ਅਸਤਰ 'ਤੇ ਮੂਰਤੀ ਕਲਾ ਦਾ ਜੋ ਇਹ ਪ੍ਰਤੀਰੂਪ ਪੇਸ਼ ਕੀਤਾ ਗਿਆ ਹੈ, ਇਸ ਵਿਚ ਵਿਖਾਏ ਗਏ ਦ੍ਰਿਸ਼ ਵਿਚ ਤਿੰਨ ਜੋਤਸ਼ੀ ਰਾਜਾ ਸੁਧੋਧਨ ਨੂੰ ਮਹਾਤਮਾ ਬੁੱਧ ਦੀ ਮਾਤਾ-ਮਾਹਰਾਣੀ ਮਾਇਆ ਦੇ ਸੁਪਨੇ ਦੀ ਵਿਆਖਿਆ ਕਰ ਕੇ ਦੱਸ ਰਹੇ ਹਨ । ਉਹਨਾਂ ਦੇ ਹੇਠ ਇਕ ਮੁਨਸ਼ੀ ਬੈਠਾ ਹੈ, ਜੋ ਵਿਆਖਿਆ ਲਿਖਦਾ ਜਾ ਰਿਹਾ ਹੈ । ਸ਼ਾਇਦ ਆਦਿ ਕਾਲ ਦੀ ਭਾਰਤੀ ਚਿਤ੍ਰਕਲਾ ਦਾ ਚਿਤ੍ਰ-ਰੂਪ ਵਿਚ ਪ੍ਰਾਪਤ ਇਹੀ ਰਿਕਾਰਡ ਹੈ ।

ਨਾਗਾਰਜੁਨਕੋਂਡਾ : ਦੂਸਰੀ ਸਦੀ ਈਸਵੀ

ਧੰਨਵਾਦ ਸਹਿਤ : ਨੈਸ਼ਨਲ ਮਿਊਜ਼ੀਅਮ, ਨਵੀਂ ਦਿੱਲੀ

ਸਾਹਿੱਤ ਅਕਾਦੇਮੀ ਵਲੋਂ ਪੁਰਸਕ੍ਰਿਤ ਕੰਨੜ ਨਾਵਲ

# ਦੁਰਗ ਦਾ ਪਤਨ


ਲੇਖਕ
ਤ. ਰਾ. ਸੂ.

ਅਨੁਵਾਦਿਕਾ
ਲਵਲੀਨ ਜੌਲੀ





ਸਾਹਿਤ ਅਕਾਦੇਮੀ

**Durg Da Patan : Punjabi translation by Lovleen Jolly of T.R. SUBBA RAO's award-winning Kannada novel *Durgasthaman*, Sahitya Akademi, New Delhi**



ਸਾਹਿਤ ਅਕਾਦੇਮੀ

ਪ੍ਰਧਾਨ ਦਫ਼ਤਰ

ਰਵਿੰਦਰ ਭਵਨ, 35, ਫ਼ਿਰੋਜ਼ਸਾਹ ਮਾਰਗ, ਨਵੀਂ ਦਿੱਲੀ 110 001

ਵਿਕਰੀ ਵਿਭਾਗ : ਸਵਾਤੀ, ਮੰਦਿਰ ਮਾਰਗ, ਨਵੀਂ ਦਿੱਲੀ 110 001

ਖੇਤਰੀ ਦਫ਼ਤਰ

ਜੀਵਨ ਤਾਰਾ ਬਿਲਡਿੰਗ, ਚੌਥੀ ਮੰਜਿਲ, 23 ਏ/44
ਡਾਇਮੰਡ ਹਾਰਬਰ ਰੋਡ, ਕਲਕੱਤਾ 700 053

304-305, ਅੰਨਾ ·ਸਲਾਈ, ਤੇਨਾਮਪੇਟ, ਮਦਰਾਸ 600 018

172, ਮੁੰਬਈ ਮਰਾਠੀ ਗ੍ਰੰਥ ਸੰਗ੍ਰਹਾਲਯ ਮਾਰਗ,
ਦਾਦਰ, ਬੰਬਈ 400 014

ਏ ਡੀ ਏ ਰੰਗਮੰਦਿਰ, 109, ਜੇ. ਸੀ. ਮਾਰਗ, ਬੰਗਲੌਰ 560 002

ਮੁੱਲ : ਤਿਨ ਸੌ ਰੁਪਏ

ISBN 81-7201-761-8

ਪ੍ਰਿੰਟਰਜ਼ : ਵੈੱਲਵਿਸ ਪਬਲਿਸਰਜ,
ਪੀਤਮ ਪੁਰਾ, ਦਿੱਲੀ 110 034

# ਤਤਕਰਾ

# ਮੁਖਬੰਦ

ਚਿਤਰਦੁਰਗ ਦੇ ਲੋਕਾਂ ਲਈ ਚਿਤਰਦੁਰਗ ਕੋਈ ਨਗਰ, ਕੋਈ ਕਿਲ੍ਹਾ ਜਾਂ ਕੋਈ ਪਹਾੜੀ ਨਹੀਂ । ਉਹਨਾਂ ਦੀਆਂ ਆਂਦਰਾਂ ਨਾਲ ਜੁੜੀ ਹੋਈ ਕੋਈ ਜੀਂਦੀ ਜਾਗਦੀ ਵਸਤੂ ਹੈ । ਮਦਕਰੀਨਾਇਕ ਵੀ ਉਹਨਾਂ ਲਈ ਇਤਿਹਾਸ ਵਿੱਚ ਵਾਪਰਿਆ ਕੋਈ ਰਾਜਾ ਨਹੀਂ ਸੀ, ਉਹਨਾਂ ਦਾ ਕੋਈ ਜੀਂਦਾ ਜਾਗਦਾ ਨੇੜੇ ਦਾ ਰਿਸ਼ਤੇਦਾਰ ਸੀ । ਇਸ ਭਾਵਨਾ ਦੀ ਤਰ੍ਹਾਂ ਹੀ ਚਿਤਰਦੁਰਗ ਤੇ ਮਦਕਰੀਨਾਇਕ ਅੱਡ ਅੱਡ ਨਹੀਂ ਸਨ । ਉਹ ਇਕ ਦੂਜੇ ਨਾਲ ਜੁੜੇ ਹੋਏ ਸਨ । ਦੁਰਗ ਦਾ ਭਾਵ ਮਦਕਰੀਨਾਇਕ—ਮਦਕਰੀ-ਨਾਇਕ ਦਾ ਭਾਵ ਦੁਰਗ ।

ਜਿੰਨ੍ਹਾਂ ਦੁਰਗ ਦਾ ਪਾਣੀ ਪੀਤਾ ਹੋਇਆ ਸੀ, ਜਿਹੜੇ ਇਸ ਮਿੱਟੀ ਵਿੱਚ ਜੰਮੇ ਪਲੇ ਸਨ, ਉਹ ਜਦੋਂ ਵੀ ਇਹਨਾਂ ਬਾਰੇ ਗੱਲ ਕਰਦੇ ਤਾਂ ਹਮੇਸ਼ਾ ਕਹਿੰਦੇ 'ਸਾਡਾ ਚਿਤਰਦੁਰਗ' ਸਾਡਾ ਮਦਕਰੀਨਾਇਕ' । ਇਹਨਾਂ ਦੋਹਾਂ ਵਿਚਕਾਰਲੀ ਸਾਂਝੀ ਕੜੀ ਸੀ ਆਪਣੇ-ਪਨ ਦੀ ਭਾਵਨਾ । ਹੋਰ ਨਗਰਾਂ ਦੇ ਨਗਰ ਵਾਸੀਆਂ ਦੇ ਮਨਾਂ ਵਿੱਚ ਆਪਣੇ ਨਗਰ ਪ੍ਰਤੀ ਇਹ ਭਾਵਨਾ ਹੁੰਦੀ ਹੈ ਕਿ ਨਹੀਂ, ਮੈਂ ਨਹੀਂ ਜਾਣਦਾ । ਪਰ ਜਿਥੋਂ ਤਕ ਚਿਤਰਦੁਰਗ ਦਾ ਸੁਆਲ ਹੈ, ਇਹ ਗੱਲ ਸਾਰੇ ਦੁਰਗ ਨਿਵਾਸੀਆਂ ਤੇ ਲਾਗੂ ਹੁੰਦੀ ਹੈ, ਤੇ ਇਸ ਧਰਤੀ ਦਾ ਪੁੱਤਰ ਹੋਣ ਦੇ ਨਾਤੇ ਮੇਰੇ ਤੇ ਵੀ ।

ਚਿਤਰਦੁਰਗ ਦੀ ਜਨਤਾ ਦੇ ਹਿਰਦੇ ਵਿਚ ਸਦਾ ਲਈ ਸਮਾ ਜਾਣ ਵਾਲਾ ਮਦਕਰੀਨਾਇਕ ਦੁਰਗ ਤੇ ਰਾਜ ਕਰਨ ਵਾਲੇ ਨਾਇਕ ਵੰਸ ਦਾ ਅਖ਼ੀਰਲਾ ਰਾਜਾ 'ਚਿਕਮਦਕਰੀਨਾਇਕ' ਸੀ । ਇਸ ਨਾਇਕ ਵੰਸ਼ ਵਿੱਚ ਕਈ ਮਦਕਰੀ ਨਾਮ ਦੇ ਰਾਜਿਆਂ ਨੇ ਰਾਜ ਕੀਤਾ, ਪਰ ਜਦੋਂ ਵੀ ਚਿਤਰਦੁਰਗ ਦੀ ਜਨਤਾ ਮਦਕਰੀ ਦਾ ਨਾਂ ਲੈਂਦੀ ਹੈ ਤਾਂ ਉਹਨਾਂ ਨੂੰ ਇਕ ਦਮ ਇਹੋ ਮਦਕਰੀਨਾਇਕ ਚੇਤੇ ਆਉਂਦਾ ਹੈ । ਇਸ ਅਖ਼ੀਰੀ ਰਾਜੇ ਤੋਂ ਸਿਵਾ ਹੋਰ ਕੋਈ ਉਹਨਾਂ ਨੂੰ ਯਾਦ ਨਹੀਂ ਆਉਂਦਾ । ਇਸਦਾ ਕਾਰਨ ਉਸਦੇ ਜੀਵਨ ਦਾ ਦੁਖਾਂਤ, ਵੀਰਤਾ, ਸਾਹਸ, ਕਰੂਰਤਾ ਤੇ ਕਾਮਕਤਾ ਬਾਰੇ ਲੋਕਾਂ ਵਿੱਚ ਪ੍ਰਚਲਿੱਤ ਕਈ ਦੰਦਕਥਾਵਾਂ ਤੇ ਲੋਕਗੀਤ ਹਨ ।

ਚਿਤਰਦੁਰਗ ਉਤੇ ਰਾਜ ਕਰਨ ਵਾਲੇ ਨਾਇਕ ਵੰਸ ਬਾਰੇ ਇਕ ਨਾਵਲ

ਲਿਖਣ ਦਾ ਸੁਫ਼ਨਾ ਮੇਰੇ ਅੰਦਰ ਸੀ । ਇਸ ਅਖ਼ੀਰਲੇ ਮਦਕਰੀ ਨਾਇਕ ਬਾਰੇ 'ਦੁਰਗ ਦਾ ਪਤਨ' ਨਾਵਲ ਲਿਖਣ ਦਾ ਸੁਫ਼ਨਾ ਮੈਂ ਕੋਈ ਪੰਝੀ ਸਾਲ ਪਹਿਲਾਂ ਵੇਖਿਆ ਸੀ । ਇਸ ਇੱਛਾ ਨੂੰ ਮੈਂ ਚਿਤਰਦੁਰਗ ਬਾਰੇ ਲਿਖੇ 'ਵਿਜੇ ਉਤਸਵ' ਨਾਮੀ ਨਾਵਲ ਦੇ ਮੁਖਬੰਦ ਵਿੱਚ ਪ੍ਰਗਟ ਕੀਤਾ ਸੀ । ਪਰ ਮੇਰੇ ਸਾਹਿਤਕ ਜੀਵਨ ਦੇ ਕਈ ਹੋਰ ਸੁਫ਼ਨਿਆਂ ਵਾਂਗ ਇਸ ਨਾਵਲ ਦਾ ਸੁਫ਼ਨਾ ਵੀ ਕਿੰਨੇ ਸਾਲ ਅਧੂਰਾ ਹੀ ਰਿਹਾ ।

ਉਹ ਸ਼ਾਇਦ ਸੁਫ਼ਨਾ ਬਣਕੇ ਹੀ ਰਹਿ ਜਾਂਦਾ—ਪਰ ਮੇਰੇ ਚਿਤਰਦੁਰਗ ਬਾਰੇ ਲਿਖੇ ਇਤਿਹਾਸਕ ਨਾਵਲ ਲੋਕਾਂ ਨੇ ਪੜ੍ਹੇ ਤੇ ਉਹਨਾਂ ਨੂੰ ਸਲਾਹੁਣ ਵਾਲਿਆਂ ਨੇ ਇਹ ਸੁਫ਼ਨਾ, ਸੁਫ਼ਨਾ ਨਾਂ ਰਹਿਣ ਦਿੱਤਾ । ਜਦੋਂ ਵੀ ਮੈਂ ਚਿਤਰਦੁਰਗ ਜਾਂਦਾ ਤਾਂ ਲੋਕੀਂ ਮੈਨੂੰ ਇਸ ਬਾਰੇ ਯਾਦ ਕਰਾਂਦੇ ਰਹਿੰਦੇ । ਉਥੋਂ ਦੀ ਜਨਤਾ ਦੇ ਪ੍ਰੇਮ ਨੇ ਮੇਰੇ ਮਨ ਵਿੱਚ ਵੀ ਨਾਵਲ ਲਿਖਣ ਦਾ ਉਤਸ਼ਾਹ ਭਰ ਦਿੱਤਾ । ਪਰ ਕੁੱਝ ਕਾਰਨਾਂ ਕਰਕੇ ਮੇਰਾ ਸੁਫ਼ਨਾ ਤੇ ਲੋਕਾਂ ਨੂੰ ਦਿੱਤਾ ਮੇਰਾ ਵਚਨ, ਦੋਵੇਂ ਹੀ ਅਧੂਰੇ ਰਹਿ ਗਏ ।

ਮੈਂ ਭੁੱਲ ਗਿਆ, ਪਰ ਲੋਕੀ ਨਾਂ ਭੁੱਲੇ । ਪਿਛਲੇ ਸਾਲ ਚਿਤਰਦੁਰਗ ਦੇ ਲੋਕਾਂ ਨੇ ਮੇਰੇ ਪ੍ਰਤੀ ਆਪਣਾ ਪ੍ਰੇਮ ਤੇ ਗੌਰਵ ਪ੍ਰਗਟ ਕਰਨ ਲਈ ਇਕ ਸ਼ਾਨਦਾਰ ਸਨਮਾਨ-ਸਭਾ ਦਾ ਪ੍ਰਬੰਧ ਕੀਤਾ । ਉਸ ਦਿਨ ਦੀ ਆਮ ਸਭਾ ਵਿੱਚ ਮਦਕਰੀਨਾਇਕ ਦੀ ਤਾਂਬੇ ਦੀ ਮੂਰਤੀ ਸਥਾਪਿਤ ਕਰਨ ਦੀ ਮੇਰੀ ਖ਼ਾਹਿਸ਼ ਨੂੰ ਪੂਰਾ ਕਰਨ ਲਈ ਉਥੇ ਕੱਠੇ ਹੋਏ ਲੋਕਾਂ ਨੇ ਮੈਨੂੰ ਭਰੋਸਾ ਦਿਵਾਇਆ । ਉਸੇ ਸਭਾ ਵਿੱਚ ਫਿਰ ਮੈਨੂੰ ਇਹ ਨਾਵਲ ਲਿਖਣ ਲਈ ਯਾਦ ਕਰਾਇਆ । ਸਰਵ ਸ੍ਰੀ ਤਿਮੱਪਾ ਨਾਇਕ, ਗੁੰਡੂਗਲੀ, ਡਾ. ਰਾਮਚੰਦਰ ਨਾਇਕ, ਸ. ਟੀ. ਸਿਦੱਣਾ ਨਾਇਕ ਤੇ ਸ੍ਰੀ ਸ਼ੈਲਾ ਰਾਧਾ ਨੇ ਪੱਕੀ ਕੀਤੀ ਕਿ ਮੈਂ ਉਹਨਾਂ ਦੀ ਗੱਲ ਐਵੇਂ ਨਾਂ ਗੁਆ ਦਿਆਂ ।

ਚਿਤਰਦੁਰਗ ਵਿੱਚ ਮਦਕਰੀ ਨਾਇਕ ਦੀ ਤਾਂਬੇ ਦੀ ਮੂਰਤੀ ਸਥਾਪਿਤ ਕਰਨ ਲਈ ਉਥੋਂ ਦੇ ਜ਼ਿਲਾ ਅਧਿਕਾਰੀਆਂ, ਸਾਹਿਤ ਤੇ ਸੰਸਕ੍ਰਿਤੀ ਦੇ ਪ੍ਰੇਮੀਆਂ ਨੇ ਇਸ ਕੰਮ ਨੂੰ ਸਿਰੇ ਚਾੜ੍ਹਨ ਲਈ ਵੱਧ ਚੜ੍ਹਕੇ ਹਿੱਸਾ ਲਿਆ । ਇਸ ਕੰਮ ਨੂੰ ਪੂਰਾ ਕਰਨ ਦਾ ਦ੍ਰਿੜ੍ਹ ਨਿਸ਼ਚਾ ਕਰ ਚੁੱਕੇ ਸ੍ਰੀ ਸ. ਨ. ਸ਼ਾਂਤਾ ਕੁਮਾਰ ਦੀ ਪ੍ਰਧਾਨਗੀ ਥੱਲੇ ਪੈਸਾ ਕੱਠਾ ਕਰਨ ਲਈ ਇਕ ਸਮਿਤੀ ਬਣਾਈ ਗਈ । ਇਸ ਸਮਿਤੀ ਦੇ ਕਾਰਜਕਾਰਨੀ ਸ੍ਰੀ ਐਚ ਹਨੂਮੱਪਾ ਜੋ ਰਾਜ ਸਭਾ ਦੇ ਮੈਂਬਰ ਵੀ ਸਨ, ਮੈਸੂਰ ਆਏ ਤੇ ਮੈਨੂੰ ਭੁੱਲੇ ਪਏ ਨੂੰ ਫਿਰ ਯਾਦ ਕਰਾਇਆ । ਤਾਂਬੇ ਦੀ ਮੂਰਤੀ ਸਥਾਪਿਤ ਕਰਨ ਲਈ ਜੋ ਕੁੱਝ ਕੀਤਾ ਜਾ ਰਿਹਾ ਸੀ, ਉਸ ਬਾਰੇ ਦਸਿਆ ਤੇ ਨਾਲ ਮੇਰੀ ਪਿੱਠ ਥਾਪੜਦਿਆਂ ਕਿਹਾ, "ਤੁਸੀਂ ਆਪਣਾ ਨਾਵਲ ਲਿਖਣ ਦਾ ਕੰਮ ਜਲਦੀ ਸਿਰੇ ਚਾੜ੍ਹੋ ।" ਮੈਂ ਆਪਣੀ ਖਰਾਬ ਸਿਹਤ ਤੇ ਹੋਰ ਕੁੱਝ ਅੜਚਨਾਂ ਬਾਰੇ ਉਹਨਾਂ ਨੂੰ ਦਸਿਆ ਪਰ ਉਹ

ਕਿਸੇ ਗੱਲ ਨੂੰ ਵੀ ਮੰਨੇ ਬਗ਼ੈਰ ਆਪਣੇ ਉਤਸ਼ਾਹ ਨਾਲ ਮੈਨੂੰ ਇਸ ਕਾਰਜ ਪ੍ਰਤੀ ਸੱਜਗ ਕਰਾਉਂਦੇ ਰਹੇ ।

ਇਸੇ ਸਮੇਂ ਭਦਰਾਵਤੀ ਸਟੀਲ ਕਾਰਖਾਨੇ ਤੋਂ ਨਿਵਰਿਤ ਹੋਏ ਵਰਕਸ ਮੈਨੇਜਰ ਤੇ ਚਿਤਰਦੁਰਗ ਰਾਜ ਦੇ ਚਪੇਰਾਵੜੀ ਦੇ ਦਲਵਾਈ ਦੇ ਵੰਸ਼ ਨਾਲ ਸਿੱਧੇ ਜੁੜੇ ਹੋਏ ਕੋਈ ਪਿਚਾਸੀ ਸਾਲਾਂ ਦੇ ਸ੍ਰੀ ਪਰਸੂਰਾਮ ਨਾਇਕ ਇਕ ਦਿਨ ਸਵੇਰੇ ਮੇਰੇ ਘਰ ਆਏ । ਮੈਂ ਅਖ਼ਬਾਰ ਵਿੱਚ ਪੜ੍ਹਿਐ ਕਿ ਤੁਸੀਂ ਅਖ਼ੀਰਲੇ ਮਦਕਰੀ ਨਾਇਕ ਬਾਰੇ ਨਾਵਲ ਲਿਖ ਰਹੇ ਹੋ । ਮੈਂ ਦੱਸ ਨਹੀਂ ਸਕਦਾ ਕਿ ਇਹ ਜਾਣਕੇ ਮੈਨੂੰ ਕਿੰਨੀ ਖੁਸ਼ੀ ਹੋਈ ਹੈ । ਜਿੰਨ੍ਹਾਂ ਜਲਦੀ ਹੋ ਸਕੇ ਇਹ ਨਾਵਲ ਲਿਖ ਦਿਓ । ਮੇਰੇ ਕੋਲ ਜੋ ਰੀਕਾਰਡ ਹਨ, ਉਹ ਤੁਹਾਨੂੰ ਦਿਖਾਉਣ ਲਈ ਤੇ ਆਪਣੇ ਵੱਡਿਆਂ ਕੋਲੋਂ ਸੁਣੀਆਂ ਹੋਈਆਂ ਗੱਲਾਂ ਤੁਹਾਨੂੰ ਦੱਸਣ ਲਈ ਮੈਂ ਆਇਆ ਹਾਂ । ਤੁਸੀਂ ਆਪਣੇ ਕੰਮ ਲਈ ਤਿਆਰ ਹੋ ਜਾਓ ।" ਕਹਿ ਕੇ ਆਪਣੇ ਨਾਲ ਲਿਆਂਦੇ ਥੈਲੇ ਵਿਚੋਂ ਨਾ ਸਿਰਫ਼ ਉਹਨਾਂ ਮੈਨੂੰ ਉਹ ਰੀਕਾਰਡ ਕੱਢਕੇ ਦਿਖਾਏ ਸਗੋਂ ਇਸ ਉਮਰ ਵਿੱਚ ਖਾਣਪੀਣਾ, ਅਰਾਮ ਸਭ ਭੁੱਲਕੇ ਪੂਰਾ ਦਿਨ ਜਿਨ੍ਹਾਂ ਗੱਲਾਂ ਦਾ ਉਹਨਾਂ ਨੂੰ ਪਤਾ ਸੀ ਦਸਦੇ ਰਹੇ ਤੇ ਕੁੱਝ ਲਾਵਣੀਆਂ ਵੀ ਗਾ ਕੇ ਸੁਣਾਈਆਂ । ਉਹਨਾਂ ਦਾ ਡੁੱਲ੍ਹ ਡੁੱਲ੍ਹ ਪੈਂਦਾ ਉਤਸ਼ਾਹ ਵੇਖ ਕੇ ਮੈਨੂੰ ਆਪਣੀ ਸੁਸਤੀ ਤੇ ਸ਼ਰਮ ਆਉਣ ਲੱਗ ਪਈ । ਉਹਨਾਂ ਦੇ ਇਸ ਉਤਸ਼ਾਹ ਨੇ ਮੇਰੇ ਵਿੱਚ ਵੀ ਸੰਫੁਰਤੀ ਤੇ ਨਵੀਂ ਚੇਤਨਾ ਭਰ ਦਿੱਤੀ । ਦੱਸ ਦੱਸ ਵਾਰੀ ਮੇਰੇ ਕੋਲੋਂ ਨਾਵਲ ਲਿਖਣ ਦਾ ਵਚਨ ਲੈ ਕੇ ਉਹ ਭਦਰਾਵਤੀ ਵਾਪਸ ਚਲੇ ਗਏ । ਉਸ ਦਿਨ ਤੋਂ ਹੀ ਮੈਂ ਇਹ ਨਾਵਲ ਲਿਖਣ ਦਾ ਸੰਕਲਪ ਕਰ ਲਿਆ । ਕਿੰਨੇ ਸਾਲਾਂ ਤੋਂ ਲਿਖਣ ਦੇ ਛੱਡੇ ਕੰਮ ਨੂੰ ਹੱਥ ਵਿੱਚ ਲੈ ਕੇ, ਮਦਕਰੀਨਾਇਕ ਬਾਰੇ ਸੋਚਣਾ ਸ਼ੁਰੂ ਕਰ ਦਿੱਤਾ।

ਮੇਰੇ ਕੋਲੋਂ ਇਹ ਨਾਵਲ ਲਿਖਵਾਉਣ ਲਈ ਏਨਾ ਹੀ ਉਤਸ਼ਾਹ ਤੇ ਸ਼ਰਧਾ ਪ੍ਰਗੱਟ ਕੀਤੀ, ਖਾਦੀ ਬੋਰਡ ਦੇ ਜ਼ਿਲਾ ਅਧਿਕਾਰੀ ਸ੍ਰੀ ਨਿਵਾਸ ਰਾਏ ਨਾਇਕ ਨੇ, ਜੋ ਹੁਣ ਰੀਟਾਇਰ ਹੋ ਚੁੱਕੇ ਹਨ ਤੇ ਹੋਤਲਕੇਰੇ ਵਿੱਚ ਰਹਿੰਦੇ ਹਨ । ਉਹ ਵੀ ਨਾਇਕ ਵੰਸ਼ ਨਾਲ ਸੰਬੰਧਿਤ ਹਨ । ਕਿੰਨੇ ਸਾਲ ਪਹਿਲਾਂ ਉਹ ਮੈਨੂੰ ਇਹ ਨਾਵਲ ਲਿਖਣ ਲਈ ਜ਼ੋਰ ਪਾਂਦੇ ਰਹੇ ਤੇ ਉਤਸਾਹਿਤ ਕਰਦੇ ਰਹੇ । ਮੇਰੇ ਇਸ ਨਾਵਲ ਦੀ ਮੂਲ ਸਾਮਗਰੀ ਸ਼੍ਰੀ ਚਿਕਗੁਰੂ ਗੋਵਿੰਦਾ ਚਾਰੀਆ ਦੀ ਪੁਸਤਕ 'ਹਰਪੱਨਹਲੀ ਦੇ ਸਾਮੰਤ ਦਾ ਇਤਿਹਾਸ' ਸੀ । ਇਹ ਪੁਸਤਕ ਉਦੋਂ ਅਜੇ ਖਰੜੇ ਦੇ ਰੂਪ ਵਿੱਚ ਹੀ ਸੀ । ਇਸ ਦੀ ਨਕਲ ਲਿਆ ਕੇ ਦੇਣ ਵਾਲੇ ਆਪਣੇ ਮਿੱਤਰ ਸ੍ਰੀ ਨਿਵਾਸ ਨਾਇਕ ਰਾਏ ਦੇ ਨਿਸ਼ਕਾਮ ਪ੍ਰੇਮ ਨੂੰ ਯਾਦ ਕਰਨਾ ਮੇਰਾ ਕਰਤਵ ਬਣਦਾ ਹੈ । ਅਜਿਹੇ ਮਿੱਤਰਾਂ ਦੇ ਸਹਿਯੋਗ ਤੋਂ ਬਿਨਾਂ ਮੇਰੇ ਲਈ ਇਤਿਹਾਸਕ ਨਾਵਲ ਲਿਖਣਾ ਸੰਭਵ ਨਹੀਂ ਸੀ ।

ਇਹ ਨਾਵਲ ਲਿਖਣ ਤੋਂ ਪਹਿਲਾਂ ਮੈਂ ਦਸ ਬਾਰਾਂ ਇਤਿਹਾਸਕ ਨਾਵਲ ਲਿਖ ਚੁੱਕਾ ਸੀ । ਇਤਿਹਾਸਕ ਨਾਵਲ ਲਿਖਣ ਦਾ ਮੈਨੂੰ ਤਜਰਬਾ ਹੋਣ ਕਰਕੇ ਲਗਿਆ ਕਿ ਇਹ ਨਾਵਲ ਲਿਖਣਾ ਕੋਈ ਔਖਾ ਕੰਮ ਨਹੀਂ ਹੋਣ ਲੱਗਾ । ਇਸ ਵਿਚਾਰ ਨਾਲ ਮੈਂ ਇਸ ਨਾਵਲ ਲਈ ਸਾਮਗਰੀ 'ਕੱਠੀ ਕਰਨੀ ਸ਼ੁਰੂ ਕੀਤੀ ਤਾਂ ਸਮਝ ਪਈ ਕਿ ਇਹ ਕੰਮ ਐਨਾ ਸੌਖਾ ਨਹੀਂ ਸੀ ।

ਛੋਟੇ ਮਦਕਰੀਨਾਇਕ ਦੇ ਬਾਰੇ ਲੋਕਾਂ ਵਿੱਚ ਪ੍ਰਚਲਿੱਤ ਗੱਲਾਂ ਜਿੰਨੀਆਂ ਕੁ ਭਦਰਾਵਤੀ ਦੇ ਸ਼੍ਰੀ ਪਰਸ਼ੂਰਾਮਨਾਇਕ ਨੂੰ ਪਤਾ ਸਨ, ਉਹਨਾਂ ਮੈਨੂੰ ਦੱਸੀਆਂ— 'ਅਖੀਰਲਾ ਮਦਕਰੀ–ਨਾਇਕ ਅਤੀ ਸਾਹਸੀ, ਜ਼ਾਲਮ, ਅਤੀ ਕਾਮੀ ਤੇ ਘਮੰਡੀ ਸੀ' ਉਸਦੇ ਬਾਰੇ ਤੁਸੀਂ ਕਿਵੇਂ ਲਿਖੋਗੇ ? ਹੈਦਰ ਅਲੀ ਨੂੰ ਦੇਵੀ ਵਰ ਮਿਲਿਆ ਹੋਇਆ ਸੀ, ਉਸਨੂੰ ਸ੍ਰੀ ਰੰਗ ਪੱਟਣ ਦੇ ਸ੍ਰੀ ਰੰਗ ਨਾਥ ਦੀ ਕਿਰਪਾ ਵੀ ਪ੍ਰਾਪਤ ਸੀ । ਇਸ ਤੋਂ ਇਲਾਵਾ ਦੁਰਗ ਦੀ ਉਤਸਵਾਂਬੇ ਦੀ ਵੀ ਉਸਤੇ ਮਿਹਰ ਸੀ । ਸਾਡਾ ਨਾਇਕ ਦੈਵੀ ਕਿਰਪਾ ਤੇ ਗੁਰੂ ਦੀ ਮਿਹਰ ਦੋਵੇਂ ਹੀ ਗੁਆ ਬੈਠਣ ਵਾਲਾ ਬਦਨਸੀਬ ਸੀ—ਅਜਿਹੇ ਪਾਤਰ ਦਾ ਚਿਤਰਣ ਤੁਸੀਂ ਕਿਵੇਂ ਕਰੋਗੇ ? ਆਪਣੀ ਉਤਸੁਕਤਾ ਨੂੰ ਇਕ ਸੁਆਲ ਬਣਾ ਕੇ ਮੇਰੇ ਸਾਹਮਣੇ ਰਖਿਆ । ਮਦਕਰੀਨਾਇਕ ਬਾਰੇ ਮਿਲਦੇ ਕਾਫ਼ੀ ਸਾਰੇ ਦਾਖ਼ਲਿਆਂ ਦੇ ਜਾਣਕਾਰ ਟੀ ਐਨ ਗੰਡੂਗਲੀ ਵੀ ਇਹੋ ਰਾਗ ਅਲਾਪਦੇ ਸਨ । ਚਿਤਰਦੁਰਗ ਦੇ ਇਤਿਹਾਸ ਬਾਰੇ ਉਪਲਬੱਧ ਇਕੋ ਇਕ ਸਰੋਤ 'ਸ੍ਰੀ ਐਮ ਐਸ਼ ਪੁੱਟਣਾ' ਦਾ ਲਿਖਿਆ 'ਚਿਤਰਦੁਰਗ ਦੇ ਪਾਲੇਗਾਰ' ਵੀ ਇਹਨਾਂ ਵਿਚਾਰਾਂ ਦੀ ਪੁਸ਼ਟੀ ਕਰਦਾ ਹੈ ।

ਇਹਨਾਂ ਸਾਰੀਆਂ ਗੱਲਾਂ ਨੂੰ ਧਿਆਨ ਵਿੱਚ ਰੱਖਕੇ ਇਕ ਦੋ ਦਿਨ ਮੇਰੇ ਮਨ ਵਿੱਚ ਇਹ ਵਿਚਾਰ ਆਉਂਦਾ ਰਿਹਾ ਕਿ ਅਜਿਹੇ ਵਿਅਕਤੀ ਬਾਰੇ ਲਿਖਣ ਤੋਂ ਤਾਂ ਇਹੀ ਚੰਗਾ ਹੈ ਕਿ ਨਾ ਹੀ ਲਿਖਾਂ । ਪਰ ਮੇਰੇ ਹਿਰਦੇ ਵਿੱਚ ਘਰ ਕਰ ਚੁੱਕੇ ਮਦਕਰੀਨਾਇਕ ਪ੍ਰਤੀ ਜੋ ਗੌਰਵ ਮੇਰੇ ਮਨ ਵਿੱਚ ਸੀ, ਉਸਨੂੰ ਛੱਡਣ ਲਈ ਮੈਂ ਤਿਆਰ ਨਹੀਂ ਸਾਂ । ਜੋ ਵੀ ਹੋਵੇ ਇਸ ਬਾਰੇ ਚੰਗੀ ਤਰ੍ਹਾਂ ਖੋਜ ਪੜਤਾਲ ਕਰਨੀ ਚਾਹੀਦੀ ਹੈ, ਇਹ ਫੈਸਲਾ ਕਰਕੇ ਮਦਕਰੀ ਬਾਰੇ, ਉਸ ਸਮੇਂ ਬਾਰੇ ਸਮਕਾਲੀਨ ਇਤਿਹਾਸ ਵਿੱਚ ਜੋ ਜੋ ਸਾਮਗਰੀ, ਸਬੂਤ ਮਿਲੇ ਉਹਨਾਂ ਦੀ ਖੋਜ ਕਰਨੀਂ ਸ਼ੁਰੂ ਕਰ ਦਿੱਤੀ ।

ਜਿੰਨੇ ਵੀ ਰੀਕਾਰਡ ਮਿਲੇ ਸਭ ਨੂੰ 'ਕਠਿਆਂ ਕਰਕੇ ਕੋਈ ਤਿੰਨ ਮਹੀਨੇ ਲਗਾਤਾਰ ਉਹਨਾਂ ਦਾ ਅਧਿਐਨ ਕਰਨ ਤੋਂ ਬਾਅਦ ਇਕ ਗੱਲ ਸਪਸ਼ਟ ਹੋ ਗਈ ਕਿ ਇਹਨਾਂ ਦੰਦਕਥਾਵਾਂ ਵਿੱਚ ਮਦਕਰੀ ਨਾਇਕ ਬਾਰੇ ਤੇ ਹੈਦਰਅਲੀ ਬਾਰੇ ਮਿਲਦੀਆਂ ਬਹੁਤ ਸਾਰੀਆਂ ਗੱਲਾਂ ਵਿਸਵਾਸਯੋਗ ਨਹੀਂ ਸਨ । 'ਐਮ ਐਸ ਪੁੱਟਣ' ਦੇ 'ਚਿਤਰਦੁਰਗ ਦੇ ਸਾਮੰਤ' ਗ੍ਰੰਥ ਵਿੱਚ ਦਰਜ ਕੀਤੀਆਂ ਬਹੁਤ ਸਾਰੀਆਂ ਗੱਲਾਂ ਇਤਿਹਾਸਕ ਪੱਖ ਤੋਂ ਨਿਰਮੂਲ ਤੇ ਅਸੰਗਤ

ਸਨ । ਏਨਾਂ ਹੀ ਨਹੀਂ ਇਹ ਗੱਲ ਵੀ ਸਮਝ ਆ ਗਈ ਕਿ ਇਤਿਹਾਸਕ ਤੌਰ ਤੇ ਮਦਕਰੀ ਨਾਇਕ ਸਚਮੁੱਚ ਹੀ ਪ੍ਰਸੰਸਾ ਯੋਗ ਸੂਰਬੀਰ ਤੇ ਦੁਖਾਂਤ ਨਾਵਲ ਲਈ ਬੜਾ ਢੁਕਵਾਂ ਵੀਰ ਯੋਧਾ ਨਾਇਕ ਸੀ ।

ਇਤਿਹਾਸ ਵਿੱਚ ਤੇ ਜਨਤਾ ਦੇ ਵਿਸ਼ਵਾਸ ਵਿੱਚ ਕਿੰਨਾ ਅੰਤਰ ਹੋ ਸਕਦਾ ਹੈ, ਦੱਸਣ ਲਈ ਇਕੋ ਇਕ ਘਟਨਾ ਮਿਸਾਲ ਦੇ ਤੌਰ ਤੇ ਰਿਹਾ ਹਾਂ । ਉਹ ਮਦਕਰੀਨਾਇਕ ਦਾ ਹੈਦਰਅਲੀ ਵਾਸਤੇ ਕੀਤਾ ਨਿਡਗੱਲੂ ਦਾ ਯੁੱਧ ਹੈ ।

ਇਸ ਨਿੱਡਗਲੂ ਦੇ ਯੁੱਧ ਦੀ ਸੱਚਾਈ ਬਾਰੇ ਸ਼ੁਰੂ ਵਿੱਚ ਹੀ ਸੰਦੇਹ ਹੋਇਆ । ਸਵਰਗਵਾਸੀ 'ਸ੍ਰੀ ਹੁਲੂਰ ਸ੍ਰੀਨਿਵਾਸ ਜੋਇਸ ਦੇ ਸੰਪਾਦਿਤ 'ਚਿਤਰਦੁਰਗ ਦੇ ਇਤਿਹਾਸਕ ਉਲੇਖ' ਗ੍ਰੰਥ ਵਿਚ, ਸ੍ਰੀ ਜੋਇਸ ਨੇ ਟਿੱਪਣੀਆਂ ਦਿੱਤੀਆਂ ਹਨ ਕਿ ਇਹ ਯੁੱਧ ਚਿਤਰਦੁਰਗ ਦੇ ਨੇੜੇ ਨਿਡਗਲੂ ਦੁਰਗ ਵਿੱਚ ਨਹੀਂ, ਟੁਮਕੂਰ ਦੇ ਨੇੜੇ ਨਿੰਜਗਲੂ ਦੁਰਗ ਵਿੱਚ ਹੋਇਆ ।

ਇਸ ਬਾਰੇ ਮੈਂ ਸਾਮੰਤਾਂ ਦੇ ਇਤਿਹਾਸ ਬਾਰੇ ਖੋਜ ਕਰਨ ਵਾਲੇ ਖੋਜਕਾਰਾਂ ਨੂੰ ਪੁਛਿਆ ਤਾਂ ਉਹਨਾਂ ਦਸਿਆ ਕਿ ਯੁੱਧ ਨਿਡੱਗਲੂ ਵਿੱਚ ਹੀ ਹੋਇਆ, ਕਾਮਭੂਪ ਵਿਰੁੱਧ, ਹੈਦਰਅਲੀ ਦੀ ਖਾਤਿਰ । ਨਿੱਡਗਲੂ ਉਚਾਰਣ ਵਿੱਚ ਵਿਗੜਦਾ ਵਿਗੜਦਾ ਨਿੰਜਗਲੂ ਬਣ ਗਿਆ ।

ਪਰ ਇਸ ਨਾਲ ਮੈਨੂੰ ਕੋਈ ਤਸੱਲੀ ਨਾ ਮਿਲੀ । ਸ੍ਰੀ ਹਯਦਨ ਦਾ ਲਿਖਿਆ 'ਮੈਸੂਰ ਇਤਿਹਾਸ', ਗ੍ਰਾਂਟ ਡੱਫ ਤੇ ਸਰਦੇਸਾਈ ਦਾ ਲਿਖਿਆ 'ਮਰਾਠਿਆਂ ਦਾ ਇਤਿਹਾਸ' ਤੇ ਹੈਦਰਅਲੀ ਦੇ ਸਮਕਾਲੀਨ ਨੇਮਈਆਂ ਦੇ ਲਿਖੇ 'ਹੈਦਰਨਾਮਾ' ਗ੍ਰੰਥਾਂ ਦਾ ਅਧਿਐਨ ਕਰਨ ਤੇ ਇਕ ਗੱਲ ਪੱਕੀ ਹੋ ਗਈ ਕਿ ਯੁੱਧ ਨਿੱਡਗਲੂ ਵਿੱਚ ਨਹੀਂ ਹੋਇਆ, ਨਿੱਜਗਲੂ ਵਿੱਚ ਹੋਇਆ ਸੀ । ਇਸ ਯੁੱਧ ਵਿੱਚ ਮਦਕਰੀਨਾਇਕ ਨੇ ਖੁਦ ਹੈਦਰਅਲੀ ਵਿਰੁੱਧ ਮਰਾਠਿਆਂ ਵਾਸਤੇ ਯੁੱਧ ਕੀਤਾ, ਸਪਸ਼ਟ ਲਿਖਿਆ ਮਿਲਦਾ ਹੈ । ਏਨਾਂ ਹੀ ਨਹੀਂ, ਪੂਨੇ ਵਿੱਚ ਰਹਿੰਦੇ ਮਿੱਤਰਾਂ ਨੂੰ ਪੱਤਰ ਲਿਖਕੇ ਪੇਸਵਾ ਦਫਤਰ ਵਿੱਚ ਮਿਲਦੇ ਦਾਖ਼ਲੇ ਮੰਗਵਾਕੇ ਵੀ ਵੇਖੇ, ਉਹਨਾਂ ਵਿੱਚ ਵੀ ਇਹੋ ਦਰਜ ਕੀਤਾ ਹੋਇਆ ਸੀ ।

ਇਸੇ ਤਰ੍ਹਾਂ ਗੁੱਤੀ ਯੁੱਧ ਵਿਚ ਮਦਕਰੀਨਾਇਕ ਨੇ ਰੁੰਡਾਂ ਦੇ ਸਿੰਘਾਸਣ ਤੇ ਬੈਠ ਕੇ ਲਹੂ ਨਾਲ ਇਸਨਾਨ ਕੀਤਾ, ਇਸਦਾ ਵੀਭਤਸ ਪ੍ਰਸੰਗ—ਇਤਿਹਾਸਕ ਪੱਖ ਤੋਂ ਦੂਰ ਤੇ ਵਧੇਰੇ ਕਾਲਪਣਿਕ ਹੀ ਹੈ, ਇਹ ਮੂਲ ਗ੍ਰੰਥਾਂ ਦੇ ਅਧਿਐਨ ਤੋ ਬਾਅਦ ਸਪਸ਼ਟ ਹੋ ਗਿਆ ।

ਇਸੇ ਤਰ੍ਹਾਂ ਡੂੰਘਾ ਅਧਿਐਨ ਕਰਨ ਤੋ ਬਾਅਦ ਮਦਕਰੀਨਾਇਕ ਬਾਰੇ ਤੇ ਉਸ ਨਾਲ ਸਖ਼ਤ ਈਰਖਾ ਤੇ ਦੁਸ਼ਮਨੀ ਰੱਖਣ ਵਾਲੇ ਹੈਦਰਅਲੀ ਬਾਰੇ ਕਈ ਉਤਸਕਤਾ ਪੂਰਣ ਅੰਸ਼ ਪ੍ਰਗਟ ਹੁੰਦੇ ਹਨ । ਏਨਾਂ ਹੀ ਨਹੀਂ ਹੈਦਰ

ਅਲੀ ਦੇ ਜੀਵਨ ਬਾਰੇ ਵੀ ਕਾਫੀ ਕੁੱਝ ਦੱਸਦੇ ਹਨ । ਉਹਨਾਂ ਤੋਂ ਇਹ ਪਤਾ ਚਲਦਾ ਹੈ ਕਿ ਹੈਦਰਅਲੀ ਪ੍ਰਵੀਨਯੋਧਾ ਪਰ ਬੜਾ ਕੁਟਿਲ ਤੇ ਸਾਜਸੀ ਸੀ ।

ਇਸੇ ਤਰ੍ਹਾਂ ਪ੍ਰਧਾਨਮੰਤਰੀ ਕੱਲੀਨਰਸਪਈਆ ਨੇ ਚਿਤਰਦੁਰਗ ਨਾਲ ਧ੍ਰੋਹ ਕੀਤਾ ਇਹ ਆਮ ਲੋਕਾਂ ਵਿੱਚ ਪ੍ਰਚਲਿਤ ਦੰਦ ਕਥਾ ਹੈ । ਪਰ ਇਹ ਗੱਲ ਸੱਚਾਈ ਤੋਂ ਕਿੰਨੀ ਦੂਰ ਹੈ, ਇਸਦਾ ਸਾਫ਼ ਪਤਾ ਲੱਗਦਾ ਹੈ ।

ਕਿਸੇ ਵੀ ਇਤਿਹਾਸਕ ਅਧਾਰ ਦਾ ਡੂੰਘਾ ਅਧਿਐਨ ਕਰਨ ਤੇ ਇਸ ਬਾਰੇ ਕਿਤੇ ਵੀ ਕੋਈ ਹਵਾਲਾ ਨਹੀਂ ਮਿਲਦਾ । ਸਮਕਾਲੀਨ ਇਤਿਹਾਸ ਦਾ ਅਧਿਐਨ ਕਰਨ ਤੇ ਵੀ 'ਉਸਨੂੰ ਧ੍ਰੋਹੀ ਕਹਿਣ ਲਈ ਕੋਈ ਉਚਿੱਤ ਕਾਰਨ ਨਹੀਂ ਮਿਲਦਾ । ਇਸ ਤੋਂ ਇਲਾਵਾ ਇਹ ਗੱਲ ਸਪਸ਼ਟ ਹੋ ਜਾਂਦੀ ਹੈ ਕਿ ਦੁਰਗ ਦੇ ਰਾਜਿਆਂ ਦੀਆਂ ਤਿੰਨਾਂ ਪੀੜ੍ਹੀਆਂ ਦੇ ਉਹ ਪ੍ਰਧਾਨਮੰਤਰੀ ਰਹੇ । 'ਚਿਤਰਦੁਰਗ ਦਾ ਇਤਿਹਾਸ' ਵਿੱਚ ਇਹ ਗੱਲ ਦਰਜ ਕੀਤੀ ਮਿਲਦੀ ਹੈ ਕਿ ਜਦੋਂ ਪਰਸੂਰਾਮ ਨਾਇਕ ਪ੍ਰਧਾਨਮੰਤਰੀ ਬਣੇ ਤਾਂ ਕੱਲੀਨਰਸਪਈਆ ਸਭਾ ਵਿੱਚ ਬੁਲਾਏ ਜਾਂਦੇ ਮਹੱਤਵਪੂਰਣ ਵਿਅਕਤੀਆਂ ਵਿਚੋਂ ਇਕ ਸਨ । 'ਨੇਮਈਆ' ਰਚਿਤ 'ਹੈਦਰਨਾਮਾ' ਗ੍ਰੰਥ ਵਿੱਚ ਚਿਤਰਦੁਰਗ ਦੇ ਪਤਨ ਦੇ ਜ਼ਿੰਮੇਦਾਰ ਕੌਣ ਕੌਣ ਸਨ, ਉਹਨਾਂ ਦੇ ਨਾਂ ਤੇ ਘਟਨਾਵਾਂ ਦਾ ਵਰਨਣ ਮਿਲਦਾ ਹੈ, ਪਰ ਕਿਤੇ ਵੀ ਇਹ ਨਹੀਂ ਲਿਖਿਆ ਕਿ ਕੱਲੀਨਰਸਪਈਆ ਨੇ ਦੁਰਗ ਨਾਲ ਧ੍ਰੋਹ ਕੀਤਾ ਹੋਵੇ । ਚਿਤਰਦੁਰਗ ਦੇ ਪਤਨ ਤੋਂ ਬਾਅਦ ਹੈਦਰਅਲੀ ਨੇ ਕਲੀਨਰਪਪਈਏ ਨੂੰ ਕਿਸੇ ਅਹੁਦੇ ਤੇ ਨਿਯੁੱਕਤ ਕਰ ਦਿੱਤਾ, ਇਸਦਾ ਉਲੇਖ ਹੈ । ਪਰ ਇਹ ਇਸ ਗੱਲ ਦਾ ਕੋਈ ਅਧਾਰ ਨਹੀਂ । ਇਸ ਬਾਰੇ ਵਿਸਥਾਰ ਸਹਿਤ ਚਰਚਾ ਕਰਕੇ ਸਮਕਾਲੀਨਾਂ ਨੂੰ ਮਿਲਕੇ ਉਹਨਾਂ ਕੋਲੋਂ ਚਿਤਰਦੁਰਗ ਦੇ ਪਤਨ ਬਾਰੇ ਚੋਖੀ ਜਾਣਕਾਰੀ ਦੇਣ ਵਾਲੀ ਵਿਲਕਸ ਦੀ ਪੁਸਤਕ ਤੇ ਉਸਦੇ ਸਮਕਾਲੀਆਂ ਦੀਆਂ ਲਿਖੀਆਂ ਮਰਾਠੀ, ਫਾਰਸੀ ਤੇ ਕੱਨੜ ਵਿੱਚ ਲਿਖੀਆਂ ਪੁਸਤਕਾਂ ਦਾ ਡੂੰਘਾ ਅਧਿਐਨ ਕੀਤਾ । 'ਮੈਸੂਰ ਦਾ ਇਤਿਹਾਸ' ਲਿਖਣ ਵਾਲੇ ਸ੍ਰੀ ਹਯਦਨ ਨੇ ਵੀ ਕਲੀਨਰਸਪਈਆ ਬਾਰੇ ਇਹ ਕਿਤੇ ਨਹੀਂ ਲਿਖਿਆ ਕਿ ਉਹ ਧ੍ਰੋਹੀ ਸਨ । ਅਸਲੀ ਤਥਾਂ ਤੇ ਇਤਿਹਾਸਕ ਸਬੂਤਾਂ ਨੂੰ ਪਰੋਖੇ ਕਰਕੇ ਇਕ ਵਫਾਦਾਰ ਵਿਅਕਤੀ ਨੂੰ ਧ੍ਰੋਹੀ ਬਨਾਉਣ ਦੀ ਮੈਂ ਖੁਲ੍ਹ ਨਹੀਂ ਲਈ ਤੇ ਨਾਂ ਹੀ ਜਨ ਸਾਧਾਰਣ ਵਿੱਚ ਪ੍ਰਚਲਿਤ ਦੰਦ ਕਥਾਵਾਂ ਤੋਂ ਬਹੁਤਾ ਪ੍ਰਭਾਵਿਤ ਹੋਇਆ ਹਾਂ । ਸਭ ਗੱਲਾਂ ਦਾ ਸੰਜੋਗ ਕਰਕੇ ਇਸ ਪਾਤਰ ਨੂੰ ਇਕ ਦੁਖਾਂਤ ਪਾਤਰ ਵਾਂਗ ਸਿਰਜਿਆ । ਦੰਦ ਕਥਾਵਾਂ ਅਨੁਸਾਰ ਨਰਸਪਈਆ ਵਿਦੂਸ਼ਕ ਨਹੀਂ ਸੀ, ਚਪਲਚਿੱਤ ਵਾਲਾ ਅਧਿਕਾਰ ਲਾਲਸੀ ਵੀ ਨਹੀਂ ਸੀ, ਦੁਰਗ ਪ੍ਰਤੀ ਧ੍ਰੋਹ ਕਰਨ ਵਾਲਾ ਤਾਂ ਉੱਕਾ ਹੀ ਨਹੀਂ ਸੀ ।

ਇਸੇ ਤਰ੍ਹਾਂ ਦੁਰਗ ਨਾਲ ਧ੍ਰੋਹ ਕਰਨ ਵਾਲੇ ਜੰਪਟਨਾਇਕ ਬਾਰੇ ਵੀ ਕੋਈ ਇਤਿਹਾਸਕ ਸਬੂਤ ਨਾਂ ਮਿਲਣ ਕਰਕੇ, ਜੋ ਤੱਥ ਮਿਲੇ ਉਹਨਾਂ ਅਨੁਸਾਰ ਹੀ ਉਸਦੀ ਸਿਰਜਣਾ ਕੀਤੀ ।

ਇਤਿਹਾਸ ਰਚਨਾ ਵਿੱਚ ਜਾਂ ਇਤਿਹਾਸਕ ਨਾਵਲ ਵਿੱਚ ਇਹ ਅਖੀਰੀ ਗੱਲ ਹੈ, ਕੋਈ ਨਹੀਂ ਕਹਿ ਸਕਦਾ । ਮੈਂ ਵੀ ਇਸ ਵਿੱਚ ਵਿਸ਼ਵਾਸ ਨਹੀਂ ਰੱਖਦਾ । ਇਸ ਲਈ ਇਹਨਾਂ ਬਾਰੇ ਕੋਈ ਵਿਸ਼ਵਾਸ ਯੋਗ ਪ੍ਰਮਾਣੀਕ ਇਤਿਹਾਸਕ ਰੀਕਾਰਡ ਦਿਖਾ ਕੇ ਸਾਬਤ ਕਰ ਦੇਵੇ ਕਿ ਮੇਰੀ ਕਲਪਣਾ ਗਲਤ ਹੈ, ਉਸ ਹੱਦ ਤਕ ਮੈਂ ਆਪਣੀ ਭੁੱਲ ਮੰਨਣ ਲਈ ਸਦਾ ਤਿਆਰ ਹਾਂ । ਜਿਵੇਂ ਇਤਿਹਾਸ ਵਿੱਚ ਉਵੇਂ ਇਤਿਹਾਸਕ ਨਾਵਲ ਵਿੱਚ ਵੀ ਨਿਰੋਲ ਕਲਪਣਾ ਦੇ ਹਵਾਈ ਘੋੜੇ ਤੇ ਸਵਾਰ ਹੋ ਜਾਣਾ ਨਾਵਲਕਾਰ ਨੂੰ ਸ਼ੋਭਾ ਨਹੀਂ ਦਿੰਦਾ । ਮੇਰੇ ਵਿਚਾਰ ਅਨੁਸਾਰ ਅਜਿਹਾ ਕਰਨਾ ਇਤਿਹਾਸ ਤੇ ਸਮਕਾਲੀਨ ਜਨਤਾ ਦੋਹਾਂ ਨਾਲ ਧ੍ਰੋਹ ਕਰਨਾ ਹੋਵੇਗਾ ।

ਕੁੱਝ ਚਿਰ ਤੋਂ ਵੇਖਣ ਵਿੱਚ ਆਇਆ ਹੈ ਕਿ ਇਤਿਹਾਸਕ ਨਾਵਲਕਾਰਾਂ ਤੇ ਇਹ ਦੋਸ਼ ਲਾਇਆ ਜਾਂਦਾ ਹੈ ਕਿ ਉਹਨਾਂ ਉਸ ਸਮੇਂ ਦੀਆਂ ਘਟਨਾਵਾਂ, ਸਮਾਜਿਕ ਸੰਪਰਦਾਵਾਂ, ਰੀਤੀ ਰਿਵਾਜਾਂ, ਵਿਸ਼ਵਾਸਾਂ ਨੂੰ ਸਾਡੇ ਅੱਜ ਦੇ ਬਦਲੇ ਹੋਏ ਹਾਲਾਤਾਂ ਦੀ ਕਸਵੱਟੀ ਤੇ ਪਰਖ ਕੇ ਨਹੀਂ ਲਿਖਿਆ । ਇਸ ਤੋਂ ਆਲੋਚਕਾਂ ਦੀ ਬੀਤੇ ਹੋਏ ਸਮੇਂ ਦੇ ਇਤਿਹਾਸ ਬਾਰੇ ਨਿਆਏਧੀਸ਼ ਬਣਕੇ ਫ਼ੈਸਲਾ ਸੁਣਾਉਣ ਦੀ ਪਰਵਿਰਤੀ ਪ੍ਰਗੱਟ ਹੁੰਦੀ ਹੈ ।

ਮੇਰੇ ਕੁੱਝ ਇਤਿਹਾਸਕ ਨਾਵਲਾਂ ਬਾਰੇ ਵੀ ਆਲੋਚਕਾਂ ਨੇ ਇਹ ਵਿਚਾਰ ਪ੍ਰਗਟ ਕੀਤੇ ਹਨ ਕਿ ਮੈਂ ਵਰਤਮਾਨ ਦ੍ਰਿਸ਼ਟੀਕੋਣ ਤੋਂ ਨਹੀਂ ਲਿਖਿਆ । ਨਾਵਲਕਾਰ ਇਤਿਹਾਸ ਦੇ ਨਿਆਏਧੀਸ਼ ਨਹੀਂ ਹੁੰਦੇ । ਅੱਜ ਦੇ ਵਿਸ਼ਵਾਸਾਂ ਨਾਲ ਉਦੋਂ ਦੇ ਜੀਵਨ ਨੂੰ ਪਰਖਣ ਦਾ ਮੈਂ ਸਮਰਥੱਕ ਨਹੀਂ । ਉਸ ਸਮੇਂ ਵਿੱਚ ਪ੍ਰਚਲਿਤ ਵਿਸ਼ਵਾਸਾਂ, ਰੀਤਾਂ ਰਿਵਾਜਾਂ, ਨੀਤੀ ਨਿਯਮਾਂ ਅਨੁਸਾਰ ਜੀਵਨ ਦਾ ਚਿਤਰਣ ਕਰਨਾ ਹੀ ਮੇਰਾ ਕਰਤਵ ਹੈ । ਉਹ ਸਾਡੇ ਅੱਜ ਦੇ ਜੀਵਨ ਨਾਲ ਮੇਚ ਖਾਂਦੇ ਹਨ ਕਿ ਨਹੀਂ ਇਸਦਾ ਫੈਸਲਾ ਮੈਂ ਵਰਤਮਾਨ ਪਾਰਖੂਆਂ ਦੇ ਮਨੋਭਾਵਾਂ ਤੇ ਛੱਡਦਾ ਹਾਂ । 'ਮੇਰੇ ਦਾਦੇ ਦੀ ਕਮੀਜ਼ ਮੇਰੇ ਮੇਚ ਨਹੀਂ ਆਉਂਦੀ, ਮੇਰੀ ਪਸੰਦ ਦੀ ਨਹੀਂ ਸੀਤੀ' ਇਹ ਗੱਲ ਵੀ ਮੈਂ ਪਾਠਕਾਂ ਦੇ ਵਿਚਾਰ ਗੋਚਰੇ ਛੱਡਦਾ ਹਾਂ ।

ਮੂਲ ਗ੍ਰੰਥਾਂ ਦਾ ਅਧਿਐਨ ਕਰਨ ਤੋਂ ਉਭਰੇ ਨਾਵਲ ਦੇ ਇਕ ਸਮੁੱਚੇ ਚਿੱਤਰ ਨੂੰ ਮੈਂ ਅੱਡ ਅੱਡ ਘਟਨਾਵਾਂ ਵਿੱਚ ਵੰਡਕੇ ਵੇਖਿਆ, ਤਾਂ ਇਕ ਸਥੂਲ ਚਿੱਤਰ ਨੂੰ ਮੇਰੀਆਂ ਅੱਖਾਂ ਸਾਮ੍ਹਣੇ ਲਿਆਉਣ ਵਾਲਾ ਇਹ ਨਾਵਲ ਮੇਰੇ ਅੰਦਾਜ਼ੇ 'ਤਿੰਨ ਸੌ ਸਫ਼ਿਆਂ' ਤੋਂ ਕਿਤੇ ਵੱਡਾ ਹੋ ਰਿਹਾ ਸੀ । ਮੂਲ ਸਾਮਗਰੀ ਨੂੰ 'ਕੱਠਾ ਕਰਨ ਤੇ ਮਹਿਸੂਸ ਹੋਇਆ ਕਿ ਨਾਵਲ ਹਜ਼ਾਰ ਸਫ਼ੇ

ਤੱਕ ਪੁੱਜ ਜਾਏਗਾ । ਐਡੀ ਵੱਡੀ ਲਿਖਤ ਨੂੰ ਹੱਥ ਪਾਉਣ ਤੋਂ ਡਰ ਲੱਗਣ ਲੱਗਾ, ਇਸਦਾ ਮੁੱਖ ਕਾਰਨ ਸੀ ਮੇਰੀ ਖਰਾਬ ਸਿਹਤ

1976 ਵਿੱਚ ਮੈਨੂੰ ਦਿਲ ਦਾ ਦੌਰਾ ਪਿਆ ਤਾਂ ਮੈਂ ਹੱਥ ਨਾਲ ਲਿਖਣਾ ਉੱਕਾ ਛੱਡ ਦਿੱਤਾ । ਮੈਨੂੰ ਹੋਏ 'ਨਯੂਰਾਈਟਸ' ਕਾਰਨ, ਮੈਂ ਜਦੋਂ ਲਿਖਦਾ ਸਾਂ ਤਾਂ ਮੇਰੇ ਹੱਥ ਕੰਬਦੇ ਸਨ । ਰੋਜ਼ਾਨਾਂ ਲਿਖਣ ਵਾਲੇ ਪੱਤਰਾਂ ਆਦਿ ਲਈ ਮੈਨੂੰ ਦੂਸਰਿਆਂ ਦੀ ਮਦਦ ਲੈਣੀ ਪੈਂਦੀ ਸੀ । ਨਾਵਲ ਲਿਖਣ ਲਈ ਮੇਰੇ ਛੋਟੇ ਮਿੱਤਰ ਪਾਂਡਵਪੁਰ ਦੇ ਨਾ : ਪ੍ਰਭਾਕਰ ਮੇਰੀ ਮਦਦ ਕਰਦੇ ਰਹੇ । ਪਰ ਇਸ ਵੱਡੇ ਅਕਾਰ ਦੇ ਨਾਵਲ ਨੂੰ ਲਿਖਣ ਵੇਲ ਕੁੱਝ ਟਾਲੇ ਨਾਂ ਜਾ ਸਕਣ ਵਾਲੇ ਕਾਰਨਾਂ ਕਰਕੇ ਉਹ ਮੇਰੀ ਮਦਦ ਨਾਂ ਕਰ ਸਕੇ ।

ਨਾਵਲ ਦਾ ਵਿਸ਼ਾ ਵਸਤੂ ਦਿਨੋ ਦਿਨ ਵੱਧ ਕੇ ਮੈਨੂੰ ਸਤਾਉਣ ਲੱਗਾ । ਕੁੱਝ ਘਟਨਾਵਾਂ ਚਿੱਤਰ ਬਣਕੇ ਮੇਰੀਆਂ ਅੱਖਾਂ ਸਾਹਮਣੇ ਘੁੰਮਦੀਆਂ ਰਹਿੰਦੀਆਂ । ਉਹਨਾਂ ਘਟਨਾਵਾਂ ਬਾਰੇ ਮੇਰੇ ਮੂੰਹੋਂ ਸੁਣਕੇ ਮੇਰੇ ਪਰਮ ਮਿੱਤਰ ਡਾ ਐਸ ਐਲ ਬੈਰੱਪਾ ਨੇਂ, ਘਰ ਦਿਆਂ ਨੇਂ, ਤੇ ਹੋਰ ਮਿੱਤਰਾ ਨੇ ਤੇ ਸਭ ਤੋਂ ਵੱਧ ਭਦਰਾਵਤੀ ਦੇ ਬਿਰਧ ਪਰਸੂਰਾਮਨਾਇਕ ਜ਼ੋਰ ਪਾ ਕੇ "ਆਪਣੀਆਂ ਭਾਵਨਾਵਾਂ ਨੂੰ ਜਲਦੀ ਤੋਂ ਜਲਦੀ ਲਿੱਖਤੀ ਰੂਪ ਦੇ ਦਿਓ ।" ਕਹਿੰਦੇ ਰਹੇ । ਮੈਂ ਇਹ ਨਾਵਲ ਲਿਖਣ ਦੀ ਤਿਆਰੀ ਵਿੱਚ ਸਾਂ, ਜਾਣਕੇ ਮਿੱਤਰ ਹ. ਮ. ਨਾਇਕ ਨੇ ਇਕ ਦੋ ਵਾਰੀ ਫ਼ੋਨ ਕਰਕੇ ਪੁੱਛਿਆ, "ਤੁਹਾਡਾ ਨਾਵਲ ਕਿੱਥੋਂ ਤੱਕ ਪੁੱਜਾ ਹੈ ।"

ਘਰ ਦਿਆਂ ਦੇ ਤੇ ਬਾਹਰਲਿਆਂ ਦੇ ਇਸ ਪ੍ਰੇਮ ਭਰੇ ਦਬਾਓ ਅੱਗੇ ਮੈਂ ਜ਼ਿਆਦਾ ਦੇਰ ਨਾਂ ਟਿੱਕ ਸਕਿਆ । ਅਖੀਰ ਵਿੱਚ, ਆਪਣੇ ਲਈ ਪਰਮਾਤਮਾ ਸਰੂਪ ਸਿੰਗੇਰੀ ਦੇ ਸ੍ਰੀ ਸ੍ਰੀ ਗੁਰੂ ਜੀ ਨੂੰ ਮੈਂ ਪੱਤਰ ਲਿਖਿਆ ਤੇ ਅਸ਼ੀਰਵਾਦ ਦੇਣ ਲਈ ਬੇਨਤੀ ਕੀਤੀ । ਉਹਨਾਂ ਦਾ ਅਸ਼ੀਰਵਾਦ ਭਰਿਆ ਪੱਤਰ ਮਿਲਣ ਤੇ ਮੇਰੇ ਵਿੱਚ ਆਤਮਵਿਸ਼ਵਾਸ ਤੇ ਨਵੀਂ ਸ਼ਕਤੀ ਭਰ ਗਈ ਤੇ ਮੈਂ ਨਾਵਲ ਲਿਖਣਾ ਸ਼ੁਰੂ ਕਰ ਦਿੱਤਾ । ਵਿੱਚ ਮੈਨੂੰ ਦੋ ਤਿੰਨ ਵਾਰੀ ਸਫ਼ਰ ਤੇ ਜਾਣਾ ਪਿਆ, ਵਿੱਚ ਵਿੱਚ ਸਿਹਤ ਵੀ ਖਰਾਬ ਹੋਈ । ਇਕ ਦੋ ਵਾਰੀ ਨਰਸਿੰਗ ਹੋਮ ਵਿੱਚ ਵੀ ਦਾਖ਼ਲ ਹੋਣਾ ਪਿਆ । ਪਰ ਮੇਰੇ ਆਤਮ ਵਿਸ਼ਵਾਸ ਯਾਂ ਮੇਰੀ ਸ਼ਕਤੀ ਵਿੱਚ ਕੋਈ ਕਮੀ ਨਾਂ ਹੋਈ । ਬੀਮਾਰੀ ਵੀ ਮੇਰੀ ਲੇਖਣੀ ਨੂੰ ਨਾ ਰੋਕ ਸਕੀ । ਆਰਥਿਕ ਅੜਚਨਾਂ ਵੀ ਮੇਰੇ ਉਤਸ਼ਾਹ ਨੂੰ ਮੱਠਾ ਨਾਂ ਕਰ ਸਕੀਆਂ । ਲਗਾਤਾਰ ਤਿੰਨ ਚਾਰ ਮਹੀਨੇ ਲਿਖਣ ਤੇ ਇਕ ਹਜ਼ਾਰ ਪੰਜ ਸੌ ਸਫ਼ਿਆ ਦਾ ਵੱਡੇ ਆਕਾਰ ਦਾ ਨਾਵਲ ਪੂਰਾ ਹੋ ਗਿਆ ।

ਹੁਣ ਇਹ ਸੋਚ ਸੀ ਕਿ ਇਸ ਮਹਿੰਗਾਈ ਦੇ ਸਮੇਂ ਵਿੱਚ ਐਡਾ ਵੱਡਾ ਨਾਵਲ ਇਕੋ ਸੰਚੀ ਵਿੱਚ ਕਿਵੇਂ ਛਾਪਿਆ ਜਾਵੇ । ਇਸ ਚਿੰਤਾ ਵਿਚ ਸਾਂ

ਤਾਂ ਮੇਰੇ ਮਿੱਤਰ 'ਹ. ਮ. ਨਾਇਕ' ਤੇ ਜੀ ਐਚ ਕ੍ਰਿਸ਼ਣਾ ਨੇ ਸੁਝਾਉ ਦਿੱਤਾ ਕਿ ਨਾਵਲ ਦੀ ਸੁੰਦਰਤਾ ਭੰਗ ਕੀਤੇ ਬਿਨਾਂ ਪੰਨੇ ਘਟਾ ਦਿੱਤੇ ਜਾਣ । ਕਾਵਿਆਲਯ ਦੇ ਕ੍ਰਿਸ਼ਣਾਮੂਰਤੀ ਨੇ ਆਪਣੇ ਪਿਤਾ ਦੀ ਅੰਤਿਮ ਇੱਛਾ ਅਨੁਸਾਰ ਅੱਗੇ ਵੱਧ ਕੇ ਪੁਸਤਕ ਛਾਪਣ ਦੀ ਜ਼ਿੰਮੇਵਾਰੀ ਆਪਣੇ ਤੇ ਲੈ ਲਈ । ਮੈਨੂੰ ਵਿਸ਼ਵਾਸ ਹੈ ਕਿ ਇਹ ਕਿਤਾਬ ਛੱਪਣ ਨਾਲ ਸਵਰਗਵਾਸੀ ਚਿੰਦਬਰਮ ਦੀ ਇਹ ਇੱਛਾ ਪੂਰੀ ਹੋਈ ਤੇ ਉਹਨਾਂ ਦੀ ਆਤਮਾ ਨੂੰ ਸ਼ਾਂਤੀ ਮਿਲੀ ਹੋਵੇਗੀ ।

ਦੈਵੀ ਸਹਾਇਤਾ, ਸੁਹਿਰਦ ਮਿੱਤਰਾਂ ਦੇ ਸਹਿਯੋਗ ਤੇ ਘਰ ਵਾਲਿਆਂ ਦੀ ਦੇਖ ਰੇਖ ਵਿੱਚ ਰਚਿਆ ਵੱਡੇ ਅਕਾਰ ਦਾ ਇਹ ਨਾਵਲ ਮੈਂ ਸਾਹਿਤ ਪ੍ਰੇਮੀਆਂ ਨੂੰ ਅਰਪਣ ਕਰ ਰਿਹਾ ਹਾਂ, ਉਮੀਦ ਹੈ ਪਾਠਕ ਇਸਨੂੰ ਪ੍ਰਵਾਨ ਕਰਨਗੇ ।

ਤ. ਰਾ. ਸੁ.

# ਕੁੱਝ ਕਨ੍ਹੜ ਸ਼ਬਦਾਂ ਦੇ ਅਰਥ

1. ਚਾਵੜੀ — ਸਥਾਨ, ਬੈਠਣ ਦੀ ਜਗ੍ਹਾ, ਪੰਚਾਇਤ ਘਰ, ਘਰ ਦੇ ਸਾਹਮਣੇ ਬਰਾਂਡਾ, ਚੌਕੀ—ਨਾਵਲ ਵਿੱਚ ਇਸ ਸ਼ਬਦ ਦਾ ਅਰਥ ਪੁਲੀਸ ਚੌਕੀ ਦੇ ਰੂਪ ਵਿੱਚ ਲਿਆ ਹੈ।
2. ਦੜਵਾਈ — ਸੈਨਾਪਤੀ। ਇਸ ਨਾਵਲ ਵਿੱਚ ਹਰ ਦਾਵੜੀ ਦਾ ਮੁਖੀ ਦੜਵਾਈ ਅਖ਼ਵਾਉਂਦਾ ਹੈ।
3. ਨਾਇਕ — ਰਾਜਾ, ਸਾਮੰਤ। ਨਾਇਕ ਇਕ ਵੰਸ਼ ਵੀ ਹੈ ਤੇ ਇਸ ਵੰਸ਼ ਨਾਲ ਸੰਬੰਧਿਤ ਹਰ ਵਿਅਕਤੀ ਆਪਣੇ ਨਾਂ ਨਾਲ ਨਾਇਕ ਲਾਉਂਦਾ ਹੈ।
4. ਨਾਗਤੀ — ਨਾਇਕ ਦੀ ਪਤਨੀ, ਰਾਣੀ।
5. ਮਾਰੀ — ਕੋਪੀ, ਪਲੇਗ, ਤਬਾਹੀ, ਮਹਾਂਮਾਰੀ, ਮੌਤ ਦੀ ਦੇਵੀ, ਦੁਰਗਾ, ਚਮੁੰਡੀ।
6. ਕਨਕਾ ਅਭਿਸ਼ੇਕ — ਗੁਰੂ ਜਾਂ ਕਿਸੇ ਹੋਰ ਮਹੱਤਵਪੂਰਣ ਵਿਅਕਤੀ ਦੇ ਸਨਮਾਨ ਵਿੱਚ ਉਸਦੇ ਸਿਰ ਤੇ ਜਾਂ ਪੈਰਾਂ ਵਿੱਚ ਸੋਨੇ ਦੇ ਸਿੱਕੇ ਚੜ੍ਹਾਉਣੇ।
7. ਦੇਸ਼ਬਾਗ — ਚਿਤਰਦੁਰਗ ਵਿੱਚ ਯੁਧ ਪ੍ਰਵੀਨ ਇਸਤਰੀਆਂ ਦੀ ਫੌਜ।
8. ਪਰਿਘਾ — ਇਕ ਹਥਿਆਰ, ਲੋਹੇ ਦਾ ਇਕ ਲੰਬਾ ਡੰਡਾ ਜਿਸ ਦੇ ਅੱਗੇ ਤਿੱਖੇ ਕਿੱਲ ਲੱਗੇ ਹੁੰਦੇ ਹਨ। ਮਦਕਰੀਨਾਇਕ ਜੋ ਪਰਿਘਾ ਵਰਤਦਾ ਹੈ ਉਸਦੀਆਂ ਅੱਠ ਤੇਜ਼ ਫ਼ਾਲਾਂ ਹਨ। ਉਹ ਉਸਨੂੰ ਚੱਕਰ ਵਾਂਗ ਘੁਮਾਉਂਦਾ ਹੋਇਆ ਦੁਸ਼ਮਨਾਂ ਦਾ ਨਾਸ਼ ਕਰਦਾ ਹੈ।
9. ਪੱਟਾ ਅਭਿਸ਼ੇਕ — ਤਖ਼ਤਪੋਸ਼ੀ ਸਮੇਂ ਰਾਜੇ ਦੇ ਸਿਰ ਤੇ ਪਾਣੀ ਦੁੱਧ ਜਾਂ ਕੋਈ ਹੋਰ ਦ੍ਰਵ ਪਦਾਰਥ ਪਾਉਣਾ ਜਾਂ ਛਿੜਕਣਾਂ।
10. ਬਤੇਰੀ — ਬੁਰਜ।
11. ਕਜਾਯ — ਇਕ ਤਰ੍ਹਾਂ ਦੀ ਮਿਠਾਈ।

# 1

ਪਿੱਤਲ ਦੀ ਕੂੰਡੀ ਨੂੰ ਸਾਹਮਣੇ ਰਖਕੇ ਹੋਨੱਵਾ ਪੋਟਿਆਂ ਨਾਲ ਪਾਨ ਦੇ ਪੱਤਿਆਂ ਤੋਂ ਰੇਸ਼ੇ ਲ਼ਾਹ ਰਹੀ ਸੀ। ਉਸਦੀਆਂ ਨਜ਼ਰਾਂ ਦੰਦਖੰਡ ਦੀ ਮੀਨਾਕਾਰੀ ਵਾਲੇ ਚੰਦਨ ਦੇ ਪਲੰਘ ਤੇ ਸਰ੍ਹਾਣੇ ਨਾਲ ਢੋਅ ਲਾ ਕੇ ਬੈਠੀ ਉੱਬਵਾਨਾਗਤੀ ਤੇ ਸਨ।

'ਅੰਮਾ ਕਿਵੇਂ ਸੀ'—

'ਤੇ ਕੀ ਹੋ ਗਈ ਏ'—

ਕੂਲੇ ਕੂਲੇ ਪਾਨ ਦੇ ਪੱਤਿਆਂ ਤੋਂ ਤਾਰਾਂ ਖਿਚਣੀਆਂ ਬੰਦ ਕਰਕੇ ਉਹ ਪੋਟਿਆਂ ਤੇ ਗਿਣਕੇ ਹਿਸਾਬ ਲਾਉਣ ਲੱਗ ਪਈ।

'ਉਸ ਦਿਨ—'

ਸਿਖ਼ਰ ਦੁਪਹਿਰੀਂ ਸੂਰਜ ਡੁੱਬ ਗਿਆ ਸੀ--ਕਸਤੂਰੀ ਰੰਗਪਾ ਦੇ ਮੂੰਹੋਂ ਨਿਕਲਿਆ 'ਅੰਮਾ'—ਇਹ ਬੋਲ ਕਿਵੇਂ ਬੜੀ ਮੁਸ਼ਕਿਲ ਨਾਲ ਕਮਜ਼ੋਰ ਜਿਹੀ ਅਵਾਜ਼ ਵਿੱਚ ਉਸਦੇ ਮੂੰਹੋਂ ਨਿਕਲੇ ਸਨ—ਹੱਥ ਫੜਿਆ—ਫਿਰ ਉਸ ਅੱਖਾਂ ਨੂਟ ਲਈਆਂ—

ਕਿੰਨੇ ਦਿਨ ਹੋ ਗਏ ਸਨ ?

ਨਾਇਕ ਦੇ ਪਲੰਘ ਕੋਲ ਬੈਠੇ ਵੈਦਾਂ ਨੇ ਹੱਥ ਫੜਿਆ, ਨਬਜ ਵੇਖੀ ਤੇ ਬੋਲੇ—

'ਅੰਮਾ, ਨਾਇਕ ਸਾਨੂੰ ਛੱਡਕੇ ਤੁਰ ਗਿਐ।'

ਐਨਾਂ ਸੁਣਦਿਆਂ —'ਪੁਤਰਾ! ਉੱਬਵਾਨਾਗਤੀ ਦੇ ਮੂੰਹੋਂ ਮਹਿਲ ਨੂੰ ਕੰਬਾ ਦੇਣ ਵਾਲੀ ਦਿਲ ਚੀਰਵੀਂ ਹੂਕ ਨਿਕਲੀ ਤੇ ਉਹ ਪੁੱਤਰ ਉੱਤੇ ਡਿੱਗ ਪਈ ਸੀ—ਉਸ ਦਿਨ—

ਮਹਿਲ ਵਿੱਚ ਚਾਰੋ ਪਾਸੇ ਰੋਣਾ ਧੋਣਾ ਸ਼ੁਰੂ ਹੋ ਗਿਆ ਸੀ—ਕਿੰਨੇ ਲੋਕੀ ਉੱਚੀ ਉੱਚੀ ਧਾਹਾਂ ਮਾਰ ਮਾਰ ਰੋ ਰਹੇ ਸਨ—ਕਿੰਨੇ ਚੁੱਪ-ਚਾਪ ਹੰਝੂ ਵਹਾ ਰਹੇ ਸਨ—ਕਿੰਨੇ ਰੋ ਰੋ ਬੇਹਾਲ ਹੋ ਗਏ ਸਨ—ਕਿੰਨੇ ਸੈਂਕੜੇ ਲੋਕ ਸਨ। ਗਿਣਤੀ ਥੋੜ੍ਹਾ ਕੀਤੀ ਸੀ ਕਿਸੇ ਨੇ।

ਨਗਾਰੇ ਦੀ ਚੋਟ ਅਤੇ ਤੂਤੀਆਂ ਦੀਆਂ ਚੀਕਾਂ ਨੇ ਚਿਤਰਦੁਰਗ ਦੇ ਸਾਰੇ ਲੋਕਾਂ ਨੂੰ ਜਿਵੇਂ ਹੂੰਝ ਕੇ ਮਹਿਲ ਦੇ ਮੈਦਾਨ ਵਿੱਚ ਇੱਕਠਾ ਕਰ ਦਿੱਤਾ ਸੀ।

'ਸਾਨੂੰ ਯਤੀਮ ਬਣਾ ਗਿਐ 'ਮਾਲਕਾ' ਹੱਥਾਂ ਨਾਲ ਅੱਖਾਂ ਪੂੰਝਕੇ ਲੋਕ ਕਹਿ ਰਹੇ ਸਨ।

ਦੁਸ਼ਮਨ ਦੇ ਹਰ ਸਿਰ ਲਈ ਦੋ ਦੋ ਮੋਹਰਾ ਲੈਂਦੇ, ਲਹੂ ਵਿੱਚ ਹੱਥ ਰੰਗਦੇ ਤੇ

ਫਿਰ ਹੋ ! ਹੋ ! ਕਰਦੇ, ਉਸਦੇ ਸ਼ਿਕਾਰੀਆਂ ਦੀ ਫੌਜੀ ਟੋਲੀ

'ਅੰਮਾਂ ਅਸੀਂ ਲੁੱਟੇ ਗਏ'—

ਛਾਤੀ ਪਿੱਟਦੇ ਤੇ ਮੂੰਹ ਤੇ ਦੁਹੱਥੜ ਮਾਰਦੇ ਕਹਿੰਦੇ—

ਉਸ ਦਿਨ—

ਲੋਕਾਂ ਨੇ ਘਰਾਂ ਦੇ ਬੂਹਿਆਂ ਅੱਗੇ ਬੱਝੇ ਅੰਬਾਂ ਦੇ ਪੱਤਿਆਂ ਦੇ ਬੰਦਨਵਾਰ ਖੋਹ ਸੁੱਟੇ । ਬੂਹਿਆਂ ਅੱਗੇ ਬਣਾਈ ਰੰਗੋਲੀ ਨੂੰ ਪੈਰਾਂ ਨਾਲ ਮਿਟਾ ਦਿੱਤਾ ।

ਉਹ ਦਿਨ ਜਦੋਂ ਚਿਤਰਦੁਰਗ ਦੀਆਂ ਸਾਰੀਆਂ ਤੀਵੀਆਂ ਨੇ ਰੱਬ ਨੂੰ ਕੋਸਿਆ ਸੀ—

ਹਰ ਵੇਲੇ ਗਹਿਮਾ ਗਹਿਮ ਰਹਿੰਦਾ ਚਿਤਰਦੁਰਗ ਉਸ ਦਿਨ ਧੜਕਨ ਹੀਨ ਤੇ ਖਾਮੋਸ਼ ਸੀ ।

ਮਹਿਲ ਦੀਆ ਅੱਖਾਂ ਵਿੱਚ ਹਨੇਰਾ ਛਾ ਗਿਆ ਸੀ—ਪਲੰਘ ਤੇ ਫੁੱਲਾਂ ਦੇ ਢੇਰ ਥੱਲੇ ਕਸਤੂਰੀ ਰੰਗਪੇ ਨਾਇਕ ਦਾ ਮ੍ਰਿਤਕ ਸ਼ਰੀਰ ਪਿਆ ਸੀ । ਰੋਂਦੇ ਪਿੱਟਦੇ ਚੁੱਕਕੇ ਉਸਨੂੰ ਰਾਜਘਰਾਣੇ ਦੇ ਸ਼ਮਸ਼ਾਨ ਘਾਟ ਵਿੱਚ ਲੈ ਗਏ ਸਨ । ਕਿਹਾ ਮਨਹੂਸ ਸੀ ਉਹ ਦਿਨ !

'ਕਿੰਨੇ ਦਿਨ ਹੋ ਗਏ ਸਨ ? ਉਸ ਦਿਨ ਨੂੰ—

ਜੰਮਣ ਦੇ ਦਿਨ ਵਾਂਗ ਮਰਣ ਵਾਲੇ ਦਿਨ ਵੀ ਪੰਡਿਤ ਨੇ ਪੰਚਾਂਗ (ਜੰਤਰੀ) ਵੇਖਕੇ ਕਿਹਾ ਸੀ—

ਦਿਨ ਨੱਛਤਰ ਠੀਕ ਹੀ ਨੇਂ, ਕਿਸੇ ਲਈ ਭਾਰੀ ਨਹੀਂ—

ਇਹ ਗੱਲ ਸੁਣ ਕੇ ਉਸ ਆਪ ਪੰਡਿਤ ਨੂੰ ਫਿਟਕਾਰਿਆ ਸੀ—

'ਤੇਰੀ ਜੀਭ ਸੜ ਜਾਏ'—

ਕਿੰਨੇ ਦਿਨ ਹੋ ਗਏ ਸਨ ? ਉਸ ਦਿਨ ਨੂੰ

ਉਂਗਲੀਆ ਤੇ ਉਸ ਦਿਨ ਗਿਨਣੇ ਸ਼ੁਰੂ ਕੀਤੇ । ਉਸ ਦਿਨ ਸੀ ਵੀਰਵਾਰ— ਵੀਰਵਾਰ ਵੀਰਵਾਰ, ਅੱਠ ਦਿਨ ਤੇ ਉੱਤੇ ਪੰਜ ਦਿਨ ਹੋਰ ਤੇਰ੍ਹਾਂ ਦਿਨ ।

ਅਜੇ ਮਹੀਨਾ ਨਹੀਂ ਸੀ ਹੋਇਆ, ਸਾਲ ਨਹੀਂ ਸੀ ਹੋਇਆ—ਮਸਾਂ ਤੇਰ੍ਹਾਂ ਦਿਨ ਹੀ ਹੋਏ ਸਨ ।

'ਅੰਮਾਂ ਕੀ ਸੀ ਤੇ ਕੀ ਹੋ ਗਈ ਏਂ' ।

ਨਾਇਕ ਦੇ ਗੁਜ਼ਰਣ ਤੇ ਤਿੰਨ ਦਿਨ ਉਸ ਅੰਨ ਪਾਣੀ ਮੂੰਹ ਨਾ ਲਾਇਆ । ਉਸ ਦਿਨ ਨਹਾ ਕੇ ਆ ਕੇ ਮੂੱਧੇ ਮੂੰਹ ਪਲੰਘ ਤੇ ਪੈ ਗਈ । ਪਹਿਲਾਂ ਵਾਲੀ 'ਆਹ ਲਿਆਓ, ਔਹ ਲਿਆਓ ਔਹ ਚਾਹੀਦੇ, ਇਹ ਚਾਹੀਦੇ ਕੋਈ ਫ਼ੁਰਮਾਇਸ਼ ਨਹੀਂ ਸੀ । ਜੇ ਕੋਈ ਪੁੱਛਣ ਆਉਂਦਾ 'ਅੰਮਾਂ ਇਹ ਕੰਮ ਕਿਵੇਂ ਕਰਨੈਂ ? ਇਸਦਾ ਕੀ ਕਰਨੈ ?' 'ਮਹਿਲ ਵਿੱਚ ਹੋਰ ਕੋਈ ਨਹੀਂ ਰਹਿ ਗਿਆ । ਜਾਓ ਉਸਨੂੰ ਪੁੱਛ ਲਓ !' ਪੁੱਤਰ ਦੇ ਨਾਲ ਉਹ ਵੀ ਸੰਸਾਰ ਤੋਂ ਹੱਥ ਧੋ ਬੈਠੀ ਸੀ ।

ਖਾਲੀ ਹੱਥ ਹਿਲਾਕੇ ਉਹਨਾਂ ਨੂੰ ਵਾਪਸ ਭੇਜ ਦਿੰਦੀ ।

ਤਿੰਨ ਦਿਨ ਇਵੇਂ ਹੀ ਪਈ ਰਹੀ ।

ਚੌਥੇ ਦਿਨ ਆਪੇ ਹੀ ਉੱਠੀ—

'ਮੇਰਾ ਪੁੱਤਰ ਬੜਾ ਭਾਗਾਂ ਵਾਲਾ ਸੀ—ਚਿਤਾ ਵਿੱਚ ਸੜਨ ਲਈ ਰੋਂਦੀ ਜਾਂਦੀ ਨੂੰਹ ਨੂੰ ਵੇਖਣ ਦੇ ਦੁੱਖ ਤੋਂ ਮੈਨੂੰ ਬਚਾ ਗਿਆ । ਆਪਣੀ ਪਤਨੀ ਦਾ ਕੰਮ ਉਹ ਆਪ ਕਰ ਗਿਆ ।'

ਆਪਣੇ ਆਪ ਨੂੰ ਢਾਰਸ ਦਿੰਦਿਆਂ ਉਸ ਕਿਹਾ ।

"ਪੀਣ ਲਈ ਇਕ ਗਲਾਸ ਪਾਣੀ ਦੇਈਂ" ਨਾਗਤੀ ਨੇ ਕਿਹਾ ।

'ਸ਼ੁਕਰ ਏ ਅੱਜ ਐਨੇਂ ਦਿਨਾਂ ਬਾਅਦ ਗੱਲ ਕੀਤੀ ਏ ।' ਨਾਗਤੀ ਦੇ ਮੂੰਹੋਂ ਗੱਲ ਨਿਕਲੀ ਸੁਣਕੇ ਹੋਨੱਵਾ ਦੀ ਵੀ ਜਿਵੇਂ ਜਾਨ ਵਿੱਚ ਜਾਨ ਆਈ । ਸੁਖ ਦਾ ਸਾਹ ਲੈਂਦਿਆਂ ਬੋਲੀ 'ਸ਼ੁਕਰ ਏ ਇਹ ਅੱਗ ਕਿਤੇ ਠੰਢੀ ਹੋਈ ਏ ।' ਜਿਵੇਂ ਉੱਬਵਾਨਾਗਤੀ ਨੇ ਕਿਹਾ ਉਸ ਉਵੇਂ ਕੀਤਾ । ਉਸਨੂੰ ਪਾਣੀ ਦਾ ਗਲਾਸ ਲਿਆਕੇ ਦਿੱਤਾ ।

ਆਏ ਗਏ ਨਾਲ ਉਸ ਗੱਲ ਵੀ ਕੀਤੀ ।

'ਸ਼ੁ[illegible] ਹੈ; ਅੰਮਾ ਮੁੜ ਪਹਿਲਾਂ ਵਾਗ਼ ਹੋ ਗਈ ਏ'—ਹੋਨਵਾ ਮਨ ਹੀ ਮਨ ਕਹਿੰਦੀ ।

ਉੱਬਵਾਨਾਗਤੀ ਨੇ ਰੋਟੀ ਖਾਧੀ, ਪਾਣੀ ਪੀਤਾ, ਇਹ ਤਾਂ ਸਭ ਠੀਕ ਸੀ—ਪਰ ਨਾਗਤੀ ਜਿਵੇਂ ਹੋਨੱਵਾ ਸਮਝਦੀ ਸੀ, ਪਹਿਲਾਂ ਵਰਗੀ ਨਹੀਂ ਸੀ ਹੋਈ ।

ਤੇਰ੍ਹਾਂ ਦਿਨ ਪਹਿਲਾਂ ਉੱਬਵਾਨਾਗਤੀ ਸੱਚਮੁਚ ਉੱਬਵਾਨਗਤੀ ਸੀ—

ਹੁਣ ਉੱਬਵਾਨਾਗਤੀ, ਪੰਛੀ ਬਿਨਾਂ ਖ਼ਾਲੀ ਪਿੰਜਰਾ ਸੀ ।

'ਉਸਦੀ ਉਮਰ ਕਿੰਨੀ ਕੁ ਹੋਣੀ ਏ ? ਮੇਰੇ ਜਿੱਡੀ, ਜਾਂ ਮੇਰੇ ਤੋਂ ਇਕ ਦੋ ਸਾਲ ਵੱਡੀ ਹੋਵੇਗੀ । ਜਦੋਂ ਉਸਦਾ ਵਿਆਹ ਚਿਤਰਦੁਰਗ ਦੇ ਵੱਡੇ ਮਦਕਰੀਨਾਇਕ ਨਾਲ ਹੋਇਆ ਤੇ ਉਹ ਪਤੀ ਦੇ ਘਰ ਜਾਣ ਲੱਗੀ ਤਾਂ ਮੇਰੇ ਪਿਤਾ ਨੇ ਮੈਨੂੰ ਉਸਦੀ ਦੇਖ਼ਭਾਲ ਕਰਨ ਲਈ ਨਾਲ ਜਾਣ ਲਈ ਕਿਹਾ ਸੀ । 'ਮੈਂ ਨਹੀਂ ਜਾਣਾ' ਮੈਂ ਕਿਹਾ ਤਾਂ ਮੇਰੇ ਪਿਤਾ ਗੁੱਸੇ ਹੋ ਕੇ ਆਖਣ ਲੱਗੇ, ਦਸਾਂ ਸਾਲਾਂ ਦੀ ਕੋਠੇ ਜਿੱਡੀ ਹੋ ਗਈ ਏ, ਰੋਂਦਿਆਂ ਸ਼ਰਮ ਨਹੀਂ ਆਉਂਦੀ । ਤੇਰੀ ਉਮਰ ਦੀਆਂ, ਚੰਗੇ ਭਾਗਾਂ ਵਾਲੀਆਂ ਵਿਆਹੀਆਂ ਵਰ੍ਹੀਆਂ ਪਤੀ ਦੇ ਘਰ ਹੁੰਦੀਆਂ ਨੇ । ਜਾਹ ਰਾਜੇ ਦੀ ਧੀ ਨਾਲ ਉਸਦੇ ਘਰ ਜਾਹ ।' ਅਨੇਗੋਂਦੀ ਤੋਂ ਉਸਨੂੰ ਉੱਬਵਾਨਗਤੀ ਨਾਲ ਭੇਜ ਦਿੱਤਾ ਸੀ ਉਸਦੇ ਪਿਤਾ ਨੇ । ਉਦੋਂ ਮੈਂ ਦਸਾਂ ਸਾਲਾਂ ਦੀ ਸਾਂ । ਉਸ ਤੋਂ ਬਾਅਦ ਕਿੰਨੇ ਵਰ੍ਹੇ ਬੀਤ ਗਏ, ਕਿਹੜਾ ਕਿਸੇ ਹਿਸਾਬ ਕੀਤਾ ਸੀ ।

ਕਸਤੂਰੀ ਰੰਗਪਾ ਨਾਇਕ ਜਦੋਂ ਤਖ਼ਤ ਤੇ ਬੈਠਾ ਤਾਂ ਉਸ ਕਿਸੇ ਨੂੰ ਕਹਿੰਦਿਆਂ ਸੁਣਿਆ ਸੀ, 'ਨਾਗਤੀ ਦੀ ਉਮਰ ਸੱਤਰ ਸਾਲ ਦੀ ਹੋਵੇਗੀ ।' ਮੈਂ ਵੀ ਤਾਂ ਏਨੇ ਸਾਲਾਂ ਦੀ ਹੀ ਹੋਵਾਂਗੀ । ਜਦੋਂ ਕਦੀ ਵੀ ਉਮਰ ਦਾ ਖ਼ਿਆਲ ਆਉਂਦਾ ਤਾਂ ਉਹ ਸੋਚ ਕੇ ਹੈਰਾਨ ਹੋ ਜਾਂਦੀ । ਤੋਬਾ ! ਕਿੰਨੇ ਸਾਲ ਬੀਤ ਗਏ ਸਨ ।

ਕਸਤੂਰੀ ਰੰਗਪੇ ਨਾਇਕ ਦੇ ਤਖ਼ਤ ਤੇ ਬੈਠਣ ਵੇਲੇ ਜੇ ਨਾਗਤੀ ਦੀ ਉਮਰ

ਸੱਤਰ ਸਾਲ ਦੀ ਸੀ ਤਾਂ ਹੁਣ ਉਸ ਸਿਰਫ਼ ਛੇ ਸਾਲ ਰਾਜ ਕੀਤਾ ਸੀ—ਅੰਮਾ ਦੀ ਉਮਰ ਹੁਣ ਛਿਹਤਰ ਦੀ ਹੋਣੀ ਚਾਹੀਦੀ ਹੈ ।

ਐਨੀ ਉਮਰ ਹੋ ਗਈ ਸੀ ਉੱਬਵਾਨਾਗਤੀ ਦੀ । ਐਨੀ ਉਮਰ ਵਿੱਚ ਉਸ ਕਿੰਨੇ ਦੁਖ ਭੋਗੇ, ਕਿੰਨੇ ਸੁਖ ਮਾਣੇ । ਕਿੰਨੀ ਸ਼ਾਨ ਨਾਲ ਮਹਾਰਾਣੀ ਬਣ ਕੇ ਸਿੰਘਾਸਨ ਤੇ ਬਹਿੰਦੀ ਰਹੀ । ਸੋਨੇ ਚਾਂਦੀ ਤੇ ਦੰਦਖੰਡ ਦੀਆਂ ਪਾਲਕੀਆਂ ਤੇ ਹੌਦਿਆ ਵਿੱਚ ਦੇਵੀ ਮਹਾਂਲਛਮੀ ਵਾਂਗ ਸਜਕੇ ਬਹਿੰਦੀ ਰਹੀ । ਇਵੇਂ ਹੀ ਉਸਦੇ ਪਤੀ ਦੀ ਸ਼ਾਨ ਸ਼ੌਕਤ ਤੇ ਰਾਜਸੀ ਠਾਠ ਬਾਠ ਸੀ । ਅਖ਼ੀਰ ਉਹ ਮਾਇਆਕੌਂਡ ਦੇ ਮੈਦਾਨ ਵਿੱਚ ਅੰਬਾਰੀ ਵਿੱਚ ਬੈਠੇ ਮਾਰੇ ਗਏ । ਦਸ ਦਿਨ ਰੋਂਦੀ ਰਹੀ । ਮੱਥੇ ਤੋਂ ਸਿੰਧੂਰ ਪੂੰਝ ਦਿੱਤਾ । ਪਰ ਪੁੱਤਰ ਦੇ ਰਾਜਾ ਬਨਣ ਦੀ ਖ਼ੁਸ਼ੀ ਵਿੱਚ ਸਾਰਾ ਦੁੱਖ ਭੁੱਲ ਗਈ ।

ਉਦੋਂ ਇਹ ਗੱਲ ਨਹੀਂ ਸੀ—

ਪਤੀ ਦੇ ਪ੍ਰਾਣ ਲੈਣ ਵਾਲੇ ਹਰਪੱਨ ਹੱਲੀ ਦੇ ਨਾਇਕ ਨੂੰ ਜਿੰਨਾਂ ਚਿਰ ਪੁੱਤਰ ਨੇ ਖਤਮ ਨਾਂ ਕਰ ਦਿੱਤਾ । ਉਸ ਦੁੱਧ ਨੂੰ ਮੂੰਹ ਨਾਂ ਲਾਇਆ । ਅਨਗੋਂਦੀ ਦੇ ਰਾਜੇ ਨੇ ਧੀ ਦਾ ਨਾਂ 'ਗੰਡੋਬਵਾ' ਠੀਕ ਹੀ ਰਖਿਆ ਸੀ । ਜਿਸ ਗੱਲ ਤੇ ਅੜ ਜਾਂਦੀ ਮਨਵਾਕੇ ਹੀ ਰਹਿੰਦੀ । ਉਮਰ ਦੀ ਉਹ ਕੀ ਪ੍ਰਵਾਹ ਕਰਦੀ ਸੀ । ਸਮੇਂ ਨੂੰ ਪੈਰਾਂ ਦੇ ਥੱਲੇ ਲਤਾੜੀ ਭੱਜੀ ਫਿਰਦੀ ਸੀ ।

ਇਹੋ ਜਿਹੀ ਸੀ ਨਾਗਤੀ—

ਹੁਣ ਕੀ ਹਾਲ ਹੋ ਗਿਆ ਸੀ—

ਪੁੱਤਰ ਦੇ ਮਰਨ ਤੋਂ ਤੀਜੇ ਦਿਨ ਬਾਅਦ ਲਗਦਾ ਸੀ ਕਿ ਉਸ ਕੋਲੋਂ ਉਮਰ ਦਾ ਭਾਰ ਨਹੀਂ ਸੀ ਚੁਕਿਆ ਜਾਂਦਾ ਪਿਆ । ਇਸ ਭਾਰ ਨਾਲ ਉਹ ਕੁੱਬੀ ਹੋ ਗਈ ਲੱਗਦੀ ਸੀ । ਦੰਦ-ਖੰਡ ਦੀ ਮੁੱਠੀ ਵਾਲੀ ਸੋਨੇ ਦੀ ਸੋਟੀ ਜਦੋਂ ਮੰਗਦੀ ਏ ਤਾਂ ਫੜਾ ਦੇਂਦੀ ਹਾਂ । ਸੋਟੀ ਫੜਕੇ ਦਸ ਕਦਮ ਤੁਰਦੀ ਏ ਤਾਂ ਸਾਹੋ ਸਾਹ ਹੋ ਜਾਂਦੀ ਏ । ਬਹਿਣ ਲਈ ਕੋਈ ਥਾਂ ਵੇਖਣ ਲੱਗ ਜਾਂਦੀ ਏ । ਇਕ ਹੱਥ ਵਿੱਚ ਫੜੀ ਸੋਟੀ ਤੇ ਭਾਰ ਪਾ ਕੇ ਦੂਜੇ ਹੱਥ ਲਈ ਵੀ ਆਸਰਾ ਢੂੰਡਦੀ ਹੈ । ਫਿਰ ਬਹਿ ਜਾਂਦੀ ਹੈ । ਪੀਣ ਲਈ ਪਾਣੀ ਮੰਗਦੀ ਏ, ਦਿੱਤਾ ਹੋਇਆ ਪਾਣੀ ਪੀਣਾ ਭੁੱਲ ਕੇ ਹੋਰ ਪਾਣੀ ਮੰਗਦੀ ਹੈ ।

ਰੋਂਦੀ ਨਹੀਂ, ਨਾਂ ਹੰਝੂ ਵੱਗਦੇ ਨੇ, ਨਾਂ ਕੋਈ ਹਉਕਾ ਨਿਕਲਦਾ ਏ, ਕਿਹੋ ਜਿਹਾ ਦੁਖ ਏ !

ਵੱਡੇ ਸਾਰੇ ਰੁੱਖ ਨੂੰ ਅੰਦਰੋਂ ਅੰਦਰ ਘੁਣ ਵਾਂਗ ਖਾ ਜਾਣ ਵਾਲਾ ਦੁਖ—ਦੁਖ ਵਿੱਚ ਪਿਘਲਕੇ ਸਾਂਚੇ ਵਿਚ ਢਲੀ ਮੂਰਤੀ—ਉੱਬਵਾ ।

ਕਿਹਾ ਵਚਿੱਤਰ ਦੁਖ ਸੀ ਇਹ—

ਭੱਠੀ ਵਿੱਚ ਬੱਲਦੀ ਅੱਗ ਦੇ ਸੇਕ ਵਰਗਾ ਦੁੱਖ, ਜੋ ਦੂਰ ਬੈਠਿਆਂ ਨੂੰ ਵੀ ਸਾੜ ਰਿਹਾ ਸੀ —

ਮੂੰਹੋ ਕੁੱਝ ਨਹੀਂ ਸੀ ਬੋਲਦੀ—

ਮੇਰੇ ਕੋਲੋਂ ਉਸ ਵਲ ਵੇਖਿਆ ਨਹੀਂ ਸੀ ਜਾਂਦਾ—

ਇਸ ਦੁਖ ਨੂੰ ਸਾਡੀ ਅੰਮਾਂ ਕਿਵੇਂ ਸਹਾਰ ਰਹੀ ਸੀ ।

'ਹੇ ਉਚੰਗਮਾਂ ! ਰੋਜ ਤੇਰੇ ਅੱਗੇ ਫੁੱਲ ਚੜ੍ਹਾਕੇ ਤੇਰੀ ਪੂਜਾ ਕਰਦੀ ਸੀ । ਕਿਹਾ ਪਥੱਰ ਦਿਲ ਦੇ ਤੇਰਾ ਹੇ ਦੇਵੀ ਮਾਂ ! ਇਸ ਅੰਮਾਂ ਨੂੰ ਐਨਾਂ ਦੁਖ ਕਿਉਂ ਦਿੱਤਾ ਈ' ?

ਹੋਨੱਵਾ ਨੇ ਨਾਗਤੀ ਵਲ ਵੇਖਿਆ । ਉਹ ਛੱਤ ਵਲ ਵੇਖ ਰਹੀ ਸੀ । ਵੇਖਦਿਆਂ ਹੀ ਵੇਖਦਿਆਂ ਹੋਨੱਵਾ ਦੀਆਂ ਅੱਖਾਂ ਭਰ ਆਈਆਂ । ਹੰਝੂ ਵਹਿਣ ਲੱਗ ਪਏ । ਅੰਦਰਲਾ ਦੁਖ ਸਾਰੇ ਹੱਦ ਬੰਨੇ ਤੋੜ ਕੇ ਅੱਖਾਂ ਰਾਹੀਂ ਵਹਿ ਤੁਰਿਆ ਤੇ ਉਹ ਫੁੱਟ ਫੁੱਟ ਕੇ ਰੋਣ ਲੱਗ ਪਈ ।

ਰੋਣ ਦੀ ਅਵਾਜ਼ ਸੁਣਕੇ ਉੱਬਵਾਨਾਗਤੀ ਨੇ ਹੋਨੱਵਾ ਵਲ ਮੁੜਕੇ ਵੇਖਿਆ । ਆਪਣੇ ਵਲ ਵੇਖਕੇ ਰੋਂਦੀ ਨੂੰ ਦੋ ਗੱਲਾਂ ਢਾਰਸ ਦੀਆਂ ਕਹਿਣ ਲਈ ਸੋਚਿਆ । ਕੌਣ ਕਿਸਨੂੰ ਹੌਂਸਲਾ ਦੇਵੇ ? ਕੀ ਫ਼ਾਇਦਾ ਸੀ ਕੁੱਝ ਕਹਿਣ ਦਾ ! ਢਾਰਸ ਤੇਨੀ ਤਾਂ ਦੁਖ ਦੀ ਪਿੱਠ ਥਾਪੜਨੀ ਸੀ । ਇਸ ਤੋਂ ਬਿਨਾਂ ਦੋ ਚਾਰ ਹੰਝੂ ਵਹਿਕੇ, ਬਾਕੀ ਦੇ ਅੰਦਰ ਹੀ ਅੰਦਰ ਸੁੱਕ ਜਾਂਦੇ ਹਨ । ਉੱਬਵਾਨਾਗਤੀ ਦੁੱਖਾਂ ਦੇ ਥਪੇੜੇ ਪਹਿਲਾਂ ਵੀ ਖਾ ਚੁੱਕੀ ਸੀ । ਕੁੱਝ ਚਿਰ ਚੁੱਪ ਬੈਠੀ ਰਹੀ—ਫਿਰ ਬੋਲੀ "ਹੋਨੱਵਾ ਜੋ ਹੋਣਾ ਸੀ ਸੋ ਹੋ ਗਿਆ—ਅਨਹੋਣੀ ਵਾਪਰ ਗਈ । ਹੁਣ ਸਾਡਾ ਰੋਣਾ ਕੀ ਤੇ ਹੱਸਣਾ ਕੀ—ਚੁੱਪ ਕਰ ਜਾਹ ।"

"ਮੇਰਾ ਕੀ ਏ ਅੰਮਾ, ਇਸ ਉਮਰ ਵਿੱਚ ਤੈਨੂੰ ਇਹ ਦੁੱਖ—"

ਹੋਨੱਵਾ ਕੁੱਝ ਹੋਰ ਕਹਿਣ ਲੱਗੀ ਸੀ, ਪਰ ਉਸਨੂੰ ਵਿੱਚੋਂ ਹੀ ਟੋਕ ਕੇ ਬੋਲ ਪਈ ।

"ਦੁੱਖ ਦਾ ਤੇ ਉਮਰ ਦਾ ਕੋਈ ਸੰਬੰਧ ਨਹੀਂ । ਹੋਨੱਵਾ ਉਮਰ ਵੇਖਕੇ ਦੁੱਖ ਨਹੀਂ ਆਉਂਦੇ । ਤੱਦ ਵੀ ਜ਼ਨਾਨੀਆਂ ਦੀ ਤਾਂ ਲੰਮੀ ਉਮਰ ਹੋਣੀ ਹੀ ਨਹੀਂ ਚਾਹੀਦੀ । ਜਿਹੜੇ ਸੌ ਸਾਲ ਜੀਣ ਦੀ ਅਸੀਸ ਦਿੰਦੇ ਨੇ ਉਹ ਬੜੀ ਗ਼ਲਤੀ ਕਰਦੇ ਨੇ । ਬੁਢਾਪੇ ਵਿੱਚ ਤਾਂ ਉਂਜ ਹੀ ਦੁੱਖਾਂ ਦਾ ਕੋਈ ਅੰਤ ਨਹੀਂ ਤੇ ਔਰਤਾਂ ਨੂੰ ਜੋ ਦੁੱਖ ਸਹਾਰਨੇ ਪੈਂਦੇ ਨੇ, ਜੇ ਉਹਨਾਂ ਦੀ ਸਮਝ ਆ ਜਾਵੇ ਤਾਂ ਕੋਈ ਲੰਮੀ ਉਮਰ ਦੀ ਅਸੀਸ ਨਾਂ ਦੇਵੇ । ਬੱਸ ਹੱਸਦਿਆਂ ਖੇਡਦਿਆਂ ਹੀ ਬੰਦਾ ਟੁਰ ਜਾਵੇ । ਖੈਰ, ਹੁਣ ਇਹਨਾਂ ਗੱਲਾਂ ਦਾ ਕੀ ਫਾਇਦਾ ।"

ਕਹਿਕੇ ਉਸ ਡੂੰਘਾ ਹਉਕਾ ਭਰਿਆ ।

"ਕੰਮ ਬੜੇ ਕਰਨ ਵਾਲੇ ਪਏ ਨੇ । ਇਸ ਵੇਲੇ ਆਉਣ ਲਈ ਕਹਿ ਕੇ ਗਏ ਸਨ ਨਰਸਪਈਆ । ਜਾਹ ਵੇਖ ਕੇ ਆ ਆਏ ਨੇਂ ਕਿ ਨਹੀਂ" ।

"ਠੀਕ ਏ, ਅੰਮਾ ਮੈਂ ਵੇਖਕੇ ਆਉਨੀ ਆਂ—ਪਾਨ—"

"ਨਹੀਂ ਐਸ ਵੇਲੇ ਨਹੀਂ, ਜਿਹੜਾ ਕੰਮ ਕਿਹੈ, ਉਹ ਕਰ ।" ਉੱਬਵਾਨਾਗਤੀ ਨੇ ਕਿਹਾ ।

ਹੋਣਵਾਲਾ ਪ੍ਰਧਾਨਮੰਤਰੀ ਨਰਸਪਈਆ ਆਏ ਸਨ ਕਿ ਨਹੀਂ ਵੇਖਣ ਲਈ ਚਲੀ ਗਈ ।

ਜਿੱਧਰ ਉਹ ਗਈ, ਉਸ ਪਾਸੇ ਵੱਲ ਵੇਖਦੀ ਉੱਬਵਾਨਾਗਤੀ 'ਆਪਣੇ ਆਪ ਨਾਲ ਗੱਲਾਂ' ਕਰਨ ਲੱਗ ਪਈ ।

'ਕੌਣ ਕਿਸਨੂੰ ਰੋਏ, ਕੌਣ ਕਿਸਦਾ ਧੀਰਜ ਬੰਨ੍ਹਾਏ । ਤੀਵੀ ਦੀ ਜੂਨ ਤਾਂ ਹੈ ਹੀ ਰੋਣ ਤੇ ਦੁੱਖ ਸਹਿਣ ਲਈ । ਵਿਧਮਾਤਾ ਨੇ ਜ਼ਨਾਨੀਆਂ ਦੇ ਭਾਗਾਂ ਵਿਚ ਲਿਖਿਆ ਹੀ ਇਹੋ ਕੁੱਝ ਹੈ ।'

## 2

ਬਾਹਰ—

ਹਾੜ ਦੇ ਮਹੀਨੇ ਦੇ ਅਕਾਸ਼ ਨੂੰ ਚਿੱਟੇ ਪਤਲੇ ਬਦਲਾਂ ਨੇ ਢਕਿਆ ਹੋਇਆ ਸੀ । ਮਲਨਾਡ ਦੀਆਂ ਪਹਾੜੀਆਂ ਤੇ ਮੁਸਲਾਧਾਰ ਮੀਂਹ ਵਸਾ ਕੇ ਆਏ ਕਾਲੇ ਘਣੇ ਬੱਦਲ ਜਦੋਂ ਦੁਰਗ ਦੀਆਂ ਪਹਾੜੀਆਂ ਤੇ ਪੁੱਜੇ ਤਾਂ ਉਹ ਧੂੰਏਂ ਦੇ ਬੱਦਲ ਬਣਕੇ ਇਧਰ ਉਧਰ ਖਿੰਡ ਪੁੰਡ ਗਏ । ਰੋ ਰੋ ਕੇ ਥੱਕੀਆਂ ਹਾਰੀਆਂ ਅੱਖਾਂ ਵਿਚੋਂ ਜਿਵੇਂ ਫਿਰ ਕਦੀ ਕਦੀ ਕੋਈ ਹੰਝੂ ਡਿੱਗ ਪੈਂਦਾ ਹੈ, ਓਵੇਂ ਇਹ ਬੱਦਲ ਥੋੜ੍ਹੀ ਬਹੁਤੀ ਬੂੰਦਾ ਬਾਂਦੀ ਕਰ ਦਿੰਦੇ । ਆਪਣੀ ਸਾਰੀ ਸ਼ਕਤੀ ਗੁਆ ਕੇ ਆਏ ਇਹ ਬੱਦਲ ਇਧਰ ਉਧਰ ਲੜਖੜਾਂਦੇ ਫਿਰਦੇ ਸਨ । ਤਖ਼ਤ ਤੋਂ ਹੱਥ ਧੋ ਬੈਠੇ ਰਾਜੇ ਦੇ ਘਮੰਡੀ ਤੇ ਦਿਖਾਵਾ ਕਰਨ ਵਾਲੇ ਨੌਕਰ ਦੀ ਤਰ੍ਹਾਂ ਸ਼ਾਂ ਸ਼ਾਂ ਕਰਦੀਆਂ ਤੇਜ਼ ਹਵਾਵਾਂ ਪਹਾੜੀਆਂ ਦੀਆਂ ਵਿਰਲਾਂ ਵਿਚੋਂ ਐਨੀ ਤੇਜ਼ੀ ਨਾਲ ਲੰਘਦੀਆਂ, ਜਿਵੇਂ ਪਹਾੜੀਆਂ ਨੂੰ ਹੀ ਹਿਲਾ ਦੇਣਗੀਆਂ । ਚੇਤਰ ਵਸਾਖ ਦੇ ਮਹੀਨਿਆਂ ਵਿੱਚ ਤਪ ਜਾਂਦੀਆਂ ਤੇ ਅੱਗ ਉਗਲਦੀਆਂ ਚੱਟਾਨਾਂ ਹੁਣ ਆਪ ਵੀ ਠੰਡੀਆਂ ਹੋਈਆਂ ਪਈਆਂ ਸਨ ਤੇ ਆਲੇ ਦੁਆਲੇ ਕਾਂਬਾ ਛੇੜਨ ਵਾਲੀ ਠੰਡ ਖਿਲਾਰ ਰਹੀਆਂ ਸਨ । ਸੂਰਜ ਦੀ ਫਿੱਕੀ ਜਿਹੀ ਧੁੱਪ ਵਿਚ ਪਹਾੜੀਆਂ ਦੀਆਂ ਗੁਫ਼ਾਵਾਂ ਹਨੇਰੀਆਂ ਹੋਈਆਂ ਪਈਆਂ ਸਨ । ਤਿਉਹਾਰਾਂ ਦੀ ਰੁੱਤ ਹੋਣ ਕਾਰਨ, ਰੰਗ ਰੋਗਨ ਕੀਤੇ ਮੰਦਿਰ, ਮੰਦਿਰਾਂ ਦੇ ਕਲਸ਼, ਮਹਿਲ, ਗੁਰੂ ਘਰ, ਆਸ਼ਰਮ, ਪੀਂਘਾ ਦੇ ਖੰਭੇ, ਮੰਚ, ਹਰੇ ਭਰੇ ਬਿਰਖ਼ ਬੂਟੇ ਵੀ ਆਪਣੀ ਚਮਕ ਗੁਆਕੇ ਧੁੰਦ ਵਿਚ ਲਿਪਟੇ ਹੋਏ ਸਨ । ਕਿਲ੍ਹੇ, ਕਿਲ੍ਹੇ ਦੇ ਬੁਰਜ ਬਤੇਰੀਆਂ ਸਭ ਇਸ ਤਰ੍ਹਾਂ ਲਗਦੇ ਸਨ ਜਿਵੇਂ ਸੁਆਹ ਮਲਕੇ ਖਲੋਤੇ ਹੋਣ । ਪਹਾੜਾਂ ਦੀਆਂ ਵਿਰਲਾਂ ਵਿਚ, ਗਲੀਆਂ ਤੇ ਸੜਕਾਂ ਦੇ ਕੰਢਿਆਂ ਤੇ ਉੱਗੇ ਹਰੇ ਘਾਹ ਨੇ ਵੀ ਜਿਵੇਂ ਧੁੰਦ ਦੀ ਚਾਦਰ ਵਲ੍ਹੇਟੀ ਹੋਈ ਸੀ । ਮਹਿਲ, ਗੁਰੂ ਮੰਦਿਰ, ਰਾਜ ਦਫ਼ਤਰ ਸਭ ਸੁੰਨੇ ਹੋਏ ਪਏ ਸਨ । ਦੁਰਗ ਦੇ ਹਿਰਦੇ ਵਾਂਗ ਧੜਕਦਾ ਤਾਰਾ ਮੰਡਲ (ਵੱਡਾ ਸਾਰਾ ਮੈਦਾਨ) ਲੋਕਾਂ ਦੇ ਆਉਣ ਜਾਣ

ਦੀ ਗਹਿਮਾ ਗਹਿਮੀ ਤੋਂ ਸਖਣਾ ਹੋਇਆ ਪਿਆ ਸੀ, ਵਿਰਲਾ ਟਾਵਾਂ ਜ਼ਰੂਰੀ ਕੰਮ ਵਾਲਾ ਹੀ ਇਧਰ ਉਧਰ ਜਾਂਦਾ ਦਿਸਦਾ ਸੀ । ਲੋਕੀ ਘਰੋ ਘਰੀ ਬੁੱਕਲਾਂ ਮਾਰੀ ਚੁੱਪ ਤੇ ਉਦਾਸ ਬੈਠੇ ਸਨ । ਸਾਰੇ ਰਾਹ ਸੁੰਨੇ ਤੇ ਉਜਾੜ ਹੋਏ ਜਾਪਦੇ ਸਨ ।

ਦੁਰਗ ਦੇ ਇਸ ਨਿਸਤੇਜ ਤੇ ਨਿਰਜੀਵ ਵਾਤਾਵਰਣ ਨੂੰ ਪਾਲਕੀ ਦੇ ਬੂਹੇ ਵਿਚੋਂ ਸ਼ਾਲ ਦੀ ਬੁੱਕਲ ਮਾਰੀ ਬੈਠੇ ਵੇਖਦੇ, ਨਰਸਪਈਆ ਦੀਆਂ ਅੱਖਾਂ ਵਿਚੋਂ ਵੀ ਇਹੋ ਬੇ-ਰੌਣਕੀ ਝਾਕ ਰਹੀ ਸੀ । ਦਿਲ ਵਿੱਚ ਵੀ ਇਹੋ ਸੁੰਨਾਪਨ ਸੀ । ਉਹਨਾਂ ਦਾ ਪਾਰੇ ਵਰਗਾ ਕਿਰਿਆ ਸ਼ੀਲ ਦਿਮਾਗ ਅਪਾਹਜ ਹੋਇਆ ਪਿਆ ਸੀ । ਕੋਈ ਰਾਹ ਵਿੱਚ ਮੰਦਿਰ ਨਜ਼ਰੀ ਆਇਆ ਤਾਂ ਬੈਠਿਆਂ ਹੀ ਉਹਨਾਂ ਹੱਥ ਜੋੜ ਕੇ ਨਮਸਕਾਰ ਕਰ ਦਿੱਤੀ । ਪਾਲਕੀ ਚੁੱਕੀ ਜਾਂਦੇ ਕਹਾਰ ਹਰ ਦਸ ਕਦਮਾਂ ਤੇ 'ਹੁਸ਼ਿਆਰ, ਖਬਰਦਾਰ' ਕਰਦੇ ਪ੍ਰਧਾਨਮੰਤਰੀ ਦੀ ਪਾਲਕੀ ਦੇ ਆਉਣ ਦੀ ਸੂਚਨਾਂ ਦਿੰਦੇ ਲੋਕਾਂ ਨੂੰ ਰਾਹ ਵਿਚੋਂ ਹਟਣ ਲਈ ਕਹਿ ਰਹੇ ਸਨ । ਅੱਜ ਭਾਵੇਂ ਇਹ ਚੇਤਾਵਨੀ ਦੇਣ ਦੀ ਲੋੜ ਨਹੀਂ ਸੀ । ਤੱਦ ਵੀ ਉਹ ਆਦਤ ਅਨੁਸਾਰ ਬੋਲਦੇ ਜਾਂਦੇ ਸਨ । ਇਹ ਅਵਾਜ਼ ਦੂਰੋਂ ਹੀ [illegible] ਆਪਣੇ ਕਮਰਿਆਂ ਵਿੱਚ ਨਿੱਘੇ ਹੋਕੇ ਬੈਠੇ ਮਹਿਲ ਦੇ ਪਹਿਰੇਦਾਰ ਝਟ ਪਟ ਉਠ ਖਲੋਤੇ, ਉਹਨਾਂ ਆਪਣੇ ਕਪੜੇ ਸਿੱਧੇ ਕੀਤੇ ਤੇ ਹਥਿਆਰ ਚੁੱਕਕੇ ਬਾਹਰ ਆਣ ਖਲੋਤੇ । ਪਹਿਰੇਦਾਰ ਦੀਆਂ ਸਲਾਮਾਂ ਤਾਂ ਵੇਖਦਿਆਂ ਹੀ ਬਣਦੀਆਂ ਸਨ । ਆਦਤ ਅਨੁਸਾਰ ਹੱਥ ਹਿਲਾਕੇ ਸਲਾਮ ਸਵੀਕਾਰ ਕਰਨ ਦਾ ਇਸ਼ਾਰਾ ਕਰ ਬਿਨਾਂ ਇਧਰ ਉਧਰ ਵੇਖੇ ਨਰਸਪਈਆ ਮਹਿਲ ਵਲ ਚਲੇ ਗਏ ।

ਬਿਨਾਂ ਇਧਰ ਉਧਰ ਵੇਖੇ, ਪਿੱਠ ਜਿਵੇਂ ਲੱਦੇ ਭਾਰ ਨਾਲ ਦੂਹਰੀ ਹੋਈ, ਸਿਰ ਝੁਕਾਈ ਮਹਿਲ ਦਾ ਬਾਹਰਲਾ ਵਿਹੜਾ ਲੰਘ ਪ੍ਰਧਾਨਮੰਤਰੀ ਅੰਦਰ ਜਾਣ ਲੱਗੇ ਤਾਂ ਬੂਹੇ ਕੋਲ ਖਲੋਤੇ ਦਰਬਾਰ ਬਖ਼ਸ਼ੀ ਨੇ ਉਹਨਾਂ ਨੂੰ ਨਮਸਕਾਰ ਕੀਤੀ ਤੇ ਅੱਗੇ ਵੱਧਣ ਲਈ ਰਸਤਾ ਦਿਖਾਇਆ ।

ਚਿਰਾਂ ਤੋਂ ਜਾਣੇ ਪਛਾਣੇ ਮਹਿਲ ਨੂੰ ਉਹਨਾਂ ਅੱਖਾਂ ਘੁਮਾਕੇ ਇੰਜ ਵੇਖਿਆ ਜਿਵੇਂ ਪਹਿਲੀ ਵਾਰੀ ਵੇਖ ਰਹੇ ਹੋਣ । "ਜਿੰਨ੍ਹਾਂ ਜਿੰਨ੍ਹਾਂ ਨੇ ਆਉਣਾ ਸੀ, ਉਹ ਆ ਗਏ ਨੇ ?" ਨਰਸਪਈਆ ਨੇ ਬੜੀ ਹੌਲੀ ਜਿਹੀ ਪੁਛਿਆ । "ਛਿਆਂ ਚਾਵੜੀਆਂ ਦੇ ਸੈਨਾਂ ਅਧਿਕਾਰੀ ਤੇ ਨਗਰਪਤੀ ਆ ਗਏ ਹਨ ਤੇ ਆਪਦਾ ਇੰਤਜਾਰ ਕਰ ਰਹੇ ਹਨ । ਜਗਤਗੁਰੂ ਨੇ ਤੁਹਾਡੇ ਆਉਣ ਦੀ ਖ਼ਬਰ ਦੇਣ ਲਈ ਅਖ਼ਵਾ ਭੇਜਿਆ ਸੀ । ਉਹਨਾਂ ਨੂੰ ਖ਼ਬਰ ਭਿਜਵਾ ਦਿੰਦਾ ਹਾਂ । ਤੁਹਾਡੀ ਪਾਲਕੀ ਨੂੰ ਮੱਠ ਵਾਲਿਆਂ ਨੇ ਉਥੋਂ ਲੰਘਦਿਆਂ ਵੀ ਵੇਖ ਲਿਆ ਹੋਵੇਗਾ । ਉਹ ਵੀ ਹੁਣੇ ਦਰਸ਼ਨ ਦੇਣਗੇ," ਦਰਬਾਰ ਬਖ਼ਸ਼ੀ ਨੇ ਕਿਹਾ ।

"ਵੱਡੀ ਨਾਗਤੀ ਹੋਰਾਂ ਦਾ ਕੀ ਹਾਲ ਹੈ," ਜਾਂਦਿਆਂ ਜਾਂਦਿਆਂ ਖਲੋਕੇ ਨਰਸਪਈਆ ਨੇ ਪੁਛਿਆ ।

"ਦੋ ਕੁ ਦਿਨਾਂ ਦਾ ਕੁੱਝ ਫਰਕ ਪਿਆ ਹੈ । ਉਹਨਾਂ ਦੀ ਖ਼ਾਸ ਬਾਂਦੀ ਹੋਣਵਾ

ਹੁਣੇ ਤੁਹਾਡੇ ਆਉਣ ਬਾਰੇ ਪੁੱਛਕੇ ਗਈ ਹੈ ਜਗਤਗੁਰੂ ਨੂੰ ਵੀ ਖ਼ਬਰ ਭਿਜਵਾਣ ਲਈ ਕਹਿ ਗਈ ਹੈ ।"

"ਅੱਜ ਉਹ ਸਭਾ ਵਿੱਚ ਆਉਣਗੇ ?"

"ਆਉਣ ਬਾਰੇ ਕਹਿ ਕੇ ਤਾਂ ਗਈ ਹੈ ਹੋਨੱਵਾ "।

ਇਹ ਗੱਲ ਸੁਣ ਕੇ ਨਰਸਪਈਆ ਦੇ ਮਨ ਤੋਂ ਮੱਣ ਪੱਕਾ ਬੋਝ ਉੱਤਰ ਗਿਆ ।

"ਵੱਡੀ ਨਾਗਤੀ ਦਾ ਠੀਕ ਹੋਣਾ ਦੁਰਗ ਨੂੰ ਨਵੀਂ ਚੇਤਨਾ ਮਿਲਣ ਬਰਾਬਰ ਹੈ । ਉਹਨਾਂ ਨੂੰ ਮੇਰੇ ਆਉਣ ਦੀ ਖ਼ਬਰ ਭਿਜਵਾ ਦਿਉ ਬਹੁਤੀ ਕਾਹਲ ਕਰਨ ਦੀ ਕੋਈ ਲੋੜ ਨਹੀਂ । ਉਹ ਅਰਾਮ ਨਾਲ ਆਉਣ । ਮੈਂ ਉਡੀਕ ਕਰ ਲਵਾਂਗਾ । ਉਹਨਾਂ ਦੀ ਸਿਹਤ ਦਾ ਠੀਕ ਹੋਣਾ ਬਹੁਤ ਜ਼ਰੂਰੀ ਹੈ । ਹੁਣ ਸਾਡੀ ਇਕ ਉਹੀ ਮਾਰਗ ਦਰਸ਼ਕ ਹਨ ।" ਕਹਿਕੇ ਉਹ ਗੁਪਤ-ਸਭਾ ਗ੍ਰਹਿ ਵਲ ਤੁਰ ਪਏ ।

ਤੁਰਦਿਆਂ ਉਹਨਾਂ ਮਹਿਲ ਦੇ ਚਾਰੇ ਪਾਸੇ ਨਜ਼ਰ ਦੁੜਾਈ । ਖੰਭੇ ਕੋਲ ਨੰਗੀ ਤਲਵਾਰ ਲੈ ਕੇ ਬੜੀ ਸੱਜਗਤਾ ਨਾਲ, ਇਕ ਪਹਿਰੇਦਾਰ ਖੜਾ ਸੀ । ਅਹਿਲ ਮੂਰਤੀ ਵਾਂਗ ਖੜਾ ਉਹ ਪਹਿਰੇਦਾਰ ਆਪਣੀਆਂ ਇੱਲਾਂ ਵਰਗੀਆਂ ਤਿੱਖੀਆਂ ਅੱਖਾਂ ਨਾਲ ਆਉਂਦਿਆਂ ਜਾਂਦਿਆਂ ਨੂੰ ਘੋਖਵੀਆਂ ਨਜ਼ਰਾਂ ਨਾਲ ਵੇਖ ਰਿਹਾ ਸੀ । ਉਸਦੇ ਹੱਥ ਵਿੱਚ ਫੜੀ ਤਲਵਾਰ ਤੇਜ਼ ਸੀ । 'ਸੈਨਾਂ ਅਧਿਕਾਰੀਆਂ ਨੇ ਕਿਲ੍ਹੇ ਦਾ ਬੰਦੋਬਸਤ ਬੜੀ ਚੰਗੀ ਤਰ੍ਹਾਂ ਕੀਤਾ ਹੋਇਆ ਹੈ ।' ਜਿਵੇਂ ਉਹਨਾਂ ਨੇ ਆਪਣੇ ਆਪ ਨੂੰ ਕਿਹਾ ਹੋਵੇ । ਨਰਸਪਈਆ ਸਭਾ-ਗ੍ਰਹਿ ਦੇ ਅੰਦਰ ਵੜਨ ਲੱਗੇ ਤਾਂ ਦਰਵਾਜ਼ੇ ਤੇ ਚਾਂਦੀ ਦੇ ਡੰਡੇ ਵਾਲੇ ਹਰਕਾਰੇ ਨੇ ਉਹਨਾਂ ਨੂੰ ਨਮਸਕਾਰ ਕੀਤੀ ਤੇ ਉਹ ਉਸਦੇ ਪਿੱਛੇ ਪਿੱਛੇ ਆਪਣੇ ਲਈ ਸਜਾਏ ਆਸਣ ਕੋਲ ਚਲੇ ਗਏ । ਜਿਉਂ ਹੀ ਪ੍ਰਧਾਨ-ਮੰਤਰੀ ਨਰਸ-ਪਈਆ ਅੰਦਰ ਵੜੇ ਉਸ ਦਿਨ ਦੀ ਸਭਾ ਲਈ ਬੁਲਾਏ ਸਾਰੇ ਵਿਅਕਤੀ ਉਠਕੇ ਖਲੋ ਗਏ । ਉਹਨਾਂ ਪ੍ਰਧਾਨ ਮੰਤਰੀ ਨੂੰ ਨਜ਼ਰਾਨੇ ਪੇਸ਼ ਕੀਤੇ ਤੇ ਝੁੱਕਕੇ ਨਮਸਕਾਰ ਕੀਤੀ ।

ਬੈਠਣ ਤੋਂ ਪਹਿਲਾਂ ਨਰਸਪਈਆ ਵੇਖਣ ਲੱਗੇ ਕਿ ਕੌਣ ਕੌਣ ਆਇਆ ਸੀ ।

ਸੈਨਾਂ ਅਧਿਕਾਰੀ ਭਰਮੱਣਾ ਨਾਇਕ ਬਾਣ ਦਾ ਮਦਕਰੀ ਨਾਇਕ ਨਿੰਗਪਾਨਾਇਕ ਮੰਦਰ ਦੇ ਪ੍ਰਸ਼ਾਸਕ ਕੇਂਚਪਨਾਇਕ, ਕੋਤਵਾਲ ਕਾਸ਼ਣਾ ਨਾਇਕ, ਖਜ਼ਾਨਚੀ ਅੱਜਪਾਨਾਇਕ, ਚੱਪੇ ਚਾਵੜੀ ਦੇ ਪ੍ਰਬੰਧਕ ਹੁੱਚਪਾਨਾਇਕ, ਗੜ੍ਹੀ ਦੇ ਸੈਨਾਅਧਿਕਾਰੀ ਕਾਟ-ਨਾਇਕ ਤੇ ਨਗਰਪਤੀ ਚੱਨਾ-ਮੱਲਪਾ ਨਾਇਕ— ਜਿੰਨ੍ਹਾਂ ਜਿੰਨ੍ਹਾਂ ਨੂੰ ਬੁਲਾਇਆ ਸੀ ਉਹ ਸਾਰੇ ਆਏ ਹੋਏ ਸਨ । ਕੁੱਝ ਹੀ ਆਸਣ ਖਾਲੀ ਸਨ । ਉਹ ਰਾਜਵੰਸ਼ ਦੇ ਵਡੇਰਿਆਂ ਲਈ ਸਨ । ਸੰਤਾਨਹੀਨ, ਸੁਰਗਵਾਸ ਹੋ ਗਏ ਨਾਇਕ ਦੀ ਥਾਂ ਸਿੰਘਾਸਨ ਤੇ ਕਿਸਨੂੰ ਬਿਠਾਇਆ ਜਾਏ, ਇਸ ਮਸਲੇ ਤੇ ਵਿਚਾਰ ਕਰਨ ਲਈ ਅੱਜ ਦੀ ਸਭਾ ਬੁਲਾਈ ਗਈ ਸੀ । ਸਰਦਾਰਾਂ ਦੇ ਭਰਾਵਾਂ ਭਤੀਜਿਆਂ ਤੇ ਹੋਰ ਨੇੜੇ ਦੇ ਰਿਸ਼ਤੇਦਾਰਾਂ ਨੂੰ ਜਾਣ

ਕੇ ਅੱਜ ਦੀ ਗੁਪਤ ਸਭਾ ਲਈ ਨਹੀਂ ਸੀ ਬੁਲਾਇਆ ਗਿਆ । ਨਾਇਕ ਪਿੱਛੋਂ ਕਿਸ ਨੂੰ ਰਾਜਾ ਬਣਾਇਆ ਜਾਵੇ, ਇਹ ਚਰਚਾ ਸ਼ੁਰੂ ਹੁੰਦਿਆਂ ਹੀ ਜੇ ਸਭ ਨੇ ਆਪਣੇ ਹੱਕ ਦੀ ਹੀ ਗੱਲ ਕਰਨੀ ਸ਼ੁਰੂ ਕਰ ਦਿੱਤੀ ਤਾਂ ਮੁੱਢ ਵਿੱਚ ਹੀ ਕੱਲਹ ਦੇ ਬੀਜ ਪੁੰਗਰ ਪੈਣਗੇ । ਉਹ ਚਾਹੁੰਦੇ ਸਨ ਕਿ ਬਿਨਾਂ ਕਿਸੇ ਡਰ ਖੌਫ਼ ਦੇ ਸਭਾ ਵਿੱਚ ਆਏ ਲੋਕੀਂ ਆਪਣੇ ਵਿਚਾਰ ਪ੍ਰਗਟ ਕਰ ਸਕਣ । ਬਿਨਾਂ ਤੈਸ਼ ਵਿੱਚ ਆਏ ਗੱਲਬਾਤ ਕੀਤੀ ਜਾਵੇ । ਚਰਚਾ ਭਾਵੇਂ ਕਿੰਨੇ ਪਹਿਲੂਆਂ ਤੋਂ ਕਿਉਂ ਨਾ ਹੋਵੇ, ਪਰ ਫ਼ੈਸਲਾ ਇਕੋ ਹੋਵੇ । ਰਾਜ ਦਾ ਕੋਈ ਮਹਤੱਵਪੂਰਣ ਰਖ਼ਿਅਕ ਇਹ ਨਾਂ ਆਖੇ ਕਿ ਉਸਨੂੰ ਗੱਲਬਾਤ ਕਰਨ ਦਾ ਮੌਕਾ ਨਹੀਂ ਦਿੱਤਾ ਗਿਆ । ਉਸਦੀ ਗੱਲ ਦੀ ਕਿਸੇ ਨੇ ਪ੍ਰਵਾਹ ਨਹੀਂ ਕੀਤੀ । ਅੰਦਰ ਹੋਈ ਗੱਲਬਾਤ ਦਾ ਫੈਸਲਾ ਭਾਵੇਂ ਬਾਹਰ ਦੇ ਲੋਕਾਂ ਨੂੰ ਪਤਾ ਲੱਗ ਜਾਵੇ, ਪਰ ਅੰਦਰ ਹੋਈ ਚਰਚਾ ਦਾ ਧੂੰਆਂ ਬਾਹਰ ਨਾ ਨਿਕਲੇ । ਇਹਨਾਂ ਸਾਰੀਆਂ ਗੱਲਾਂ ਤੇ ਮੁੜ ਮੁੜ ਵਿਚਾਰ ਕਰਕੇ ਨਰਸਪਈਆ ਨੇ ਉਹਨਾਂ ਲੋਕਾਂ ਨੂੰ ਹੀ ਸੱਦੇ ਭੇਜੇ ਜਿੰਨ੍ਹਾਂ ਦੀ ਵਫ਼ਾਦਾਰੀ ਤੇ ਨਿਸ਼ਠਾ ਤੇ ਤਿਲ ਭਰ ਦੀ ਵੀ ਗੁੰਜਾਇਸ ਨਹੀਂ ਸੀ । ਜਿਹੜੇ ਇਥੇ ਹੋਏ ਫੈਸਲੇ ਨੂੰ ਮੰਨਣ ਲਈ ਵਚਨਬੱਧ ਹੋ ਸਕਦੇ ਸਨ । ਇਸਦਾ ਪਾਲਣ ਕਰਨ ਲਈ ਤਿਆਰ ਸਨ । ਜਿੰਨ੍ਹਾਂ ਜਿੰਨ੍ਹਾਂ ਨੂੰ ਬੁਲਾਇਆ ਸੀ ਉਹ ਸਾਰੇ ਹੀ ਆਏ ਹੋਏ ਸਨ । ਇਹ ਵੇਖ ਕੇ ਨਰਸਪਈਆ ਦੇ ਮਨ ਨੂੰ ਥੋੜ੍ਹੀ ਤੱਸਲੀ ਹੋਈ ਕਿ ਚਰਚਾ ਜ਼ਰੂਰ ਫ਼ਲਦਾਇਕ ਹੋਵੇਗੀ । ਸੁਖ ਦਾ ਸਾਹ ਲੈ ਕੇ ਉਹ ਆਪਣੇ ਆਸਣ ਤੇ ਬੈਠ ਗਏ ।

ਉਹ ਬੈਠੇ ਹੀ ਸਨ ਕਿ ਰਾਜਗੁਰੂ ਸ੍ਰੀ ਮੁਰਗਰਾਜੇਂਦਰ ਸੁਵਾਮੀ ਦੀ ਜੈ ਜੈਕਾਰ ਕਰਦਾ ਪਹਿਰੇਦਾਰ "ਜਗਤ ਗੁਰੂ ਸਵਾਮੀ ਦੀ ਜੈ ਹੋਵੇ, ਜਗਤ ਗੁਰੂ ਪਧਾਰ ਰਹੇ ਹਨ ।" ਇਹ ਅਵਾਜ਼ ਸੁਣਕੇ ਸਭਾ ਵਿੱਚ ਬੈਠੇ ਸਾਰੇ ਵਿਅਕਤੀ ਰਾਜਗੁਰੂ ਦੇ ਸਵਾਗਤ ਲਈ ਉਠਕੇ ਖਲੋ ਗਏ । ਉਹ ਅਜੇ ਖਲੋਤੇ ਹੀ ਸਨ ਕਿ ਉਸੇ ਵੇਲੇ ਸ੍ਰੀ ਅਲੱਮ ਪ੍ਰਭੂ ਦੇ ਸੁੰਨ ਸਿੰਘਾਂਸਣ ਤੇ ਬੈਠੇ ਚੇਨਾਮਲੱਾਦੁਰੀਆ ਰਾਜਘਰਾਣੇ ਦੇ ਰਾਜਗੁਰੂ ਸ੍ਰੀ ਸ੍ਰੀ ਦੇਸਕੇਂਦਰ ਮਹਾਂਸਵਾਮੀ—ਜਿਵੇਂ ਯੋਗ ਸ਼ਕਤੀ ਨੇ ਪੁਰਸ਼ ਰੂਪ ਧਾਰਨ ਕਰ ਲਿਆ ਹੋਵੇ, ਤਪੱਸਿਆ ਤੇ ਸਾਧਨਾਂ ਨੇ ਮਨੁੱਖ ਦਾ ਰੂਪ ਧਾਰ ਕਰ ਲਿਆ ਹੋਵੇ । ਚਕਰਧਾਰੀ ਰਾਜੇ ਨੇ ਭਗਵੇ ਕਪੜੇ ਪਾ ਲਏ ਹੋਣ । ਦੋ ਭਗਵੇ ਕਪੜਿਆਂ ਵਾਲੇ ਛੋਟੇ ਸਵਾਮੀ ਉਹਨਾਂ ਨੂੰ ਰਾਹ ਦਿਖਾ ਰਹੇ ਸਨ । ਭਗਵੇ ਰੰਗ ਦਾ ਪਰਨਾਂ ਉਸੇ ਰੰਗ ਦਾ ਚੋਲਾ ਤੇ ਧੋਤੀ, ਪੈਰੀਂ ਖੜਾਵਾਂ, ਹੱਥ ਵਿੱਚ ਰਾਜ ਚਿੰਨ੍ਹ ਵਾਲੀ ਸੋਨੇ ਦੀ ਸੋਟੀ ਫੜੀ ਉਹ ਬੜੀ ਗੰਭੀਰ ਮੁਦਰਾ ਵਿਚ ਅੰਦਰ ਵੜੇ । ਉਹਨਾਂ ਦੇ ਾਂਦੀ ਦੇ ਆਸਣ ਤੇ ਛੋਟੇ ਸਵਾਮੀਆਂ ਨੇ ਸ਼ੇਰ ਦੀ ਖੱਲ ਵਿਛਾਕੇ ਉੱਪਰ ਭਗਵਾ ਕਪੜਾ ਵਿਛਾ ਦਿੱਤਾ । ਜਗਤਗੁਰੂ ਨੇ ਖੜਾਵਾਂ ਲਾਹੀਆਂ ਤੇ ਆਸਨ ਤੇ ਸ਼ਸ਼ੋਭਿਤ ਹੋ ਗਏ । ਉਥੇ ਕੱਠੇ ਹੋਏ ਸਾਰਿਆਂ ਨੇ ਉਹਨਾਂ ਨੂੰ ਨਮਸਕਾਰ ਕੀਤੀ । ਸਵਾਮੀ ਜੀ ਨੇ ਹੱਥ ਚੁੱਕਕੇ ਸਭ ਨੂੰ ਅਸ਼ੀਰਵਾਦ ਦਿੱਤੀ ਤੇ ਬੜੀ ਮਿੱਠੀ ਅਵਾਜ਼ ਵਿੱਚ ਸਭ ਦੀ ਸੁਖ ਸਾਂਦ ਪੁੱਛੀ । "ਨਾਗਤੀ ਹੋਰੀਂ ਨਹੀਂ ਆਏ ?" ਨਾਗਤੀ ਦੇ ਆਸਣ ਵੱਲ ਵੇਖਦਿਆਂ ਉਹਨਾਂ ਪੁੱਛਿਆ ।

ਸਭਾ ਗ੍ਰਹਿ ਦੇ ਫਰਸ਼ ਤੇ ਈਰਾਨੀ ਕਾਲੀਨ ਵਿੱਛੇ ਹੋਏ ਸਨ । ਕਮਰਾ ਬਹੁਤ ਵੱਡਾ ਨਹੀਂ ਸੀ, ਤਦ ਵੀ ਕਾਫ਼ੀ ਸਾਰੇ ਬੰਦੇ ਬੈਠ ਸਕਦੇ ਸਨ । ਸਭਾ ਵਿੱਚ ਹੋ ਰਹੀ ਚਰਚਾ ਛੁਪ ਕੇ ਸੁਨਣ ਲਈ ਨਾਂ ਕੋਈ ਉਥੇ ਖੰਭਾ ਸੀ, ਨਾਂ ਖਿੜਕੀ ਨਾਂ ਪਰਦੇ, ਤੇ ਨਾਂ ਹੀ ਪਰਦਿਆਂ ਨੂੰ ਟੰਗਣ ਲਈ ਕੰਧਾਂ ਵਿੱਚ ਥਾਂ ਬਣਾਈ ਹੋਈ ਸੀ । ਇਕ ਬਾਹਰਲੇ ਪਾਸਿਓਂ ਅੰਦਰ ਆਉਣ ਲਈ ਤੇ ਇਕ ਮਹਿਲ ਵਲੋਂ ਅੰਦਰ ਆਉਣ ਲਈ ਦੋ ਹੀ ਦਰਵਾਜ਼ੇ ਸਨ । ਗੁਪਤ-ਸਭਾ ਗ੍ਰਹਿ ਦੇ ਵਿੱਚ ਦੋਵੇਂ ਪਾਸੇ ਰਖੇ ਸੁਖ ਆਸਣਾਂ ਦੇ ਦੋਨੋਂ ਪਾਸੇ ਸੋਨੇ ਚਾਂਦੀ ਦੀ ਜ਼ਰੀ ਦੀ ਕਢਾਈ ਵਾਲੇ ਤਕੀਏ ਰੱਖੇ ਸਨ । ਮੰਚ ਤੇ ਰਾਜਚਿੰਨ੍ਹ ਵਾਲਾ ਸਿੰਘਾਸਣ—ਇਸ ਦੇ ਨਾਲ ਹੀ ਰਾਜਗੁਰੂ ਦੇ ਬੈਠਣ ਲਈ ਚਾਂਦੀ ਦਾ ਸਿੰਘਾਸਣ ਸੀ । ਇਹ ਸੀ ਇਸ ਸਭਾਗ੍ਰਹਿ ਦੀ ਢੁਕਵੀਂ ਤੇ ਮਰਿਆਦਾ ਪੂਰਣ ਤਰਕੀਬ । ਅੱਜ ਰਾਜਸਿੰਘਾਸਣ ਦੇ ਨਾਲ ਇਕ ਹੋਰ ਗੌਰਵ ਭਰਿਆ ਆਸਣ ਵੀ ਸੀ, ਉਹ ਸੀ ਵੱਡੀ ਨਾਗਤੀ ਦਾ । ਬਹੁਤਾ ਉੱਚਾ ਨਹੀਂ ਸੀ, ਤਾਂ ਕਿ ਉੱਠਣ ਬੈਠਣ ਵਿੱਚ ਤਕਲੀਫ਼ ਨਾ ਹੋਵੇ, ਅਰਾਮ ਨਾਲ ਢੋਅ ਲਾ ਕੇ ਬੈਠਿਆ ਜਾ ਸਕਦਾ ਸੀ । ਪਿੱਠ ਪਿੱਛੇ ਬੜਾ ਕੂਲਾ ਸੁਖ-ਆਸਣ ਸੀ । ਉਸਦੇ ਉਪਰ ਇਕ ਛੋਟਾ ਜਿਹਾ ਰਾਜਚਿੰਨ੍ਹ । ਜਦੋਂ ਕਸਤੂਰੀ ਰੰਗਪਾਨਾਇਕ ਤਖ਼ਤ ਤੇ ਬੈਠੇ ਤਾਂ ਉਹਨਾਂ ਇਹੋ ਜਿਹੀਆਂ ਸਭਾਵਾਂ ਵਿੱਚ ਹਿੱਸਾ ਲੈਣ ਵਾਸਤੇ ਆਪਣੀ ਮਾਤਾ ਲਈ ਬਣਵਾਇਆ ਸੀ । ਦੰਦ ਖੰਡ ਦੀ ਮੀਨਾਕਾਰੀ ਵਾਲਾ, ਚਾਂਦੀ ਸੋਨੇ ਦੇ ਧਾਗਿਆਂ ਨਾਲ ਬਣਾਏ ਫੁੱਲਾਂ ਬੂਟਿਆਂ ਤੇ ਪੰਛੀਆਂ ਨਾਲ ਅਲੰਕਰਿਤ ਇਹ ਖ਼ਾਸ ਆਸਣ ਸੀ ।

ਅਜ—ਜਗਤਗੁਰੂ ਸਮੇਤ ਸਭ ਦੀਆਂ ਅੱਖਾਂ ਉਸ ਆਸਣ ਵੱਲ ਸਨ । ਦਰਬਾਰ-ਬਖਸ਼ੀ ਇਸ਼ਾਰਾ ਸਮਝਕੇ ਵੱਡੀਆਂ ਵੱਡੀਆਂ ਪੁਲਾਂਘਾ ਪੁੱਟਦਾ ਵੱਡੀ ਨਾਗਤੀ ਨੂੰ ਬੁਲਾਉਣ ਲਈ ਚਲਾ ਗਿਆ ।

## 3

"ਮੇਰਾ ਉਠਕੇ ਤਿਆਰ ਹੋਣ ਨੂੰ ਮਨ ਨਹੀਂ ਕਰਦਾ, ਮੈਂ ਇਵੇਂ ਹੀ ਚਲੀ ਜਾਵਾਂਗੀ ।" ਨਾਗਤੀ ਨੇ ਬੜੀ ਬੇਦਿਲੀ ਜਿਹੀ ਨਾਲ ਕਿਹਾ । "ਅੰਮਾਂ ਤੁਸੀਂ ਰਾਜਮਾਤਾ ਹੋ, ਮਨ ਭਾਵੇਂ ਕਿੰਨਾ ਹੀ ਦੁਖੀ ਕਿਉਂ ਨਾ ਹੋਵੇ, ਤੁਹਾਡਾ ਇਸ ਤਰ੍ਹਾਂ ਸਭਾ ਵਿੱਚ ਜਾਣਾ ਠੀਕ ਨਹੀਂ ।" ਹੋਨੱਵਾ ਦੀ ਗੱਲ ਉਹ ਟਾਲ ਨ ਸਕੀ । ਉਸਦੇ ਜ਼ੋਰ ਦੇਣ ਤੇ ਉਸ ਪੀਲੇ ਰੰਗ ਦੀ ਸਿਲਕ ਦੀ ਸਾੜ੍ਹੀ ਪਾ ਲਈ ਤੇ ਚਾਂਦੀ ਦੀਆਂ ਤਾਰਾਂ ਨਾਲ ਭਰੀ ਟੋਕਰੀ ਵਰਗੇ ਸਿਰ ਨੂੰ ਸੁਆਰ ਕੇ ਬਹਿ ਗਈ । ਜਿਉਂ ਹੀ ਦਰਬਾਰ ਬਖ਼ਸ਼ੀ ਦਾ ਸੁਨੇਹਾ ਹੋਨੱਵਾ ਨੇ ਆ ਕੇ ਦਿੱਤਾ, "ਅੰਮਾ ਸਭਾ ਵਿੱਚ ਸਾਰੇ ਆ ਗਏ ਹਨ ਤੇ ਤੁਹਾਨੂੰ ਉਡੀਕ ਰਹੇ ਹਨ" । ਝਟ ਹੀ ਪਲੰਘ ਦਾ ਸਹਾਰਾ ਲੈ ਕੇ ਉਠਕੇ ਨਾਗਤੀ

ਬੋਲੀ, "ਵੱਡਿਆਂ ਨੂੰ ਉਡੀਕ ਵਿੱਚ ਨਹੀਂ ਰੱਖਣਾ ਚਾਹੀਦਾ, ਲਿਆ ਮੇਰੀ ਸੋਟੀ ਫੜਾ।"

ਹੋਨੱਵਾ ਨੇ ਸੋਨੇ ਦੀ ਸੋਟੀ ਲਿਆ ਫੜਾਈ। ਇਸਦੀ ਮੁੱਠੀ ਤੇ ਦੰਦਖੰਡ ਦਾ ਮਗਰਮੱਛ ਬਣਿਆ ਹੋਇਆ ਸੀ।

"ਅੰਮਾ ਬਾਹਰ ਬੜੀ ਠੰਡ ਏ, ਸ਼ਾਲ ਲੈ ਕੇ ਜਾਓ"। ਹੋਨੱਵਾ ਝਟ ਸੰਦੂਕ ਖੋਲ੍ਹਕੇ ਸ਼ਾਲ ਕੱਢ ਲਿਆਈ ਤੇ ਉੱਬਵਾਨਾਗਤੀ ਨੂੰ ਉੱਤੇ ਲੈਣ ਲਈ ਦਿੱਤੀ।

ਨਾਗਤੀ ਸ਼ਾਲ ਵੱਲ ਵੇਖ ਕੇ ਬੋਲੀ, "ਇਹ ਸ਼ਾਲ"—

ਗੂਹੜੇ ਲਾਲ ਰੰਗ ਦੀ ਉੱਨੀ ਸ਼ਾਲ ਤੇ ਸੋਨੇ ਚਾਂਦੀ ਦੀਆਂ ਤਾਰਾਂ ਨਾਲ ਕਢਾਈ ਕੀਤੀ ਹੋਈ ਸੀ। ਕਿਨਾਰਿਆਂ ਤੇ ਲਾਲ ਕੀਮਤੀ ਮੋਤੀ ਲੱਗੇ ਹੋਏ ਸਨ ਤੇ ਦੋਵੇਂ ਸਿਰਿਆਂ ਤੇ ਬਰੀਕ ਬਰੀਕ ਮੋਤੀਆਂ ਦਾ ਜਾਲ ਬੁਣਿਆ ਹੋਇਆ ਸੀ। ਉਸ ਸ਼ਾਲ ਵਲ ਵੇਖਦਿਆਂ ਹੀ ਉੱਬਵਾਨਾਗਤੀ ਨੂੰ ਆਪਣੇ ਪਤੀ ਦੀ ਯਾਦ ਆ ਗਈ। ਇਹ ਸ਼ਾਲ ਵੱਡੇ ਮਦਕਰੀਨਾਇਕ ਨੂੰ ਸ਼ਿੰਗੇਰੀ ਦੇ ਸ੍ਰੀ ਸ਼ਾਰਦਾ ਪੀਠ ਦੇ ਜਗਤਗੁਰੂ ਨੇ ਦਿੱਤੀ ਸੀ। ਉਸ ਦਿਨ ਜਗਤਗੁਰੂ ਨੇ ਉਹਨਾਂ ਨੂੰ ਚੰਦਰਮੌਲੇਸ਼ਵਰ ਦਾ ਸਫਿ ਸੂਰ ਦਾ ਲਿੰਗ ਧਾਰਣ ਕਰਨ ਲਈ ਦਿੱਤਾ ਤੇ ਨਾਲ ਪੰਜ ਅੱਖਰੀ ਮੰਤ੍ਰ ਓ: ਨਮ: ਸ਼ਿਵ: ਤੇ ਨਾਲ ਦਿੱਤੀ ਇਹ ਸਾਲ। ਜਦੋਂ ਨਾਇਕ ਮਹਿਲ ਵਿੱਚ ਆਏ ਤਾਂ ਆਪਣੇ ਮੋਢਿਓਂ ਸ਼ਾਲ ਲਾਹਕੇ ਆਪਣੀ ਪਿਆਰੀ ਰਾਣੀ ਦੇ ਮੋਢਿਆਂ ਤੇ ਪਾ ਦਿੱਤੀ ਤੇ ਕਿਹਾ, "ਗੁਰੂ ਨੇ ਮੈਨੂੰ ਮੰਤਰ ਦਾ ਰਖਿਆ ਕਵੱਚ ਦਿੱਤਾ ਹੈ। ਉਹਨਾਂ ਦੀ ਬਖ਼ਸ਼ੀ ਸ਼ਾਲ ਤੇਰਾ ਰਖਿਆ ਕਵੱਚ ਬਣ ਜਾਵੇਗੀ। ਸ਼ਾਲ ਲਪੇਟੀ ਖੁਸ਼ੀ ਵਿੱਚ ਫੁੱਲੀ ਨਾਂ ਸਮਾਂਦੀ, ਮੁਸਕਰਾਂਦੀ ਉੱਬਵਾਨਾਗਤੀ ਨੂੰ ਵੇਖ ਵੇਖ ਰਾਜਾ ਵੀ ਖੁਸ਼ ਹੋ ਰਿਹਾ ਸੀ।

ਅਜਿਹੇ ਪਤੀ ਦੇ ਟੁਰ ਜਾਣ ਮਗਰੋਂ ਮਤੀਆਂ ਦੀ ਝਾਲਰ ਉਸਨੂੰ ਕੰਡਿਆਂ ਵਾਂਗ ਚੁੱਭਣ ਲੱਗ ਪਈ। ਉਸ ਸ਼ਾਲ ਲੈਣੀ ਛੱਡ ਦਿੱਤੀ। ਇਕ ਅੱਧੀ ਵਾਰੀ ਪੁੱਤਰ ਦੀ ਖੁਸ਼ੀ ਵਾਸਤੇ ਲਈ। ਉਸ ਤੋਂ ਮਗਰੋਂ ਸ਼ਾਲ ਵਲੇਟਕੇ ਸੰਦੂਕ ਵਿੱਚ ਰੱਖ ਦਿੱਤੀ। ਹੁਣ ਉਹ ਪਤੀ ਵੀ ਨਹੀਂ ਸੀ ਰਿਹਾ ਤੇ ਪੁੱਤਰ ਵੀ ਨਹੀਂ ਸੀ ਰਿਹਾ—ਰਹਿ ਗਈ ਸੀ ਇਹ ਸ਼ਾਲ—ਹੁਣ ਉਹ ਕਾਹਦੇ ਲਈ ਲਵੇ—ਇਸ ਸ਼ਾਲ ਨੂੰ ਵੇਖਕੇ ਕਿਸ ਖੁਸ਼ ਹੋਣਾ ਸੀ।

ਸੋਚਕੇ ਉਸਦੀਆਂ ਅੱਖਾਂ ਭਰ ਆਈਆਂ।

"ਇਹ ਨਹੀਂ ਹੋਰ ਕੋਈ ਦੇਹ"। ਉਸ ਹੋਨੱਵਾ ਨੂੰ ਆਖਿਆ।

"ਅੰਮਾਂ, ਗੁਰੂ ਦੀ ਬਖ਼ਸ਼ੀ, ਸ਼ਾਲ ਨੂੰ ਲੈਂਦੀ ਨਹੀਂ, ਪਈ ਪਈ ਨੂੰ ਕੀੜੇ ਖਾ ਜਾਣਗੇ। ਅਜਿਹੇ ਔਖੇ ਵੇਲੇ ਨਾਂ ਲਈ ਤਾਂ ਫਿਰ ਕਦੋਂ ਲੈਣੀ ਏ। ਗੁਰੂ ਦਾ ਮਿਹਰ ਭਰਿਆ ਹੱਥ ਤੇਰੇ ਤੇ ਰਹੇਗਾ।"

"ਤੂੰ ਠੀਕ ਕਹਿਣੀ ਏਂ, ਹੁਣ ਇਸਦੀ ਬਖਸ਼ਿਸ ਕਰਨ ਵਾਲੇ ਗੁਰੂ ਤੇ ਇਸਨੂੰ ਦੇਣ ਵਾਲੇ ਮੇਰੇ ਪਤੀ ਨੇ ਹੀ ਮੈਨੂੰ ਰਾਹ ਦਿਖਾਉਣਾ ਹੈ।" ਨਾਗਤੀ ਨੇ ਇਹ ਗਲ ਕਹਿ ਕੇ ਉਸ ਭਾਰੀ ਸ਼ਾਲ ਦੀ ਬੁੱਕਲ ਮਾਰ ਲਈ। ਇਕ ਹੱਥ ਵਿੱਚ ਸੋਟੀ ਫੜ

ਲਈ ਤੇ ਦੂਜਾ ਹੱਥ ਹੋਨੱਵਾ ਦੇ ਮੋਢੇ ਤੇ ਰੱਖਕੇ ਸਭਾ ਵਿੱਚ ਜਾਣ ਤੋਂ ਪਹਿਲਾਂ ਆਪਣੇ ਪਤੀ ਦੀ ਤਸਵੀਰ ਨੂੰ ਨਮਸਕਾਰ ਕਰਨ ਲਈ ਤੁਰ ਪਈ ।

ਵੱਡੇ ਮਦਕਰੀਨ ਨਾਇਕ ਦੇ ਸਮੇਂ ਮੈਸੂਰ ਤੋਂ ਇਕ ਚਿੱਤਰਕਾਰ ਆਇਆ ਤੇ ਉਸਨੇ ਸ਼ੀਸ਼ੇ ਤੇ ਉਹਨਾਂ ਦਾ ਚਿੱਤਰ ਬਣਾਇਆ ਸੀ ।

ਲਾਲ ਰੇਸ਼ਮ ਉੱਤੇ ਜਰੀ ਦੀਆਂ ਬੂਟੀਆਂ, ਚੌੜਾ ਜਰੀਦਾਰ ਕਿਨਾਰਾ, ਉੱਤੇ ਮੋਤੀਆਂ ਦੀ ਕਲਗੀ ਵਾਲੀ ਸਠ ਹੱਥ ਦੀ ਪਗੜੀ ਨੂੰ ਸਿਰ ਤੇ ਮੁਕਟ ਵਾਂਗ ਸਜਾਇਆ—ਕਿਹਾ ਸ਼ਾਨਦਾਰ ਰੂਪ । ਉਸਦੇ ਨਾਂ ਵਾਂਗ ਉਸਦਾ ਸਭ ਕੁੱਝ ਹੀ ਵੱਡਾ ਸੀ—ਗੋਲ ਮੂੰਹ ਤੇ ਚੌੜਾ ਮੱਥਾ, ਫੁੱਲੀਆਂ ਹੋਈਆਂ ਨਾਸਾਂ ਵਾਲਾ ਵੱਡਾ ਸਾਰਾ ਨੱਕ, ਭਰੀਆਂ ਹੋਈਆਂ ਗਲ੍ਹਾਂ, ਭਰਵੇਂ ਭਰਵੱਟਿਆਂ ਦੇ ਥੱਲੇ ਲਿਸ਼ਕਦੀਆਂ ਦੋ ਵੱਡੀਆਂ ਵੱਡੀਆਂ ਅੱਖਾਂ । ਵੱਡੇ ਵੱਡੇ ਕੰਨਾਂ ਵਿੱਚ ਕੀਮਤੀ ਪੱਥਰਾਂ ਦੇ ਵਾਲੇ-ਵਿਸ਼ਾਲ ਚੌੜਾ ਮੱਥਾ, ਉਸਦੇ ਉਪਰ ਚੰਦਨ ਦਾ ਟਿੱਕਾ, ਭਰਵੱਟਿਆਂ ਦੇ ਵਿਚਕਾਰ ਵਿਭੂਤੀ ਤੇ ਉਸਦੇ ਉਪਰ ਦੇਵੀ ਦੇ ਭੰਡਾਰ ਦੀ ਹਲਦੀ ਦਾ ਟਿੱਕਾ—ਭਰੀਆਂ ਹੋਈਆਂ ਗਲ੍ਹਾਂ ਤੇ ਖਿਲਰੀਆਂ ਕੰਢੀਆਂ ਮੁੱਛਾਂ, ਲੰਬੀਆਂ ਯੋਧੇ ਦੀਆਂ ਭੁਜਾਵਾਂ, ਉਸ ਵਰਗੀਆਂ ਦੋ ਇਸਤਰੀਆਂ ਉਹਨਾਂ ਤੇ ਸਿਰ ਰੱਖਕੇ ਸੌਂ ਸਕਦੀਆਂ ਸਨ—ਚੌੜੀ ਛਾਤੀ—ਮੋਢੇ ਤੇ ਅੰਗਵੱਸਤਰ—ਧੌਣ ਦੁਆਲੇ ਵੱਡੇ ਮੁੰਗਿਆਂ ਦਾ ਦੋ ਲੜੀਆਂ ਹਾਰ—ਮੁੱਛਾਂ ਚਿੱਟੀਆਂ ਹੋ ਜਾਣ ਦੀ ਉਮਰੇ ਵੀ ਵੇਖਣ ਵਾਲੀਆਂ ਇਸਤਰੀਆਂ ਵਿੱਚ ਚੁੰਮਣ ਦੇਣ ਦੀ ਲਾਲਸਾ ਭਰ ਦੇਣ ਵਾਲਾ ਮੋਹਕ ਅਕਾਰ । ਚਿੱਤਰਕਾਰ ਚਿੱਤਰ ਮੁਕਾ ਕੇ ਉਸਦਾ ਚੰਦਨ ਦੀ ਲਕੜੀ ਦਾ ਚੌਖਟਾ ਬਣਾਕੇ ਲਿਆਇਆ ਤਾਂ ਨਾਇਕ ਉਸਨੂੰ ਆਮ ਦਰਬਾਰ ਵਿੱਚ ਟੰਗਣ ਲਈ ਸੋਚਣ ਲੱਗੇ । ਨਾਇਕ ਵਾਂਗ ਉੱਬਵਾਨਾਗਤੀ ਦਾ ਵੀ ਇਸ ਚਿੱਤਰ ਨੇ ਮਨ ਮੋਹ ਲਿਆ ਸੀ । ਉਹ ਨਹੀਂ ਸੀ ਚਾਹੁੰਦੀ ਕਿ ਚਿੱਤਰ ਦਰਬਾਰ ਹਾਲ ਵਿੱਚ ਜਾਵੇ । ਮੂੰਹ ਖੋਲ੍ਹ ਕੇ ਇਹ ਗੱਲ ਕਹਿਣੋਂ ਵੀ ਝਿਜਕਦੀ ਸੀ । ਪਰ ਉਸਨੂੰ ਇਹ ਵੀ ਡਰ ਸੀ ਕਿ ਕੁੱਝ ਨਾਂ ਬੋਲੀ ਤਾਂ ਇਹ ਚਿੱਤਰ ਦਰਬਾਰ ਹਾਲ ਵਿੱਚ ਟੰਗ ਦਿੱਤਾ ਜਾਵੇਗਾ ।

"ਇਸਨੂੰ ਆਪਣੇ ਕਮਰੇ ਵਿੱਚ ਹੀ ਰਹਿਣ ਦਿਓ ।" ਨਾਗਤੀ ਨੇ ਬੜੀ ਹਲੀਮੀ ਨਾਲ ਕਿਹਾ ।

"ਉਥੇ ਤੇ ਮੈਂ ਹਾਂ, ਮੇਰੇ ਚਿੱਤਰ ਦੀ ਕੀ ਲੋੜ ਏ ?" ਮਖ਼ੌਲ ਕਰਦਿਆਂ ਨਾਇਕ ਨੇ ਕਿਹਾ ।

"ਜਦੋਂ ਤੁਸੀਂ ਉਥੇ ਹੋਵੋਗੇ, ਉਦੋਂ ਤੁਹਾਡੀ ਤੇ ਜਦੋਂ ਤੁਸੀਂ ਬਾਹਰ ਗਏ ਹੋਵੋਗੇ ਉਦੋਂ ਤੁਹਾਡੀ ਤਸਵੀਰ ਮੇਰੀ ਪੂਜਾ ਦੇ ਕੰਮ ਆਏਗੀ ।"

"ਤਸਵੀਰ ਦੀ ਪੂਜਾ ਕਰਨ ਦਾ ਖਿਆਲ ਹੈ, ਮੇਰੀ ਪੂਜਾ ਕਰਨ ਦਾ ਚਿੱਤ-ਚੇਤਾ ਵੀ ਨਹੀਂ—ਉਹ ਕਿਸ ਤਰ੍ਹਾਂ ਕਰਦੇ ਹੋ, ਦਿਖਾਓਗੇ ।"

ਨਾਇਕ ਦੀ ਗੱਲ ਸੁਣਕੇ ਨਾਗਤੀ ਦਾ ਮੂੰਹ ਲਾਲ ਸੁਰਖ਼ ਹੋ ਗਿਆ ।

"ਸਭ ਕੁੱਝ ਜਾਣਦਿਆਂ ਹੋਇਆਂ ਅਨਜਾਣ ਬਣ ਕੇ ਮੇਰੇ ਨਾਲ ਛੇੜਖਾਨੀ ਕਰਦੇ

ਹੋ । ਜੇ ਮੇਰੀ ਗੱਲ ਠੀਕ ਨਹੀਂ ਲੱਗਦੀ ਤਾਂ ਤਸਵੀਰ ਆਮ ਦਰਬਾਰ ਵਿਚ ਭੇਜ ਦਿਓ ।"

ਨਾਗਤੀ ਨੇ ਝੂਠਾ ਮੂਠਾ ਗੁੱਸਾ ਵਿਖਾਉਂਦਿਆਂ ਕਿਹਾ । ਜਿੰਨਾ ਚਿਰ ਜੀਵੇ ਕਦੀ ਕਿਸੇ ਗੱਲ ਨੂੰ ਨਾਂਹ ਨਾਂ ਕੀਤੀ ।

"ਦੱਸ ਕਿਥੇ ਲਾਉਣੀ ਏ, ਤੇਰੇ ਸਿਰ ਉਪਰ ਕਿ ਪੈਰਾਂ ਵੱਲ ।" ਹੱਸਦਿਆਂ ਕਹਿ ਕੇ ਆਪੇ ਹੀ ਠੀਕ ਥਾਂ ਵੇਖਕੇ ਤਸਵੀਰ ਟੰਗ ਦਿੱਤੀ । ਉਸ ਦਿਨ ਦੀ ਗੱਲ ਯਾਦ ਕਰਕੇ ਕਿੰਨੀ ਵਾਰੀ ਮਨ ਹੀ ਮਨ ਖੁਸ਼ ਹੁੰਦੀ ਰਹੀ ਸੀ ਉੱਬਵਾਨਾਗਤੀ ।

ਹੁਣ— ਉਹੀ ਯਾਂਦਾ ਹੰਝੂਆਂ ਦੀ ਸੁਗਾਤ ਦੇ ਜਾਂਦੀਆਂ ਸਨ ।

ਵਿਧੀ ਦੀ ਵਚਿੱਤਰ ਖੇਡ ਹੈ—ਕਿਸੇ ਵੇਲੇ ਇਹ ਸਾਰੀਆਂ ਗੱਲਾਂ ਸੁਖ ਦਾ ਸਾਧਨ ਸਨ—ਅੱਜ ਦੁੱਖ ਦਾ ਕਾਰਨ ਬਣ ਗਈਆਂ ਹਨ । ਬਹੁਤੀ ਲੰਮੀ ਉਮਰ ਹੋਵੇ ਤਾਂ ਯਾਦਾਂ ਦੁਖ ਹੀ ਦਿੰਦੀਆਂ ਹਨ । ਤਖ਼ਤੇ ਤੇ ਲਿਖਿਆ ਮਿਟਾਇਆ ਜਾ ਸਕਦਾ ਹੈ ਉਸੇ ਤਰ੍ਹਾਂ ਜੇ ਮਨ ਤੇ ਲਿਖਿਆ ਵੀ ਮਿਟਾਇਆ ਜਾ ਸਕਦਾ ਹੁੰਦਾ ਤਾਂ ਜੀਵਨ ਕਿੰਨਾ ਸੁਖਮਈ ਹੁੰਦਾ । ਬ੍ਰਹਮਾ ਨੇ ਮਨੁੱਖ ਨੂੰ ਐਨਾਂ ਕੁੱਝ ਦਿੱਤਾ ਪਰ ਭੁਲਾ ਸਕਣ ਦੀ ਸ਼ਕਤੀ ਨਹੀਂ ਦਿੱਤੀ । ਇਹ ਸਭ ਸੋਚਦੀ ਨੇ ਨਾਇਕ ਦੀ ਤਸਵੀਰ ਨੂੰ ਮੱਥਾ ਟੇਕਿਆ । ਤਸਵੀਰ ਦੇ ਥੱਲੇ ਰੱਖੀ ਡੱਬੀ ਵਿਚੋਂ ਦੇਵੀ ਮਾਤਾ ਦਾ ਹਲਦੀ ਦਾ ਪ੍ਰਸ਼ਾਦ ਕੱਢਿਆ ਤੇ ਭਰਵੱਟਿਆਂ ਵਿਚਕਾਰ ਲਾ ਲਿਆ । ਉਹ ਲਾਉਂਦਿਆਂ ਹੀ ਉਸਨੂੰ ਲੱਗਾ ਜਿਵੇਂ ਉਸ ਤੇ ਕਿਸੇ ਨੇ ਕੋਈ ਟੂਣਾ ਕਰ ਦਿੱਤਾ ਹੋਵੇ ।

"ਤੁਹਾਡੇ ਇਥੇ ਹੁੰਦਿਆਂ, ਮੈਨੂੰ ਜੋ ਕੁੱਝ ਕਰਨਾ ਚਾਹੀਦਾ ਸੀ, ਜੋ ਗੱਲ ਕਹਿਨੀ ਚਾਹੀਦੀ ਸੀ, ਡਰਦਿਆਂ ਉਸ ਸਭ ਵਲੋਂ ਮੂੰਹ ਮੋੜ ਮੈਂ ਤਿੰਨ ਦਿਨ ਪਈ ਰਹੀ । ਬੜੀ ਭਾਰੀ ਗਲਤੀ ਕੀਤੀ ।"

ਆਪਣੇ ਆਪਨੂੰ ਕਹਿੰਦਿਆਂ ਉਸ ਨਾਇਕ ਦੀ ਤਸਵੀਰ ਸਾਹਮਣੇ ਪਏ ਦੋ ਰੰਗਾਂ ਦੇ ਗੁਲਾਬ ਦੇ ਫੁੱਲ ਚੁੱਕੇ ਤੇ ਉਹਨਾਂ ਨੂੰ ਦੋਵਾਂ ਹੱਥਾਂ ਦੇ ਮੀਟੇ ਬੁੱਕ ਵਿੱਚ ਹਿਲਾ ਕੇ ਕਿਹਾ, 'ਕੌਣ ਹੋਣਾ ਚਾਹੀਦਾ ਹੈ, ਤੁਸੀਂ ਦੱਸੋ ।' ਕਹਿਕੇ ਉਸ ਫੁੱਲ ਤਸਵੀਰ ਦੇ ਅੱਗੇ ਰੱਖ ਦਿੱਤੇ ।

"ਹੋਨੱਵਾ ਪ੍ਰਭੂ ਦਾ ਧਿਆਨ ਧਰ, ਤੇ ਨਾਇਕ ਹੋਰਾਂ ਦੀ ਤਸਵੀਰ ਵਲ ਵੇਖਦਿਆਂ ਇਕ ਫੁਲ ਚੁੱਕ," ਨਾਗਤੀ ਨੇ ਕਿਹਾ । ਹੋਨੱਵਾ ਨੂੰ ਨਾਗਤੀ ਦੇ ਅਜੀਬ ਤੌਰ ਤਰੀਕਿਆਂ ਤੇ ਅਜੀਬ ਜਿਹੀ ਗੱਲ ਦੀ ਕੋਈ ਸਮਝ ਨਾਂ ਆਈ । ਉਸ ਮਨ ਹੀ ਮਨ ਦੇਵੀ ਮਾਂ ਅੱਗੇ ਪ੍ਰਾਥਨਾ ਕੀਤੀ ਤੇ ਉੱਬਵਾ ਦੀ ਸੁਖ ਮੰਗੀ । ਪ੍ਰਾਥਨਾ ਕਰਦਿਆਂ ਉਸ ਇਕ ਫੁੱਲ ਚੁੱਕ ਲਿਆ ਤੇ ਨਾਗਤੀ ਦੇ ਹੱਥ ਫੜਾ ਦਿੱਤਾ ।

ਨਾਗਤੀ ਗੁਲਾਬੀ ਰੰਗ ਦਾ ਫੁਲ ਵੇਖਕੇ ਬੋਲੀ—ਮੈਂ ਜੋ ਮਨ ਵਿੱਚ ਧਾਰਿਆ ਸੀ, ਉਹ ਤੁਹਾਨੂੰ ਵੀ ਮਨਜ਼ੂਰ ਹੈ । ਹੁਣ ਮੇਰਾ ਕੰਮ ਸੌਖਾ ਹੋ ਗਿਐ ।' ਮਨ ਹੀ ਮਨ ਨਾਗਤੀ ਨੇ ਕਿਹਾ । ਇਕ ਨਵੇਂ ਉਤਸ਼ਾਹ ਨਾਲ ਉਸ ਆਪਣੀ ਸੋਟੀ ਫੜੀ ਤੇ ਗੁਪਤ-ਵਿਚਾਰ ਸਭਾ-ਗ੍ਰਹਿ ਵਲ ਤੁਰ ਪਈ । ਹੁਣ ਉਸ ਹੋਨੱਵਾ ਨੂੰ ਮੋਢੇ ਦਾ ਸਹਾਰਾ ਦੇਣ

ਲਈ ਵੀ ਨਾਂ ਆਖਿਆ । "ਚਲ ਮੇਰੇ ਨਾਲ ਚਲ" ਕਹਿ ਕੇ ਉਸ ਅੱਗੇ ਅੱਗੇ ਤੁਰਨਾਂ ਸ਼ੁਰੂ ਕਰ ਦਿੱਤਾ ।

ਹੋਨੱਵਾ ਨੇ ਜਿਵੇਂ ਕੋਈ ਅਚੰਭਾ ਵੇਖਿਆ ਹੋਵੇ । ਹੈਰਾਨ ਹੋਈ ਨਾਗਤੀ ਦੇ ਪਿੱਛੇ ਪਿੱਛੇ ਤੁਰ ਪਈ ।

## 4

ਹੋਨੱਵਾ ਨੂੰ ਨਾਲ ਲੈ ਕੇ ਜਿਉਂ ਹੀ ਨਾਗਤੀ ਨੇ ਸਭਾ-ਗ੍ਰਹਿ ਵਿੱਚ ਪ੍ਰਵੇਸ਼ ਕੀਤਾ, ਰਾਜਗੁਰੂ ਤੋਂ ਸਿਵਾ ਬਾਕੀ ਸਭ ਉਠਕੇ ਖਲੋ ਗਏ ਤੇ ਉਹਨਾਂ ਨੇ ਝੁੱਕਕੇ ਨਾਗਤੀ ਨੂੰ ਪ੍ਰਣਾਮ ਕੀਤਾ । ਉਹਨਾਂ ਸਾਰਿਆਂ ਨੂੰ ਨਮਸਕਾਰ ਕਰਕੇ ਨਾਗਤੀ ਰਾਜਗੁਰੂ ਦੇ ਆਸਣ ਕੋਲ ਆਈ ।

"ਖੇਚਲ ਨਾ ਕਰੋ, ਖਲੋਤਿਆਂ ਹੀ ਨਮਸਕਾਰ ਕਰ ਦਿਓ, ਸ਼ਿਵ ਦੀ ਮਿਹਰ ਹੋਵੇਗੀ ।"

ਗੁਰੂ ਜੀ ਦੀ ਗੱਲ ਨਾਗਤੀ ਨੇ ਸੁਣ ਲਈ । ਪਰ ਉਸ ਸੋਟੀ ਹੋਨੱਵਾ ਦੇ ਹੱਥ ਫੜਾਈ ਤੇ ਆਪ ਗੁਰੂ ਦੀਆਂ ਖੜਾਵਾਂ ਨੂੰ ਮੱਥਾ ਟੇਕਿਆ । ਖੜਾਵਾਂ ਨੂੰ ਲਾਏ ਹੱਥ ਅੱਖਾਂ ਤੇ ਫੇਰੇ । ਫਿਰ ਹੋਨੱਵਾ ਕੋਲੋਂ ਸੋਟੀ ਲੈ ਕੇ ਆਪਣੇ ਆਸਣ ਤੇ ਆ ਕੇ ਬੈਠ ਗਈ ।

ਉਸ ਦਿਨ ਦੀ ਸਭਾ ਵਿੱਚ ਹੋਣ ਵਾਲੀ ਚਰਚਾ ਦਾ ਵਿਸ਼ਾ ਹੋਨੱਵਾ ਨੂੰ ਪਤਾ ਸੀ, ਸੋ ਉਹ ਉਥੋਂ ਬਾਹਰ ਆਉਣ ਲੱਗੀ ਤਾਂ ਸਭਾ ਵੱਲ ਵੇਖਕੇ ਨਾਗਤੀ ਬੋਲੀ, "ਮੇਰੀ ਹੋਨੱਵਾ ਤੇ ਕੋਈ ਸ਼ਕ ਨਾ ਕਰੇ । ਹੁਣ ਸਿਰਫ਼ ਜ਼ਬਾਨ ਹੀ ਮੇਰੀ ਆਪਣੀ ਏ, ਹੋਨੱਵਾ ਮੇਰੀਆਂ ਅੱਖਾਂ ਤੇ ਕੰਨ ਏ ।" ਹੁਕਮ ਦੇਣ ਦੇ ਲਹਿਜੇ ਵਿੱਚ ਬੋਲੀ, "ਹੁਣ ਅਗਲੀ ਕਾਰਵਾਈ ਸੁਰੂ ਕੀਤੀ ਜਾਏ ।"

ਨਾਗਤੀ ਦੀ ਗੱਲ ਸੁਣ ਹੋਨੱਵਾ ਉਸਦੀ ਸੋਟੀ ਫੜ ਉਸਦੀ ਪਿੱਠ ਪਿੱਛੇ ਖਲੋ ਗਈ ।

"ਤੁਹਾਡਾ ਹੁਕਮ ਸਾਡੇ ਸਿਰ ਮੱਥੇ ਤੇ" ਸਾਰਿਆਂ ਵਲੋਂ ਕਹਿਕੇ ਪ੍ਰਧਾਨਮੰਤਰੀ ਨਾਰਸਪਈਆਂ ਦਰਬਾਰ ਬਖ਼ਸ਼ੀ ਨੂੰ ਕਹਿਣ ਲਗੇ, "ਦੋਵੇਂ ਪਾਸਿਆਂ ਦੇ ਦਰਵਾਜ਼ੇ ਬੰਦ ਕਰਕੇ ਬਾਹਰ ਬੂਹਿਆਂ ਅੱਗੇ ਨੰਗੀਆਂ ਤਲਵਾਰਾਂ ਵਾਲੇ ਪਹਿਰੇਦਾਰ ਖੜੇ ਕਰ ਦਿਓ । ਤੁਸੀਂ ਵੀ ਬਾਹਰ ਖਲੋਵੋ । ਸਭਾ ਵਿੱਚ ਹੋਈ ਕੋਈ ਵੀ ਗਲ ਸਭਾ ਵਿੱਚ ਕੱਠੇ ਹੋਇਆਂ ਤੋਂ ਸਿਵਾ ਕਿਸੇ ਦੇ ਕੰਨੀਂ ਨਾਂ ਪਵੇ । ਜੇ ਕਿਸੇ ਨੇ ਸੁਣ ਲਈ ਤਾਂ ਦੱਸਣ ਵਾਲੀ ਜੀਭ ਤੇ ਸੁਨਣ ਵਾਲੇ ਕੰਨ ਦੋਵੇਂ ਤਲਵਾਰ ਦੀ ਭੇਟ ਚੜ੍ਹਾ ਦਿੱਤੇ ਜਾਣਗੇ । ਇਸ ਲਈ ਸਾਵਧਾਨ ਰਹਿਣਾ ।"

ਉਹਨਾਂ ਨੇ ਇਹ ਗੱਲ ਬੜੀ ਹੌਲੀ ਜਿਹੀ ਤੇ ਬੜੇ ਮਿੱਠੇ ਢੰਗ ਨਾਲ ਕਹੀ ਸੀ। ਪਰ ਉਸਦੀ ਧਾਰ ਸਾਣ ਚੜ੍ਹਾਈ ਤਲਵਾਰ ਦੀ ਧਾਰ ਵਰਗੀ ਸੀ।

ਉਸ ਹੁਕਮ ਨੂੰ ਸੁਣਕੇ ਦਰਬਾਰ ਬਖ਼ਸ਼ੀ ਨੇ ਸਭਾ ਨੂੰ ਨਮਸਕਾਰ ਕੀਤੀ ਤੇ ਸਭਾ ਤੋਂ ਬਾਹਰ ਆ ਗਿਆ। ਪ੍ਰਧਾਨਮੰਤਰੀ ਨੇ ਆਪ ਉੱਠਕੇ ਪੱਕੀ ਕੀਤੀ ਕਿ ਦੋਵੇਂ ਦਰਵਾਜ਼ੇ ਬੰਦ ਸਨ ਕਿ ਨਹੀਂ; ਤੇ ਫਿਰ ਆਪਣੇ ਆਸਣ ਤੇ ਆ ਕੇ ਬਹਿ ਗਏ।

"ਹੁਣ ਅਗਲੀ ਗੱਲ ਕੀਤੀ ਜਾਏ।" ਨਰਸਪਈਆ ਨੇ ਕਿਹਾ।

ਉਸ ਦਿਨ ਦੀ ਸਭਾ ਦਾ ਵਿਸਾ ਸਭ ਨੂੰ ਪਤਾ ਸੀ। ਸਭਾ ਵਿੱਚ ਆਉਣ ਤੋਂ ਪਹਿਲਾਂ ਸਾਰੇ ਹੀ ਆਪੋ ਆਪਣੇ ਮਨ ਵਿੱਚ ਕਈ ਉਧੇੜ-ਬੁਣ ਕਰਕੇ ਆਏ ਸਨ। ਸੰਤਾਨਹੀਨ ਕਸਤੂਰੀ ਰੰਗਾਪਨਾਇਕ ਦੀ ਮੌਤ ਨਾਲ ਖਾਲੀ ਹੋਏ ਤਖ਼ਤ ਤੇ ਕਿਸਨੂੰ ਬਿਠਾਇਆ ਜਾਵੇ। ਇਸ ਬਾਰੇ ਉਹ ਕਈ ਪਹਿਲੂਆਂ ਤੋਂ ਵਿਚਾਰ ਕਰਦੇ ਰਹੇ ਸਨ। ਪਰ ਉਹਨਾ ਨੂੰ ਇਹ ਵੀ ਅਹਿਸਾਸ ਸੀ ਕਿ ਸਭਾ ਵਿੱਚ 'ਕੱਠੇ ਹੋਏ ਵਡੇਰਿਆ ਦੇ ਸਾਹਮਣੇ ਉਹਨਾਂ ਦੀ ਗੱਲ ਕਿੱਥੇ ਚਲਣੀ ਸੀ ਤੇ ਜੇ ਚਰਚਾ ਸ਼ੁਰੂ ਹੋਈ ਤੇ ਗੱਲ 'ਇਹ ਨਹੀ, ਐਹ ਹੋਵੇ' ਤੇ ਆ ਗਈ ਤਾ ਉਹ ਕਿਸਦਾ ਪੱਖ ਲੈਣ। ਇਹ ਸਾਰੀਆ ਗਿਣਤੀਆ ਵੀ ਉਹ ਕਰਕੇ ਆਏ ਸਨ। ਭਾਵੇਂ ਚਰਚਾ ਦੇ ਵਿਸੇ ਤੋ ਸਾਰੇ ਜਾਣੂ ਸਨ। ਅੱਗੇ ਵੱਧ ਕੇ ਗੱਲਬਾਤ ਸੁਰੂ ਕਰਨ ਦੀ ਹਿੰਮਤ ਕਿਸੇ ਦੀ ਨਹੀਂ ਸੀ ਪੈ ਰਹੀ। ਸਾਰੇ ਇਕ ਦੂਜੇ ਦਾ ਮੂੰਹ ਵੇਖ ਰਹੇ ਸਨ, ਕਿ ਕੋਈ ਹੋਰ ਗੱਲ ਸੁਰੂ ਕਰੇ। ਨਰਸਪਈਆ ਨੇ ਨਾਗਤੀ ਦੇ ਹੁਕਮ ਤੇ ਇਹ ਸਭਾ ਬੁਲਾਈ ਸੀ। ਸਾਰਿਆਂ ਨੂੰ ਇਕ ਦੂਜੇ ਦੇ ਮੂੰਹ ਵੱਲ ਵੇਖਦਿਆਂ ਵੇਖਕੇ ਉਹ ਵਿਅਰਥ ਸੰਪਰਦਾਇ, ਹਲੀਮੀ ਤੇ ਮੂੰਹ ਰਖਣੀ ਵਿੱਚ ਸਮਾਂ ਗੁਆਉਣ ਦੀ ਥਾਂ, ਅੱਗੇ ਵਧੇ ਤੇ ਉੱਠਕੇ ਖਲੋ ਗਏ।

"ਇਸ ਰਾਜ ਦੇ ਪ੍ਰਧਾਨਮੰਤਰੀ ਹੋਣ ਦੇ ਨਾਤੇ, ਤੇ ਵੱਡੀ ਨਾਗਤੀ ਜੀ ਦੇ ਹੁਕਮ ਅਨੁਸਾਰ ਅੱਜ ਦੀ ਸਭਾ ਬੁਲਾਈ ਗਈ ਹੈ। ਇਥੇ ਅੱਜ ਵੱਡੇ ਛੋਟੇ ਸਾਰੇ ਜਮ੍ਹਾ ਹੋਏ ਹਨ। ਪਰ ਜਿਥੋਂ ਤਕ ਸਿੰਘਾਸਣ ਪ੍ਰਤੀ ਨਿਸ਼ਠਾ ਦਾ ਸੁਆਲ ਹੈ, ਅਸੀਂ ਸਾਰੇ ਬਰਾਬਰ ਹਾ, ਇਕ ਮੱਤ ਹਾਂ। ਅੱਜ ਦੀ ਗੱਲ ਬਾਤ ਵਿੱਚ ਕੌਣ ਪਹਿਲਾਂ ਬੋਲੇਗਾ ਤੇ ਕੌਣ ਪਿਛੋਂ, ਇਸ ਵਿੱਚ ਕੋਈ ਭੁੱਲ ਚੁੱਕ ਨਹੀਂ ਸਮਝੀ ਜਾਏਗੀ। ਕੋਈ ਵੀ ਗੱਲ ਸੁਰੂ ਕਰ ਸਕਦਾ ਹੈ।" ਉਹਨਾਂ ਚਰਚਾ ਦੀ ਭੂਮਿਕਾ ਬੰਨ੍ਹਦਿਆਂ ਕਿਹਾ।

"ਕੋਈ ਵੀ ਪਹਿਲ ਕਰ ਲਵੇ, ਗੱਲ ਤਦ ਹੀ ਸਿਰੇ ਚੜ੍ਹੇਗੀ ਜੇ ਵੱਡੀ ਨਾਗਤੀ ਜੀ ਦੀ ਸਹਿਮਤੀ ਹੋਵੇਗੀ। ਉਹ ਸਾਡੇ ਤੇ ਵਿਸ਼ਵਾਸ ਕਰਕੇ, ਆਪਣਾ ਮਨ ਖੋਹਲਕੇ, ਜੋ ਵੀ ਗੱਲ ਕਹਿਣ, ਸਾਡੇ ਸਿਰ ਮੱਥੇ ਤੇ ਹੋਵੇਗੀ। ਐਵੇਂ ਹੀ ਜੇ ਸਾਰੇ ਇਸ ਤਰ੍ਹਾਂ ਦੇ ਮਹੱਤਵਪੂਰਣ ਵਿਸੇ ਬਾਰੇ ਗੱਲਾਂ ਬਾਤਾਂ ਕਰਨ ਲੱਗ ਪਏ ਤਾਂ ਦੱਸ ਬੰਦਿਆਂ ਦੀਆਂ ਦੱਸ ਅੱਡ ਅੱਡ ਰਾਵਾਂ ਹੋਣਗੀਆਂ। ਇਹ ਗੱਲ ਨਹੀਂ ਹੋਣ ਦੇਣੀ ਚਾਹੀਦੀ।" ਭਰਮੱਣ-ਨਾਇਕ ਨੇ ਇਕੋ ਸੱਟੇ ਕਹਿ ਕੇ ਗੱਲ ਮੁਕਾ ਦਿੱਤੀ।

"ਜੇ ਇਹ ਗੱਲ ਹੁੰਦੀ ਤਾਂ ਅਸੀਂ ਸਭਾ ਬੁਲਾਉਣ ਲਈ ਨਾਂ ਕਹਿੰਦੇ। ਪਾਲਕੀ

ਵਿੱਚ ਬੈਠਣ ਵਾਲਾ ਇਕ ਬੰਦਾ ਹੁੰਦਾ ਹੈ, ਉਸਨੂੰ ਚੁੱਕਣ ਵਾਲੇ ਚਾਰ ਜਣੇ ਹੁੰਦੇ ਹਨ । ਉਹਨਾਂ ਚਾਰਾਂ ਨੂੰ ਇਕੋ ਦਿਸ਼ਾ ਵਿੱਚ ਤੁਰਨਾ ਚਾਹੀਦਾ ਹੈ । ਇਹ ਜ਼ਰੂਰੀ ਹੈ ਕਿ ਚੁੱਕਣ ਵਾਲੇ ਨੂੰ ਉਹ ਭਾਰ ਨਾਂ ਸਮਝਣ, ਉਸ ਪ੍ਰਤੀ ਗੌਰਵ ਤੇ ਸਨਮਾਨ ਹੋਵੇ ਤੇ ਉਸਨੂੰ ਆਪਣਾ ਹੀ ਸਮਝਣ । ਇਸ ਲਈ ਪਾਲਕੀ ਵਿਚ ਬੈਠਣ ਵਾਲੇ ਨਾਲੋਂ ਉਸਨੂੰ ਚੁੱਕਣ ਵਾਲੇ ਵਧੇਰੇ ਮਹੱਤਵਪੂਰਣ ਹਨ । ਸੋ ਤੁਸੀਂ ਕਿਸੇ ਕਿਸਮ ਦੀ ਚਿੰਤਾ ਨਾਂ ਕਰੋ ਤੇ ਦਿਲ ਖੋਲ੍ਹਕੇ ਆਪਣੇ ਵਿਚਾਰ ਦੱਸੋ ਨਹੀਂ ਤਾਂ ਇਹ ਸਭਾ ਬੁਲਾਉਣ ਦਾ ਕੋਈ ਮਤਲਬ ਹੀ ਨਹੀਂ ਰਹੇਗਾ । ਤੁਸੀਂ ਸਾਰੇ ਮਹਿਲ ਦੇ ਹਿਤੈਸ਼ੀ ਹੋ । ਤੁਹਾਡੀ ਨਿਸ਼ਠਾ ਦੇ ਬਲ ਤੇ ਹੀ ਇਹ ਸਿੰਘਾਸਣ ਖੜਾ ਹੈ । ਇਸ ਲਈ ਜੋ ਵੀ ਤੁਹਾਨੂੰ ਠੀਕ ਲਗਦਾ ਹੈ, ਉਸ ਬਾਰੇ ਦੱਸੋ ।" ਉੱਬਵਾਨਾਗਤੀ ਨੇ ਕਿਹਾ ।

"ਸਾਡੀ ਗੱਲ ਤੁਹਾਡੀ ਗੱਲ ਦੇ ਰਾਹ ਵਿੱਚ ਰੋੜਾ ਬਣ ਜਾਵੇਗੀ ।" ਅਹੁਦੇ ਵਿੱਚ ਵੱਡੇ ਤੇ ਰਾਜਘਰਾਣੇ ਨਾਲ ਖੂਨ ਦੇ ਰਿਸ਼ਤੇ ਨਾਲ ਜੁੜੇ ਥਾਣ ਦੇ ਨਿੰਗਈਏ ਨੇ ਕਿਹਾ ।

"ਇਸ ਤਰ੍ਹਾਂ ਨਹੀਂ ਹੋ ਸਕਦਾ ਤੇ ਨਾਂ ਹੀ ਹੋਣਾ ਚਾਹੀਦਾ ਹੈ । ਇਥੇ 'ਕੱਠੇ ਹੋਏ ਦੱਸ ਬੰਦੇ ਜੇ ਦੱਸ ਨਾਂ ਦੱਸਣਗੇ ਤੇ ਅਖੀਰ ਵਿੱਚ ਜਿਸਦੇ ਬਾਰੇ ਫੈਸਲਾ ਹੋਵੇਗਾ, ਉਸਦੇ ਪ੍ਰਤੀ ਨਿਸ਼ਠਾ, ਵਫਾਦਾਰੀ ਦੀ ਸਹੁੰ ਗੁਰੂ ਦੇ ਚਰਣਾਂ ਨੂੰ ਹੱਥ ਲਾ ਕੇ ਚੁੱਕਣੀ ਪਵੇਗੀ । ਇਥੇ ਭਾਵੇ ਕਿੰਨੀ ਵੀ ਬਹਿਸ ਕਿਉਂ ਨਾਂ ਹੋਵੇ ਸਿਰਫ ਜੋ ਫੈਸਲਾ ਹੋਵੇਗਾ, ਉਹੀ ਬਚੇਗਾ । ਹੋਰ ਗੱਲਾਂ ਕਰਨ ਤੋਂ ਪਹਿਲਾਂ ਸਾਰੇ ਇਸਦੀ ਸਹੁੰ ਚੁੱਕਣ । ਰਾਜੇ ਤੇ ਸੈਨਾਪਤੀ ਦੇ ਵਿਚਾਰਾਂ ਵਿੱਚ ਮਤਭੇਦ ਹੋਣ ਤੇ ਅੱਗੇ ਇਕ ਵਾਰੀ ਚਿੱਤਰਦੁਰਗ ਵਿੱਚ ਖੂਨ ਦੀਆਂ ਨਦੀਆਂ ਵਗੀਆਂ ਸਨ । ਫਿਰ ਅਜਿਹਾ ਮੌਕਾ ਆਉਣ ਤੇ ਇਹ ਸਭ ਨਾਂ ਵਾਪਰੇ । ਤੁਹਾਡੇ ਸਭ ਤੇ ਵਿਸ਼ਵਾਸ ਕਰਕੇ ਤੁਹਾਨੂੰ ਸਭ ਨੂੰ ਬੁਲਾਇਆ ਹੈ । ਤੁਹਾਡੀ ਗੱਲ ਸੁਣਨ ਲਈ । ਇਸ ਲਈ ਤੁਸੀਂ ਜੋ ਠੀਕ ਸਮਝਦੇ ਹੋ, ਜੋ ਤੁਹਾਡੇ ਮਨ ਵਿੱਚ ਹੈ, ਉਹ ਗੱਲ ਕਹੋ । ਜੇ ਤੁਹਾਡੀ ਨਿਸ਼ਠਾ ਤੁਹਾਡੇ ਸਾਹਮਣੇ ਹੈ ਤਾਂ ਗੱਲਾਂ ਭਾਵੇਂ ਦੱਸ ਦਿਸ਼ਾਵਾਂ ਵੱਲ ਕਿਉਂ ਨਾਂ ਜਾਂਦੀਆਂ ਹੋਣ ਕੋਈ ਚਿੰਤਾ ਵਾਲੀ ਗੱਲ ਨਹੀਂ ।" ਪ੍ਰਧਾਨਮੰਤਰੀ ਨਰਸਈਆ ਨੇ ਕਿਹਾ ।

"ਮੈਂ ਇਕ ਗੱਲ ਕਹਿ ਸਕਨਾਂ ?" ਚੱਪੇ ਚਾਵੜੀ ਦੇ ਸੈਨਾਂ ਅਧਿਕਾਰੀ ਹੁੱਚਪੇ ਨਾਇਕ ਨੇ ਕਿਹਾ ।

"ਆਖੋ, ਆਖਣ ਲਈ ਹੀ ਤਾਂ ਤੁਹਾਨੂੰ ਬੁਲਾਇਆ ਹੈ ।"

"ਸਤਿਕਾਰ ਯੋਗ ਪ੍ਰਧਾਨਮੰਤਰੀ ਜੀ, ਤੁਸੀਂ ਸੈਨਾਂ ਅਧਿਕਾਰੀਆ ਦੇ ਨਾਂ ਨੂੰ ਸਦਾ ਲਈ ਕਲੰਕਿਤ ਕਰਨ ਵਾਲੇ ਸੈਨਅਧਿਕਾਰੀ ਮੁੱਕਣੇ ਦੀ ਗੱਲ ਦੁਹਰਾਈ ਹੈ । ਅੱਜ ਤਾਂਈ ਉਸ ਕਾਰਨ ਅਸੀਂ ਸਾਰੇ ਸੈਨਾਂ ਅਧਿਕਾਰੀ ਸ਼ਰਮਿੰਦੇ ਹਾਂ । ਨਾਗਤੀ ਜੀ ਨੇ ਸਾਨੂੰ ਇਥੇ ਗੁਰੂ ਜੀ ਦੇ ਸਨਮੁਖ ਕਿਉਂ ਬੁਲਾਇਆ ਹੈ, ਅਸੀਂ ਜਾਣਦੇ ਹਾਂ । ਮੈਂ ਹੱਥ ਜੋੜਕੇ ਬੇਨਤੀ ਕਰਦਾ ਹਾਂ ਕਿ ਇਸ ਘੜੀ ਤੁਸੀਂ ਪਿਛਲੀ ਗੱਲ ਭੁਲਾ ਛੱਡੋ । ਅਸੀਂ ਇਥੇ ਛੇ ਸੈਨਾ ਅਧਿਕਾਰੀ ਹਾਂ, ਮੈਂ ਉਹਨਾਂ ਨੂੰ ਜਾਣਦਾ ਹਾਂ, ਉਹਨਾਂ

ਦੇ ਮਨ ਵਿੱਚ ਕੀ ਹੈ, ਇਹ ਵੀ ਜਾਣਦਾ ਹਾਂ । ਉਹਨਾਂ ਸਾਰਿਆਂ ਵੱਲੋਂ ਮੈਂ ਕਹਿੰਦਾ ਹਾਂ ਕਿ ਜਿਸ ਗੱਲ ਲਈ ਅਸੀਂ ਇਥੇ ਆਏ ਹਾਂ, ਉਸ ਵਾਸਤੇ ਤੁਸੀਂ ਜਿਹੜੀ ਸਹੁੰ ਚੁੱਕਣ ਲਈ ਕਹੋ, ਅਸੀਂ ਤਿਆਰ ਹਾਂ । ਸਿੰਘਾਸਣ ਤੇ ਕਿਸ ਨੂੰ ਬਿਠਾਇਆ ਜਾਵੇ, ਇਸ ਲਈ ਸਾਨੂੰ ਕੁੱਝ ਨਾ ਪੁੱਛੋ । ਤੁਸੀਂ ਇਹ ਹੁਕਮ ਕਰੋ ਕਿ 'ਇਸਨੂੰ ਬਿਠਾਇਆ ਹੈ', ਤੁਹਾਡੀ ਗੱਲ ਨੂੰ ਅਸੀਂ ਆਪਣੇ ਸਿਰ ਮੱਥੇ ਤੇ ਮੰਨਾਂਗੇ । ਜੇ ਇਸ ਤੋਂ ਅਸੀਂ ਜ਼ਰਾ ਕੁ ਵੀ ਥਿੜਕੀਏ ਤਾਂ ਸਾਡੀਆਂ ਜ਼ਬਾਨਾਂ ਕੱਟਕੇ ਨਾਗਤੀ ਅੰਮਾਂ ਦੀ ਜੁੱਤੀ ਦੇ ਤੱਲੇ ਸੀਅ ਦਿਆ ਜੇ । ਇਸ ਲਈ ਰਾਜਘਰਾਣੇ ਤੇ ਗੁਰੂ ਘਰਾਣੇ ਦੋਹਾਂ ਦੇ ਨਿਕਟਵਰਤੀ ਪ੍ਰਧਾਨ ਮੰਤਰੀ ਜੀ ਤੁਸੀਂ ਸਾਨੂੰ ਰਾਹ ਦਿਖਾਓ ।"

ਹੁੱਚਪਾ ਨਾਇਕ ਦੀ ਗੱਲ ਸੁਣਕੇ ਚਕਿੱਤ ਹੋਏ ਨਰਸਪਈਆ ਨੇ ਇਹ ਜਾਨਣ ਲਈ ਕਿ 'ਇਹ ਗੱਲ ਸੱਚ ਸੀ' ਉਹਨਾਂ ਸਾਰੇ ਸੈਨਾਂ ਅਧਿਕਾਰੀਆਂ ਦੇ ਮੂੰਹਾਂ ਵੱਲ ਵੇਖਿਆ, ਸਭ ਦੇ ਚਿਹਰੇ ਦੇ ਭਾਵਾਂ ਤੋਂ ਇਹ ਪ੍ਰਗਟ ਹੋ ਰਿਹਾ ਸੀ ।

"ਕੋਈ ਗੱਲ ਨਹੀਂ, ਸਿਰਫ਼ ਚਰਚਾ ਕਰਕੇ ਕਿਸੇ ਫ਼ੈਸਲੇ ਤੇ ਪੁੱਜਣ ਲਈ ਹੀ ਅੱਜ ਦੀ ਸਭਾ ਬੁਲਾਈ ਗਈ ਹੈ ।"

ਪ੍ਰਧਾਨਮੰਤਰੀ ਨੇ ਕਿਹਾ ।

"ਸਾਡੀ ਗੱਲ ਸੁਨਣ ਲਈ ਸਾਨੂੰ ਬੁਲਾਉਣਾ ਨਾਗਤੀ ਜੀ ਦੀ ਵਡਿਆਈ ਤੇ ਮਹਿਮਾ ਦੇ ਸੂਚਕ ਹਨ । ਉਹਨਾਂ ਸਾਨੂੰ ਜੋ ਮਾਣ ਦਿੱਤਾ ਹੈ, ਸਾਡੇ ਵਿੱਚ ਵਿਸ਼ਵਾਸ ਦਿਖਾਇਆ ਹੈ, ਅਸੀਂ ਉਸ ਨਾਲ ਵਿਸ਼ਵਾਸਘਾਤ ਕਰੀਏ ਤਾਂ ਕੁੱਤੇ ਦੀ ਜੂਨ ਪਈਏ । ਰਾਜਾ ਮਾਤਾ ਨੇ ਸਾਡੀ ਯੋਗਤਾ ਤੋਂ ਵੱਧ ਸਾਨੂੰ ਆਦਰ-ਮਾਣ ਦਿੱਤਾ ਹੈ । ਅਸੀਂ ਜੇ ਇਸ ਤੇ ਪੂਰੇ ਨਾਂ ਉਤਰ ਸਕੇ—ਇਸ ਲਈ ਜੋ ਨਾਗਤੀ ਹੋਰੀਂ ਕਹਿਣ ਸਾਨੂੰ ਉਹ ਪਰਵਾਨ ਹੈ, ਜੋ ਰਾਜਗੁਰੂ ਕਹਿਣ ਉਹ ਪਰਵਾਨ ਹੈ । ਇਸ ਲਈ ਵੱਡੇ ਹੀ ਸਾਡੇ ਮਾਰਗਦਰਸ਼ਕ ਬਨਣ ।"

ਹੁਚੱਪਾ ਨਾਇਕ ਨੇ ਸਹੁੰ ਚੁੱਕਣ ਦੇ ਲਹਿਜੇ ਵਿੱਚ ਕਿਹਾ ।

"ਸੈਨਾ ਅਧਿਕਾਰੀਆਂ ਦਾ ਰਾਜਪ੍ਰਤੀ ਵਿਸ਼ਵਾਸ ਅਸੀਂ ਭੁਲਾ ਨਹੀਂ ਸਕਦੇ । 'ਸਾਡਾ ਖਲੋਤਾ ਸਿੰਘਾਸਣ, ਤੁਹਾਡਾ ਬੈਠਾ ਸਿੰਘਾਸਣ' । ਸਾਡੇ ਬਜ਼ੁਰਗਾਂ ਨੇ ਗੁਰੂ-ਆਸਣ ਨੂੰ ਇਹ ਵਚਨ ਦਿੱਤਾ ਹੋਇਆ ਹੈ । ਇਸ ਲਈ ਹੇ ਗੁਰੂ ਮਹਾਰਾਜ ! ਤੁਸੀਂ ਆਪਣੇ ਵਿਚਾਰ ਦੱਸਣ ਦੀ ਕਿਰਪਾ ਕਰੋ ।" ਰਾਜਗੁਰੂ ਵੱਲ ਹੱਥ ਜੋੜਕੇ ਨਾਗਤੀ ਨੇ ਕਿਹਾ ।

"ਸਾਡਾ ਹੁਕਮ ਦੇਣ ਦਾ ਸਥਾਨ ਨਹੀਂ, ਅਸ਼ੀਰਵਾਦ ਦੇਣ ਵਾਲਾ ਸਥਾਨ ਹੈ, ਤੁਸੀਂ ਸਾਰੇ ਰਲਕੇ ਜਿਸਨੂੰ ਵੀ ਰਾਜ ਸਿੰਘਾਸਣ ਤੇ ਬਿਠਾਓਗੇ ਉਸ ਲਈ ਸਾਡਾ ਅਸ਼ੀਰਵਾਦ ਹੋਵੇਗਾ । ਇਸ ਸੰਬੰਧੀ ਕਿਸੇ ਸ਼ੰਕੇ ਜਾਂ ਡਰ ਦੀ ਲੋੜ ਨਹੀਂ । ਯੋਗ ਵਿਅਕਤੀ ਨੂੰ ਹੀ ਬਿਠਾਓ ਬਸ ਇਹੋ ਮੇਰਾ ਵਿਚਾਰ ਹੈ ।" ਦੇਸ਼ੇਂਦਰ ਮਹਾਂ ਸਵਾਮੀ ਨੇ ਕਿਹਾ ।

"ਆਪਦੀ ਮਿਹਰ ਤੇ ਕਿਰਪਾ ਸੰਬੰਧੀ ਸਾਨੂੰ ਕਿਸੇ ਨੂੰ ਵੀ ਕੋਈ ਸੰਦੇਹ ਨਹੀਂ । ਤੱਦ ਵੀ ਮਹਿਲ ਨਾਲੋਂ ਵਧੇਰੇ ਲੋਕੀ ਗੁਰੂ ਮੱਠ ਵਿੱਚ ਆਉਂਦੇ ਜਾਂਦੇ ਹਨ । ਇਥੇ

ਨਾਲੋਂ ਤੁਹਾਡੇ ਕੋਲ ਗੱਲਬਾਤ ਵੀ ਵਧੇਰੇ ਖੁਲ੍ਹਕੇ ਕਰਦੇ ਹਨ । ਇਸ ਲਈ ਸਾਡੇ ਨਾਲੋਂ ਵਧੇਰੇ ਜਾਣਕਾਰੀ ਤੁਹਾਨੂੰ ਹੁੰਦੀ ਹੈ । ਇਸ ਸਮੇਂ ਜੋ ਬਾਹਰ ਦੇ ਲੋਕਾਂ ਦਾ ਵਿਚਾਰ ਹੈ ਉਹ ਤੁਸੀਂ ਸਾਨੂੰ ਦਸੋ," ਪ੍ਰਧਾਨਮੰਤਰੀ ਨਰਸਪਈਆ ਨੇ ਕਿਹਾ ।

"ਪ੍ਰਧਾਨਮੰਤਰੀ ਜਿੰਨੇ ਨਿਸ਼ਠਾ ਦੇ ਪੱਕੇ ਹਨ, ਗੱਲਬਾਤ ਵਿੱਚ ਉਤਨੇ ਹੀ ਨਿਪੁੰਨ ਹਨ । ਦਸਾਂ ਬੰਦਿਆਂ ਦੀਆਂ ਗੱਲਾਂ ਸਾਡੇ ਕੰਨੀਂ ਪੈਂਦੀਆਂ ਜ਼ਰੂਰ ਹਨ, ਪਰ ਇਹ ਗੱਲਾਂ ਤਾਂ ਤੁਹਾਡੇ ਤਲਵਾਰ ਚਾਵੜੀ ਦੇ ਮੁਖੀਏ ਵੀ ਤੁਹਾਡੇ ਕੰਨਾਂ ਵਿੱਚ ਪਾ ਦਿੰਦੇ ਹੋਣਗੇ । ਲੋਕਾਂ ਦੀਆਂ ਗੱਲਾਂ ਨੂੰ ਤੁਸੀਂ ਸਾਡੇ ਮੂੰਹੋਂ ਕਿਉਂ ਕਢਵਾਣਾ ਚਾਹੁੰਦੇ ਹੋ," ਰਾਜਗੁਰੂ ਨੇ ਕਿਹਾ ।

"ਸੁਣੀਆਂ ਹੋਈਆਂ ਗੱਲਾਂ ਦੱਸਣ ਵਿੱਚ ਕੋਈ ਬੁਰਾਈ ਨਹੀਂ । ਪਹਿਰੇਦਾਰ ਆ ਕੇ ਸਾਨੂੰ ਕਈ ਗੱਲਾਂ ਦੱਸਦੇ ਹਨ । ਜੋ ਅਸੀਂ ਸੁਣਿਆ ਹੈ, ਕੀ ਤੁਸੀਂ ਵੀ ਉਹੋ ਸੁਣਿਆ ਹੈ, ਇਹ ਜਾਨਣ ਲਈ ਮੈਂ ਪੁੱਛਿਆ ਸੀ ।" ਨਰਸਪਈਆ ਨੇ ਕਿਹਾ ।

"ਏਨਾਂ ਦੱਸਣ ਵਿੱਚ ਮੈਨੂੰ ਕੋਈ ਇਤਰਾਜ ਨਹੀਂ । ਪਰ ਸੁਣੀਆਂ ਸੁਣਾਈਆਂ ਗੱਲਾਂ ਨੂੰ ਸਾਡਾ ਵਿਚਾਰ ਨਾਂ ਸਮਝ ਲੈਣਾ," ਰਾਜਗੁਰੂ ਨੇ ਕਿਹਾ ।

ਉਹਨਾਂ ਦੀਆਂ ਗੱਲਾਂ ਸੁਣ ਕੇ ਨਾਗਤੀ ਦੇ ਕੰਨ ਚੁਕੰਨੇ ਹੋ ਗਏ । ਮਨ ਵਿੱਚ ਥੋੜ੍ਹਾ ਜਿਹਾ ਭੈਅ ਵੀ ਜਾਗ ਪਿਆ ।

"ਤੁਸੀਂ ਦੋਨੋਂ ਜੋ ਪੁੱਛ ਦੱਸ ਰਹੇ ਹੋ, ਉਹ ਅਸੀਂ ਵੀ ਸੁਣੀਏ," ਨਾਗਤੀ ਹੋਰੀਂ ਬੋਲੇ ।

ਹੁਣ ਤਾਂਈ ਇਧਰ ਉਧਰ ਘੁੰਮਦੀ ਚਰਚਾ ਰਾਜਗੁਰੂ ਤੇ ਪ੍ਰਧਾਨਮੰਤਰੀ ਦੀਆਂ ਗੱਲਾਂ ਨਾਲ ਇਕ ਖ਼ਾਸ ਦਿਸ਼ਾ ਵਲ ਮੁੜ ਗਈ ਸੀ । ਸਾਰੇ ਇਹ ਜਾਨਣ ਲਈ ਉੱਤਸੁਕ ਹੋ ਗਏ ਸਨ । ਸਭ ਦਾ ਧਿਆਨ ਉਹਨਾਂ ਦੋਹਾਂ ਵਲ ਮੁੜ ਗਿਆ ।

"ਰਾਜ ਦੇ ਹਿਤੈਸ਼ੀਆਂ ਦੀ ਕਹੀ ਹੋਈ ਗੱਲ ਹੀ ਮੈਂ ਦਸ ਰਿਹਾ ਹਾਂ । ਜੋ ਮੈਂ ਸੁਣਿਆ ਹੈ । ਕੁੱਝ ਲੋਕਾਂ ਦਾ ਵਿਚਾਰ ਹੈ ਕਿ ਸਵਰਗਵਾਸੀ ਰਾਜੇ ਮਦਕਰੀਨਾਇਕ ਦੇ ਛੋਟੇ ਭਰਾ ਜੰਪਣਾਨਾਇਕ ਦੇ ਪੁੱਤਰ ਭਰਮਣਾਨਾਇਕ ਨੂੰ ਸਿੰਘਾਸਨ ਤੇ ਬਿਠਾਇਆ ਜਾਵੇ ।" ਸ੍ਰੀ ਗੁਰੂ ਪਾਦ ਦੇਸ਼ਕੇਂਦਰ ਸਵਾਮੀ ਜੀ ਨੇ ਕਿਹਾ ।

"ਤਲਵਾਰ ਚਾਵੜੀ ਦੇ ਮੁਖੀਆਂ ਨੇ ਵੀ ਮੇਰੇ ਕੰਨਾਂ ਵਿੱਚ ਇਹੋ ਗੱਲ ਆਈ ਹੈ । ਇਸ ਬਾਰੇ ਇਥੇ 'ਕੱਠੇ ਹੋਏ ਆਪਣਾ ਵਿਚਾਰ ਪ੍ਰਗਟ ਕਰਨ," ਨਰਸਪਈਏ ਨੇ ਕਿਹਾ ।

ਉਹਨਾਂ ਦੋਹਾਂ ਦੀ ਆਖੀ ਗੱਲ ਸਾਰਿਆਂ ਨੂੰ ਠੀਕ ਜਾਪੀ । ਉਹਨਾਂ ਦਾ ਵਿਚਾਰ ਸੀ ਕਿ ਵੱਡੇ ਮਦਕਰੀਨਾਇਕ ਦੇ ਆਪਣੇ ਛੋਟੇ ਭਰਾ ਦੇ ਪੁੱਤਰ ਦੇ ਹੁੰਦਿਆਂ ਇਧਰ ਓਧਰ ਕਿਸੇ ਹੋਰ ਨੂੰ ਲੱਭਣ ਦੀ ਕੀ ਲੋੜ ਸੀ । ਕੋਈ ਹੋਰ ਬਾਹਰਲਾ ਸਿੰਘਾਸਣ ਤੇ ਕਿਉਂ ਬੈਠੇ ?

"ਜੇ ਨਾਗਤੀ ਜੀ ਤੇ ਬਾਕੀ ਪ੍ਰਮੁੱਖ ਵਿਅਕਤੀ ਇਸ ਨਾਲ ਸਹਿਮਤ ਹੋਣ ਤਾਂ

ਸਾਨੂੰ ਇਸ ਬਾਰੇ ਕੋਈ ਇਤਰਾਜ਼ ਨਹੀਂ । ਰਾਜਗੱਦੀ ਵੰਸ਼ ਵਿੱਚ ਹੀ ਰਹੇਗੀ ।"

ਸਾਰੇ ਦੜਵਾਈਆਂ ਦੀ ਤਰਫੋਂ ਭਰਮੱਣੇਨਾਇਕ ਨੇ ਕਿਹਾ ।

ਇਸ ਗੱਲ ਬਾਰੇ ਨਾਗਤੀ ਜੀ ਕੀ ਕਹਿਣਗੇ, ਸਾਰੇ ਉਹਨਾਂ ਦੇ ਮੂੰਹ ਵੱਲ ਵੇਖਣ ਲੱਗੇ । ਪਰ ਉਹਨਾਂ ਦੇ ਚਿਹਰੇ ਤੋਂ ਇਸ ਗੱਲ ਦੀ ਰਜ਼ਾਮੰਦੀ ਦੇ ਕੋਈ ਚਿੰਨ੍ਹ ਨਹੀਂ ਸਨ ਦਿਖਾਈ ਦੇ ਰਹੇ । ਉਹ ਇਸ ਬਾਰੇ ਕੀ ਕਹਿੰਦੇ ਹਨ, ਸਭ ਦੇ ਕੰਨ ਸੁਨਣ ਲਈ ਬੜੇ ਬੇਚੈਨ ਸਨ ।

ਕਿੰਨਾ ਚਿਰ ਉੱਬਵਾਨਾਗਤੀ ਕੁੱਝ ਨਾ ਬੋਲੀ ।

"ਤੁਸੀਂ ਚੁੱਪ ਕਰਕੇ ਕਿਉਂ ਬੈਠੇ ਹੋ ? ਜੋ ਵੀ ਤੁਹਾਡੇ ਮਨ ਵਿੱਚ ਹੈ, ਸਾਡੇ ਤੇ ਭਰੋਸਾ ਕਰਕੇ ਦੱਸ ਦਿਓ ।" ਰਾਜਗੁਰੂ ਨੇ ਕਿਹਾ ।

"ਤੁਸੀਂ ਸਾਰਿਆਂ ਨੇ ਆਪਣੀ ਚੋਣ ਦੱਸ ਦਿੱਤੀ ਹੈ । ਤੁਹਾਡੇ ਸਾਰਿਆਂ ਦੇ ਰਲਕੇ ਕਹਿਣ ਮਗਰੋਂ ਮੇਰੀ ਗੱਲ........."

"ਅਸੀਂ ਆਪਣੀ ਚੋਣ ਕੋਈ ਨਹੀਂ ਦੱਸੀ । ਤੁਸੀ ਅਜਿਹਾ ਨਾਂ ਸੋਚੋ । ਅਸੀ ਜੋ ਸੁਣਿਆ ਹੈ, ਉਸ ਬਾਰੇ ਆਪਣੇ ਵਿਚਾਰ ਪ੍ਰਗਟ ਕੀਤੇ ਹਨ । ਸਾਡਾ ਮਨ ਅਜੇ ਵੀ ਮੁਕਤ ਹੈ । ਅਸੀਂ ਕੋਈ ਨਿਰਣਾ ਨਹੀਂ ਕੀਤਾ । ਹਰ ਵਿਚਾਰ ਸੁਨਣ ਲਈ ਤਿਆਰ ਹਾਂ । ਤੁਸੀਂ ਬਿਨਾਂ ਕਿਸੇ ਝਿਜਕ ਦੇ ਆਪਣੀ ਇੱਛਾ ਪ੍ਰਗਟ ਕਰੋ ।" ਨਰਸਪਈਏ ਨੇ ਕਿਹਾ ।

"ਮੈਂ ਜੋ ਦੱਸਣ ਲੱਗੀ ਹਾਂ, ਉਹ ਕੋਈ ਸੁਣੀ ਸੁਣਾਈ ਗੱਲ ਨਹੀਂ । ਨਾਂ ਹੀ ਕੋਈ ਸੋਚੀ ਵਿਚਾਰੀ ਗੱਲ ਹੈ । ਮੇਰਾ ਹੱਥ ਫੜਨ ਵਾਲੇ ਜੋ ਜੀਂਦਿਆਂ ਵੀ ਤੇ ਸਵਰਗਵਾਸ ਹੋਣ ਤੋਂ ਬਾਅਦ ਵੀ ਮੇਰਾ ਮਾਰਗਦਰਸ਼ਕ ਕਰਦੇ ਰਹੇ ਹਨ । ਉਹਨਾਂ ਨੇ ਸੁਫ਼ਨੇ ਵਿੱਚ ਆ ਕੇ ਜੋ ਕੁੱਝ ਵੀ ਮੈਨੂੰ ਕਿਹਾ, ਉਹ ਮੈਂ ਤੁਹਾਨੂੰ ਦੱਸ ਰਹੀ ਹਾਂ ।"

ਏਨਾਂ ਕਹਿਕੇ ਨਾਗਤੀ ਚੁੱਪ ਕਰ ਗਈ ।

"ਉਹਨਾਂ ਨੇ ਕੀ ਕਿਹਾ ਸੀ, ਉਹੀ ਦੱਸੋ" ਨਰਸਪਈਏ ਨੇ ਕਿਹਾ ।

"ਉਹ ਸੁਫਨੇ ਦੀ ਗੱਲ ਹੈ......."

"ਮਹਾਰਾਜ ਮਦਕਰੀ ਨਾਇਕ ਦੀ ਸੁਪਨੇ ਵਿੱਚ ਕਹੀ ਹੋਈ ਗੱਲ ਵੀ ਸਾਡੇ ਲਈ ਵੇਦਵਾਕ ਹੈ, ਹੁਕਮ ਹੈ ।" ਦੜਵਾਈ ਭਰਮੱਣੇ ਨੇ ਕਿਹਾ ।

"ਕਲ੍ਹ ਸਵੇਰੇ ਸਾਝਰੇ ਉਹ ਸੁਫ਼ਨੇ ਵਿੱਚ ਆਏ—ਕਹਿਣ ਲੱਗੇ, ਮੈਂ ਮਰਿਆ ਨਹੀਂ ਜੀਉਂਦਾ ਹਾਂ । ਜਾਨਕੱਲੂ ਦੁਰਗ ਦੇ ਬਥੱਲੇ ਭਰਮੱਣਾਨਾਇਕ ਦਾ ਪੁੱਤਰ ਬਣਕੇ ਜਨਮ ਲਿਆ ਹੈ । ਹੋਰ ਕਿਸੇ ਨੂੰ ਸਿੰਘਾਸਨ ਤੇ ਬਿਠਾਉਣ ਦਾ ਵਿਚਾਰ ਛੱਡ ਦਿਓ । ਮੈਨੂੰ ਹੀ ਤਖ਼ਤ ਤੇ ਬਿਠਾਓ । ਸੁਫ਼ਨੇ ਵਿੱਚ ਉਹਨਾਂ ਦੀ ਕਹੀ ਗੱਲ ਹੁਣ ਵੀ ਮੇਰੇ ਕੰਨਾਂ ਵਿੱਚ ਗੂੰਜ ਰਹੀ ਹੈ । ਹਜ਼ਾਰਾਂ ਵਾਰੀ ਸੁਣੀ ਮੇਰੇ ਪਤੀ ਦੀ ਹੀ ਅਵਾਜ਼ ਸੀ । ਉਹਨਾਂ ਦੇ ਚਰਨ ਛੂਹ ਕੇ ਮੈਂ ਆਖਿਆ ਠੀਕ ਹੈ । ਤੁਹਾਡੇ ਕਹੇ ਅਨੁਸਾਰ ਹੀ ਕਰਾਂਗੇ" ।

"ਬੱਸ ਗੱਲ ਖਤਮ ਹੋ ਗਈ—"ਹੁਚੱਪਾ ਨਾਇਕ ਨੇ ਕਿਹਾ

"ਪਰ ਇਹ ਸੁਫ਼ਨੇ ਦੀ ਗੱਲ ਸੀ । ਇਹ ਗੱਲ ਸੱਚ ਹੈ ਸੀ ਕਿ ਨਹੀਂ ਇਸ ਦੀ ਪਰੀਖ਼ਿਆ ਲੈਣ ਲਈ ਇਥੇ ਆਉਣ ਤੋਂ ਪਹਿਲਾਂ ਮੈਂ ਦੇਵਤੇ ਵਾਂਗ ਪੂਜਦੀ ਆਪਣੇ ਪਤੀ ਦੀ ਤਸਵੀਰ ਅੱਗੇ ਦੋ ਰੰਗਾਂ ਦੇ ਫੁੱਲ ਰੱਖਕ ਕੇ ਕਿਹਾ, 'ਜੋ ਕਹਿਣੈ ਹੁਣ ਦੱਸੋ ।' ਹੋਨੱਵਾ ਨੂੰ ਇਕ ਫੁੱਲ ਚੁੱਕਣ ਲਈ ਕਿਹਾ । ਉਸ ਤੋਂ ਹੀ ਇਹੋ ਜੁਆਬ ਮਿਲਿਆ ਹੈ ਕਿ ਨਹੀਂ ਹੋਨੱਵਾ ?' ਹੋਨੱਵਾ ਇਥੇ ਹੀ ਹੈ, ਉਸਨੂੰ ਬੇਸ਼ਕ ਪੁੱਛ ਲਓ । ਦਸੋ ਮੈਂ ਕੀ ਕਰਾਂ ?" ਉੱਬਵਾਨਾਗਤੀ ਨੇ ਕਿਹਾ ।

"ਤੁਹਾਡੀ ਗੱਲ ਤੇ ਸਾਨੂੰ ਪੂਰਾ ਵਿਸ਼ਵਾਸ ਹੈ । ਕਿਸੇ ਹੋਰ ਨੂੰ ਪੁੱਛਣ ਦਾ ਸੁਆਲ ਹੀ ਨਹੀਂ ਉਠਦਾ । ਏਨੀਂ ਗੱਲ ਜੇ ਤੁਸੀਂ ਪਹਿਲਾਂ ਦੱਸ ਦਿੰਦੇ ਤਾਂ ਕਿਸੇ ਹੋਰ ਦਾ ਨਾਂ ਲੈਣ ਦੀ ਨੌਬਤ ਹੀ ਨਾਂ ਆਉਂਦੀ ।" ਨਰਸਪਈਏ ਨੇ ਕਿਹਾ ।

"ਕਹਿਣਾ ਚਾਹੁੰਦੀ ਸਾਂ, ਪਰ ਤੁਹਾਨੂੰ ਸਾਰਿਆਂ ਨੂੰ ਗੱਲਬਾਤ ਕਰਨ ਲਈ ਬੁਲਾਇਆ ਸੀ । ਇਹ ਕਹਿ ਕੇ ਤੁਹਾਨੂੰ ਵਾਪਸ ਨਹੀਂ ਸੀ ਭੇਜਣਾ ਚਾਹੁੰਦੀ ਕਿ ਮੈਨੂੰ ਇਸ ਤਰ੍ਹਾਂ ਦਾ ਸੁਫ਼ਨਾ ਆਇਆ ਹੈ । ਤੁਸੀਂ ਆਪਣੀ ਗੱਲ ਕਰ ਦਿੱਤੀ, ਮੈਂ ਆਪਣੀ ਗੱਲ ਕਰ ਦਿੱਤੀ । ਅੱਗੋਂ ਜੋ ਕਰਨੈ, ਉਸਦਾ ਫੈਸਲਾ ਕਰਨ ਲਈ ਗੁਰੂ-ਮਹਾਰਾਜ ਹਨ, ਪ੍ਰਧਾਨਮੰਤਰੀ ਹਨ ਸੈਨਾਪਤੀ, ਨਗਰਪਤੀ ਹਨ । ਸੁਫ਼ਨੇ ਦੀ ਗੱਲ ਨੂੰ ਮਹਾਨਤਾ ਦੇਣੀ ਹੈ ਜਾਂ ਦਸਾਂ ਬੰਦਿਆਂ ਦੀ ਗੱਲ ਦੀ ਕਦਰ ਪਾਉਣੀ ਹੈ । ਜੋ ਠੀਕ ਸਮਝੋ ਉਹੀ ਕਰੋ ।" ਉੱਬਵਾਨਾਗਤੀ ਨੇ ਭਾਵ-ਰਹਿਤ ਲਹਿਜੇ ਵਿਚ ਕਿਹਾ ।

"ਸਾਝਰੇ ਦੇ ਸੁਫ਼ਨੇ ਵਿੱਚ ਤੇ ਉਸ ਤੋਂ ਬਾਅਦ ਫੁੱਲਾਂ ਦੇ ਸਗਨ ਤੋਂ ਵੀ ਨਾਇਕ ਮਹਾਰਾਜ ਦੀ ਹੀ ਗੱਲ ਨਿਕਲੀ । ਉਹਨਾਂ ਦੀ ਗੱਲ ਦਾ ਵਿਰੋਧ ਕਰੀਏ ਤਾਂ ਸਾਡੇ ਮੂੰਹ ਵਿੱਚ ਕੀੜੇ ਪੈਣ । ਅਸੀਂ ਉਹਨਾਂ ਦਾ ਦਿੱਤਾ ਖਾਂਦੇ ਹਾਂ । ਹੋਰ ਕੋਈ ਗੱਲ ਕਰਨ ਦੀ ਲੋੜ ਹੀ ਨਹੀਂ ਰਹਿ ਗਈ । ਮੈਂ ਤਾਂ ਪਹਿਲਾਂ ਵੀ ਕਿਹਾ ਸੀ—ਫੈਸਲਾ ਤੁਹਾਡਾ ਹੋਵੇਗਾ—ਹੁਕਮ ਵਜਾਉਣ ਵਾਲੇ ਅਸੀਂ ਹੋਵਾਂਗੇ । ਤੁਸੀਂ ਕਿਹਾ ਜਾਂ ਤੁਹਾਡੇ ਮੂੰਹੋਂ ਮਹਾਰਾਜ ਮਦਕਰੀ ਨਾਇਕ ਨੇ ਇਹ ਗੱਲ ਅਖ਼ਵਾਈ, ਇਸ ਤੋਂ ਬਾਅਦ ਇਹ ਗੱਲ ਖ਼ਤਮ ਹੋ ਗਈ । ਅਸੀਂ ਡਰਦੇ ਸਾਂ ਕਿ ਪਤਾ ਨਹੀਂ ਕੀ ਗੱਲ ਹੋਵੇਗੀ । ਪਰ ਨਾਗਤੀ ਜੀ ਨੇ ਤਾਂ ਇਹ ਗੱਲ ਕਰਕੇ ਸਾਡੇ ਸਿਰੋਂ ਪਹਾੜ ਜਿੰਨਾ ਭਾਰ ਲਾਹ ਕੇ, ਸਭ ਚਿੰਤਾਵਾਂ ਦੂਰ ਕਰ ਦਿੱਤੀਆਂ । ਹੋਰ ਭਾਵੇਂ ਕੋਈ ਕੁੱਝ ਵੀ ਕਿਉਂ ਨਾ ਆਖੇ, ਮੈਂ ਦੜਵਾਈਆਂ ਦੀ ਤਰਫ਼ੋਂ ਕਹਿਣਾ ਅੰਮਾ, ਤੁਹਾਡੀ ਗੱਲ ਪੂਰੀ ਕਰਨ ਲਈ ਅਸੀਂ ਆਪਣਾ ਸਿਰ ਵੀ ਦੇਣ ਲਈ ਤਿਆਰ ਹਾਂ," ਕਹਿ ਕੇ ਉੱਬਵਾਨਾਗਤੀ ਦੇ ਪੈਰਾਂ ਕੋਲ ਆਪਣੀ ਤਲਵਾਰ ਰਖ ਦਿੱਤੀ ਤੇ ਆਪ ਉਥੇ ਲੰਮਾ ਪੈ ਗਿਆ । ਉਸ ਦੀ ਗੱਲ ਨਾਲ ਸਹਿਮਤ ਹੋਕੇ ਦਸਾਂ ਹੋਰਾਂ ਨੇ ਆਪਣੀਆਂ ਤਲਵਾਰਾਂ ਨਾਗਤੀ ਦੇ ਚਰਨਾਂ ਵਿੱਚ ਝੁਕਾ ਦਿੱਤੀਆਂ ।

"ਸਾਡਾ ਅਸ਼ੀਰਵਾਦ ਵੀ ਤੁਹਾਡੀਆਂ ਗੱਲਾਂ ਦੇ ਨਾਲ ਹੈ," ਰਾਜਗੁਰੂ ਨੇ ਕਿਹਾ ।

"ਤੁਸੀਂ ਸਾਰਿਆਂ ਨੇ ਮੇਰੀ ਗੱਲ ਮੰਨ ਕੇ ਮੇਰੀ ਲਾਜ ਰੱਖ ਲਈ । ਗੱਲ ਮੁੱਕ

ਗਈ । ਸੋ ਸਭਾ ਹੁਣ ਬਰਖ਼ਾਸਤ ਹੋ ਗਈ," ਉੱਬਵਾਨਾਗਤੀ ਨੇ ਕਿਹਾ ।

ਕਿਸੇ ਨੇ ਅੱਗੋਂ ਕੋਈ ਇਤਰਾਜ਼ ਨਾਂ ਕੀਤਾ ।

"ਗਲ ਮੁੱਕ ਗਈ ਕੰਮ ਵੀ ਸਿਰੇ ਚੜ੍ਹ ਗਿਆ । ਪਰੰਤੂ ਇਸ ਸਭਾ ਵਿਚ ਜੋ ਫੈਸਲਾ ਹੋਇਆ ਹੈ, ਜਿੰਨ੍ਹਾਂ ਚਿਰ ਰਾਜਦਰਬਾਰ ਵਲੋਂ ਆਮ ਸਭਾ ਵਿੱਚ ਇਸ ਦੀ ਘੋਸ਼ਣਾ ਨਹੀਂ ਕੀਤੀ ਜਾਂਦੀ, ਉਦੋਂ ਤਾਂਈ ਇਸ ਬਾਰੇ ਕੋਈ ਕਿਸੇ ਨਾਲ ਗੱਲ ਨਾਂ ਕਰੇ । ਇਹ ਸਿਰਫ਼ ਬੇਨਤੀ ਹੀ ਨਹੀਂ ਨਾਗਤੀ ਦੇ ਨੁੰਮਾਇੰਦੇ ਤੌਰ ਤੇ ਮੈਂ ਰਾਜ ਹੁਕਮ ਦੇ ਰਿਹਾ ਹਾਂ । ਬਾਕੀਆਂ ਲਈ ਇਹ ਹੁਕਮ ਹੈ, ਗੁਰੂ ਮਹਾਰਾਜ ਅੱਗੇ ਮੇਰੀ ਇਹ ਪ੍ਰਾਰਥਨਾ ਹੈ ।" ਨਰਸਪਈਆ ਨੇ ਕਿਹਾ ।

"ਤੱਦ ਮੈਂ ਚਲਦੀ ਹਾਂ," ਉੱਬਵਾਨਾਗਤੀ ਨੇ ਕਿਹਾ ।

"ਤੁਸੀਂ ਚਲਕੇ ਅਰਾਮ ਕਰੋ । ਨਿਸਚਿਤ ਰਹੋ । ਸ਼ਿਵ ਦੀ ਮਿਹਰ ਨਾਲ ਸਾਰੇ ਕੰਮ ਰਾਸ ਹੋ ਜਾਣਗੇ, " ਨਮਸਕਾਰ ਕਰਕੇ ਜਾਣ ਲੱਗੀ ਉੱਬਵਾਨਾਗਤੀ ਨੂੰ ਅਸ਼ੀਰਵਾਦ ਦੇਂਦੇ ਰਾਜਗੁਰੂ ਨੇ ਕਿਹਾ ।

ਸਭਾ ਵਿੱਚ ਇਕੱਤਰ ਹੋਇਆਂ ਵੱਲ ਹੱਥ ਜੋੜ ਕੇ ਉੱਬਵਾ ਨੇ ਹੋਨੱਵਾ ਦੇ ਹੱਥੋਂ ਸੋਟੀ ਫੜੀ ਤੇ ਬਾਹਰ ਵੱਲ ਟੁਰ ਪਈ ।

ਸਭਾ ਬਰਖ਼ਾਸਤ ਹੋ ਗਈ ।

## 5

ਗੁਪਤ ਸਭਾ ਵਿੱਚ ਜੋ ਕੁੱਝ ਹੋਇਆ ਹੋਨੱਵਾ ਨੂੰ ਉਸ ਹੈਰਾਨੀ ਵਿੱਚ ਪਾ ਦਿੱਤਾ । ਉਹ ਇਹ ਸਭ ਵੇਖਕੇ ਅਚੰਭਿਤ ਹੋ ਗਈ । ਜਿੰਨ੍ਹਾ ਚਿਰ ਇਹ ਸਭਾ ਚਲਦੀ ਰਹੀ, ਉਸਨੂੰ ਲੱਗਾ ਉਹ ਕਿਸੇ ਸੁਫ਼ਨ-ਸੰਸਾਰ ਵਿੱਚ ਸੀ । ਨਾਗਤੀ ਨੇ ਕਿਹਾ ਸੀ ਹੋਨੱਵਾ ਹੀ ਮੇਰੀਆਂ ਅੱਖਾਂ ਤੇ ਕੰਨ ਹੈ । ਇਸ ਵਿੱਚ ਕੋਈ ਵਧਾਅ ਚੜ੍ਹਾਅ ਨਹੀਂ ਸੀ । ਨਾਗਤੀ ਜੋ ਕੁੱਝ ਵੀ ਕਰਦੀ ਸੀ, ਹੋਨੱਵਾ ਦੀ ਮਦਦ ਨਾਲ ਹੀ ਕਰਦੀ ਸੀ । ਪੇਕਿਆਂ ਤੋਂ ਉਸਦੇ ਨਾਲ ਆਈ ਤੇ ਆਪਣੀਆਂ ਭੈਣਾਂ ਨਾਲ ਵੀ ਵੱਧ ਪ੍ਰੇਮ ਨਾਲ ਉਸਦੀ ਦੇਖ਼ਭਾਲ ਕਰਦੀ ਹੋਨੱਵਾ ਨਾਲ, ਨਾਗਤੀ ਰਾਜਰਹੱਸ ਦੀਆਂ ਗੱਲਾਂ ਛੱਡਕੇ ਬਾਕੀ ਸਾਰੇ ਦੁੱਖ ਸੁਖ ਉਸ ਨਾਲ ਫੋਲਦੀ ਸੀ । ਉੱਬਵਾਨਾਗਤੀ ਨੇ ਜੋ ਕੁੱਝ ਵੀ ਕਰਨਾ ਹੁੰਦਾ ਪਹਿਲਾਂ ਉਹ ਹੋਨੱਵਾ ਨਾਲ ਸਲਾਹ ਕਰਦੀ । ਪਤੀ, ਬੱਚਿਆਂ ਤੇ ਨੂੰਹ ਨੂੰ ਛੱਡ ਹੋਰ ਕਿਸੇ ਨੂੰ ਵੀ ਜੇ ਕੁੱਝ ਕਹਿਣਾ ਹੁੰਦਾ ਤਾਂ ਹੋਨੱਵਾ ਹੀ ਨਾਗਤੀ ਦੀ ਜ਼ਬਾਨ ਹੁੰਦੀ । ਐਨੇਂ ਸਾਲਾਂ ਤੋਂ ਚਲੇ ਆ ਰਹੇ ਇਸ ਸੰਬੰਧ ਵਿੱਚ ਕੋਈ ਤ੍ਰੇੜ ਨਹੀਂ ਸੀ ਪਈ । ਜਦੋਂ ਹੋਨੱਵਾ ਜੁਆਨ ਹੋਈ ਤਾਂ ਨਾਗਤੀ ਨੇ ਆਪ ਉਸ ਲਈ ਯੋਗ ਵਰ ਢੂੰਡ ਕੇ ਉਸਦਾ ਵਿਆਹ ਕਰ ਦਿੱਤਾ । ਉਹ ਆਪਣੇ ਪਤੀ ਦੇ ਘਰ ਚਲੀ ਗਈ ਤੇ ਇਕ ਦੋ ਸਾਲ ਉਥੇ ਰਹੀ । ਉਦੋਂ ਵੀ ਦਿਨ ਦਾ ਵਧੇਰੇ ਸਮਾਂ ਉਹ ਨਾਗਤੀ

ਕੋਲ ਹੀ ਬਿਤਾਉਂਦੀ ਸੀ । ਅਨੇਗੋਂਦੀ ਤੋਂ ਉੱਬਵਾਨਾਗਤੀ ਦੇ ਨਾਲ ਆਈ ਹੋਈ ਹੋਨੱਵਾ ਦਾ ਉਸ ਤੋਂ ਅੱਡ ਹੋ ਕੇ ਥੋੜ੍ਹਾ ਜਿਹਾ ਸਮਾਂ ਬਿਤਾਉਣਾ ਵੀ ਸ਼ਾਇਦ ਵਿਧੀ ਨੂੰ ਮਨਜ਼ੂਰ ਨਹੀਂ ਸੀ । ਹੋਨੱਵਾ ਦਾ ਪਤੀ ਨਾਇਕ ਦੀ ਸੈਨਾਂ ਵਿੱਚ ਸਿਪਾਹੀ ਸੀ । ਉਸਦੀ ਝੋਲੀ ਭਰੇ ਬਿਨਾਂ ਹੀ ਉਹ ਬਿਦਨੂਰ ਦੀ ਰਾਜੇ ਨਾਲ ਹੋਈ ਰਾਮਗਿਰੀ ਦੀ ਲੜਾਈ ਵਿੱਚ ਮਾਰਿਆ ਗਿਆ । ਨਾਂ ਮਾਤਰ ਹੀ ਬਣਾਇਆ ਅੱਡ ਘਰ ਛਡਕੇ ਹੋਨੱਵਾ ਫਿਰ ਮਹਿਲ ਵਿਚ ਆ ਗਈ । ਇਸ ਗਲ ਨੂੰ ਕਿੰਨੇ ਵਰ੍ਹੇ ਬੀਤ ਗਏ ਸਨ । ਨਾਗਤੀ ਦੇ ਸੌਣ ਦੇ ਕਮਰੇ ਦੇ ਨਾਲ ਹੀ ਇਕ ਛੋਟਾ ਜਿਹਾ ਕਮਰਾ ਹੋਨੱਵਾ ਦੇ ਨਾਂ ਲਾ ਦਿਤਾ ਗਿਆ ਸੀ । ਪਰ ਉਹ ਕਮਰਾ ਸਿਰਫ ਨਾਂ ਲਈ ਹੀ ਸੀ । ਰਹਿੰਦੀ ਉਹ ਉਬੱਵਾਨਾਗਤੀ ਦੇ ਕਮਰੇ ਵਿੱਚ ਹੀ ਸੀ । ਖਾਣ ਪੀਣ ਲਈ ਵੀ ਨਾਗਤੀ ਉਸਨੂੰ ਬਾਹਰ ਨਾਂ ਜਾਣ ਦਿੰਦੀ । ਉਸਨੂੰ ਆਪਣੇ ਕਮਰੇ ਵਿੱਚ ਜਾਕੇ ਸੌਣ ਵੀ ਨਾਂ ਦਿੰਦੀ । ਕਹਿੰਦੀ ਮੈਨੂੰ ਜੇ ਕਿਸੇ ਚੀਜ਼ ਦੀ ਲੋੜ ਪਈ ਤਾਂ ਮੈਂ ਕਿਸਨੂੰ ਵਾਜਾਂ ਮਾਰਦੀ ਰਹਾਂਗੀ । ਇਹ ਕਮਰਾ ਐਨਾਂ ਵੱਡਾ ਏ, ਕੱਲਾ ਆਦਮੀ ਤਾਂ ਉਂਜ ਹੀ ਉਲੂਆਂ ਵਾਂਗ ਬੈਠਾ ਲਗਦਾ ਏ । ਤੂੰ ਇਥ ਹੀ ਸੌਂ ਜਾਇਆ ਕਰ ।' ਉਸਦਾ ਸੌਣ ਦਾ ਇੰਤਜ਼ਾਮ ਵੀ ਉਥੇ ਹੀ ਕਰ ਦਿਤਾ । ਉਸ ਦਿਨ ਤੋਂ ਉਹ ਦੋਵੇਂ ਕਠੀਆਂ ਰਹਿੰਦੀਆਂ ਇਕ ਉਬੱਵਾਨਾਗਤੀ ਤੇ ਦੂਸਰੀ ਦਾਸੀ ਬਣਕੇ ਆਈ ਪਰ ਪਕੀਆਂ ਸਹੇਲੀਆਂ ਤੋਂ ਵੀ ਵੱਧ— ਹੋਨੱਵਾ । ਇਸ ਕਮਰੇ ਵਿੱਚ ਆਪਣੇ ਦਿਨ ਬਿਤਾ ਰਹੀਆਂ ਸਨ । ਇਕ ਦੂਜੇ ਦੀਆਂ ਖੁਸ਼ੀਆਂ, ਗਮੀਆਂ, ਹਾਸੇ ਰੋਣੇ ਦੀਆਂ ਭਾਈਵਾਲ । ਵਕਤ ਦੇ ਬੀਤਣ ਨਾਲ ਉਹਨਾਂ ਦਾ ਇਹ ਸੰਬੰਧ ਮਜ਼ਬੂਤ ਹੀ ਹੁੰਦਾ ਗਿਆ । ਕਿਸੇ ਗਲੋਂ ਵੀ, ਕਿਸੇ ਕਾਰਨ ਵੀ ਇਸ ਵਿੱਚ ਕੋਈ ਵਿਰਲ ਨਾਂ ਪਈ ।

ਉਹਨਾਂ ਦੋਹਾਂ ਦਾ ਆਂਪੋ ਵਿੱਚ ਅਜਿਹਾ ਸੰਬੰਧ ਹੋਣ ਦੇ ਬਾਵਜੂਦ ਵੀ ਉਸ ਦਿਨ ਸਭਾ ਵਿੱਚ ਉੱਬਵਾਨਗਤੀ ਦੀਆਂ ਗੱਲਾ ਨੇ ਹੋਨੱਵਾ ਨੂੰ ਅਚੰਭਿਤ ਕਰ ਦਿਤਾ । ਸਭਾ ਵਿੱਚ ਜਾਣ ਤੋਂ ਪਹਿਲਾਂ ਉਬੱਵਾਨਗਤੀ ਨੇ ਆਪਣੇ ਪਤੀ ਦੀ ਤਸਵੀਰ ਅਗੇ ਖਲੋਕੇ ਫੁਲਾਂ ਦਾ ਸ਼ਗਨ ਕੀਤਾ ਸੀ, ਉਸ ਆਪ ਆਪਣੀ ਅਖੀਂ ਡਿੱਠਾ ਸੀ । ਪਰ ਸੁਫਨੇ ਦੀ ਗਲ, 'ਤੇ ਸਿੰਘਾਸਣ ਤੇ ਕਿਸਨੂੰ ਬਿਠਾਉਣਾ ਹੈ, ਉਬੱਵਾਨਾਗਤੀ ਇਸ ਗਲ ਬਾਰੇ ਸੋਚ ਵਿਚਾਰ ਕਰਦੀ ਰਹੀ ਸੀ । ਉਸਨੂੰ ਪਤਾ ਹੀ ਨਹੀਂ ਲੱਗਾ । ਲਕੱੜ ਦੇ ਮੁੱਢ ਵਾਂਗ ਜਿਥੇ ਬਹਿੰਦੀ, ਬੈਠੀ ਰਹਿੰਦੀ ਸੀ । ਉਸਨੇ ਇਹ ਸਾਰੀ ਸੋਚ ਵਿਚਾਰ ਕਦੋਂ ਕਰ ਲਈ ਸੀ । ਇਸ ਗਲ ਦੀ ਉਸ ਮੈਨੂੰ ਭਿਣਕਵੀ ਨਾਂ ਪੈਣ ਦਿੱਤੀ । ਕਿਉਂ ਭਲਾ ? ਕੀ ਕੀ ਸੋਚਦੀ ਰਹੀ ? ਮੈਂ ਸੋਚਦੀ ਸਾਂ, ਮੈਨੂੰ ਉਸ ਬਾਰੇ ਸੱਭ ਕੁੱਛ ਪਤਾ ਹੈ, ਨਾਗਤੀ ਦੀ ਮਨ ਰੂਪੀ ਨਦੀ ਵਿੱਚ ਕਿੰਨੇ ਡੂੰਘੇ ਖ਼ੂਹ ਸਨ', ਇਹਨਾਂ ਬਾਰੇ ਮੈਂ ਕੁੱਝ ਜਾਨਦੀ ਹੀ ਨਹੀਂ ਸਾਂ । ਸੋਚਕੇ ਹੋਨੱਵਾ ਹੈਰਾਨ' ਹੋ ਗਈ । ਮੌਕਾ ਮਿਲਣ ਤੇ ਪੁਛਾਂਗੀ । ਪਰ ਇਹ ਪੁਛਣ ਦਾ ਮੌਕਾ ਹੀ ਨਾ ਮਿਲਿਆ ।

ਉੱਬਵਾਨਗਤੀ ਸਭਾ ਤੋਂ ਆਈ ਤਾਂ ਬੜੀ ਥੱਕੀ ਹੋਈ ਸੀ । ਆਕੇ ਉਹ ਪਲੰਘ ਤੇ ਪਏ ਤਕੀਏ ਨਾਲ ਢੋਅ ਲਾ ਕੇ ਅਰਾਮ ਨਾਲ ਲੇਟਣ ਹੀ ਲੱਗੀ ਸੀ ਕਿ ਰਾਣੀ

ਵਾਸ ਦੀ ਦਾਸੀ ਅੰਦਰ ਆਈ ਤੇ ਹੋਨੱਵਾ ਨੂੰ ਕਹਿਣ ਲਗੀ "ਪ੍ਰਧਾਨਮੰਤਰੀ ਨਾਗਤੀ ਜੀ ਨੂੰ ਮਿਲਣਾਂ ਚਾਹੁੰਦੇ ਹਨ, ਮਿਲਣ ਆ ਸਕਦੇ ਹਨ ? ਪਤਾ ਕਰਕੇ ਦਸੋ ਕਿ ਉਹਨਾਂ ਲਈ ਕੀ ਹੁਕਮ ਹੈ ?"

ਉਥੱਵਾਨਾਗਤੀ ਸਭਾ ਤੋਂ ਥੱਕਕੇ ਆਈ ਸੀ । ਉਸਦੇ ਚਿਹਰੇ ਤੋਂ ਥਕਾਵਟ ਝਲਕਦੀ ਵੇਖ ਹੋਨੱਵਾ ਦਾ ਮਨ ਕੀਤਾ ਕਹਿ ਦੇਵੇ ਹੁਣ ਨਹੀਂ ਬਾਦ ਵਿੱਚ ਮਿਲਣ ਆਉਣ । ਪਰ ਝੱਟ ਹੀ ਉਸਨੂੰ ਲੱਗਾ ਇਹ ਗਲ ਉਸਦੇ ਕਹਿਣ ਵਾਲੀ ਨਹੀਂ ਸੀ । ਉਸ ਆਪਣੇ ਆਪਨੂੰ ਸੰਭਾਲਿਆ ਤੇ ਨਾਗਤੀ ਵਲ ਵੇਖਕੇ ਬੋਲੀ "ਨਾਗਤੀ ਜੀ, ਕੀ ਆਖਣੈ ਦਸੋ" ?

ਇਸ ਵਿੱਚ ਕੋਈ ਸ਼ਕ ਨਹੀਂ ਸੀ ਕਿ ਉਥੱਵਾਨਾਗਤੀ ਸ਼ਰੀਰਕ ਤੌਰ ਤੇ ਬਹੁਤ ਥੱਕੀ ਹੋਈ ਸੀ, ਇਸਤੋਂ ਵੀ ਵੱਧ ਦਸ ਬਾਰਾਂ ਦਿਨਾਂ ਤੋਂ ਚੁਪਚਾਪ ਆਪਣੇ ਮਨ ਵਿੱਚ ਸੋਚਦੀ, ਕਿਸੇ ਅਗੇ ਗਲ ਕੀਤੇ ਬਿਨਾਂ ਅੰਦਰ ਹੀ ਅੰਦਰ ਸੋਚਾਂ ਵਿੱਚ ਪਈ ਰਹੀ । ਕੀ ਹੋਏਗਾ ਤੇ ਕਿਵੇਂ ਹੋਏਗਾ ਦੀ ਚਿੰਤਾ ਵਿੱਚ ਘੁਲਦੀ ਰਹੀ । ਬੜੇ ਯਤਨ ਨਾਲ ਉਸ ਆਪਣੀਆਂ ਸੋਚਾਂ ਵਿਚਾਰਾਂ ਦੀ ਸੂਹ ਲੱਗਣ ਦਿਤੇ ਬਿਨਾਂ ਆਪਣੇ ਮਨ ਦੇ ਅੰਦਰ ਛੁਪਾਈ ਰਖਿਆ ਸੀ । ਅੱਜ ਉਹੀ ਵਿਚ਼ਾਰ ਉਸ ਸਭਾ ਦੇ ਸਾਹਮਣੇ ਰਖ ਦਿੱਤੇ ਸਨ । ਜਿੰਨ੍ਹਾਂ ਸੋਚਾਂ ਵਿਚਾਰਾਂ ਨੂੰ ਉਸ ਅੰਦਰ ਹੀ ਅੰਦਰ ਦੱਬੀ ਰਖਿਆ ਸੀ — ਉਸਨੂੰ ਲੱਗਾ ਜਿਵੇਂ ਉਸਦੇ ਮਨੋ ਮਣ ਪੱਕਾ ਬੋਝ ਲਹਿ ਗਿਆ ਸੀ । ਐਨੇਂ ਦਿਨਾਂ ਦੇ ਮਾਨਸਿਕ ਤੇ ਸਰੀਰਕ ਤਣਾਉ ਤੋਂ ਬਾਦ ਉਹ ਅਰਾਮ ਤੇ ਸ਼ਾਂਤੀ ਭਾਲ ਰਹੀ ਸੀ । ਉਸੇ ਵੇਲੇ ਦਾਸੀ ਦੀ ਗਲ ਸੁਣਕੇ ਉਸਦਾ ਵੀ ਹੋਨੱਵਾ ਵਾਂਗ ਮਨ ਕੀਤਾ ਕਿ ਕਹਿ ਦੇਵੇ 'ਅਜੇ ਨਹੀਂ' । ਝਟ ਹੀ ਉਸਨੂੰ ਖ਼ਿਆਲ ਆਇਆ ਕਿ ਪ੍ਰਧਾਨ ਮੰਤਰੀ ਐਵੇਂ ਐਡੀ ਛੇਤੀ ਆਉਣ ਵਾਲੇ ਨਹੀਂ, ਜ਼ਰੂਰ ਕੋਈ ਕਾਰਨ ਹੋਵੇਗਾ । ਸੋ ਉਹਨਾਂ ਨੂੰ ਵਾਪਸ ਭੇਜਣਾਂ ਠੀਕ ਨਹੀਂ ਹੋਵੇਗਾ ।

"ਆਉਣ ਲਈ ਕਹਿ" ਹੋਨੱਵਾ ਨੂੰ ਦਾਸੀ ਨੂੰ ਆਖਣ ਲਈ ਕਿਹਾ ।

"ਪ੍ਰਧਾਨ਼ ਮੰਤਰੀ ਲਈ ਆਸਣ ਵਿਛਾ" । ਕਹਿਕੇ ਉਸ ਆਪਣੇ ਕਪੜੇ ਠੀਕ ਕੀਤੇ ਤੇ ਪ੍ਰਧਾਨ ਮੰਤਰੀ ਦੀ ਉਡੀਕ ਵਿੱਚ ਬਹਿ ਗਈ ।

ਪ੍ਰਧਾਨ ਮੰਤਰੀ ਨੇ ਆਉਣ ਵਿੱਚ ਬਹੁਤਾ ਚਿਰ ਨਾ ਲਾਇਆ । ਦਾਸੀ ਕੋਲੋਂ ਨਾਗਤੀ ਦਾ ਹੁਕਮ ਸੁਣਦਿਆਂ ਹੀ ਉਹ ਅੰਦਰ ਆ ਗਏ । ਹੋਨੱਵਾ ਦੇ ਵਿਛਾਏ ਆਸਣ ਤੇ ਆ ਕੇ ਬਹਿ ਗਏ ਤੇ ਥੱਕੀ ਹਾਰੀ ਨਾਗਤੀ ਵਲ ਵੇਖਿਆ । ਤਰ੍ਹਾਂ ਤਰ੍ਹਾਂ ਦੇ ਦੁਖਾਂ ਨਾਲ ਝੰਬੀ ਇਸ ਬਿਰਧ ਨੂੰ ਉਹ ਤਕਲੀਫ਼ ਨਹੀਂ ਸਨ ਦੇਣਾਂ ਚਾਹੁੰਦੇ । ਪਰ ਮਾਮਲਾ ਹੀ ਕੁੱਝ ਐਸਾ ਸੀ ਕਿ ਉਹ ਇਸ ਬਾਬਤ ਢਿੱਲ ਨਹੀਂ ਸੀ ਪਾ ਸਕਦੇ । ਘੁਮਾ ਫਿਰਾ ਕੇ ਗਲਾਂ ਕਰਨ ਵਿੱਚ ਮਾਹਿਰ ਨਰਸਪਈਆ ਅਜ ਸਿੱਧੇ ਹੀ ਕੰਮ ਦੀ ਗਲ ਤੇ ਆ ਗਏ ।

"ਸਭਾ ਵਿਚੋਂ ਤੁਸੀ ਥੱਕੇ ਹੋਏ ਆਏ ਸੀ, ਤੁਹਾਨੂੰ ਅਰਾਮ ਕਰਨ ਦਾ ਮੌਕਾ ਵੀ ਨਹੀਂ ਦਿਤਾ ਤੇ ਮੈਂ ਪਿੱਛੇ ਪਿੱਛੇ ਹੀ ਆ ਗਿਆ । ਇਸ ਗੁਸਤਾਖ਼ੀ ਲਈ ਮੈਨੂੰ ਮਾਫ਼

ਕਰਨਾ ਨਾਗਤੀ ਜੀ । ਪਰ ਗਲ ਕੁੱਛ ਅਜਿਹੀ ਸੀ ਕਿ ਮੈਂ ਉਡੀਕ ਨਹੀਂ ਸਾਂ ਸਕਦਾ ।"

"ਇਹ ਮੈਂ ਸਮਝ ਗਈ ਹਾਂ ਪ੍ਰਧਾਨ ਮੰਤਰੀ ਜੀ । ਤੁਹਾਡੀ ਉਮਰ ਮੇਰੇ ਨਾਲੋਂ ਘਟ ਨਹੀਂ । ਮੇਰੇ ਤੋਂ ਵਧੇਰੇ ਥਕਾਵਟ ਤੇ ਤੁਹਾਨੂੰ ਹੋਈ ਹੋਵੇਗੀ । ਸਾਡੇ ਵਿਚਕਾਰ ਕਿਸੇ ਉਪਚਾਰ ਦੀ ਲੋੜ ਨਹੀਂ । ਜੋ ਗਲ ਹੈ ਉਹ ਦਸੋ ।" ਉਬਵ੍ਵਾ ਨਾਗਤੀ ਨੇ ਕਿਹਾ ।

"ਸਭਾ ਵਿੱਚ ਜਦੋਂ ਤੁਸੀ ਦਸਿਆ ਕਿ ਫਲਾਣਾ ਦੁਰਗ ਦਾ ਭਾਵੀ ਰਾਜਾ ਹੋਵੇਗਾ । ਸੁਣਕੇ ਮੇਰਾ ਭਾਰ ਹੌਲਾ ਹੋ ਗਿਆ । 'ਇਸਨੂੰ ਤਖਤ ਤੇ ਬਿਠਾਉ' ਵੱਡੇ ਨਾਇਕ ਹੋਰਾਂ ਨੇ ਸੁਫਨੇ ਵਿੱਚ ਆ ਕੇ ਤੁਹਾਨੂੰ ਕਿਹਾ । ਠੀਕ ਹੈ, ਇਹ ਗਲ ਸਾਡੇ ਸਿਰ ਮੱਥੇ ਤੇ । ਪਰ ਇਸਦੇ ਫਾਇਦੇ ਨੁਕਸਾਨ ਬਾਰੇ ਵੀ ਤੁਸੀ ਸੋਚਿਐਂ ?"

"ਇਸ ਬਾਰੇ ਕੀ ਸੋਚਣਾਂ ਸੀ ? ਮੈਂ ਜੋ ਗਲ ਕਹੀ, ਉਹ ਰਾਜਨੀਤੀ ਵਿੱਚ ਨਿਪੁੰਨ ਪ੍ਰਧਾਨਮੰਤਰੀ ਨੂੰ ਜਚੀ ਨਹੀਂ । ਮੇਰੀ ਗਲ ਬਾਰੇ ਤੁਹਾਨੂੰ ਕੋਈ ਸ਼ੰਕਾ ਏ ?" ਥੋਹੜੀ ਰੁਖ਼ੀ ਤਰ੍ਹਾਂ ਉਬੱਵਾਨਾਗਤੀ ਨੇ ਪੁਛਿਆ ।

"ਇਹੋ ਜਿਹੀ ਕੋਈ ਗਲ ਨਹੀਂ" ।

"ਨਹੀਂ ਤਾਂ ਫਿਰ ਤੁਸੀ ਕਿਉਂ ਆਏ ? ਤੁਸੀ ਪ੍ਰਧਾਨਮੰਤਰੀ ਹੋ, ਤਲਵਾਰ ਚਾਵੜੀ ਦੇ ਮੁਖੀ ਹੋਣ ਕਾਰਨ ਤੁਹਾਨੂੰ ਹਜ਼ਾਰਾਂ ਅਜਿਹੀਆਂ ਗੱਲਾਂ ਪਤਾ ਹੋਣਗੀਆਂ, ਜਿਸਤੋਂ ਅਸੀ ਅਨਜਾਣ ਹਾਂ । ਜਾਨਕੱਲੂ ਦੇ ਭਰਮੱਣਾ ਨਾਇਕ ਬਾਰੇ ਯਾਂ ਉਸਦੇ ਬਜ਼ੁਰਗਾਂ ਬਾਰੇ, ਇਸ ਰਾਜ ਪ੍ਰਤੀ ਉਸਦੀ ਨਿਸ਼ਠਾ ਸੰਬੰਧੀ ਤੁਹਾਨੂੰ ਕੋਈ ਭੈੜੀ ਖ਼ਬਰ ਮਿਲੀ ਹੈ ਤਾਂ ਦਸੋ । ਮੇਰੀ ਸੁਫਨੇ ਦੀ ਗਲ ਸੁਣਕੇ ਮੇਰੀ ਮੂੰਹ ਰਖਨੀ ਲਈ ਤੁਸੀ ਕਿਸੇ ਗਲ ਨੂੰ ਵੀ ਨਾਂ ਛੁਪਾਉ । ਮੇਰੇ ਤੋਂ, ਤੁਹਾਡੇ ਤੋਂ ਇਹ ਰਾਜ ਮੁਖ਼ ਹੈ ।

"ਜਾਨਕੱਲੂ ਨਾਇਕ ਬਾਰੇ, ਉਸਦੀ ਵਫ਼ਾਦਾਰੀ ਬਾਰੇ ਮੈਨੂੰ ਕੋਈ ਸ਼ਕ ਹੁੰਦਾ ਤਾਂ ਮੈਂ ਇਹ ਗਲ ਸਭਾ ਵਿੱਚ ਹੀ ਕਹਿ ਦਿੰਦਾ । ਏਨੀਂ ਸੁਤੰਰਤਾ ਤੁਸੀ ਮੈਨੂੰ ਦਿਤੀ ਹੋਈ ਹੈ । ਇਹ ਗਲ ਛਡੋ ਜੇ ਇਸ ਬਾਰੇ ਸੰਦੇਹ ਹੁੰਦਾ ਤਾਂ ਮੈਂ ਉਸਨੂੰ ਜਾਨਕੱਲੂ ਵਿੱਚ ਰਹਿਣੇ ਹੀ ਨਾਂ ਦਿੰਦਾ । ਜਾਨਕੱਲੂ ਕਿੰਨੀ ਮਹੱਤਵਪੂਰਣ ਸਰਹਦੀ ਚੌਕੀ ਹੈ, ਇਹ ਤਾਂ ਤੁਹਾਨੂੰ ਪਤਾ ਹੀ ਹੈ । ਜੇ ਸ਼ਕ ਹੁੰਦਾ ਤਾਂ ਉਸਦੀ ਥਾਂ ਭਾਵੇਂ ਰਾਜਕੁਮਾਰ ਵੀ ਕਿਉਂ ਨਾਂ ਹੁੰਦਾ ਉਸਨੂੰ ਉਥੇ ਨਾ ਰਹਿਣ ਦਿੰਦਾ । ਉਸ ਗਲ ਦਾ ਫਿਰਕ ਨਹੀਂ —"

"ਫਿਰ ਹੋਰ ਕੀ ਏ ?"

"ਅਸੀ ਜਿਸਨੂੰ ਇਸ ਰਾਜ ਦਾ ਰਾਜਾ ਬਣਾ ਰਹੇ ਹਾਂ, ਉਸਦੀ ਉਮਰ ਤੁਹਾਨੂੰ ਪਤੈ ਕਿੰਨੀ ਏ ?"

"ਪਤਾ ਏ, ਮੈਂ ਉਸਨੂੰ ਵੇਖਿਆ ਵੀ ਹੋਇਐ । ਦਸ ਦਿਨ ਪਹਿਲਾ ਅੰਤਿਮ ਕਿਰਿਆ ਵੇਲੇ ਉਹ ਸਾਰੇ ਇਥੇ ਆਏ ਸਨ । ਬਹੁਤੀ ਗਲ ਬਾਤ ਕਰਨ ਦਾ ਮੌਕਾ ਤਾਂ ਨਹੀਂ ਮਿਲਿਆ ।"

"ਠੀਕ ਏ, ਤੁਸੀ ਜਿਸਨੂੰ ਰਾਜਾ ਬਨਾਉਣ ਦਾ ਫ਼ੈਸਲਾ ਕੀਤਾ ਏ ਉਸਦੀ ਉਮਰ ਸਿਰਫ਼ ਬਾਰਾਂ ਸਾਲ ਏ ।"

"ਉਹ ਮੈਂ ਜਾਨਦੀ ਹਾਂ ।"

"ਇਸ ਵੇਲੇ ਦੁਰਗ ਦੇ ਚਾਰੋ ਪਾਸੇ ਦੁਸ਼ਮਨ ਹਨ । ਜਿੰਨ੍ਹਾਂ ਨੂੰ ਅਸੀ ਮਿੱਤਰ ਸਮਝਦੇ ਹਾਂ, ਪਤਾ ਨਹੀਂ ਕਿਹੜੇ ਵੇਲੇ ਪਾਸਾ ਬਦਲ ਲੈਣ, ਕੁੱਛ ਨਹੀਂ ਕਿਹਾ ਜਾ ਸਕਦਾ । ਅਜਿਹੇ ਸਮੇਂ ਰਾਜਨੀਤੀ ਦੇ ਅਨੁਭਵ ਤੋਂ ਊਣੇ ਮੁੰਡੇ ਨੂੰ —"

"ਸੁਫਨਾ ਆਉਣ ਤੋਂ ਬਾਦ ਮੈਂ ਇਸ ਬਾਰੇ ਬੜੀ ਸੋਚ ਵਿਚਾਰ ਕੀਤੀ । ਸਾਰੀ ਸੋਚ ਵਿਚਾਰ ਦੇ ਬਾਦ ਮੈਨੂੰ ਨਾਇਕ ਹੋਰਾਂ ਦੀ ਕਹੀ ਗਲ ਹੀ ਠੀਕ ਜਾਪੀ ।"

"ਕੀ ਮਤਲਬ ?"

"ਜਾਨਕੱਲੂ ਨਾਇਕ ਦੇ ਪੁੱਤਰ ਨੂੰ ਤਖ਼ਤ ਤੇ ਬਿਠਾਉਂਦਿਆਂ ਹੀ ਤੁਸੀ, ਮੈਂ, ਫ਼ੌਜ ਦੇ ਮੁਖਅਧਿਕਾਰੀ ਕੀ ਕਿਲੇ ਦੀਆਂ ਚਾਬੀਆਂ ਉਸਦੇ ਹੱਥ ਫੜਾ ਦਿਆਂਗੇ । ਉਹ ਸਾਡੀ ਨਿਗਰਾਨੀ ਹੇਠਾਂ ਹੀ ਰਹੇਗਾ ਨਾਂ, ਕਿਉਂ, ਨਹੀਂ ?"

"ਠੀਕ —"

"ਕਿਸੇ ਨੇ ਬਾਹਰੋਂ ਆਕੇ ਤਾਂ ਉਸਨੂੰ ਇਸ ਅਧਿਕਾਰ ਦੇ ਯੋਗ ਨਹੀਂ ਬਨਾਉਣਾ, ਇਹ ਜ਼ਿੰਮੇਵਾਰੀ ਸਾਡੇ ਉਪਰ ਹੈ । ਪੱਕੀ ਹੋਈ ਬੁੱਧੀ ਨਾਲੋਂ ਕੱਚੀ ਬੁੱਧੀ ਨੂੰ ਅਸਾਨੀ ਨਾਲ ਮਰਜ਼ੀ ਅਨੁਸਾਰ ਢਾਲਿਆ ਜਾ ਸਕਦਾ ਹੈ । ਬਾਰਾਂ ਸਾਲਾਂ ਦਾ ਮੁੰਡਾ ਰਾਜਾ ਬਣਦਿਆਂ ਹੀ ਵਡਿਆਂ ਵਾਂਗ ਆਕੜਨ ਨਹੀਂ ਲੱਗਾ । ਅਸੀ ਜੋ ਕੁੱਛ ਉਸਨੂੰ ਸਿਖਾਵਾਂਗੇ, ਸਾਡੇ ਆਖੇ ਵਿੱਚ ਹੀ ਰਹੇਗਾ, ਆਪਹੁਦਰਾ ਨਹੀਂ ਹੋਣ ਲੱਗਾ, ਮੋਮਵਰਗੀ ਸਮਝ ਨੂੰ ਜਿਵੇਂ ਚਾਹੋ ਮੋੜ ਲਉ, ਮਨਚਾਹਿਆ ਰੂਪ ਦੇ ਦਿਉ । ਆਪਣੀ ਨਿਗਰਾਨੀ ਵਿੱਚ ਉਸਨੂੰ ਪਲਰਨ ਦਿਆਂਗੇ । ਪੱਕੀ ਹੋਈ ਬੁੱਧੀ ਨੂੰ ਮੋੜਨ ਲਗੋ ਤਾਂ ਉਹ ਕਿਤੇ ਮੋੜੀ ਜਾ ਸਕਦੀ ਏ, ਉਹ ਤਾਂ ਟੁਟੱਕੇ ਰੁਖ ਨਾਲੋਂ ਅੱਡ ਹੋ ਜਾਵੇਗੀ । ਵੱਡੇ ਨਾਇਕ ਹੋਰਾਂ ਦੀ ਸੁਫਨੇ ਵਿੱਚ ਕਹੀ ਗਲ ਨੂੰ, ਬੜੀ ਸੋਚ ਵਿਚਾਰ ਦੇ ਬਾਦ, ਫੁੱਲਾਂ ਦੇ ਸ਼ਗਨ ਕਰਨ ਦੇ ਬਾਦ ਤੁਹਾਡੇ ਸਾਹਮਣੇ ਰਖੀ । ਮੇਰਾ ਵਿਚਾਰ ਕੀ ਗਲਤ ਏ ? ਕੁਮਾਰ ਭਰਮੱਣਾ ਨਾਇਕ ਦੀ ਚੰਗੀ ਉਮਰ ਏ, ਉਹ ਇਕ ਬੱਚੇ ਦਾ ਪਿਤਾ ਵੀ ਹੈ । ਇਹ ਤਾਂ ਸਭ ਤੁਹਾਨੂੰ ਪਤਾ ਹੀ ਏ । ਆਪਣੇ ਅਧਿਕਾਰਾਂ ਦਾ ਤੇ ਰਾਜਨੀਤੀ ਦਾ ਅਨੁਭਵ ਵੀ ਉਹਨਾਂ ਨੂੰ ਚੋਖਾ ਹੈ । ਅਜਿਹੇ ਵਿਅਕਤੀ ਨੂੰ ਆਪਣੇ ਵਿਚਾਰਾਂ ਅਨੁਸਾਰ ਢਾਲਣਾ ਸੌਖ਼ਾ ਹੋਵੇਗਾ ?"

ਨਾਗਤੀ ਦੀ ਗਲ ਸੁਣਕੇ ਉਸਤੇ ਕੁੱਛ ਦੇਰ ਵਿਚਾਰ ਕਰਨ ਤੋਂ ਬਾਦ ਨਰਸਪਾਈਆਂ ਬੋਲੇ "ਮੈਂ ਤੁਹਾਡੀ ਤਰ੍ਹਾਂ ਐਨੀਂ ਦੂਰ ਤਕ ਦੀ ਨਹੀਂ ਸੀ ਸੋਚੀ । ਮੈਂ ਤਾ ਸਿਰਫ਼ ਉਸਦੇ ਤਜਰਬੇ ਤੇ ਵਫ਼ਾਦਾਰੀ ਬਾਰੇ ਹੀ ਸੋਚਿਆ ਸੀ ।"

"ਹੋਸਦੁਰਗ ਦੇ ਨਾਇਕ ਦੀ ਨਿਸ਼ਠਾ ਬਾਰੇ ਤੁਹਾਨੂੰ ਕੋਈ ਸ਼ਕ ਤਾਂ ਨਹੀਂ ?"

"ਨਹੀਂ ਅਜਿਹੀ ਕੋਈ ਗਲ ਤਾਂ ਨਹੀਂ ਸੁਣੀ ।"

"ਤੱਦ ਠੀਕ ਹੈ । ਉਸਦੀ ਵਫਾਦਾਰੀ ਦੀ ਪਰੀਖਿਆ ਲਈ ਵੀ ਇਹ ਚੰਗਾ

ਮੌਕਾ ਹੈ । ਸਾਡਾ ਆਪਸ ਵਿੱਚ ਕੋਈ ਮਨਮੁਟਾਵ ਵੀ ਹੋ ਜਾਵੇ ਤਾਂ ਕੋਈ ਫ਼ਰਕ ਨਹੀਂ ਪੈਂਦਾ । ਇਹ ਵੇਲਾ ਹਰ ਇਕ ਨੂੰ ਪਰਖਣ ਦਾ ਹੈ । ਹੁਣ ਦਸੋ ਜੋ ਤੁਸੀ ਪਹਿਲਾਂ ਕਿਹਾ ਸੀ ਉਹੋ ਹੀ ਗਲ ਸੀ ਜਾਂ ਕੋਈ ਹੋਰ ਵੀ ਕਾਰਨ ਹੈ ?

"ਹੋਰ ਕੋਈ ਗਲ ਨਹੀਂ । ਮੇਰੇ ਸਾਰੇ ਸ਼ੰਕੇ ਸੰਦੇਹ ਦੂਰ ਹੋ ਗਏ । ਹੁਣ ਅਗਲੇ ਕੰਮ ਦੇ ਬੰਦੋਬਸਤ ਵਿੱਚ ਲਗਾਂਗਾ ।" ਨਰਸਪਦੀਏ ਨੇ ਕਿਹਾ ।

"ਤੁਸੀ ਜੋ ਕਹਿਣਾ ਸੁਨਣਾ ਸੀ ਉਹ ਖ਼ਤਮ ਹੋ ਗਿਐ ਤਾਂ ਇਕ ਗੱਲ ਪੁੱਛਾਂ ।"

"ਹੁਕਮ ਕਰੋ ।"

"ਅਜ ਗੁਪਤ-ਸਭਾ ਵਿੱਚ ਹੋਈ ਗਲ ਬਾਤ ਬਾਰੇ ਕਿਸੇ ਨੂੰ ਪਤਾ ਨਾਂ ਲੱਗਣ ਦਾ ਤੁਸੀ ਸਖ਼ਤ ਹੁਕਮ ਕਿਉਂ ਦਿਤਾ । ਕਿਸ ਨੂੰ ਰਾਜਾ ਬਣਾਇਆ ਜਾ ਰਿਹਾ ਹੈ, ਫੈਸਲਾ ਹੋ ਜਾਣ ਤੋਂ ਬਾਦ ਵੀ ਕਿਉਂ ਨਹੀਂ ਦਸਿਆ ਜਾ ਸਕਦਾ ? ਇਸ ਬਾਰੇ ਲੋਕਾਂ ਵਿੱਚ ਸ਼ਕ ਨਾਂ ਪੈਦਾ ਹੋ ਜਾਵੇਗਾ । ਇਸ ਗਲ ਨੂੰ ਛੁਪਾਕੇ ਰਖਣਾ ਜ਼ਰੂਰੀ ਹੈ ।"

"ਬਹੁਤ ਜ਼ਰੂਰੀ ।"

"ਕਿਉਂ ? ਇਸ ਦਾ ਕੋਈ ਹੋਰ ਕਾਰਨ ਏ ? ਤੁਸੀ ਕਿਸੇ ਹੋਰ ਵਿਅਕਤੀ ਬਾਰੇ ਸੋਚ ਰਹੇ ਹੋ ਯਾਂ ਪੁਰੋਹਿਤ ਨੂੰ ਪੁਛਕੇ, ਸ਼ੁਭ ਦਿਨ ਮਹੂਰਤ ਪੁਛਕੇ ਫਿਰ ਦੱਸਣ ਲਈ ਸੋਚ ਰਹੇ ਹੋ ?"

"ਨਹੀਂ, ਇਹਨਾਂ ਵਿਚੋ ਕੋਈ ਗੱਲ ਵੀ ਨਹੀਂ । ਦੁਰਗ ਦੇ ਦੁਸ਼ਮਨ ਹੁਣ ਸਿਰਫ਼ ਦੁਰਗ ਦੇ ਬਾਹਰ ਹੀ ਨਹੀਂ, ਦੁਰਗ ਦੇ ਅੰਦਰ ਵੀ ਹਨ । ਜਦੋਂ ਉਹੱਨਾਂ ਨੂੰ ਪਤਾ ਲਗਿਆ ਕਿ ਕੌਣ ਦੁਰਗ ਦਾ ਰਾਜਾ ਬਣ ਰਿਹਾ ਹੈ ਤਾਂ ਭਾਵੀ ਰਾਜੇ ਦੇ ਮਹਿਲ ਵਿੱਚ ਆਉਣ ਤੋਂ ਪਹਿਲਾਂ ਹੀ ਉਸਨੂੰ ਹਾਨੀ ਪੁਚਾ ਸਕਦੇ ਹਨ । ਸੱਪ ਕੋਲੋਂ ਕਟਵਾ ਸਕਦੇ ਹਨ । ਖ਼ਾਣੇ ਵਿੱਚ ਜ਼ਹਿਰ ਮਿਲਾ ਸਕਦੇ ਹਨ । ਕੋਈ ਜਾਦੂ ਟੂਣਾ ਕਰਵਾ ਸਕਦੇ ਹਨ । ਅਜਿਹੇ ਲੋਕੀ ਕੁੱਛ ਵੀ ਕਰ ਸਕਦੇ ਹਨ । ਇਸ ਲਈ ਕੁੱਛ ਵਿਸ਼ਵਾਸੀ ਬੰਦਿਆਂ ਨੂੰ ਜਾਨਕੱਲੂ ਭੇਜਕੇ ਭਰਮੱਣਾ ਨਾਇਕ ਨੂੰ ਇਸ ਬਾਰੇ ਦਸਕੇ, ਭਾਵੀ ਨਾਇਕ ਦੀ ਰਖਿਆ ਲਈ ਇੰਤਜ਼ਾਮ ਕਰਨ ਤੋਂ ਬਾਦ ਇਥੇ ਇਸਦੀ ਖਬਰ ਦੀ ਘੋਸ਼ਣਾ ਕੀਤੀ ਜਾਵੇਗੀ । ਫਿਰ ਪੁਰੋਹਿਤ ਨੂੰ ਬੁਲਾਕੇ ਸੁਭ ਦਿਨ ਪੁਛਕੇ ਉਸਨੂੰ ਦੁਰਗ ਵਿੱਚ ਬੁਲਾਇਆ ਜਾਵੇਗਾ । ਇਸ ਕਾਰਨ ਹੀ ਮੈਂ ਇਹ ਸਖ਼ਤ ਹੁਕਮ ਦਿਤਾ ਸੀ ।" ਨਰਸਪਦੀਆ ਨੇ ਆਪਣੇ ਹੁਕਮ ਦੇਣ ਦਾ ਕਾਰਨ ਵਿਸਥਾਰ ਸਹਿਤ ਦਸਦਿਆਂ ਕਿਹਾ ।

ਉਸਦੀ ਗਲ ਸੁਣਕੇ ਉਬੱਵਾ ਨਾਗਤੀ ਨੂੰ ਲਗਿਆ ਕਿ ਉਹ ਠੀਕ ਹੀ ਸੀ । ਸਿਰਫ਼ ਏਨਾਂ ਹੀ ਨਹੀਂ ਉਸਦੀ ਚੁਕੰਨੀ ਬੁੱਧੀ ਦੀ ਪ੍ਰਸੰਸਾ ਕਰਦਿਆਂ ਉਹ ਬੋਲੀ

"ਸਾਡੀ ਤੀਵੀਆਂ ਵਾਲੀ ਬੁੱਧੀ — ਸਾਡੀ ਸੂਝ ਬੂਝ ਐਡੀ ਦੂਰ ਤਕ ਨਹੀਂ ਜਾਂਦੀ ।"

"ਇਹ ਤਾਂ ਬੜੀ ਛੋਟੀ ਜਿਹੀ ਗਲ ਹੈ । ਅਜਿਹੀਆਂ ਗੱਲਾਂ ਸੋਚਣ ਵਾਸਤੇ ਹੀ ਤਾਂ ਮਹਿਲ ਸਾਡੇ ਵਰਗੇ ਸੈਂਕੜੇ ਬੰਦਿਆਂ ਨੂੰ ਪਾਲ ਰਿਹੈ । ਜ਼ਿਆਦਾ ਗਲਾਂ ਕਰਨ

ਨਾਲ ਆਪਦੀ ਥਕਾਵਟ ਵੱਧ ਜਾਵੇਗੀ । ਖਿਮਾਂ ਕਰਨਾਂ, ਹੁਣ ਮੈਨੂੰ ਆਗਿਆ ਦੇਵੋ ਤਾਂ ਮੈਂ ਜਾਵਾਂ," ਹੱਥ ਜੋੜਕੇ ਨਰਸਪਈਆ ਖਲੋਤਾ ।

"ਤੁਹਾਡੀ ਵੀ ਉਮਰ ਕੋਈ ਘੱਟ ਤਾਂ ਨਹੀਂ । ਮੇਰੇ ਵਾਂਗ ਤੁਹਾਨੂੰ ਵੀ ਥਕਾਵਟ ਹੋ ਗਈ ਹੋਵੇਗੀ । ਜਾਉ ਤੁਸੀ ਵੀ ਅਰਾਮ ਕਰੋ," ਉਬੱਵਾਨਾਗਤੀ ਨੇ ਕਿਹਾ ।

"ਐਨੇਂ ਦਿਨ ਮਨ ਭਾਵੇਂ ਬੇਚੈਨ ਸੀ, ਪਰ ਸਰੀਰ ਨੂੰ ਅਰਾਮ ਸੀ । ਅਜ ਤੋਂ ਕੰਮ ਸ਼ੁਰੂ ਕਰਾਂਗਾ । ਬੜੇ ਕੰਮ ਕਰਨ ਵਾਲੇ ਹਨ । ਮੇਰੇ ਤੋਂ ਵਧੇਰੇ ਤੁਹਾਨੂੰ ਥਕਾਵਟ ਹੋਵੇਗੀ ਹੁਣ ਤਾਂ ਸਾਰੀਆਂ ਗਲਾਂ ਸਪਸ਼ਟ ਹੋ ਗਈਆਂ ਹਨ । ਤੁਸੀ ਆਪਣੇ ਖਾਣ ਪੀਣ ਦਾ ਧਿਆਨ ਰਖੋ । ਸਰੀਰ ਤਕੜਾ ਕਰੋ । ਮੇਰੇ ਤੋਂ ਵਧੇਰੇ ਹੁਣ ਤੁਹਾਡੀ ਜ਼ਿੰਮੇਵਾਰੀ ਹੈ," ਨਰਸਪਈਏ ਨੇ ਕਿਹਾ ।

"ਹੁਣ ਤੇ ਸਭ ਗਲ ਹੋ ਗਈ ਹੈ । ਹੁਣ ਮੈਂ ਕੀ ਕਰਨੈਂ ?" ਉਬੱਵਾ ਨੇ ਪੁਛਿਆ ।

"ਤੁਸੀ ਜਿਸਨੂੰ ਰਾਜਾ ਚੁਣਿਐ, ਨਿਸ਼ਠਾ ਨਾਲ ਉਸਦੀ ਸੇਵਾ ਕਰਨਾ ਸਾਡਾ ਕੰਮ ਹੈ । ਜਿਸ ਲੜਕੇ ਨੂੰ ਤੁਸੀ ਚੁਣਿਐ ਉਸਨੂੰ ਦੁਰਗ ਦੀ ਪਰਜਾ ਦਾ ਪ੍ਰਸੰਸਾ ਦਾ ਪਾਤਰ ਬਨਾਉਣ ਦਾ ਜ਼ਿੰਮਾ ਤੁਹਾਡੇ ਸਿਰ ਹੈ । ਇਹ ਕੋਈ ਸੌਖਾ ਕੰਮ ਨਹੀਂ । ਤੁਸੀ ਆਪ ਹੀ ਹੁਣੇ ਕਿਹਾ ਸੀ, ਕੱਚੀ ਬੁੱਧੀ ਹੈ, ਉਸਨੂੰ ਲੋੜ ਅਨੁਸਾਰ ਢਾਲਕੇ ਰੂਪ ਦੇਣਾ ਪਏਗਾ । ਇਸ ਬਾਰੇ ਸੋਚੋ," ਨਰਸਪਈਆ ਬੋਲੇ ।

"ਇਹ ਤਾਂ ਤੁਹਾਡੀ ਗਲ ਠੀਕ ਹੈ । ਅੱਛਾ, ਹੁਣ ਝੜਨ ਤੇ ਆਏ ਪਤਿਆਂ ਨੂੰ ਨਵੀਆਂ ਕਰੂੰਬਲਾਂ ਦੇ ਵੱਧਣ ਫੁਲੱਣ ਦੀ ਚਿੰਤਾ ਕਰਨੀ ਹੋਵੇਗੀ । ਪਰ ਤੁਹਾਡੇ ਵਰਗੇ ਜੇ ਨਾਲ ਹੋਣਗੇ ਤਾਂ ਪਹਾੜ ਵੀ ਸਿਰ ਤੇ ਚੁਕਣਾ ਔਖਾ ਨਹੀਂ ਲੱਗਣ ਲੱਗਾ । ਉਹ ਇਥੇ ਆ ਲਵੇ ਫਿਰ ਦੋਵੇਂ ਰਲ ਕੇ ਉਸਦੇ ਪਾਲਣ ਪੋਸਣ ਤੇ ਸਿਖਿਆ ਬਾਰੇ ਗਲ ਕਰਾਂਗੇ ।" ਕਹਿਕੇ ਹੋਨੱਵਾ ਵਲ ਮੁੜਕੇ ਉਬੱਵਾਨਾਗਤੀ ਬੋਲੀ ।

"ਹੋਨੱਵਾ ਪ੍ਰਧਾਨ ਮੰਤਰੀ ਜੀ ਲਈ ਪਾਨ ਲੈਕੇ ਆ ।"

"ਹੁਣ ਉਹ ਰਹਿਣ ਦਿਉ । ਤੁਸੀ ਤਕਲੀਫ਼ ਨਾਂ ਕਰੋ । ਹੁਕਮ ਦਿਉ ਤਾਂ ਮੈਂ ਜਾਵਾਂ ।" ਨਰਸਪੱਈਆ ਤੁਰਨ ਲਈ ਤਿਆਰ ਹੋ ਗਿਆ ।

"ਪਾਨ ਤਾਂ ਤੁਹਾਨੂੰ ਬਹੁਤ ਪਸੰਦ ਹਨ, ਮੈਂ ਵੱਡੇ ਨਾਇਕ ਹੋਰਾਂ ਨੂੰ ਕਹਿੰਦਿਆਂ ਸੁਣਿਆ ਸੀ ।"

"ਨਿਰਾ ਪਾਨ ਨਹੀਂ, ਨਾਲ ਤਮਾਕੂ ਵੀ ਚਾਹੀਦੈ । ਇਸ ਬੁੱਢੀ ਜੀਭ ਦੇ ਚਸਕਿਆਂ ਦਾ ਤੁਹਾਨੂੰ ਵੀ ਪਤਾ ਲੱਗ ਗਿਆ ਹੈ ।"

"ਇਹ ਕੋਈ ਦੋਸ ਤਾਂ ਨਹੀਂ । ਵੱਡੇ ਨਾਇਕ ਹੋਰੀਂ ਕਹਿੰਦੇ ਹੁੰਦੇ ਸਨ "ਪ੍ਰਧਾਨ ਮੰਤਰੀ ਨੂੰ ਪਾਨ ਤਮਾਕੂ ਤੇ ਮੈਨੂੰ ਬੰਦੂਕਾਂ ਵੇਲੇ ਸਿਰ ਮਿਲ ਜਾਣ ਤਾਂ ਲਖ ਫ਼ੌਜ ਨੂੰ ਮੈਂ ਹਰਾ ਦਿਆਂ । ਅਜ ਪਤਾ ਨਹੀਂ ਕਿਉਂ ਇਹ ਗਲ ਯਾਦ ਆ ਗਈ ।"

"ਜਿਉਂ ਜਿਉਂ ਬੰਦਾ ਬੁੱਢਾ ਹੁੰਦਾ ਜਾਂਦਾ ਹੈ, ਗੱਲਾਂ ਦਾ ਚਸਕਾ ਵੱਧਦਾ ਜਾਂਦੈ । ਪੁਰਾਣੀਆਂ ਗਲਾਂ ਕਰਨ ਲਗੋ ਤਾਂ ਸਾਰਾ ਦਿਨ ਲੱਗੇ ਰਹੋ, ਗਲਾਂ ਨਾਂ

ਮੁੱਕਣ । ਮੈਂ ਹੁਣ ਚਲਨਾਂ । ਤੁਸੀ ਅਰਾਮ ਕਰੋ ।" ਕਹਿਕੇ ਉਬੱਵਾ ਨਾਗਤੀ ਨੂੰ ਨਮਸਕਾਰ ਕਰਕੇ ਨਰਸਪਈਆ ਚਲਾ ਗਿਆ ।

ਕਿੰਨਾ ਚਿਰ ਚੁਪ ਚਾਪ ਉਹਨਾਂ ਦੀਆਂ ਗੱਲਾਂ ਸੁਣਦੀ ਹੋਨੱਵਾ ਪ੍ਰਧਾਨਮੰਤਰੀ ਦੇ ਜਾਣ ਤੋਂ ਬਾਦ ਬੋਲੀ—

"ਪ੍ਰਧਾਨਮੰਤਰੀ ਦੀ ਬੁੱਧੀ ਕਿੰਨੀ ਤੀਖਣ ਹੈ । ਭਾਂਵੇ ਉਮਰ ਐਨੀ ਹੋ ਗਈ ਏ, ਪਰ ਅਕਲ ਅਜੇ ਵੀ ਪਾਰੇ ਵਾਂਗ ਹੈ ।" ਪ੍ਰਸੰਸਾ ਭਰੇ ਲਹਿਜੇ ਵਿੱਚ ਬੋਲੀ ।

"ਸਿਰਫ਼ ਪਾਰੇ ਵਰਗੀ ਬੁੱਧੀ ਹੀ ਨਹੀਂ, ਆਦਮੀ ਬੜਾ ਸ੍ਵੈਮਾਨ ਵਾਲਾ ਹੈ । ਗਲਾਂ ਤੋਤੇ ਵਾਂਗ ਕਰਦੈ, ਪਰ ਜਦੋਂ ਡੱਸਣ ਤੇ ਅਉਂਦੈ ਤਾਂ ਫ਼ਨੀਅਰ ਸੱਪ ਵਾਂਗ ਡੱਸਦੈ । ਰਾਜਾ ਬਨਣ ਵਾਲਾ ਮੁੰਡਾ ਅਜਿਹੇ ਵਡਿਆਂ ਨਾਲ ਕਿਵੇਂ ਪੂਰਾ ਉਤਰੇਗਾ ।" ਉਬੱਵਾਨਾਗਤੀ ਨੇ ਡਰ ਤੇ ਚਿੰਤਾ ਭਰੇ ਲਹਿਜੇ ਵਿੱਚ ਕਿਹਾ । "ਕਿਹੋ ਜਿਹਾ ਵੀ ਕਿਉਂ ਨਾਂ ਆਵੇ, ਤੂੰ ਉਸਨੂੰ ਸਿੱਧਾ ਕਰ ਲਵੇਂਗੀ, ਅੰਮਾਂ । ਸਾਡੇ ਵਰਗੇ ਜੰਗਲੀਆਂ ਨੂੰ ਤੂੰ ਆਦਮੀ ਬਣਾ ਦਿਤਾ ।" ਕਹਿੰਦਿਆਂ ਉਸਨੂੰ ਕੋਈ ਹੋਰ ਗਲ ਯਾਦ ਆ ਗਈ ।

"ਅੰਮਾ, ਤੁਸੀ ਮੁੰਡੇ ਨੂੰ ਵੇਖਿਐ ?" ਹੋਨੱਵਾ ਨੇ ਪੁੱਛਿਆ "ਹਾਂ ਵੇਖਿਐ ।"

"ਕਿਹੋ ਜਿਹੈ ?"

"ਅੰਤਿਮ ਕਿਰਿਆ ਵਾਲੇ ਦਿਨ ਏਥੇ ਆਇਆ ਸੀ, ਉਦੋਂ ਵੇਖਿਆ ਸੀ, ਮੁੰਡਾ ਤਾਂ ਬੜਾ ਵਧੀਆ ਏ । ਥੋਹੜੀ ਜਿਹੀ ਗੱਲ ਬਾਤ ਵੀ ਕੀਤੀ ਸੀ । ਸਿਆਣਾ ਜਾਪਦਾ ਸੀ । ਵੇਖਣ ਵਿੱਚ ਤਾਂ ਇਸ ਤਰ੍ਹਾਂ ਲਗਦਾ ਸੀ ਜਿਵੇਂ ਜਮਾਂਦਰੂ ਹੀ ਰਾਜਾ ਹੋਵੇ । ਸੁਫ਼ਨੇ ਵਿੱਚ ਨਾਇਕ ਹੋਰਾਂ ਵੀ ਇਹੋ ਆਖਿਆ ਸੀ ।"

"ਐਨੇਂ ਦਿਨ ਮੇਰੇ ਨਾਲ ਤੂੰ ਇਹ ਗਲ ਹੀ ਨਾਂ ਕੀਤੀ ਅੰਮਾ—"

"ਮੇਰੀ ਖੁਸ਼ੀ ਤਾਂ ਹੁਣ ਪੁਰਾਣੀਆਂ ਗਲਾਂ ਦੁਹਰਾਉਣ ਤੇ ਸੁਫਨੇ ਵੇਖਣ ਵਿੱਚ ਹੀ ਰਹਿ ਗਈ ਏ । ਉਹ ਵੀ ਤੈਨੂੰ ਦੱਸ ਦਿੰਦੀ ਤਾਂ ਤੂੰ ਕਹਿਣਾ ਸੀ, ਅੰਮਾਂ ਐਨੀਂ ਬੁੱਢੀ ਹੋ ਗਈ ਏ ਪਰ ਜੁਆਨੀ ਦੇ ਚਾਅ ਅਜੇ ਨਹੀਂ ਗਏ । ਤੇਰੇ ਨਾਲ ਜੋ ਗਲ ਕੀਤੀ ਜਾਵੇ ਤੂੰ ਉਹੀ ਸੁਣਿਆ ਕਰ, ਜੋ ਸਾਹਮਣੇ ਦਿਸਦੇ, ਉਹੀ ਵੇਖਿਆ ਕਰ, ਉਸਤੋਂ ਪਰ੍ਹੇ ਝਾਕਣ ਸੁਣਨ ਦੀ ਤੈਨੂੰ ਕੋਈ ਲੋੜ ਨਹੀਂ—" ਹਸਦਿਆਂ ਨਾਗਤੀ ਨੇ ਕਿਹਾ ।

"ਪਾਨ ਸੁਪਾਰੀ ਦੇਣ ਲੱਗੀ ਸੈਂ, ਸੱਭ ਭੁੱਲ ਗਈ ਏ," ਉਬੱਵਾਨਾਗਤੀ ਨੇ ਕਿਹਾ ।

ਉਬੱਵਾਨਾਗਤੀ ਅਜ ਕਿੰਨੇ ਦਿਨਾਂ ਬਾਦ ਹੱਸੀ ਸੀ, ਵੇਖਕੇ ਹੋਨੱਵਾ ਨੂੰ ਚਾਅ ਚੜ੍ਹ ਗਿਆ । ਖੁਸ਼ੀ ਖੁਸ਼ੀ ਬੋਲੀ "ਲੈ ਮੈਂ ਭੁੱਲ ਹੀ ਗਈ," ਕਹਿਕੇ ਤਾਂਬੇ ਦੀ ਕੂੰਡੀ ਤੇ ਪਾਨ ਦੀ ਥਾਲੀ ਲੈਣ ਲਈ ਚਲੀ ਗਈ ।

# 6

ਚਿਤਰ ਦੁਰਗ ਦੇ ਪਛੱਮ ਵਲ ਚਿਤਰਦੁਰਗ ਦੀਆਂ ਸੱਤ ਪਹਾੜੀਆਂ ਦੀ ਕਤਾਰ ਹਰਿਆਵਲ ਦਾ ਰਕਸ਼ਾ ਕਵੱਚ ਪਾਈ ਖਲੋਤੀਆਂ ਸਨ । ਗਾਦਰੀਮਲੇ ਤੇ ਗਿਰੀ ਮਲੇ ਉਹਨਾਂ ਦੀ ਪਿੱਠ ਪਿੱਛੇ ਸਨ । ਗਾਦਰੀਮਲੇ ਦੀ ਹੀ ਇਕ ਸਾਖ਼ ਹੋਸਦੁਰਗ ਦੀਆਂ ਪਹਾੜੀਆਂ ਦੀ ਪੰਗਤੀ ਸੀ । ਇਹਨਾਂ ਦੋਹਾਂ ਪਹਾੜੀਆਂ ਦੇ ਵਿਚਕਾਰ ਸਦਾ ਹਰੀ ਭਰੀ ਰਹਿੰਦੀ, ਵਾਦੀ ਸੀ— ਇਸ ਹਰੀ ਭਰੀ ਵਾਦੀ ਦੇ ਗੋਪੁਰ ਵਾਂਗ ਸੀ ਜਾਨਕੱਲੂ ਪਿੰਡ । ਇਸ ਪਿੰਡ ਦੇ ਵਿਚਕਾਰ ਚਿਤਰ ਦੁਰਗ ਵਲ ਆਉਂਦੀ ਦੁਸ਼ਮਨਾਂ ਦੀ ਸੈਨਾਂ ਦਾ ਸਾਹਮਣਾ ਕਰਨ ਲਈ ਛਾਤੀ ਤਾਣਕੇ ਖਲੋਤਾ ਸੀ ਜਾਨਕੱਲੂ ਦਾ ਟਿੱਬਾ । ਉਸ ਟਿੱਬੇ ਦੇ ਸੱਜੇ ਖੱਬੇ ਦੋਵੇਂ ਪਾਸੇ ਜਿਥੋਂ ਤਕ ਵੀ ਨਜ਼ਰ ਜਾਂਦੀ ਸੀ, ਸੁਪਾਰੀ ਨਾਰੀਅਲ ਅੰਬ, ਕਠੱਲ ਦੇ ਰੁਖਾਂ ਦੇ ਝੁੰਡ 'ਤੇ ਧਾਨ ਦੇ' ਖੇਤ ਵਿੱਛੇ ਹੋਏ ਦਿਸਦੇ ਸਨ । ਮਲਨਾਡ ਦੀ ਸਾਹੜੀ ਦ ਹਰੇ ਰੰਗ ਦੀਆਂ ਅੱਡ ਅੱਡ, ਗਾਹੜੀਆਂ, ਹਲਕੀਆਂ ਭਾਆਂ ਤੇ ਹਰਿਆਲੀ ਦੇ ਲੀਲਾ ਵਿਲਾਸ ਨੂੰ ਵੇਖਦਾ ਮਦਦਰੀਨਾਇਕ ਬੜਾ ਖੁਸ਼ ਸੀ । ਵੇਖ ਵੇਖ ਉਸਦੀਆਂ ਅਖਾਂ ਨਹੀਂ ਸਨ ਰਜਦੀਆਂ ਪਈਆਂ । ਹਰਿਆਲੀ ਦੇ ਨਸ਼ੇ ਵਿੱਚ ਗੜੁੰਦ ਹਇਆ ਖਲੋਤਾ ਮਦਕਰੀਨਾਇਕ ਵੇਖੀ ਜਾ ਰਿਹਾ ਸੀ ।

ਪਹਿਲਾਂ ਅਖਾੜੇ ਵਿੱਚ ਉਸ ਐਨੀਂ ਕਸਰਤ ਕੀਤੀ ਕਿ ਠੰਡ ਵਿੱਚ ਵੀ ਉਸਨੂੰ ਪਸੀਨਾਂ ਆ ਗਿਆ । ਫਿਰ ਉਹ ਅਖਾੜੇ ਦੀ ਸ਼ਿਖ਼ਰਵੀ ਬੁਰਜੀ ਜਿਥੇ ਝੰਡਾ ਲੱਗਾ ਹੋਇਆ ਸੀ ਤੇ ਚੜ੍ਹਕੇ ਖਲੋ ਗਿਆ । ਉਸਦਾ ਪਿੰਡਾ ਅਖਾੜੇ ਦੀ ਲਾਲ ਬਰੀਕ ਮਿੱਟੀ ਨਾਲ ਭਰਿਆ ਸੀ । ਪਿਛਲੀ ਰਾਤੀ ਵੱਸੇ ਮੀਂਹ ਦੀ ਨਮੀ ਨਾਲ ਭਰੀ ਠੰਡੀ ਹਵਾ ਉਸਦੀ ਛਾਤੀ, ਡੌਲਿਆਂ ਤੇ ਪੱਟਾਂ ਨੂੰ ਪੋਲੀ ਪੋਲੀ ਮਲਦੀ ਬੜੀ ਸੁਹਾਣੀ ਲੱਗ ਰਹੀ ਸੀ । ਆਪਣੀ ਸੁੱਧ ਬੁੱਧ ਭੁੱਲੀ ਖਲੋਤੇ ਮਦਕਰੀ ਨੂੰ ਚਿਤਰਦੁਰਗ ਵਲੋਂ ਤੇਜ ਦੌੜਦੇ ਆਉਂਦੇ ਘੋੜ ਸਵਾਰ ਦਿੱਸੇ ਤਾਂ ਉਸਨੂੰ ਆਸੇ ਪਾਸੇ ਦੀ ਸੋਝੀ ਹੋਈ ।

ਜਾਨਕੱਲੂ ਚਿਤਰ ਦੁਰਗ ਦਾ ਬੜਾ ਮਹਤੱਵਪੂਰਣ ਸਰਹੱਦੀ ਕਿਲ੍ਹਾਂ ਸੀ । ਚਿਤਰਦੁਰਗ ਵਲੋਂ ਸੈਨਾਂ ਦਾ ਯਾਂ ਆਮ ਲੋਕਾਂ ਦਾ ਜਾਨਕੱਲੂ ਵਿੱਚ ਆਉਣਾ ਯਾਂ ਉਸਤੋਂ ਅਗੇ ਹੋਸਦੁਰਗ ਵਲ ਜਾਨਾਂ ਕੋਈ ਅਨੋਖੀ ਗਲ ਨਹੀਂ ਸੀ । ਕਿਨੀ ਵਾਰੀ ਉਸ ਵੀਹ ਪੰਝੀ, ਨਹੀਂ ਸੈਂਕੜੇ ਘੋੜਸਵਾਰ ਆਉਂਦੇ ਉਸ ਪਹਾੜੀ ਦੀ ਸ਼ਿਖ਼ਰ ਤੇ ਖਲੋਕੇ ਵੇਖੇ ਸਨ । ਪਰ ਉਹ ਸਭ ਲੜਾਈ ਦੇ ਵੇਲੇ ਦੀ ਗਲ ਸੀ । ਉਦੋਂ ਸਿਰਫ਼ ਸੈਨਿਕਾਂ ਦਾ ਆਉਣਾ ਜਾਣਾ ਹੀ ਨਹੀਂ ਸੀ ਹੁੰਦਾ । ਉਹਨਾਂ ਦਿਨਾਂ ਵਿੱਚ ਤਾਂ ਜਾਨਕੱਲੂ ਹਰ ਤਰ੍ਹਾਂ ਦੀਆਂ ਯੁੱਧ ਦੀਆਂ ਤਿਆਰੀਆਂ ਦਾ ਕੇਂਦਰ ਬਣਿਆ ਹੁੰਦਾ ਸੀ । ਅਜਿਹੇ ਸਮੇਂ ਵਿੱਚ ਤਿੰਨ ਦਿਨ ਪਹਿਲਾਂ ਹੀ ਦੁਰਗ ਵਲੋਂ ਯੁਧ ਛਿੜਨ ਦੀਆਂ ਖ਼ਬਰਾਂ ਆਉਣ ਲੱਗ ਪੈਂਦੀਆਂ ਸਨ । ਅੱਜ ਤਾਂ ਅਜਿਹੀ ਕੋਈ ਖ਼ਬਰ ਨਹੀਂ ਸੀ ਆਈ । ਫਿਰ ਦਿਨ ਚੜਦਿਆਂ ਹੀ ਇਹ ਘੋੜਸਵਾਰ ਕਿਉਂ ਆ ਰਹੇ ਸਨ । ਮੁੰਡਿਆਂ ਖੁੰਡਿਆਂ ਜੋਸ਼ ਵਿੱਚ ਆਕੇ

ਉਸ ਨਾਲ ਦੀ ਬੁਰਜੀ ਤੇ ਪਹਿਰਾ ਦੇ ਰਹੇ ਪਹਿਰੇਦਾਰ ਨੂੰ ਉੱਚੀ ਦੇਣੀ ਅਵਾਜ਼ ਵਿੱਚ ਕਿਹਾ— "ਜੋਗ ਨਾਇਕ-ਦੁਰਗ ਵਲੋਂ ਘੋੜ ਸਵਾਰ ਆ ਰਹੇ ਹਨ । ਅੱਪਾ ਨੂੰ ਖ਼ਬਰ ਦੇ ਦੇਹ ।"

ਜਿਉਂ ਜਿਉਂ ਘੋੜ ਸਵਾਰ ਨੇੜੇ ਆ ਰਹੇ ਸਨ, ਬੜੀ ਉਤਸੁਕਤਾ ਨਾਲ ਉਹਨਾਂ ਵਲ ਵੇਖ ਰਿਹਾ ਸੀ ਮਦਦਰੀਨਾਇਕ । ਅਖ਼ਾੜੇ ਦੇ ਬੂਹੇ ਵਿੱਚ ਖਲੋਤਾ ਉਸਨੂੰ ਉਡੀਕਦਾ ਉਸਦਾ ਛੋਟਾ ਭਰਾ ਪਰਸੂਰਾਮ ਨਾਇਕ ਬੋਲਿਆ—

"ਸੈਨਿਕ ਤਾਂ ਆਉਂਦੇ ਜਾਂਦੇ ਰਹਿੰਦੇ ਨੇ ਤੂੰ ਕਿੰਨਾ ਚਿਰ ਠੰਡੀ ਹਵਾ ਵਿੱਚ ਖਲੋਤਾ ਰਹੇਂਗਾ— ਥੱਲੇ ਉਤਰ ਦੁਰਗ ਦੇ ਸੈਨਿਕਾਂ ਨੇ ਸਾਨੂੰ ਇਸ ਤਰ੍ਹਾਂ ਵੇਖ ਲਿਆ ਤਾਂ ਅੱਪਾਂ ਨੇ ਹੱਥ ਵਿੱਚ ਡੰਡਾ ਚੁੱਕ ਲੈਣੇ ।" ਉਸ ਉੱਚੀ ਅਵਾਜ਼ ਵਿੱਚ ਕਿਹਾ ।

ਪਰਸੂਰਾਮ ਨਾਇਕ ਨੇ ਜਿਉਂ ਹੀ ਅੱਪਾ ਦੇ ਡੰਡੇ ਦੀ ਯਾਦ ਦੁਆਈ ਮਦਕਰੀਨਾਇਕ ਨੂੰ ਪਿੱਠ ਤੇ ਡੰਡਾ ਵਜਦਾ ਲਗਿਆ । "ਹੁਣੇ ਆਇਆ" ਕਹਿਕੇ ਉਸ ਬੁਰਜੀ ਤੋਂ ਛਾਲ ਮਾਰੀ ਤੇ ਅਖਾੜੇ ਦੇ ਬੂਹੇ ਤੇ ਪੈਰ ਰਖਕੇ ਥੱਲੇ ਉਤਰ ਆਇਆ । ਮੋਢੇ ਤੇ ਪਏ ਪਰਨੇ ਨੂੰ ਉਸ ਲੱਕ ਪਾਏ ਕੱਛੇ ਦੁਆਲੇ ਧੋਤੀ ਵਾਂਗ ਲਪੇਟ ਲਿਆ ਤੇ ਛੋਟੇ ਭਰਾ ਨਾਲ ਆਪਣੇ ਘਰ ਵਲ ਤੁਰ ਪਿਆ ।

"ਭਰਾ ਕੀ ਕਹਿੰਦਾ ਪਿਆ ਸੈਂ, ਘੋੜ ਸੁਆਰ ਆ ਰਹੇ ਨੇ ?" ਪਰਸ਼ੂ ਰਾਮ ਨਾਇਕ ਨੇ ਪੁਛਿਆ ।

"ਆਹੋ ਦੁਰਗ ਵਲੋਂ ਵੀਹ ਪੰਝੀ ਘੋੜੇ ਹੋਣੇ ਨੇ ਪਤਾ ਨਹੀਂ, ਉਡੱਦੀ ਮਿੱਟੀ ਵਿੱਚ ਠੀਕ ਤਰ੍ਹਾਂ ਨਹੀਂ ਪਤਾਂ ਲਗਾ, ਦਿਨ ਚੜ੍ਹਦਿਆਂ ਹੀ ਆ ਗਏ ਨੇ । ਪਤਾ ਨਹੀਂ, ਕੋਈ ਜ਼ਰੂਰੀ ਗਲ ਏ ਯਾਂ ਕੋਈ ਭੈੜੀ ਖ਼ਬਰ ਲੈ ਕੇ ਆਏ ਨੇ । ਕੁੱਛ ਦਿਨ ਹੀ ਤਾਂ ਹੋਏ ਨੇ, ਰਾਜੇ ਦੇ ਮਰਨ ਦੀ ਖ਼ਬਰ ਦੱਸਣ, ਤੇ ਅੱਪਾ ਨੂੰ ਬੁਲਾਉਣ ਲਈ ਅਧੀ ਰਾਤੀ ਆਏ ਸਨ । ਹੁਣ ਫਿਰ ਪਤਾ ਨਹੀਂ ਕਿਹੜੀ ਖ਼ਬਰ ਲੈਕੇ ਆਏ ਨੇ ?"

"ਉਹ ਮਾੜੀ ਖ਼ਬਰ ਲਿਆਉਣ ਯਾਂ ਚੰਗੀ, ਸਾਨੂੰ ਉਸ ਨਾਲ ਕੀ, ਉਹ ਜਾਨਣ ਤੇ ਅੱਪਾ ਜਾਣੇ । ਅਸੀ ਨਹਾਕੇ ਸਾਫ਼ ਕਪੜੇ ਪਾ ਲਈਏ । ਜੇ ਕਿਸੇ ਕੰਮ ਲਈ ਅੱਪਾ ਨੇ ਸਾਨੂੰ ਬੁਲਾ ਲਿਆ ਤੇ ਅਸੀ ਇਸੇ ਤਰ੍ਹਾਂ ਚਲੇ ਗਏ ਤਾਂ ਅੱਪਾਂ ਨੇ ਉਹਨਾਂ ਦੇ ਸਾਹਮਣੇ ਹੀ ਠੁਕਾਈ ਕਰਦਿਆਂ ਕਹਿਣੈ, ਤੁਸੀ ਨਾਇਕ ਹੋ ਕਿ ਡੰਗਰ ਚਰਾਉਂਦੇ ਚਰਵਾਹੇ—"

"ਇਹ ਤੇਰੀ ਗਲ ਤਾਂ ਠੀਕ ਏ — ਸਵੇਰੇ ਸਵੇਰੇ ਹੀ ਗਾਹਲਾਂ ਕਾਹਦੇ ਲਈ ਖਾਣੀਆਂ ਨੇ — ਚਲ ਚਲੀਏ"

ਕਹਿਕੇ ਦੋਵੇਂ ਵੱਡੇ ਵੱਡੇ ਕਦਮ ਪੁੱਟਦੇ ਇਕ ਪੱਥਰ ਤੋਂ ਦੂਜੇ ਪੱਥਰ ਤੇ ਟੱਪ ਟੱਪਕੇ ਜਾਂਦੇ ਮਹਿਲ ਵਲ ਥੱਲੇ ਉਤਰ ਗਏ । ਪਿਛਲੇ ਬੂਹੇ ਵਲੋਂ ਅੰਦਰ ਵੜਕੇ, ਜਲਦੀ ਜਲਦੀ ਗੁਸਲਖਾਨੇ ਵਲ ਜਾਕੇ ਨੌਕਰ ਨੂੰ ਗਰਮ ਪਾਣੀ ਲਿਆਉਣ ਲਈ ਆਖ਼ਣ ਲੱਗੇ ।

ਦੋਹਾਂ ਦੇ ਨਹਾਕੇ ਆਉਣ ਤਾਂਈ ਉਹਨਾਂ ਦੀ ਮਾਂ ਨਿੰਗਵਾ, ਪਿੱਤਲ ਦੀਆਂ ਥਾਲੀਆਂ

ਵਿੱਚ ਗਰਮ ਗਰਮ ਚੌਲਾਂ ਦੀਆਂ ਰੋਟੀਆਂ ਉਤੇ ਮਖ਼ਣ ਦੇ ਪੇੜੇ ਤੇ ਸਬਜ਼ੀ ਪਰੋਸ ਕੇ ਬੈਠ ਗਈ । ਗਰਮ ਪਾਣੀ ਨਾਲ ਨਹਾਉਣ ਨਾਲ ਲੱਗੀ ਥੋਹੜੀ ਜਿਹੀ ਭੁਖ਼, ਥਾਲੀਆਂ ਵਿੱਚ ਪਿਆ ਖਾਣਾ ਵੇਖਕੇ ਚਮਕ ਪਈ । ਤੇ ਉਹਨਾਂ ਛੇਤੀ ਛੇਤੀ ਖਾਣਾ ਸ਼ੁਰੂ ਕਰ ਦਿੱਤਾ ।

ਉਹਨਾਂ ਖਾਣਾ ਸ਼ੁਰੂ ਕੀਤਾ ਹੀ ਸੀ ਕਿ ਉਹਨਾਂ ਦਾ ਪਿਤਾ ਭਰਮੱਣ ਨਾਇਕ ਕਾਹਲੀ ਕਾਹਲੀ ਅੰਦਰ ਆਇਆ "ਦ-ਦ-ਦ ਦੁਰਗ ਵਲੋਂ ਸਿ-ਸਿ-ਸਿਪਾਹੀ ਆ ਰਹੇ ਨੇਂ ਉਹਨਾਂ ਲਈ — ਰੋਟੀ — ਨਾਸ਼ਤਾ ਤਿਆਰ ਕਰੋ—" ਪੁਤਰਾਂ ਨੂੰ ਰੋਟੀ ਦਿੰਦੀ ਨਿੰਗਾਵਾ ਨੂੰ ਕਿਹਾ ।

"ਹੌਲੀ ਹੌਲੀ ਬੋਲੇ— ਕਾਹਲੀ ਨਾਲ ਬੋਲਦੇ ਹੋ ਤਾਂ ਗਲ ਅੜ ਜਾਂਦੀ ਏ — ਉਹਨਾਂ ਨਾਲ ਇਸ ਤਰ੍ਹਾਂ ਕਾਹਲੀ ਕਾਹਲੀ ਬੋਲਕੇ ਆਪਣਾ ਮਖੌਲ ਨਾਂ ਉਡਵਾ ਲਿਆ ਜੇ । ਮੈਂ ਸੁਣ ਲਿਐ, ਤੁਸੀ ਜਾਕੇ ਆਇਆਂ ਨਾਲ ਗਲਬਾਤ ਕਰੋ ਤੇ ਮੈਂ ਥਾਲੀਆਂ ਰਖਣ ਲਈ ਕਹਿੰਦੀ ਆਂ ।" ਨਿੰਗਾਵਾ ਬੋਲੀ — ਗਲਾਂ ਕਰਦੀ ਪਤਨੀ ਵਲ ਘੂਰਕੇ ਵੇਖਦਿਆਂ "ਮੂੰਹ ਨਾਲੋਂ ਹੱਥ ਵਧੇਰੇ ਚਲਾ" ਕਹਿਕੇ ਭਰਮੱਣਾ ਨਾਇਕ ਬਾਹਰ ਨਿਕਲ ਗਿਆ ।

"ਅੱਪਾ ਦਾ ਆਪਣਾ ਹਥ ਤੇਜ਼ ਚਲਦੈ, ਉਹ ਸੋਚਦੇ ਨੇ ਸਭ ਦੇ ਹੱਥ ਹੀ ਤੇਜ਼ ਚਲ ਸਕਦੇ ਨੇ । ਮਾਂ, ਅੱਪਾ ਨੂੰ ਐਨਾਂ ਗੁੱਸਾ ਕਿਉਂ ਚੜ੍ਹਦੈ ਬਸ ਕੋਈ ਗਲ ਕਰੋ ਸਹੀ, ਝਟ ਹੱਥ ਵਿੱਚ ਸੋਟੀ ਫੜ ਲੈਂਦੇ ਨੇ ?" ਮਦਕਰੀ ਨਾਇਕ ਨੇ ਪੁੱਛਿਆ ।

"ਗੁੱਸਾ ਨਹੀਂ ਬਾਬਾ ਉਹ ਤਾਂ ਤੇਰੇ ਅੱਪਾ ਦਾ ਫ਼ੌਜੀ ਤਰੀਕਾ ਏ, ਸਾਂਰੀ ਉਮਰ ਫੌਜ ਵਿੱਚ ਰਹਿਣ ਕਰਕੇ ਪਤਨੀ ਤੇ ਬਚਿਆਂ ਨੂੰ ਵੀ ਉਹ ਸਿਪਾਹੀ ਸਮਝਦੇ ਨੇ । ਇਹ ਉਹਨਾਂ ਦਾ ਸੁਭਾਅ ਏ । ਛਡੋ ਇਹ ਗਲ, ਵਡਿਆਂ ਦੇ ਬਾਰੇ ਇਸ ਤਰ੍ਹਾਂ ਦੀਆਂ ਗੱਲਾਂ ਕਰਨ ਦੀ ਭੈੜੀ ਆਦਤ ਨਾਂ ਸਿਖੋ," ਕਹਿਕੇ ਉਸ ਮੁੰਡਿਆਂ ਦੀਆਂ ਥਾਲੀਆਂ ਵਿੱਚ ਦੋ ਦੋ ਰੋਟੀਆਂ ਹੋਰ ਰਖ ਦਿੱਤੀਆਂ ।

"ਕਾਟਵਾ ਚੁਲ੍ਹੇ ਵਿਚ ਅੱਗ ਤੇਜ਼ ਕਰ, ਵਡੀਆਂ ਲਕੜਾਂ ਡਾਹ ਦੇਹ - ਦੁਰਗ ਵੱਲੋਂ ਬੰਦੇ ਆਏ ਨੇ । ਰੋਟੀ ਖਾ ਕੇ ਜਾਣਗੇ । ਜਾਕੇ ਸਬਜ਼ੀ ਦੁਧ ਤੇ ਦਹੀਂ ਲੈ ਆ । ਤੇਰੇ ਆਉਣ ਤਕ ਮੈਂ ਰੋਟੀਆਂ ਲਹੁੰਦੀ ਆ," ਕਹਿਕੇ ਉਸ ਕਾਟਵਾ ਨੂੰ ਭੇਜ ਦਿਤਾ ।

"ਹੌਲੀ-ਹੌਲੀ ਰੋਟੀ ਖਾਉ, ਜੇ ਕੁੱਝ ਚਾਹੀਦਾ ਹੋਇਆ ਤਾਂ ਮੰਗ ਲਿਆ ਜੇ ।" ਭੁਖ ਲੱਗੀ ਹੋਣ ਕਰਕੇ ਕਾਹਲੀ ਕਾਹਲੀ ਰੋਟੀ ਖਾਂਦੇ ਬਚਿਆਂ ਨੂੰ ਕਹਿਕੇ ਨਿੰਗਾਵਾ ਰਸੋਈ ਵਲ ਚਲੀ ਗਈ ।

"ਅੱਪਾ ਵਾਂਗੂ ਜੇ ਅੱਵਾ ਵੀ ਕਾਹਲ ਮਚਾਉਂਦੀ ਹੁੰਦੀ ਤਾਂ ਅਸੀ ਭੁਖੇ ਹੀ ਰਹਿ ਜਾਂਦੇ । ਅੱਵਾ ਕੋਈ ਵੀ ਗਲ ਕਰੇ ਅੱਪਾ ਨੂੰ ਗੁੱਸਾ ਚੜ੍ਹ ਜਾਂਦੈ ।"

"ਅੱਪਾ ਨੂੰ ਗੁੱਸਾ ਚੜ੍ਹਦਾ ਏ, ਗੁੱਸੇ ਵਿੱਚ ਤੂੰ ਵੀ ਅੱਪਾ ਦਾ ਹੀ ਪੁੱਤਰ ਏ, ਘੱਟ ਨਹੀਂ । ਪਰਸੋਂ ਤੂੰ ਤਲਵਾਰ ਹੇਠਾਂ ਕੀਤੀ ਸੀ ਤਾਂ ਪਹਿਲਵਾਨ ਨੇ ਕਿਹਾ ਤਲਵਾਰ

ਬੱਲੇ ਰਖ, ਇਹ ਕੋਈ ਝਾੜੂ ਨਹੀਂ ।' ਯਾਦ ਈ ਤੂੰ ਉਸਨੂੰ ਕੀ ਕਿਹਾ ਸੀ । 'ਤੂੰ' ਮੇਰੀ ਤਲਵਾਰ ਨੂੰ ਝਾੜੂ ਕਹਿਣੈ ਤੇਰਾ ਸਿਰ ਲਾਹਕੇ ਦਸਾਂਗਾ ਕਿ ਮੇਰੇ ਹਥ ਵਿੱਚ ਤਲਵਾਰ ਏ ਕਿ ਝਾੜੂ ।' ਤੂੰ ਵੱਡਾ ਹੋਕੇ ਕੀ ਕਰੇਂਗਾ ? ਅੱਪਾ ਦਾ ਗੁੱਸਾ ਤੈਨੂੰ ਦਿਸਦਾ ਏ, ਆਪਣਾ ਗੁੱਸਾ ਨਹੀਂ ਦਿਸਦਾ" ?

"ਗਲਾਂ ਵਿੱਚ ਤੂੰ ਵੀ ਅੰਮਾਂ ਵਾਂਗੂ ਏ । ਮੈਂ ਤਾਂ ਤਲਵਾਰ ਨਾਲ ਕਟੱਣ ਲੱਗਾ ਸਾਂ, ਤੂੰ ਤਾਂ ਸੂਈ ਨਾਲ ਹੀ ਵਿੰਨ੍ਹ ਕੇ ਰਖ ਦੇਵੇਂਗਾ ।" ਮਦਕਰੀ ਨੇ ਕਿਹਾ । ਉਹ ਦੋਵੇਂ ਇਸ ਤਰ੍ਹਾਂ, ਗਲਾਂ ਕਰਦੇ ਰੋਟੀ ਖਾ ਰਹੇ ਸਨ ਕਿ ਬਾਹਰੋਂ ਉੱਚੀ ਅਵਾਜ਼ ਆਈ 'ਮਦਕਰੀ-ਮਦਕਰੀ' ।

ਭਰਮੱਣਾ ਨਾਇਕ ਦੀ ਅਵਾਜ਼ ਸੁਣਕੇ ਮਦਕਰੀ ਨੇ ਹੱਥਲੀ ਗਰਾਹੀ ਨੂੰ ਥਾਲੀ ਵਿੱਚ ਹੀ ਰਖ ਦਿਤਾ ਤੇ ਧੋਤੀ ਨਾਲ ਹੀ ਹੱਥ ਪੂੰਝਕੇ ਉਹ ਝਟਪਟ ਉਠਿਆ ਤੇ ਬਾਹਰ ਭੱਜ ਗਿਆ ।

ਬਾਹਰਲੇ ਵਿਹੜੇ ਵਿੱਚ ਦੁਰਗ ਵਲੋਂ ਆਇਆਂ ਨਾਲ ਭਰਮੱਣ ਨਾਇਕ ਬੈਠਾ ਗਲਾਂ ਕਰ ਰਿਹਾ ਸੀ ਕਿ ਮਦਕਰੀ ਨਾਇਕ ਨੇ ਆਕੇ ਕਿਹਾ "ਕੀ ਗਲ ਏ ਅੱਪਾ ?" ਮਦਕਰੀ ਦੀ ਅਵਾਜ਼ ਸੁਣਕੇ ਉਸ ਉਹਦੇ ਵਲ ਵੇਖਿਆ । ਪਿਉ ਦੀ ਅਵਾਜ਼ ਸੁਣਕੇ ਉਹ ਭੱਜ ਆਇਆ ਸੀ ਤੇ ਕਾਹਲ ਵਿੱਚ ਉਸ ਕਮੀਜ਼ ਵੀ ਨਹੀਂ ਸੀ ਪਾਈ । ਨੰਗੇ ਪਿੰਡੇ ਸਿਰਫ਼ ਧੋਤੀ ਵਿੱਚ ਹੀ ਆਕੇ ਖਲੋਤੇ ਪੁੱਤਰ ਵਲ ਬੜੇ ਗੁੱਸੇ ਨਾਲ ਵੇਖਿਆ ।

"ਉ-ਉਰੇ ਆ—" ਉਸ ਦੰਦ ਪੀਸਦਿਆਂ ਕਿਹਾ । "ਕੀ ਗਲ ਅੱਪਾ ?" ਪਿਉ ਦੇ ਨੇੜੇ ਆ ਕੇ ਮਦਕਰੀ ਨਾਂਇਕ ਨੇ ਪੁਛਿਆ । "ਆ ਗਿਐ", ਤੈਨੂੰ ਇਸ ਤਰ੍ਹਾਂ ਆਉਣ ਲਈ ਕਿਹਾ ਸੀ — ਦੁਰਗ ਦੇ ਰਾਜੇ' ਵਾਂਗੂ ਤੇ ਤੂੰ ਨੰਗਾ ਆ ਕੇ ਖਲੋ ਗਿਐ, ਤੈਨੂੰ ਕੋਈ ਸ਼ਰਮ ਹਯਾ ਹੈ ਕਿ ਨਹੀਂ —" ਕਹਿੰਦਿਆਂ ਉਸ ਖਿੱਚਕੇ ਚਪੇੜ ਮਾਰੀ ।

ਜੇ ਉਸਨੂੰ ਨਾ ਫੜਦੇ ਤਾਂ ਉਹ ਪਤਾ ਨਹੀਂ ਹੋਰ ਕੀ ਕਰਦਾ । ਦੁਰਗ ਵਲੋਂ ਆਇਆ ਨੇ ਝਟ ਭਰਮਣਾ ਨਾਇਕ ਦਾ ਹਥ ਫੜਕੇ ਉਸਨੂੰ ਪਿਛੇ ਖਿਚ ਲਿਆ ।

"ਅਸੀ ਜੋ ਗਲ ਕਹੀ ਹੈ, ਉਸਨੂੰ ਗੁੱਸੇ ਵਿੱਚ ਨਾ ਭੁਲਾਉ ਭਰਮੱਣਨਾਇਕ । ਅਜ ਉਹ ਤੁਹਾਡਾ ਪੁੱਤਰ ਹੈ, ਕੱਲ ਉਹ ਦੁਰਗ ਦਾ ਰਾਜਾ - ਤੁਹਾਨੂੰ —"

ਅਖ਼ੀਰਲੀ ਗਲ ਨੂੰ ਉਹਨਾਂ ਬੁਲ੍ਹਾਂ ਵਿੱਚ ਹੀ ਦਬਾ ਲਿਆ । ਉਹਨਾਂ ਦੀ ਗਲ ਸੁਣਕੇ ਭਰਮਣਾਨਾਇਕ ਢਿੱਲਾ ਜਿਹਾ ਹੋ ਕੇ ਬਹਿ ਗਿਆ । ਚਪੇੜ ਨਾਲ ਲਾਲ ਸੁਰਖ ਹੋਈ ਪੁੱਤਰ ਦੀ ਗਲ ਵਲ ਵੇਖਣ ਲੱਗ ਪਿਆ । ਅਜ — ਪੁੱਤਰ ਕੱਲ ਦੁਰਗ ਦਾ ਰਾਜਾ । ਭਰੀਆਂ ਹੋਈਆਂ ਅਖਾਂ ਨਾਲ ਡੌਰ ਭੌਰ ਹੋਕੇ ਭਰਮੱਣਾ ਨਾਇਕ ਪੁੱਤਰ ਵਲ ਇਸ ਤਰ੍ਹਾਂ ਵੇਖਣ ਲੱਗਾ ਜਿਵੇਂ ਪਹਿਲੀ ਵਾਲੀ ਵੇਖ ਰਿਹਾ ਹੋਵੇ । ਦੁਰਗ ਵਾਲਿਆਂ ਦੀਆਂ ਗੱਲਾਂ ਕਰਨ ਦਾ ਢੰਗ ਵੇਖਕੇ ਉਸਦਾ ਗੁੱਸਾ ਝੱਟ ਹੀ ਤ੍ਰੇਲ ਤੁਪਕਿਆ ਵਾਂਗ

ਉਡ ਗਿਆ । ਵੇਖਦਿਆ। ਵੇਖਦਿਆਂ ਪੁਤਰ ਲਈ ਉਸਦੇ ਮਨ ਵਿੱਚ ਗੌਰਵ ਜਾਗ ਪਿਆ । "ਅਜ ਤੁਹਾਡੀਆਂ ਗੱਲਾਂ ਸੁਨਣ ਤੋਂ ਬਾਦ ਵੀ ਮੇਰੀ ਅਕਲ ਪਤਾ ਨਹੀਂ ਕਿਉਂ ਮਾਰੀ ਗਈ"

"ਮਦਕਰੀ ਪੁੱਤਰ, ਗੁੱਸੇ ਵਿੱਚ ਮੈਂ ਪਤਾ ਨਹੀਂ ਤੈਨੂੰ ਕੀ ਕਹਿ ਗਿਆ ਐਵੇਂ ਦਿੱਲ ਨੂੰ ਨਾ ਲਾ ਲਈਂ । ਇਕ ਵਲਟੋਹੀ ਦੁਧ ਦੀ ਤੇ ਇਕ ਥਾਲੀ ਸ਼ਕਰ ਦੀ ਲਿਆਉਣ ਲਈ ਆਖ" ਉਸ ਕਿਹਾ ।

"ਤੂੰ ਨਾ ਲਿਆਈਂ, ਪਰਸੂਰਾਮ ਨੂੰ ਕਹਿ — ਤੂੰ ਜਾ ਕੇ ਆਪਣੀ ਨਵੀਂ ਕਮੀਜ਼ ਤੇ ਧੋਤੀ ਪਾਕੇ ਆ — ਬੜੇ ਪਿਆਰ ਨਾਲ ਉਸ ਕਿਹਾ । ਮਦਕਰੀ ਨਾਇਕ ਨੂੰ ਪਿਉ ਦੇ ਬਦਲੇ ਹੋਏ ਗਲ ਬਾਤ ਦੇ ਲਹਿਜੇ ਤੇ ਵਤੀਰੇ ਦੀ ਕੋਈ ਸਮਝ ਨਾ ਆਈ, ਉਸਨੂੰ ਲੱਗਾ ਜਿਵੇਂ ਉਹ ਕਿਸੇ ਅਨਜਾਣ ਜੰਗਲ ਵਿੱਚ ਭਟਕ ਰਿਹਾ ਸੀ ।

"ਅੰਮਾਂ ਆਇਆ ਲਈ ਰੋਟੀ ਬਣਾ ਰਹੀ ਏ ।" ਉਹ ਅਗੋਂ ਬੋਲਿਆ ।

"ਉਹ ਪਿਛੋਂ ਹੋ ਜਾਏਗਾ । ਪਹਿਲਾਂ ਉਸਨੂੰ ਇਥੇ ਆਕੇ ਖੁਸ਼ਖ਼ਬਰੀ ਸੁਨਣ ਲਈ ਆਖ਼ । ਤੂੰ ਵੀ ਨਵੇਂ ਕਪੜੇ, ਜਿਹੜੇ ਤਿਉਹਾਰ ਲਈ ਸੁਆਏ ਸਨ, ਪਾਕੇ ਮੋਢੇ ਤੇ ਸ਼ਾਲ ਰਖਕੇ ਆਵੀਂ । ਜਾਹ ਜਲਦੀ ਆ ਤੇ ਨਾਲੇ ਆਪਣੀ ਮਾਂ ਨੂੰ ਜਲਦੀ ਨਾਲ ਆਉਣ ਲਈ ਆਖ । ਤੂੰ ਵੀ ਦੇਰ ਨਾਂ ਲਾਈਂ ।" ਕਾਹਲੀ ਕਰਨ ਲਈ ਭਰਮਣ ਨਾਇਕ ਨੇ ਆਖਿਆ ।

ਇਹ ਸਭ ਸੁਣਕੇ ਮਦਕਰੀ ਨਾਇਕ ਨੂੰ ਲੱਗਾ ਕੋਈ ਖਾਸ ਗਲ ਹੋਣੀ ਏ, ਪਰ ਇਸਤੋਂ ਵੱਧ ਉਸਨੂੰ ਹੋਰ ਸਮਝ ਨਾ ਆਈ । ਤੱਦ ਵੀ ਉਹ ਅੰਦਰ ਗਿਆ ਜਿਵੇਂ ਅੱਪਾ ਨੇ ਆਖਿਆ ਸੀ ਅੰਮਾ ਨੂੰ ਕਹਿ ਦਿੱਤਾ । ਉਸਨੂੰ ਵੀ ਪੁੱਤਰ ਦੀ ਗਲ ਪੂਰੀ ਸਮਝ ਨਾ ਆਈ । ਕੋਈ ਚੰਗੀ ਖ਼ਬਰ ਹੋਣੀ ਏ । ਰੋਟੀਆਂ ਪਕਾਉਣ ਲਈ ਕਾਟੱਵਾ ਨੂੰ ਬਿਠਾਕੇ, ਥਾਲੀ ਸ਼ਕਰ ਦੀ ਭਰਕੇ, ਵੱਡੀ ਵਲਟੋਹੀ ਦੁਧ ਦੀ ਉਸ ਪਰਸੂਰਾਮ ਨੂੰ ਦੁਰਗ ਵਲੋਂ ਆਇਆਂ ਅਗੇ ਧਰਣ ਲਈ ਕਿਹਾ ਤੇ ਆਪ ਬੂਹੇ ਦੇ ਪਿੱਛੇ ਹੋਕੇ ਖਲੋ ਗਈ ।

"ਐਨੀ ਦੂਰ ਨਾਂ ਖਲੋ, ਇਧਰ ਨੇੜੇ ਆ ਜਾਹ । ਆ, ਸ਼ੁਭਖ਼ਬਰ ਸੁਣ ਆ ਕੇ । ਤੇਰਾ ਮੁੰਡੇ ਨੂੰ ਜਨਮ ਦੇਣਾ ਸਾਰਥਕ ਹੋ ਗਿਆ ।" ਭਰਮੱਣਨਾਇਕ ਨੇ ਵਹੁਟੀ ਨੂੰ ਬਾਹਰ ਵਿਹੜੇ ਵਿੱਚ ਆਉਣ ਲਈ ਕਿਹਾ ।

ਪਤੀ ਦੀ ਗਲ ਸੁਣਕੇ ਨਿੰਗਵਾ ਨੇ ਸਾਹੜੀ ਆਪਣੇ ਦੁਆਲੇ ਚੰਗੀ ਤਰ੍ਹਾਂ ਲਪੇਟੀ ਤੇ ਸਿਰ ਢੱਕ ਕੇ ਵਿਹੜੇ ਵਿੱਚ ਆ ਗਈ ਤੇ ਸਿਰ ਨੀਵਾਂ ਕਰਕੇ ਬਹਿ ਗਈ । "ਮੁੰਡੇ ਦੀ ਮਾਂ ਨੂੰ ਤੁਸੀ ਆਪ ਹੀ ਖ਼ਬਰ ਦਸੋ । ਮੇਰੀ ਗਲ ਦਾ ਤਾਂ ਉਸਨੂੰ ਇਤਬਾਰ ਹੀ ਨਹੀਂ ਆਉਣਾ ।" ਭਰਮਣ ਨਾਇਕ ਨੇ ਕਿਹਾ ।

"ਠੀਕ ਏ, ਅਸੀ ਦਸਦੇ ਹਾਂ । ਤੁਹਾਡਾ ਪੁੱਤਰ ਵੀ ਆ ਲਵੇ ।" ਦੁਰਗ ਵਲੋਂ ਆਇਆਂ ਵਿੱਚੋਂ ਇੱਕ ਨੇ ਕਿਹਾ । ਏਨੀਂ ਗਲ ਕਰਦਿਆਂ ਹੀ ਮਦਕਰਨਾਇਕ ਰੇਸ਼ਮੀ ਕਮੀਜ਼ ਤੇ ਜ਼ਰੀ ਦੀ ਕੰਨੀ ਵਾਲੀ ਧੋਤੀ ਬੰਨ੍ਹਕੇ ਆ ਗਿਆ । ਉਸਨੂੰ ਡਰ ਸੀ ਕਿ

ਦੇਰ ਹੋ ਗਈ ਤਾਂ ਅੱਪਾ ਨੇ ਇਕ ਹੋਰ' ਥੱਪੜ ਲਾ ਦੇਣੈ । ਉਹ ਆ ਕੇ ਮਾਂ ਕੋਲ ਖਲੋ ਗਿਆ ।

"ਤੁਸੀਂ ਐਨੀਂ ਦੂਰ ਨਾ ਖੜੇ ਹੋਵੋ, ਐਥੇ ਆਪਣੇ ਅੱਪਾ ਕੋਲ ਆ ਜਾਵੋ ।" ਦੁਰਗ ਵਿਚੋਂ ਆਏ ਇਕ ਦੂਸਰੇ ਬੰਦੇ ਨੇ ਕਿਹਾ ।

"ਆ ਪੁੱਤਰ, ਇਹ ਸਾਰੇ ਆਪਣੇ ਹੀ ਨੇ ਤੈਨੂੰ ਮਿਲਣ ਲਈ ਆਏ ਨੇ ।" ਕਹਿਕੇ ਭਰਮੱਣਾ ਨਾਇਕ ਨੇ ਬੜੇ ਪਿਆਰ ਨਾਲ ਪੁਤਰ ਨੂੰ ਕੋਲ ਬੁਲਾਕੇ ਬਿਠਾਇਆ । ਉਮਡ ਆਏ ਪਿਆਰ ਨਾਲ ਉਸ ਪੁਤਰ ਦੇ ਮੋਢੇ ਤੇ ਹੱਥ ਰਖਿਆ — "ਇਹ ਪਤਾ ਕੌਣ ਨੇ ਮਦਕਰੀ ? ਇਹ ਥਾਣਦੇ ਮਦਕਰੀਨਾਇਕ ਇਹ ਚੱਪੇਚਾਵੜੀ ਦੇ ਦੜਵਾਈ ਹੁੱਚਪਾਨਾਇਕ ਇਹ ਮਹਿਲ ਅਧਿਕਾਰੀ ਕੇਂਚਪਾ-ਨਾਇਕ, ਇਹ ਖ਼ਜਾਨਚੀ ਅਜੱਪਾ ਹੁਰੀ ਇਹ ਅਭਵਟੀਚਾਵੜੀ ਦੇ ਦੜਵਾਈ ਗੰਗਾਧਰ ਹੁਰੀਂ ।" ਸਾਰਿਆਂ ਦੇ ਬਾਰੇ ਉਸ ਜਾਣਕਾਰੀ ਦਿਤੀ ਤੇ ਫਿਰ ਉਹਨਾਂ ਵੱਲ ਮੁੜਕੇ ਬੋਲਿਆ "ਹੁਣ ਅਗਲੀ ਗਲ ਤੁਸੀ ਦਸੋ" ਬੜੇ ਅਰਾਮ ਨਾਲ ਹੌਲੀ ਹੌਲੀ ਕਿਹਾ ।

"ਤੁਹਾਨੂੰ ਤਾਂ ਸਾਰੀ ਗਲ ਦੱਸ ਦਿਤੀ ਏ, ਮੁਖ ਵਿਸ਼ਾ ਤਾਂ ਇਹੋ ਹੈ — ਸਵਰਗਵਾਸੀ ਕਸਤੂਰੀ ਰੰਗਪਾਨਾਇਕ ਦੇ ਸੰਤਾਨਹੀਨ ਹੋਣ ਦਾ ਤਾਂ ਤੁਹਾਨੂੰ ਪਤਾ ਹੀ ਹੈ । ਕਿਸਨੂੰ ਤਖ਼ਤ ਤੇ ਬਿਠਾਇਆ ਜਾਵੇ, ਇਸ ਬਾਰੇ ਕਲ ਦੁਪਹਿਰੇ ਸਾਰੇ ਮੁਖ-ਵਿਅਕਤੀਆਂ ਨੇ ਸਭਾ ਬੁਲਾਈ । ਉਬੱਵਾਨਾਗਤੀ ਦੇ ਹੁਕਮ ਅਨੁਸਾਰ ਸਾਰਿਆਂ ਨੇ ਇਕ ਮੱਤ ਹੋਕੇ ਤੁਹਾਡੇ ਵੱਡੇ ਪੁੱਤਰ ਮਦਕਰੀਨਾਇਕ ਨੂੰ ਦੁਰਗ ਦਾ ਰਾਜਾ ਬਨਾਉਣ ਦਾ ਫੈਸਲਾ ਕੀਤਾ । ਇਹ ਖ਼ਬਰ ਤੁਹਾਡੇ ਤਾਂਈ ਪੁਚਾਉਣ ਦਾ ਸਾਨੂੰ ਹੁਕਮ ਦਿਤਾ ਗਿਆ । ਤੁਸੀ ਖੁਸ਼ੀ ਖੁਸ਼ੀ ਇਸ ਗਲ ਨੂੰ ਪਰਵਾਨ ਕਰਕੇ ਇਹ ਸ਼ੁਭ ਕਾਰਜ ਸਿਰੇ ਚਾੜ੍ਹੋ ।"

ਦੜਵਾਈ ਹੁਚੱਪਾ ਨਾਇਕ ਨੇ ਦੁਰੰਗ ਵਲੋਂ ਆਏ ਸਾਰੇ ਵਿਅਕਤੀਆਂ ਦੇ ਵਲੋਂ ਕਿਹਾ—

ਉਹਨਾਂ ਦੀਆਂ ਗਲਾਂ ਸੁਣਕੇ ਭਰਮਣਾ ਨਾਇਕ ਦਾ ਹਿਰਦਾ ਖੁਸ਼ੀ ਨਾਲ, ਹੜ੍ਹਾਂ ਦੀ ਰੁੱਤ ਵਿੱਚ ਇਕ ਇਕ ਪੌੜੀ ਕਰਕੇ ਭਰਦੇ ਤਲਾਅ ਵਾਂਗ ਭਰਕੇ, ਫਿਰ ਕੰਢਿਆਂ ਤੋਂ ਬਾਹਰ ਨਿਕਲ ਤੁਰੇ ਪਾਣੀ ਵਾਂਗ, ਆਪਣੀ ਖੁਸ਼ੀ ਵੀ ਉਸਤੋਂ ਸੰਭਾਲੀ ਨਾ ਗਈ, ਉਸ ਪਤਨੀ ਵਲ ਮੁੜਕੇ ਕਿਹਾ, "ਸੁਣਿਆ ਈ, ਚੰਗੀ ਤਰ੍ਹਾਂ ਸੁਣ, ਤੇਰਾ ਪੁੱਤਰ ਦੁਰਗ ਦਾ ਨਾਇਕ — ਤੂੰ ਨਾਇਕ ਦੀ ਮਾਂ, ਤੇਰਾ ਜੰਮਿਆਂ ਪੁਤਰ, ਇਸ ਘਰ ਤੇ ਇਸ ਪਿੰਡ ਦੇ ਸਿਰ 'ਤੇ ਤੇ ਤਾਜ ਰਖੇਗਾ — ਪਰਸ਼ੂਰਾਮ ਉਠ ਸਭ ਨੂੰ ਸ਼ਕਰ ਵੰਡ ਤੇ ਦੁਧ ਪਿਆ" — ਖੁਸ਼ੀ ਵਿੱਚ ਆਪੇ ਤੋਂ ਬਾਹਰੇ ਹੋਏ ਭਰੱਮਣਾ ਨਾਇਕ ਨੇ ਕੋਲ ਬੈਠੇ ਆਪਣੇ ਪੁੱਤਰ ਨੂੰ ਘੁੱਟਕੇ ਜਫੀ ਮਾਰ ਲਈ ।

ਇਹ ਗਲ ਸੁਣਕੇ ਨਿੰਗਵਾ ਦੀਆਂ ਅਖਾਂ ਵਿਚੋਂ ਹੰਝੂਆਂ ਦੀ ਧਾਰ ਵਹਿ ਤੁਰੀ । ਪਰਸੂਰਾਮ ਨਾਇਕ ਨੇ ਅੱਪਾ ਦੀ ਗਲ ਸੁਣਕੇ ਅਨੰਦ ਤੇ ਅਸਚਰਜਤਾ ਭਰੀਆਂ ਨਜ਼ਰਾਂ ਨਾਲ ਭਰਾ ਵਲ ਵੇਖਿਆ ।

"ਅੰਮਾ ਸਾਡੀ ਗਲ ਤੈਨੂੰ ਮਨਜ਼ੂਰ ਹੈ ਨਾਂ ? ਤੇਰੀ ਹਾਂ ਦਾ ਮਤਲਬ ਸਾਡੀ ਝੋਲੀ ਵਿਚ ਫੁਲ ਪੈ ਗਿਆ ।" ਥਾਣ ਦੇ ਮਦਕਰੀਨਾਇਕ ਨੇ ਕਿਹਾ ।

"ਤਾਜ ਲੈ ਕੇ ਆਏ ਕੀ ਪੈਰੀ ਹੱਥ ਲਾਕੇ ਕਹਿਣ ਤੂੰ ਹਾਂ ਨਹੀਂ, ਕਰ ਸਕਦੀ ?" ਭਰਮੱਣਾ ਨਾਇਕ ਨੇ ਪਤਨੀ ਨੂੰ ਕਿਹਾ । "ਮੈਂ ਕੀ ਆਖਾਂ, ਅਨਜਾਣ, ਅਨਪੜ ਤੀਵੀਂ — ਤੁਸੀਂ ਹਾਂ ਕਰ ਦਿਤੀ ਤਾਂ ਉਸਤੋਂ ਮਗਰੋਂ ਮੈਂ ਕੀ ਕਹਿਣੈ । ਐਨੇ ਸਾਲ ਸਵਾਮੀ ਤਿਮੱਪਾ ਦੀ ਸੇਵਾ ਕੀਤੀ ਸਫ਼ਲ ਹੋ ਗੲਈ ।" ਖ਼ੁਸ਼ੀ ਦੇ ਹੰਝੂਆਂ ਨਾਲ ਭਾਰੀ ਹੋਈ ਅਵਾਜ਼ ਵਿੱਚ ਉਸ ਆਖਿਆ ।

"ਏਨੇ ਨਾਲ ਤਾਂ ਗਲ ਨਹੀਂ ਨਾਂ ਬਣਦੀ । ਪਰਸੂਰਾਮ ਸਭ ਨੂੰ ਦੁਧ ਸ਼ਕਰ ਵੰਡ । ਉਸਤੋਂ ਮਗਰੋਂ ਪਿੰਡ ਦੇ ਪੰਚ ਪਟਵਾਰੀ ਸਾਰਿਆਂ ਨੂੰ ਬੁਲਾਕੇ ਲਿਆ । ਅਜ ਸ਼ਾਮੀ ਪਿੰਡ ਵਿੱਚ ਪੂਜਾ ਕਰਕੇ ਪਿੰਡ ਦੇ ਲੋਕਾਂ ਨੂੰ ਮਿਠੇ ਪਰਾਉਠੇ ਖੁਆਈਏ ।"

ਖ਼ੁਸ਼ੀ ਨਾਲ ਫੂਲੇ ਨਾ ਸਮਾਉਂਦੇ ਤੇ ਉਸ ਅਨੰਦ ਨੂੰ ਪਿੰਡ ਵਿੱਚ ਵੰਡਣ ਦਾ ਇੰਤਜ਼ਾਮ ਕਰਦੇ ਭਰਮਣਨਾਇਕ ਨੂੰ ਅੱਧ ਵਿਚੋਂ ਹੀ ਟੋਕ ਕੇ —

"ਤੁਹਾਨੂੰ ਇਹ ਖ਼ਬਰ ਦੇਣੀ ਸੀ, ਪਿੰਡ ਵਾਲਿਆਂ ਨੂੰ ਅਜੇ ਇਹ ਨਹੀਂ ਦੱਸਣੀ । ਉਹਨਾਂ ਨੂੰ ਦਸਣ ਲਈ ਅਜੇ ਵਕਤ ਨਹੀਂ ਆਇਆ । ਅਗਲੀ ਗਲ ਇਹ ਹੈ ਕਿ ਇਸਦੇ ਰਾਜਾ ਬਨਣ ਤਾਂਈ ਤੇ ਦੁਰਗ ਵਿਚ ਜਾਣ ਤਾਂਈ ਇਸਦਾ ਧਿਆਨ ਰਖਣ ਦਾ ਬੰਦੋਬਸਤ ਕਰਨ ਦਾ ਸਾਨੂੰ ਹੁਕਮ ਹੋਇਆ ਹੈ । ਇਹ ਮੈਂ ਤੁਹਾਨੂੰ ਦਸ ਰਿਹਾ ਹਾਂ । ਦੁਰਗ ਤੋਂ ਪਹਿਰੇਦਾਰ ਆਏ ਹੋਏ ਹਨ । ਨਾਇਕ ਜੀ ਅਜ ਤੋਂ ਬਾਦ ਘਰੋਂ ਬਾਹਰ ਨਹੀਂ ਨਿਕਲਣਗੇ । ਦਿਨ ਰਾਤ ਕਿਲ੍ਹੇ, ਤੇ ਤੁਹਾਡੇ ਘਰ ਦੇ ਬਾਹਰ ਪਹਿਰੇਦਾਰ ਰਹਿਣਗੇ । ਇਹ ਰਾਜ ਹੁਕਮ ਹੈ," ਕਹਿਕੇ ਉਹ ਨਿੰਗਾਵਾ ਵਲ ਮੁੜੇ । "ਅੰਮਾਂ, ਸਾਡੇ ਫਿਰ ਆਕੇ ਉਚਿੱਤ ਢੰਗ ਨਾਲ ਨਾਇਕ ਨੂੰ ਦੁਰਗ ਲੈਕੇ ਜਾਣ ਤਾਂਈ ਤੁਸੀ ਆਪ ਉਸਨੂੰ ਰੋਟੀ ਪਕਾਕੇ ਪਰੋਸੋ, ਤੁਹਾਡੇ ਬਿਨਾਂ ਹੋਰ ਕਿਸੇ ਦਾ ਦਿੱਤਾ ਦੁਧ ਪਾਣੀ ਵੀ ਉਹ ਨਾਂ ਪੀਣ । ਦੋ ਚਾਰ ਦਿਨ ਹੀ ਬਸ, ਤੁਸੀ ਬੜੀ ਸਾਵਧਾਨੀ ਨਾਲ ਆਪਣੇ ਪੁੱਤਰ ਤੇ ਸਾਡੇ ਰਾਜੇ ਦੀ ਨਿਗਰਾਨੀ ਕਰਨੀ," ਮਹਿਲ ਦੇ ਅਧਿਕਾਰੀ ਕੇਂਚਪਾ ਨਾਇਕ ਨੇ ਕਿਹਾ ।

"ਆਪਣੇ ਪੁੱਤਰ ਦਾ ਅਸੀ ਕਿਵੇਂ ਧਿਆਨ ਰਖਣਾ ਹੈ ਇਹ ਤੁਸੀ ਸਾਨੂੰ ਦਸੋਗੇ ?"

"ਇਸ ਘੜੀ ਤੋਂ ਇਹ ਸਿਰਫ਼ ਤੁਹਾਡਾ ਪੁੱਤਰ ਹੀ ਨਹੀਂ — ਇਸ ਰਾਜ ਦਾ ਰਾਜਾ ਹੈ । ਰਾਜੇ ਦੇ ਕਿੰਨੇ ਦੁਸ਼ਮਨ, ਕਿੰਨੇ ਈਰਖਾ ਕਰਨ ਵਾਲੇ ਹੁੰਦੇ ਹਨ । ਅਜ ਕਲ ਸਮਾਂ ਬੜਾ ਖ਼ਰਾਬ ਹੈ । ਇਸ ਵੇਲੇ ਜਿੰਨੀ ਇਹਤਿਆਤ ਵਰਤੀ ਜਾਏ, ਉਨੀ ਹੀ ਥੋਹੜੀ ਹੈ । ਇਸ ਲਈ ਇਹ ਸਭ ਕਹਿਣਾ ਪਿਆ ਹੈ । ਸਾਡੀ ਗਲ ਨੂੰ ਤੁਸੀ ਐਵੇਂ ਨਾਂ ਗੁਆਇਆ ਜੇ," ਥਾਣ ਦੇ ਮਦਕਰੀ ਨਾਇਕ ਨੇ ਕਿਹਾ ।

"ਠੀਕ ਏ, ਤੁਸੀ ਸਭ ਕੁੱਛ ਜਾਣਦੇ ਹੋ, ਜਿਵੇਂ, ਆਖੋਗੇ ਉਵੇਂ ਕਰਾਂਗੇ । ਤੁਸੀ

ਸਾਰੇ ਮੂੰਹ ਮਿੱਠਾ ਕਰਕੇ ਜਾਇਆ ਜੇ," ਭਰਮੱਣਾ ਨਾਇਕ ਨੇ ਕਿਹਾ ।

"ਤੁਸੀ ਸਾਡੀ ਗਲ ਮੰਨ ਲਈ, ਉਹੀ ਸਾਡੇ ਲਈ ਖੀਰ, ਪੰਜ ਪਕਵਾਨ ਹਨ । ਇਸ ਵੇਲੇ ਜੋ ਕੁੱਝ ਵੀ ਖੁਆਣਾ ਜੇ, ਜਲਦੀ ਨਾਲ ਦੇਕੇ ਸਾਨੂੰ ਵਿਦਾ ਕਰੋ," ਹੁਚੱਪਾਨਾਇਕ ਨੇ ਕਿਹਾ ।

"ਐਡੀ ਕਾਹਲੀ ਕਾਹਦੀ ਏ, ਅਰਾਮ ਨਾਲ ਜਾਇਆ ਜੇ," ਭਰਮੱਣ ਨਾਇਕ ਨੇ ਕਿਹਾ ।

"ਇਥੋਂ ਦਾ ਕੰਮ ਤਾਂ ਸਿਰੇ ਚੜ੍ਹ ਗਿਆ । ਦੁਰਗ ਵਿੱਚ ਕਰਨ ਵਾਲੇ ਸਾਡੇ ਹਜ਼ਾਰ ਕੰਮ ਪਏ ਨੇ । ਛੇਤੀ ਨਾਲ ਸਾਨੂੰ ਜਾਣ ਦਿਉ," ਖਜ਼ਾਨਚੀ ਅਜੱਪੇ ਨੇ ਕਿਹਾ ।

"ਚਲੋ, ਜਿਵੇਂ ਇਹ ਖੁਸ਼ ਨੇ, ਉਵੇਂ ਕਰੋ — ਕਹਿਕੇ ਨਿੰਗਵਾ ਨੇ ਬੁੱਤ ਬਣੇ 'ਬੈਠੇ ਮਦਕਰੀਨਾਇਕ' ਨੂੰ ਆਖਿਆ — "ਉਠ, ਸਾਰੇ ਵਡਿਆਂ ਨੂੰ ਨਮਸਕਾਰ ਕਰ ਤੇ ਫਿਰ ਅੰਦਰ ਜਾਕੇ ਭਗਵਾਨ ਨੂੰ ਮੱਥਾ ਟੇਕ ਕੇ ਆ ।"

ਮਾਂ ਦੀ ਗਲ ਸੁਣਕੇ ਮਦਕਰੀਨਾਇਕ ਸਭ ਨੂੰ ਨਮਸਕਾਰ ਕਰਨ ਲਈ ਉਠਿਆ । ਇਹ ਵੇਖਕੇ ਚੱਪੇਚਾਵੜੀ ਦੇ ਦੜਵਾਈ, ਹਚੱਪਾਨਾਇਕ ਬੋਲੇ "ਇਸ ਘੜੀ ਤੋਂ ਇਹ ਸਾਡੇ ਨਾਇਕ । ਨਾਇਕ ਲਈ ਮਾਤਾ ਪਿਤਾ ਤੇ ਭਗਵਾਨ ਤੋਂ ਇਲਾਵਾ ਹੋਰ ਕਿਸੇ ਨੂੰ ਨਮਸਕਾਰ ਕਰਨ ਦੀ ਪ੍ਰਥਾ ਨਹੀਂ ।" ਆਪਣੀ ਗਲ ਦੀ ਪੁਸ਼ਟੀ ਲਈ ਆਪਣੇ ਨਾਲ ਆਇਆਂ ਵਲ ਵੇਖਿਆ । ਉਸਦੀ ਗਲ ਨਾਲ ਸਹਿਮਤ ਹੋਕੇ ਸਾਰਿਆਂ ਨੇ ਜਿਥੇ ਬੈਠੇ ਸਨ ਸਿਰ ਨਿਵਾਂ ਕੇ ਮਦਕਰੀ ਨਾਇਕ ਨੂੰ ਨਮਸਕਾਰ ਕੀਤੀ ।

ਇਹ ਵੇਖਕੇ ਮਦਕਰੀ ਨਾਇਕ ਦਾ ਦਿਲ ਭਰ ਆਇਆ ਤੇ ਅਖਾਂ ਵਿਚੋਂ ਦੋ ਹੰਝੂ ਵਹਿ ਤੁਰੇ ।

## 7

ਭਰਮੱਣਾਨਾਇਕ ਦੇ ਘਰ ਵਾਲਿਆਂ ਨੂੰ ਚਿਤਰ ਦੁਰਗ ਵਲੋਂ ਦੜਵਾਈਆ ਦਾ ਆਉਣਾ ਤੇ ਜਾਣਾ ਕਿਸੇ ਸੁਫ਼ਨਸੰਸਾਰ ਦੀ ਘਟਨਾਂ ਬਣ ਗਿਆ ਜਾਪਦਾ ਸੀ । ਦੁਰਗ ਵਲੋਂ ਆਏ ਦਸ ਸਿਪਾਹੀ, ਉਹਨਾਂ ਦੇ ਘਰ ਦੇ ਆਲੇ ਦੁਆਲੇ ਖੜੇ ਪਹਿਰਾ ਦੇ ਰਹੇ ਸਨ ।' ਉਹ ਇਸ ਸਭ ਨੂੰ ਸੁਫ਼ਨਾ ਸਮਝਕੇ ਭੁਲਾਉਣ ਨਹੀਂ ਸਨ ਦਿੰਦੇ । ਭੂਣ ਉਸ ਸਭ ਨੂੰ ਭੁਲਾਇਆ ਨਹੀਂ ਸੀ ਜਾ ਸਕਦਾ । ਜੋ ਕੁੱਛ ਵੀ ਵਾਪਰ ਰਿਹਾ ਸੀ, ਉਹ ਸਭ ਸੱਚ ਸੀ । ਪਰ ਉਸ ਸਭ ਨੂੰ ਮੰਨ ਕੇ, ਇਸ ਨਵੀਂ ਪਰਸਥਿਤੀ ਨਾਲ ਨਿਪਟਣਾ ਸਭ ਲਈ ਬੜਾ ਮੁਸ਼ਕਿਲ ਹੋ ਰਿਹਾ ਸੀ ।

ਸਾਰੇ ਦਿਲੋਂ ਖੁਸ਼ ਸਨ । ਪਰ ਸਾਰਿਆਂ ਨੂੰ ਇੰਜ ਲੱਗਣ ਲੱਗ ਪਿਆ ਸੀ ਜਿਵੇਂ ਉਹ ਇਕ ਦੂਜੇ ਲਈ ਉਪਰੇ ਹੋ ਗਏ ਸਨ ।

ਕਿਸੇ ਕੰਮ ਵਿੱਚ ਥੋਹੜੀ ਜਿਹੀ ਵੀ ਢਿੱਲ ਹੋ ਜਾਣ ਤੇ ਪਤਨੀ ਤੇ ਬੱਚਿਆਂ ਤੇ ਲਾਲ ਸੁਰਖ ਅਖਾਂ ਕਢੱਕੇ ਵਰ੍ਹ ਪੈਣ ਵਾਲੇ ਭਰਮਣਨਾਇਕ ਦੀ ਜੀਭ ਤਾਂ ਇਕ ਪਾਸੇ ਰਹੀ ਅਕਲ ਨੂੰ ਵੀ ਕਾਠ ਮਾਰ ਗਿਆ ਲਗਦਾ ਸੀ । ਗਲ ਗਲ ਵਿੱਚ 'ਉਇ ਇਧਰ ਆ, ਆਹ ਕਰ, ਉਧਰ ਜਾਹ' ਕਹਿੰਦਾ ਹੁੰਦਾ ਸੀ । ਕੋਈ ਵੀ ਕੰਮ ਹੁੰਦਾ ਤਾਂ ਉਹ ਵੱਡੇ ਪੁੱਤਰ ਨੂੰ ਵਾਜ ਮਾਰਦਾ ਹੁੰਦਾ ਸੀ । ਹੁਣ ਜਦੋਂ ਮਦਕਰੀਨਾਇਕ ਪਹਿਲਾਂ ਵਾਂਗ ਹੀ 'ਅੱਪਾ' ਕਹਿਕੇ ਵਾਜ ਮਾਰਦਾ ਤਾਂ ਅਗੋਂ 'ਕਿਉਂ, ਉਇ ਕੀ ਗਲ ਏ' ਕਹਿਣ ਲਈ ਉਸਦੀ ਜੀਭ ਹੀ ਨਾਂ ਖੁਲਦੀ–

ਦੋ ਦਿਨਾਂ ਬਾਦ ਦੁਰਗ ਦੇ ਰਾਜਾ ਬਣ ਜਾਣ ਵਾਲੇ ਪੁੱਤਰ ਨਾਲ ਉਹ ਕਿਵੇਂ ਗਲ ਬਾਤ ਕਰੇ ?

ਪੁੱਤਰ ਦੁਰਗ ਦਾ ਰਾਜਾ – ਉਸ ਦਾ ਪੁੱਤਰ ਦੁਰਗ ਦਾ ਰਾਜਾ - ਇਸ ਗਲ ਦਾ ਧਿਆਨ ਆਉਂਦਿਆਂ ਹੀ ਉਸਦੇ ਮਨ ਵਿੱਚ ਅਨੰਦ ਦੀ ਲਹਿਰ ਦੌੜ ਜਾਂਦੀ । ਇਸ ਡੁਲ, ਡੁਲ, ਪੈਂਦੀ ਖੁਸ਼ੀ ਤੇ ਮਾਣ ਨੂੰ ਉਹ ਦਸਾਂ ਬੰਦਿਆਂ ਸਾਹਮਣੇ ਪ੍ਰਗਟ ਕਰਦਾ ਚਾਹੁੰਦਾ ਸੀ ਮੈਂ ਹੁਣ ਸਿਰਫ ਇਕ ਸੈਨਾ ਅਧਿਕਾਰੀ ਹੀ ਨਹੀਂ, ਦੁਰਗ ਦੇ ਰਾਜੇ ਦਾ ਪਿਉ ਹਾਂ' । ਛਾਤੀ ਫੁਲਾਕੇ ਕਹਿਣਾ ਚਾਹੁੰਦਾ ਸੀ । ਇਸ ਖੁਸ਼ੀ ਤੇ ਮਾਣ ਨੂੰ ਲੋਕਾਂ ਤੋਂ ਛੁਪਾਕੇ ਰਖਣ ਦੀ ਮਜਬੂਰੀ ਨਾਲ ਜੋ ਬਨਾਉਟੀ ਜਿਹਾ ਵਾਤਾਵਰਣ ਬਣ ਗਿਆ ਸੀ, ਉਸਨੇ ਉਸਨੂੰ ਬੜੀ ਦੁਖੀ ਕਰ ਦਿਤਾ । ਇਹ ਤਾਂ ਉਸਦਾ ਹਾਲ ਸੀ –

ਮਾਂ ਨਿੰਗਵਾ ਨੂੰ ਹੋਰ ਹੀ ਸੋਚਾਂ ਸਨ ।

ਪੁੱਤਰ ਨਾਇਕ ਬਨਣ ਜਾ ਰਿਹਾ ਸੀ । ਇਹ ਭਲਾ ਕੋਈ ਦੁਖ ਯਾਂ ਚਿੰਤਾ ਵਾਲੀ ਗਲ ਸੀ । ਪਰ ਉਹ ਉਸਤੋਂ, ਘਰ ਤੋਂ ਤਾਂ ਦੂਰ ਚਲਾ ਜਾਵੇਗਾ । ਬਾਰਾਂ ਸਾਲ ਉਸਨੂੰ ਮਮਤਾ ਦੇ ਝੂੱਲੇ ਵਿੱਚ ਝੁਲਾਕੇ ਪਾਲਿਆ – ਉਹ ਉਸਤੋਂ ਦੂਰ ਚਲਾ ਜਾਵੇਗਾ ਸੋਚਕੇ ਹੀ ਉਸਦੀਆਂ ਆਂਦਰਾਂ ਨੂੰ ਵਲ੍ਹੇਟ ਪੈਣ ਲੱਗ ਪੈਂਦੇ । ਦੁਰਗ ਦੇ ਮਹਿਲ ਵਿੱਚ ਜਾਕੇ ਉਹ ਕਿਵੇਂ ਰਹੇਗਾ ਉਸਨੂੰ ਤਰ੍ਹਾਂ ਤਰ੍ਹਾਂ ਦੀਆਂ ਸੋਚਾਂ ਆਉਂਦੀਆਂ । ਉਸਦੇ ਪੁੱਤਰ ਦੀਆਂ ਆਦਤਾਂ, ਇਹ ਚਾਹੀਦਾ ਏ, ਇਹ ਨਹੀਂ ਚਾਹੀਦਾ, ਉਸਦਾ ਸੁਭਾਅ ਭੁੱਖ ਲਗੇ ਤਾਂ ਕਿਵੇਂ, ਗੁੱਸਾ ਆਵੇ ਤਾਂ ਕਿਵੇਂ, ਦੁਖ ਤਕਲੀਫ਼ ਵਿੱਚ ਕਿਵੇਂ ਇਹ ਸਭ ਜਿਸਨੇ ਉਸਨੂੰ ਜੰਮਿਆ ਉਹ ਤਾਂ ਸਮਝ ਦੀ ਸੀ । ਦੁਰਗ ਵਿੱਚ ਤਾਂ ਉਸਨੂੰ ਰਾਜਾ ਬਣਕੇ ਰਹਿਣਾ ਪਵੇਗਾ । ਉਥੇ ਹੱਥਾਂ ਤੇ ਅੱਖਾਂ ਦੇ ਇਸ਼ਾਰਿਆਂ ਨਾਲ ਗਲਾਂ ਕਰਨ ਗਿਝੀਆਂ ਦਾਸੀਆਂ ਹੋਣਗੀਆਂ, ਉਹ ਇਸਨੂੰ ਮਾਂ ਵਾਂਗ ਸੰਭਾਲਣਗੀਆਂ ? ਜਿਵੇਂ ਮੇਰੇ ਨਾਲ ਸਾਰੀ ਗਲ ਦਿਲ ਖੋਹਲਕੇ ਕਰ ਲੈਂਦੇ, ਉਹਨਾਂ ਨਾਲ ਕਰ ਸਕੇਗਾ । ਮਹਿਲ ਦਾ ਦੂਜਾ ਨਾਂ ਹੈ, ਰੀਤਾਂ ਰਿਵਾਜਾਂ, ਨਿਯਮਾਂ ਦਾ ਪਿੰਜਰਾ – ਉਠਣ ਬੈਠਣ ਦਾ ਢੰਗ, ਬੋਲਣ ਦਾ ਸਲੀਕਾ, ਉਥੇ ਤਾਂ ਹਰ ਗਲ ਦਾ ਨਿਯਮ ਹੋਵੇਗਾ । ਜੰਗਲੀ ਕਬੂਤਰ ਵਾਂਗ, ਮਨਮਰਜ਼ੀ ਨਾਲ ਰਹਿੰਦਾ ਬੱਚਾ ਉਥੇ ਕਿਵੇਂ ਨਿਭਾਏਗਾ ? ਮਹਿਲ ਵਿੱਚ ਵਡੀ ਨਾਗਤੀ ਵੀ ਤਾਂ ਹੈ - ਪਰ ਉਹ ਤਾਂ ਨਾਗਤੀ ਹੈ । ਅਖਾਂ ਯਾਂ ਕੰਨ ਵਿੱਚ ਕਿਤੇ

ਪੀੜ ਹੋਈ, ਯਾਂ ਭੁੱਖ ਲੱਗੀ ਤਾਂ ਇਥੇ ਤਾਂ ਝਟ 'ਅੱਵਾ' ਨੂੰ ਵਾਜ ਮਾਰ ਲਈ, ਉਥੇ ਕਿਸਨੂੰ ਵਾਜ ਮਾਰੇਗਾ ? ਇਸਦੀ ਤਕਲੀਫ਼ ਕੌਣ ਸਮਝੇਗਾ ।' ਇਹ ਸਭ ਸੋਚਦਿਆਂ ਹੀ ਮਾਂ ਦਾ ਦਿਲ ਕੂਕ ਉਠਿਆ — ਮੇਰੇ ਪੁੱਤਰ ਦੇ ਪਿੱਛੇ ਹੀ ਇਹ ਰਾਜਪਦਵੀ ਦੀ ਕੈਦ ਕਿਉਂ ਆ ਗਈ ? — ਮੇਰੇ ਪੁੱਤਰ ਨੂੰ ਹੀ ਇਸ ਰਾਜਪਦਵੀ ਦੀ ਕੈਦ ਨੇ ਕਿਉਂ ਚੁਣਿਆ ? ਨਾਂ ਹੀ ਆਉਂਦੀ ਤਾਂ ਚੰਗਾ ਸੀ ।

ਮਾਂ ਦੀ ਮਮਤਾ ਪੁੱਤਰ ਲਈ ਇਹ ਸੋਚ ਰਹੀ ਸੀ । ਕੁੱਛ ਚਿਰ ਲਈ ਮਮਤਾ ਨੂੰ ਇਕ ਪਾਸੇ ਰਖਕੇ ਸੋਚਦੀ ਤਾਂ ਸਾਰੀ ਦੁਨੀਆਂ ਜਿਸ ਰਾਜਪਦਵੀ ਲਈ ਸਹਿਕਦੀ ਏ, ਇਹ ਸ਼ਾਹੀ ਵੈਭਵ ਆਪਣੇ ਆਪ ਹੀ ਮੇਰੇ ਪੁੱਤਰ ਕੋਲ ਆ ਗਿਆ ।' ਇਸ ਮਸਾਂ ਮਸਾਂ ਲੱਭੇ ਸੁਭਾਗ ਤੇ ਖੁਸ਼ ਹੋਣ ਦੀ ਬਜਾਏ — ਕੁੜੀ ਨੂੰ ਪਹਿਲੀ ਵਾਰੀ ਸੁਹਰੇ ਟੋਰ ਰਹੀ ਮਾਂ ਵਾਂਗ ਮੈਂ ਫ਼ਿਕਰਾਂ ਵਿੱਚ ਪੈ ਗਈ — ਕਿਹੀ ਮੂਰਖ ਹਾਂ । ਆਪਣੀ ਮੂਰਖਤਾ ਤੇ ਉਸਨੂੰ ਬੜੀ ਸ਼ਰਮ ਆਈ । ਪੁੱਤਰ ਦੇ ਰਾਜਾ ਬਨਣ ਦੀ ਖ਼ਬਰ ਸੁਣਕੇ ਖੁਸ ਹੋਣ ਦੀ ਬਜਾਏ ਮੈਂ ਹੰਝੂ ਵਹਾਉਣ ਲੱਗ ਪਈ । ਜਿਹੜਾ ਭਗਵਾਨ ਉਸਨੂੰ ਰਾਜਾ ਬਣਾ ਰਿਹਾ ਹੈ, ਉਹੀ ਉਸਦੀ, ਦੇਖ ਭਾਲ ਵੀ ਕਰੇਗਾ । ਆਪਣੇ ਆਪਨੂੰ ਹੌਂਸਲਾ ਦਿੰਦਿਆ ਉਸ ਕਿਹਾ ।

ਮੁਦਕਰੀਨਾਇਕ ਨੂੰ ਲੱਗ ਰਿਹਾ ਸੀ ਜਿਵੇ ਕਿਸੇ ਨੇ ਉਸਦੇ ਪੈਰਾਂ ਵਿੱਚ ਬੇੜੀਆਂ ਪਾ ਦਿਤੀਆਂ ਸਨ । ਰਾਜਾ ਬਨਣ ਦੀ ਖ਼ਬਰ ਸੁਣਕੇ ਅੱਪਾ ਹੋਰ ਤਰ੍ਹਾਂ ਤੇ ਅੰਮਾ ਹੋਰ ਹੀ ਤਰ੍ਹਾਂ ਹੋ ਗਏ ਸਨ । ਸਿਰਫ਼ ਪਰਸ਼ੂਰਾਮ ਹੀ ਪਹਿਲੇ ਵਾਂਗ ਸੀ । ਉਹ ਉਸ ਨਾਲ ਸਿਧੀਆਂ ਗੱਲਾਂ ਕਰਦਾ ਸੀ । ਉਸ ਲਈ ਵੀ ਇਕ ਮੁਸੀਬਤ ਬਣ ਗਈ ਸੀ, ਇਹ ਸਭ ਗਲਾਂ ਉਹ ਆਪਣੇ ਮਿਤਰਾਂ ਨੂੰ ਦਸ ਕੇ ਮਜ਼ਾ ਨਹੀਂ ਸੀ ਲੈ ਸਕਦਾ ਅਖਾੜੇ ਵਿੱਚ ਜਾਣਾਂ ਵੀ ਬੰਦ ਹੋ ਗਿਆ ਸੀ । ਰੋਜ਼ ਉਹ ਦੋਵੇਂ ਭਰਾ ਤਿਮੱਪਾ ਦੇ ਮੰਦਿਰ ਜਾਂਦੇ ਸਨ । ਉਥੇ ਜਾਣੋ ! ਵੀ ਰੋਕ ਦਿਤਾ ਗਿਆ । ਜਾਣ ਲਗੋ ਤਾਂ ਅੱਪਾ ਕਹਿੰਦੇ ਨੇ, ਤੁਹਾਡੇ ਪਿੱਛੇ ਪਿੱਛੇ ਸਿਪਾਹੀ ਆਉਣਗੇ ਤੇ ਐਵੇਂ ਸਾਰੇ ਪਿੰਡ ਵਿੱਚ ਗਲ ਧੁੰਮ ਜਾਏਗੀ । ਦੋ ਦਿਨ ਸਬਰ ਕਰੋ, ਭਗਵਾਨ ਕਿਤੇ ਭੱਜੇ ਤਾਂ ਨਹੀਂ ਜਾਂਦੇ ।

ਤਿੰਨ ਦਿਨ ਇਹਨਾਂ ਸਾਰਿਆਂ ਨੇ ਜਿਵੇਂ ਸਾਹ ਘੁੱਟਕੇ ਕੱਢੇ ।

## 8

ਤਿੰਨ ਦਿਨ ਲੰਘ ਗਏ — ਚੌਥਾ ਦਿਨ ਵੀ ਆਣ ਪੁੱਜਾ । ਉਸ ਦਿਨ ਅੰਬਾਰੀ ਹਾਥੀ, ਤਰ੍ਹਾਂ ਤਰ੍ਹਾਂ ਦੀਆਂ ਵਰਦੀਆਂ ਪਾਈ ਸ਼ਸਤਰਧਾਰੀ ਸੈਨਿਕ, ਝੰਡੇ ਚੁੱਕਣ ਵਾਲੇ ਪਾਲਕੀ ਚੁੱਕਣ ਵਾਲੇ, ਸਜੇ ਹੋਏ ਹਾਥੀ, ਘੋੜੇ ਊਠ, ਰਾਜਚਿੰਨ ਫੜੀ ਨੌਕਰ ।' ਜਾਨਕੱਲੂ ਨੇ ਅਜਿਹੀ ਸ਼ਾਨਸ਼ੌਕਤ ਕਦੀ ਨਹੀਂ ਸੀ ਡਿੱਠੀ । ਇਹਨਾਂ ਸਾਰਿਆਂ, ਪਿੰਡ

ਤੋਂ ਬਾਹਰਲੇ ਕਿਲੇ ਵਿੱਚ ਡੇਰੇ ਲਾਏ । ਉਥੇ ਪੁਜਦਿਆਂ ਹੀ ਸੈਨਿਕਾਂ ਨੇ ਢੋਲ ਤੇ ਨਗਾਰੇ ਦੀ ਚੋਟ ਨਾਲ ਇਹ ਖ਼ਬਰ ਪਿੰਡ ਵਾਲਿਆਂ ਨੂੰ ਸੁਣਾਈ ।

"ਕਲ ਰਾਜਾ ਮਦਕਰੀ ਨਾਇਕ ਤਖਤਪੋਸ਼ੀ ਲਈ ਚਿਤਰਦੁਰਗ ਵਾਸਤੇ ਰਵਾਨਾ ਹੋਣਗੇ । ਪਿੰਡ ਦੇ ਸਾਰੇ ਲੋਕੀ ਆਪਣੇ ਘਰਾਂ ਅਗੇ ਬੰਦਨਵਾਰ ਬੰਨਣ, ਮੰਡਪ ਬਨਾਉਣ, ਘਰਾਂ ਅਗੇ ਤੇ ਰਾਹਾਂ ਵਿੱਚ ਰੰਗੋਲੀ ਬਣਾਕੇ ਰਾਜੇ ਨੂੰ ਵਿਦਾ ਕਰਨ ।"

ਇਹ ਖ਼ਬਰ ਸੁਣਦਿਆਂ ਹੀ ਸਾਰਾ ਪਿੰਡ ਗੁੱਸੇ ਵਿੱਚ ਆਇਆ ਭੂਮਣਾ ਮਖ਼ੀਰ ਬਣ ਗਿਆ । ਉਤਸ਼ਾਹ ਠਾਠਾਂ ਮਾਰਨ ਲੱਗ ਪਿਆ । ਮਦਕਰੀ ਦਾ ਨਾਂ ਸੁਣਦਿਆਂ ਹੀ ਉਸਦੀ ਜੈ ਜੈਕਾਰ ਕਰਨੀ ਸੁਰੂ ਕਰ ਦਿਤੀ । ਕੂਕਾਂ ਮਾਰਨ ਲੱਗ ਪਏ. ਡੰਡਕੜੇ ਖੇਡਣ ਲੱਗ ਪਏ । ਵਡੇਰਿਆਂ ਨੂੰ ਜੋ ਫਲ ਫੁਲ ਲੱਭਾ ਲੈ ਕੇ ਉਹ ਭਰਮੱਣਾਨਾਇਕ ਦੇ ਘਰ ਵਲ ਭੱਜ ਪਏ ।

ਉਸ ਰਾਤ ਪਿੰਡ ਵਿੱਚ ਕੋਈ ਨਾਂ ਸੁੱਤਾ । ਪਿੰਡ ਦਾ ਮੁੰਡਾ ਰਾਜਾ ਬਨਣ ਲਈ ਜਾ ਰਿਹਾ ਹੋਵੇ ਤਾਂ ਨੀਂਦ ਕਿਸਨੂੰ ਆਉਂਦੀ ਹੈ । ਉਸ ਦਿਨ ਖਾਣਾ ਕਿਸਨੂੰ ਚੇਤੇ ਸੀ ? ਮਦਕਰੀਨਾਇਕ ਦੇ ਮਿੱਤਰ ਯਾਰ ਇੰਜ ਖੁਸ਼ ਸਨ ਜਿਵੇਂ ਉਹ ਰਾਜੇ ਬਣ ਗਏ ਹੋਣ । ਯੁਵਕਾਂ ਨੇ ਰਲਕੇ ਘਰਾਂ ਦੀਆਂ ਚੌਖਟਾਂ ਤੇ ਪਿੰਡ ਦੇ ਮੰਦਿਰ ਨੂੰ ਰੰਗ ਰੋਗਨ ਕਰਕੇ ਸਜਾ ਦਿਤਾ— ਤੀਵੀਆਂ ਵਿੱਚ ਜਿਵੇਂ ਆਪੋ ਵਿੱਚ ਕੋਈ ਹੋੜ ਲੱਗ ਗਈ — ਉਹਨਾਂ ਨੇ ਆਪਣੇ ਘਰਾਂ ਦੇ ਅਗੇ ਰੰਗ ਬਰੰਗੀ ਰੰਗੋਲੀ ਸਜਾ. ਤਰ੍ਹਾਂ ਤਰ੍ਹਾਂ ਦੇ ਚਿਤਰ ਵਾਹ, ਰਾਹਾਂ ਨੂੰ ਇੰਜ ਬਣਾ ਦਿਤਾ ਜਿਵੇਂ ਕਾਲੀਨ ਵਿਛਾਏ ਹੋਣ । ਸਾਰੀ ਰਾਤ ਪਟਾਕੇ ਚਲਾਂਦੇ ਰਹੇ, ਰੰਗਬਰੰਗੀਆਂ ਮਤਾਬੀਆਂ ਦੀਆਂ ਲੜੀਆਂ ਛਡਦੇ ਰਹੇ । ਘਰਾਂ ਦੇ ਅਗੇ ਦੀਵੇ ਜਲਾਏ । ਲੋਕਾਂ ਦੇ ਕਹਿਕਹੇ. ਹਾਥੀਆਂ ਦੀਆਂ ਚੰਘਿਆੜਾਂ, ਘੋੜਿਆਂ ਦਾ ਹਿਣਕਣਾ. ਢੋਲ ਨਗਾਰਿਆਂ ਦੀਆਂ ਅਵਾਜ਼ਾਂ ਮੰਦਿਰ ਵਿਚੋਂ ਆਉਂਦੀ ਘੰਟਿਆਂ ਦੀ ਟੁਨਕਾਰ ਪਿੰਡ ਰੰਗਾ ਤੇ ਅਵਾਜਾਂ ਦਾ ਮੇਲਾ ਬਣ ਗਿਆ ।

ਉਸ ਰਾਤ ਕੋਈ ਨਾ ਸੁੱਤਾ । ਜੇ ਪਿੰਡ ਜਾਗਦਾ ਸੀ ਤਾਂ ਮਹਿਲ ਵਿੱਚ ਕਿਹੜਾ ਕੋਈ ਸੁੱਤਾ ਸੀ । ਕਿਸੇ ਨੂੰ ਸੌਣ ਦੀ ਖ਼ਾਹਿਸ਼ ਹੀ ਨਹੀਂ ਸੀ । ਸਾਰੇ ਭੂਲ੍ਹ ਭੂਲ੍ਹ ਪੈਂਦੇ ਉਤਸਾਹ ਨਾਲ ਕੰਮੀ ਲੱਗੇ ਹੋਏ ਸਨ । ਅਗਲੇ ਦਿਨ ਦੇ ਉਤਸੱਵ ਲਈ, ਨਾਇਕ ਦੇ ਸਵਾਗਤ ਲਈ, ਦੁਪਹਿਰ ਦੇ ਭੋਜਨ ਤੋਂ ਬਾਦ ਨਾਇਕ ਦੀ ਸ਼ੋਭਾ ਯਾਤਰਾ ਨਿਕਲਣੀ ਸੀ — ਸਾਰੇ ਪਿੰਡ ਨੂੰ ਪ੍ਰੀਤੀ ਭੋਜਨ ਦੇਣ ਲਈ ਅਧੀ ਰਾਤੀਂ ਹੀ ਚੁਲ੍ਹੇ ਬਾਲ ਦਿਤੇ ਗਏ — ਮੰਦਰਾਂ ਜੈਨਮੰਦਿਰਾਂ ਦੇ ਪੁਜਾਰੀਆਂ ਨੇ ਰਾਤ ਤੋਂ ਹੀ ਸਵੇਰ ਦੀ ਪੂਜਾ ਦੀਆਂ ਤਿਆਰੀਆਂ ਅਰੰਭ ਕਰ ਦਿਤੀਆਂ ।

ਆਪਣੇ ਉਤਸਾਹ ਵਿੱਚ ਪਿੰਡ ਦੇ ਲੋਕੀ ਨਾਂ ਆਪ ਸੁੱਤੇ, ਰੁੱਖਾਂ ਤੇ ਬੈਠੇ ਪੰਛੀਆਂ ਨੂੰ ਵੀ ਉਹਨਾਂ ਸੌਣ ਨਾ ਦਿਤਾ ।

ਰਾਤ ਬੀਤੀ, ਦਿਨ ਚੜ੍ਹ ਪਿਆ ।

ਪੂਰਬ ਵਿੱਚ ਲਾਲੀ ਦਿਸਣੀ ਸ਼ੁਰੂ ਹੁੰਦਿਆਂ ਪਿੰਡ ਵਾਲਿਆਂ ਦਾ ਜੋਸ਼ ਫਿਰ ਤੇਜ਼ ਹੋ ਗਿਆ — ਮਹਿਲ ਵਿੱਚ ਖੁਸ਼ੀਆਂ ਚਹਿਕ ਉਠੀਆਂ —

ਦਿਨ ਚੜ੍ਹਦਿਆਂ ਹੀ — ਸਵੇਰੇ ਸਵੇਰੇ ਉਠ ਕੇ ਮਦਕਰੀ ਆਪਣੀ ਨਿਤ ਕਿਰਿਆ ਮੁਕਾਕੇ ਹਟਿਆ ਤਾਂ ਪਿੰਡ ਦੀਆਂ ਸੁਹਾਗਣਾਂ ਨੇ ਰਲਕੇ ਉਸਨੂੰ ਇਕ ਚੌਂਕੀ ਤੇ ਬਿਠਾਇਆ ਤੇ ਗੀਤ ਗਾਉਣ ਲੱਗ ਪਈਆਂ । ਉਹਨਾਂ ਕਈ ਗੌਣ ਗਾਏ । ਸਾਹੜੀ ਦਾ ਪੱਲੂ ਅਗੇ ਕਰਕੇ ਉਸ ਕੋਲੋਂ ਸੁਗਾਤਾਂ ਮੰਗਦੀਆਂ ਹਸਦੀਆਂ ਖੇਡਦੀਆਂ ਰਹੀਆਂ । ਨੌਕਰਾਂ ਨੇ ਆਕੇ ਉਸਦੇ ਪਿੰਡੇ ਤੇ ਤੇਲ ਮਲਿਆ— ਸਾਰੀਆਂ ਤੀਵੀਆਂ 'ਮੈਂ ਪਹਿਲਾਂ, ਮੈਂ ਪਹਿਲਾਂ' ਕਰਦੀਆਂ ਉਸਦੇ ਪਿੰਡੇ ਤੇ ਪਾਣੀ ਪਾਉਣ ਲਈ ਰੌਲਾ ਪਾਉਣ ਲਗੀਆਂ 'ਮੈਂ ਵੀ ਮੁੰਡੇ ਦੇ ਸਿਰ ਤੇ ਦੋ ਡੱਬੇ ਪਾਣੀ ਦੇ ਪਾ ਲਵਾਂ' ਕਹਿੰਦੀ ਨਿੰਗਵਾ ਨੂੰ ਕਿਸੇ ਨੇ ਮੌਕਾ ਹੀ ਨਾ ਦਿਤਾ । ਐਨੇ ਸਾਲ ਤੂੰ ਪਾਉਂਦੀ ਰਹੀ ਏਂ, ਅਜ ਸਾਡੀ ਵਾਰੀ ਏ । 'ਅਜ ਤੇਰਾ ਪੁੱਤਰ ਪਿੰਡ ਦਾ ਪੁੱਤਰ ਏ ।' ਕਹਿਕੇ ਉਸਦੇ ਹਥੋਂ ਡੱਬਾ ਖੋਹਕੇ ਉਸਨੂੰ ਪਰ੍ਹੇ ਕਰ ਦਿਤਾ । 'ਮੁੰਡਾ ਰਾਜਾ ਬੰਨਣ ਲੱਗਾ ਏ ਤੇ ਜੰਮਣ ਵਾਲੀ ਮਾਂ ਨੂੰ ਪੁੱਤਰ ਕੋਲੋਂ ਦੂਰ ਕਰ ਦਿਤਾ ਨੇ ।' ਨਿੰਗਵਾ ਨੇ ਹੰਝੂਆਂ ਭਰੀ ਮਿੱਠੀ ਅਵਾਜ਼ ਵਿੱਚ ਕਿਹਾ । ਇਹ ਗਲ ਸਿਰਫ਼ ਮਦਕਰੀ ਨਾਇਕ ਨੂੰ ਹੀ ਸੁਣੀ । ਇਹ ਗਲ ਸੁਣਕੇ ਉਸਦੀਆਂ ਅੱਖਾਂ ਵੀ ਭਰ ਆਈਆਂ, ਪਰ ਸਿਰ ਤੋਂ ਡਿੱਗਦੀ ਪਾਣੀ ਦੀ ਧਾਰ ਵਿੱਚ, ਉਸਦੇ ਹੰਝੂ ਕਿਸੇ ਨੂੰ ਨਾਂ ਦਿਖਾਈ ਦਿਤੇ । ਇਹ ਖੁਸ਼ੀਆਂ ਭਰਿਆ ਤੇਲ ਇਸ਼ਨਾਨ ਪਤਾ ਨਹੀਂ ਕਿੰਨਾ ਚਿਰ ਹੋਰ ਇਵੇਂ ਚਲਦਾ ਰਹਿੰਦਾ ਜੇ ਭਰਮੱਣਾ — ਨਾਇਕ ਆਕੇ ਨਾਂ ਕਹਿੰਦਾ "ਪੁਰੋਹਿਤ ਹੋਰੀ ਕਹਿੰਦੇ ਨੇ, ਜਲਦੀ ਕਰੋ, ਯਾਤਰਾ ਦਾ ਮਹੂਰਤ ਨਿਕਲਦਾ ਜਾਂਦੈ ।"

ਇਸ਼ਨਾਨ ਤੋਂ ਬਾਦ ਮਦਕਰੀਨਾਇਕ ਨੂੰ ਨਵੇਂ ਕਪੜੇ ਪੁਆਕੇ, ਫਿਰ ਚੌਂਕੀ ਤੇ ਬਿਠਾ ਦਿਤਾ ਗਿਆ । ਤੇ ਸੁਹਾਗਣਾਂ ਉਸਦੀ ਆਰਤੀ ਕਰਨ ਲਗੀਆਂ ਆਰਤੀ ਦੇ ਪਾਣੀ ਵਿੱਚ ਪਾਨ ਦੇ ਪੱਤੇ ਭਿਉਂਕੇ ਉਸਤੋਂ ਵਾਰਕੇ ਨਜ਼ਰ ਉਤਾਰੀ । ਸਾਰੇ ਪਿੰਡ ਨੇ ਮੰਦਿਰ ਤੋਂ ਆਏ ਸੰਧੂਰ ਤੇ ਵਿਭੂਤੀ ਦੇ ਪ੍ਰਸ਼ਾਦ ਨੂੰ ਉਸਦੇ ਮੱਥੇ ਤੇ ਲਾਇਆ । ਉਹ ਮੁਕਦਿਆਂ ਸਾਰ ਹੀ ਭੋਜਨ ਪਰੋਸੇ ਜਾਣ ਦਾ ਸੱਦਾ ਆ ਗਿਆ । ਇਸ ਭੋਜਨ ਲਈ ਸਾਰੀਆਂ ਜ਼ਨਾਨੀਆਂ ਘਰੋਂ ਕੋਈ ਨਾਂ ਕੋਈ ਪਕਵਾਨ ਬਣਾਕੇ ਲਿਆਈਆਂ ਸਨ । ਭੋਜਨ ਪਰੋਸੇ ਜਾਣ ਦੀ ਗਲ ਸੁਣਦਿਆਂ ਸਾਰ ਸਾਰੀਆਂ ਅੱਗੇ ਭਜੀਆਂ ਕਿ ਰਾਜਾ ਉਸਦਾ ਲਿਆਂਦਾ ਪਕਵਾਨ ਖਾਏ । ਫਿਰ ਰਾਜੇ ਨੂੰ ਆਪਣੀ ਹਥੀਂ ਖੁਆਉਣ ਦਾ ਮੌਕਾ ਉਹਨਾਂ ਨੂੰ ਕਿਥੇ ਮਿਲਣਾ ਸੀ ।

ਪਰ ਮਦਕਰੀ ਨੇ ਸਾਰਿਆਂ ਦੇ ਉਤਸਾਹ ਤੇ ਪਾਣੀ ਫੇਰ ਦਿਤਾ । ਮੈਂ ਤਾਂ ਮਾਂ ਦਾ ਪਰੋਸਿਆ ਹੀ ਖਾਵਾਂਗਾ । ਨਹੀਂ ਤਾਂ ਖਾਵਾਂਗਾ ਹੀ ਨਹੀਂ । ਇਹ ਗਲ ਸੁਣਕੇ ਸਾਰਿਆਂ ਨੂੰ ਨਿਰਾਸ਼ਾ ਹੋਈ । ਪਰ ਮਾਂ ਪੁੱਤਰ ਦੇ ਪਿਆਰ ਨੇ ਕਿਸੇ ਨੂੰ ਨਰਾਜ਼ ਨਾ ਕੀਤਾ ।

ਪੁੱਤਰ ਹੋਵੇ ਤਾਂ ਇਹੋ ਜਿਹਾ, "ਅਜਿਹੇ ਸਮੇਂ ਵੀ ਮਾਂ ਨੂੰ ਨਹੀਂ ਭੁਲਿਆ ।"

"ਠੀਕ ਏ ਤੇਰੀ ਮਾਂ ਹੀ ਪਰੋਸੇ, ਅਸੀ ਸਾਰੀਆਂ ਇਥੇ ਬਹਿ ਜਾਣੀਆਂ ਤੈਨੂੰ

ਵੇਖ ਸਾਡੀਆਂ ਅੱਖਾਂ ਨੂੰ ਠੰਡ ਪਵੇਗੀ ।" ਇਹ ਗਲ ਸੁਣਕੇ ਕੁੱਝ ਬਜ਼ੁਰਗ ਤੀਵੀਂਆਂ ਬੋਲੀਆਂ —

"ਇਸ ਤਰ੍ਹਾਂ ਬਹਿਕੇ ਖਾਂਦੇ ਨੂੰ ਵੇਖਾਂਗੀਆਂ ਤਾਂ ਉਸਨੂੰ ਨਜ਼ਰ ਲੱਗ ਜਾਵੇਗੀ । ਮਾਂ ਪੁੱਤਰ ਨੂੰ ਪਰੋਸੇ ਤੇ ਪੁੱਤਰ ਰੱਜਕੇ ਖਾ ਲਵੇ ।" ਇਹ ਗਲ ਸੁਣਕੇ ਉਥੇ ਬੈਠੀਆਂ ਸਾਰੀ ਉਠਕੇ ਬਾਹਰ ਚਲੀਆਂ ਗਈਆਂ । ਨਿੰਗਵਾਂ ਦੀ ਖ਼ਾਹਿਸ਼ ਪੂਰੀ ਹੋ ਗਈ ।

ਸਾਰੇ ਕੱਠੇ ਹੋਏ ਲੋਕੀ ਬਾਹਰ ਚਲੇ ਗਏ ।

ਵੱਡਾ ਸਾਰਾ ਚਾਂਦੀ ਦਾ ਥਾਲ ਰਖਿਆ

ਰਸੋਈਏ ਉਡੀਕ ਰਹੇ ਸਨ ਕਿ — ਨਿੰਗਵਾ ਆਕੇ ਪਰੋਸੇ — ਪੁੱਤਰ ਨੂੰ ਵੇਖਦੀ ਨਿੰਗਵਾ ਖਲੋਤੀ ਰਹੀ —

"ਮਾਂ ਖਾਣ ਲਈ ਨਹੀਂ ਦੇਵੇਂਗੀ, ਪੁੱਤਰ ਨੇ ਜਦੋਂ ਕਿਹਾ ਤਾਂ ਉਸਨੂੰ ਸਮਝ ਨਾ ਆਈ ਕਿ ਕੀ ਆਖੇ । ਮੂੰਹੋਂ ਗਲ ਨਿਕਲਣ ਤੋਂ ਪਹਿਲਾਂ ਅਖਾਂ ਵਿਚੋਂ ਹੰਝੂ ਨਿਕਲ ਆਏ । ਪੁੱਤਰ ਦੀ ਨਜ਼ਰੀਂ ਨਾਂ ਪੈਣ, ਉਸ ਪੁੱਤਰ ਵਲ ਪਿੱਠ ਕਰਕੇ ਅਖਾਂ ਪੂੰਝ ਲਈਆਂ । ਖ਼ੀਰ ਪਰੋਸਣ ਲੱਗੀ ਤਾਂ ਇਕ ਕੜਛੀ ਖ਼ੀਰ ਪਾਉਣ ਦੀ ਥਾਂ ਉਸ ਸਾਰੀ ਥਾਲੀ ਭਰ ਦਿੱਤੀ ।

ਇਹ ਵੇਖ ਪਰੋਸਣ ਲਈ ਝੁਕੀ ਮਾਂ ਦੇ ਮੂੰਹ ਵਲ ਮਦਕਰੀਨਾਇਕ ਨੇ ਸਿਰ ਝੁਕਾਕੇ ਵੇਖਿਆ, ਅੱਖਾਂ ਦੇ ਕੋਨਿਆਂ ਵਿਚੋਂ ਹੰਝੂ ਵਹਿਕੇ ਗਲ੍ਹਾਂ ਤੇ ਆ ਗਏ ਸਨ —— ਇਹ ਵੇਖਕੇ ਮਦਕਰੀ ਨਾਇਕ ਨੇ ਥੋਹੜੀ ਜਿਹੀ ਖੀਰ ਲੈਕੇ ਚੱਖੀ — "ਅੰਮਾ ਇਹ ਖੀਰ ਕਿਸਨੇ ਬਣਾਈ ਹੈ ?" ਉਸ ਪੁੱਛਿਆ । "ਮੈਂ — ਕਿਉਂ — ਠੀਕ ਨਹੀਂ ਬਣੀ ?" ਨਿੰਗਵਾ ਨੇ ਪੁੱਛਿਆ ।

"ਇਹ ਕਿਹੋ ਜਿਹੀ ਖੀਰ ਏ, ਨਿਰਾ ਲੂਣ ।" ਮਦਕਰੀ ਨਾਇਕ ਨੇ ਕਿਹਾ ।

"ਖੀਰ ਵਿੱਚ ਲੂਣ ।" ਹੈਰਾਨ ਹੋਕੇ ਉਸ ਪੁਛਿਆ ।

"ਹੂੰ, ਮਾਂ ।"

"ਹੋ ਸਕਦੈ, ਅਜ ਮੇਰੀ ਅਕਲ ਨੂੰ ਪਤਾ ਨਹੀਂ ਕੀ ਹੋ ਗਿਐ, ਖੀਰ ਵਿੱਚ ਖੰਡ ਪਾਣ ਦੀ ਥਾਂ ਲੂਣ ਪਾ ਦਿਤਾ — ਛਡ' ਦੇਹ ਨਾਂ ਖਾਹ ।" ਕਹਿਕੇ ਨਿੰਗਵਾ ਜਾਣ ਲਗੀ ।

"ਨਹੀਂ ਅੰਮਾ, ਇਹ ਗਲ ਨਹੀਂ, ਖੰਡ ਤਾਂ ਤੂੰ ਪਾਈ ਏ, ਤੇਰੇ ਅਥਰੂ ਡਿੱਗ ਡਿੱਗਕੇ ਉਸਨੂੰ ਲੂਣਾ ਬਣਾਈ ਜਾਂਦੇ ਨੇ । ਤੂੰ ਹੱਸਦੀ ਹੱਸਦੀ ਪਰੋਸ ਤਾਂ ਖੀਰ ਮਿੱਠੀ ਹੋ ਜਾਵੇਗੀ ਅੰਮਾ ।" ਮਦਕਰੀ ਨਾਇਕ ਬੋਲਿਆ ।

ਇਹ ਗਲ ਸੁਣਕੇ, ਮਦਕਰੀਨਾਇਕ ਦਾ ਆਪਣੇ ਲਈ ਪਿਆਰ ਵੇਖਕੇ ਉਸਦਾ ਦਿਲ ਹੋਰ ਭਰ ਆਇਆ ।

"ਮੇਰਾ ਹਾਸਾ ਐਨਾਂ ਮਿੱਠਾ ਏ ਪੁੱਤਰ ?" ਉਸ ਪੁਛਿਆ ।

"ਹਾਂ ਮਾਂ, ਤੇਰਾ ਹਾਸਾ ਸ਼ੱਕਰ ਤੋਂ ਵੀ ਮਿੱਠਾ ਏ, ਪਹਾੜੀ ਦੀ ਸ਼ਹਿਦ ਨਾਲੋਂ ਵੀ ਮਿੱਠਾ ਏ ।"

ਹਸਦਿਆਂ ਮਦਕਰੀ ਨਾਇਕ ਨੇ ਕਿਹਾ ।

"ਮੇਰਾ ਹਾਸਾ ਐਨਾਂ ਮਿੱਠਾ ਏ ਪੁੱਤਰ ਤਾਂ ਮੈਂ ਹਸਣੀ ਆਂ । ਤੂੰ ਰੱਜਕੇ ਖਾਹ । ਐਡਾ ਵੱਡਾ ਹੋ ਗਿਐ, ਰਾਜਾ ਬਣ ਚਲਿਐ ਤੇ ਅਜੇ ਤਕ ਹੱਸੀ ਠੱਠਾ ਕਰਨਾ ਨਹੀਂ ਛਡਿਆ । ਜਲਦੀ ਜਲਦੀ ਖਾਹ, ਅਜ ਦੇ ਦਿਨ ਆਪਣੇ ਅੱਪਾ ਕੋਲੋਂ ਮੈਨੂੰ ਝਿੜਕਾਂ ਨਾ ਪੁਆਈਂ ।" ਨਿੰਗਵਾ ਬੋਲੀ ।

"ਬਸ, ਇਸ ਤਰ੍ਹਾਂ ਹੀ ਹਸਦੀ ਹੋਈ ਪਰੋਸ । ਮੇਰੇ ਦੁਰਗ ਚਲੇ ਜਾਣ ਦੇ ਬਾਦ ਵੀ ਨਾ ਰੋਈਂ । ਜਿਹੜਾ ਰਾਜ ਤੈਨੂੰ ਰੁਆ ਦੇਵੇ, ਮੈਨੂੰ ਉਹ ਰਾਜ ਨਹੀਂ ਚਾਹੀਦਾ । ਨਾਂ ਹੀ ਅਜਿਹਾ ਸਵਰਗ ਚਾਹੀਦੈ ਤੂੰ ਮੇਰੇ ਨਾਲ ਵਾਇਦਾ ਕਰ ਤਾਂ ਰੋਟੀ ਖਾਵਾਂਗਾ, ਨਹੀਂ ਤਾਂ ਨਹੀਂ — ਤਿਮਪਾ ਦੀ ਸਹੁੰ ਖਾਹ" ।

"ਐਨੀਂ ਛੋਟੀ ਜਿਹੀ ਗਲ ਲਈ ਐਡੇ ਵਡੇ ਭਗਵਾਨ ਦੀ ਸਹੁੰ । ਸਹੁੰ ਨਾ ਪਾ । ਤੂੰ ਜਿਵੇਂ ਕਿਹੈ, ਉਵੇਂ ਕਰਾਂਗੀ । ਤੂੰ ਖੁਸ਼ੀ ਖੁਸ਼ੀ ਰੋਟੀ ਖਾਹ ।" ਨਿੰਗਵਾ ਨੇ ਕਿਹਾ ।

"ਬਸ ਹੁਣ ਠੀਕ ਏ — ਹੁਣ ਖਾਣਾ ਪਰੋਸ" ਮਦਕਰੀ ਨੇ ਕਿਹਾ । ਭਰੀਆਂ ਹੋਈਆਂ ਅਖਾਂ, ਮਨ ਵਿਚ ਖੁਸ਼ੀ, ਨਿੰਗਵਾ ਖਾਣਾ ਪਰੋਸਦੀ ਰਹੀ ਤੇ ਮਦਕਰੀ ਖਾਂਦਾ ਰਿਹਾ ।

"ਅੱਜ ਦਾ ਖਾਧਾ ਖਾਣਾ ਮੈਨੂੰ ਕਦੀ ਨਹੀਂ ਭੁੱਲਣ ਲੱਗਾ ਅੰਮਾ ।"

"ਮੈਨੂੰ ਵੀ ਮਦਕਰੀ ।"

ਖਾਣਾ ਮੁਕਦਿਆਂ ਹੀ ਦੁਰਗ ਵਲੋਂ ਆਏ ਨੌਕਰ ਚਾਕਰ ਮਦਕਰੀ ਨੂੰ ਦੂਜੇ ਕਮਰੇ ਵਿੱਚ ਲੈ ਗਏ । ਉਸ ਲਈ ਲਿਆਂਦਾ ਨੀਲੇ ਰੰਗ ਦਾ ਕਢਾਈ ਵਾਲਾ ਕੁੜਤਾ ਪੁਆ-ਇਆ । ਉਪਰ ਚਿੱਟੇ ਰੇਸ਼ਮ ਦੀ ਸ਼ਾਲ ਉਸਦੇ ਮੋਢਿਆਂ ਤੇ ਪਾਈ । ਹੱਥਾਂ ਵਿੱਚ ਕੰਗਨ, ਕੰਨਾਂ ਵਿੱਚ ਹੀਰਿਆਂ ਦੇ ਵਾਲੇ, ਸਿਰ ਤੇ ਲਾਲ ਰੰਗ ਦੀ ਜਰੀ ਦੀ ਪੱਟੀ ਵਾਲੀ ਰੇਸ਼ਮੀ ਪੱਗ ਰਖੀ । ਗਲੇ ਵਿੱਚ ਛੇ ਲੜੀਆਂ ਮੋਤੀਆਂ ਦਾ ਹਾਰ । ਸਾਹਮਣੇ ਪੱਗ ਦੇ ਵਿਚਕਾਰ ਹੀਰੇ ਤੇ ਮੋਤੀਆਂ ਦੀ ਕਲਗੀ ਟੰਗੀ । ਲੱਕ ਦੁਆਲੇ ਖ਼ੀਨਖ਼ਾਬ ਦੀ ਪੇਟੀ ਬੰਨੀ — ਦੋਵੇਂ ਪਾਸੇ ਸੋਨੇ ਦੀ ਮਿਆਨ ਵਾਲੀਆਂ ਕਟਾਰਾਂ ਟੰਗ ਦਿਤੀਆਂ । ਪੈਰਾਂ ਵਿੱਚ ਮੋਤੀਆਂ ਦੇ ਕੰਮ ਵਾਲੀ ਜੜਾਊ ਜੁੱਤੀ — ਸਭ ਪਹਿਨਾਕੇ ਘਰ ਦੇ ਬਾਹਰ ਦੀਵਾਨ ਤੇ ਲਿਆਕੇ ਬਿਠਾ ਦਿਤਾ । ਸਿਰ ਤੇ ਇਕ ਬੰਦਾ ਮੋਤੀਆਂ ਦੀਆਂ ਲੜੀਆਂ ਤੇ ਲਾਲ ਫੁੰਮਣਾਂ ਵਾਲਾ ਇਕ ਸਫ਼ੇਦ ਰੰਗ ਦਾ ਛਤਰ ਲੈਕੇ ਖਲੋ ਗਿਆ ।

ਇਸ ਵੇਸ ਭੂਸ਼ਾ ਵਿੱਚ ਲਗਦਾ ਉਹ ਰਾਜ ਘਰਾਣੇ ਵਿੱਚ ਹੀ ਜੰਮਿਆ ਹੋਵੇ । ਦੁਰਗ ਵਲੋਂ ਆਏ ਪੁਰੋਹਿਤ ਤੇ ਪਿੰਡ ਦੇ ਬ੍ਰਾਹਮਣ ਪੁਰੋਹਿਤ ਨੇ ਜਦੋਂ ਰਾਜੇ ਨੂੰ ਅਸ਼ੀਰਵਾਦ ਦੇ ਲਿਆ ਤਾਂ ਸੁਹਾਗਣਾਂ ਨੇ ਸੋਨੇ ਦੇ ਥਾਲ ਵਿੱਚ ਆਰਤੀ ਦਾ ਸਮਾਨ ਰੱਖ ਕੇ

ਆਰਤੀ ਉਤਾਰੀ । ਉਸ ਥਾਲੀ ਵਿੱਚ ਮਦਕਰੀ ਨਾਇਕ ਨੇ, ਆਪਣੇ ਕੋਲ ਖਲੋਤੇ ਨੌਕਰ ਦੇ ਹੱਥ ਵਿੱਚ ਫੜੀ ਥੈਲੀ ਵਿਚੋਂ ਸੋਨੇ ਦੀਆਂ ਮੋਹਰਾਂ ਦੇ ਬੁੱਕ ਭਰ ਭਰ ਪਾਏ । ਜਦੋਂ ਸੁਹਾਗਣਾਂ ਨੇ ਨਜ਼ਰ ਉਤਾਰ ਲਈ ਤਾਂ ਸੈਂਕੜੇ ਲੋਕਾਂ ਨੇ ਨਜ਼ਰ ਉਤਾਰਨ ਲਈ ਨਾਰੀਅਲ ਤੋੜੇ ਸੈਨਾਂ ਅਧਿਕਾਰੀ, ਪਿੰਡ ਦੇ ਪਟਵਾਰੀ, ਪੰਚ, ਸ਼ਾਹੂਕਾਰ, ਆਦਿ ਸਾਰਿਆਂ ਨੇ ਉਸਦੇ ਗਲੇ ਵਿੱਚ ਹਾਰ ਪਾਏ, ਆਪਣੀ ਪਹੁੰਚ ਅਨੁਸਾਰ ਭੇਟ ਚੜ੍ਹਾਈ ।

ਜਦੋਂ ਸਾਰੇ ਪਿੰਡ ਨੇ ਆਪਣੀ ਮਾਣ ਮਰਿਆਦਾ ਭੇਟ ਕਰ ਲਈ ਤਾਂ ਦੂਰ ਖਲੋਤਾ ਆਪਣੀ ਵਾਰੀ ਉਡੀਕਦਾ ਮਦਕਰੀ ਨੂੰ ਕਸਰਤ ਕਰਵਾਂਦਾ ਬਜ਼ੁਰਗ ਪਹਿਲਵਾਨ ਆਪਣੇ ਡੌਲਿਆਂ ਨਾਲ ਦੋਵੇਂ ਪਾਸਿਉਂ ਲੋਕਾਂ ਨੂੰ ਪਰ੍ਹੇ ਹਟਾਂਦਾ ਮਦਕਰੀ ਕੋਲ ਪੁੱਜ ਗਿਆ । ਆਪਣੇ ਡੌਲਿਆਂ ਜਿਡਾ ਮੋਟਾ ਫੁਲਾਂ ਦਾ ਹਾਰ ਉਸ ਮਦਕਰੀ ਦੇ ਗਲ ਪਾਇਆ ਤੇ ਹੱਥ ਵਿੱਚ ਦੋ ਨਿੰਬੂ ਫੜਾਏ ਖੁਸ਼ੀ ਤੇ ਹੰਝੂਆਂ ਨਾਲ ਭਿੱਜੀ ਅਵਾਜ਼ ਵਿੱਚ ਸੱਜ ਧੱਜਕੇ ਬੈਠੇ ਮਦਕਰੀ ਨਾਇਕ ਵਲ ਵੇਖਦਾ ਬੋਲਿਆ — "ਮਦਕਰੀ !"

"ਦਸ ਬਾਬਾ !"

"ਮੈਨੂੰ ਬਹੁਤੀਆਂ ਗਲਾਂ ਨਹੀਂ ਆਉਂਦੀਆਂ, ਮੈਂ ਤਾਂ ਤੈਨੂੰ ਦੋ ਹੀ ਗਲਾਂ ਦਸਾਂਗਾਂ ਭੁਲੀਂ ਨਾਂ !"

"ਦਸ ਬਾਬਾ ਉਹ ਕੀ ਨੇਂ ?" "ਤੂੰ ਮੇਰਾ ਕੁਸ਼ਤੀ ਪਾੜੇ ਦਾ ਸ਼ਾਗਿਰਦ, ਦੁਰਗ ਦਾ ਰਾਜਾ ਬਣਣ ਚਲਿਐਂ । ਰਾਜੇ ਦਾ ਅਰਥ ਰੋਜ਼ ਲੜਾਈਆਂ, ਯੁੱਧ । ਕਦੀ ਵੀ ਯੁੱਧ ਵਿੱਚ ਸ਼ਤੱਰੂ ਨੂੰ ਪਿੱਠ ਨਾ ਵਿਖਾਕੇ ਆਵੀ, ਮੌਤ ਆਵੇ, ਤਾਂ ਯੋਧੇ ਦੀ ਮੌਤ ਮਰੀਂ, ਜੀਵੀਂ ਤਾਂ ਉਹ ਵੀ ਬਹਾਦਰਾਂ ਵਾਂਗ । ਇਸ ਕੁਸ਼ਤੀ ਪਾੜੇ ਦੀ ਇਜ਼ਤ ਕਾਇਮ ਰਖੀ । ਬਸ ਮੈਂ ਏਨੀ ਹੀ ਗਲ ਕਹਿਣੀ ਸੀ । ਇਸ ਬੁੱਢੇ ਦੀ ਗੱਲ ਨਾ ਭੁੱਲੀ । ਜੇ ਭੁੱਲ ਗਿਆ ਤਾਂ ਇਹ ਹਾਰ ਤੈਨੂੰ ਪਾਇਆ ਯਾਂ ਕੁੱਤੇ ਦੇ ਗਲ ਪਾਇਆ ਇਕ ਬਰਾਬਰ ਹੀ ਹੈ ।" ਕਹਿਕੇ ਉਸ ਮਦਕਰੀ ਦਾ ਸਿਰ ਤੇ ਪਿੱਠ ਪਲੋਸੀ—

"ਊਂ ਹੂ ਤੇਰੀ ਗਲ ਮੈਂ ਕਦੀ ਨਹੀਂ ਭੁੱਲਣ ਲੱਗਾ ਬਾਬਾ — ਕੁਸ਼ਤੀ ਪਾੜੇ ਦੀ ਇਜ਼ੱਤ ਨਹੀਂ ਗੁਆਉਣ ਲੱਗਾ ।" "ਤੇਰੀ ਏਨੀਂ ਗਲ ਸੁਣਕੇ ਮੈਂ ਬੜਾ ਖੁਸ਼ ਹੋ ਗਿਆ ਹਾਂ ।" ਮਦਕਰੀ ਨੂੰ ਹੱਥ ਜੋੜਕੇ ਉਹ ਚਲਾ ਗਿਆ । ਇਸ ਤਰ੍ਹਾਂ ਕਿੰਨੇ ਲੋਕਾਂ ਨੇ ਕਿੰਨਾ ਕੁਛ ਕਿਹਾ ਸੀ । ਪਰ ਮਦਕਰੀਨਾਇਕ ਦੇ ਮਨ ਵਿੱਚ ਇਹ ਗਲ ਪੱਥਰ ਤੇ ਲੀਕ ਵਾਂਗ ਉਕੱਰ ਗਈ ਸੀ ।

ਸ਼ੋਭਾ ਯਾਤਰਾ ਦਾ ਨਗਾਰਾ ਵਜਦਿਆਂ ਹੀ ਚਿੱਟੀ ਅੰਬਾਰੀ ਵਾਲਾ ਹਾਥੀ ਆਕੇ ਘਰ ਦੇ ਬੂਹੇ ਅਗੇ ਖਲੋ ਗਿਆ । ਮਦਕਰੀਨਾਇਕ ਨੇ ਮਾਤਾ ਪਿਤਾ ਨੂੰ ਪਰਣਾਮ ਕੀਤੀ । ਨੌਕਰ ਨੇ ਲਕੜੀ ਦੀ ਪੌੜੀ ਫੜੀ ਤੇ ਮਦਕਰੀ ਚੜ੍ਹ ਕੇ ਅੰਬਾਰੀ ਵਿੱਚ ਬਹਿ ਗਿਆ । ਜੈ ਜੈ ਕਾਰ ਕਰਦੇ ਲੋਕਾਂ ਨੂੰ ਹੱਥ ਜੋੜਦਿਆਂ ਉਸ ਆਪਣੇ ਘਰ ਵਲ ਵੇਖਿਆ, ਪੁੱਤਰ ਨੂੰ ਆਪਣੇ ਵੱਲ ਵੇਖਦਿਆਂ ਵੇਖ ਕੇ ਹੰਝੂ ਵਹਾਉਂਦੀ ਨਿੰਗਵਾ ਖੰਭੇ ਦੇ ਉਹਲੇ ਹੋ ਗਈ ।

"ਅੰਮਾ" — ਮਦਕਰੀ ਨੇ ਵਾਜ ਮਾਰੀ ਲੋਕਾਂ ਦੀ ਜੈ ਜੈਕਾਰ ਵਿੱਚ ਨਿੰਗਾਵਾ ਨੂੰ ਅਵਾਜ਼ ਸੁਣਾਈ ਨਾ ਦਿਤੀ । ਹੰਝੂ ਪੂੰਝ ਕੇ ਫਿਰ ਪੁੱਤਰ ਦਾ ਮੂੰਹ ਵੇਖਣ ਲਈ ਸਾਹਮਣੇ ਆਈ ਤਾਂ ਉਦੋਂ ਤਾਂਈ ਅੰਬਾਰੀ ਹਾਥੀ ਅਗੇ ਤੁਰ ਪਿਆ ਸੀ ।

ਦੁਰਗ ਦਾ ਰਾਜਾ ਬਨਣ ਵਾਲੇ ਮਦਕਰੀਨਾਇਕ ਦੀ ਪੁਸ਼ਾਕ, ਉਸਨੂੰ ਕਿਵੇਂ ਸੰਬੋਧਨ ਕਰਨਾ ਹੈ, ਇਸ ਬਾਰੇ ਵਿਸਥਾਰ ਸਹਿਤ ਉਬੱਵਾ ਨਾਗਤੀ ਨੇ ਉਸਨੂੰ ਲੈਕੇ ਆਉਣ ਵਾਲਿਆਂ ਨੂੰ ਸਮਝਾ ਦਿਤਾ ਸੀ । ਜਿਉਂ ਹੀ ਉਬੱਵਾਨਾਗਤੀ ਨੂੰ ਖ਼ਬਰ ਮਿਲੀ ਕਿ ਜਲੂਸ ਵੱਡੇ ਦਰਵਾਜੇ ਕੋਲ ਪੁੱਜ ਗਿਆ ਸੀ, ਉੱਬਵਾ ਨਾਗਤੀ ਨਾਇਕ ਦੀ ਬੇਸਬਰੀ ਨਾਲ ਉਡੀਕ ਕਰਨ ਲਗੀ ।

ਹੋਨਵਾ ਨੂੰ ਦਸ ਵਾਰੀ ਬਾਹਰ ਭੇਜਿਆ ਵੇਖ ਆ ਗਏ ਨੇ ? ਰਾਜੇ ਦੇ ਸੁਆਗਤ ਲਈ ਲੋਕਾਂ ਨੇ ਕਿਹੋ ਜਿਹੀ ਸਜਾਵਟ ਕੀਤੀ ਏ ? ਹੁਣ ਕਿਥੋਂ ਤਕ ਪੁੱਜੇ ਹਨ ? ਉਤਸੁਕਤਾ ਨਾਲ ਉਡੀਕਦੀ ਨਾਗਤੀ ਨੂੰ ਆ ਕੇ ਹੋਨੱਵਾ ਦੱਸਦੀ —

"ਅੱਵਾ, ਵੇਖਣ ਵਾਲੇ ਤਾਂ ਇਸ ਤਰ੍ਹਾਂ ਵੇਖ ਰਹੇ ਹਨ ਕਿ ਉਹਨਾਂ ਦੀਆਂ ਅਖਾਂ ਰਜਦੀਆਂ ਹੀ ਨਹੀਂ ਪਈਆਂ ਦਸ ਦਸ ਕਦਮਾਂ ਤੇ ਜਲੂਸ ਨੂੰ ਰੋਕਦੇ ਹਨ — ਉਸਨੂੰ ਮਹਿਲ ਵਿੱਚ ਪੁੱਜਣ ਤਾਂਈ ਤਾਂ ਅੱਧੀ ਰਾਤ ਹੋ ਜਾਵਗੀ ਉਨਾਂ ਚਿਰ ਤਾਂਈ ਉਡੀਕਦੀ ਅੰਮਾਂ ਤੂੰ ਥੱਕ ਜਾਵੇਗੀ — ਖਾਣਾ ਖਾਕੇ ਤੂੰ ਅਰਾਮ ਕਰ । ਜੇ ਜਾਗਦੀ ਹੋਈ ਤਾਂ ਹੁਣੇ ਰਾਜਕੁਮਾਰ ਨੂੰ ਵੇਖ ਲਈਂ ਨਹੀਂ ਤੇ ਸਵੇਰੇ ਤਾਂ ਉਹ ਤੁਹਾਨੂੰ ਮਿਲਣ ਲਈ ਆਵੇਗਾ ਹੀ ਨਾਂ —"

ਹੌਸਲਾ ਦਿੰਦਿਆਂ ਹੋਨੱਵਾ ਨੇ ਕਿਹਾ-ਪਰ ਨਾਗਤੀ ਕਿਤੇ ਇਹ ਗਲ ਮੰਨਣ ਵਾਲੀ ਸੀ ।

"ਜੇ ਮਨ ਵਿੱਚ ਬੇਚੈਨੀ ਹੋਵੇ ਤਾਂ ਨੀਂਦ ਕਿਤੇ ਆਉਂਦੀ ਏ । ਸੌਣ ਲਈ ਬਥੇਰਾ ਵਕਤ ਪਿਐ । ਕਲ ਨਹੀਂ - ਅੱਜ, ਹੁਣੇ ਹੀ ਉਸਨੂੰ ਵੇਖਣਾ ਚਾਹੁੰਦੀ ਹਾਂ । ਅਜ ਨਾਂ ਵੇਖਿਆ ਤਾਂ ਕਿਤੇ ਮਨ ਨੂੰ ਤਸੱਲੀ ਹੋਣੀ ਏ, ਉਹ ਤਾਂ ਬੇਹਾਂ ਖਾਣ ਵਾਲੀ ਗਲ ਹੋ ਜਾਏਗੀ ।" ਏਨਾਂ ਕਹਿਕੇ ਜਿਉਂ ਹੀ ਜਲੂਸ ਖ਼ਤਮ ਹੋਵੇ ਮਦਕਰੀ ਨਾਇਕ ਨੂੰ ਪਹਿਲਾਂ ਉਸ ਕੋਲ ਲਿਆਂਦਾ ਜਾਵੇ ਇਹ ਹੁਕਮ ਦੇਕੇ ਉਹ ਉਡੀਕ ਵਿੱਚ ਬਹਿ ਗਈ । ਜਲੂਸ ਜਦੋਂ ਮਹਿਲ ਕੋਲ ਪੁੱਜਾ ਤਾਂ ਅੱਧੀ ਰਾਤ ਹੋ ਗਈ ਸੀ । ਉਸਨੂੰ ਵੇਖਣ ਲਈ ਉਡੀਕਦੀ ਉਬੱਵਾਨਾਗਤੀ ਦੀਆਂ ਅੱਖਾਂ ਪੱਕ ਗਈਆਂ ਸਨ । ਐਨਾਂ ਚਿਰ ਲਗਾਤਾਰ ਬੈਠਣ ਦੀ ਆਦਤ ਨਾਂ ਹੋਣ ਕਰਕੇ ਮਦਕਰੀਨਾਇਕ ਨੂੰ ਲਗਦਾ ਉਹ ਪਿੰਜਰੇ ਵਿੱਚ ਬੈਠਾ ਸੀ, ਨਾਲੇ ਉਸਨੂੰ ਭੁੱਖ ਵੀ ਬੜੀ ਲੱਗੀ ਹੋਈ ਸੀ । ਵਕਤ ਲੰਘ ਜਾਣ ਨਾਲ ਉਸਦੀ ਭੁੱਖ ਮਰ ਗਈ । ਥਕਿਆ ਹੋਇਆ ਬੈਠਾ ਬੈਠਾ ਸੌਂਦਾ ਪਿਆ ਸੀ । ਦੂਰ ਖਲੋਤੇ ਲੋਕਾਂ ਨੂੰ ਦਿਸਦਾ ਪਿਆ ਸੀ ।

ਨਾਗਤੀ ਦੇ ਹੁਕਮ ਅਨੁਸਾਰ ਮਹਿਲ ਦੇ ਸਾਹਮਣੇ ਅੰਬਾਰੀ ਵਿਚੋਂ ਲੱਥੇ ਮਦਕਰੀਨਾਇਕ ਦੀ ਨਜ਼ਰ ਉਤਾਰਨ ਦੀ ਰਸਮ ਪੂਰੀ ਕਰਕੇ ਸਿੱਧਾ ਉਸਨੂੰ ਨਾਗਤੀ ਕੋਲ ਲੈ ਆਂਦਾ ।

ਆਪਣੀ ਚੋਣ ਦੀ ਪੁਸ਼ਾਕ ਨਾਲ ਅਲੰਕਰਿਤ ਮਦਕਰੀ ਨੂੰ ਉਸ ਜੀਅ ਭਰਕੇ ਵੇਖਿਆ ।

ਉਹਨਾਂ ਸੁਫ਼ਨੇ ਵਿੱਚ ਜੋ ਕਿਹਾ ਸੀ, ਉਹ ਝੂਠ ਨਹੀਂ ਸੀ । ਉਹ ਆਪ ਹੀ ਇਸ ਮੁੰਡੇ ਦੇ ਰੂਪ ਵਿੱਚ ਆਏ ਹਨ । ਆਪਣੇ ਆਪਨੂੰ ਉਸ ਕਿਹਾ । ਮੱਥਾ ਟੇਕਦੇ ਮਦਕਰੀਨਾਇਕ ਨੂੰ ਅਸ਼ੀਰਵਾਦ ਦਿਤੀ "ਜੁਗ ਜੁਗ ਜੀਅ, ਸਦਾ ਸੁਖੀ ਰਹੋ ।" ਏਨੀਂ ਗਲ ਕਰਕੇ ਉਸ ਪਹਿਲਾਂ ਮੰਗਵਾ ਕੇ ਰਖਿਆ ਗਰਮ ਦੁਧ ਉਸਨੂੰ ਪੀਣ ਲਈ ਦਿਤਾ । ਜਦੋਂ ਉਹ ਦੁਧ ਪੀ ਬੈਠਾ ਤਾਂ ਉਸਨੂੰ ਆਪਣੇ ਕੋਲ ਬਿਠਾ ਲਿਆ ।

"ਬੜਾ ਥੱਕ ਗਿਆ ਹੋਵੇਂਗਾ ਬੱਚਾ, ਪਹਿਲੇ ਦਿਨ ਤਾਂ ਇਹ ਰਾਜਾ ਬਨਣਾ ਚੋਖਾ ਔਖਾ ਲੱਗ ਰਿਹਾ ਹੋਵੇਗਾ । ਸਵੇਰੇ ਗਰਮ ਗਰਮ ਪਾਣੀ ਨਾਲ ਨਹਾ ਲਵੇਂਗਾ ਤਾਂ ਸਾਰੀ ਥਕਾਵਟ ਉਤਰ ਜਾਵੇਗੀ । ਹੁਣ ਇਥੇ ਹੀ ਖਾਣਾ ਖਾਕੇ ਸੌਂ ਜਾਹ । ਨਵੀਂ ਥਾਂ ਨਵੇਂ ਬੰਦੇ ਵੇਖਕੇ ਘਬਰਾਈ ਨਾਂ ।" ਕਹਿਕੇ ਉਸ ਹੋਨਵਾ ਨੂੰ ਵਾਜ ਮਾਰੀ — "ਹੋਨੱਵਾ ਪ੍ਰੀਤੀ ਭੋਜ ਲਈ ਇਹਨਾਂ ਨੂੰ ਉਡੀਕ ਨਾ ਕਰਵਾ । ਜਲਦੀ ਨਾਲ ਇਥੇ ਹੀ ਭੋਜਨ ਲਿਆ ਕੇ ਪਰੋਸਣ ਲਈ ਕਹਿ । ਨਾਲੇ ਨੌਕਰ ਨੂੰ ਭੇਜ ਇਹਨਾਂ ਦੇ ਕਪੜੇ ਬਦਲਾਉਣ ਲਈ ।" ਇਹ ਹੁਕਮ ਦੇ ਕੇ ਉਸ ਮਦਕਰੀ ਨਾਇਕ ਦੇ ਸਿਰੋਂ ਭਾਰੀ ਪਗੜੀ ਲਾਹਕੇ ਇਕ ਪਾਸੇ ਰਖ ਦਿਤੀ ।

"ਲੱਤਾਂ ਲੰਮੀਆਂ ਕਰ ਲੈ, ਬੈਠਿਆਂ ਬੈਠਿਆਂ ਤਾਂ ਪਿੱਠ ਆਕੜ ਗਈ ਹੋਣੀ ਏ ।"

ਉਸਦੇ ਪਲੰਘ ਤੇ ਲੇਟਣ ਤੋਂ ਡਰਦੇ ਮਦਕਰੀਨਾਇਕ ਨੂੰ ਉਸ ਆਪ ਜ਼ਬਰਦਸਤੀ ਲਿਟਾ ਦਿਤਾ ਤੇ ਆਪ ਕੋਲ ਪਏ ਦੀਵਾਨ ਤੇ ਲੰਮੀ ਪੈ ਗਈ ।

ਨਾਗਤੀ ਦੇ ਹੁਕਮ ਅਨੁਸਾਰ ਜਦੋਂ ਤਾਂਈ ਹੋਨੱਵਾ ਖਾਣਾ ਲੈਕੇ ਆਈ ਉਦੋਂ ਤਾਂਈ ਮਦਕਰੀ ਨਾਇਕ ਪਲੰਘ ਤੇ ਅਤੇ ਉਥੱਵਾਨਾਗਤੀ ਦੀਵਾਨ ਤੇ ਘੂਕ ਸੁੱਤੇ ਪਏ ਸਨ ।

ਅਰਾਮ ਨਾਲ ਸੁਤਿਆ ਪਿਆਂ ਨੂੰ ਵੇਖਕੇ ਹੋਨੱਵਾ ਦਾ ਮਨ ਉਹਨਾਂ ਨੂੰ ਜਗਾਉਣ ਦਾ ਨਾਂ ਕੀਤਾ । ਲਿਆਂਦਾ ਖਾਣਾ ਉਸ ਵਾਪਸ ਭੇਜ ਦਿਤਾ । ਦੋਵਾਂ ਤੇ ਕੰਬਲ ਪਾਏ ਤੇ ਆਪ ਵੀ ਆਪਣੀ ਥਾਂ ਤੇ ਜਾਕੇ ਸੌਂ ਗਈ ।

## 9

ਦਿਨ ਚੜ੍ਹ ਪਿਆ । ਜਦੋਂ ਮਦਕਰੀਨਾਇਕ ਦੀਆਂ ਅਖਾਂ ਖੁਲੀਆਂ ਤਾਂ ਉਸਨੂੰ ਲੱਗਾ ਉਹ ਕਿਸੇ ਨਵੇਂ ਸੰਸਾਰ ਵਿੱਚ ਸੀ । ਸਭ ਤੋਂ ਪਹਿਲਾਂ ਉਸਦੀ ਨਜ਼ਰ ਵੰਨ ਸੁਵੰਨੇ ਰੰਗ ਬਰੰਗੇ ਚਿਤਰਾਂ ਨਾਲ ਸੁਸਜਿੱਤ ਛੱਤ ਤੇ ਪਈ । ਉਸਨੂੰ ਉਪਰੀ ਥਾਂ

ਜਾਪੀ । ਆਸੇ ਪਾਸੇ ਅੱਖਾਂ ਗੁਮਾਕੇ ਵੇਖਿਆ । ਤਾਂ ਉਵੇਂ ਜਾਪਿਆ । ਰਾਜਮਹਿਲ ਦੀ ਸ਼ਾਨ ਤੇ ਠਾਠ ਅਨੁਸਾਰ ਸਜਿਆ, ਸੌਣ ਦਾ ਕਮਰਾ — ਆਲਿਆਂ ਵਿੱਚ ਵਚਿੱਤਰ ਵਸਤਾਂ, ਕੰਧਾਂ ਤੇ ਲਗੇ ਸ਼ੀਸ਼ੇ ਦੇ ਦੀਪਾਂ ਦੇ ਵਿਚਕਾਰ ਲਟਕਦੇ ਭਾਂਤ ਭਾਂਤ ਦੇ ਚਿਤਰ । ਇਧਰ ਉਧਰ ਸੁਖਆਸਣ ਪਏ ਸਨ — ਛੱਤ ਤੋਂ ਲਟਕਦੇ ਵੰਨ ਸੁਵੰਨੇ ਰੰਗਾਂ ਦੀਆਂ ਬਤੀਆਂ ਦੇ ਗੁੱਛੇ, ਸੰਗਮਰਮਰ, ਦੰਦ ਖੰਡ ਤੇ ਚੰਦਨ ਦੀ ਲਕੜੀ ਦੀਆਂ ਮੂਰਤੀਆਂ — ਇਕ ਇਕ ਚੀਜ਼ ਨੂੰ ਵੇਖਕੇ ਉਸਨੂੰ ਲਗਦਾ ਉਹ ਕਿਸੇ ਸੁਫਨ ਲੋਕ ਵਿੱਚ ਹੋਵੇ ਸੱਜੇ ਪਾਸੇ ਮੁੜਿਆ ਤਾਂ ਉਸਨੂੰ ਲੱਗਾ ਉਹ ਬੜੇ ਕੂਲੇ ਕੂਲੇ ਬਿਸਤਰੇ ਤੇ ਸੁੱਤਾ ਹੋਇਆ ਸੀ । ਥੋਹੜੀ ਦੂਰ ਦੀਵਾਨ ਤੇ ਬਿਰਧ ਨਾਗਤੀ ਬੈਠੀ ਦਿੱਸੀ ।

"ਇਹ ਅਪਰਿਚਿਤ ਬਿਰਧ ਇਸਤਰੀ ਕੌਣ ਸੀ ?"

ਅੱਖਾਂ ਮੱਲਕੇ ਉਸ ਨੀਂਦ ਵਿੱਚੋਂ ਨਿਕਲਣ ਦੀ ਕੋਸ਼ਿਸ਼ ਕੀਤੀ ਤੇ ਅਖਾਂ ਖੋਹਲਕੇ ਵੇਖਿਆ । ਕਲ ਰਾਤੀ ਹੀ ਤਾਂ ਮੈਂ ਉਸਨੂੰ ਵੇਖਿਆ ਸੀ, ਮੇਰੇ ਨਾਲ ਉਸ ਗਲਾਂ ਵੀ ਕੀਤੀਆਂ ਸਨ । ਗਲਾਂ ਕਰਦਿਆਂ ਹੀ ਮੈਂ ਸੌਂ ਗਿਆ, ਇਹ ਯਾਦ ਆਉਂਦਿਆਂ ਹੀ ਕਿਸੇ ਅਨਜਾਣ ਦੇ ਬਿਸਤਰੇ ਤੇ ਸੁੱਤੇ ਹੋਣ ਦੇ ਡਰ ਨਾਲ ਉਹ ਅਬੱੜਵਾਹੇ ਉਠ ਖਲੋਤਾ ।

ਆਪਣੇ ਵਲ ਡੌਰ ਭੌਰ ਹੋਕੇ ਸੁਆਲੀਆਂ ਨਜ਼ਰਾਂ ਨਾਲ ਵੇਖਦੇ ਮਦਕਰੀ ਨਾਇਕ ਦੇ ਸੁਆਲਾਂ ਦਾ ਜੁਆਬ ਦੇਣ ਲਈ ਉਬੱਵਾਨਾਗਤੀ ਬੋਲੀ, "ਐਨੀਂ ਘਬਰਾਹਟ ਕਿਉਂ ? ਤੂੰ ਕਿਸੇ ਉਪਰੀ ਥਾਂ ਤੇ ਨਹੀਂ, ਤੇਰਾ ਆਪਣਾ ਘਰ ਹੀ ਏ । ਸਵੇਰੇ ਉਠਦਿਆਂ ਸਾਰ ਪਹਿਲਾਂ ਭਗਵਾਨ ਦੀ ਤਸਵੀਰ ਨੂੰ ਮੱਥਾ ਟੇਕਣਾ ਚਾਹੀਦਾ ਹੈ ।" ਬੜੇ ਪਿਆਰ ਨਾਲ ਗਲਾਂ ਕਰਦਿਆਂ ਉਸ ਪਲੰਘ ਦੇ ਸਾਹਮਣੇ ਲਗੀ ਉਤਸਵਾਂਬੇ ਦੀ ਤਸਵੀਰ ਵਲ ਇਸ਼ਾਰਾ ਕੀਤਾ । ਬੜੇ ਮਿਠੇ ਪਰ ਹੁਕਮ ਦੇਣ ਦੇ ਲਹਿਜੇ ਵਿੱਚ ਗਲ ਕਰਦੀ ਨਾਗਤੀ ਦੀ ਗਲ ਦਾ ਜੁਆਬ ਦੇਏ ਬਿਨਾਂ ਉਸ ਇਸ਼ਾਰਾ ਕੀਤਾ ਤਸਵੀਰ ਨੂੰ ਮੱਥਾ ਟੇਕਿਆ । ਉਹ ਕੁੱਛ ਕਹਿਣ ਲਗਾ ਤਾਂ ਉਬੱਵਾਨਾਗਤੀ ਬੋਲ ਪਈ, "ਐਸ ਵੇਲੇ ਕੋਈ ਗਲ ਨਹੀਂ ਕਰਨੀ, ਪਹਿਲਾਂ ਜਾਕੇ ਸਵੇਰ ਦਾ ਕੰਮ ਮੁਕਾਕੇ ਕਪੜੇ ਬਦਲਕੇ ਆ । ਗੱਲਾਂ ਕਰਨ ਲਈ ਬੜਾ ਸਮਾਂ ਪਿਆ ਹੈ ।" ਏਨਾਂ ਕਹਿਕੇ ਉਸ ਦੂਜੇ ਪਾਸੇ ਬੈਠੀ ਹੋਨੱਵਾ ਨੂੰ ਵਾਜ ਮਾਰੀ, "ਹੋਨੱਵਾ ਛੋਟੇ ਨਾਇਕ ਲਈ ਇਹ ਨਵੀਂ ਜਗ੍ਹਾ ਏ । ਇਥੋ ਦੇ ਰੀਤੀ ਰਿਵਾਜ ਵੀ ਨਵੇਂ ਹਨ । ਨਾਇਕ ਨਾਲ ਨੌਕਰ ਚਾਕਰ ਸਭ ਆਦਰ ਸਤਿਕਾਰ ਨਾਲ ਪੇਸ਼ ਆਉਣ । ਉਹਨਾਂ ਨੂੰ ਖ਼ਬਰਦਾਰ ਕਰ ਦੇਈਂ । ਜਦੋਂ ਇਹ ਨਹਾ ਧੋ ਬੈਠਣ ਤਾਂ ਤੂੰ ਇਹਨਾਂ ਨੂੰ ਨਾਸ਼ਤਾ ਕਰਾਕੇ ਨਾਲ ਲੈ ਆਵੀਂ ।" ਕਹਿਕੇ ਉਹ ਮਦਕਰੀ ਨਾਇਕ ਵਲ ਮੁੜੀ । "ਕੁਛ ਵੀ ਚਾਹੀਦਾ ਹੋਵੇ ਤਾਂ ਮੰਗਣ ਵਿੱਚ ਸੰਕੋਚ ਨਹੀਂ ਕਰਨਾ । ਕੋਈ ਗਲ ਹੋਵੇ, ਹੋਨੱਵਾ ਕੋਲੋਂ ਪੁੱਛ ਲੈਣਾ । ਸਾਰਾ ਕੰਮ ਮੁਕਾਕੇ ਵਿਹਲੇ ਹੋਕੇ ਆ ਜਾਵੋ । ਫਿਰ ਅਸੀ ਗੱਲਾਂ ਕਰਾਂਗੇ ।"

ਉਸਦੀਆਂ ਮਿਠੀਆਂ ਪਿਆਰ ਭਰੀਆਂ ਗੱਲਾਂ ਵਿੱਚ ਬੰਦੇ ਨੂੰ ਵੱਸ ਕਰ ਲੈਣ

ਦੀ ਬੜੀ ਜ਼ਬਰਦਸਤ ਸ਼ਕਤੀ ਸੀ । ਉਸਤੋਂ ਅਨਜਾਣ ਮਦਕਰੀਨਾਇਕ ਆਪਣੇ ਆਪ ਹੀ ਉਸ ਵਲ ਖਿਚਿਆ ਗਿਆ — ਬਿਨਾਂ ਕਿਸੇ ਦੇ ਕਹੇ ਉਸ ਉਠਕੇ ਨਾਗਤੀ ਦੇ ਪੈਰ ਛੂਹਕੇ, ਨਮਸਕਾਰ ਕੀਤੀ ਤੇ ਹੋਨੱਵਾ ਦੇ ਪਿੱਛੇ ਤੁਰ ਪਿਆ ।

ਕਮਰੇ ਵਿਚੋਂ ਬਾਹਰ ਨਿਕਲਕੇ ਥੋਹੜੀ ਦੂਰ ਹੀ ਅਗੇ ਗਿਆ ਤਾਂ ਆਪਣੀ ਉਛੱਲ ਉਛੱਲ ਪੈਂਦੀ ਉਤਸੁਕਤਾ ਉਸ ਕੋਲੋਂ ਸਾਂਭੀ ਨਾ ਗਈ ।

"ਉਹ ਕੌਣ ਨੇ" ? ਉਸ ਹੋਨੱਵਾ ਨੂੰ ਪੁਛਿਆ ।

"ਉਹ — ਤੈਨੂੰ ਨਹੀਂ ਪਤਾ — ਪਰ ਉਮਰ ਵਿੱਚ ਉਹ ਤੇਰੀ ਪੜਦਾਦੀ ਦੇ ਬਰਾਬਰ ਹੈ । ਅਜ ਤੋਂ ਉਹੀ ਤੇਰੀ ਮਾਂ । ਉਹਨਾਂ ਦੀ ਖ਼ਾਹਿਸ਼ ਕਰਕੇ ਹੀ ਤੁਸੀ ਦੁਰਗ ਦੇ ਨਾਇਕ ਬਣ ਰਹੇ ਹੋ ।" ਸਾਰਾ ਕੁੱਛ ਸਮਝਾਕੇ ਦੱਸਿਆ ਤੇ ਮਦਕਰੀ ਨਾਇਕ ਨੂੰ ਕਪੜੇ ਬਦਲਾਉਣ ਲਈ ਦੂਜੇ ਪਾਸੇ ਲੈ ਗਈ ।

ਮਦਕਰੀਨਾਇਕ ਜਾਨਕਲੂ ਵਿੱਚ ਜਿਸ ਘਰ ਵਿੱਚ ਰਹਿੰਦਾ ਸੀ ਲੋਕੀ ਉਸਨੂੰ ਮਹਿਲ ਕਹਿੰਦੇ ਸਨ । ਪਰ ਜਦੋਂ ਤਕ ਉਸ ਮਹਿਲ ਨਹੀਂ ਸੀ ਵੇਖਿਆ ਉਦੋਂ ਤਕ ਤਾਂ ਠੀਕ ਸੀ । ਹੁਣ ਜੇ ਮੁਕਾਬਲਾ ਕਰਕੇ ਵੇਖਿਆ ਜਾਵੇ ਤਾਂ ਇਸ ਮਹਿਲ ਦੇ ਸਾਹਮਣੇ ਉਹ ਡੰਗਰਾ ਦਾ ਕੋਠਾ ਜਾਪਦਾ ਸੀ । ਸ਼ੌਚ ਲੈ ਕੇ ਜਾਣ ਲਈ ਕਈ ਨੌਕਰ, ਨਹਾਉਣ ਵਾਸਤੇ ਹੋਰ, ਹਰ ਚੀਜ਼ ਮੰਗਣ ਤੋਂ ਪਹਿਲਾਂ ਹੀ ਹਾਜ਼ਰ ਹੋ ਜਾਂਦੀ ਸੀ । ਗੁਸਲਖ਼ਾਨੇ ਦੀ ਸ਼ਾਨ ਤੇ ਸਜਾਵਟ ਦੇ ਕੀ ਕਹਿਣੇ, ਪਾਣੀ ਗਰਮ ਕਰਨ ਵਾਲਾ ਭਾਂਡਾ ਚਾਂਦੀ ਦਾ — ਫ਼ਰਸ਼ ਤੇ ਦੀਵਾਰਾਂ ਚਾਂਦੀ ਦੀਆਂ ਸਿਰਫ਼ ਨਹਾਉਣ ਲਈ ਐਨਾਂ ਅਡੰਬਰ — ਪਿੰਡੇ ਤੇ ਮਲਣ ਵਾਲਾ ਖੁਸ਼ਬੂਦਾਰ ਤੇਲ, ਉਸ ਤੇਲ ਨੂੰ ਸਾਫ਼ ਕਰਨ ਲਈ ਸੁਗੰਧਿਤ ਪਾਉਡਰ ਪਿੰਡਾ ਪੂੰਝਣ ਵਾਲੇ ਕਪੜੇ ਕਿੰਨੇ ਕੂਲੇ ਕੂਲੇ — ਇਹ ਸਭ ਸ਼ਾਹੀ ਠਾਠ ਬਾਠ ਸੀ । ਨਹਾਉਣ ਤੋਂ ਬਾਦ ਉਹ ਪੂਜਾ ਦੇ ਕਮਰੇ ਵਿੱਚ ਪ੍ਰਸ਼ਾਦ ਲੈਣ ਗਿਆ । ਪੂਜਾ-ਘਰ ਉਸਨੂੰ ਲੱਗਾ ਜਿਵੇਂ ਮਹਾਨ ਸ਼ਿਲਪਕਾਰ ਜਕਣਾਚਾਰੀ ਦਾ ਘੜਿਆ ਮੰਡਪ ਹੋਵੇ । ਕਿਹਾ ਸ਼ਾਨਦਾਰ ਮੰਡਪ ਸੀ । ਇਹਨਾਂ ਲੋਕਾਂ ਵਾਸਤੇ ਚਾਂਦੀ ਸੋਨਾ, ਦੰਦ ਖੰਡ, ਚੰਦਨ, ਮਿੱਟੀ ਤੋਂ ਵੀ ਵੱਧ ਸਸਤੇ ਸਨ । ਕਪੜੇ ਬਦਲਾਉਣ ਲਈ ਜਿਸ ਕਮਰੇ ਵਿੱਚ ਗਿਆ, ਉਸਦੀ ਸਜਾਵਟ ਵੀ ਉਵੇਂ — ਜੇ ਪੂਜਾ ਘਰ ਚੰਦਨ ਦਾ ਮੰਦਿਰ ਸੀ ਤਾਂ ਇਹ ਕਮਰਾ ਸ਼ੀਸ਼ੇ ਦਾ ਘਰ । ਜਿਧਰ ਵੇਖੋ ਆਪਣਾ ਹੀ ਚਿਹਰਾ ਦਿਸਦਾ ਸੀ ।" ਹਰ ਚੀਜ਼ ਵੇਖ ਵੇਖ ਹੈਰਾਨ ਹੋਇਆ । ਮਦਕਰੀਨਾਇਕ ਨਾਸ਼ਤਾ ਕਰਕੇ ਬਾਹਰ ਆਇਆ । ਹੋਨੱਵਾ ਉਸਨੂੰ ਉਡੀਕ ਰਹੀ ਸੀ, ਉਸ ਨਾਲ ਉਹ ਉਬੱਵਾਨਗਤੀ ਦੇ ਕਮਰੇ ਵਿੱਚ ਆ ਗਿਆ । ਉਸ ਵੇਲੇ ਤਾਂਈ ਉਹ ਵੀ ਨਹਾਕੇ ਕਪੜੇ ਬਦਲਾਕੇ, ਸ਼ਿਵਪੂਜਾ ਮੁਕਾਕੇ ਬੈਠੀ ਸੀ । 'ਨਾਗਤੀ ਉਮਰ, ਵਿੱਚ ਤੇਰੀ ਪੜਦਾਦੀ ਦੀ ਲਗਦੀ ਹੋਵੇਗੀ ।' ਹੋਨੱਵਾ ਨੇ ਕਿਹਾ ਸੀ । ਉਸਦੇ ਦੁਧ ਚਿੱਟੇ ਵਾਲ ਤੇ ਝੁਰੜੀਆਂ ਵੇਖਕੇ ਇਹ ਗਲ ਠੀਕ ਜਾਪਦੀ ਸੀ । ਪਰ ਉਸ ਦੀ ਗੰਭੀਰਤਾ, ਬੈਠਣ ਦਾ ਢੰਗ ਕਿਹਾ ਪ੍ਰਭਾਵਸ਼ਾਲੀ ਸੀ । ਉਹ ਬਿਲਕੁਲ ਰਾਣੀ ਲਗਦੀ ਸੀ —

ਨਾਗਤੀ ਨੂੰ — ਢਿੱਲਾ ਚਿੱਟਾ ਰੇਸ਼ਮੀ ਕੁੜਤਾ, ਜ਼ਰੀ ਦੀ ਕਿਨਾਰੀ ਵਾਲੀ ਧੋਤੀ,

ਮੱਥੇ ਤੇ ਚੰਦਨ ਦਾ ਟਿੱਕਾ, ਲਾਕੇ ਆਏ ਮਦਕਰੀ ਨਾਇਕ ਦੇ ਕਸਰਤ ਨਾਲੇ ਕਮਾਏ ਡੌਲੇ ਪੱਟ, ਭਰਵੀਂ ਛਾਤੀ, ਤੁਰਨ ਫਿਰਨ ਦੇ ਢੰਗ ਵਿਚੋਂ ਉਭਰ ਉਭਰ ਪੈਂਦੀ ਮਰਦਾਨਗੀ ਵੇਖਕੇ — 'ਇਹ ਮੁੰਡਾ ਤਾਂ ਜੰਮਿਆ ਹੀ ਰਾਜਾ ਬਨਣ ਲਈ ਸੀ — ਉਸਦੇ ਮਨ ਵਿੱਚ ਪਿਆਰ ਉਮਡ ਆਇਆ ਨਮਸਕਾਰ ਕਰਦੇ ਨੂੰ ਅਸ਼ੀਰਵਾਦ ਦੇਕੇ ਆਪਣੇ ਕੋਲ ਬਿਠਾ ਲਿਆ — "ਨਹਾਉਣਾ ਖਾਣਾ ਸਭ ਠੀਕ ਹੋ ਗਿਐ, ਰੱਜਕੇ ਖਾਧਾ ਏ, ਕਿ ਅੰਮਾ ਨੂੰ ਯਾਦ ਕਰਦਿਆਂ ਭੁੱਖਾ ਹੀ ਉਠ ਆਇਐ ।" ਨਾਗਤੀ ਨੇ ਪੁਛਿਆ ।

ਇਹ ਗਲ ਸੁਣਕੇ ਹੁਣ ਤਾਂਈ ਭੁੱਲੀ ਹੋਈ ਮਾਂ ਉਸਨੂੰ ਯਾਦ ਆ ਗਈ ।

"ਸਭ ਕੁੱਝ ਚੰਗਾ ਸੀ — ਪਰ ਅੰਮਾ ਦੇ ਹੱਥਾਂ ਦੇ ਪਕਾਏ ਖਾਣੇ ਵਰਗਾ ਸੁਆਦ ਨਹੀਂ ਸੀ ।" ਉਸ ਬਿਨਾਂ ਕਿਸੇ ਲੁਕਾ ਛਿਪਾ ਦੇ ਸਿੱਧੀ ਦਿਲ ਦੀ ਗਲ ਕਰ ਦਿਤੀ ।

ਇਹ ਗਲ ਸੁਣਕੇ ਨਾਗਤੀ ਬੜੀ ਖੁਸ਼ ਹੋਈ । ਮਹਿਲ ਦੀ ਸ਼ਾਨ ਸ਼ੌਕਤ ਵੇਖਕੇ ਵੀ ਉਹ ਆਪਣੀ ਮਾਂ ਨੂੰ ਨਹੀਂ ਸੀ ਭੁਲਿਆ ਜੋ ਗਲ ਸੀ ਉਸਨੂੰ ਸਿੱਧਾ ਕਹਿਣ ਤੇ ਸਿੱਧੀ ਗੱਲ ਕਰਨ ਦਾ ਤਰੀਕਾ ਉਸਨੂੰ ਬੜਾ ਪਸੰਦ ਆਇਆ ।

ਤੈਨੂੰ ਜੰਮਣ ਵਾਲੀ ਤਾਂ ਦੇਵੀ ਹੈ । ਚੰਗੇ ਪੁੱਤਰ ਨੂੰ ਜਨਮ ਦਿੱਤਾ । ਤੇਰੀ ਗਲ ਠੀਕ ਏ, ਬਗਾਨੇ ਹੱਥਾਂ ਵਿਚਲਾ ਅੰਮ੍ਰਿਤ ਵੀ ਮਾਂ ਦੇ ਰੁਖੇ ਸੁਖੇ ਦੇ ਬਰਾਬਰ ਨਹੀਂ ਹੋ ਸਕਦਾ । ਉਹ ਛਡਕੇ ਹੋਰ ਤਾਂ ਕਿਸੇ ਚੀਜ਼ ਦੀ ਕੋਈ ਕਮੀ ਨਹੀਂ ਲਗੀ ।

"ਨਹੀਂ ਹੋਰ ਕੋਈ ਨਹੀਂ, ਪਰ ਇਥੇ ਮਹਿਲ ਵਿੱਚ ਖਾਣ ਪੀਣ ਦਾ ਬੜਾ ਅਜੀਬ ਤਰੀਕਾ ਏ ।"

"ਉਹ ਕੀ ਏ ?"

"ਮੈਨੂੰ ਪਰੋਸਣ ਤੋਂ ਪਹਿਲਾਂ ਹਰ ਇਕ ਚੀਜ਼ ਬਿਲੀਆਂ ਨੂੰ ਖੁਆਈ ਤੇ, ਫਿਰ ਮੈਨੂੰ ਖਾਣ ਲਈ ਦਿੱਤੀ । ਇਹ ਕੀ ਮਹਿਲ ਦੀ ਕੋਈ ਸੰਪਰਦਾਇ ਹੈ ? ਪਹਿਲਾਂ ਬਿੱਲੀ ਨੂੰ ਖੁਆਕੇ ਫਿਰ ਨਾਇਕ ਨੂੰ ਖੁਆਉਂਦੇ ਹਨ ।" ਮਦਕਰੀਨਾਇਕ ਨੇ ਪੁਛਿਆ "ਨਹੀਂ, ਇਸ ਵਿੱਚ ਕੋਈ ਅਚੰਭੇ ਵਾਲੀ ਗਲ ਨਹੀਂ— ਨਾਂ ਹੀ ਕੋਈ ਸੰਪਰਦਾਇ ਹੈ । ਪਰ ਤੂੰ ਇਸਨੂੰ ਵੇਖ ਲਿਆ, ਇਹ ਬੜੀ ਚੰਗੀ ਗਲ ਏ । ਮਹਿਲ ਵਿੱਚ ਰਾਜੇ ਨਾਲ ਈਰਖਾ ਕਰਨ ਵਾਲੇ ਬੜੇ ਲੋਕੀ ਹੁੰਦੇ ਨੇ । ਇਹੋ ਜਿਹੇ, ਖਾਣੇ ਵਿੱਚ ਜ਼ਹਿਰ ਯਾਂ ਇਹੋ ਜਿਹੀ ਕੋਈ ਹੋਰ ਚੀਜ਼ ਨਾਂ ਪਾ ਦੇਣ, ਇਸ ਲਈ ਇਹ ਖਾਣਾ ਪਹਿਲਾਂ ਬਿੱਲੀਆਂ ਨੂੰ ਖੁਆਕੇ, ਵੇਖਕੇ ਫਿਰ ਰਾਜੇ ਨੂੰ ਖੁਆਉਂਦੇ ਹਨ । ਬਿੱਲੀ ਮਰ ਜਾਏ ਤਾਂ ਹੋਰ ਲਿਆਂਦੀ ਜਾ ਸਕਦੀ ਹੈ । ਰਾਜਾ ਮਰ ਜਾਏ ਤਾਂ ਉਸਦੀਆਂ ਰਾਣੀਆਂ ਦੇ ਸੁਹਾਗ ਉਜੜ ਜਾਂਦੇ ਹਨ । ਇਸ ਲਈ ਇਹ ਪਰੀਖਿਆ ਕਰਦੇ ਹਨ ।" ਉਥੱਵਾ ਨਾਗਤੀ ਨੇ ਦਸਿਆ ।

"ਤੱਦ ਤਾਂ ਰਾਜਾ ਬਨਣਾ ਬੜਾ ਖਤਰੇ ਦਾ ਕੰਮ ਹੈ । ਰੋਟੀ ਖਾਣ ਲਗਿਆ ਡਰ, ਸੌਣ ਲਗਿਆਂ ਡਰ, ਘੁੰਮਣ ਫ਼ਿਰਨ ਲਗਿਆਂ ਡਰ, ਫਿਰ ਵੀ ਇਹ ਪਦਵੀ

ਹਾਸਲ ਕਰਨ ਦੀ ਖਾਹਿਸ਼ ਲੋਕਾਂ ਨੂੰ ਕਿਉਂ ਰਹਿੰਦੀ ਏ ? ਇਹ ਸਭ ਵੇਖਕੇ ਤਾਂ ਇਸਤੋਂ ਦੂਰ ਰਹਿਣਾਂ ਚੰਗੈ ।"

"ਤੇਰੀ ਅੰਮਾ ਨੇ ਤੈਨੂੰ ਜੰਮਣ ਲਗਿਆਂ ਕਿੰਨੀਆਂ ਪੀੜਾਂ ਸਹਾਰੀਆਂ ਸਨ, ਪਤੈ ? ਆਪਣੀ ਜਾਨ ਖ਼ਤਰੇ ਵਿੱਚ ਪਾਕੇ ਉਸ ਤੈਨੂੰ ਜੰਮਿਆ । ਪੀੜਾਂ ਵੇਲੇ ਤਾਂ ਲਗਦਾ ਹੈ ਕਿ ਉਹ ਔਰਤ ਕਿਉਂ ਬਣੀ, ਪਰ ਪੁੱਤਰ ਦਾ ਮੂੰਹ ਵੇਖਕੇ ਸਭ ਭੁੱਲ ਜਾਂਦੀ ਹੈ । ਜੇ ਔਰਤ ਇਸਤੋਂ ਨਹੀਂ ਡਰਦੀ ਤਾਂ ਰਾਜੇ ਬਨਣ ਵਾਲਿਆਂ ਨੂੰ ਵੀ ਇਸਤੋਂ ਨਹੀਂ ਡਰਨਾ ਚਾਹੀਦਾ । ਜਿਹੜਾ ਏਨੀਂ ਕੁ ਗਲ ਤੋਂ ਹੀ ਡਰ ਗਿਆ ਹੈ ਉਹ ਕਲ ਯੁਧ ਵਿੱਚ ਕੀ ਕਰੇਗਾ । ਭੱਜਕੇ ਅੰਮਾਂ ਦੇ ਪੱਲੂ ਵਿੱਚ ਲੁੱਕ ਜਾਵੇਂਗਾ ।" ਉਸਨੂੰ ਚੋਭ ਮਾਰਦਿਆਂ ਉਬੱਵਾਨਾਗਤੀ ਨੇ ਕਿਹਾ ।

"ਮੇਰੀ ਮਾਂ ਨੇ ਮੈਨੂੰ ਮਰਦ ਜੰਮਿਐ ।" ਥੋਹੜਾ ਜਿਹਾ ਗੁੱਸੇ ਵਿੱਚ ਬੋਲਿਆ ਮਦਕਰੀਨਾਇਕ ।

"ਇਹ ਤਾਂ ਹੋਈ ਨਾ ਮਰਦਾਂ ਵਾਲੀ ਗਲ, ਸੋ ਇਹਨਾਂ ਛੋਟੀਆਂ ਛੋਟੀਆਂ ਗੱਲਾਂ ਲਈ ਤੈਨੂੰ ਸੋਚਣ ਦੀ ਲੋੜ ਨਹੀਂ । ਉਹ ਸਭ ਵੇਖਣ ਲਈ ਹੋਰ ਬਥੇਰੇ ਬੰਦੇ ਹੈ ਨੇ । ਤੇਰੇ ਸੋਚਣ ਲਈ ਹੋਰ ਬਥੇਰੀਆਂ ਗੱਲਾਂ ਨੇ ਉਹ ਤਾਂ ਖ਼ੈਰ ਅਗੋਂ ਦੀਆਂ ਗਲਾਂ ਨੇ । ਹੁਣ ਇਹ ਦਸ — ਕਿ ਇਥੇ ਰਹੇਂਗਾ ਕਿ ਗਲ ਗਲ ਵਿੱਚ ਮਾਂ ਨੂੰ ਯਾਦ ਕਰਕੇ ਘਰ ਜਾਣ ਲਈ ਕਹੇਂਗਾ ?" ਉਬੱਵਾਨਾਗਤੀ ਨੇ ਸਿੱਧਾ ਹੀ ਪੁੱਛ ਲਿਆ ।

"ਜੇ ਮੈਂ ਆਖਾਂ ਅੰਮਾ ਯਾਦ ਨਹੀਂ ਆਉਂਦੀ ਤਾਂ ਉਹ ਝੂਠ ਹੋਵੇਗਾ, ਜਿਸ ਕੰਮ ਲਈ ਤੁਸੀ ਇਥੇ ਬੁਲਾਇਐ, ਨਾਂ ਉਸ ਵਲੋਂ ਮੂੰਹ ਮੋੜਕੇ ਜਾਵਾਂਗਾ । ਇਸ ਤਰ੍ਹਾਂ ਭੱਜਣ ਨਾਲ ਮੇਰੇ ਜੰਮਣ-ਵਾਲਿਆਂ ਦੀ, ਮੇਰੇ ਪਿੰਡ ਦੀ ਇਜ਼ਤ ਰਹਿ ਜਾਵੇਗੀ ?" ਮਦਕਰੀ ਨਾਇਕ ਨੇ ਜੁਆਬ ਦਿਤਾ । ਪਿੰਡੋਂ ਆਉਣ ਤੋਂ ਪਹਿਲਾਂ ਉਸਨੂੰ ਕਸਰਤ ਕਰਵਾਉਂਦੇ ਪਹਿਲਵਾਨ ਦੀ ਗਲ ਯਾਦ ਆ ਗਈ ।

"ਇਹ ਤਾਂ ਮਰਦਾਂ ਵਾਲੀ ਗਲ ਕੀਤੀ ਏ, ਡਰ ਤਾਂ ਰਾਜੇ ਦੇ ਨੇੜੇ ਵੀ ਨਹੀਂ ਢੁਕਣਾ ਚਾਹੀਦਾ । ਹੁਣ ਇਹ ਗਲ ਛੱਡ । ਆਪਣੀ ਅੰਮਾ, ਅੱਪਾ ਬਾਰੇ ਦੱਸ । ਗੱਲਾਂ ਦਾ ਰੁਖ ਬਦਲਕੇ ਉਬੱਵਾਨਾਗਤੀ ਉਸ ਨਾਲ ਗੱਲਾਂ ਕਰਦੀ ਰਹੀ । ਕੁੱਛ ਚਿਰ ਪਿਛੋਂ ਹੋਨੱਵਾ ਨੇ ਆ ਕੇ ਕਿਹਾ "ਪ੍ਰਧਾਨਮੰਤਰੀ ਤੁਹਾਨੂੰ ਮਿਲਣ ਲਈ ਆਏ ਹਨ ।"

## 10

"ਨਾਇਕ ਹੁਰੀਂ ਤੁਹਾਨੂੰ ਜਚੇ ਹਨ ਕਿ ਨਹੀਂ ਪ੍ਰਧਾਨਮੰਤਰੀ ਜੀ ?" ਪ੍ਰਧਾਨਮੰਤਰੀ ਨਰੱਸਪਈਆ ਉਬੱਵਾਨਾਗਤੀ ਨੂੰ ਮਿਲਣ ਲਈ ਆਏ ਸਨ ਤੇ ਉਸਦੇ

ਸੌਣ ਵਾਲੇ ਕਮਰੇ ਦੇ ਪਿਛੇ ਵਾਲੇ ਕਮਰੇ ਵਿੱਚ ਬੈਠੇ ਉਡੀਕ ਰਹੇ ਸਨ । ਉਬੱਵਾਨਾਗਤੀ ਨੇ ਆਕੇ ਸੁਖ ਸਾਂਦ ਪੁੱਛਣ ਪਿਛੋਂ ਉਹਨਾਂ ਨੂੰ ਪੁਛਿਆ ।

"ਜੱਚ ਗਏ ਹਨ, ਇਹ ਤਾਂ ਮੈਂ ਪਿਛਲੀ ਵਾਰੀ ਹੀ ਕਹਿ ਦਿਤਾ ਸੀ । ਹੁਣ ਫਿਰ ਕੀ ਦਸਾਂ ?"

ਉਦੋਂ ਤਾਂ ਮੈਂ ਜੋ ਨਾਂ ਲਿਆ ਸੀ, ਉਹ ਜੱਚਿਆ ਸੀ । ਹੁਣ ਉਸਨੂੰ ਤੁਸੀ ਅਖੀਂ ਵੇਖ ਲਿਆ ਹੈ । ਮਨ ਨੂੰ ਤਾਂ ਜੱਚ ਗਿਆ ਸੀ, ਅੱਖਾਂ ਨੂੰ ਵੀ ਜਚਿਆ ਹੈ ਕਿ ਨਹੀਂ ?

"ਅੰਬਾਰੀ ਵਿਚ ਬਹਿਕੇ ਆਏ ਨਾਇਕ ਸਭ ਵੇਖਣ ਵਾਲਿਆਂ ਨੂੰ ਜੱਚ ਗਏ" ।

"ਲੋਕਾਂ ਦੀ ਗਲ ਤੁਸੀਂ ਨਾਂ ਕਰੋ, ਪ੍ਰਧਾਨਮੰਤਰੀ ਜੀ । ਤੁਹਾਡੀਆਂ ਨਜ਼ਰਾਂ ਲੋਕਾਂ ਦੀਆਂ ਨਜ਼ਰਾਂ ਵਰਗੀਆਂ ਨਹੀਂ । ਜੋ ਸੈਂਕੜੇ ਨਜ਼ਰਾਂ ਨਹੀਂ ਵੇਖ ਸਕਦੀਆਂ, ਉਹ ਤੁਸੀ ਵੇਖ ਲੈਂਦੇ ਹੋ । ਮੂੰਹ ਵੇਖਕੇ ਹੀ ਤੁਸੀ ਜਾਣ ਜਾਂਦੇ ਹੋ ਕਿ ਬੰਦਾ ਕਿਹੋ ਜਿਹਾ ਹੈ । ਸਾਡੇ ਵਿਚਕਾਰ ਕੋਈ ਲੁਕਾ ਛਿਪਾਅ ਨਹੀਂ ਹੋਣਾ ਚਾਹੀਦਾ । ਆਪਣਾ ਵਿਚਾਰ ਸਾਫ ਸਾਫ ਦਸ ਦਿਉ ।"

ਪੱਥਰ ਤਾਂ ਵਧੀਆ ਹੈ, ਮੂਰਤੀ ਕਿਹੋ ਜਿਹਾ ਰੂਪ ਲੈਂਦੀ ਹੈ, ਇਹ ਵੇਖਣਾ ਹੈ ।

"ਇਹ ਤਾਂ ਗਲ ਹੋਈ ਨਾਂ । ਮੈਨੂੰ ਵੀ ਇਵੇਂ ਹੀ ਜਾਪਿਐ । ਇਸ ਮੂਰਤੀ ਨੂੰ ਘੜਨ ਵਾਲੇ ਵੀ ਤਾਂ ਤੁਸੀ ਹੋ । ਇਸ ਲਈ ਪੱਥਰ ਕਿਹੋ ਜਿਹਾ ਹੈ, ਤੁਹਾਡੇ ਕੋਲੋਂ ਪੁੱਛਿਆ ਸੀ ।" ਉਬੱਵਾ ਨਾਂਗਤੀ ਨੇ ਕਿਹਾ ।

"ਇਹ ਗਲ ਕਹਿਕੇ ਤੁਸੀ ਮੇਰੇ ਤੇ ਬੜਾ ਭਾਰ ਪਾ ਦਿਤੇ । ਸਭਤੋਂ ਵੱਡੇ ਤਾਂ ਤੁਸੀ ਹੋ । ਕਿਸ ਤਰ੍ਹਾਂ ਉਸਨੂੰ ਚਾਲਣਾ ਹੈ ਇਹ ਤਾਂ ਤੁਹਾਨੂੰ ਪਤਾ ਹੈ ।"

"ਜੋ ਮੈਂ ਜਾਨਦੀ ਹਾਂ, ਉਹ ਤਾਂ ਮੈਂ ਕਰਾਂਗੀ । ਪਰ ਭੰਨ ਘੜਕੇ ਤਰਾਸ਼ਣ ਦਾ ਕੰਮ ਤਾਂ ਤੁਹਾਨੂੰ ਹੀ ਕਰਨਾ ਪਵੇਗਾ । ਰਾਜ ਦੀ ਜਾਣਕਾਰੀ, ਆਸੇ ਪਾਸੇ ਦੇ ਸੂਬਿਆਂ ਦੀ ਜਾਣਕਾਰੀ ਤਾਂ ਤੁਸੀ ਹੀ ਜਾਨਦੇ ਹੋ । ਰਾਜਨੀਤੀ ਦੇ ਦਾਅ-ਪੇਚ ਮੈਂ ਤਾਂ ਨਹੀਂ ਨਾਂ ਸਿਖਾ ਸਕਦੀ । ਇਹ ਸਭ ਕੁੱਛ ਸਿਖਾਉਣ ਦਾ ਜ਼ਿੰਮਾ ਤੁਹਾਡੇ ਸਿਰ ਹੈ ।" ਮੈਨੂੰ ਜੋ ਕੁੱਛ ਆਉਂਦਾ ਹੈ, ਉਹ ਮੈਂ ਸਭ ਸਿਖਾਉਣ ਲਈ ਤਿਆਰ ਹਾਂ "ਪਰ ਸਿਖਣ ਲਈ ਨਾਇਕ ਵੀ ਤਾਂ ਤਿਆਰ ਹੋਣ । ਜ਼ਮੀਨ ਤੇ ਖਲੋਣ ਵਾਲੀ ਬੁੱਧੀ ਤਖ਼ਤ ਤੇ ਚੜ੍ਹਨ ਮਗਰੋਂ ਉਹ ਤਾਂ ਨਹੀਂ ਨਾਂ ਰਹਿੰਦੀ ।"

"ਰਖਣੀ ਪਏਗੀ — ਰਹੇਗੀ ।" ਬੜੀ ਰੁਖੀ ਤਰ੍ਹਾਂ ਉਬੱਵਾ ਨਾਗਤੀ ਨੇ ਕਿਹਾ ।

"ਨਾਇਕ ਨੂੰ ਅਸੀ ਵੇਖਣ ਲਈ ਤਾਂ ਤਖ਼ਤ ਤੇ ਨਹੀਂ ਬਿਠਾਇਆ । ਉਸਨੂੰ ਰਾਜ ਦੀ ਰਖਿਆ ਕਰਨ ਲਈ ਲਿਆਂਦਾ ਹੈ । ਇਸ ਕੰਮ ਲਈ ਲੋੜੀਂਦੀ ਹਰ ਸਿਖਿਆ ਉਸਨੂੰ ਦਿਤੀ ਜਾਵੇ । ਰਾਜੇ ਨੂੰ ਤਖ਼ਤ ਤੇ ਬਿਠਾਉਣ ਦਾ ਮਤਲਬ ਹੈ ਕਿ ਉਹ

ਪਰਜਾ ਦੀ ਸੇਵਾ ਕਰੇ । ਰਾਜਾ ਬਨਣ ਦੇ ਨਸ਼ੇ ਵਿੱਚ ਰਹੇ ਤਾਂ ਇਹ ਦੇਸ਼ ਨਹੀਂ ਬੱਚ ਸਕਦਾ । ਪੱਕੀ ਹੋਈ ਬੁਧੀ ਦੀ ਭੂਮੀ ਵਿੱਚ ਇਹ ਬੀਜ ਨਹੀਂ ਪਲੱਰ ਸਕਦੇ । ਇਸੇ ਲਈ ਛੋਟੀ ਉਮਰ ਦੇ ਮੁੰਡੇ ਨੂੰ ਤਖ਼ਤ ਤੇ ਬਿਠਾਇਆ ਹੈ । ਉਸਨੂੰ ਜੋ ਕੁੱਛ ਸਿਖਾਵਾਂਗੇ, ਉਹ ਸਿਖ ਜਾਣਗੇ । ਸਿਖਣ ਲਈ ਤਿਆਰ ਕਰਨ ਦਾ ਜ਼ਿੰਮਾ ਮੇਰਾ- ਬਾਕੀ ਸਭ ਤੁਹਾਡਾ । ਉਸਦਾ ਸਿਰਫ਼ ਮੈਨੂੰ ਜਚਨਾਂ ਹੀ ਕਾਫ਼ੀ ਨਹੀਂ । ਉਸਨੂੰ ਇਸ ਤਰ੍ਹਾਂ ਸਿਖ਼ਾਇਆ ਤੇ ਤਿਆਰ ਕੀਤਾ ਜਾਵੇ ਕਿ ਤੁਹਾਨੂੰ ਤੇ ਹੋਰ ਸਾਰਿਆਂ ਨੂੰ ਵੀ ਜਚੇ ਇਸ ਲਈ ਸਮਾਂ ਆਉਣ ਤੇ ਉਹਨਾਂ ਨੂੰ ਲੋੜੀਂਦੀ ਸਿਖਿਆ ਦੇਵੋ । ਰਾਜਨੀਤੀ ਦੀ ਸਿਖਿਆ ਤੁਸੀ ਆਪ ਦਿਉ । ਰਣ ਵਿਦਿਆ ਲਈ ਕਿਸੇ ਹੋਰ ਕੁਸ਼ਲ ਵਿਅਕਤੀ ਨੂੰ ਨਿਯੁਕਤ ਕਰ ਦਿਉ । ਦੜਵਾਈ ਭਰਮੱਪਾਨਾਇਕ ਨੂੰ ਆਖੋ । ਬਸ ਮੇਰੀ ਤਾਂ ਇਹ ਖ਼ਾਹਿਸ਼ ਹੈ ਕਿ ਉਹ ਦੂਰਗ ਦੀ ਕੀਰਤੀ ਨੂੰ ਕਲੰਕ ਲਾਉਣ ਵਾਲਾ ਰਾਜਾ ਨਾ ਬਣੇ । ਅੱਗੋਂ ਤੁਸੀ ਸਭ ਜਾਨਦੇ ਹੋ ।"

ਉਹ ਬੋਲ ਰਹੀ ਸੀ ਤਾਂ ਨਰਸਪਈਆ ਉਸਦੇ ਚਿਹਰੇ ਦੇ ਹਾਵਾਂ ਭਾਵਾਂ ਦਾ ਨਿਰੀਖਣ ਕਰ ਰਹੇ ਸਨ । ਵੇਖਦਿਆਂ ਉਹਨਾਂ ਨੂੰ ਚਾਰ ਦਿਨ ਪਹਿਲਾਂ ਦੀ ਬੁਢਾਪੇ ਤੇ ਗਮ ਦੇ ਭਾਰ ਥੱਲੇ ਦੂਹਰੀ ਹੋਈ ਨਾਗਤੀ ਦੀ ਬਿਰਧ ਦੇਹ ਵਿੱਚ ਕੋਈ ਨਵੀਂ ਸ਼ਕਤੀ ਆ ਗਈ ਦਿੱਸੀ । ਵੇਖਕੇ ਉਹ ਖੁਸ਼ ਹੋ ਗਿਆ ਤੇ ਬੋਲਿਆ "ਤੁਸੀ ਮੇਰੇ ਤੇ ਵਿਸ਼ਵਾਸ ਕਰਕੇ, ਐਨੇ ਉਤਸਾਹ ਨਾਲ ਕਹਿ ਰਹੇ ਹੋ, ਮੈਂ ਤੁਹਾਡੀ ਇੱਛਾ ਨੂੰ ਪੂਰੀ ਕਰਨ ਦੀ ਪੂਰੀ ਕੋਸ਼ਿਸ਼ ਕਰਾਂਗਾ, ਅਗੋਂ ਜੋ ਪਰਮਾਤਮਾ ਦੀ ਇੱਛਾ —" ਨਰਸਪਈਏ ਨੇ ਕਿਹਾ ।

"ਇਹ ਗਲ ਇਥੇ ਹੀ ਖਤਮ ਨਹੀਂ ਹੁੰਦੀ । ਰਾਜਤਿਲਕ ਲਈ ਸ਼ੁਭ ਦਿਨ ਕਿਹੜਾ ਹੈ, ਪੰਡਿਤ ਨੂੰ ਪੁਛਿਆ ਹੈ ।" "ਉਸ ਵਾਸਤੇ ਅਣਕੱਜੀ ਇਕ ਬੰਦੇ ਨੂੰ ਭੇਜਿਆ ਸੀ । ਅਜ ਉਹ ਵਾਪਸ ਆਇਆ ਹੈ । ਉਹੀ ਦਸੱਣ ਵਾਸਤੇ ਤਾਂ ਮੈਂ ਅਜ ਇਥੇ ਆਇਆ ਸਾਂ ।"

"ਕਿਹੜਾ ਦਿਨ ਦਸਿਆ ਹੈ"

"ਹਾੜ ਦੀ ਦੁਆਦਸ਼ੀ ਵਾਲਾ ਦਿਨ ਦਸਿਆ ਹੈ ।"

ਇਹ ਦਿਨ ਤਾਂ ਬੜਾ ਨੇੜੇ ਹੈ. ਬੜੀ ਭੱਜ ਦੌੜ ਕਰਨੀ ਪਵੇਗੀ, ਤੁਹਾਨੂੰ ਸਭ ਨੂੰ ਤਕਲੀਫ਼ ਹੋਵੇਗੀ । ਉਥੱਵਾ ਨਾਗਤੀ ਬੋਲੀ ।

"ਜੇ ਇਹ ਕੰਮ ਅਜ ਤੋਂ ਸ਼ੁਰੂ ਕਰਨਾ ਹੁੰਦਾ ਤਾਂ ਤਕਲੀਫ਼ ਹੋਣੀ ਸੀ । ਤੁਸੀ ਜਿਸ ਦਿਨ ਤੋਂ ਹੋਣ ਵਾਲੇ ਰਾਜੇ ਦਾ ਨਾਂ ਲਿਆ ਸੀ, ਉਸੇ ਦਿਨ ਤੋਂ ਤਿਆਰੀਆਂ ਸ਼ੁਰੂ ਕਰਵਾ ਦਿਤੀਆਂ ਸਨ । ਸਿੰਘਾਸਣ ਬਹੁਤੇ ਦਿਨ ਖਾਲੀ ਨਹੀਂ ਰਹਿਣਾ ਚਾਹੀਦਾ । ਚਾਰੋ ਪਾਸਿਉਂ ਦੁਸ਼ਮਨ ਭੁਖੀਆਂ ਅੱਖਾਂ ਨਾਲ ਇਧਰ ਤਾਕ ਲਾਈ ਬੈਠੇ ਹਨ । ਇਸ ਲਈ ਉਸਨੂੰ ਤਖਤ ਤੇ ਬਿਠਾਉਣ ਦਾ ਫੈਸਲਾ ਕੀਤਾ ਸੀ, ਤਖ਼ਤ ਪੋਸ਼ੀ ਤਾਂ ਉਸੇ ਦਿਨ ਹੀ ਹੋ ਗਈ ਸੀ । ਹੁਣ ਤਾਂ ਸਿਰਫ਼ ਰਸਮ ਪੂਰੀ ਕਰਨ ਵਾਲੀ ਗਲ ਹੈ, ਯਾਂ ਅੱਖਾਂ ਦੀ ਭੁਖ ਲਹੁਣ ਲਈ ਸਾਰੀ ਸੱਜ ਧੱਜ ਕਰਨੀ ਹੈ । ਉਸ ਵਿੱਚ ਕਾਹਦੇ

ਲਈ ਢਿੱਲ ਪਉਣੀ ਹੈ ।" ਨਰਸਪਈਏ ਨੇ ਕਿਹਾ ।

"ਉਹ ਤਾਂ ਸਭ ਠੀਕ ਹੈ । ਪਰ ਖ਼ਜਾਨੇ ਦਾ ਅਜੱਪਾ ਕੀ ਕਹਿੰਦਾ ਹੈ । ਉਸ ਸਭ ਦੀ ਤਿਆਰੀ ਹੋ ਗਈ ।"

"ਤੁਹਾਡੇ ਹਾਂ ਕਰਨ ਦੀ ਦੇਰ ਏ, ਸਾਰੇ ਕੰਮ ਆਪਣੇ ਆਪ ਹੁੰਦੇ ਜਾਣਗੇ । ਅਗੋਂ ਸਾਰੇ ਰਾਹ ਆਪਣੇ ਆਪ ਖੁਲ੍ਹਦੇ ਜਾਣਗੇ ।"

"ਕੰਮ ਕਰਨ ਵਾਲੇ ਤਾਂ ਤੁਸੀ ਹੋ, ਅਸੀ ਤਾਂ ਬਹਿਕੇ ਵੇਖਣ ਵਾਲਿਆਂ ਵਿਚੋਂ ਹਾਂ । ਜਿਵੇਂ ਤੁਹਾਨੂੰ ਠੀਕ ਲਗਦੈ, ਉਵੇਂ ਕਰੋ । ਭੱਜ ਦੌੜ ਵਿੱਚ ਹੋਈ ਤਿਲਕ ਦੀ ਰਸਮ ਨਾਲ ਕਿਸੇ ਨੂੰ ਨਰਾਜ਼ਗੀ ਨਾ ਹੋਵੇ ।"

"ਕੰਮ ਕਰਨ ਵਾਲੇ ਜੇ ਲੋਕਾਂ ਦੀਆਂ ਗਲਾਂ ਤੋਂ ਡਰਕੇ ਬੈਠੇ ਰਹਿਣ ਤਾਂ ਕਿਹੜਾ ਕੰਮ ਸਿਰੇ ਚੜ੍ਹੇਗਾ । ਤੁਸੀ ਆਪਣੀ ਪ੍ਰਵਾਨਗੀ ਦੇ ਦਿਤੀ ਹੈ । ਅਗੋਂ ਸਾਰਾ ਕੰਮ ਜਿਵੇਂ ਹੋਣਾ ਚਾਹੀਦਾ ਹੈ, ਉਵੇਂ ਹੀ ਹੋਵੇਗਾ । ਏਨਾਂ ਕਹਿਣ ਲਈ ਆਇਆ ਸਾਂ । ਮੈਂ ਹੁਣ ਚਲਾਂ ।" ਨਰਸਪਈਆ ਬੋਲੇ । "ਠੀਕ ਏ, ਜਾਉ, ਮੇਰੀ ਗਲ ਨੇ ਤੁਹਾਡੇ ਉਤਸਾਹ ਵਿੱਚ ਰੁਕਾਵਟ ਤਾਂ ਨਹੀਂ ਪਾਈ ?" ਹਸਦਿਆਂ ਨਾਗਤੀ ਬੋਲੀ । ਨਮਸਕਾਰ ਕਰਕੇ ਨਰਸਪਈਆ ਚਲਾ ਗਿਆ । ਉਸਦੇ ਜਾਣ ਮਗਰੋਂ, ਉਬੱਵਾਨਾਗਤੀ ਸੋਚਾਂ ਵਿੱਚ ਪੈ ਗਈ ਕਿ ਕਿਸ ਤਰ੍ਹਾਂ ਦਾ ਬੰਦੋਬਸਤ ਕਰਨਗੇ ਉਹ — ਖੁਲ੍ਹੀ ਹੋਈ ਖਿੜਕੀ ਵਿਚੋਂ ਦਿਸਦੀਆਂ ਪਹਾੜੀਆਂ ਵਲ ਵੇਖਦੀ ਬੈਠੀ ਰਹੀ ਉਬੱਵਾਨਾਗਤੀ —

ਉਸਦੇ ਮਨ ਦੇ ਅੰਦਰ ਕਈ ਪੁਰਾਣੀਆਂ ਯਾਦਾਂ ਉਭਰ ਆਈਆਂ ਉਸ ਆਉਣ ਵਾਲੇ ਦਿਨ ਬਾਰੇ ਸੁਫਨੇ ਵੇਖਣੇ ਸ਼ੁਰੂ ਕਰ ਦਿਤੇ ।

## 11

ਉਸ ਦਿਨ,— ਜਿਸ ਦਿਨ ਚਿਤਰਦੁਰਗ ਦੇ ਲੋਕਾਂ ਨੇ ਕਿਲ੍ਹੇ ਤੇ ਸਾਰੇ ਸ਼ਹਿਰ ਨੂੰ ਆਪਣੀਆਂ ਖੁਸ਼ੀਆਂ ਨਾਲ ਸਜਾ ਦਿੱਤਾ । ਮੰਦਿਰ ਦੇ ਕਲਸ਼ ਤੇ ਚੂੰਨਾ ਫੇਰਨ ਨਾਲ ਉਹ ਚਾਂਦੀ ਦੇ ਕਲਸ਼ ਵਾਂਗ ਚਮਕ ਰਿਹਾ ਸੀ । ਵੱਡੇ ਮੰਦਿਰ ਦੇ ਆਲੇ-ਦੁਆਲੇ ਬਣੇ ਛੋਟੇ ਛੋਟੇ ਮੰਦਰਾਂ ਵਿੱਚ ਪਈਆਂ ਦੇਵਤਿਆਂ ਦੀਆਂ ਮੂਰਤੀਆਂ ਨੂੰ ਵੰਨ-ਸੁਵੰਨੇ ਰੰਗ ਕਰ ਦਿਤੇ । ਲਗਦਾ ਸੀ ਇਹ ਦ੍ਰਿਸ਼ ਵੇਖਣ ਲਈ, ਉਸ ਦਿਨ, ਅਕਾਸ਼ ਤੋਂ 'ਦੇਵਤੇ ਧਰਤੀ ਤੇ ਉਤਰ ਆਏ ਸਨ ।'

ਰੰਗਈਆ ਦੀ ਗਲੀ ਤੇ ਸਿਧਈਆ ਦੀ ਗਲੀ ਵਿਚਲੀਆਂ ਦੁਕਾਨਾਂ ਅਗੇ ਬਣਾਏ ਹਰੇ ਮੰਡਪ, ਪਤਿਆਂ ਦੇ ਬੰਦਨਵਾਰ ਤੇ ਫੁੱਲਾਂ ਦੇ ਹਾਰਾ ਨਾਲ ਉਹਨਾਂ ਨੂੰ ਸਜਾਇਆ ਹੋਇਆ ਸੀ । ਉਸ ਦਿਨ ਇੰਜ ਭੁਲੇਖਾ ਪੈ ਰਿਹਾ ਸੀ ਜਿਵੇਂ ਨੰਦਨਬਨ ਹੀ ਧਰਤੀ ਤੇ ਉਤਰ ਆਇਆ ਸੀ ।

ਲਾਵਣੀਆਂ ਤੇ ਡੰਡਕੜਿਆਂ ਦੇ ਗੀਤਾਂ ਦਾ ਲਗਾਤਾਰ ਪ੍ਰਵਾਹ ਚਲ ਰਿਹਾ ਸੀ ।

ਦੇਸ਼ਾਂ ਵਿਦੇਸ਼ਾਂ ਤੋਂ ਆਏ ਮਨੋਰੰਜਨ ਕਰਨ ਵਾਲੇ, ਗਲੀਆਂ ਵਿੱਚ, ਚੌਂਕਾ ਵਿੱਚ, ਕੱਠੇ ਹੋਏ ਲੋਕਾਂ ਦਾ ਮਨੋਰੰਜਨ ਕਰ ਰਹੇ ਸਨ । ਉਸ ਦਿਨ ਹਾਸੇ ਤੇ ਖੁਸ਼ੀ ਦੇ ਝੂਲੇ ਵਿੱਚ ਝੂਲ ਰਹੇ ਸਨ ਚਿਤਰਦੁਰਗ ਦੇ ਲੋਕ—

ਉਸ ਦਿਨ ਆਸੇ ਪਾਸੇ ਦੇ ਪਿੰਡਾਂ ਵਿਚੋਂ ਆਏ ਲੋਕਾਂ ਲਈ ਘਰਾਂ ਦੇ ਅਗੇ ਪਾਣੀ ਧਾਣੀ, ਸ਼ਰਬਤ ਤੇ ਮਿਠਾਈਆਂ ਦਾ ਬੰਦੋਬਸਤ ਕੀਤਾ ਹੋਇਆ ਸੀ ।

ਸੰਦੂਕਾਂ ਵਿੱਚ ਠੱਪਕੇ ਰਖੀਆਂ ਰੰਗੀਨ ਸਾਹੜੀਆਂ ਤੇ ਬਲਾਊਜ਼, ਲੋਹੇ ਦੀਆਂ ਪੇਟੀਆਂ ਵਿਚ ਸਾਂਭਕੇ ਰਖੇ ਸੋਨੇ ਚਾਂਦੀ ਦੇ ਗਹਿਣੇ ਉਸ ਦਿਨ ਬਾਹਰ ਨਿਕਲੇ ਤੇ ਇਸਤਰੀਆਂ ਦਾ ਹਾਰ ਸ਼ਿੰਗਾਰ ਬਣ ਗਏ — ਦੁਰਗ ਦੀਆਂ ਗਲੀਆਂ ਨੂੰ ਉਹਨਾਂ ਰੰਗੀਨ ਬਣਾ ਦਿਤਾ ।

ਰਾਜਤਿਲਕ ਲੱਗਣ ਵਾਲੇ ਨਾਇਕ ਨੂੰ ਭੇਟਾ ਚੜ੍ਹਾਉਣ ਲਈ ਹਰ ਪਿੰਡ ਦੇ ਮੁਖੀਏ ਉਸ ਦਿਨ ਆਪਣੀ ਸ਼ਾਨ ਵਧਾ ਚੜ੍ਹਾਕੇ ਦਸਣ ਲਈ ਘੋੜਿਆਂ ਤੇ ਚੜ੍ਹਕੇ ਯਾਂ ਗਡੀਆਂ ਵਿੱਚ ਬਹਿਕੇ ਆਏ ਸਨ । ਉਸ ਦਿਨ ਇਕ ਕਦਮ ਅਗੇ ਵੱਧਣ ਲਈ ਦਸ ਖਿਣ ਉਡੀਕਣਾ ਪੈ ਰਿਹਾ ਸੀ —

ਬੁਲਾਏ ਹੋਏ ਸਰਦਾਰ, ਵਧੀਆ ਵੇਸ਼ਭੂਸਾ ਧਾਰਨ ਕਰਕੇ, ਹਾਥੀਆਂ ਤੇ ਯਾਂ ਘੋੜਿਆਂ ਤੇ ਯਾਂ ਪੈਦਲ ਆ ਰਹੇ ਸਨ, ਲਗਦਾ ਸੀ ਆਪਣੀ ਸ਼ਾਨ ਸ਼ੌਕਤ ਦਿਖਾਉਣ ਲਈ ਇਕ ਦੂਜੇ ਨਾਲ ਜਿਵੇਂ ਮੁਕਾਬਲਾ ਕਰ ਰਹੇ ਸਨ । ਆਪਣੇ ਨਾਲ ਲਿਆਂਦੇ ਹੋਏ ਤੋਹਫਿਆਂ ਨਾਲ ਦੁਰਗ ਦੀਆਂ ਅੱਖਾਂ ਚੁੰਧਿਆਣ ਲਈ ਵੀ ਜਿਵੇਂ ਉਹਨਾਂ ਨੇ ਹੋੜ ਲਾਈ ਹੋਈ ਸੀ । ਹਾਥੀ ਘੋੜਿਆਂ, ਤੇ ਬੈਠੇ, ਦਾਸ ਦਾਸੀਆਂ ਨੂੰ ਚੁਕਾਏ ਥਾਲਾਂ ਵਿੱਚ ਰਖੇ ਤੋਹਫੇ ਭੇਟ ਕਰਨ ਲਈ ਦੁਰਗ ਵਲ ਚਲ ਰਹੇ ਸਨ ।

ਅੰਬਾਂ ਦੇ ਪਤਿਆਂ ਦੇ ਬੰਦਨਵਾਰ, ਮੰਡਪ, ਰੰਗ ਬਰੰਗੇ ਕਪੜਿਆਂ ਦੇ ਝੰਡੇ, ਵੰਨ ਸੁਵੰਨੇ ਕਪੜੇ ਪਾਈ ਲੋਕ, ਵਿਚਕਾਰ ਤੁਰਦੀਆਂ ਬੈਲ ਗਡੀਆਂ ਵਿੱਚ ਨਚਦੀਆਂ ਨਾਚੀਆਂ, ਉਸ ਦਿਨ ਸਾਰਾ ਤਾਰਾਮੰਡਲ ਹੀ ਨਾਟਸ਼ਾਲਾ ਬਣਿਆ ਜਾਪਦਾ ਸੀ ।

ਬੁਰਜੀਆਂ ਤੋਂ ਢੋਲ, ਨਗਾਰੇ ਭੇਰੀਆਂ ਦੀਆਂ ਅਵਾਜ਼ਾਂ ਦੇ ਚਲ ਰਹੇ ਪ੍ਰਵਾਹ ਦਾ ਦਿਨ—

ਸਭ ਮੰਦਰਾਂ ਸ਼ਿਵਾਲਿਆਂ ਚੋਂ ਆ ਰਹੀਆਂ ਘੰਟੀਆਂ ਛੈਣਿਆਂ ਸੰਖਾਂ ਦੀਆਂ ਅਵਾਜ਼ਾਂ, ਦੇਵਤਿਆਂ ਦੇ ਅਸ਼ੀਰਵਾਦ ਦੀਆਂ ਮੰਗਲ ਧੁਨੀਆਂ ਪ੍ਰਤੀਤ ਹੋ ਰਹੀਆਂ ਸਨ ਇਹਨਾਂ ਧੁਨੀਆਂ ਨਾਲ ਦੁਰਗ ਦੀਆਂ ਗੁਫ਼ਾਵਾਂ ਵੀ ਗੂੰਜ ਰਹੀਆਂ ਸਨ । ਸ਼ਕਵਰਸ਼ 1676 ਭਾਵਸੰਮਤ, ਹਾੜ ਸੁਦੀ ਦੁਆਦਸੀ ਦੇ ਦਿਨ — ।

ਸੰਪੀਗੇ ਸਿਦੇਸਵਰ ਦੇ ਮੰਦਿਰ ਦੇ ਵਿਹੜੇ ਵਿੱਚ ਰਖੇ ਮਣੀਆਂ ਨਾਲ ਜੜਿਤ ਦੈਵੀ ਹੇਮਸਿੰਘਾਸਨ ਤੇ ਪੁਰੋਹਿਤਾਂ ਦੇ ਮਿੱਥੇ ਸ਼ੁਭਮਹੂਰਤ ਵਿੱਚ ਸੁਨਿਹਰੀ ਪੁਸ਼ਾਕ ਪਾਈ ਰੱਤਨ-ਜੜਿਤ ਮੁਕਟ ਪਾਕੇ ਬਾਲ ਸੂਰਜ ਵਾਂਗ ਪ੍ਰਗਟ ਹੋਇਆ ਸਿਧਾਂ ਦੀ ਬਖ਼ਸ਼ਿਸ਼

ਵਾਲੀ, ਧੂੜ, ਤੇ ਉਤਸਵਾਂਥੇ ਦੀ ਵਿਭੂਤੀ ਮੱਥੇ ਤੇ ਲਾਈ, ਬ੍ਰਾਹਮਣਾਂ ਨੇ ਰਾਜਤਿਲਕ ਦੀ ਰਸਮ ਲਈ ਮੰਤਰਉਚਾਰਣ ਸ਼ੁਰੂ ਕਰ ਦਿਤੇ, ਦੁਰਗ ਦੇ ਰਾਜਸਿੰਘਾਸਣ ਦੀ ਰਖਿਆ ਕਰਨ ਵਾਲੇ ਰਾਜਗੁਰੂ ਸ੍ਰੀ ਮੁਰੂਗੀ ਸਵਾਮੀ, ਕੂਡਲੇ ਸ਼੍ਰਿੰਗੇਰੀ ਦੇ ਸ੍ਰੀ ਸ਼ਾਰਦਾ ਪੀਠ ਦੇ ਗੁਰੂ ਜਦੋਂ ਚਾਂਦੀ ਦੇ ਸਿੰਘਾਸਣ ਤੇ ਬੈਠੇ ਤਾਂ ਮਦਕਰੀਨਾਇਕ ਦੇ ਰਾਜਤਿਲਕ ਦੀ ਰਸਮ ਪੂਰੀ ਹੋਈ ।

ਬ੍ਰਾਹਮਣਾਂ ਦੇ ਵੇਦਾਂ ਦੇ ਮੰਤਰਉਚਾਰਣ ਦੀ ਧੁਨੀ ਨਾਲੋਂ ਕਿਤੇ ਵੱਧ ਉੱਚੀ ਸੀ, ਜਨਸਮੂਹ ਦੀ ਜੈ ਜੈ ਕਾਰ — ਉਹ ਦੁਰਗ ਦੀ ਜਨਤਾ ਦਾ ਨਵੇਂ ਰਾਜੇ ਨੂੰ ਅਸ਼ੀਰਵਾਦ ਸੀ ।

ਰਾਜ ਦੇ ਪ੍ਰਧਾਨ ਮੰਤਰੀ, ਸੈਨਾਪਤੀ ਤੇ ਸੈਨਾਅਧਿਕਾਰੀ, ਸ਼ਹਿਰ ਦੇ ਪ੍ਰਮੁਖ ਵਪਾਰੀ ਤੇ ਮਿੱਤਰ ਰਾਜਿਆਂ ਨੇ ਆਪਣੀ ਸ਼ਕਤੀ ਤੇ ਪਹੁੰਚ ਅਨੁਸਾਰ ਰਾਜੇ ਨੂੰ ਚੜ੍ਹਾਵੇ ਚੜ੍ਹਾਏ । ਰਾਜਆਂਗਣ ਨੂੰ ਸੋਨੇ ਚਾਂਦੀ ਤੇ ਹੀਰੇ ਜਵਾਹਰਾਂ ਦਾ ਨੁਮਾਇਸ਼ ਘਰ ਬਣਾ ਦਿਤਾ । ਉਸਤੋਂ ਬਾਦ ਦੇਵਤਿਆਂ ਦਾ ਪ੍ਰਸ਼ਾਦ, ਗੁਰੂਆਂ ਦੀ ਮਿਹਰ ਤੇ ਪੱਥਰਾਂ ਵਿੱਚ ਵੀ ਚੇਤਨਾ ਦਾ ਪ੍ਰਵਾਹ ਚਲਾ ਦੇਣ ਵਾਲੀ ਜਨਤਾ ਦੀ ਅਨੰਦ ਭਰਪੂਰ ਜੈ ਜੈਕਾਰ ਨਾਲ, ਆਪਣੇ ਹਿਰਦੇ ਵਿੱਚ ਉਮਡ ਆਏ ਅਨੰਦ ਦੇ ਵੇਗ ਵਿੱਚ ਝੂਮਦੇ ਮਦਕਰੀਨਾਇਕ ਦੇ ਗਲੇ ਵਿਚੋਂ ਬੜੇ ਯਤਨ ਨਾਲ ਇਹ ਬੋਲ ਨਿਕਲੇ

"ਅਜ ਮੈਂ ਰਾਜਾ ਬਣਿਆ ਹਾਂ, ਤੁਹਾਡੇ ਵਿਸ਼ਵਾਸ ਨਾਲ, ਮੈਂ ਅਜ ਜਿਸ ਸਵਰਨ ਸਿੰਘਾਸਣ ਤੇ ਬੈਠਾਂ ਹਾਂ, ਉਸ ਨਾਲੋਂ ਵੀ ਵੱਡਾ ਤੇ ਮਹਾਨ ਹੈ ਤੁਹਾਡੇ ਦਿਲਾਂ ਵਿੱਚ ਸਜਿਆ ਪ੍ਰੇਮ-ਸਿੰਘਾਸਣ — ਤੁਸੀ ਜੋ ਪਦਵੀ ਮੈਨੂੰ ਅਜ ਦਿਤੀ ਹੈ, ਇਸਦੇ ਯੋਗ ਬਣਨ ਲਈ ਦੁਰਗ ਦੇ ਦੇਵੀ ਦੇਵਤਿਆਂ ਸਿਧਾਂ ਗੁਰੂਆਂ ਤੇ ਬਜ਼ੁਰਗਾਂ ਨੇ ਮੈਨੂੰ ਅਸ਼ੀਰਵਾਦ ਦੇਕੇ ਨਿਵਾਜਿਆ ਹੈ, ਤੁਹਾਡੇ ਇਸ ਪ੍ਰੇਮ ਲਈ ਮੇਰੇ ਸ਼ਰੀਰ ਵਿਚਲੇ ਖ਼ੂਨ ਦਾ ਹਰ ਤੁਪਕਾ ਤੁਹਾਡਾ ਕਿਰਤੱਗ ਰਹੇਗਾ — ਮੈਨੂੰ ਅਸ਼ੀਰਵਾਦ ਦਿਉ ਕਿ ਇਹ ਸ਼ਕਤੀ, ਇਹ ਭਾਵਨਾ ਸਦਾ ਮੇਰੇ ਵਿੱਚ ਬਣੀ ਰਹੇ ।"

ਸਿਖਾਈਆਂ ਹੋਈਆਂ ਗਲਾਂ ਹੌਲੀ ਹੌਲੀ ਬੋਲ ਕੇ ਨਾਇਕ ਬੈਠ ਗਏ ।

ਇਹ ਗਲ ਸੁਣਦਿਆਂ ਹੀ ਲੋਕ ਖੁਸ਼ੀ ਨਾਲ ਪਾਗਲ ਹੋ ਉਠੇ । ਉਹਨਾਂ ਜੈ ਜੈਕਾਰ ਕਰਨੀਂ ਸ਼ੁਰੂ ਕਰ ਦਿਤੀ । ਇਸ ਜੈ ਜੈ ਕਾਰ ਨਾਲ ਮੁਕਾਬਲਾ ਕਰਦਿਆਂ ਰਾਜਭੱਟਾਂ ਨੇ ਨਾਇਕ ਦੀ ਮਹਿਮਾ ਤੇ ਸਿਫ਼ਤ ਸਲਾਹ ਉੱਚੀ ਅਵਾਜ਼ ਵਿੱਚ ਗਾਉਣੀ ਸ਼ੁਰੂ ਕਰ ਦਿਤੀ ।

ਇਹ ਸਭ ਵੇਖ ਸੁਣਕੇ ਝੰਡੇ ਵਾਲੀ ਬੁਰਜੀ ਤੇ ਲੱਗਾ ਲਾਲ ਰੰਗ ਦਾ ਹਨੂੰਮਦਗਰੁੜ ਚਿਤਰ ਦੁਰਗ ਰਾਜ ਦਾ ਝੰਡਾ, ਖੁਸ਼ੀ ਨਾਲ ਪਾਗਲ ਹੋਕੇ, ਤੇਜ਼ ਵਗਦੀ ਹਵਾ ਨਾਲ ਮੁਕਾਬਲਾ ਕਰਨ ਲੱਗ ਪਿਆ ।'

'ਸਾਡਾ ਰਾਜਾ ਜੁਗ ਜੁਗ ਜੀਵੇ' ਲੋਕਾਂ ਨੇ ਕਿਹਾ । ਉਥੇ ਕੱਠੇ ਹੋਏ ਹਜ਼ਾਰਾਂ ਲੋਕੀ ਇਹ ਨਜ਼ਾਰਾ ਵੇਖ ਵੇਖ ਖੁਸ਼ ਹੋ ਰਹੇ ਸਨ । ਇਹ ਸਭ ਵੇਖਦੀ ਉਬੱਵਾਨਾਗਤੀ ਦੇ ਨਾਲ ਬੈਠੀ ਉਸਦੀ ਮਾਂ ਨਿੰਗਵਾ ਦੀਆਂ ਅਖਾਂ ਵਿਚੋਂ ਖੁਸ਼ੀ ਦੇ ਹੰਝੂਆਂ ਦੀ ਧਾਰ ਵਹਿ ਪਈ । 'ਹੇ ਮਾਂ ਉਚੰਗਮਾ, ਆਪਣੇ ਬੱਚੇ ਦੀ ਆਪ ਹੀ ਰਖਿਆ ਕਰੀਂ ।' ਪ੍ਰਾਰਥਨਾ

ਕਰਕੇ ਉਸ ਮਨ ਹੀ ਮਨ ਕਿਹਾ ।

'ਤੇਰੀ ਕੀਰਤੀ ਸੂਰਜ ਚੰਦਰਮਾ ਵਾਂਗ ਅਮਰ ਰਹੇ ।' ਲੋਕਾਂ ਜੀਅ ਭਰ ਭਰਕੇ ਉਸਨੂੰ ਅਸੀਸਾਂ ਦਿਤੀਆਂ । ਏਨੇ ਨਾਲ ਵੀ ਲਗਦਾ ਸੀ ਉਹਨਾਂ ਦੀ ਤਸੱਲੀ ਨਹੀਂ ਸੀ ਹੋਈ । ਰਾਜਤਿਲਕ ਦੇ ਦਿਨ ਦੀ ਸ਼ਾਨਸ਼ੌਕਤ ਤੇ ਵੈਭਵ ਦੀ ਯਾਦ ਲੋਕਾਂ ਦੇ ਮਨਾਂ ਵਿਚ ਲੰਬੇ ਸਮੇਂ ਤਾਂਈ ਰਪਣ ਲਈ, ਆਈਨਾਂ ਪਿੰਡ ਦੇ ਸੈਨਾਂ ਅਧਿਕਾਰੀ ਦੇਸੱਣਾ ਨੇ ਹਨੂਮਾਨ ਦੇ ਮੰਦਰ ਅਗੇ ਪਿੱਪਲ ਦਾ ਬੂਟਾ ਮੰਤਰ ਉਚਾਰਣ ਕਰਦਿਆਂ ਲਾ ਦਿਤਾ ਤੇ ਉਸ ਦੁਆਲੇ ਦੁਧ ਪਾਇਆ । ਇਸੇ ਸਮੇਂ ਚਿਤਰ ਦੁਰਗ ਦੇ ਨੇੜੇਹੀ, ਮੋੜਕਾਲ ਵਾਲੇ ਰਾਹ ਤੇ ਕੁੰਚੀਗਨ ਪਹਾੜੀ ਦੀ ਵਾਦੀ ਦੇ ਕੋਲ ਹੀ ਇਕ ਨਵਾਂ ਪਿੰਡ ਵਸਾਇਆ । ਉਸਦਾ ਨਾਂ ਰਖਿਆ ਮਦਕਰੀਪਰਾ — ਇਸ ਤਰ੍ਹਾਂ ਜਨਤਾ ਨੇ ਆਪਣੇ ਨਾਇਕ ਪ੍ਰਤੀ ਆਪਣਾ ਪ੍ਰੇਮ ਪ੍ਰਗਟ ਕੀਤਾ ।

ਰਾਜਤਿਲਕ ਲਈ ਦੁਰਗ ਵਿੱਚ ਆਏ ਲੋਕਾਂ ਨੇ ਦੁਰਗ ਦੀ ਸ਼ਾਨ ਸ਼ੌਕਤ ਤੇ ਵੈਭਵ ਦੀ ਮਹਿਮਾ ਚਾਰੋ ਪਾਸੇ ਫੈਲਾ ਦਿੱਤੀ ।

ਤਿੰਨ ਦਿਨ ਤੋਂ ਲਗਾਤਾਰ ਵਹਿ ਰਹੇ ਉਤਸਾਹ ਦਾ ਪ੍ਰਵਾਹ ਹੌਲੀ ਹੌਲੀ ਘਟਦਾ ਗਿਆ । ਲੋਕਾਂ ਆਪਣੇ ਰੋਜ਼ਾਨਾਂ ਦੇ ਕੰਮਾਂ ਵਲ ਮਨ ਦੀਆਂ ਮੁਹਾਰਾਂ ਮੋੜੀਆਂ । ਬਾਹਰੋਂ ਆਇਆਂ ਨੂੰ ਲੋਕਾਂ ਪ੍ਰੀਤੀ-ਭੋਜ ਤੇ ਸੁਗਾਤਾਂ ਦੇਕੇ, ਖੁਸ਼ੀ ਤੇ ਉਦਾਸੀ ਦੀਆਂ ਮਿਲੀਆਂ ਜੁਲੀਆਂ ਭਾਵਨਾਵਾਂ ਨਾਲ ਵਿਦਾ ਕੀਤਾ । ਮਹਿਲ ਦੇ ਲੋਕਾਂ ਨੂੰ ਆਪਣੇ ਕੰਮ ਵਿਚ ਮਨ ਲਾਉਣ ਲਈ ਚਾਰ ਦਿਨ ਲੱਗ ਗਏ ।

ਇਸ ਥੋਹੜੇ ਜਿਹੇ ਸਮਾਂ ਵਿੱਚ ਨਾਇਕ ਨੇ ਮਹਿਲ ਦੇ ਰੀਤੀ ਰਿਵਾਜ ਸਿਖ ਲਏ ਸਨ । ਉਸਦੇ ਗਲ-ਬਾਤ ਕਰਨ ਦੇ ਢੰਗ ਵਿੱਚ ਵੀ ਪਰਿਵਰਤਨ ਆਂ ਗਿਆ ਸੀ । ਪਰ ਜਦੋਂ ਉਸਦੇ ਅੱਪਾ, ਅੰਮਾ ਤੇ ਭਰਾ ਪਿੰਡ ਵਾਪਸ ਜਾਣ ਲਗੇ ਤਾਂ ਉਹ ਸਭ ਕੁਛ ਕੁੱਝ ਭੁੱਲ ਗਿਆ । ਹੰਝੂ ਵਹਾਂਦਿਆਂ ਬੋਲਿਆ । "ਅੱਵਾ," ਤੁਹਾਡਾ ਸਾਰਿਆਂ ਦਾ ਜਾਣਾ ਜ਼ਰੂਰੀ ਏ ?"

"ਵਡਿਆਂ ਦਾ ਕਹਿਣਾ ਏ, ਪਾਣੀ ਦੇ ਨੇੜੇ ਤੇ ਰਾਜੇ ਤੋਂ ਦੂਰ ਹੀ ਰਹਿਣਾ ਚਾਹੀਦਾ ਹੈ । ਹੁਣ ਤੂ ਰਾਂਜਾ ਏਂ ਤੇਰੀ ਜ਼ਿੰਮੇਵਾਰੀ ਤੇਰੇ ਸਿਰ, ਤੇਰੇ ਅੱਪਾ ਤੇ ਤੇਰੇ ਭਰਾ ਦਾ ਧਿਆਨ ਰਖਣ ਦਾ ਕੰਮ ਮੇਰੇ 'ਤੇ । ਜਾਣਾਂ ਤਾਂ ਹੈ ਹੀ ਏ, ਜਾਏ ਬਿਨਾਂ ਤਾਂ ਨਹੀਂ ਸਰਦਾ, ਫਿਰ ਆ ਜਾਵਾਂਗੇ । ਜਾਨਕੱਲੂ ਕਿਹੜਾ ਦੂਰ ਏ । ਬਤੇਰੀ ਤੇ ਖਲੋਕੇ ਵਾਜ ਮਾਰੋ ਤਾਂ ਸੁਣ ਜਾਂਦੀ ਏ ।"

ਉਸਨੂੰ ਹੌਸਲਾ ਦਿੰਦਿਆਂ ਨਿੰਗਵਾ ਨੇ ਕਿਹਾ । ਉਸਦੀ ਗਲ ਮਦਕਰੀਨਾਇਕ ਸੁਣਦਾ ਰਿਹਾ ।

ਪਰ ਨਾਂ ਗਲ ਕਰਨ ਵਾਲੇ ਦੇ ਹਿਰਦੇ ਵਿੱਚ ਤੇ ਨਾ ਸੁਨਣ ਵਾਲੇ ਦੇ ਮਨ ਵਿੱਚ ਤਸੱਲੀ ਸੀ । ਭਰੇ ਹੋਏ ਮਨ ਨਾਲ ਹੀ ਉਸ ਉਹਨਾਂ ਨੂੰ ਵਿਦਾ ਕੀਤਾ ।

ਮਦਕਰੀਨਾਇਕ ਦਾ ਮਨ ਭਾਂਵੇ ਬੜਾ ਦੁਖੀ ਤੇ ਭਰਿਆ ਹੋਇਆ ਸੀ, ਤੱਦ ਵੀ

ਉਹ ਉਬੱਵਾਨਾਗੜੀ ਕੋਲੋਂ ਆਗਿਆ ਲੈਕੇ ਆਪਣੇ ਪਿੰਡ ਦੇ ਦੇਵਤੇ ਤਿਮੱਪਾ ਨੂੰ ਛੋਟੀ ਜਿਹੀ ਭੇਟ ਇਕ ਤਲਵਾਰ ਤੇ ਸੋਨੇ ਦੀ ਕਲਗੀ ਭੇਜਨੀ ਨਾਂ ਭੁਲਿਆ । ਉਹਨਾਂ ਦੇ ਜਾਣ ਤੋਂ ਮਗਰੋਂ ਭਰੇ ਹੋਏ ਮਹਿਲ ਵਿੱਚ ਵੀ ਉਸਨੂੰ ਸੁੰਨਾਪਣ ਮਹਿਸੂਸ ਹੋ ਰਿਹਾ ਸੀ ।

## 12

ਸਾਕ ਸੰਬੰਧੀ ਚਲੇ ਗਏ — ·

ਸੁਸਤ ਸ਼ਰੀਰ, ਸੁੰਨੇ ਮਨ ਤੇ ਉਦਾਸ ਹਿਰਦੇ ਨਾਲ ਗਹਿਮਾ ਗਹਿਮ ਕਰਦੇ ਮਹਿਲ ਵਿੱਚ ਇਕੱਲਾਪਣ ਮਹਿਸੂਸ ਕਰ ਰਿਹਾ ਸੀ — ਮਦਕਰੀਨਾਇਕ —

"ਕਲ ਮਹਾਰਾਜ ਥੋਹੜਾ ਸਮਾਂ ਕਢਣ ਤੇ ਚਾਵੜੀਆਂ ਦੀ ਜਾਂਚ-ਪੜਤਾਲ ਕਰਨ ।"

ਇਹ ਕਹਿਕੇ ਨਰਸਪਈਏ ਨੇ ਮਦਕਰੀਨਾਇਕ ਨੂੰ ਉਸਦੇ ਕਰੱਤਵ ਪੱਥ ਵਲ ਪ੍ਰੇਰਿਤ ਕੀਤਾ ।

ਇਕ ਦੋ ਦਿਨ ਉਸ ਬਿਨਾਂ ਕਿਸੇ ਕਸ਼ਟ ਦੇ, ਪ੍ਰਧਾਨ ਮੰਤਰੀ ਨਾਲ ਜਾਕੇ ਚਾਵੜੀਆਂ ਦੀ ਜਾਂਚ ਪੜਤਾਲ ਕਰਨ ਵਿੱਚ ਹਿੱਸਾ ਲਿਆ । ਉਸਦਾ ਕਰਨ ਵਾਲਾ ਕੋਈ ਕੰਮ ਬਹੁਤਾ ਨਹੀਂ ਸੀ । ਤਦ ਵੀ ਦੋ ਦਿਨਾਂ ਵਿੱਚ ਹੀ ਉਸਨੇ ਸਭ ਚਾਵੜੀਆਂ ਦੀ ਜਾਣਕਾਰੀ ਹਾਸਲ ਕਰ ਲਈ — ਕਿਸ ਚਾਵੜੀ ਵਿੱਚ ਕੌਣ ਵੱਡਾ ਸੀ, ਨੌਕਰ ਕਿਹੜੇ ਸਨ, ਕਿਸ ਦੇ ਨਾਲ ਕਿਵੇਂ ਵਰਤਨਾ ਹੈ, ਕੀ ਪੁਛਣਾ ਹੈ, ਸਭ ਪਤਾ ਕਰ ਲਿਆ । ਕਿਸੇ ਕਿਸੇ ਚਾਵੜੀ ਵਿੱਚ ਪ੍ਰਧਾਨ ਮੰਤਰੀ ਸਮੇਂ ਦੀ ਪ੍ਰਵਾਹ ਨਾਂ ਕਰਦਿਆਂ ਕਿੰਨਾ ਕਿੰਨਾ ਚਿਰ, ਕਈ ਪਹਿਲੂਆਂ ਤੋਂ ਪੁੱਛ ਪੜਤਾਲ ਕਰਦੇ ਰਹਿੰਦੇ । ਜੇ ਕਿਸੇ ਗਲ ਤੇ ਕੋਈ ਸੰਦੇਹ ਹੁੰਦਾ ਤਾਂ ਉਸ ਬਾਰੇ ਦਸ ਤਰ੍ਹਾਂ ਦੇ ਸੁਆਲ ਕਰਕੇ ਆਪਣੇ ਮਨ ਦੀ ਤਸੱਲੀ ਕਰਦੇ । ਮਦਕਰੀ ਨੂੰ ਇਹ ਕੰਮ ਬੜਾ ਬੇਰੱਸ ਤੇ ਵਿਅਰਥ ਜਾਪਦਾ ਸੀ । ਉਹ ਸੋਚਦਾ ਮੇਰਾ ਇਸ ਨਾਲ ਕੀ ਤਅਲੁਕ ਸੀ । ਪੁੱਛਣ ਵਾਲੇ ਪ੍ਰਧਾਨ ਮੰਤ੍ਰੀ ਸਨ, ਜੁਆਬ ਦੇਣ ਵਾਲੇ ਵੀ ਉਹੀ ਸਨ । ਮੈਂ ਤਾਂ ਸਿਰਫ਼ ਦਿਖਾਵੇ ਮਾਤਰ ਮੂਰਤੀ ਹੀ ਸਾਂ । ਉਸਨੂੰ ਲਗਦਾ ਉਸ ਇਸ ਸਭ ਤੋਂ ਕੀ ਲੈਣਾ ਦੇਣਾ ਸੀ ।

ਇਸ ਕੰਮ ਵਿੱਚ ਮਦਕਰੀਨਾਇਕ ਨੂੰ ਸਭ ਤੋਂ ਵੱਧ ਦਿਲਚੱਸਪ ਕੰਮ ਲੱਗਾ ਸੀ ਸੈਨਾ ਦੀ ਪੁੱਛ-ਪੜਤਾਲ, ਤਰ੍ਹਾਂ ਤਰ੍ਹਾਂ ਦੇ ਹਥਿਆਰਾਂ ਦੀ ਜਾਂਚ, ਤੋਪਾਂ ਦੇ ਗੋਲਿਆਂ ਦੀ ਤਿਆਰੀ ਕਰਨ ਵਾਲਿਆਂ ਦਾ ਕੰਮ । ਸੈਨਾ ਵਿੱਚ ਭਰਤੀ ਹੋਏ ਨਵੇਂ ਰੰਗਰੂਟ ਤੇ ਉਹਨਾਂ ਦੀ ਤਰ੍ਹਾਂ ਤਰ੍ਹਾਂ ਦੀ ਸਿਖਲਾਈ । ਨਵੇਂ ਨਾਇਕ ਤੇ ਪ੍ਰਭਾਵ ਪਾਣ ਲਈ ਉਹਨਾਂ ਕਵਾਇਤਾ ਕੀਤੀਆਂ । ਸੈਨਾਂ ਦੇ ਵਿਵਿਧ-ਅੰਗਾਂ ਦੇ ਪ੍ਰਮੁਖ ਸੈਨਾਂ ਅਧਿਕਾਰੀਆਂ

ਦਾ ਆਪਣੇ ਕੰਮ ਪ੍ਰਤੀ ਉਤਸਾਹ ਵੇਖ ਕੇ ਮਦਕਰੀਨਾਇਕ ਦੇ ਸਿਥਲ ਸਰੀਰ ਵਿੱਚ ਨਵਾਂ ਲਹੂ ਦੌਰਾ ਕਰਨ ਲੱਗ ਪਿਆ । ਸਿਰਫ਼ ਏਨਾਂ ਹੀ ਨਹੀਂ ਸਗੋਂ ਉਸਨੂੰ ਵੀ ਇਸ ਕੰਮ ਵਿੱਚ ਹਿੱਸਾ ਲੈਣ ਲਈ ਉਸਾਹਤ ਵੀ ਕਰ ਦਿਤਾ । ਉਸਦੇ ਨਾਲ ਨਾਲ ਪ੍ਰਧਾਨਮੰਤਰ ਨਰਸਪਈਆ ਆਪਣਾ ਕੰਮ ਨਿਭਾਉਂਦੇ ਤੇ ਉਸ ਕੰਮ ਦੀ ਮਹਤੱਤਾ ਤੇ ਜ਼ਰੂਰਤਾਂ ਆਦਿ ਬਾਰੇ ਨਾਇਕ ਨੂੰ ਖੋਹਲ ਕੇ ਸਮਝਾਉਂਦੇ । ਕਈ ਵਾਰੀ ਕਹਿੰਦੇ ਇਸਦੇ ਬਾਰੇ ਤੁਸੀ ਦਸੋ', ਮਦਕਰੀ ਨਾਇਕ ਨੂੰ ਸੁਝਾਉ ਦੇ ਕੇ ਸਿਰਫ਼ ਦਰਸਕ ਨਾ ਬਣਿਆ ਰਹਿਣ ਦਿੰਦੇ. ਉਸਨੂੰ ਆਪਣੇ ਕੰਮ ਵਿੱਚ ਸ਼ਾਮਲ ਕਰ ਲੈਂਦੇ । ਮਦਕਰੀ ਨਾਇਕ ਦੀ ਗਲ ਬਾਤ ਦਾ ਢੰਗ, ਉਸਦੇ ਤੌਰ ਤਰੀਕਿਆਂ ਵਲ ਧਿਆਨ ਦਿੰਦੇ ਹੋਏ ਵਿੱਚ ਵਿੱਚ ਸੁਝਾਉ ਵੀ ਦਿੰਦੇ । ਆਪਣੇ ਕੰਮ ਦੇ ਨਾਲ ਨਾਲ ਉਸਨੂੰ ਬੜੀ ਸੂਖਮ ਦ੍ਰਿਸ਼ਟੀ ਨਾਲ ਵੇਖਦੇ ਰਹਿੰਦੇ । ਉਸਦੇ ਸ਼ੌਂਕ ਤੇ ਰੁਚੀਆਂ ਦੀ ਪਰੀਖਿਆ ਕਰਦੇ ਰਹਿੰਦੇ । ਇਸ ਤਰ੍ਹਾਂ ਚਾਰ ਪੰਜ ਦਿਨ ਲੰਘ ਗਏ । ਅੱਡ ਅੱਡ ਵਿਭਾਗ ਦੇ ਮੁਖੀਆ ਨਾਲ ਮਦਕਰੀ ਦੀ ਜਾਣ ਪਛਾਣ ਹੋ ਗਈ ।

ਸਤਾਂ ਅਠਾਂ ਦਿਨਾਂ ਵਿੱਚ ਨਰਸਪਈਏ ਨੇ ਮਦਕਰੀ ਦੀ ਦੁਰਗ ਨਾਲ ਜਾਣ ਪਛਾਣ ਕਰਵਾ ਦਿਤੀ । ਉਸਤੋਂ ਬਾਦ ਇਕ ਦਿਨ ਉਧੱਵਾਨਾਗਤੀ ਨੇ ਨਰਸਪਈਏਂ ਨੂੰ ਬੁਲਾ ਭੇਜਿਆ

"ਨਵੇਂ ਨਾਇਕ ਨੂੰ ਵਿਖਾਉਣ ਯੋਗ ਸਭ ਵਿਖਾਂ ਦਿਤੈ ? ਦਸਣਯੋਗ ਸਭ ਦੱਸ ਦਿਤੈ, ਪ੍ਰਧਾਨ ਮੰਤਰੀ ਜੀ." ਉਬੱਵਾਨਾਗਤੀ ਨੇ ਪੁਛਿਆ ।

ਇਹ ਕਿਤੇ ਐਨੀ ਛੇਤੀ ਮੁੱਕਣ ਵਾਲਾ ਕੰਮ ਹੈ । ਤੱਦ ਵੀ ਕਾਫ਼ੀ ਕੁੱਝ ਦਿਖਾ ਦਿਤਾ ਹੈ । ਪਰ ਅਜੇ ਉਹਨਾਂ ਦੇ ਵੇਖਣ ਵਾਲਾ ਬਹੁਤ ਕੁਛ ਬਾਕੀ ਏ ।"

"ਠੀਕ ਏ, ਉਸ ਲਈ ਬੜਾ ਵਕਤ ਪਿਆ ਹੈ ? ਹੁਣ ਤਾਂ ਤੁਹਾਨੂੰ ਨਵੇਂ ਨਾਇਕ ਬਾਰੇ ਕਾਫ਼ੀ ਜਾਣਕਾਰੀ ਹੋ ਗਈ ਹੋਵੇਗੀ । ਇਹ ਦੱਸੋ ਉਹਨਾਂ ਬਾਰੇ ਤੁਹਾਡਾ ਕੀ ਵਿਚਾਰ ਹੈ ?"

"ਉਹਨਾਂ ਬਾਰੇ ਕੁੱਛ ਦਸੱਣ ਸਕਣ ਲਈ ਅਜੇ ਹੋਰ ਸਮਾਂ ਚਾਹੀਦੈ ਨਾਲੇ ਉਹਨਾਂ ਦੀ ਉਮਰ ਬੜੀ ਛੋਟੀ ਏ ।"

"ਉਹ ਤਾਂ ਪਤੈ ਹੁਣ ਇਹ ਦਸੋ ਉਹ ਕਿਸ ਤਰ੍ਹਾਂ ਹਨ, ਮੈਂ ਇਹ ਜਾਨਣਾ ਚਾਹੁੰਦੀ ਹਾਂ ।"

ਸਮਝ ਲਵੋ ਕਿ ਮੈਂ ਉਹਨਾਂ ਅਗੇ ਕਾਗਜ਼ ਤੇ ਕਟਾਰ ਦੋਵੇਂ ਰੱਖ ਕੇ ਕਿ ਪੁਛਾਂ ਕਿ ਦੋਵਾਂ ਵਿਚੋਂ ਤੁਹਾਨੂੰ ਕੀ ਚਾਹੀਦੈ ਤਾਂ ਉਹ ਕਟਾਰ ਚੁਨੱਣ ਵਾਲ ਨੇ । ਆਪਣੀ ਉਮਰ ਦੇ ਹਿਸਾਬ ਨਾਲ ਇਹ ਚੋਣ ਉਹਨਾਂ ਦੀ ਸਹੀ ਹੈ ।"

"ਜੋ ਵੀ ਹੈ, ਉਹ ਬਹਾਦਰ ਹੈ । ਮੈਂ ਇਹੋ ਚਾਹੁੰਦੀ ਸਾਂ । ਲਗਦਾ ਹੈ ਤਖਤ ਲਈ ਬੜਾ ਯੋਗ ਰਾਜਾ ਮਿਲਿਆ ਹੈ ।" ਬੜੀ ਖੁਸ਼ੀ ਦੇ ਲਹਿਜੇ ਵਿੱਚ ਉਬੱਵਾਨਾਗਤੀ ਨੇ ਕਿਹਾ ।

ਇਸ ਵਿੱਚ ਕੋਈ ਸ਼ਕ ਨਹੀਂ ਕਿ ਨਾਇਕ ਹੋਰੀਂ ਜਮਾਂਦਰੂ ਹੀ ਬਹਾਦਰ

ਹਨ । ਪਰ ਹੁਣ ਉਹ ਵਕਤ ਨਹੀਂ ਰਿਹਾ । ਅਜ ਬੰਦੂਕ ਦੀ ਵੀ ਉਨੀਂ ਹੀ ਲੋੜ ਹੈ, ਜਿੰਨੀ ਯੁਕਤੀ ਦੀ । ਸਿਰਫ਼ ਬਾਹੂਬਲ, ਤੋਪਾਂ ਤੇ ਬੰਦੂਕਾਂ ਨਾਲ ਰਾਜ ਨਹੀਂ ਚਲਾਇਆ ਜਾ ਸਕਦਾ । ਕੰਪਨੀ ਵਾਲਿਆਂ ਨੇ ਇਸ ਦੇਸ਼ ਵਿੱਚ ਕਦਮ ਰਖਦਿਆਂ ਹੀ ਤਕੜੀ ਹੱਥ ਵਿਚ ਫੜ ਲਈ—ਬੰਦੂਕ ਨਾਲੋਂ ਵਧੇਰੇ ਬਲ ਕਲਮ ਵਿੱਚ ਏ, ਤਿਖੀ ਤਲਵਾਰ ਨਾਲੋਂ ਤਿੱਖੀ ਬੁੱਧੀ ਵਧੇਰੇ ਕਾਰਾਗਰ ਸਾਬਤ ਹੋ ਰਹੀ ਹੈ । ਦਾਅ-ਪੇਚਾਂ ਨਾਲ ਹੈਦਰਅਲੀ ਨੇ ਸ੍ਰੀਰੰਗ ਪੱਟਣ ਦਾ ਰਾਜ ਹੜੱਪ ਲਿਆ । ਤਲਵਾਰ ਦੇ ਧਨੀ ਸ਼ਿਵਾ ਜੀ ਨੂੰ ਉਹਨਾਂ ਦੇ ਕਾਗਦ ਪੱਤਰ ਲਿਖਣ ਵਾਲੇ ਪੇਸ਼ਵਾ ਨੇ ਉਹਨਾਂ ਨੂੰ ਖੂੰਜੇ ਲਾ ਕੇ ਸਾਰੇ ਰਾਜ ਵਿੱਚ ਆਪਣੀ ਚਲਾਉਣੀ ਸ਼ੁਰੂ ਕਰ ਦਿੱਤੀ । ਅਜਿਹੇ ਦਾਅ-ਪੇਚਾਂ ਤੋਂ ਅਨਜਾਣ ਨਿਜ਼ਾਮ ਅਵਾਰਾ ਬੈਲ ਵਾਂਗ ਕਦੀ ਇਧਰ ਤੇ ਕਦੀ ਉਧਰ ਮੂੰਹ ਮਾਰਦੇ ਨੇ ਸਾਰੇ ਰਾਜ ਦਾ ਸਤਿਆਨਾਸ ਕਰ ਦਿਤਾ । ਬਾਹਰੋਂ ਆਇਆਂ ਨੂੰ ਜਿਹੜੇ ਪਾਸਿਉਂ ਕੁੱਛ ਲਭਦਾ ਦਿਸਦੈ, ਉਹ ਉਸੇ ਦਾ ਪੱਖ ਪੂਰਦੇ, ਲੁਕਣ ਮੀਟੀ ਖੇਡਦੇ ਪਏ ਹਨ । ਸਾਡੇ ਲੋਕਾਂ ਦਾ ਵੀ ਇਹੋ ਹਾਲ ਹੈ । ਭਵਿਖ ਦੀ ਸੋਚ ਛਡ, ਜਿਥੋਂ ਕੁਛ ਹੱਥ ਲਗਦੈ, ਉਥੇ ਹੀ ਰਲ ਜਾਂਦੇ ਨੇ ਰਾਜਨਤੀ ਨੂੰ ਉਹਨਾਂ ਨੇ ਬਚਿਆਂ ਦੀ ਖੇਡ ਬਣਾ ਦਿਤੈ । ਅਜਿਹੇ ਸਮੇਂ ਵਿਚ ਤਲਵਾਰ ਬੰਦੂਕ ਦੇ ਸਹਾਰੇ ਸਿੰਘਾਸਣ ਨੂੰ ਬਚਾਈ ਰਖਨਾ ਬੜਾ ਔਖਾ ਹੈ ।"

ਦੇਸ਼ ਦੀ ਵਰਤਮਾਨ ਰਾਜਨੀਤਕ ਦਸ਼ਾ ਨੂੰ ਬੜੇ ਸੂਖਮ ਢੰਗ ਨਾਲ ਬਿਆਨ ਕਰਦਿਆਂ ਨਰਸਪਈਏ ਨੇਂ ਕਿਹਾ ।

"ਤੁਸੀ ਠੀਕ ਕਹਿੰਦੇ ਹੋ । ਸਾਡੇ ਨਾਇਕਾਂ ਵਿੱਚ ਪਹਿਲੇ ਜਿਹੀ ਏਕਤਾ ਨਹੀਂ ਰਹਿ ਗਈ । ਨਾਂ ਹੀ ਇਕ ਦੂਜੇ ਲਈ ਸਨੇਹ ਤੇ ਵਿਸ਼ਵਾਸ ਰਹਿ ਗਿਆ ਹੈ । ਆਪਣੇ ਆਪ ਨੂੰ ਵਧਾਂਉਣ ਚੜਾਉਨ ਲਈ ਆਪਣੇ ਭਰਾਵਾਂ ਸੰਬੰਧੀਆਂ ਨੂੰ ਮਾਰਨੋ ਪਿਛੇ ਨਹੀਂ ਹਟਦੇ । ਧੀਆਂ ਦੇਣ ਵਾਲਿਆਂ ਦੇ ਮਨ ਵਿੱਚ ਧੀਆਂ ਲਿਜਾਣ ਵਾਲਿਆਂ ਲਈ ਕੋਈ ਲਿਹਾਜ਼ ਨਹੀਂ ਰਿਹਾ । ਇਹ ਤੇ ਮੈਂ ਆਪ ਅਖੀਂ ਡਿਠਾ ਹੈ ।" ਨਿਰਾਸ਼ਾ ਤੇ ਕੜਵਾਹਟ ਭਰੀ ਅਵਾਜ਼ ਵਿੱਚ ਬੋਲੀ ਉਬੱਵਾਨਾਗਤੀ ।

"ਤੁਸੀ ਠੀਕ ਕਹਿੰਦੇ ਹੋ, ਹੁਣ ਰਾਜ ਕਰਨ ਵਾਲੇ ਰਾਜੇ ਲਈ ਤਲਵਾਰ ਕਟਾਰ ਨੂੰ ਚਲਾਉਣ ਦੇ ਜੋਸ਼ ਨੂੰ ਘਟ ਕਰਕੇ ਰਾਜਨੀਤੀ ਦੇ ਦਾਅ-ਪਚ ਸਿਖਣੇ ਜ਼ਰੂਰੀ ਹੋ ਗਏ ਹਨ ।"

"ਠੀਕ ਏ ਨਾਇਕ ਹੋਰਾਂ ਨੂੰ ਇਸ ਦੀ ਸਿਖਿਆ ਦੇਣ ਲਈ ਹੀ ਤਾਂ ਮੈਂ ਤੁਹਾਨੂੰ ਕਿਹਾ ਹੈ । ਪਰ ਇਸੇ ਤਰ੍ਹਾਂ ਕਿਲੇਂ ਉਸਾਰਨ ਤੇ ਉਸਰੇ ਕਿਲੇ ਬਚਾਉਣ ਲਈ ਬਹਾਦਰੀ ਦੀ ਲੋੜ ਨਹੀਂ ? ਅਸੀ, ਜਿਹੜੇ ਸਾਡੇ ਤੇ ਵਿਸ਼ਵਾਸ ਕਰਦੇ ਨੇ, ਉਹਨਾਂ ਨਾਲ ਧ੍ਰੋਹ ਨਹੀਂ ਕਰਦੇ । ਜਿਹੜੇ ਸਾਡੇ ਨਾਲ ਧ੍ਰੋਹ ਕਰਨ ਉਹਨਾਂ ਨੂੰ ਜ਼ਿੰਦਾ ਨਹੀਂ ਛਡਦੇ । ਅਸੀ ਤਾਂ ਬਚਨ ਪੂਰਾ ਕਰਨ ਲਈ ਸਿਰ ਦੀ ਬਾਜ਼ੀ ਲਾਉਣ ਵਾਲੇ ਹਾਂ, ਅਜਿਹੇ ਰਾਜ ਦਾ ਰਾਜਾ ਜੇ ਬੰਦੂਕ ਤੇ ਤੋਪ ਦੀ ਅਵਾਜ਼ ਸੁਣ ਕੇ ਡਰਕੇ ਕਿਲ੍ਹੇ ਵਿੱਚ ਲੁੱਕ ਕੇ ਬਹਿ ਗਿਆ ਤਾਂ ਅਜਿਹਾ ਬੁਜ਼ਦਿਲ ਦੇਸ਼ ਦੀ ਕੀ ਰਖਿਆ ਕਰੇਗਾ ? ਰਾਜਾ ਡਰਾਕਲ ਹੋਇਆ, ਕਰਾੜਾਂ ਵਾਂਗ ਤਕੜੀ ਫੜਕੇ ਬਹਿ ਗਿਆ ਤਾਂ ਇਸ ਰਾਜ ਦੀ ਸੈਨਾ ਤੇ

ਕਿਲੇ ਦੀ ਰਖਿਆ ਕਿਵੇਂ ਹੋਵੇਗੀ । ਰਾਜਾ ਬਲਵਾਨ ਹੋਵੇ ਤਾਂ ਉਸਨੂੰ ਵੇਖਕੇ ਹਜ਼ਾਰਾਂ ਲੋਕਾਂ ਦੇ ਮਨ ਵਿੱਚ ਉਤਸ਼ਾਹ ਭਰ ਜਾਂਦਾ ਹੈ । ਰਾਜੇ ਨੂੰ ਇਸ ਬਲ ਦੀ ਲੋੜ ਨਹੀਂ ?"

"ਇਕ ਤੁਸੀ ਸਿਖਾਉ ਤੇ ਦੂਸਰਾ ਮੈਂ ਸਿਖਾਵਾਂਗੀ । ਜੋ ਤੁਹਾਡੇ ਸਿਖਾਉਣ ਵਾਲਾ ਹੈ ਉਹ ਤੁਸੀ ਸਿਖਾਉ । ਗੱਲ ਕੀ ਦੇਸ਼ ਦੀ ਰਖਿਆ ਬਹਾਦਰੀ ਨਾਲ ਹੀ ਕੀਤੀ ਜਾ ਸਕਦੀ ਹੈ । ਅਸੀ ਜਿਸ ਨੂੰ ਚੁਣਕੇ ਤਖ਼ਤ ਤੇ ਬਿਠਾਇਐ, ਉਹ ਇਸ ਵੰਸ਼ ਦਾ ਨਾਂ ਬਦਨਾਮ ਨਾਂ ਕਰੇ ।" ਉਬੱਵਾਨਾਗਤੀ ਨੇ ਕਿਹਾ । "ਇਸ ਵੰਸ਼ ਦਾ ਨਾਂ ਉੱਚਾ ਰਹੇਗਾ । ਇਸ ਬਾਰੇ ਮੈਨੂੰ ਮਾੜਾ ਜਿਹਾ ਸੰਸਾ ਵੀ ਨਹੀਂ ।" ਨਰਸਪਈਏ ਨੇ ਕਿਹਾ । "ਇਹ ਕਹਿਕੇ ਤੁਸੀ ਮੇਰੀ ਸਾਰੀ ਚਿੰਤਾ ਦੂਰ ਕਰ ਦਿਤੀ ।" ਉਬੱਵਾਨਾਗਤੀ ਕਹਿਣ ਲੱਗੀ ।

## 13

ਉਸ ਦਿਨ ਤੜਕੇ ਮਦਕਰੀ ਨਾਇਕ ਆਪਣੇ ਖ਼ਾਸ ਅਖ਼ਾੜੇ ਵਿੱਚ ਲਾਲ ਰੰਗ ਦੀ ਬਰੀਕ ਮਿੱਟੀ ਵਿੱਚ ਕਸਰਤ ਕਰ ਰਿਹਾ ਸੀ । ਉਹ ਇਸ ਵਿੱਚ ਮਸਤ ਸੀ ਕਿ ਅਖਾੜੇ ਦੇ ਛੋਟੇ ਜਿਹੇ ਦਰਵਾਜੇ ਵਿੱਚ ਤਲਵਾਰ-ਚਾਵੜੀ ਦਾ ਨੌਕਰ ਖਲੋਤਾ ਦਿਸਿਆ । ਨੌਕਰ ਕਸਰਤ ਕਰਾਉਣ ਵਾਲੇ ਅਖਾੜੇ ਦੇ ਵੱਡੇ ਪਹਿਲਵਾਨ ਕੋਲ ਜਾਕੇ ਕਹਿਣ ਲੱਗਾ "ਮਹਾਂਸਵਾਮੀ ਨੂੰ ਤੁਰੰਤ ਤਲਵਾਰ ਚਾਵੜੀ ਵਿੱਚ ਬੁਲਾਇਐ"—

"ਕਿਸਨੇ ਬੁਲਾਇਐ ?" ਭਲਵਾਨ ਨੇ ਪੁਛਿਆ—

"ਪ੍ਰਧਾਨਮੰਤਰੀ ਹੋਰਾਂ ਨੇ ਆਪ ।"

"ਮਹਾਰਾਜ ਕਸਰਤ ਕਰ ਰਹੇ ਹਨ । ਅਜੇ ਉਹ ਮੁੱਕੀ ਨਹੀਂ । ਪਿੰਡੇ ਤੇ ਸਾਰੀ ਮਿੱਟੀ ਲੱਗੀ ਹੋਈ ਹੈ । ਇਸ ਹਾਲਤ ਵਿੱਚ ਉਹ ਕਿਵੇਂ ਆ ਸਕਦੇ ਹਨ । ਮਹਾਰਾਜ ਇਸ ਵੇਲੇ ਕਿਥੇ ਹੁੰਦੇ ਹਨ, ਸਭ ਨੂੰ ਪਤਾ ਹੈ ।"

"ਤਲਵਾਰ ਚਾਵੜੀ ਦੇ ਦੜਵਾਈ ਕਾਟਨਾਇਕ ਨੇ ਇਹ ਗਲ ਪ੍ਰਧਾਨਮੰਤਰੀ ਹੋਰਾਂ ਨੂੰ ਆਖੀ ਸੀ । ਉਹ ਬੋਲੇ ਮੈਂ ਆਪ ਨਹਾਉਣਾ ਧੋਣਾ, ਪੂਜਾ ਪਾਠ ਸਭ ਛਡਕੇ ਆਇਆ ਹਾਂ । ਇਹ ਸਾਰੀ ਗੱਲ ਉਹਨਾਂ ਦੇ ਸਾਹਮਣੇ ਕਰਨੀਂ ਹੈ । ਸੋ ਤੁਰੰਤ ਮਹਾਰਾਜ ਨੂੰ ਬੁਲਾ ਭੇਜੋ । ਉਹਨਾਂ ਦਾ ਹੁਕਮ ਮਿਲਿਆ ਤੇ ਮੈਂ ਭੱਜਾ ਆਇਆ ।"

"ਅਜਿਹਾ ਕੀ ਜ਼ਰੂਰੀ ਕੰਮ ਪੈ ਗਿਆ ?"

"ਕੰਮ ਕੀ ਏ, ਜੇ ਮੈਂ ਤਲਵਾਰ ਚਾਵੜੀ ਦਾ ਨੌਕਰ ਦੱਸ ਦਿਆ ਤਾਂ ਮੇਰਾ ਸਿਰ ਮੇਰੇ ਧੜ ਤੇ ਨਹੀਂ ਰਹਿਣ ਲੱਗਾ । ਇਹ ਗੱਲਾਂ ਵਡਿਆਂ ਦੇ ਕਰਨ ਵਾਲੀਆਂ ਹੀ ਹਨ । ਮੇਰੇ ਤੇ ਤੁਹਾਡੇ ਕਰਨ ਵਾਲੀਆਂ ਨਹੀਂ । ਮਹਾਰਾਜ ਨੂੰ ਜਲਦੀ ਨਾਲ ਭੇਜ

ਦਿਉ ।" ਬੇਨਤੀ ਕਰਦਿਆਂ ਤਲਵਾਰ ਚਾਵੜੀ ਦੇ ਸੇਵਕ ਨੇ ਕਿਹਾ ।

"ਠੀਕ ਏ, ਮੈਂ ਕੀ ਲੈਣਾ ਏ, ਤਲਵਾਰ ਚਾਵੜੀ ਦੀ ਗਲ ਪੁੱਛਕੇ, ਕਲ ਨੂੰ ਮੇਰੀ ਸ਼ਕਾਇਤ ਲਾਕੇ ਮੇਰਾ ਨਾਂ ਬਦਨਾਮ ਕਰਨਗੇ । ਠੀਕ ਏ, ਮਹਾਰਾਜ ਪਿੰਡਾ ਪੂੰਝਕੇ ਆਉਂਦੇ ਨੇ ।" ਕਹਿਕੇ ਪਹਿਲਵਾਨ ਨੇ ਉਥੇ ਖਲੋਤੇ ਅਖਾੜੇ ਦੇ ਨੌਕਰ ਨੂੰ ਮਹਾਰਾਜ ਦਾ ਪਿੰਡਾ ਪੂੰਝਕੇ ਕਪੜੇ ਪੁਆਉਣ ਲਈ ਕਿਹਾ ।

ਮਹਾਰਾਜ ਨੇ ਵੀ ਉਹਨਾਂ ਦੀ ਗਲਬਾਤ ਸੁਣ ਲਈ ਤੇ ਸੋਚਣ ਲੱਗੇ ਕਿ ਐਨਾਂ ਜ਼ਰੂਰੀ ਕੰਮ ਕੀ ਹੋ ਸਕਦੈ । ਏਨੇ ਚਿਰ ਨੂੰ ਅਖਾੜੇ ਦੇ ਨੌਕਰ ਨੇ ਪਿੰਡਾ ਪੂੰਝ ਕੇ ਉਹਨਾਂ ਨੂੰ ਕਪੜੇ ਪੁਆਏ । ਉਹ ਅਖਾੜੇ ਤੋਂ ਬਾਹਰ ਆਏ ਤਾਂ ਨੌਕਰ ਘੋੜਾ ਫੜਕੇ ਖਲੋਤਾ ਸੀ । ਘੋੜੇ ਤੇ ਚੜ੍ਹਕੇ ਉਹ ਹੁਸ਼ਿਆਰ ! ਖਬਰਦਾਰ ! ਰਾਹ ! ਰਾਹ ! ਕਰਦੇ ਅਗੇ ਅਗੇ ਦੌੜਦੇ ਨੌਕਰ ਦੇ ਪਿੱਛੇ ਪਿੱਛੇ ਤਲਵਾਰ ਚਾਵੜੀ ਵਲ ਦੌੜ ਪਏ ।

ਤਲਵਾਰ ਚਾਵੜੀ ਸ਼ਹਿਰ ਦੀ ਰਖਿਆ ਤੇ ਪਹਿਰੇ ਦਾ ਕੰਮ ਕਰਦੀ ਸੀ — ਨਾਲੇ ਜਸੂਸਾਂ ਤੇ ਨਿਗ੍ਹਾ ਰਖਦੀ ਸੀ । ਇਸ ਤਰ੍ਹਾਂ ਇਹ ਬੜੀ ਮਹਤੱਵਪੂਰਣ ਚਾਵੜੀ ਸੀ । ਬੜੇ ਜ਼ਰੂਰੀ ਕੰਮ ਤੋਂ ਸਿਵਾ ਕੋਈ ਇਸ ਚਾਵੜੀ ਦੇ ਨੇੜੇ ਫਟਕਣ ਤੋਂ ਵੀ ਡਰਦਾ ਸੀ । ਲੋਕਾਂ ਨੂੰ ਡਰ ਸੀ ਐਵੇਂ ਸ਼ਕ ਕਰਕੇ ਫੜ ਹੀ ਨਾਂ ਲੈਣ । ਇਸ ਚਾਵੜੀ ਦੇ ਅਗੇ ਹਮੇਸ਼ਾਂ ਦੋ ਸਿਪਾਹੀ ਪਹਿਰੇ ਤੇ ਖੜੋਤੇ ਹੁੰਦੇ ਸਨ । ਪਰ ਅਜ ਤਲਵਾਰ ਚਾਵੜੀ ਤੋਂ ਕਿੰਨੀ ਦੂਰ ਤਾਂਈ ਕਦਮ ਕਦਮ ਤੇ ਇਧਰ ਉਧਰ ਸਿਪਾਹੀ ਖਲੋਤੇ ਸਨ । ਨਾਇਕ ਹੋਰੀ ਸੋਚਣ ਲੱਗੇ ਕਿ ਅਜ ਕੋਈ ਖ਼ਾਸ ਹੀ ਗੱਲ ਏ । ਐਨਾਂ ਕਾਹਲੀ ਦਾ ਬੁਲਾਂਵਾ ਆਇਆ ਹੈ । ਮਦਕਰੀਨਾਇਕ ਦੀ ਉਤਸੁਕਤਾ ਬੜੀ ਵੱਧ ਗਈ । ਨੌਕਰ ਦੇ ਪਿੱਛੇ ਪਿੱਛੇ ਤਲਵਾਰ ਚਾਵੜੀ ਪੁੱਜ ਗਏ । ਘੋੜਾ ਨੌਕਰ ਨੂੰ ਫੜਾਇਆ — ਕੋਲ ਹੀ ਖਲੋਤੀ ਪ੍ਰਧਾਨਮੰਤਰੀ ਦ ਪਾਲਕੀ ਵਲ ਵੇਖਦਿਆਂ ਅੰਦਰ ਚਲੇ ਗਏ ।

ਚਾਵੜੀ ਅੰਦਰ ਛਾਏ ਹਨੇਰੇ ਵਿੱਚ ਕੰਧਾਂ ਤੇ ਲਟਕ ਰਹੇ ਹਥਿਆਰ ਲਿਸ਼ਕ ਰਹੇ ਸਨ । ਚਾਰੋ ਪਾਸੇ ਭੱਜ ਭੱਜ ਪੈਂਦੇ ਕੁਤਿਆਂ ਨੂੰ ਕਾਬੂ ਵਿੱਚ ਕਰੀ ਖਲੋਤੇ ਦਸ ਸਿਪਾਹੀ ਖੜੇ ਸਨ । ਉਹਨਾਂ ਨੂੰ ਵੇਖਦਿਆਂ ਹੀ ਸਮਝ ਆ ਜਾਂਦੀ ਸੀ ਕਿ ਉਹ ਤਲਵਾਰ ਚਾਵੜੀ ਦੇ ਸਿਪਾਹੀ ਹਨ । ਉਹਨਾਂ ਦੀਆਂ ਨਾਲ ਸੂਹੀਆਂ, ਘੂਰਦੀਆਂ ਅਖਾਂ, ਵਡੀਆਂ ਵਡੀਆਂ ਮੁੱਛਾਂ ਵਾਲੇ ਪੀਡੇ ਵੱਟੇ ਮੂੰਹ, ਹੱਥ ਵਿੱਚ ਫੜੇ ਸ਼ਿਕਾਰੀ ਕੁਤਿਆਂ ਵਰਗੇ ਹੀ ਉਹਨਾਂ ਦੇ ਪਤਲੇ ਬਾਂਸਾ ਵਰਗੇ ਮਜ਼ਬੂਤ ਪਿੰਡੇ । ਕਮਾਏ ਹੋਏ ਛਾਤੀ ਦੇ ਮਾਸਖੰਡ — ਮੋਢੇ ਤੇ ਕਾਲੀਆਂ ਕੰਬਲੀਆਂ, ਦੂਰੋ ਹੀ ਵੇਖਕੇ ਬੰਦਾ ਡਰ ਜਾਵੇ । ਸ਼ਿਕਾਰ ਦੇ ਉਤੇ ਝਪੱਟਣ ਲਈ ਤਿਆਰ ਖਲੋਤੇ ਚੀਤੇ ਵਰਗਾ ਅੰਦਾਜ਼, ਉਹਨਾਂ ਬਾਰੇ ਸਭ ਕੁੱਛ ਦਸ ਰਿਹਾ ਸੀ । ਕੰਧਾਂ ਤੇ ਲਟਕਦੇ ਹਥਿਆਰਾਂ ਤੇ ਇਹਨਾਂ ਸਿਪਾਹੀਆਂ ਤੋਂ ਸਿਵਾ ਤਲਵਾਰ ਚਾਵੜੀ ਵਿੱਚ ਭਾਂਵੇ ਹੋਰ ਕੁੱਝ ਵੀ ਨਹੀਂ ਸੀ ਤਦ ਵੀ ਉਥੇ ਭੈਅ-ਪੂਰਣ ਵਾਤਾਵਰਨ ਛਾਇਆ ਹੋਇਆ ਸੀ ।

ਇਸ ਚਾਵੜੀ ਵਿੱਚ ਇਕ ਪਾਸੇ ਤਲਵਾਰ ਚਾਵੜੀ ਦੇ ਦੜਵਾਈ ਲਈ ਬਣਾਇਆ ਖ਼ਾਸ ਆਸਣ ਖਾਲੀ ਪਿਆ ਸੀ । ਉਸਦੇ ਕੋਲ ਹੀ ਪ੍ਰਧਾਨ ਮੰਤਰੀ ਨਰਸਪਈਆ ਬੈਠੇ ਹੋਏ ਸਨ । ਕੋਲ ਹੀ ਗੁੱਸੇ ਵਿੱਚ ਆਏ ਸ਼ੇਰ ਵਾਂਗ ਕਾਟਨਾਇਕ ਖਲੋਤਾ ਸੀ । ਪ੍ਰਧਾਨ ਮੰਤਰੀ ਦੇ ਚਿਹਰੇ ਤੋਂ ਦਿਸ ਰਿਹਾ ਸੀ ਕਿ ਉਹ ਇਸ਼ਨਾਨ ਨਹੀਂ ਸਨ ਕਰਕੇ ਆਏ । ਨਾਇਕ ਨੂੰ ਉਡੀਕ ਰਹੇ ਨਰਸਪਈਆ, ਖੜ੍ਹੇ ਹੋ ਗਏ ਤੇ ਤਲਵਾਰ ਨਾਇਕ ਦੇ ਖਾਲੀ ਆਸਣ ਵਲ ਹਥ ਵਿਖਾਂਦੇ ਬੋਲੇ ।

"ਮਹਾਰਾਜ ਆਸਣ ਗ੍ਰਹਿਣ ਕਰਨ" । ਅੰਦਰ ਆਏ ਨਾਇਕ ਨੂੰ ਵੇਖਕੇ ਜਿਥੇ ਕੋਈ ਖਲੋਤਾ ਸੀ, ਉਥੇ ਖਲਤਿਆਂ ਹੀ ਹੱਥ ਜੋੜ ਦਿਤੇ । ਪ੍ਰਧਾਨਮੰਤਰੀ ਦੇ ਵਿਖਾਏ ਆਸਣ ਤੇ ਬੈਠਕੇ ਮਦਕਰੀ ਨਾਇਕ ਬੋਲੇ "ਕੋਈ ਖ਼ਾਸ ਗਲ ਏ" ।

"ਤੁਸੀ ਦਸੋ" ਕਾਟਨਾਇਕ ਵਲ ਵੇਖ਼ਦਿਆਂ ਨਰਸਪਾਈਆ ਬੋਲੇ ।

ਇਹ ਕਾਫੀ ਪੁਰਾਣੀ ਗੱਲ ਏ । ਪਿਛਲੇ ਸ਼ਕਲ ਸੰਵਤਸਰ ਵਿੱਚ ਮਹਿਲ ਦੇ ਖਜ਼ਾਨੇ ਵਿੱਚ ਕਿਸੇ ਨੇ ਸੰਨ੍ਹ ਲਾਕੇ ਸਿੱਕੇ ਤੇ ਕੀਮਤੀ ਹੀਰੇ ਜਵਾਹਰ ਚੋਰੀ ਕਰ ਲਏ । ਮਹਿਲ ਵਿਚ ਸੰਨ੍ਹ ਲਾਉਣ ਵਾਲੇ ਅੰਦਰਲੇ ਹੀ ਹੋਣਗੇ । ਚਾਰ ਬੰਦਿਆਂ ਨੂੰ ਇਸ ਮਾਮਲੇ ਵਿੱਚ ਗ੍ਰਿਫ਼ਤਾਰ ਕੀਤਾ ਗਿਆ । ਉਹਨਾਂ ਦੇ ਮੂੰਹੋਂ ਪਤਾ ਲੱਗਾ ਕਿ ਚੋਰੀ ਕਰਨ ਵਾਲੇ ਮਹਿਲ ਦੇ ਹੀ ਛੋਟੇ ਮੋਟੇ ਨੌਕਰ ਸਨ । ਚੋਰੀ ਕਰਨ ਵਾਲੇ ਤਾਂ ਫੜੇ ਗਏ, ਪਰ ਜਿੰਨ੍ਹਾਂ ਨੇ ਚੋਰੀ ਕਰਵਾਈ, ਜਿਹੜੇ ਅਸਲੀ ਚੋਰ ਸਨ ਉਹਨਾਂ ਦਾ ਨਹੀਂ ਸੀ ਪਤਾ ਲੱਗ ਰਿਹਾ । ਐਨੇ ਦਿਨਾਂ ਤੋਂ ਉਹਨਾਂ ਦੀ ਤਲਾਸ਼ ਹੋ ਰਹੀ ਸੀ । ਹੁਣ ਤਿੰਨ ਦਿਨ ਹੋਏ ਨੇ--" ਗਾਹਲ ਕੱਢਣ ਲੱਗਾ ਸੀ ਪਰ ਸਾਹ ਮਣੇ ਬੈਠੇ ਨਾਇਕ ਨੂੰ ਵੇਖਕੇ ਕਾਟਨਾਇਕ ਨੇ ਆਪਣੇ ਆਪਨੂੰ ਰੋਕ ਲਿਆ ।

"ਤਿੰਨ ਦਿਨ ਲੰਘ ਗਏ ਨੇ, ਐਨੇ ਦਿਨ ਸਲਾਹ ਕਰਨ ਲਈ ਉਡੀਕਦੇ ਰਹੇ ?" ਮਦਕਰੀ ਨਾਇਕ ਬੋਲੇ ।

"ਜਾਂਚ ਪੜਤਾਲ ਤੇ ਸਜ਼ਾ ਤਾਂ ਬਾਦ ਵਿਚ — ਪਹਿਲਾਂ ਤਾਂ ਇਹ ਪਤਾ ਲਾਉਣੈ ਕਿ ਚੋਰੀ ਕੀਤੀ ਕਿਉਂ ?"

"ਬੱਕ ਪਏ ਨੇ ?"

"ਐਨੇ ਸੌਖੇ ਕਿਤੇ ਬੱਕਦੇ ਨੇ । ਅੱਖਾਂ ਵਿੱਚ, ਨੱਕ ਵਿੱਚ ਮਿਰਚਾਂ ਪਾਈਆਂ ਕੰਡਿਆਂ ਵਾਲੇ ਚਾਬਕ ਨਾਲ ਮਾਰ ਮਾਰ ਮਾਸ ਉਧੇੜ ਦਿੱਤਾ । ਜ਼ਖ਼ਮਾਂ ਤੇ ਵੀ ਮਿਰਚਾਂ ਧੂੜੀਆਂ-ਗਰਮ ਪਾਣੀ ਪਾਇਆ ਪਰ ਉਫ ਕਰਨ ਲਈ ਵੀ ਮੂੰਹ ਨਾਂ ਖੋਹਲਿਆ—"

"ਐਨਾਂ ਕੁੱਛ, ਕਰਨ ਦੀ ਕੀ ਲੋੜ ਸੀ । ਤਿਖੀ ਸੂਲੀ ਤੇ ਟੰਗ ਦੇਣਾ ਸੀ ।" ਕਾਟਨਾਇਕ ਦੀ ਗੱਲ ਸੁਣਕੇ ਗੁੰਮ ਸੁੰਮ ਹੋਏ ਬੈਠੇ ਮਦਕਰੀ ਨੂੰ ਵੇਖਕੇ ਨਰਸਪਈਏ ਨੇ ਕਿਹਾ ।

"ਇਹ ਕਰਨਾ ਤਾਂ ਔਖਾ ਨਹੀਂ — ਪਰ ਸੂਲੀ ਦੀ ਲਕੜੀ ਨੂੰ ਇਹਨਾਂ ਦਾ ਭਾਰ ਚੁੱਕਣ ਲਈ ਕਾਹਦੇ ਲਈ ਸਜ਼ਾ ਦੇਣੀ ਏ । ਇਸ ਨਾਲੋਂ ਤਾਂ ਸਿਰ ਹੀ ਨਾਲੋਂ

ਲਾਹ ਦਿੰਦੇ। ਪਰ ਚੋਰੀ ਕਿਉਂ ਕੀਤੀ ਇਸ ਲਈ ਮੂੰਹ ਖੁਲਾਉਣਾ ਸੀ" — ਕਾਟਨਾਇਕ ਨੇ ਕਿਹਾ।

"ਬੋਲ ਪਏ ਨੇ ਕਿ ਇਹਨਾਂ ਇਹ ਨੀਚ ਕੰਮ ਕਿਉਂ ਕੀਤਾ।" ਮਦਕਰੀ ਨਾਇਕ ਨੇ ਪੁਛਿਆ।

"ਬਕਾਉਣ ਤੋਂ ਬਿਨਾਂ ਕਿਤੇ ਛੱਡਣ ਵਾਲੇ ਹਾਂ — ਇਹ ਸਾਰਾ ਕੁੱਛ ਕਰਨ ਤੋਂ ਬਾਦ ਅਖ਼ੀਰ ਵਿੱਚ ਚਿਮਟੇ ਨਾਲ ਇਹਨਾਂ ਦਾ ਮੂੰਹ ਖੋਹਲਕੇ, ਤਾਲੂ ਵਿੱਚ ਲੋਹੇ ਦੀ ਸੀਖ਼ ਠੋਕਕੇ, ਜੀਭ ਬਾਹਰ ਕਢਕੇ, ਇਹਨਾਂ ਦੇ ਸਾਹਮਣੇ ਭੁਖ਼ੇ ਕੁਤਿਆਂ ਨੂੰ ਖੜਾ ਕੀਤਾ ਤਾਂ ਇਹਨਾਂ ਮੂੰਹ ਖੋਹਲੇ—"
ਕੋਈ ਸੁਆਦਲੀ ਕਹਾਣੀ ਸੁਨਾਣ ਦੇ ਢੰਗ ਵਿੱਚ ਇਸ ਭਿਆਨਕ ਗੱਲ ਨੂੰ ਬੜੇ ਉਤਸਾਹ ਨਾਲ ਬਿਆਨ ਕਰਦਿਆਂ ਕਾਟਨਾਇਕ ਨੇ ਕਿਹਾ।

"ਇਹ ਹਰਪਨਹਲੀ ਵਾਲਿਆਂ ਦੀ ਸਾਜ਼ਸ਼ ਏ। ਉਹ ਲੋਕਾਂ ਵਿੱਚ ਇਹ ਸੰਦੇਹ ਪੈਦਾ ਕਰਨਾ ਚਾਹੁੰਦੇ ਸਨ ਕਿ ਜੇ ਮਹਿਲ ਹੀ ਸੁਰਖ਼ਿਅਤ ਨਹੀਂ ਤਾਂ ਦੁਰਗ ਕਿਵੇਂ ਸੁਰਖ਼ਿਅਤ ਹੋ ਸਕਦੈ ?" ਅਪਰਾਧੀਆਂ ਦੇ ਮੂੰਹੋਂ ਨਿਕਲੀ ਗਲ ਦਸਦਿਆਂ ਉਸ ਕਿਹਾ।

"ਸਾਰਾ ਮਾਮਲਾ ਤਾਂ ਪਤਾ ਲੱਗ ਗਿਐ, ਇਹਨਾਂ ਦੇ ਜੁਰਮ ਮੁਤਾਬਿਕ ਇਹਨਾਂ ਨੂੰ ਸਜ਼ਾ ਦੇ ਦੇਣੀ ਸੀ। ਮੈਨੂੰ ਕਾਹਦੇ ਲਈ ਬੁਲਾਇਐ।" ਮਦਕਰੀ ਨੇ ਪੁਛਿਆ।

"ਅਪਰਾਧੀਆਂ ਨੂੰ ਫੜਨ ਤੇ ਜੁਰਮ ਸਾਬਤ ਕਰਨ ਦਾ ਕੰਮ ਤਲਵਾਰ ਚਾਵੜੀ ਦਾ ਹੈ। ਸਜਾ ਦੇਣ ਦਾ ਕੰਮ, ਖ਼ਾਸ ਕਰਕੇ ਰਾਜਨੀਤੀ ਨਾਲ ਸੰਬੰਧਿਤ ਕੈਦੀਆਂ ਨੂੰ ਸਜ਼ਾ ਦੇਣ ਦਾ ਕੰਮ ਮਹਾਰਾਜ ਦਾ ਹੈ। ਅਪਰਾਧੀਆਂ ਨੂੰ ਇਥੇ ਬੁਲਾਉ।" ਨਰਸਪਈਦੇ ਨੇ ਕਿਹਾ।

"ਓਇ ਕੌਣ ਏ, ਅੰਦਰੋਂ ਉਹਨਾਂ ਕੁਤਿਆਂ ਨੂੰ ਫੜਕੇ ਲਿਆਉ ਜ਼ਰਾ — ਉਹਨਾਂ ਕੁਤਿਆਂ ਦੇ ਮੂੰਹ ਨਾਇਕ ਜੀ ਵੇਖ ਲੈਣ।" "ਜ਼ੋਰ ਦੀ ਵਾਜ ਮਾਰ ਕੇ ਕਾਟਨਾਇਕ ਨੇ ਕਿਹਾ।"

ਉਹਨਾਂ ਦੇ ਵਾਜ ਮਾਰਦਿਆਂ ਹੀ ਤਲਵਾਰ ਚਾਵੜੀ ਦੇ ਪਿਛੇ ਇਕ ਛੋਟੀ ਜਿਹੀ ਕੋਠੜੀ ਦਾ ਲੋਹੇ ਦਾ ਦਰਵਾਜ਼ਾ ਖੁਲ੍ਹਿਆ, ਅੰਦਰੋਂ ਸਿਪਾਹੀ ਤਿੰਨਾਂ ਬੰਦਿਆਂ ਨੂੰ ਧਰੀਕਕੇ ਬਾਹਰ ਲੈ ਆਏ ਤੇ ਚਾਵੜੀ ਦੇ ਫ਼ਰਸ਼ ਤੇ ਵਗਾਹ ਮਾਰਿਆ। ਸਾਰੇ ਪਿੰਡੇ ਤੇ ਸੱਟਾਂ ਹੀ ਸੱਟਾਂ, ਜ਼ਖ਼ਮਾਂ ਵਿਚੋਂ ਪਾਕ ਵਹਿ ਰਹੀ ਸੀ — ਉਸਤੇ ਲਿੱਪੇ ਗੁੜ ਦੇ ਸੀਰੇ ਕਾਰਨ ਕਾਲੇ ਕੀੜੇ ਸਾਰੇ ਪਿੰਡੇ ਤੇ ਰੀਂਗਦੇ ਪਏ ਸਨ — ਉਹਨਾਂ ਦੀਆਂ ਅੱਖਾਂ ਬੁੜੀਆਂ ਹੋਈਆਂ ਸਨ, ਪਰ ਕਿਤੇ ਮਾੜੀ ਜਿਹੀ ਜਾਨ ਅਜੇ ਵੀ ਧੜਕਦੀ ਜਾਪਦੀ ਸੀ। ਇਹ ਤਿੰਨ ਮਨੁੱਖੀ ਦੇਹਾਂ ਵੇਖਕੇ ਮਦਕਰੀਨਾਇਕ ਦਾ ਜੀਅ ਮਿੱਚਕ ਗਿਆ ਉਸਨੂੰ ਉਲਟੀ ਆਉਣ ਲੱਗੀ।

"ਜੋ ਮੁਨਾਸਿਬ ਏ, ਇਹਨਾਂ ਨੂੰ ਸਜ਼ਾ ਦੇ ਦਿਉ — ਮੇਰੇ ਤੋਂ ਇਹ ਸਭ ਨਹੀਂ

ਵੇਖਿਆ ਜਾਂਦਾ — ਪਹਿਲੇ ਮੇਰੀਆਂ ਅੱਖਾਂ ਤੋਂ ਇਹਨਾਂ ਨੂੰ ਦੂਰ ਕਰੋ ।" ਬੜੀ ਮੁਸ਼ਕਿਲ ਨਾਲ ਉਹਨਾਂ ਨੇ ਕਿਹਾ ।

"ਇਹ ਨਹੀਂ ਹੋ ਸਕਦਾ, ਇਹਨਾਂ ਨੂੰ ਸਜ਼ਾ ਦੇਣੀ ਮਹਾਰਾਜ ਦਾ ਕੰਮ ਹੈ—" ਖ਼ਰਵੀ ਆਵਾਜ਼ ਵਿੱਚ ਨਰਸਪਈਆ ਬੋਲੇ ।

"ਤੁਸੀ ਜੋ ਠੀਕ ਸਮਝੋ ਸਜ਼ਾ ਦੇ ਦਿਉ, ਮੇਰੇ ਤੋਂ ਨਹੀਂ ਵੇਖ ਹੁੰਦਾ—" ਮਦਕਰੀਨਾਇਕ ਕਹਿਣ ਲੱਗਾ ।

"ਮੇਰੀ ਦਿੱਤੀ ਸਜ਼ਾ ਨਾਲ ਮਹਾਰਾਜ ਸਹਿਮਤ ਹੋਣਗੇ ?" ਨਰਸਪਈਏ ਨੇ ਮਦਕਰੀਨਾਇਕ ਦੀ ਪ੍ਰੀਖਿਆ ਲੈਣ ਲਈ ਕਿਹਾ । ਇਹ ਸੁਆਲ ਪੁਛਦੇ ਨਰਸਪਈਏ ਦੇ ਚਿਹਰੇ ਵਲ ਮਦਕਰੀਨਾਇਕ ਨੇ ਵੇਖਿਆ ।

"ਬੁਢਾਪੇ ਨਾਲ ਢਿਲਕਿਆ ਮਾਸ, ਵਿੱਚ ਧੱਸੀਆਂ ਗੱਲ੍ਹਾਂ, ਤਿੱਖਾ ਨੱਕ, ਚਿੱਟੇ ਭਰਵਟਿਆਂ ਵਿਚਕਾਰ ਡੂੰਘੀਆਂ ਧੱਸੀਆਂ ਅੱਖਾਂ ਦੀਆਂ ਤਿਖੀਆਂ ਨਜ਼ਰਾਂ — ਨਰਸਪਈਏ ਦਾ ਚਿਹਰਾ ਵੇਖਕੇ ਮਦਕਰੀਨਾਇਕ ਦਾ ਨਿਡਰ ਹਿਰਦਾ ਵੀ ਪਲ ਕੁ ਲਈ ਕੰਬ ਗਿਆ ।

"ਮੈਂ ਕਹਿ ਦਿਤਾ ਏ ਨਾਂ, ਤੁਸੀ ਆਪਣੀ ਮਰਜ਼ੀ ਨਾਲ ਸਜ਼ਾ ਦੇ ਦਿਉ ।" ਮਦਕਰੀਨਾਇਕ ਨੇ ਕਿਹਾ ।

"ਠੀਕ ਏ, ਜੋ ਮਹਾਰਾਜ ਦਾ ਹੁਕਮ" ਕਹਿਕੇ ਕਾਟਨਾਇਕ ਵਲ ਮੁੜਕੇ ਬੋਲੇ — ਇਹਨਾਂ ਨੂੰ ਸੂਲੀ ਤੇ ਟੰਗ ਦਿਉ ਮਾਰਨ ਦੀ ਵੀ ਕੋਈ ਲੋੜ ਨਹੀਂ, ਗਿੱਧਾ ਕਾਂ ਆਪੇ ਚੂੰਢ ਚੂੰਢਕੇ ਖਾ ਜਾਣਗੇ । ਆਪੇ ਹੀ ਮਰ ਜਾਣਗੇ । ਸਾਰੇ ਲੋਕੀ ਵੇਖ ਲੈਣ ।" ਉਹਨਾਂ ਹੁਕਮ ਦੇ ਦਿੱਤਾ ।

"ਮੈਂ ਜੋ ਕਿਹੈ, ਠੀਕ ਏ ਨਾਂ ।" ਨਰਸਪਈਏ ਨੇ ਨਾਇਕ ਹੋਰਾਂ ਨੂੰ ਪੁਛਿਆ ।

ਅਧਮਰਿਆ ਹੋਇਆ ਨੂੰ ਨਰਸਪਈਏ ਦੀ ਸੁਣਾਈ ਸਜ਼ਾ ਸੁਣਕੇ ਮਦਕਰੀਨਾਇਕ ਦਾ ਸਾਰਾ ਜਿਸਮ ਕੰਬ ਗਿਆ ਪਿੰਡੇ ਤੇ ਜਿਵੇਂ ਕੀੜੀਆਂ ਰੀਂਗਨ ਲੱਗ ਪਈਆਂ ।

"ਪਹਿਲਾਂ ਦਿਤੀ ਸਜ਼ਾ ਕਿਤੇ ਘੱਟ ਸੀ ? ਸੂਲੀ ਤੇ ਟੰਗਣ ਦਾ ਹੁਕਮ ਦੇ ਦਿਤੈ ।" ਮਦਕਰੀਨਾਇਕ ਨੇ ਕਿਹਾ ।

"ਮਹਾਰਾਜ ਆਪਣੀ ਮਰਜ਼ੀ ਨਾਲ ਹੁਕਮ ਦੇ ਸਕਦੇ ਸਨ, ਪਰ ਇਹ ਅਧਿਕਾਰ ਤੁਸੀ ਮੈਨੂੰ ਦੇ ਦਿੱਤਾ । ਹੁਣ ਜੇ ਤੁਸੀ ਮੇਰੀ ਗਲ ਨੂੰ ਬਦਲਾਉਣ ਲਈ ਕਹੋਗੇ ਤਾਂ ਮੇਰੀ ਗਲ ਦੀ ਕੀਮਤ ਕੀ ਰਹਿ ਜਾਏਗੀ ।" ਥੋੜ੍ਹੇ ਜਿਹੇ ਗੁੱਸੇ ਵਿਚ ਮਦਕਰੀਨਾਇਕ ਬੋਲੇ ।

"ਮੈਂ ਇਹ ਨਹੀਂ ਕਿਹਾ ਕਿ ਤੁਹਾਡੀ ਗਲ ਦੀ ਕੀਮਤ ਨਹੀਂ—"

"ਜੇ ਮੇਰਾ ਹੁਕਮ ਠੀਕ ਨਹੀਂ ਤਾਂ ਤੁਸੀ ਆਪਣਾ ਹੁਕਮ ਸੁਣਾ ਦਿਉ—"

"ਪ੍ਰਧਾਨਮੰਤਰੀ ਜੀ ਉਹਨਾਂ ਨੂੰ ਸੂਲੀ ਤੇ ਟੰਗਣ ਲਈ ਨਾਂ ਆਖੋ—"

ਅਪਰਾਧੀਆਂ ਵਲੋਂ ਬੇਨਤੀ ਕਰਦਿਆਂ ਮਦਕਰੀਨਾਇਕ ਬੋਲੇ ।

"ਇਹ ਨਹੀਂ ਹੋ ਸਕਦਾ, ਮਹਿਲਾਂ ਵਿੱਚ ਸੰਨ੍ਹ ਲਾਉਣ ਵਾਲੇ ਮੁਜਰਮਾਂ ਨੂੰ ਕੀ ਸਜ਼ਾ ਮਿਲਦੀ ਏ, ਇਸਦਾ ਪਤਾ ਰਾਜ ਦੇ ਸਾਰੇ ਲੋਕਾਂ ਨੂੰ ਲਗਣਾ ਚਾਹੀਦਾ ਹੈ। ਤੜਵਾਰ ਚਾਵੜੀ ਦਾ ਡਰ ਲੋਕਾਂ ਦੇ ਮਨਾਂ ਵਿੱਚ ਹੋਣਾ ਚਾਹੀਦਾ ਹੈ। ਇਸੇ ਲਈ ਮੈਂ ਇਹ ਹੁਕਮ ਦਿਤਾ ਹੈ। ਤੁਸੀ ਅਜੇ ਵੀ ਦਸੋ ਤਾਂ ਮੈਂ ਆਪਣਾ ਹੁਕਮ ਵਾਪਸ ਲੈ ਲੈਂਦਾ ਹਾਂ।"

ਪ੍ਰਧਾਨ ਮੰਤਰੀ ਦੀ ਗਲ ਦਾ ਕੀ ਜੁਆਬ ਦੇਵੇ ਮਦਕਰੀਨਾਇਕ ਨੂੰ ਕੁੱਛ ਨਾਂ ਸੁਝਿਆ। ਤੇ ਨਾਂ ਹੀ ਪ੍ਰਧਾਨਮੰਤਰੀ ਦੀ ਗਲ ਉਸਨੂੰ ਜਚੀ। ਪ੍ਰਧਾਨਮੰਤਰੀ ਨੂੰ ਨਮਸਕਾਰ ਕਰਕੇ ਬਿਨਾਂ ਕਿਸੇ ਜੁਆਬ ਦੀ ਉਡੀਕ ਕੀਤਿਆਂ ਉਥੋਂ ਉੱਠ ਆਇਆ ਮਦਕਰੀਨਾਇਕ—

"ਰੱਸੀ ਅਜੇ ਢਿੱਲੀ ਏ, ਵਟਣੀ ਪਏਗੀ।" ਆਪਣੇ ਆਪ ਨਾਲ ਗਲ ਕਰਦਿਆਂ ਨਰਸਪਈਏ ਨੇ ਕਿਹਾ।

"ਅਗਲਾ ਕੰਮ ਕਰੋ" ਉਹਨਾਂ ਕਾਟਨਾਇਕ ਨੂੰ ਹੁਕਮ ਦਿੱਤਾ।

ਦੋਵੇਂ ਪਾਸਿਉਂ ਹੀ ਇਹ ਖ਼ਬਰ ਉਬੱਵਾਨਾਗਤੀ ਨੂੰ ਪੁੱਜ ਗਈ — ਗਲਤੀ ਕਿਸਦੀ ਸੀ — ਉਸ ਕੁੱਛ ਨਹੀਂ ਕਿਹਾ — ਆਪਣੇ ਸਾਹਮਣੇ ਬੈਠੀ ਹੋਨੱਵਾ ਨਾਲ ਗਲ ਕਰਦੀ ਬੋਲੀ —

"ਤਿੜਕ ਜਾਣ ਵਾਲੇ ਢਲਾਈ ਦੇ ਲੋਹੇ ਨਾਲ ਤਲਵਾਰ ਨਹੀਂ ਬਣਾਈ ਜਾ ਸਕਦੀ। ਉਸ ਲਈ ਤਾਂ ਫੌਲਾਦ ਚਾਹੀਦੈ"— ਇਹ ਗਲ ਕਰਦਿਆਂ ਉਸਦਾ ਕੋਮਲ ਚਿਹਰਾ ਕਰੜਾ ਹੋ ਗਿਆ।

## 14

ਉਸਤੋਂ ਤੀਜੇ ਦਿਨ ਬਾਦ — ਮਦਕਰੀਨਾਇਕ ਸਵੇਰੇ ਦੀ ਕਸਰਤ ਮੁਕਾਉਣ ਤੋਂ ਬਾਦ ਨਹਾਉਣ ਲਈ ਗੁਸਲਖ਼ਾਨੇ ਵਲ ਜਾ ਰਿਹਾ ਸੀ ਤਾਂ ਰੋਜ਼ ਉਥੇ ਕੰਮ ਕਰਦਾ ਨੌਕਰ ਨਾਂ ਦਿਸਿਆ, ਉਸਦੀ ਥਾਂ ਉਥੇ ਖਲੋਤੀ ਹੁੱਚਵਾ ਨੂੰ ਵੇਖਕੇ ਉਹਨਾਂ ਨੂੰ ਬੜੀ ਹੈਰਾਨੀ ਹੋਈ।

ਇਸਤਰੀ ਦਾ ਰੂਪ ਧਾਰਨ ਕੀਤੀ ਕਿਸੇ ਯੋਧੇ ਦੀ ਮੂਰਤੀ ਵਾਂਗ। ਛੇ ਫੁਟ ਲੰਮੀ, ਉੱਚੀ ਹੁੱਚਵਾ ਦਾ ਇਕ ਵਾਰੀ ਉੱਬਵਾਨਾਗਤੀ ਨੇ ਜ਼ਿਕਰ ਕੀਤਾ ਸੀ।

ਉਹ ਰਾਣੀਵਾਸ ਦੇ ਪਹਿਰੇ ਤੇ ਰਹਿੰਦੀਆਂ ਇਸਤਰੀ ਪਹਿਰੇਦਾਰਾਂ ਦੀ ਮੁਖੀ ਸੀ। ਉਸਨੂੰ ਭਾਂਵੇ ਸੈਨਾਂਅਧਿਕਾਰੀ ਕੋਈ ਨਹੀਂ ਸੀ ਕਹਿੰਦਾ। ਹੌਂਸਲੇ ਤੇ ਸ਼ਸਤਰਵਿਦਿਆ ਵਿੱਚ ਉਹ ਕਿਸੇ ਸੈਨਾ ਅਧਿਕਾਰੀ ਤੋਂ ਪਿਛੇ ਨਹੀਂ ਸੀ। ਵਕਤ ਆਉਣ ਤੇ ਉਹ ਉਹਨਾਂ ਤੋਂ ਦੋ ਕਦਮ ਅਗੇ ਜਾਣ ਵਾਲੀ ਸੀ। 'ਉਸ ਕੋਲੋਂ ਸਿਖਿਆ ਲੈਕੇ 'ਦੇਸ਼ ਬਾਗ' ਦੀ ਟੋਲੀ ਦੀਆਂ ਸੌ ਇਸਤਰੀਆਂ ਦੀ ਮਦਦ ਨਾਲ ਹੀ ਵੱਡੇ ਮਦਕਰੀ ਨਾਇਕ

ਉਹ ਮਾਇਅਕੌਂਡ ਦੇ ਯੁੱਧ ਦੇ ਮੈਦਾਨ ਵਿਚੋਂ ਸਹੀ ਸਲਾਮਤ ਵਾਪਸ ਆ ਸਕੇ ਸਨ । ਹੁੱਰਵਾ, ਰਣਹੁੱਰਵਾ ਸੀ ।' ਉੱਬਵਾਨਾਗਤੀ ਨੇ ਉਸ ਨੂੰ ਦਸਿਆ ਸੀ ।

ਗੁਸਲਖਾਨੇ ਵਿੱਚ ਉਸਨੂੰ ਵੇਖਕੇ ਸੋਚਣ ਲੱਗੇ ਕਿ ਇਥੇ ਇਸਦਾ ਕੀ ਕੰਮ ਸੀ ?

"ਕੀ ਗੱਲ ਅੰਮਾਂ ਤੂੰ ਇਥੇ ਕਿਉਂ ਆਈ ਦੇ ?"

"ਤੁਹਾਨੂੰ ਹੱਥ ਮੂੰਹ ਧੋਣ ਲਈ ਪਾਣੀ ਦੇਕੇ, ਫਿਰ ਨਾਲ ਲੈਕੇ ਆਉਣ ਲਈ ਹੁਕਮ ਦਿੱਤਾ ਹੈ, ਨਾਗਤੀ ਜੀ ਨੇ । ਆਉ ਮੂੰਹ ਹੱਥ ਧੋ ਲਵੋ ।" ਕਹਿਕੇ ਉਸ ਵੱਡਾ ਸਾਰਾ ਡੱਬਾ ਪਾਣੀ ਦਾ ਮਦਕਰੀ ਨਾਇਕ ਨੂੰ ਦਿੱਤਾ ।

"ਐਡੀ ਜਲਦੀ ਦਾ ਕੀ ਕਾਰਨ ਹੋ ਸਕਦੈ ?" ਸੋਚਦਿਆਂ ਮਦਕਰੀ ਨਾਇਕ ਨੇ ਡੱਬੇ ਵਿਚੋਂ ਪਾਣੀ ਹੱਥ ਤੇ ਪਾਇਆ ।

"ਹਥ ਲਾਲ ਹੋ ਗਿਆ । ਹੱਥ ਤੇ ਲੱਗੀ ਲਾਲੀ ਵੇਖਕੇ ਉਹ ਹੈਰਾਨ ਹੋ ਗਿਆ । ਚਿੱਪ ਚਿੱਪ ਕਰਦੇ ਪਾਣੀ ਨੂੰ ਉਸ ਔਖਿਆਂ ਹੋਕੇ ਹੱਥ ਲਾਇਆ — "ਇਹ ਕਿਹੋ ਜਿਹਾ ਪਾਣੀ ਦੇ, ਲਹੂ ਵਰਗਾ ਜਾਪਦੈ ।"

"ਲਹੂ ਵਰਗਾ ਨਹੀਂ, ਇਹ ਲਹੂ ਹੀ ਦੇ । ਮੂੰਹ ਧੋ ਲਉ ।" ਹੁਕਮ ਦੇਣ ਦੇ ਲਹਿਜੇ ਵਿੱਚ' ਬੋਲੀ ਹੁੱਰਵਾ ।

ਲਹੂ — ਹਥਾਂ ਵਿੱਚ ਭਰਕੇ ਉਸ ਪੈਰਾਂ ਤੇ ਪਾਇਆ । ਗੂਹੜੇ ਲਾਲ ਰੰਗ ਦਾ ਲਹੂ ਥੱਲੇ ਫ਼ਰਸ਼ ਤੇ ਡਿੱਗਕੇ ਕਾਲੇ ਸਿਆਹ ਰੰਗ ਦਾ ਹੋ ਗਿਆ ।

ਉਸਤੋਂ ਵੇਖਿਆ ਨਾ ਗਿਆ । ਉਸ ਸਾਰਾ ਘੜਾ ਗੁਸਲਖਾਨੇ ਵਿੱਚ ਉਲਟਾ ਦਿਤਾ । ਗੁਸਲਖਾਨੇ ਦੇ ਦੁੱਧ ਚਿੱਟੇ ਸੰਗਮਰਮਰ ਦੇ ਫ਼ਰਸ਼ ਤੇ ਲਹੂ ਵੱਗ ਤੁਰਿਆ । ਉਸ ਅਜ ਤਾਂਈ ਐਨਾਂ ਲਹੂ ਨਹੀਂ ਸੀ ਵੇਖਿਆ । ਅਜ ਵੇਖਕੇ ਉਸਦਾ ਸਿਰ ਚਕਰਾ ਗਿਆ ਤੇ ਉਸ ਕੰਧ ਨਾਲ ਢੋਅ ਲਾ ਲਈ ।

"ਇਸ ਨਾਲ ਮੈਂ ਨਹੀਂ ਮੂੰਹ ਧੋ ਸਕਦਾ । ਇਹ ਤਾਂ ਮੇਰੇ ਤੋਂ ਵੇਖਿਆ ਹੀ ਨਹੀਂ ਜਾਂਦਾ । ਜਲਦੀ ਨਾਲ ਪਾਣੀ ਦੇਹ — ਇਸ ਘੜੇ ਵਿਚੋਂ ਨਹੀਂ, ਦੂਸਰੇ ਘੜੇ ਵਿਚੋਂ ।" ਉਸ ਘਿਰਣਾ ਭਰੇ ਲਹਿਜੇ ਵਿੱਚ ਕਿਹਾ ।

ਮਦਕਰੀਨਾਇਕ ਦੇ ਮੂੰਹ ਵਲ ਉਸ ਤਿਖੀਆਂ ਤੇ ਗੁੱਸੇ ਭਰੀਆਂ ਨਾਲ ਵੇ[illegible] ਕਿਹਾ "ਠੀਕ ਦੇ, ਅਜ ਇਸ ਪਾਣੀ ਨਾਲ ਨਹੀਂ ਧੋਣਾ ਤਾਂ ਰਹਿਣ ਦਿਉ ।" ਕ[illegible] ਉਸ ਦੂਜੇ ਘੜੇ ਵਿਚੋਂ ਗਰਮ ਪਾਣੀ ਦਿੱਤਾ ।

ਮਦਕਰੀਨਾਇਕ ਨੇ ਮੂੰਹ ਹੱਥ ਧੋਣਾ ਸ਼ੁਰੂ ਕੀਤਾ ਪਰ ਹਥਾਂ ਨੂੰ ਚੰਬੜਿਆ ਲਹੂ ਲਹਿੰਦਾ ਹੀ ਨਹੀਂ ਸੀ ਪਿਆ । ਮਦਕਰੀਨਾਇਕ ਨੇ ਬਾਰਾਂ ਘੜਿਆਂ ਨਾਲ ਮੂੰਹ ਹੱਥ ਧੋਤਾ । ਫਿਰ ਹੁੱਰਵਾ ਦੇ ਦਿੱਤੇ ਕਪੜੇ ਨਾਲ ਮੂੰਹ ਪੂੰਝਿਆ ਤੇ ਉਸਦੇ ਪਿੱਛੇ ਪਿੱਛੇ ਉੱਬਵਾਨਾਗਤੀ ਨੂੰ ਮਿਲਣ ਲਈ ਤੁਰ ਪਿਆ ।

ਉਸ ਦਿਨ ਵਾਲੇ ਆਪਣੇ ਆਸਣ ਤੇ ਬੈਠੀ ਉੱਬਵਾਨਾਗਤੀ ਉਸਨੂੰ ਉਡੀਕ ਰਹੀ ਸੀ । ਪਰ ਅਜ ਉਸਦੇ ਚਿਹਰੇ ਦੇ ਹਾਵਭਾਵ ਉਸ ਦਿਨ ਵਾਂਗੂ ਕੋਮਲ ਨਹੀਂ

ਸਨ । ਪੱਥਰ ਤੇ ਘਸਾਕੇ ਤਿਖੇ ਕੀਤੇ ਲੱਗ ਰਹੇ ਸਨ ।

"ਮੂੰਹ ਹੱਥ ਧੋ ਲਿਐ ?" ਜਿਉਂ ਹੀ ਉਹ ਉਸਦੇ ਸਾਹਮਣੇ ਆਕੇ ਖਲੋਤਾ ਉਸ ਮਦਕਰੀਨਾਇਕ ਨੂੰ ਪੁਛਿਆ ।

ਇਹ ਵੇਖਕੇ ਮਦਕਰੀਨਾਇਕ ਨੂੰ ਹੋਰ ਵੀ ਹੈਰਾਨੀ ਹੋਈ । "ਅੰਮਾ, ਅਜ ਤੁਸੀ ਕੀ ਕੀਤਾ ? ਲਹੂ ਨਾਲ ਮੂੰਹ ਧੋਣ ਦਾ ਹੁਕਮ ਦਿੱਤਾ ?"

"ਇਸ ਨਾਲ ਕੀ ਹੋ ਗਿਆ ?" ਬੜੀ ਚੁਸਤੀ ਤੇ ਕਾਹਲੀ ਨਾਲ ਨਾਗਤੀ ਨੇ ਕਿਹਾ ।

"ਕੀ ਹੋ ਗਿਆ ? ਲਹੂ ਨਾਲ ਮੂੰਹ ਧੋਂਦਾ, ਉਹ ਵੇਖਕ ਹੀ ਮੇਰਾ ਜੀਅ ਮਿੱਚਕਣ ਲੱਗ ਪਿਆ ।"

"ਤੁਸੀ ਦੁਰਗ ਦੇ ਰਾਜੇ ਬਣਕੇ ਬੜੀ ਕਮਾਈ ਕਰੋਗੇ ।" ਚਾਬਕ ਦੀ ਮਾਰ ਵਾਂਗ ਉਸ ਕਿਹਾ ।

ਉਸਦੀ ਗਲ ਵਿੱਚ ਲੁਕਿਆ ਵਿਅੰਗ ਵੇਖਕੇ ਉਸਨੂੰ ਲੱਗਾ, ਅਜ ਉਹ ਕਿਸੇ ਨਵੇਂ ਵਿਅਕਤੀ ਨੂੰ ਮਿਲ ਰਿਹਾ ਸੀ ।

"ਅੰਮਾ, ਅਜ ਤੁਹਾਡੀ ਗਲਬਾਤ ਦਾ ਢੰਗ ਮੈਨੂੰ ਕੁੱਛ ਸਮਝ ਨਹੀਂ ਆ ਰਿਹਾ । ਅਜ ਇਸ ਤਰ੍ਹਾਂ ਕਿਉਂ ਗਲ ਬਾਤ ਕਰ ਰਹੇ ਹੋ । ਮੈਥੋਂ ਕੋਈ ਭੁੱਲ ਹੋ ਗਈ ਏ ? ਦਸੋਗੇ ਨਹੀਂ" ਉਸ ਬੜੇ ਦੀਨ ਭਾਵ ਨਾਲ ਕਿਹਾ ।

"ਲਹੂ ਤੋਂ ਘਿਰਣਾ ਕਰਨ ਵਾਲਾ ਰਾਜਾ ਨਹੀਂ ਹੋ ਸਕਦਾ, ਯਾਂ ਬਹੁਤੇ ਦਿਨ ਰਾਜਾ ਬਣਕੇ ਨਹੀਂ ਰਹਿ ਸਕਦਾ ।"

"ਰਾਜਾ ਕੀ ਮਨੁੱਖ ਨਹੀਂ ਹੁੰਦਾ, ਮੈਂ ਕੀ, ਕੋਈ ਵੀ ਇਕੋ ਵਾਰੀ ਐਨਾ ਲਹੂ ਵੇਖੇ ਤਾਂ ਉਸਨੂੰ ਉਲਟੀ ਆ ਜਾਵੇ ।"

"ਠੀਕ ਏ ਤੈਨੂੰ ਹੀ ਨਹੀਂ ਸਾਰਿਆਂ ਨੂੰ ਲਹੂ ਵੇਖਕੇ, ਡਰ ਲਗਦੇ ਉਲਟੀ ਆਉਂਦੀ ਏ, ਸਿਰ ਚਕਰਾਉਣ ਲਗ ਪੈਂਦੇ । ਏਨਾਂ ਹੀ ਨਹੀਂ ਕਈਆਂ ਨੂੰ ਪਾਗਲਪਨ ਦਾ ਦੌਰਾ ਵੀ ਪੈ ਜਾਂਦਾ ਏ । ਪਰ ਉਹ ਸਭ ਸਾਧਾਰਣ ਮਨੁੱਖਾਂ ਦੀ ਗਲ ਹੈ—"

"ਮੈਂ ਮਨੁਖ ਨਹੀਂ—"

ਤੂੰ ਰਾਜਾ ਵੀ ਹੈਂ, ਰਾਜਪਦਵੀ ਨੂੰ ਤੁਸੀ ਕੀ ਸਮਝਿਐ — ਹਜ਼ਾਰਾਂ ਲਾਸ਼ਾਂ ਦੀ ਬੁਨਿਆਦ ਤੇ ਖੜਾ ਇਹ ਰਾਜ ਸਿੰਘਾਸਣ — ਇਸ ਤੇ ਬੈਠਣ ਵਾਲਾ ਰਾਜਾ ਜੇ ਲਹੂ ਦੀਆਂ ਬੂੰਦਾਂ ਤੋਂ ਡਰ ਜਾਵੇ ਤਾਂ ਕੀ ਬਣੇਗਾ ? ਯੁੱਧ ਵਿੱਚ ਲਹੂ ਦੀਆਂ ਨਦੀਆਂ ਵਹਿੰਦੀਆਂ ਵੇਖਣ ਦੀ ਆਦਤ ਹੋਣੀ ਚਾਹੀਦੀ ਹੈ, ਨਾਂ ਉਸ ਨਾਲ ਹੋਸ਼ ਉਡੱਣ ਤੇ ਨਾਂ ਸੁੱਧ ਬੁਧ ਗੁਆਚੇ । ਲਹੂ ਨਾਲ ਵੀ ਪਾਣੀ ਵਰਗੀ ਜਾਣ ਪਛਾਣ ਹੋਣੀ ਚਾਹੀਦੀ ਹੈ । ਰਾਜਾ ਲਹੂ ਤੋਂ ਡਰ ਗਿਆ ਤਾਂ ਉਸਦੇ ਪਿੱਛੇ ਆਉਣ ਵਾਲੇ ਸੈਨਿਕ ਕੀ ਕਰਨਗੇ । ਉਹ ਤਾਂ ਪਾਣੀ ਤੋਂ ਹੀ ਡਰਕੇ ਭੱਜ ਜਾਣਗੇ ।

"ਇਸ ਦਾ ਮਤਲਬ ਯੁੱਧ ਵਿੱਚ ਜਾਣ ਵਾਲੇ ਸਾਰੇ ਸਿਪਾਹੀਆਂ ਨੂੰ ਇਸ ਤਰਾਂ ਲਹੂ ਵੇਖਣ ਦੀ ਆਦਤ ਪਈ ਹੁੰਦੀ ਹੈ ?" ਮਦਕਰੀ ਨੇ ਪੁੱਛਿਆ ।

"ਨਹੀਂ ਉਹ ਸ਼ਰਾਬ ਪੀਕੇ, ਗਾਂਜੇ ਦੇ ਸੂਅਟੇ ਲਾਕੇ ਉਸੇ ਨਸ਼ੇ ਵਿੱਚ ਲੜਦੇ, ਲਹੂ ਵੇਖਣ ਦੀ ਆਦਤ ਪਾਂਦੇ ਹਨ ।" ਉੱਬਵਾਨਾਗਤੀ ਨੇ ਕਿਹਾ ।

"ਮੈਂ ਇਸ ਤਰ੍ਹਾਂ ਨਹੀਂ ਕਰ ਸਕਦਾ ?"

ਬਿਲਕੁਲ ਨਹੀਂ, ਹੋਸ਼ ਹਵਾਸ ਵਿੱਚ ਰਹਿੰਦਿਆਂ ਸਾਨੂੰ ਲਹੂ ਵੇਖਣ ਦੀ ਆਦਤ ਹੋਣੀ ਚਾਹੀਦੀ ਹੈ । ਨਸ਼ੇ ਬੁੱਧੀ ਭ੍ਰਸ਼ਟ ਕਰ ਦਿੰਦੇ ਹਨ । ਯੁੱਧ ਕਰਨ ਵਾਲੇ ਰਾਜੇ ਦੀ ਬੁੱਧੀ ਭ੍ਰਸ਼ਟ ਨਹੀਂ ਹੋਣੀ ਚਾਹੀਦੀ । ਆਲੇ ਦੁਆਲੇ ਹੁੰਦੇ ਮੌਤ ਦੇ ਨਾਚ ਵਿਚਕਾਰ ਤਾਂ ਰਾਜੇ ਨੂੰ ਹੋਰ ਵੀ ਚੁਕੰਨਾ ਤੇ ਹੁਸ਼ਿਆਰ ਹੋਣਾ ਚਾਹੀਦਾ ਹੈ । ਸ਼ਰਾਬ ਪੀਕੇ ਲੜਾਈ ਕਰਨ ਵਾਲਾ ਰਾਜਾ ਦੇਸ਼ ਤੇ, ਆਪਣੇ ਸਿਰ ਦੋਵਾਂ ਤੋਂ ਹੀ ਹੱਥ ਧੋ ਬੈਠੇਗਾ ।" ਉੱਬਵਾਨਾਗਤੀ ਨੇ ਵਿਸਥਾਰ ਸਹਿਤ ਦਸਿਆ ।

"ਲਹੂ ਵੇਖਕੇ ਉਸਤੋਂ ਘਿਰਣਾ ਕਰਨ ਦੀ ਥਾਂ ਸਾਨੂੰ ਉਸਦੀ ਆਦਤ ਹੋਣੀ ਚਾਹੀਦੀ ਹੈ । ਆਦਤ ਪਾਣ ਲਈ ਕੀ ਕੀਤਾ ਜਾਏ ?"

"ਕਰਨਾਂ ਕੀ ਹੈ, ਚਾਰੋ ਪਾਸੇ ਲਹੂ ਡੁਲ੍ਹਦਾ ਵੇਖ ਉਸਦਾ ਹੀ ਨਸ਼ਾ ਹੋ ਜਾਣਾ ਚਾਹੀਦਾ ਹੈ । ਗਾਜਰ ਮੂਲੀਆਂ ਵਾਂਗ ਸਿਰ ਕਟਣੇ ਚਾਹੀਦੇ ਹਨ । ਸ਼ੁਰੂ ਵਿੱਚ ਬੋਹੜਾ ਔਖਾ ਲਗਦਾ ਹੈ — ਜਦੋਂ ਤੂੰ ਬਾਲ ਸੈਂ, ਉਦੋਂ ਮਾਂ ਦਾ ਦੁੱਧ ਪੀਂਦਾ ਸੈਂ, ਵੱਡਾ ਹੋਇਆ ਤਾਂ ਰੋਟੀ ਚਾਵਲ, ਸਬਜ਼ੀ ਦਾਲ ਖਾਣ ਦੀ ਆਦਤ ਪੈ ਗਈ — ਠੀਕ ਏ ਨਾਂ. ਇਸੇ ਤਰ੍ਹਾਂ ਦਸ ਵਾਰੀ ਵੇਖੀ ਚੀਜ਼ ਨੂੰ ਅੱਖਾਂ ਨੂੰ ਵੇਖਣ ਦੀ ਆਦਤ ਪੈ ਜਾਂਦੀ ਹੈ । ਦੱਸ ਵਾਰੀ ਖਾਧੀ ਚੀਜ਼ ਨੂੰ ਖਾਣ ਦੀ ਆਦਤ ਜੀਭ ਨੂੰ ਪੈ ਜਾਂਦੀ ਹੈ — ਮਨੁੱਖ ਦਾ ਸੁਭਾਅ ਵੀ ਉਵੇਂ ਹੈ — ਹੋਲੀ ਦੇ ਤਿਉਹਾਰ ਤੇ ਰੰਗ ਪਉਂਦੇ ਨੇ ਕਿ ਨਹੀਂ — ਉਹ ਕੀ ਅਸਹਿ ਜਾਪਦੈ ? ਲਹੂ ਨਾਲ ਵੀ ਇਹੋ ਜਿਹੀ ਜਾਣ ਪਛਾਣ ਹੋਣੀ ਚਾਹੀਦੀ ਹੈ, ਦੂਜਿਆਂ ਦਾ ਹੀ ਨਹੀਂ ਸਾਡਾ ਆਪਣਾ ਲਹੂ ਵੀ ਸਾਡੇ ਲਈ ਪਾਣੀ ਵਾਂਗ ਸਸਤਾ ਹੋਣਾ ਚਾਹੀਦਾ ਹੈ । ਅਜਿਹੀ ਆਦਤ ਪਾਉ ।"

"ਅਰਥਾਤ ਤਾਜਾ ਬਨਣ ਲਈ ਮਨੁੱਖਤਾ ਭੁਲਾਉਣੀ ਪਵੇਗੀ ।" ਲਾਚਾਰ ਜਿਹੇ ਹੋਕੇ ਮਦਕਰੀਨਾਇਕ ਨੇ ਕਿਹਾ ।

"ਇਹ ਤਾਂ ਹੈ ਈ ਏ — ਮਨੁੱਖਤਾ ਵੀ ਰਹਿਣੀ ਚਾਹੀਦੀ ਏ — ਪਰ ਉਹ ਪੱਥਰ ਦੀ ਪੇਟੀ ਵਿੱਚ ਪਏ ਚੰਮੇਲੀ ਦੇ ਫੁਲ ਵਾਂਗ ਹੋਣੀ ਚਾਹੀਦੀ ਹੈ । ਉਸ ਦੇ ਹੋਣ ਦੀ ਭਿਣਕ ਦੂਜਿਆਂ ਨੂੰ ਨਾਂ ਪਵੇ । ਘਬਰਾਉਣ ਦੀ ਕੋਈ ਲੋੜ ਨਹੀਂ । ਜ਼ਰਾ ਸੋਚ ਕੇ ਦਸੋ — ਦੁਰਗ ਦੇ ਚਾਰੋਂ ਪਾਸੇ ਹਜ਼ਾਰਾਂ ਦੁਸ਼ਮਨ ਹੋਣ ਤੇ ਇਸ ਵਿਚਕਾਰ ਗੱਦੀ ਤੇ ਲਹੂ ਵੇਖਣ ਤੋਂ ਡਰਦਾ ਰਾਜਾ ਬੈਠਾ ਹੋਵੇ ਤਾਂ ਸਾਡਾ ਰਾਜ ਸੁਰਖ਼ਿਅਤ ਰਹਿ ਸਕਦੈ ?"

ਮਦਕਰੀ ਨਾਇਕ ਨੂੰ ਨਾਗਤੀ ਦੀ ਗਲ ਠੀਕ ਲੱਗੀ —

"ਤੁਸੀ ਠੀਕ ਕਹਿੰਦੇ ਹੋ ਅੰਮਾ, ਮੈਂ ਅਜੇ ਬਹੁਤ ਕੁੱਛ ਸਿਖਣੈ"—

"ਹਾਂ — ਅਸੀ ਆਪੇ ਸਿਖ ਲਈਏ ਤਾਂ ਚੰਗਾ ਏ, ਨਹੀਂ ਤਾਂ ਜ਼ਿੰਦਗੀ ਇਹ ਪਾਠ ਠੋਹਕਰ ਮਾਰਕੇ ਸਿਖਾਉਂਦੀ ਏ — ਅਜ ਲਈ ਏਨਾ ਹੀ ਕਾਫ਼ੀ ਏ — ਇਸ਼ਨਾਨ

ਕਰਕੇ ਜਾਕੇ ਅਰਾਮ ਕਰੋ ।" ਗਲ ਮੁਕਾਉਂਦਿਆਂ ਨਾਗਤੀ ਨੇ ਕਿਹਾ—

ਮਦਕਰੀ ਨੂੰ ਲੱਗਾ ਉਸ ਲਈ ਹੋਰ ਕੋਈ ਕੰਮ ਨਹੀਂ ਸੀ, ਸੋ ਉੱਬਵਾਨਾਗਤੀ ਦੀ ਗਲ ਸੁਣਕੇ ਉਹ ਜਾਣ ਲੱਗਾ ਤਾਂ ਉੱਬਵਾਨਾਗਤੀ ਨੂੰ ਜਿਵੇਂ ਕੋਈ ਭੁੱਲੀ ਹੋਈ ਗਲ ਚੇਤੇ ਆ ਗਈ —

"ਇਕ ਪੱਲ ਰੁਕਿਆ ਜੇ —"

"ਦਸੋ" ਉਸ ਵਲ ਵੇਖਦਿਆਂ ਉਹ ਬੋਲਿਆ

"ਇਕ ਹੋਰ ਛੋਟੀ ਜਿਹੀ ਗਲ ਤੁਹਾਨੂੰ ਦਸਣੀ ਏ—"

"ਹੁਕਮ ਕਰੋ"

"ਪਰਸੋਂ ਤਲਵਾਰ ਚਾਵੜੀ ਵਿੱਚ ਤੁਸਾਂ ਇਕ ਗਲ ਕਹੀ ਤੇ ਪ੍ਰਧਾਨਮੰਤਰੀ ਨੇ ਦੂਸਰੀ—"

ਉਸ ਦਿਨ ਦੀ ਬੀਤੀ ਗੱਲ ਯਾਦ ਕਰਦਿਆਂ ਉਹ ਬੋਲਿਆ— "ਹਾਂ"

"ਉਸ ਦਿਨ ਤੁਹਾਡੀ ਗਲ ਨਹੀਂ ਚੱਲੀ" "ਠੀਕ ਏ"

"ਉਹ ਗਲ ਮਮੂਲੀ ਸੀ, ਪਰ ਤੁਹਾਨੂੰ ਇਕ ਗਲ ਪੱਲੇ ਬੰਨ ਲੈਣੀ ਚਾਹੀਦੀ ਹੈ, ਇਸ ਦੁਰਗ ਦੇ ਤੁਸੀ ਨਾਇਕ ਹੋ — ਉਹ ਪ੍ਰਧਾਨਮੰਤਰੀ ਹਨ — ਪ੍ਰਧਾਨਮੰਤਰੀ ਨਾਲੋਂ ਨਾਇਕ ਵੱਡਾ ਹੁੰਦਾ ਹੈ । ਉਸ ਦਿਨ ਦੀ ਗੱਲ ਛੱਡੋ । ਇਸ ਰਾਜ ਵਿਚ ਨਾਇਕ ਦਾ ਹੁਕਮ ਚਲਦਾ ਹੈ ਪ੍ਰਧਾਨਮੰਤਰੀ ਦਾ ਨਹੀਂ । ਇਹ ਗਲ ਤੁਹਾਨੂੰ ਹਮੇਸ਼ਾਂ ਯਾਦ ਰਖਣੀ ਚਾਹੀਦੀ ਹੈ । ਜੇ ਇਹ ਗਲ ਭੁੱਲ ਗਏ ਤਾਂ ਤੁਹਾਡੇ ਥੱਲੇ ਕੰਮ ਕਰਨ ਵਾਲਿਆਂ ਲਈ ਤੁਹਾਡੀ ਗੱਲ ਦੀ ਕੋਈ ਕੀਮਤ ਨਹੀਂ ਰਹਿਣ ਲੱਗੀ । ਮੁੜ ਅਜਿਹੀ ਗੱਲ ਦਾ ਮੌਕਾ ਨਾ ਦਿਆ ਜੇ । ਕੋਈ ਵੀ ਗੱਲ ਹੋਵੇ, ਸੋਚਕੇ ਮੂੰਹੋ ਕੱਢੋ । ਤੁਹਾਡੇ ਮੂੰਹੋਂ ਨਿਕਲੀ ਗੱਲ ਅੰਤਿਮ ਹੁਕਮ ਹੋਵੇ ।" ਜਿਵੇਂ ਸਜ਼ਾ ਦਿੰਦਿਆਂ ਕਿਹਾ ਹੋਵੇ । ਉਸਤੋਂ ਮਗਰੋਂ ਬੋਲੀ—

"ਹੁਣ ਜਾਉ, ਨਹਾਕੇ ਖਾਣਾ ਖਾਉ, ਪਰ ਸਾਡੀ ਕਹੀ ਗੱਲ ਭੁਲਾਉਣੀ ਨਹੀਂ—"

"ਠੀਕ ਏ, ਅੰਮਾ, ਤੁਹਾਡੀ ਗੱਲ ਕਦੀ ਨਹੀਂ ਭੁਲਾਂਗਾ ।"

ਕਹਿਕੇ ਚਲਾ ਗਿਆ ਮਦਕਰੀਨਾਇਕ । ਜਿਵੇਂ ਗਲਤੀ ਕਰਨ ਤੇ ਸਜ਼ਾ ਮਿਲੀ ਹੋਵੇ ਤੇ ਉਹ ਰੋ ਰਿਹਾ ਹੋਵੇ — ਉਸਦੇ ਜਾਣ ਦੇ ਢੰਗ ਵਲ ਵੇਖਦੀ ਹੁੱਚਵਾ ਬੋਲੀ—

"ਅੱਵਾ, ਇਕ ਗੱਲ ਆਖਾਂ ?" ਪੁੱਛਣ ਲੱਗੀ

ਦੱਸ ਕੀ ਏ ?"

"ਇਕੋ ਦਿਨ ਵਿਚ ਨਾਇਕ ਨੂੰ ਐਨੀਂ ਸਜ਼ਾ ਦੇ ਦਿੱਤੀ — ਵੇਖਕੇ ਤ਼ਰਸ ਆ ਰਿਹਾ ਏ ।"

"ਕਿਉਂ, ਮੈਂ ਕੋਈ ਇਹੋ ਜਿਹੀ ਗਲ ਆਖ ਦਿਤੀ ਜੋ ਨਹੀਂ ਸੀ ਕਹਿਣੀ ਚਾਹੀਦੀ" ?

"ਨਹੀਂ ਇਹ ਗਲ ਨਹੀਂ, ਅਸਲ ਵਿੱਚ, ਨਾਇਕ ਦੀ ਉਮਰ ਅਜੇ ਬੜੀ ਛੋਟੀ

ਏ, ਅਜੇ ਸਿਖਣ ਲਈ ਬੜਾ ਵਕਤ ਪਿਐ—"

ਇਹ ਤਾਂ ਠੀਕ ਏ, ਸਿਖਣ ਲਈ ਉਸ ਕੋਲ ਤਾਂ ਬੜਾ ਵਕਤ ਪਿਐ, ਪਰ ਅਰਾਮ ਨਾਲ ਸਿਖਾਉਣ ਦੀ ਮੇਰੀ ਉਮਰ ਹੈ ਵੇ ? ਸਾਰੇ ਸਿੱਖੇ ਹੋਏ ਮੇਰਾ ਹੱਥ ਛਡ ਟੁਰ ਗਏ ਨੇ । ਹੁਣ ਨਵੇਂ ਆਇਆਂ ਨੂੰ ਸ਼ੁਰੂ ਤੋਂ ਪੂਰਨੇ ਪਾਕੇ ਦੇਣੇ ਪੈ ਰਹੇ ਨੇ । ਰਬ ਨੇ ਮੈਨੂੰ ਇਸ ਉਮਰ ਵਿੱਚ ਇਹ ਕੀ ਦੁਖ ਦਿਤੈ — ਦੁਖ ਭਰੀ ਅਵਾਜ਼ ਵਿੱਚ ਨਾਗਤੀ ਬੋਲੀ ।

ਉਸਦੀ ਕੰਬਦੀ ਹੰਝੂਆਂ ਭਰੀ ਅਵਾਜ਼ ਵਿੱਚ ਉਸਦੇ ਮਨ ਵਿਚਲੀ ਡੂੰਘੀ ਉਦਾਸੀ ਵੇਖ ਹੁੱਚਵਾ ਨੇ ਇਹ ਗੱਲ ਅੱਗੇ ਨਾਂ ਟੋਰੀ ।

"ਉਸਦਾ ਆਪਣਾ ਮਨ ਵੀ ਬੜਾ ਉਦਾਸ ਹੋ ਗਿਆ ।"

## 15

ਜਿਵੇਂ ਹਵਾ ਵਿੱਚ ਉਡਦੀ ਧੂੜ ਜ਼ਮੀਨ ਤੇ ਵਿੱਛ ਜਾਵੇ, ਤੇ ਉਪਰ ਮੀਂਹ ਦੀਆਂ ਕਣੀਆਂ ਪੈਣ ਤੇ ਉਸ ਵਿਚੋਂ ਅੰਕੁਰ ਨਿਕਲ ਆਉਣ ਤੇ ਉਹ ਅੰਕੁਰ ਸਾਰੀ ਧਰਤੀ ਨੂੰ ਹਰਿਆਲੀ ਨਾਲ ਢੱਕ ਦੇਣ ਵਾਲੇ ਹਾੜ ਦੇ ਮਹੀਨੇ ਵਿੱਚ ਲਗਾਤਾਰ ਤਿਉਹਾਰਾਂ ਦੇ ਦਿਨ ਹੋਣ ਕਰਕੇ, ਖੁਸ਼ੀਆਂ ਦੇ ਅੰਕੁਰ ਫੁਟਣ ਦੇ ਸਮਾਂ ਸੀ-ਕਸਤੂਰੀ ਰੰਗਪਾ ਸੰਤਾਨਹੀਨ ਸਵਰਗਵਾਸ ਹੋ ਗਏ । ਇਸ ਲਈ ਇਸ ਸਾਲ ਮਹਿਲ ਵਿੱਚ ਤਿਉਹਾਰ ਨਾਂ ਮਨਾਇਆ ਗਿਆ । ਰਾਜੇ ਦੇ ਘਰ ਵਿੱਚ ਨਹੀਂ ਤਾਂ ਲੋਕਾਂ ਦੇ ਘਰਾਂ ਵਿੱਚ ਕਿਥੇ ਮਨਾਇਆ ਜਾਣਾ ਸੀ । ਲੋਕੀ ਚੁਪਚਾਪ, ਉਦਾਸ, ਘਰਾਂ ਵਿੱਚ ਬੈਠੇ ਰਹੇ । ਇਸ ਉਦਾਸੀ ਤੇ ਗਮੀ ਦੇ ਵੇਲੇ ਨਵਾਂ ਨਾਇਕ ਤਖਤ ਤੇ ਬੈਠਾ । ਲੋਕਾਂ ਦੀ ਖੁਸ਼ੀ ਤੇ ਉਤਸ਼ਾਹ ਫ਼ਿਰ ਜਾਗ ਪਏ । ਪਿਛਲੇ ਸਾਲ ਨਾਲੋਂ ਐਤਕੀਂ ਦੁਗਣੇ ਉਤਸ਼ਾਹ ਨਾਲ ਸਾਵਣ ਦੇ ਮਹੀਨੇਂ ਦੀ ਨਾਗਚੌਥੀ, ਨਾਗਪੰਚਮੀ, ਮੰਗਲ ਗੌਰੀ, ਗੋਕੁਲ ਅਸ਼ਟਮੀ ਆਦਿ ਮਨਾਕੇ ਬਾਦੋਂ ਦੇ ਮਹੀਨੇ ਮਨਾਏ ਜਾਂਦੇ ਗੌਰੀਗਣਪਤੀ ਦੇ ਤਿਉਹਾਰਾਂ ਦੀਆਂ ਤਿਆਰੀਆਂ ਵਿੱਚ ਲੱਗ ਗਏ ।

ਬਾਕੀ ਦੇ ਤਿਉਹਾਰ ਲੋਕਾਂ ਦੇ ਘਰਾਂ ਵਾਂਗ ਮਹਿਲ ਵਿੱਚ ਵੀ ਮਨਾਏ ਗਏ । ਵਿਨਾਇਕ ਚੌਥੀ ਦਾ ਉਤਸ਼ਾਹ ਤੇ ਖੁਸ਼ੀ ਬਾਕੀ ਸਾਰਿਆਂ ਨੂੰ ਮਾਤ ਪਾ ਰਹੇ ਸਨ ।

ਚਿਤਰਦੁਰਗ ਦੇ ਸਿੰਘਾਸਣ ਤੇ ਤੇਤੀ ਸਾਲ ਰਾਜ ਕਰਕੇ, ਦੁਰਗ ਦੀਆਂ ਧੁੰਮਾਂ ਚਾਰੋ ਪਾਸੇ ਪਉਣ ਵਾਲੇ ਭਰਮੱਣਾਨਾਇਕ ਦੇ ਮਨ ਵਿੱਚ ਸਾਰੇ ਮੱਤਾਂ ਦੇ ਗੁਰੂਆਂ ਦੇ ਮੱਠਾਂ ਪ੍ਰਤੀ ਸਮਾਨ ਭਗਤੀ ਭਾਵ ਸੀ । ਚਿੱਤਰ ਦੁਰਗ ਵਿਚਲੇ ਸਾਰੇ ਮੱਠਾਂ ਦਾ ਇਹ ਨਿਯਮ ਬਣਾ ਦਿੱਤਾ ਗਿਆ ਸੀ ਕਿ ਅਸ਼ੀਰਵਾਦ ਦੇ ਰੂਪ ਵਿੱਚ ਸਾਰੇ ਗੁਰੂ ਮਹਿਲ ਵਿੱਚ 'ਕਜਾਯ' ਭੇਜਣ । ਉਹਨਾਂ ਦੇ ਸਮੇਂ ਵਿੱਚ ਸ਼ੁਰੂ ਹਈ ਇਸ ਸੰਪਰਦਾਇ ਨਾਲ ਲੋਕਾਂ ਦਾ ਉਤਸ਼ਾਹ ਹਰ ਵੀ ਵੱਧ ਗਿਆ, ਕੀ ਮੱਠਾਂ ਦੇ ਗੁਰੂ, ਸ਼ਹਿਰ ਦੇ ਮੁੱਖਵਿਅਕਤੀ

ਤੇ ਸਾਧਾਰਣ ਲੋਕ ਆਪਣੇ ਆਪਣੇ ਘਰ ਵਿੱਚ ਪੂਜਾਂ ਮੁਕਾਕੇ, ਮਹਿਲ ਵਿੱਚ ਜਾਕੇ ਚੜ੍ਹਾਵਾ ਚਾੜ੍ਹਕੇ ਆਉਂਦੇ । ਇਹ ਚੜ੍ਹਾਵਾ ਹਰ ਘਰ ਦੀ ਇਕ ਸੁਹਾਗਣ ਦੇ ਹੱਥ ਭੇਜਿਆ ਜਾਂਦਾ । ਮਹਿਲ ਵਾਲੇ ਉਹਨਾਂ ਨੂੰ ਸੁਗਾਤਾਂ ਦਿੰਦੇ, ਬਾਕੀਆਂ ਨੂੰ ਗਣਪਤੀ ਦਾ ਪ੍ਰਸ਼ਾਦ ਦਿੰਦੇ । ਉਹਨਾਂ ਦਿਨਾਂ ਵਿੱਚ 'ਏਕਨਾਥ ਈਸ਼ਵਰ ਦੇ ਦੁਆਰ' ਨੂੰ ਲੋਕੀ ਪਿਆਰ ਨਾਲ 'ਦਾਦੀ ਦਾ ਦੁਆਰ' ਕਹਿਕੇ ਬੁਲਾਉਂਦੇ ਸਨ । ਕਿਲ੍ਹੇ ਦੇ ਬਾਹਰ ਲੋਕੀ ਗਣਪਤੀ ਦੀ ਖ਼ਾਸ ਪੂਜਾ ਮਨਾਉਂਦੇ ਸਨ । ਹਜ਼ਾਰਾਂ ਮੋਦਕਾਂ ਦਾ ਹਵਨ ਵੇਖਕੇ, ਪੰਚਅੰਮ੍ਰਿਤ ਪੰਚਕੁਜਾਏ ਦਾ ਪ੍ਰਸ਼ਾਦ ਲੈਣ ਲਈ ਹਜ਼ਾਰਾਂ ਲੋਕ ਉਥੇ ਕੱਠੇ ਹੋ ਜਾਂਦੇ ।

ਉਸ ਮੰਦਰ ਦੇ ਸਾਹਮਣੇ ਵਾਲੀ ਜਗ੍ਹਾ ਛੋਟੀ ਹੋਣ ਕਰਕੇ, ਕਜਾਯ ਦੇ ਤੋਹਫ਼ੇ ਲੈਕੇ, ਸੁਹਾਗਣਾਂ ਨੂੰ ਗੌਰੀ ਦੀਆਂ ਸੁਗਾਤਾਂ ਦੇਣ ਲਈ ਤੇ ਬੰਦਿਆਂ ਨੂੰ ਗਣਪਤੀ ਦਾ ਪ੍ਰਸ਼ਾਦ ਵੰਡਣ ਲਈ ਤਾਰਾਮੰਡਲ ਦੇ ਵਿਸ਼ਾਲ ਮੈਦਾਨ ਵਿੱਚ ਬੜਾ ਵੱਡਾ ਸਾਰਾ ਮੰਡਪ ਬਣਾਇਆ ਜਾਂਦਾ, ਜਿਸਨੂੰ ਕੇਲਿਆਂ ਦੇ ਪਤਿਆਂ, ਕੇਲਿਆਂ ਦੇ ਗੁੱਛਿਆਂ, ਸੁਪਾਰੀਆਂ ਦੇ ਗੁਛਿਆਂ ਨਾਲ, ਪੰਜ ਫੁੱਲਾਂ ਦੇ ਗੁੱਛਿਆਂ ਨਾਲ, ਰੰਗ ਬਰੰਗੇ ਕੱਪੜਿਆਂ ਦੇ ਛੋਟੇ ਛੋਟੇ ਟੁਕੜਿਆਂ ਨਾਲ ਸਜਾਇਆ ਜਾਂਦਾ, ਇਸ ਮੰਡਪ ਵਿੱਚ ਰਖੀ ਖਾਸ ਵੇਦੀ ਤੇ ਨੌਰਤਨਾਂ ਵਾਲੇ ਗਹਿਣਿਆਂ ਨਾਲ ਸਜੀ ਹੋਈ ਸਵਰਣ ਗੌਰੀ ਤੇ ਗਣਪਤੀ ਦੀਆਂ ਮੂਰਤੀਆਂ ਨੂੰ ਚਾਂਦੀ ਦੇ ਤਖ਼ਤ ਤੇ ਰਖਕੇ, ਮਹਿਲ ਵਾਲੇ ਉਸਦੀ ਪੂਜਾ ਕਰਦੇ । ਇਹ ਪੂਜਾ ਵੇਖਣ ਲਈ ਕਜਾਯ ਦੀ ਭੇਟ ਦੇਣ ਵਾਲੀਆਂ ਬਜ਼ੁਰਗ ਸੁਹਾਗਣਾਂ ਨੂੰ ਸੋਨੇ ਦੇ ਬਣੇ ਬਿਲ ਦੇ ਅਕਾਰ ਦੇ ਪੱਤਿਆਂ ਤੇ ਰਖਕੇ ਤੋਹਫ਼ੇ ਦਿੱਤੇ ਜਾਂਦੇ, ਤੇ ਨਾਲੇ ਪਰਸ਼ਾਦ ਦਿਤਾ ਜਾਂਦਾ ।

ਉਸ ਸਾਲ—

ਨਵੇਂ ਨਾਇਕ ਦਾ ਮਹਿਲ ਵਿੱਚ ਪਹਿਲਾ ਗਣਪਤੀ ਤਿਉਹਾਰ ਸੀ—

ਐਤਕੀਂ ਪਿਛਲੇ ਸਾਲ ਨਾਲੋਂ ਕਿਤੇ ਵੱਧ ਉਤਸ਼ਾਹ ਨਾਲ ਗੌਰੀ ਗਣਪਤੀ ਦੇ ਤਿਉਹਾਰ ਮਨਾਉਣ ਦੀਆਂ ਤਿਆਰੀਆਂ ਹੋਈਆਂ ਸਨ । ਇਸ ਸੱਜਧੱਜ ਨੂੰ ਵੇਖ ਨਾਗਤੀ ਦਾ ਮਨ ਗੱਦ ਗੱਦ ਹੋ ਗਿਆ । ਪਰ ਮਨ ਦੇ ਕਿਸੇ ਕੋਨੇ ਵਿੱਚ ਇਕ ਨਿੱਕੀ ਜਿੰਨੀ ਖਾਹਿਸ਼ ਸਿਰ ਚੁੱਕੀ ਬੈਠੀ ਸੀ — ਸੁਹਾਗਣਾਂ ਨੂੰ ਸੁਗਾਤਾਂ ਦੇਣ ਲਈ ਘਰ ਵਿੱਚ ਇਕ ਨੂੰਹ ਹੁੰਦੀ — ਉਸਦੀ ਇਹ ਪ੍ਰਾਰਥਨਾ ਲਗਦਾ ਸੀ ਰਬ ਨੇ ਸੁਣ ਲਈ ਸੀ — ਸ੍ਰੀ ਸ਼ਾਰਦਾ ਚੰਦਰ ਮੌੜੇਸ਼ਵਰ ਦਾ ਪ੍ਰਸ਼ਾਦ ਦੇਣ ਲਈ ਕੂਡਲੀ ਸ਼੍ਰਿੰਗੇਰੀ ਮੱਠ ਵਲੋਂ ਭੇਜਿਆ ਸ੍ਰੀ ਸ੍ਰੀ ਗੁਰੂ ਦਾ ਮੁੱਖਅਧਿਕਾਰੀ ਮਾਣਿਕਭਟ ਆਇਆ । ਉਸਨੇ ਕਜਾਯ ਦਾ ਚੜ੍ਹਾਵਾ ਚਾੜ੍ਹ ਦਿੱਤਾ ਤੇ ਮੱਠ ਲਈ ਮਹਿਲ ਵਲੋਂ ਮਿਲਦਾ ਚੜ੍ਹਾਵਾ ਨਵੇਂ ਨਾਇਕ ਕੋਲੋਂ ਸਵੀਕਾਰ ਕਰਨ ਤੋਂ ਬਾਦ ਨਾਗਤੀ ਕੋਲ ਆਕੇ ਕਹਿਣ ਲੱਗੇ—

"ਤੁਹਾਡੇ ਨਾਲ ਇਕਾਂਤ ਵਿੱਚ ਇਕ ਗੱਲ ਕਰਨ ਲਈ ਮਹਾਰਾਜ ਨੇ ਮੈਨੂੰ ਕਿਹੈ — ਤੁਸੀ ਜਦੋਂ ਵਿਹਲੇ ਹੋਵੋ, ਮੈਨੂੰ ਹੁਕਮ ਕਰੋ ਮੈਂ ਆ ਜਾਵਾਂਗਾ" ।

"ਤੁਸੀ ਸ੍ਰੀ ਗੁਰੂ ਦੇ ਸਾਖਿਆਤ ਪ੍ਰਤਿਨਿਧੀ ਹੋ — ਤੁਹਾਨੂੰ ਵਕਤ ਲੈਣ ਦੀ ਕੋਈ ਲੋੜ ਨਹੀਂ ।" ਉੱਵਾਨਾਗਤੀ ਨੇ ਕਿਹਾ ।

"ਇਹ ਸੁਤੰਤਰਤਾ ਤਾਂ ਤੁਸੀ ਮੈਨੂੰ ਦਿੱਤੀ ਹੈ — ਪਰ ਤਿਉਹਾਰ ਦੇ ਰੁਝੇਵਿਆਂ

ਕਰਕੇ ਤੁਸੀ ਥੱਕ ਗਏ ਹੋਵੋਗੇ — ਇਸ ਲਈ ਮੈਂ ਪੁੱਛਿਆ ਸੀ" ।

"ਠੀਕ ਏ, ਕਲ ਦੁਪਹਿਰੇ ਆ ਜਾਉ — ਉਦੋਂ ਤਾਂਈ ਤੁਹਾਡੀ ਸਵੇਰੇ ਦੀ ਪੂਜਾ ਵੀ ਮੁੱਕ ਜਾਵੇਗੀ — ਇਹ ਸਿਰਫ਼ ਸਾਡੇ ਦੋਹਾਂ ਵਿਚਕਾਰ ਕਰਨ ਵਾਲੀ ਗੱਲ ਹੈ ਯਾਂ ਪ੍ਰਧਾਨਮੰਤਰੀ ਵੀ ਇਸ ਵਿੱਚ ਸ਼ਾਮਲ ਹੋ ਸਕਦੇ ਹਨ ।"

"ਉਹ ਰਹਿਣ ਤਾਂ ਹੋਰ ਵੀ ਚੰਗਾ ਹੋਵੇਗਾ, ਗਲ ਛੇਤੀ ਸਿਰੇ ਚੜ੍ਹ ਜਾਏਗੀ ।" ਮਾਣਿਕ ਭੱਟ ਬੋਲੇ ।

ਉਸਦੀ ਗੱਲ ਸੁਣਕੇ ਉੱਥਵਾਨਾਗਤੀ ਦੀ ਉਤਸੁਕਤਾ ਬੜੀ ਵੱਧ ਗਈ, ਉਹ ਸੋਚਣ ਲੱਗੀ ਕੀ ਗੱਲ ਹੋ ਸਕਦੀ ਸੀ ?

ਉੱਥਵਾਨਾਗਤੀ ਤੇ ਨਰਸਪਈਆ ਦੋਵੇਂ ਮਾਣਿਕ ਭੱਟ ਨੂੰ ਉਡੀਕ ਰਹੇ ਸਨ ਕਿ ਮਾਣਿਕ ਭੱਟ ਵੀ ਆ ਗਏ । ਸੁਖ ਸਾਂਦ ਪੁੱਛਣ ਤੋਂ ਬਾਦ ਉੱਥਵਾਨਾਗਤੀ ਪੁੱਛਣ ਲੱਗੀ "ਮਹਾਰਾਜ ਨੇ ਕੀ ਸੁਨੇਹਾ ਭੇਜਿਆ ਹੈ—"

"ਤੁਸੀ ਤਰੀਕੇਰੀ ਦੇ ਨਾਇਕ — ਸਰਜਾ ਹਨੂਮੱਪਾ ਨਾਇਕ ਨੂੰ ਤਾਂ ਜਾਣਦੇ ਹੋ —" ਆਪਣੀ ਗੱਲ ਦੀ ਭੂਮਿਕਾ ਬੰਨਦਿਆਂ ਮਾਣਿਕ ਭੱਟ ਨੇ ਕਿਹਾ ।

"ਜਾਣਦੇ ਕਿਉਂ ਨਹੀਂ, ਚੰਗੀ ਤਰ੍ਹਾਂ ਜਾਣਦੇ ਹਾਂ ।" ਤਰੀਕੇਰੀ ਵਾਲਿਆਂ ਦਾ ਨਾਂ ਸੁਣਕੇ ਉੱਥਵਾਨਾਗਤੀ ਥੋਹੜੇ ਜਿਹੇ ਰੁਖੇ ਢੰਗ ਨਾਲ ਬੋਲੀ । ਉਸਦੀ ਅਵਾਜ਼ ਵਿਚਲਾ ਰੁੱਖਾਪਣ ਵੇਖਕੇ ਉਸਨੂੰ ਆਪਣੀ ਗੱਲ ਵਿੱਚਕਾਰ ਰੁਕਾਵਟ ਪੈਂਦੀ ਦਿੱਸੀ । ਗੱਲ ਅੱਗੇ ਕਿਵੇਂ ਵਧਾਵੇ ਆਪਣੀ ਜ਼ਰੀ ਦੀ ਸ਼ਾਲ ਨੂੰ ਸੁਆਰਦਿਆਂ ਸੋਚਣ ਲੱਗਾ — ਗੱਲ ਸਾਫ਼ ਕਰਦਿਆਂ ਬੋਲਿਆ—

"ਤੁਹਾਡੇ ਤੇ ਉਹਨਾਂ ਵਿਚਕਾਰ ਚੋਖੇ ਚਿਰ ਤੋਂ ਨਰਾਜ਼ਗੀ ਚਲ ਰਹੀ ਹੈ — ਇਹ ਤਾਂ ਗੁਰੂ ਮਹਾਰਾਜ ਜਾਣਦੇ ਹਨ — ਤੁਸੀ ਦੋਵੇਂ ਘਰਾਣੇ ਕਿੰਨਾ ਚਿਰ ਇਸ ਤਰ੍ਹਾਂ ਅੱਡ ਰਹੋਗੇ—"

'ਜੁੜੇ ਹੋ ਤਾਂ ਟੁੱਟਣ ਨਾਂ ਦਿਉ — ਟੁੱਟ ਚੁੱਕੇ ਹੋ ਤਾਂ ਜੁੜੋ ਨਾਂ—' ਕਹਾਵਤ ਹੈ ਨਾਂ ।"

"ਕਹਾਵਤ ਤਾਂ ਠੀਕ ਹੈ, ਪਰ ਅਜ ਕਲ ਦੀ ਸਥਿਤੀ ਵਿੱਚ ਦੋ ਸ਼ਕਤੀਸ਼ਾਲੀ ਰਾਜਾ ਦੇ ਅੱਡ ਅੱਡ ਰਹਿਣ ਨਾਲੋਂ ਚੰਗੈ ਕਿ ਉਹ ਕੱਠੇ ਹੋ ਜਾਣ ।"

"ਉਹਨਾਂ ਦਾ ਵੀ ਇਹੋ ਵਿਚਾਰ ਹੈ ?"

"ਉਹਨਾਂ ਦਾ ਇਹ ਵਿਚਾਰ ਹੈ, ਇਸਦੇ ਬਾਰੇ ਪੱਕੀ ਕਰਨ ਤੋਂ ਬਾਦ ਹੀ ਸ੍ਰੀ ਸ੍ਰੀ ਗੁਰੂ ਮਹਾਰਾਜ ਨੇ ਮੈਨੂੰ ਤੁਹਾਡੇ ਕੋਲ ਭੇਜਿਆ ਹੈ ।"

"ਠੀਕ ਹੈ, ਹੋਰ ਕੀ ਹੁਕਮ ਭੇਜਿਆ ਹੈ ?" — ਉੱਥਵਾਨਾਗਤੀ ਨੇ ਪੁੱਛਿਆ ।

"ਹਾੜ ਦੀ, ਚਤੁਰਥੀ ਵਾਲੇ ਦਿਨ ਦਕਿਸੁਣਾਇਨ ਦੇ ਪੁੰਨ ਕਾਲ ਵਿੱਚ ਗੁਰੂਦਰਸ਼ਨ ਲਈ ਤੇ ਭਾਗੀਰਥੀ ਪੂਜਾ ਲਈ ਨਾਇਕ ਹੋਰੀਂ ਪਰਿਵਾਰ ਸਮੇਤ ਆਏ ਤੇ ਦੋ ਦਿਨ ਉੱਥੇ ਰਹੇ । ਉਹਨਾਂ ਦੀ ਇਕ ਲੜਕੀ ਵੀ ਹੈ — ਲਕੁੰਥੇ ਉਸਦਾ ਨਾਮ ਹੈ । ਦਸ ਵਰ੍ਹਿਆਂ ਦੀ ਕੰਨਿਆ — ਇਧਰ ਉਧਰ ਦੀਆਂ ਗੱਲਾਂ ਕਰਨ ਮਗਰੋਂ ਉਹਨਾਂ ਆਪਣੀ

ਲੜਕੀ ਦੇ ਵਿਆਹ ਦੀ ਗੱਲ ਛੇੜੀ — ਕੰਨਿਆ ਦੀ ਉਮਰ ਹੋ ਗਈ ਹੈ — ਕੋਈ ਰਿਸ਼ਤਾ ਲੱਭ ਰਹੇ ਹਾਂ ਹਰੱਪਨਹਲੀ, ਜਰੀਮਲੇ ਵਾਲਿਆਂ ਨੇ ਰਿਸ਼ਤੇ ਘੱਲੇ ਹਨ, ਪਰ ਉਹ ਸਾਨੂੰ ਜਚੇ ਨਹੀਂ । ਧੀਆਂ ਵਾਲਿਆਂ ਦਾ ਦੁੱਖ ਤੁਸੀ ਸਮਝਦੇ ਹੀ ਹੋ — ਇਸ ਲਈ ਅਸ਼ੀਰਵਾਦ ਦਿਉ ਕੋਈ ਚੰਗਾ ਵਰ ਮਿਲ ਜਾਵੇ ।' ਹਨੂਮੱਪਾਨਾਇਕ ਦੀ ਪਤਨੀ ਗੰਗਾਬਕੇ ਹੋਰੀਂ ਕਹਿਣ ਲੱਗੇ 'ਮੈਨੂੰ ਵੀ ਇਹੀ ਚਿੰਤਾ ਖਾ ਰਹੀ ਹੈ ।' ਨਾਇਕ ਹੋਰੀਂ ਵੀ ਬੇਨਤੀ ਕਰਦਿਆਂ ਬੋਲੇ । ਗੁਰੂ ਮਹਾਰਾਜ ਨੇ ਉਸ ਕੰਨਿਆ ਨੂੰ ਵੇਖਿਆ ਹੈ । ਕੰਨਿਆ ਬਹੁਤ ਸੁੰਦਰ ਹੈ । ਉਸਨੂੰ ਵੇਖਕੇ ਉਹਨਾਂ ਨੂੰ ਆਪਣੇ ਮਦਕਰੀਨਾਇਕ ਦਾ ਖ਼ਿਆਲ ਆਇਆ । 'ਇਹ ਰਿਸ਼ਤਾ ਹੋ ਜਾਣਾ ਚਾਹੀਦਾ ਹੈ ।' ਆਖਣ ਲੱਗੇ । ਪੁਰਾਣੀ ਗਲ ਯਾਦ ਕਰਕੇ ਕਹਿਣ ਲੱਗੇ 'ਇਸ ਤਰ੍ਹਾਂ ਕਿਉਂ ਹੋ ਗਿਆ, ਜੋ ਹੋ ਗਿਆ ਸੋ ਹੋ ਗਿਆ, ਉਹ ਸੁਧਾਰਿਆ ਵੀ ਤਾਂ ਜਾ ਸਕਦਾ ਹੈ । 'ਤੁਹਾਡਾ ਅਸ਼ੀਰਵਾਦ ਹੋਇਆ ਤਾਂ ਜ਼ਰੂਰ ਹੋ ਜਾਵੇਗਾ' ਨਾਇਕ ਹਨੂਮੱਪਾ ਬੋਲੇ । ਹੁਣ ਜੇ ਤੁਸੀ ਹਾਂ ਕਰੋ ਤਾਂ—"

ਕੁੱਛ ਚਿਰ ਲਈ ਚੁਪ ਛਾ ਗਈ — ਨਾਗਤੀ ਤੇ ਪ੍ਰਧਾਨਮੰਤਰੀ ਇਕ ਦੂਜੇ ਦੇ ਮੂੰਹ ਵਲ ਵੇਖਣ ਲਗੇ ।

"ਜਿੰਨੀ ਜਲਦੀ ਦੋਵੇਂ ਰਾਜ ਕੱਠੇ ਹੋ ਜਾਣ", ਮਾਣਿਕ ਭੱਟ ਫਿਰ ਬੋਲੇ । 'ਪਹਿਲਾਂ ਕੱਠੇ ਸਾਂ, ਜੇ ਕੱਠੇ ਹੀ ਰਹਿੰਦੇ' — ਉਬੱਵਾਨਾਗਤੀ ਕੁੱਛ ਕਹਿਣ ਲੱਗੀ, ਪਰ ਚੁੱਪ ਕਰ ਗਈ ।

"ਚਿਕਣਾ ਨਾਇਕ ਦੇ ਸਮੇਂ ਵਿੱਚ ਜੋ ਹੋਇਆ ਉਸਨੂੰ ਭੁੱਲ ਜਾਉ । ਇਹ ਮੇਰੇ ਨਹੀਂ ਗੁਰੂ ਮਹਾਰਾਜ ਦੇ ਬੋਲ ਹਨ —"

"ਭੁਲਾਉਣ ਵਿੱਚ ਹੀ ਬਿਹਤਰੀ ਹੈ, ਜੇ ਇਹ ਗੱਲ ਗੁਰੂ ਮਹਾਰਾਜ ਨੇ ਕਹੀ ਹੈ ।" ਉਬੱਵਾਨਾਗਤੀ ਨੇ ਕਿਹਾ ।

"ਜੇ ਉਹਨਾਂ ਦਾ ਇਹ ਵਿਚਾਰ ਨਾਂ ਹੁੰਦਾ ਤਾਂ ਉਹ ਮੈਨੂੰ ਐਨੀ ਦੂਰ ਨਾਂ ਭੇਜਦੇ । ਤੁਸੀ ਵੀ ਆਪਣੀ ਰਜ਼ਾਮੰਦ ਦੇ ਦਿਉ । ਇਹ ਗੱਲ ਲੋਕ ਉਧਾਰ ਲਈ ਗੰਗਾ ਭਗੀਰਥੀ ਦੇ ਧਰਤੀ ਤੇ ਉਤਰਨ ਵਾਲੇ ਸ਼ੁਭ ਦਿਨ ਸ਼ੁਰੂ ਹੋਈ ਸੀ— ਗਣੇਸ਼ ਚਤੁਰਥੀ ਵਾਲੇ ਦਿਨ ਇਹ ਗੱਲ ਅੱਗੇ ਤੁਰੀਏ—"

"ਕੁੜੀ ਵਾਲੇ ਸਾਨੂੰ ਕੋਈ ਸੁਨੇਹਾ ਨਹੀਂ ਸਨ ਭਿਜਵਾ ਸਕਦੇ—" "ਉਹਨਾਂ ਦੀ ਥਾਂ ਸ੍ਰੀ ਗੁਰੂ ਨੇ ਆਪ ਉਹਨਾਂ ਵੱਲੋਂ ਮੈਨੂੰ ਤੁਹਾਡੇ ਕੋਲ ਭੇਜਿਐ । ਇਹ ਤਾਂ ਐਵੇਂ ਮਮੂਲੀ ਲੋਕ ਰਿਵਾਜ ਦੀ ਗੱਲ ਏ — ਇਸਦਾ ਬੁਰਾ ਨਾ ਮਨਾਉ — ਸ੍ਰੀ ਗੁਰੂ ਮਹਾਰਾਜ ਦੇ ਅਸ਼ੀਰਵਾਦ ਵਿੱਚ ਤੁਹਾਨੂੰ ਏਨਾਂ ਵੀ ਭਰੋਸਾ ਨਹੀਂ ?"

"ਸ਼ਿਵਾ ਸ਼ਿਵਾ — ਇਹ ਕਿਵੇਂ ਹੋ ਸਕਦੈ, ਅਜਿਹਾ ਕਰਨ ਨਾਲ ਤਾਂ ਘੋਰਪਾਪ ਦੀ ਭਾਗੀ ਹੋਵਾਂਗੀ ।" ਦੋਹਾਂ ਹੱਥਾਂ ਨਾਲ ਗੱਲਾਂ ਨੂੰ ਛੂਹਦਿਆਂ ਉਬੱਵਾਨਾਗਤੀ ਨੇ ਕਿਹਾ — ਮਹਾਂਸਵਾਮੀ ਸਾਡੇ ਲਈ ਤਾਂ ਪ੍ਰਤੱਖ ਪ੍ਰਮੇਸ਼ਵਰ ਨੇ — ਉਹਨਾਂ ਦੀ ਗੱਲ ਦੇ ਖ਼ਿਲਾਫ਼ ਕੁੱਛ ਵੀ ਨਹੀਂ ਕਹਿ ਸਕਦੇ — ਉਹਨਾਂ ਦੇ ਬੋਲ ਸਾਡੇ ਲਈ ਦੇਵਵਾਣੀ ਹੈ —"

"ਫਿਰ ਮੈਂ ਮਹਾਰਾਜ ਨੂੰ ਕਹਿ ਦਿਆਂ ਕਿ ਇਹ ਰਿਸ਼ਤਾ ਤੁਹਾਨੂੰ ਮਨਜ਼ੂਰ ਹੈ। ਸ਼ੁਭ ਘੜੀ ਕੁੜੀ ਘਰ ਲਿਆਉ। ਨਾਂ ਉਸਦਾ ਏ ਲਕਸ਼ਮੀ — ਰੂਪ ਵੀ ਲਕਸ਼ਮੀ ਦਾ — ਮਹਿਲ ਦੀ ਵਰਲਕਸ਼ਮੀ — ਜੇ ਲਕਸ਼ਮੀ ਬਣਕੇ ਆਵੇਗੀ—"

ਮਹਾਂ ਸਵਾਮੀ ਨੇ ਆਪ ਸਾਰੀ ਗੱਲ ਕਰ ਦਿੱਤੀ ਏ, ਸਾਡੇ ਕਹਿਣ ਵਾਲੀ ਤਾਂ ਕੋਈ ਗੱਲ ਰਹਿ ਹੀ ਨਹੀਂ ਗਈ — ਜੋ ਗੁਰੂ ਦੀ ਇੱਛਾ — ਅਕਾਸ਼ ਵੱਲ ਵੇਖਕੇ ਉਬੱਵਾਨਾਗਤੀ ਨੇ ਹੱਥ ਜੋੜਦਿਆਂ ਕਿਹਾ।

"ਠੀਕ ਏ ਸ਼ੁਭਕੰਮ ਜਿੰਨਾ ਜਲਦੀ ਹੋ ਜਾਵੇ ਉਤਨਾਂ ਹੀ ਚੰਗਾ ਹੈ — ਗੁਰੂ ਮਹਾਰਾਜ ਨੂੰ ਤੁਹਾਡਾ ਫੈਸਲਾ ਜਾਕੇ ਦਸਨਾਂ। ਅਗੋਂ ਜੋ ਲੈਣ ਦੇਣ ਦੀ ਗੱਲ ਹੈ, ਉਹ ਦੋਵੇਂ ਧਿਰਾਂ ਆਪੋ ਵਿੱਚ ਗੱਲ ਬਾਤ ਕਰ ਲੈਣ। ਮੈਨੂੰ ਹੁਕਮ ਦਿਉ ਮੈਂ ਚੱਲਾਂ —" ਮਾਣਿਕ ਭੱਟ ਨੇ ਕਿਹਾ।

"ਸ੍ਰੀ ਮੱਠ ਵਲ ਕਦੋਂ ਚਾਲੇ ਪਾਉਗੇ। ਜਾਣ ਤੋਂ ਪਹਿਲਾਂ ਦਰਸ਼ਨ ਦੇਣਾ। ਮਹਾਰਾਜ ਨੂੰ ਸਾਡੀ ਤੁੱਛ ਭੇਟ ਅਰਪਨ ਕਰ ਦਿਆ ਜੇ।"

"ਜਾਣ ਤੋਂ ਪਹਿਲਾਂ ਮੈਂ ਜ਼ਰੂਰ ਮਿਲ ਕੇ ਜਾਵਾਂਗਾ।"

ਉਬੱਵਾਨਾਗਤੀ ਨੇ ਦਾਸੀ ਦੇ ਲਿਆਕੇ ਰਖੇ ਫਲ ਪਾਨ ਤੇ ਸੁਪਾਰੀ ਭੇਟ ਚੜ੍ਹਾਏ ਤੇ ਨਮਸਕਾਰ ਕੀਤੀ। ਉਹਨਾਂ ਦੋਹਾਂ ਦੀ ਨਮਸਕਾਰ ਸਵੀਕਾਰ ਕਰਕੇ, ਅਸ਼ੀਰਵਾਦ ਦੇਕੇ ਮਾਣਿਕ ਭੱਟ ਚਲੇ ਗਏ।

ਉਹਨਾਂ ਦੇ ਜਾਣ ਮਗਰੋਂ, ਉਦੋਂ ਤਾਂਈ ਚੁਪਚਾਪ ਬੈਠੇ ਨਰਸਪਈਏ ਵਲ ਮੂੰਹ ਕਰਕੇ ਉਬੱਵਾਨਾਗਤੀ ਬੋਲੀ

"ਕੀ ਗੱਲ ਤੁਸੀ ਕੋਈ ਗਲ ਨਹੀਂ ਕੀਤੀ ?"

"ਗੁਰੂ ਦੇ ਹੁਕਮ ਦਾ ਬ੍ਰਹਮਦੰਡ ਮਾਣਿਕ ਭੱਟ ਨੇ ਸਾਹਮਣੇ ਰੱਖ ਦਿੱਤਾ, ਫਿਰ ਮੇਰੇ ਕਰਨ ਵਾਲੀ ਕਿਹੜੀ ਗੱਲ ਰਹਿ ਗਈ ਸੀ।"

"ਤੱਦ ਵੀ ਤੁਸੀ ਕੋਈ ਗਲ ਤਾਂ ਕਰਦੇ, ਸੋਚਣ ਵਾਲੀ ਗਲ ਹੈ। ਪਾਨ ਲੈ ਆਵੇ ?"

"ਪਾਨ ਤਾਂ ਚਾਹੀਦਾ ਹੈ, ਪਰ ਤੰਬਾਕੂ ਬਿਨਾਂ ਪਾਨ ਦਾ ਕੋਈ ਸੁਆਦ ਨਹੀਂ — ਮੇਰਾ ਪਾਨ ਦਾ ਸੁਆਦ ਤਾਂ ਸੰਨਿਆਸੀ ਤੇ ਲੰਗੋਟੀ ਦੇ ਸੰਬੰਧ ਵਾਲੀ ਗਲ ਬਾਤ ਹੈ। ਇਸ ਲਈ ਇਥੇ ਆਉਣ ਤੋਂ ਪਹਿਲਾਂ ਹੀ ਚਬਾਕੇ ਆਇਆ ਹਾਂ।"

ਪ੍ਰਧਾਨਮੰਤਰੀ ਨਰਸਪਈਏ ਦੇ ਪਾਨ ਦੇ ਦਰਬਾਰ ਨੂੰ ਉਬੱਵਾਨਾਗਤੀ ਨੇ ਭਾਵੇਂ ਅੱਖਾਂ ਨਾਲ ਨਹੀਂ ਸੀ ਵੇਖਿਆ ਪਰ ਸੁਣਿਆ ਹੋਇਆ ਸੀ। ਇਕ ਬੰਦਾ ਪਾਨ ਲਾਉਂਦਾ ਸੀ, ਦੂਜਾ ਉਸਨੂੰ ਵਲ੍ਹੇਟਦਾ ਸੀ, ਤੀਸਰਾ ਤੰਬਾਕੂ ਦੇਣ ਵਾਲਾ ਇਕ ਹੋਰ ਪੀਕਦਾਨ ਫੜਨ ਵਾਲਾ। ਉਹ ਯਾਦ ਕਰਕੇ ਉਹ ਜੋਰ ਦੀ ਹੱਸ ਪਈ। "ਠੀਕ ਏ, ਇਸ ਬਾਰੇ ਤੁਹਾਡਾ ਕੀ ਵਿਚਾਰ ਏ, ਆਪਣੇ ਮਨ ਦੀ ਗੱਲ ਦਸੋ ?" ਉਬੱਵਾਨਾਗਤੀ ਨੇ ਪੁੱਛਿਆ।

"ਸਭ ਕੁੱਛ ਚੰਗਾ ਹੀ ਹੋ ਗਿਐ, ਪਰ ਇਸ ਗਲ ਦੀ ਪ੍ਰਵਾਨਗੀ ਦੇਣ ਤੋਂ ਪਹਿਲਾਂ

ਸ੍ਰੀ ਮੁਰਗੀ ਮੱਠ ਦੇ ਮਹਾਂਸਵਾਮੀ ਦੇ ਕੰਨੀ ਇਹ ਗੱਲ ਪਾ ਦਿੰਦੇ ਤਾਂ ਚੰਗਾ ਹੁੰਦਾ ।"

"ਕਿਉਂ ? ਉਹਨਾਂ ਨੂੰ ਇਹ ਰਿਸ਼ਤਾ ਠੀਕ ਨਹੀਂ ਲੱਗਣ ਲੱਗਾ ?" ਹੈਰਾਨ ਹੋਕੇ ਨਾਗਤੀ ਨੇ ਪੁੱਛਿਆ ।

"ਨਹੀਂ, ਅਜਿਹੀ ਕੋਈ ਗੱਲ ਨਹੀਂ — ਅਸੀ ਹਾਂ ਕਰ ਦਿੱਤੀ ਤਾਂ ਉਹਨਾਂ ਨਾਂਹ ਥੋਹੜਾ ਕਰਨੀ ਏ ।"

"ਫਿਰ"

ਪਿਛੇ ਜਦੋਂ ਰਾਜੇ ਨੂੰ ਤਖ਼ਤ ਤੇ ਬਿਠਾਉਣ ਦੀ ਗੱਲ ਚਲੀ ਸੀ — ਤਾਂ ਵੱਡੇ ਨਾਇਕ ਹੋਰਾਂ ਦੀ ਸੁਫ਼ਨੇ ਵਿੱਚ ਆਕੇ ਕਹੀ ਗੱਲ ਕਾਰਨ, ਉਹਨਾਂ ਦੀ ਗੱਲ ਨਹੀਂ ਸੀ ਚੱਲੀ — ਇਹ ਗੱਲ ਲੋਕਾਂ ਨੂੰ ਪਤਾ ਲੱਗ ਗਈ ।"

"ਕਿਵੇਂ ਪਤਾ ਲਗੀ — ਕਿਸੇ ਨੂੰ ਨਾਂ ਪਤਾ ਲੱਗੇ — ਇਸ ਬਾਰੇ ਕੋਈ ਹੁਕਮ ਨਹੀਂ ਸੀ ਦਿੱਤਾ ਗਿਆ ?"

ਕਿਸੇ ਤਰ੍ਹਾਂ ਪਰ ਲੋਕਾਂ ਨੂੰ ਪਤਾ ਲੱਗ ਗਈ — ਹੁਣ ਨਾਇਕ ਦੇ ਵਿਆਹ ਦੀ ਗੱਲ ਹੈ — ਅਰਥਾਤ ਇਸ ਰਾਜ ਦੇ ਲਈ ਨਾਗਤੀ ਦੀ ਚੋਣ — ਜੋ ਵੀ ਹੋਵੇ ਉਹ ਤੁਹਾਡੇ ਰਾਜਗੁਰੂ ਹਨ — ਹਾਂ ਕਰਨ ਤੋਂ ਪਹਿਲਾਂ ਉਹਨਾਂ ਨਾਲ ਥੋਹੜੀ ਜਿਹੀ ਗਲ ਕਰ ਲੈਂਦੇ ।"

"ਹਾਂ ਹਾਂ, ਇਸੇ ਲਈ ਕਹਿੰਦੇ ਨੇ ਤੀਵੀਆਂ ਦੀ ਅਕਲ ਗਿੱਟਿਆਂ ਵਿੱਚ ਹੁੰਦੀ ਏ — ਹੁਣ ਕੀ ਕੀਤਾ ਜਾਏ ?"

ਗਰਮ ਗਰਮ ਘਿਉ ਜੀਭ ਤੇ ਡਿੱਗਣ ਵਾਂਗ ਪਸਚਾਤਾਪ ਕਰਦਿਆਂ ਉਬੱਵਾਨਾਗਤੀ ਬੋਲੀ —

"ਹੁਣ ਤਾਂ ਜੋ ਹੋਣਾ ਸੀ ਹੋ ਗਿਆ — ਇਕ ਗੱਲ ਆਖਾਂ ਜੇ ਤੁਸੀ ਬੁਰਾ ਨਾਂ ਮਨਾਉ ।"

"ਨਹੀਂ, ਦਸੋ" ।

"ਇਹ, ਵਿਆਹ ਦੀ ਗੱਲ ਲੋਕਾਂ ਨੂੰ ਪਤਾ ਲੱਗਣ ਤੋਂ ਪਹਿਲਾਂ, ਤੁਸੀ ਆਪ ਗੁਰੂ ਮੱਠ ਵਿੱਚ ਜਾਕੇ ਗੁਰੂ ਮਹਾਰਾਜ ਨੂੰ ਦਸ ਆਉ । ਉਹ ਖੁਸ਼ ਹੋ ਜਾਣਗੇ — ਤੁਹਾਡੇ ਉਥੇ ਆਉਣ ਦੀ ਖੁਸ਼ੀ ਵਿੱਚ ਪਹਿਲੇ ਜੋ ਕੋਈ ਨਰਾਜ਼ਗੀ ਹੋਈ ਤਾਂ ਉਹ ਵੀ ਮੁੱਕ ਜਾਏਗੀ । ਤੁਹਾਡੇ ਉਥੇ ਹੋਕੇ ਆਉਣ ਤਾਂਈ ਮੈਂ ਮਾਣਿਕਭੱਟ ਨੂੰ ਇਸ ਗੱਲ ਬਾਰੇ ਕਿਸੇ ਨਾਲ ਵੀ ਗੱਲ ਨਾਂ ਕਰਨ ਲਈ ਕਹਿ ਦੇਣਾ" । ਨਰਸਪਈਆ ਬੋਲੇ ।

"ਜੇ ਏਨੇ ਨਾਲ ਵੀ ਗੱਲ ਨਾ ਬਣੀ ਤਾਂ ਪੈਰੀਂ ਪੈਕੇ ਮਨਾਵਾਂਗੀ । ਇਹ ਗੱਲ ਤੁਹਾਡੇ ਸਾਹਮਣੇ ਹੋਈ, ਇਸ ਨਾਲ ਬੜਾ ਉਪਕਾਰ ਹੋ ਗਿਆ—" ਕਿਰਤਗੱਤਾ ਭਰੀ ਅਵਾਜ਼ ਵਿੱਚ ਉਬੱਵਾਨਾਗਤੀ ਬੋਲੀ ।

"ਉਪਕਾਰ ਦੀ ਕੀ ਗੱਲ ਹੈ — ਮੈਂ ਮਹਿਲ ਦਾ ਲੂਣ ਖਾਣਾਂ, ਆਪਣੀ ਸਮਝ

ਅਨੁਸਾਰ ਮੈਂ ਗੱਲ ਕਰ ਦਿੱਤੀ — ਤੁਸੀ ਜਿਵੇਂ ਮੈਂ ਕਿਹੈ ਉਵੇਂ ਕਰੋ — ਮੈਂ ਜਲਦੀ ਨਾਲ ਜਾਕੇ ਮਾਣਿਕ ਭੱਟ ਨੂੰ ਤਕੀਦ ਕਰਨਾ । ਬ੍ਰਾਹਮਣ ਦਾ ਮੂੰਹ ਬੜਾ ਵੱਡਾ ਏ । ਇਕ ਵਾਰੀ ਉਸਨੇ ਮੂੰਹੋਂ ਗੱਲ ਕੱਢ ਦਿੱਤੀ ਤਾਂ ਸਾਰੇ ਸ਼ਹਿਰ ਵਿੱਚ ਧੁਮ ਜਾਏਗੀ । ਮੈਨੂੰ ਆਗਿਆ ਦਿਉ — ਨਰਸਪਈਏ ਨੇ ਹੱਥ ਜੋੜਦਿਆਂ ਕਿਹਾ ।

"ਬ੍ਰਾਹਮਣ ਦਾ ਮੂੰਹ ਵੱਡਾ ਕਹਿੰਦੇ ਹੋ, ਤੁਸੀ ਬ੍ਰਾਹਮਣ ਨਹੀਂ ?" ਬ੍ਰਾਹਮਣ ਕਿਉਂ ਨਹੀਂ, ਪਰ ਮੇਰੀ ਮਾਂ ਨੇ ਜੰਮਦਿਆਂ ਮੇਰੀ ਜੀਭ ਕੱਤਰ ਦਿੱਤੀ — ਇਸੇ ਲਈ ਮੈਂ ਪ੍ਰਧਾਨਮੰਤਰੀ ਬਣ ਗਿਆ ।" ਹਸਦਿਆਂ ਕਹਿਕੇ ਨਾਗਤੀ ਨੂੰ ਨਮਸਕਾਰ ਕੀਤੀ ਤੇ ਚਲੇ ਗਏ ।

## 16

ਨਰਸਪਈਏ ਦੀ ਚਿਤਾਵਨੀ ਭਰੀ ਗੱਲ ਨੇ ਉਬੱਵਾਨਾਗਤੀ ਦੇ ਮਨ ਨੂੰ ਬੜਾ ਬਚੈਨ ਕਰ ਦਿੱਤਾ । ਉਸ ਵਿੱਚ ਤਰ੍ਹਾਂ ਤਰ੍ਹਾਂ ਦਆਂ ਚਿੰਤਾਵਾਂ ਦੀਆਂ ਲਹਿਰਾਂ ਡੋਲਣ ਲੱਗ ਪਈਆਂ । ਸ੍ਰੀ ਮੁਰਗੀ ਮੱਠ ਦੇ ਰਾਜਗੁਰੂ ਨਾਲ ਗੱਲ ਕੀਤੇ ਬਿਨਾਂ ਉਸ ਨਵੇਂ ਨਾਇਕ ਦੇ ਵਿਆਹ ਲਈ ਹਾਂ ਕਰ ਦਿੱਤੀ । ਰਾਜਮਹਿਲ ਤੇ ਗੁਰੂ ਮੱਠ ਵਿਚਕਾਰਲੇ ਸੰਬੰਧ ਵਿੱਚ ਪਈ ਤ੍ਰੇੜ ਹੋਰ ਚੌੜੀ ਨਾਂ ਹੋ ਜਾਵੇ । ਇਸ ਕਾਰਣ ਉਹ ਬੜੀ ਫ਼ਿਕਰ ਵਿੱਚ ਸੀ । ਬਿੱਲੀ ਜੋੜੂ ਅਰਸੂਵੰਸ਼ ਦੇ ਦੁਰਗ ਦੇ ਪਹਿਲੇ ਨਾਇਕ ਨੰਗੀਤਲਵਾਰ ਵਾਲੇ ਭਰਮੱਣਨਾਇਕ ਸ੍ਰੀ ਮੁਰਗੀ ਰਾਜੇਂਦਰ ਮਹਾਂਸਵਾਮੀ ਦੀ ਦਇਆ ਦੇ ਪਾਤਰ ਸਨ । ਉਹਨਾਂ ਦੀ ਅਸ਼ੀਰਵਾਦ ਨਾਲ ਹੀ ਉਹਨਾਂ ਨੂੰ ਚਿਤਰਦੁਰਗ਼ ਦਾ ਸਿੰਘਾਸਨ ਪ੍ਰਾਪਤ ਹੋਇਆ । ਆਪਣੇ ਤੇ ਕਿਰਪਾ ਕਰਨ ਵਾਲੇ ਤੇ ਅਸ਼ੀਰਵਾਦ ਦੇਣ ਵਾਲੇ ਗੁਰੂ ਨੂੰ 'ਖਲੋਤਾ ਸਿੰਘਾਸਣ ਤੁਹਾਡਾ, ਬੈਠਾ ਸਿੰਘਾਸਣ ਸਾਡਾ' ਦਾ ਵਚਨ ਦਿੱਤਾ । ਤੇ ਇਸ ਵਚਨ ਦੀ ਪਾਲਣਾਂ ਕਰਨੀ ਵੀ ਨਾਂ ਭੁੱਲੇ । ਇਸ ਗੁਰੂ ਲਈ ਉਹਨਾਂ ਸੰਪੀਗੇ ਸਿਧੇ ਸਵਰ ਦੇ ਮੰਦਰ ਦੇ ਕੋਲ ਵੱਡਾ ਸਾਰਾ ਪੱਥਰ ਦਾ ਮੱਠ ਤਿਆਰ ਕਰਵਾਇਆ । ਦੁਰਗ ਦਾ ਰਾਜਾ ਤੇ ਗੁਰੂ ਅੱਡ ਅੱਡ ਨਹੀਂ, ਇਸ ਤਰ੍ਹਾਂ ਦੀ ਨੇੜਤਾ ਬਣੀ ਰਹੀ । ਉਹ ਗੁਰੂ ਜਦੋਂ ਸ਼ਰੀਰ ਸਮੇਤ ਯੋਗਸਮਾਧੀ ਵਿੱਚ ਚਲੇ ਗਏ ਤਾਂ ਗੁਰੂ ਪੀਠ ਤੇ ਉਹਨਾਂ ਵਲੋਂ ਨਿਯਮਿਤ ਇਮਡੀ ਮੁਰਗੀ ਰਾਜੇਂਦਰਸਵਾਮੀ ਬੈਠੇ । ਉਹਨਾਂ ਪ੍ਰਤੀ ਵੀ ਭਰਮੱਣਾਨਾਇਕ ਦਾ ਭਗਤੀ ਭਾਵ ਉਵੇਂ ਕਾਇਮ ਰਿਹਾ । ਸਵਭਾਨੂੰ ਸੰਮਤ ਵਿੱਚ ਦੁਰਗ ਦੇ ਸਿਲਖਾਨੇ ਵਿੱਚ ਚੂਹੇ ਮਰਨੇ ਸ਼ੁਰੂ ਹੋ ਗਏ, ਲਕਾਂ ਦੀਆਂ ਕਛਾਂ ਵਿੱਚ, ਜੰਘਾਂ ਵਿੱਚ ਗਿਲਟੀਆਂ ਦਿੱਸਣ ਲੱਗ ਪਈਆਂ । ਪਲੇਗ ਨਾਲ ਲੋਕੀ ਕੀੜੇ ਮਕੌੜਿਆਂ ਵਾਂਗ ਮਰਨ ਲੱਗੇ । ਦੁਰਗ ਦੇ ਕਿਲ੍ਹੇ ਦੇ ਦਰਵਾਜੇ ਚੰਗੀ ਤਰ੍ਹਾਂ ਬੰਦ ਕਰ ਦਿੱਤੇ,

ਮਹਿਲ ਦੇ ਸਾਰੇ ਵਾਸੀ ਤੇ, ਸ਼ਹਿਰ ਦੇ ਲੋਕਾਂ ਨੇ ਬਾਹਰ ਜਾਕੇ ਘਰ ਬਣਾਕੇ ਰਹਿਣਾ ਸ਼ੁਰੂ ਕਰ ਦਿੱਤਾ — ਚੌਂਡੀ ਬੁਰਜੀ ਵਾਲੇ ਮਹਿਲ ਨੂੰ ਗੁਰੂ ਮੱਠ ਬਣਾ ਦਿੱਤਾ। 'ਅਜਿਹਾ ਸ਼ਿਸ਼ ਹੋਰ ਕਦੀ ਨਹੀਂ ਹੋ ਸਕਦਾ', ਗੁਰੂ ਤੋਂ ਪ੍ਰਸੰਸਾ ਪ੍ਰਾਪਤ ਕੀਤੀ। ਉਸ ਦਿਨ ਤੋਂ ਬ੍ਰਾਹਮਣ ਮੱਠ ਹੇਠਲੇ ਦੁਰਗ ਵਿੱਚ ਸਥਾਪਿਤ ਹੋ ਗਿਆ। ਭਰਮੱਣਾਨਾਇਕ ਦੇ ਜੀਵਨ ਕਾਲ ਵਿੱਚ ਸਾਰੇ ਮੱਠਾਂ ਦੇ ਗੁਰੂਆਂ ਦੀ ਸਮਾਨ ਭਾਵ ਤੇ ਸ਼ਰਧਾ ਨਾਲ ਪੂਜਾ ਹੁੰਦੀ ਰਹੀ। ਭਾਂਵੇ ਬ੍ਰਾਹਮਣ ਮੱਠ ਦੇ ਗੁਰੂ ਰਾਜਗੁਰੂ ਬਣ ਗਏ।

ਭਰੱਮਣਾਨਾਇਕ ਦੇ ਅਕਾਲ ਚਲਾਣੇ ਮਗਰੋਂ ਉਸਦੇ ਪਤੀ ਤਖ਼ਤ ਤੇ ਬੈਠੇ। ਵੱਡੇ ਮਦਕਰੀਨਾਇਕ ਦੇ ਸਮੇਂ ਇਮਡੀ ਸਵਾਮੀ ਵੀ ਸੁਰਗਵਾਸ ਹੋ ਗਏ। ਉਹਨਾਂ ਦੇ ਸਥਾਨ ਤੇ ਸ੍ਰੀ ਗੁਰੂਪਾਦ ਦੇਸ਼ਕੇਂਦਰ ਮਹਾਂ ਸਵਾਮੀ ਗੁਰੂ ਪੀਠ ਤੇ ਬੈਠੇ ਉਦੋਂ ਹੀ ਵੱਡੇ ਮਦਕਰੀਨਾਇਕ ਨੇ ਸ੍ਰੀ ਕੂਡਲ ਸ਼੍ਰਿੰਗੇਰੀ ਮੱਠ ਦੇ ਗੁਰੂ ਸ਼੍ਰੀ ਸ਼ੰਕਰਭਾਰਤੀ ਸਵਾਮੀ ਕੋਲੋਂ ਸ਼ਿਵਪੰਜਅਖ਼ਰੀ ਮੰਤਰ ਲੈ ਲੈ ਲਿਆ। ਤੇ ਉਹਨਾਂ ਦੇ ਪੱਕੇ ਭਗਤ ਬਣ ਗਏ। ਭਾਂਵੇ ਬ੍ਰਾਹਮਣ ਮੱਠ ਦੇ ਗੁਰੂਆਂ ਨੂੰ ਮਹਿਲਾਂ ਵਲੋਂ ਮਿਲਦੀ ਰਾਜਮਰਿਆਦਾ ਵਿੱਚ ਰਤੀ ਭਰ ਵੀ ਫ਼ਰਕ ਨਹੀਂ ਸੀ ਪਿਆ। ਪਰ ਗੁਰੂ ਤੇ ਰਾਜੇ ਦੇ ਸੰਬੰਧ ਵਿੱਚ ਤ੍ਰੇੜ ਪੈ ਗਈ ਸੀ। ਪਹਿਲੇ ਵਾਲਾ ਇਕ-ਭਾਵ ਘੱਟ ਗਿਆ।

ਉਸਤੋਂ ਬਾਦ ਉਸਦਾ ਪੁੱਤਰ ਕਸਤੂਰੀ ਰੰਗਪਾਨਾਇਕ ਛੇ ਸਾਲ ਰਾਜ ਕਰਦਾ ਰਿਹਾ।

ਉਸਤੋਂ ਮਗਰੋਂ ਤਖ਼ਤ ਲਈ ਨਵੇਂ ਰਾਜੇ ਦੀ ਚੋਣ ਸਮੇਂ ਰਾਜਗੁਰੂ ਦੀ ਗੱਲ ਦਾ ਉਲੰਘਣ ਕਰਨ ਦਾ ਕੋਈ ਉਦੇਸ਼ ਨਾ ਹੁੰਦਿਆਂ ਹੋਇਆਂ ਵੀ ਉਹਨਾਂ ਦੀ ਚੋਣ ਸਿਰੇ ਨਾਂ ਚਾੜ੍ਹੀ ਜਾ ਸਕੀ ਉਸਨੂੰ ਸੁਫ਼ਨੇ ਵਿੱਚ ਮਿਲੇ ਸੁਨੇਹੇ ਕਾਰਨ। ਪਰ ਰਾਜਗੁਰੂ ਦਾ ਉਸ ਪ੍ਰਤੀ ਪ੍ਰੇਮ ਤੇ ਵਿਸ਼ਵਾਸ ਉਵੇਂ ਹੀ ਰਿਹਾ। ਇਸ ਪ੍ਰਸੰਨਤਾ ਦੇ ਪਿੱਛੇ, ਰਾਜਗੁਰੂ ਤੇ ਉਹਨਾਂ ਦੇ ਚੇਲਿਆਂ ਨੂੰ ਵੀ ਕੋਈ ਨਰਾਜ਼ਗੀ ਤਾਂ ਨਹੀਂ ਸੀ ? ਪ੍ਰਧਾਨਮੰਤਰੀ ਹੋਰਾਂ ਦੀ ਲੋਕਾਂ ਕੋਲੋਂ ਸੁਣੀ ਸੁਣਾਈ ਗੱਲ ਸੱਚ ਵੀ ਹੋ ਸਕਦੀ ਹੈ।

ਮੈਂ ਵੀ ਤਾਂ ਉਹਨਾਂ ਨਾਲ ਗੱਲ ਕੀਤੇ ਬਿਨਾਂ ਹਾਂ ਕਰਨ ਵਿੱਚ ਕਾਹਲ ਕਰ ਦਿੱਤੀ। ਹੁਣ ਮੇਰੀ ਗੱਲ ਸੁਣਕੇ ਰਾਜਗੁਰੂ ਕੀ ਕਹਿਣਗੇ ? ਡਰਦੀ ਹੋਈ ਉਬੱਵਾਨਾਗਤੀ ਪਾਲਕੀ ਦੇ ਕੂਲੇ ਆਸਣ ਤੇ ਬੈਠੀ ਵੀ ਇੰਜ ਬੇਚੈਨ ਸੀ ਜਿਵੇਂ ਸੂਲਾਂ ਤੇ ਬੈਠੀ ਹੋਵੇ। ਰਾਜਗੁਰੂ ਦੇ ਦਰਸ਼ਨਾਂ ਲਈ ਜਾ ਰਹੀ ਸੀ ਉਬੱਵਾਨਾਗਤੀ !

ਨਾਗਤੀ ਗੁਰੂ ਦਰਸ਼ਨਾਂ ਲਈ ਆ ਰਹੀ ਸੀ। ਇਹ ਖ਼ਬਰ ਸੁਣਕੇ ਮੱਠ ਦੇ ਮੁੱਖ ਅਧਿਕਾਰੀ ਪਹਿਲਾਂ ਹੀ ਮੱਠ ਦੇ ਦਰਵਾਜੇ ਕੋਲ ਆਕੇ ਨਾਗਤੀ ਦੇ ਉਚਿੱਤ ਸੁਆਗਤ ਲਈ ਖੜੇ ਹੋ ਗਏ। ਉੱਪਰ ਚੁਬਾਰੇ ਵਿੱਚ ਬੈਠੇ ਨਾਗਤੀ ਨੂੰ ਉਡੀਕਦੇ ਗੁਰੂ ਕੋਲ ਉਸਨੂੰ ਲੈ ਗਏ।

ਚਾਂਦੀ ਦੇ ਸਿੰਘਾਸਣ ਤੇ ਪ੍ਰਸੰਨ ਭਾਵ ਵਿੱਚ ਬੈਠੇ ਸ੍ਰੀ ਗੁਰੂ ਮਹਾਰਾਜ ਨੂੰ ਤੋਹਫੇ ਭੇਟ ਕਰਕੇ ਉਹਨਾਂ ਦੀਆਂ ਖੜਾਵਾਂ ਨੂੰ ਨਮਸਕਾਰ ਕਰਕੇ, ਅਸ਼ੀਰਵਾਦ ਲੈਕੇ ਨਾਗਤੀ,

ਗੁਰੂ ਦੇ ਦਿਖਾਏ ਆਸਣ ਤੇ ਬਹਿ ਗਈ ।'

"ਤੁਹਾਡੇ ਨਾਲ ਇਕਾਂਤ ਵਿੱਚ ਗੱਲ ਕਰਨੀ ਹੈ—" ਬੇਨਤੀ ਕਰਦਿਆਂ ਨਾਗਤੀ ਨੇ ਕਿਹਾ ।

ਨਾਗਤੀ ਦੀ ਗੱਲ ਦਾ ਭਾਵ ਸਮਝਦਿਆਂ ਗੁਰੂ ਜੀ ਨੇ ਆਪਣੇ ਚੇਲਿਆਂ ਨੂੰ ਇਸ਼ਾਰਾ ਕੀਤਾ ਤੇ ਉਹ ਬਾਹਰ ਚਲੇ ਗਏ । ਨਾਗਤੀ ਨੇ ਚਾਂਦੀ ਦੇ ਸਿੰਘਾਸਣ ਤੇ ਬੈਠੀ ਤਪ-ਮੂਰਤੀ ਵਲ ਵੇਖਿਆ । ਉਹਨਾਂ ਦੇ ਚਿਹਰੇ ਤੇ ਉਕਰੇ ਪ੍ਰਸੰਨਤਾ-ਭਾਵ ਨੂੰ ਵੇਖ ਉਸ ਵਿੱਚ ਗੱਲ ਕਰਨ ਦਾ ਹੌਂਸਲਾ ਆ ਗਿਆ । ਉਸੇ ਧੀਰਜ ਦੀ ਓਟ ਲੈ ਉਸ ਗੱਲ ਸ਼ੁਰੂ ਕੀਤੀ—

"ਜਾਣਿਆ, ਅਨਜਾਣਿਆਂ ਮਹਾਰਾਜ ਮੇਰੇ ਕੋਲੋਂ ਅਨੇਕ ਭੁੱਲਾਂ ਹੋ ਗਈਆ ਹਨ ।"

"ਜਾਣਕੇ ਕੀਤੀ ਗਲਤੀ ਪਾਪ — ਅਨਜਾਣਿਆਂ ਗਲਤੀ ਕਰਨਾ ਮਨੁੱਖੀ ਸੁਭਾਅ ਹੈ । ਇਹ ਚਿੰਤਾ ਤੁਸੀ ਨਾਂ ਕਰੋ । ਮੈਂ ਜਿਥੋਂ ਤਕ ਜਾਨਦਾ ਹਾਂ ਤੁਸੀ ਕਈ ਗਲਤੀ ਨਹੀਂ ਕੀਤੀ— 'ਇਹ ਕੰਮ ਗਲਤ ਹੈ, ਇਸਨੂੰ ਸੁਧਾਰੋ', ਇਹ ਆਖਣ ਦਾ ਮਾਣ ਤੁਸੀ ਸਦਾ ਮੈਨੂੰ ਦਿੰਦੇ ਰਹੇ ਹੋ ਫਿਰ ਅਜ ਇਹ ਗਲ ਕਿਉਂ ਕਰ ਰਹੇ ਹੋ ? ਕਿਵੇਂ ਐਨੀਂ ਦੂਰ ਆਉਣਾ ਹੋਇਆ ?" ਸ਼੍ਰੀ ਗੁਰੂਪਾਦ ਦੇਸ਼ਕੇਂਦਰ ਸਵਾਮੀ ਨੇ ਪੁੱਛਿਆ ।

"ਮਾਂ ਨੂੰ ਆਪਣੇ ਬੱਚਿਆਂ ਦੀਆਂ ਭੁੱਲਾਂ ਨਹੀਂ ਦਿਸਦੀਆਂ — ਸਾਨੂੰ ਤੁਸੀ ਸਦਾ ਐਨਾਂ ਪ੍ਰੇਮ ਦਿੱਤਾ ਹੈ — ਪਰ ਮੇਰੇ ਪੈਰ ਵਿੱਚ ਚੁੱਭਿਆ ਕੰਡਾ ਮੈਨੂੰ ਵਿੰਨ੍ਹ ਰਿਹਾ ਹੈ —" "ਅਰਥਾਤ ਆਪਣੇ ਮਨ ਦਾ ਸ਼ੰਕਾ ਦੂਰ ਕਰਨ ਆਏ ਹੋ, ਦਸੋ ਕੀ ਗੱਲ ਹੈ — ਗੱਲ ਦਸਕੇ ਆਪਣੇ ਮਨ ਦੇ ਭੈਅ ਦੂਰ ਕਰੋ ।"

"ਨਵੇਂ ਨਾਇਕ ਦੀ ਚੋਣ ਬਾਰੇ ਤੁਹਾਡੇ ਫੈਸਲੇ ਦੀ ਪਾਲਣਾ ਮੈਂ ਨਹੀਂ ਸਾਂ ਕਰ ਸਕੀ — ਸੁਫਨੇ ਵਿੱਚ ਆਏ ਆਪਣੇ ਪਤੀ ਦੀ ਗੱਲ ਨੂੰ ਮੈਂ ਟਾਲ ਨਹੀਂ ਸਾਂ ਸਕਦੀ—"

"ਅੰਮਾ, ਇਸਤਰੀ ਲਈ ਪਤੀ ਹੀ ਸ਼ਿਵਸਰੂਪ ਹੈ । ਪਤੀ ਦੀ ਆਗਿਆ ਅਨੁਸਾਰ ਚਲਣ ਨੂੰ ਭੁਲ ਕਹਿਣਾ ਇਸ ਗੁਰੂ ਪੀਠ ਨੂੰ ਸੋਭਾ ਨਹੀਂ ਦਿੰਦਾ । ਜੇ ਤੁਹਾਡੀ ਗੱਲ ਮੈਨੂੰ ਠੀਕ ਨਾਂ ਜਾਪਦੀ ਹੁੰਦੀ ਤਾਂ ਮੈਂ ਉਦੋਂ ਹੀ ਕਹਿ ਦਿੰਦਾ । ਸਾਫ਼ ਸਾਫ਼ ਗੱਲ ਕਹਿ ਦੇਣੀ ਹੀ ਸਾਡਾ ਨਿਯਮ ਹੈ । ਤੁਹਾਡੀ ਗੱਲ ਨਾਲ ਮੈਂ ਸਹਿਮਤ, ਤੁਹਾਡਾ ਮੂੰਹ ਰੱਖਣ ਲਈ ਨਹੀਂ ਨਹੀਂ ਸਾਂ ਹੋਇਆ — ਅਜਿਹਾ ਕਰਦਾ ਤਾਂ ਉਹ ਠੀਕ ਨਾਂ ਹੁੰਦਾ । ਇਸ ਗੱਲ ਬਾਰੇ ਮੈਨੂੰ ਕੋਈ ਨਰਾਜ਼ਗੀ ਨਹੀਂ ।"

"ਮਹਾਰਾਜ, ਤੁਹਾਡੀ ਬੜੀ ਮਿਹਰ ਏ — ਪਰ ਲੋਕੀ ਇਸ ਬਾਰੇ ਕਈ ਤਰ੍ਹਾਂ ਦੀਆਂ ਗੱਲਾਂ ਕਰਦੇ ਹਨ—"

"ਲੋਕਾਂ ਦੀਆਂ ਗੱਲਾਂ ਦੀ ਪ੍ਰਵਾਹ ਕਰਨੀ ਯਾਂ ਉਹਨਾਂ ਤੋਂ ਡਰਨਾਂ ਠੀਕ ਗੱਲ ਨਹੀਂ — ਹਾਥੀ ਤੇ ਸਵਾਰ ਨੂੰ ਕੁੱਤੇ ਕੱਟ ਸਕਦੇ ਨੇ ? ਇਹ ਗੱਲ ਛੱਡੋ । ਆਪਣੇ ਆਉਣ ਦਾ ਕਾਰਨ ਦਸੋ ?"

"ਹੁਣ ਫਿਰ ਅਜਿਹਾ ਕੁੱਛ ਵਾਪਰ ਗਿਆ ਹੈ ਕੂਡਲੀ ਸ਼੍ਰਿੰਗੇਰੀ ਦੇ ਗੁਰੂ ਮਹਾਰਾਜ

ਨੇ ਤਰੀਕੇਰੇ ਦੇ ਸਰਦਾਰ ਦੀ ਲੜਕੀ ਦਾ ਰਿਸ਼ਤਾ ਭੇਜਿਆ ਹੈ ।"

"ਬੜੀ ਸ਼ੁਭ ਖ਼ਬਰ ਸੁਨਾਈ ਹੈ — ਕਾਰਜ ਰਾਸ ਹੋਵੇ" — ਗੁਰੂ ਮਹਾਰਾਜ ਨੇ ਬਿਨਾਂ ਕਿਸੇ ਸੋਚ ਵਿਚਾਰ ਦੇ ਕਿਹਾ ।

"ਮਹਾਰਾਜ ਤੁਸੀ ਸਾਡੇ ਨਾਲ ਬੜਾ ਪ੍ਰੇਮ ਕਰਦੇ ਹੋ, ਵਡਿਆਂ ਦੀ ਗਲ ਕਿਸੇ ਨਾਂਹ ਨੁੱਕਰ ਦੇ ਮੈਂ ਮੰਨ ਲਈ — ਤੁਹਾਨੂੰ ਖ਼ਬਰ ਤਕ ਵੀ ਨਾਂ ਕੀਤੀ — ਮੇਰੇ ਕੋਲੋਂ ਬੜੀ ਵੱਡੀ ਭੁੱਲ ਹੋ ਗਈ ।" ਛਾਤੀ ਤੇ ਪਹਾੜ ਜਿਨਾਂ ਬੋਝ ਮਹਿਸੂਸ ਕਰਦਿਆਂ ਉਬੱਵਾਨਾਗਤੀ ਨੇ ਕਿਹਾ ।

"ਸ਼ਿਵ ਤਾਂ ਮੰਗਣ ਤੇ ਮੁਰਾਦਾਂ ਪੂਰੀਆਂ ਕਰਦਾ ਹੈ, ਤੁਸੀ ਬਿਨਾਂ ਮੰਗਿਆਂ ਹੀ ਮੁਰਾਦਾਂ ਪੂਰੀਆਂ ਕਰ ਦਿੰਦੇ ਹੋ ।"

ਸ਼ੁਭ ਕੰਮ ਵਿੱਚ ਨਾਂਹ ਕਾਹਦੇ ਲਈ ਪਉਣੀ ਹੈ — ਦੇਖ ਅੰਮਾ ਅਜ ਮੈਂ ਤੈਨੂੰ ਇਕ ਗਲ ਦਸਨੀਂ ਚਾਹੁੰਨਾਂ, ਮੇਰੀ ਗਲ ਤੇ ਵਿਸ਼ਵਾਸ ਕਰ । ਦੁਨਿਆਵੀ ਗੱਲਾਂ ਤੇ ਰਾਜਨੀਤੀ ਦੀਆਂ ਗੱਲਾਂ ਅੱਡ ਅੱਡ ਨਹੀਂ ।

ਤੁਹਾਡੇ ਬਜ਼ੁਰਗਾਂ ਦੀ ਭਗਤੀ ਦੇ ਬੱਝੇ ਅਸੀ ਇਥੇ ਬੈਠੇ ਹਾਂ । ਦਸਾਂ ਬੰਦਿਆਂ ਨੂੰ ਸਿਖਿਆ ਦੇਣ ਦਾ ਕੰਮ, ਅੰਨ ਦੇਣ ਦਾ ਪੁੰਨ ਤੁਸੀ ਮੇਰੇ ਰਾਹੀਂ ਕਰਵਾ ਰਹੇ ਹੋ — ਇਹ ਬੜਾ ਧਰਮ ਦਾ ਕੰਮ ਹੈ — ਅਸੁਰ ਰਾਵਣ ਤੇ ਸ਼ਿਕਾਰੀ ਕਣੱਰਪੇ, ਠੱਗ ਨੰਬੀਅਣ ਨੇ ਜਦੋਂ ਹੀ ਓਮ ਕਹਿਕੇ ਭਗਵਾਨ ਨੂੰ ਯਾਦ ਕੀਤਾ ਭਗਵਾਨ ਉਹਨਾਂ ਨੂੰ ਬਹੁੜਿਆ — ਅਸੀ ਵੀ ਓਮ ਸ਼ਿਵਾ ਦੇ ਭਗਤ ਹਾਂ — ਭਗਤਾਂ ਦੀਆਂ ਭੁੱਲਾਂ ਦਾ ਲੇਖ ਜੋਖਾ ਰਖਣ ਵਾਲੇ ਮੁਨਸ਼ੀ ਅਸੀ ਨਹੀਂ — ਬਸ ਮੇਰੀ ਇਕੋ ਗੱਲ ਯਾਦ ਰਖੋ, ਗੁਰੂਮੱਠ ਨੂੰ ਮਹਿਲ ਨਾਂ ਬਣਾਓ — ਧਰਮ ਦੀ ਗਲਬਾਤ ਹੋਵੇ ਤਾਂ ਜ਼ਰੂਰ ਆਕੇ ਦਸੋ, ਜ਼ਰੂਰ ਸੁਣਾਂਗਾ । ਬਾਕੀ ਦੀਆਂ ਗੱਲਾਂ ਦਸੋ ਯਾਂ ਨਾਂ ਦਸੋ ਕੋਈ ਫਰਕ ਨਹੀਂ ਪੈਂਦਾ । ਬਸ ਮੈਂ ਏਨਾਂ ਹੀ ਕਹਿਣਾ ਸੀ । ਮੇਰਾ ਅੰਦਰਲਾ ਭਗਵਾਨ ਤੁਹਾਡੇ ਅੰਦਰ ਵੀ ਹੈ — ਜੋ ਉਸਨੂੰ ਮਨਜ਼ੂਰ ਹੋਵੇ, ਉਹੀ ਗੱਲ ਕਰੋ । ਸਾਡਾ ਅਸ਼ੀਰਵਾਦ ਤੁਹਾਡੇ ਨਾਲ ਹੈ । ਜੋ ਹੋਇਆ ਚੰਗਾ ਹੀ ਹੋਇਆ । ਜਲਦੀ ਨਾਲ ਨੂੰਹ ਘਰ ਲਿਆਉ — ਵੰਸ਼ ਦਾ ਵਾਧਾ ਹੋਵੇ । ਰਾਜਗੁਰੂ ਨੇ ਕਿਹਾ ।

ਸ਼੍ਰੀ ਸ਼੍ਰੀ ਗੁਰੂ ਦੇ ਮੂੰਹੋ ਨਿਕਲੀ ਸਰਲ ਗੱਲ ਉਬੱਵਾਨਾਗਤੀ ਦੇ ਹਿਰਦੇ ਨੂੰ ਛੂਹ ਗਈ ।

"ਮਹਾਰਾਜ, ਤੁਹਾਡੀਆਂ ਗੱਲਾਂ ਸੁਣਕੇ ਮੈਂ ਧੰਨ ਹੋ ਗਈ, ਤੁਹਾਨੂੰ ਦੰਡਵੱਤ ਪ੍ਰਣਾਮ — ਤੁਹਾਡੇ ਚਰਨਾਂ ਦੀ ਛੋਹ ਨਾਲ ਪੱਥਰ ਵਾਂਗ ਭਾਰੀ ਹੋਇਆ ਮਨ ਫੁੱਲਾਂ ਵਾਂਗ ਹੌਲਾ ਹੋ ਗਿਆ । ਇਵੇਂ ਹੀ ਸਾਡੇ ਤੇ ਆਪਣਾ ਮਿਹਰ ਭਰਿਆ ਹੱਥ ਰੱਖੀ ਰੱਖੋ ।" ਹੰਝੂਆਂ ਭਰੀਆਂ ਅੱਖਾਂ ਨਾਲ ਉਹਨਾਂ ਬੇਨਤੀ ਕਰਦਿਆਂ ਕਿਹਾ ।

"ਤੁਸੀ ਸਦਾ ਧਰਮ ਦੇ ਰਾਹ ਤੇ ਚਲਦੇ ਰਹੋ ਤਾਂ ਤੁਹਾਡੇ ਤੇ ਹਰੀ ਦੀ ਕਿਰਪਾ ਰਹੇਗੀ, ਗੁਰੂ ਦੀ ਕਿਰਪਾ ਰਹੇਗੀ । ਮਹਿਲ ਵਾਲਿਆਂ ਨੂੰ ਬਸ ਏਨਾਂ ਹੀ ਯਾਦ ਰਹੇ ਤਾਂ ਬੜਾ ਹੈ ।"

"ਸਤਿ ਬਚਨ ਮਹਾਰਾਜ, ਤੁਹਾਡੇ ਕਹਿਣ ਅਨੁਸਾਰ ਚਲਾਂਗੀ — ਭੁੱਲ ਹੋ ਗਈ ਤਾਂ ਬੁਲਾਕੇ ਦੰਡ ਦੇ ਦਿਆ ਜੇ, ਪਰ ਗੁੱਸੇ ਨਾਂ ਹੋਣਾ। ਗੁੱਸਾ ਸਹਿਣ ਦੀ ਸਮਰੱਥਾ ਮੇਰੇ ਵਿੱਚ ਨਹੀਂ।" ਉਹੱਵਾਨਾਗਤੀ ਨੇ ਕਿਹਾ।

"ਮੈਂ ਜੋ ਕੀਤੈ ਉਹ ਠੀਕ ਏ ?" ਨਾਗਤੀ ਨੇ ਪੁੱਛਿਆ। "ਜੋ ਵੀ ਕਰੋ ਨਿਰਮਲ ਚਿੱਤ ਨਾਲ ਕਰੋ, ਬਾਕੀ ਸ਼ਿਵਾ ਦੇ ਭਰੋਸੇ ਛੱਡ ਦਿਉ"। ਰਾਜਗੁਰੂ ਬੋਲੇ।

"ਨਵੇਂ ਨਾਇਕ ਹੋਰਾਂ ਦਾ ਕੀ ਹਾਲ ਹੈ ?" ਗੱਲ ਦਾ ਰੁਖ ਬਦਲਦਿਆਂ ਗੁਰੂ ਮਹਾਰਾਜ ਨੇ ਪੁੱਛਿਆ।

"ਮਹਾਰਾਜ ਤੁਹਾਡੀ ਬੜੀ ਮਿਹਰ ਏ. ਉਹਨਾਂ ਦੇ ਆਉਣ ਨਾਲ ਮਨ ਨੂੰ ਬੜੀ ਖੁਸ਼ੀ ਹਈ ਏ", ਕਹਿਕੇ ਉਬੱਵਾਨਾਗਤੀ ਨੇ ਮੱਥਾ ਟੇਕਿਆ।

"ਤੁਹਾਡੇ ਸਾਰੇ ਕੰਮਾਂ ਤੇ ਸ਼ਿਵਾ ਦੀ ਕਿਰਪਾ ਹੋਵੇ"। ਉਬੱਵਾਨਾਗਤੀ ਨੂੰ ਅਸ਼ੀਰਵਾਦ ਦਿੰਦਿਆਂ ਰਾਜਗੁਰੂ ਨੇ ਕਿਹਾ।

ਭਰੇ ਮਨ ਨਾਲ ਆਈ ਉਬੱਵਾਨਾਗਤੀ ਹੌਲੀ ਫੁਲ ਹੋਕੇ ਵਾਪਸ ਮਹਿਲ ਵਲ ਪਰਤ ਗਈ।

## 17

ਜਿਵੇਂ ਗਰਮੀਆਂ ਦੇ ਦਿਨਾਂ ਵਿੱਚ ਪਿਘਲੀ ਬਰਫ — ਪਾਣੀ ਬਣ ਵਹਿ ਤੁਰਦੀ ਹੈ, ਠੰਡ ਦੇ ਦਿਨਾਂ ਵਿੱਚ ਪਹਿਲਾਂ ਨਰਮ ਨਰਮ ਤੇ ਫਿਰ ਪੱਥਰ ਵਰਗੀ ਸਖ਼ਤ ਬਰਫ਼ ਬਣ ਜਾਂਦੀ ਹੈ — ਉਵੇਂ ਹੀ ਰਾਜਤਿਲਕ ਦੇ ਸਮੇਂ ਕੱਠੇ ਹੋਏ ਲੋਕ ਖਿੰਡ ਪੁੰਡ ਗਏ — ਫਿਰ ਭਾਵ ਸੰਵਤਸਰ ਦੀ ਕੱਤਕ ਦੀ ਪੂਰਨਮਾਸ਼ੀ, ਸ਼ਨਿਚਰਵਾਰ ਦੇ ਦਿਨ ਹੋਏ ਮਦਕਰੀਨਾਇਕ ਦੇ ਵਿਆਹ ਉਤਸਵ ਨੂੰ ਵੇਖਣ ਲਈ ਫਿਰ ਕੱਠੇ ਹੋ ਗਏ। ਕਾਹਲੀ ਵਿੱਚ ਕੀਤੇ ਗਏ ਰਾਜਤਿਲਕ ਦਾ ਵਰਨਣ ਚਾਰੋ ਪਾਸਿਉਂ ਆਏ ਲੋਕੀ ਗਾ ਗਾਕੇ ਕਥਾ ਕਹਾਣੀਆਂ ਵਾਂਗ ਸੁਣਾਂਦੇ। ਹੁਣ ਵਿਆਹ ਵੇਖਕੇ, ਅਖਾਂ ਨੂੰ ਠੰਡ ਪਉਣ ਆਏ ਲੋਕੀ ਮੰਡਪਾਂ ਵਿੱਚ, ਘਰਾਂ ਦੀਆਂ ਡਿਊਢੀਆਂ ਵਿੱਚ. ਮੰਦਿਰਾਂ ਵਿੱਚ, ਮਠਾਂ ਵਿੱਚ, ਰੁਖਾਂ ਦੇ ਝੁੰਡਾ ਥੱਲੇ ਜਿਥੇ ਕਿਤੇ ਕਿਸੇ ਨੂੰ ਜਗ੍ਹਾ ਲੱਭੀ ਬਹਿ ਗਏ। ਨਾਇਕ ਦੇ ਵਿਆਹ ਤੇ ਦੁਲਹਨ ਵਾਂਗ ਸਜਾਇਆ ਮਹਿਲ ਵੇਖਕੇ ਲੋਕਾਂ ਦਾ ਮਨ ਖੁਸ਼ੀ ਨਾਲ ਝੂਮ ਉਠਿਆ। ਜਿਹੜੇ ਚੰਗੇ ਭਾਗਾਂ ਵਾਲੇ ਸਨ, ਉਹਨਾਂ ਨੂੰ ਮਹਿਲ ਵਿੱਚ, ਹੋਏ ਵਿਆਹ ਤੇ ਉਸ ਦਿਨ ਸ਼ਾਮੀ ਦੀਪਅਲੰਕਰਿਤ ਤਾਰਾਮੰਡਲ ਵਿਚ ਏਕਨਾਥਈਸ਼ਵਰ ਦੇ ਮੰਦਿਰ ਦੇ ਸਾਹਮਣੇ ਮੋਰ-ਅਕਾਰ ਪੱਥਰਾਂ ਦੇ ਖੰਭਿਆਂ ਤੇ ਲਟਕਦੇ ਚਾਂਦੀ ਦੇ ਝੂਲੇ ਵਿੱਚ ਬੈਠੀ ਬਾਲਦੰਪਤੀ ਨੂੰ ਝੂਲਾ ਝੂਲਦਿਆਂ ਵੇਖਣ ਦਾ ਮੌਕਾ ਮਿਲਿਆ — ਜਿੰਨ੍ਹਾਂ ਦੇ ਭਾਗ ਏਡੇ ਚੰਗੇ ਨਹੀਂ ਸਨ, ਉਹ ਚੰਗੇ ਭਾਗਾਂ ਵਾਲਿਆਂ ਦੇ ਮੂੰਹੋਂ ਸੁਣਕੇ ਉਹਨਾਂ

ਤੋਂ ਵੀ ਵਧੇਰੇ ਖੁਸ਼ ਹੋ ਰਹੇ ਸਨ । ਜਿਵੇਂ ਉਹਨਾਂ ਬਾਲਗੁਪਾਲ ਕ੍ਰਿਸ਼ਨ ਤੇ ਰਾਧਾ ਨੂੰ ਵੇਖ ਲਿਆ ਹੋਵੇ । ਵਿਆਹ ਦੇ ਸੁਆਦਲੇ ਭੋਜਨ ਖਾਣ ਤੋਂ ਬਾਦ, ਘਰੋਂ ਲਿਆਂਦੀ ਰੋਟੀ, ਨੂੰ ਉਹਨਾਂ ਲਡੂ ਤੇ ਚਿਰੋਟੀ ਵਾਂਗ ਭੋਰ ਭੋਰ ਕੇ ਸੁਆਦ ਨਾਲ ਖਾਧਾ ਤੇ ਸੰਤੁਸ਼ਟ ਹੋਕੇ ਡਕਾਰ ਮਾਰੇ — ਵਿਆਹ ਵੇਖਣ ਦੀ ਖ਼ੁਸ਼ੀ ਨਾਲੋਂ ਵਧੇਰੇ ਖੁਸੀ ਉਹਨਾਂ ਨੂੰ ਵਿਆਹ ਲਈ ਆਏ ਸਾਮੰਤ, ਮਿੱਤਰ ਸਰਦਾਰ, ਦੂਰ ਦੇ ਰਾਜਪ੍ਰਤਿਨਿਧੀਆਂ ਨੂੰ ਭਾਂਤ ਭਾਂਤ ਦੇ ਵਾਹਣਾਂ, ਗਡੀਆਂ ਵਿੱਚ ਜਲੂਸ ਦੇ ਰੂਪ ਵਿੱਚ ਲੰਘਦਿਆਂ ਨੂੰ ਵੇਖਕੇ ਹੋ ਰਹੀ ਸੀ ।

ਉਸ ਦਿਨ ਸ਼ਾਨਦਾਰ ਵਿਆਹ ਹੋਇਆ —

ਉਸ ਦਿਨ ਸ਼ਾਮੀ — ਹਾਥੀ ਘੋੜਿਆਂ ਤੇ ਰੱਥਾਂ ਤੇ ਸਵਾਰ ਭਾਂਤ ਭਾਂਤ ਦੇ ਸ਼ਸਤਰ, ਸਮਵਸੱਤਰ ਪਾਈ ਪੈਦਲ-ਸਵਾਰ — ਪਾਲਕੀ ਸਵਾਰ — ਭਾਂਤ ਭਾਂਤ ਦੀਆਂ ਅਵਾਜ਼ਾਂ ਨਾਲ ਜਨਤਾ ਦੇ ਹਿਰਦਿਆਂ ਵਿੱਚ ਨਵਾਂ ਜੋਸ ਤੇ ਉਤਸ਼ਾਹ ਭਰ ਰਹੇ ਸਨ — ਭੇਰੀਆਂ, ਤੂਤੀਆਂ, ਨਗਾਰੇ, ਸੂਰਜਵਾਦਯ, ਕਾਸ਼ੀਜਲਰੀ, ਬਾਜਾ ਬਜੰਤਰੀ, ਆਦਿ — ਜਨਤਾ ਦੇ ਮਨ ਵਿੱਚ ਲਹਿਰਾਂ ਛੇੜ ਰਹੇ ਸਨ । ਭਾਂਤ ਭਾਂਤ ਦੀਆਂ ਮਸ਼ਾਲਾਂ ਤੇ ਰੌਸ਼ਨੀਆਂ, ਭਾਂਤ ਭਾਂਤ ਦੇ ਸਮਵਸੱਤਰ ਧਾਰੀ ਸਿਪਾਹੀ, ਕਈ ਤਰ੍ਹਾਂ ਦੇ ਗੀਤਾਂ ਦੀਆਂ ਸੁਰਾਂ ਛੇੜਦੇ ਡੰਡਕੜੇ ਖੇਡਣ ਵਾਲੇ — ਰਿੱਛ ਦੀ ਖੱਲ ਪਾਕੇ ਨੱਚਣ ਵਾਲੇ, ਰਾਤ ਨੂੰ ਦਿਨ ਵਿੱਚ ਬਦਲ ਦੇਣ ਵਾਲੇ ਪਟਾਕੇ, ਬਾਣ ਦੀ ਰੋਸ਼ਨੀ ਵਿੱਚ ਕਲਸ਼ ਤੇ ਸ਼ੀਸ਼ਾ ਚੁੱਕੀ ਜਾਂਦੀਆਂ ਸੁਹਾਗਣਾਂ ਦੇ ਪਿੱਛੇ ਪਿੱਛੇ ਸੱਜੇ ਹੋਏ ਹਾਥੀ ਉਤੇ ਸੋਨੇ ਦੀ ਅੰਬਾਰੀ ਵਿੱਚ ਬੈਠੀ ਬਾਲਦੰਪਤੀ ਦਾ ਇਹ ਜਲੂਸ ਘਰ ਘਰ ਅਗੇ ਆਰਤੀ ਵਾਸਤੇ ਰੁਕਦਾ — ਇਸ ਉਤਸਵ ਲਈ ਹੋਈ ਮਸ਼ਾਲਾਂ ਦੀ ਕਵਾਇੱਤ — ਲੋਕੀ ਇਹ ਸਭ ਰੌਣਕ ਵੇਖ ਵੇਖ ਖੁਸ ਹੁੰਦੇ, ਇਸਦਾ ਵਰਨਣ ਤੇ ਸਿਫਤਾਂ ਕਰਦੇ ਨਾਂ ਥਕਦੇ —

ਪੁੱਤਰ ਦੇ ਨਾਲ ਨੌਂ ਰਤਨ ਗਹਿਣਿਆਂ ਨਾਲ ਸਜੀ ਦੰਦ ਖੰਡ ਦੀ ਗੁੱਡੀ ਵਾਂਗ ਚੌਕੀ ਤੇ ਬੈਠੀ ਨੂੰਹ ਨੂੰ ਵੇਖਕੇ ਨਿੰਗਵਾ ਦੀਆਂ ਅੱਖਾਂ ਵਿੱਚ ਖੁਸ਼ੀ ਦੇ ਹੰਝੂ ਭਰ ਆਏ । ਉਛੱਲ ਉਛਲ ਪੈਂਦੀ ਖੁਸ਼ੀ ਨਾਲ ਉਸਦੇ ਮੂੰਹੋਂ ਗਲ ਹੀ ਨਾਂ ਨਿਕਲਦੀ ।

ਮਹਿਲ ਵਿੱਚ ਇਕ ਦੂਜੇ ਦਾ ਸੁਖ ਸਮਾਚਾਰ ਪੁੱਛਣ ਵਾਲੇ ਬੜੇ ਸਨ — ਲਾੜੇ ਲਾੜੀ ਦੀ ਸੁੰਦਰਤਾ ਨੂੰ ਸਲਾਹੁਣ ਵਾਲੇ ਵੀ ਬੜੇ ਸਨ । ਪਰ ਇਹ ਪੁੱਛਣ ਵਾਲਾ ਕੋਈ ਨਹੀਂ ਸੀ 'ਸਾਡੀ ਲਿਆਂਦੀ ਕੁੜੀ ਤੈਨੂੰ ਪਸੰਦ ਏ' — ਵਿਆਹ ਵਾਲੇ ਮੁੰਡੇ ਨੂੰ ਕਿਸੇ ਨਾਂ ਪੁੱਛਿਆ — ਅਖ਼ੀਰ ਉਬੱਵਾਨਾਗਤੀ ਨੂੰ ਖੁਸ਼ੀ ਵਿੱਚ ਭੁੱਲੀ ਗਈ ਇਹ ਗੱਲ ਚਤੇ ਆਈ — ਰਾਤੀਂ ਉਸਨੂੰ ਮੱਥਾ ਟੇਕਣ ਆਈ ਬਾਲਦੰਪਤੀ ਨੂੰ ਉਸ ਜੀਅ ਭਰਕੇ ਅਸੀਸਾਂ ਦਿੱਤੀਆਂ ਦੋਵਾਂ ਨੂੰ ਕੋਲ ਬਿਠਾਕੇ ਉਹਨਾਂ ਦੇ ਮੋਢਿਆਂ ਤੇ ਹੱਥ ਰਖਕੇ ਮਮਤਾ ਦੀ ਅੰਗ-ਰਖਿਅਕ ਵਾਂਗ ਉਸ ਲਾੜੇ ਨੂੰ ਪੁੱਛਿਆ ।

"ਸਾਡੀ ਲਿਆਂਦੀ ਇਹ ਕੁੜੀ ਤੈਨੂੰ ਪਸੰਦ ਏ ?" ਉਸਦੀ ਇਹ ਗੱਲ ਸੁਣਕੇ ਬਾਲਦੰਪਤੀ ਇਕ ਦੂਜੇ ਦੇ ਮੂੰਹ ਵਲ ਵੇਖਣ ਲੱਗ ਪਈ । ਉਹਨਾਂ ਦੇ ਮੂੰਹ ਲਾਲ ਸੂਹੇ ਹੋ ਗਏ ।

ਮਦਕਰੀਨਾਇਕ ਨਾਇਕ ਦੇ ਮੂੰਹੋਂ ਗੱਲ ਹੀ ਨਾਂ ਨਿਕਲੇ ।

"ਤੂੰ ਤਾਂ ਗੂੰਗਾ ਏ, ਆਪਣੀ ਤੋਤੀ ਨੂੰਹ ਨੂੰ ਪੁਛਣੀ ਆਂ ।"

"ਤੂੰ ਦਸ ਬਚੀਏ, ਤੇਰੇ ਮਾਤਾ ਪਿਤਾ ਨੇ ਤੇਰੇ ਲਈ ਜਿਹੜਾ ਵਰ ਲਭਿਐ, ਉਹ ਤੈਨੂੰ ਪਸੰਦ ਏ ।"

ਲਕੰਬੇ ਜੋ ਗਲ ਕਹਿਣਾ ਚਾਹੁੰਦੀ ਸੀ, ਉਹ ਉਸਦੀਆਂ ਲਾਲ ਸੁਰਖ ਗੱਲਾਂ ਨੇ ਕਹਿ ਦਿੱਤੀ । ਹੋਠ ਨਾ ਖੁੱਲੇ ।

"ਕੀ ਗੱਲ, ਹੁਣੇ ਹੀ ਆਪਣੀ ਵਹੁਟੀ ਨੂੰ ਸਿਖਾ ਦਿੱਤਾ ਈ ਕਿ ਬੁੱਢੀ ਨਾਲ ਗੱਲ ਨਾ ਕਰੀਂ" । ਝੂਠਾ ਮੂਠਾ ਗੁੱਸਾ ਵਿਖਾਂਦਿਆਂ ਉਬੱਵਾਨਾਗਤੀ ਬੋਲੀ ।

ਇਹ ਗੱਲ ਮਦਕਰੀਨਾਇਕ ਦੇ ਮਨ ਨੂੰ ਚੁੱਭ ਗਈ ।

"ਕਿਉਂ ਅੰਮਾ ਮੈਂ ਐਨਾਂ ਭੈੜਾ ਹਾਂ ।"

"ਫਿਰ, ਮੈਂ ਜਿਹੜੀ ਗੱਲ ਪੁੱਛੀ ਉਸਦਾ ਜੁਆਬ ਦੇਹ" ।

"ਲੁਕਾਉਣ ਦੀ ਕੀ ਲੋੜ ਏ ?"

ਮੈਂ ਜਦੋਂ ਬੜਾ ਛੋਟਾ ਸਾਂ, ਮਾਂ ਦੇ ਨਾਲ ਸੌਂਦਾ ਸਾਂ ਤਾਂ ਮਾਂ ਮੈਨੂੰ ਇਕ ਰਾਜਕੁਮਾਰ ਦੀ ਕਹਾਣੀ ਸੁਣਾਉਂਦੀ ਹੁੰਦੀ ਸੀ — ਮੈਂ ਉਸ ਰਾਜਕੁਮਾਰ ਵਾਂਗ ਇਕ ਰਾਜਕੁਮਾਰੀ ਨੂੰ ਜਿੱਤਕੇ ਲਿਆਉਣਾ ਚਾਹੁੰਦਾ ਸਾਂ । ਮੈਂ ਸੋਚਿਆ ਸੀ ਮੈਂ ਵੀ ਉਸ ਰਾਜਕੁਮਾਰ ਵਾਂਗ ਇਕ ਰਾਜਕੁਮਾਰੀ ਨੂੰ ਜਿੱਤਕੇ ਲਿਆਵਾਂਗਾ ।

"ਹੁਣ ਕੀ ਹੋਇਐ, ਆਪੇ ਜਿਹੜੀ ਆ ਗਈ, ਉਸ ਆਕੇ ਤੈਨੂੰ ਜਿੱਤ ਲਿਆ ਨਾਂ ? ਉਹ ਕਹਾਣੀ, ਇਹ ਜੀਵਨ-ਖ਼ੇਰ ਛੱਡ, ਵੱਡਾ ਹੋਕੇ ਇਕ ਹੋਰ ਨੂੰਹ ਜਿੱਤਕੇ ਲਿਆਈ — ਉਨਾਂ ਚਿਰ ਮੇਰੀ ਇਸ ਮਲੂਕ ਜਿਹੀ ਨੂੰਹ ਨੂੰ ਚੰਬੇਲੀ ਦੇ ਫੁੱਲ ਵਾਂਗ ਸੰਭਾਲਕੇ ਰੱਖ ।" ਦੋਹਾਂ ਦੇ ਸਿਰ ਤੇ ਹੱਥ ਫੇਰਦਿਆਂ ਉਬੱਵਾਨਾਗਤੀ ਨੇ ਕਿਹਾ ।

ਮਦਕਰੀਨਾਇਕ ਦੇ ਭਾਣੇ ਸਿਰ ਪਲੋਸਣ ਨਾਲ ਹੀ ਉਸਦਾ ਅਸਲੀ ਵਿਆਹ ਹੋਇਆ ਸੀ ।

## 18

ਨਾਇਕ ਦਾ ਵਿਆਹ ਵੇਖਕੇ ਸਾਰਿਆਂ ਨੂੰ ਬੜਾ ਅਨੰਦ ਆਇਆ । ਮਦਕਰੀਨਾਇਕ ਨੂੰ ਅਸਲੀ ਅਨੰਦ ਉਦੋਂ ਹੀ ਆਇਆ ਜਦੋਂ ਉਬੱਵਾਨਾਗਤੀ ਨੇ ਉਸਨੂੰ ਬੁਲਾਕੇ ਕਿਹਾ "ਤੇਰਾ ਵਿਆਹ ਹੋਇਆਂ ਅਜੇ ਦਸ ਦਿਨ ਵੀ ਨਹੀਂ ਹੋਏ ਤੇ ਤੇਰੇ ਅੰਮਾ ਅੱਪਾ ਇਥੋਂ ਤੁਰ ਪਏ ਨੇ ਜਿਵੇਂ ਇਥੇ ਕੰਡਿਆਂ ਤੇ ਬੈਠੇ ਹੋਣ । ਉਹਨਾਂ ਦੇ ਇਥੇ ਹੋਣ ਨਾਲ ਕਿੰਨੀ ਰੌਣਕ ਏ, ਘਰ ਭਰਿਆ ਭਰਿਆ ਜਾਪਦੈ ਤੂੰ ਉਹਨਾਂ ਨੂੰ ਇਥੇ ਰਹਿਣ ਲਈ ਆਖ ਨਾਂ ।"

ਮਦਕਰੀਨਾਇਕ ਆਪ ਆਪਣੇ ਅੱਪਾ ਅੱਵਾ ਦੇ ਜਾਨਕੱਲੂ ਵਾਪਸ ਜਾਣ ਤੇ ਬੜਾ ਉਦਾਸ ਸੀ — ਖ਼ਾਸ ਕਰਕੇ ਛੋਟੇ ਭਰਾ ਪਰਸ਼ੂਰਾਮਨਾਇਕ ਦੇ ਵਾਪਸ ਜਾਣ ਤੇ — ਉਸਦੇ ਇਥੇ ਆਉਣ ਨਾਲ ਪੁਰਾਣੀਆਂ ਯਾਦਾਂ ਤਾਜ਼ੀਆਂ ਹੋ ਗਈਆਂ ਸਨ । ਉਸ ਵਿੱਚ ਨਵਾਂ ਉਤਸ਼ਾਹ ਭਰ ਆਇਆ ਸੀ । ਜੇ ਉਸ ਮਾਂ ਨੂੰ ਰੁਕ ਜਾਣ ਲਈ ਕਿਹਾ ਤਾਂ ਉਹ ਅੱਗੋ ਬੋਲੀ "ਤੂੰ ਇਥੇ ਰਹਿ ਏਨਾਂ ਬੜਾ ਏ, ਇਹ ਸੋਚਕੇ ਇਥੇ ਬਹਿ ਜਾਈਏ ਕਿ ਮਹਿਲ ਵਿੱਚ ਬੜਾ ਅਰਾਮ ਏ, ਪਰ ਇੱਥੇ ਘਰ ਵਾਲੀ ਗੱਲ ਤਾਂ ਨਹੀਂ ਨਾਂ ਹੋਣੀ — ਤੇਰੀ ਖੁਸ਼ੀ ਲਈ ਇਥੇ ਰੁੱਕ ਜਾਈਏ ਤਾਂ ਪਿੱਛੇ ਦਾ ਕੰਮ ਕੋਣ ਵੇਖੇਗਾ — ਤੇਰਾ ਸੁਖ ਸੁਭਾਗ ਜੀਅ ਭਰਕੇ ਵੇਖ ਲਿਐ — ਹੁਣ ਘਰ ਦੀ ਵੀ ਤਾਂ ਫ਼ਿਕਰ ਕਰਨੀ ਏ ਭਾਵੇਂ ਕੁੱਛ ਦਿਨ ਹੋਰ ਰੁੱਕ ਜਾਈਏ, ਫਿਰ ਵੀ ਅਖੀਰ ਜਾਣਾ ਤਾਂ ਹੈ ਹੀ ।"

ਮਦਕਰੀਨਾਇਕ ਨੇ ਉਬੱਵਾਨਾਗਤੀ ਨੂੰ ਆਪਣੀ ਮਾਂ ਦੀ ਕਹੀ ਗੱਲ ਦਸੀ ।

"ਇਸ ਗਲ ਕਰਕੇ ਕਿਉਂ ਜਾਨਾਂ ਏ ? ਇਥੇ ਹੀ ਰਹਿ ਜਾਂਦੈ ।" ਫਿਰ ਕੁੱਝ ਸੋਚਦੀ ਬੋਲੀ

"ਇਹ ਕਿਵੇਂ ਹੋ ਸਕਦੈ ਅੱਵਾ ?"

ਮੈਂ ਪ੍ਰਧਾਨਮੰਤਰੀ ਨੂੰ ਕਹਿੰਨੀਆਂ, ਉਹ ਜਾਨਕੱਲੂ ਦੇ ਕਿਲੇ ਤੇ ਕਿਸੇ ਹੋਰ ਸੈਨਾਅਧਿਕਾਰੀ ਨੂੰ ਲਾ ਦੇਣ । ਤੇਰੇ ਅੰਮਾ ਅੱਪਾ ਇਥੇ ਰਹਿਣ । ਮੈਂ ਬੁੱਢੀ ਠੇਰੀ ਤੈਨੂੰ, ਤੇਰੀ ਪਤਨੀ ਸਾਰਿਆਂ ਨੂੰ ਸੰਭਾਲ ਸਕਦੀ ਹਾਂ ? ਤੇਰੇ ਇਥੇ ਆਉਣ ਨਾਲ ਹੀ ਇਹ ਘਰ ਹੁਣ ਉਹਨਾਂ ਦਾ ਹੋ ਗਿਐ । ਉਹ ਇਸ ਘਰ ਨੂੰ ਪਰਾਇਆ ਸਮਝ, ਇਥੋਂ ਦੂਰ ਜਾਕੇ ਰਹਿਣ ਤੇ ਘਰ ਬੈਠੇ ਬੈਠੇ ਸੋਚਦੇ ਰਹਿਣ ਪੁੱਤਰ ਦਾ ਕੀ ਹਾਲ ਏ ? ਨੂੰਹ ਕੀ ਕਰਦੀ ਹੋਵੇਗੀ — ਖਾਂਦਿਆਂ, ਸੌਂਦਿਆਂ ਤੇਰੀ ਮਾਂ ਤੈਨੂੰ ਯਾਦ ਕਰ ਕਰ ਹੰਝੂ ਵਗਾਂਦੀ ਰਹੇ — ਇਸ ਨਾਲ ਕਿਹੜਾ ਰੱਬ ਖੁਸ਼ ਹੋਵੇਗਾ — ਉ ਹੂੰ ਇਹ ਨਹੀਂ ਹੋ ਸਕਦਾ — ਇਸ ਦਾ ਤਾਂ ਕੋਈ ਇੰਤਜ਼ਾਮ ਕਰਨਾ ਹੀ ਪੈਣਾ ਹੈ ।" ਉਬੱਵਾਨਾਗਤੀ ਬੋਲੀ । ਅਗਲੇ ਦਿਨ ਹੀ ਉਸ ਪ੍ਰਧਾਨਮੰਤਰੀ ਨਰਸਪਈਆ ਨਾਲ ਇਹ ਗੱਲ ਕੀਤੀ ਜਾਨਕੱਲੂ ਤੇ ਕਿਸੇ ਹੋਰ ਦੜਵਾਈ ਨੂੰ ਨਿਯਮਿਤ ਕਰਨ ਲਈ ਸੋਚਦੀ ਰਹੀ । ਪਰ ਇਹ ਗਲ ਸਿਰੇ ਚਾੜ੍ਹਨੀ ਐਨੀ ਸੌਖੀ ਨਹੀਂ ਸੀ ।

ਜਾਨਕੱਲੂ ਸਿਰਫ਼ ਸਰੱਹਦੀ ਕਿਲਾ ਹੋਣ ਕਰਕੇ ਮਹੱਤਵਪੂਰਨ ਨਹੀਂ ਸੀ, ਇਸਤੋਂ ਵੱਧ ਮਹੱਤਵਪੂਰਣ ਗੱਲ ਇਹ ਸੀ ਕਿ ਦੁਰਗ ਦੀ ਫ਼ੌਜ ਲਈ ਲੋੜੀਂਦੇ ਹਥਿਆਰਾਂ ਲਈ ਲੋੜੀਂਦਾ ਲੋਹਾ, ਗਾਦਰੀ ਪਹਾੜੀ ਦੇ ਨਾਲ ਲਗਦੀ ਖਾਣ ਵਿਚੋਂ ਕੱਢਕੇ ਪਿਘਲਾਕੇ, ਠੰਡਾ ਕਰਕੇ, ਗਡੀਆਂ ਵਿੱਚ ਭਰਕੇ ਦੁਰਗ ਵਿੱਚ ਲਿਆਂਦਾ ਜਾਂਦਾ ਸੀ । ਇਹ ਰਸਤਾ ਦੁਰਗ ਲਈ ਇਕ ਤਰ੍ਹਾਂ ਦੀ ਸ਼ਾਹ ਰੱਗ ਸੀ । ਇਸਦੇ ਦੋਹੀਂ ਪਾਸੀਂ ਵੱਸੇ ਜਾਨਕੱਲੂ ਤੇ ਹੋਸਦੁਰਗ ਦੇ ਕਿਲਿਆਂ ਵਿੱਚ ਰਾਜੇ ਦੇ ਬੜੇ ਨੇੜੇ ਦੇ ਸੱਕੇ ਸੰਬੰਧੀਆਂ ਨੂੰ ਨਿਯੁਕਤ ਕਰਨਾਂ ਜ਼ਰੂਰੀ ਹੋ ਗਿਆ ਸੀ । ਹੁਣ ਜੇ ਜਾਨਕੱਲੂ ਤੋਂ ਭਰਮੱਣਾਨਾਇਕ ਨੂੰ ਬੁਲਾ ਲਿਆ ਜਾਵੇ ਤਾਂ ਉਸਦੀ ਥਾਂ ਕਿਸਨੂੰ ਲਾਇਆ ਜਾਵੇ । ਨਰਸਪਈਆ ਦੇ ਪੁੱਛਣ

ਤੇ ਨਾਗਤੀ ਬੋਲੀ ਹੋਸਦੁਰਗ ਦੇ ਸੈਨਾਂ ਅਧਿਕਾਰੀ ਨੂੰ ਲਾ ਦਿੱਤਾ ਜਾਵੇ ।

"ਜੰਪਣਨਾਇਕ ਨੂੰ ਜਾਨਕਲੂ ਦਾ ਦੜਵਾਈ ਬਨਾਉਣ ਵਿੱਚ ਕੋਈ ਹਰਜ ਨ ਹੀਂ । ਇਸ ਵਿਸ਼ੇ ਤੇ ਮੈਂ ਤੁਹਾਡੇ ਨਾਲ ਇਕ ਗੱਲ ਕਰਨੀ ਸੀ ।" ਨਰਸਪਈਏ ਦੇ ਮਨ ਵਿੱਚ ਕੋਈ ਹੋਰ ਸੋਚ ਸੀ —

"ਹੁਣ ਹੋਰ ਕਿਹੜੀ ਗੱਲ ਏ ?"

ਪ੍ਰਧਾਨਮੰਤਰੀ ਦੀ ਅਚਾਨਕ ਪੁੱਛੀ ਇਸ ਗੱਲ ਤੇ ਹੈਰਾਨ ਹੁੰਦਿਆਂ ਉਬੱਵਾਨਾਗਤੀ ਬੋਲੀ —

"ਨਵੀਂ ਕੋਈ ਨਹੀਂ, ਪੁਰਾਣੀ ਗੱਲ ਏ । ਪਿੱਛੇ ਜਦੋਂ ਤਖ਼ਤ ਤੇ ਕਿਸਨੂੰ ਬਿਠਾਇਆ ਜਾਵੇ, ਇਹ ਸੁਆਲ ਉਠਿਆ ਸੀ ਤਾਂ ਜੰਪਣਨਾਇਕ ਦੇ ਪੁੱਤਰ ਭਰਮੱਣਾਨਾਇਕ ਦਾ ਨਾਂ ਲਿਆ ਗਿਆ ਸੀ । ਉਹਨਾਂ ਦੇ ਮਨ ਵਿੱਚ ਤਖ਼ਤ ਤੇ ਬੈਠਣ ਦੀ ਆਸ ਜਾਗ ਪੈਣੀ ਕੋਈ ਹੈਰਾਨੀ ਵਾਲੀ ਗੱਲ ਨਹੀਂ ਸੀ — ਉਹਨਾਂ ਨੂੰ ਆਸ ਸੀ — ਆਸ ਪੂਰੀ ਨਾਂ ਹੋਣ ਤੇ ਮਨ ਵਿੱਚ ਕੜਵਾਹਟ ਭਰ ਗਈ — ਅਜੇ ਵੀ ਉਹ ਰੰਜਸ਼ ਹੈ । ਹੁਣ ਉਹ ਵਿਆਹ ਤੇ ਆਏ ਹਨ — ਤੁਹਾਡੇ ਕੋਈ ਦੂਰ ਦੇ ਰਿਸ਼ਤੇਦਾਰ ਨਹੀਂ । ਉਹਨਾਂ ਨੂੰ ਬੁਲਾਕੇ ਜੇ ਤੁਸੀ ਗੱਲ ਕਰ ਲਉ ਤਾਂ ਉਹਨਾਂ ਨੂੰ ਵੀ ਮਹਿਸੂਸ ਹੋਵੇ ਕਿ ਮਹਿਲ ਨਾਲ ਉਹਨਾਂ ਦਾ ਸੰਬੰਧ ਟੁਟਿਆ ਨਹੀਂ — ਇਸ ਨਾਲ ਉਹ ਖੁਸ਼ ਹੋ ਜਾਣਗੇ । ਉਹਨਾਂ ਦੇ ਮਨ ਵਿੱਚ ਕੀ ਏ, ਇਹ ਵੀ ਪਤਾ ਲੱਗ ਜਾਵੇਗਾ । ਇਸ ਨਾਲ ਸਾਰਾ ਕੰਮ ਸੌਖਾ ਹੋ ਜਾਵੇਗਾ । ਅੱਜ ਸਮਾਂ ਆਪੋ ਵਿੱਚ ਮਿਲ ਜੁਲਕੇ ਰਹਿਣ ਦਾ ਹੈ ।" ਆਪਣਾ ਉਦੇਸ਼ ਵਿਸਥਾਰ ਸਹਿਤ ਦਸਦਿਆਂ ਨਰਸਪਈਏ ਨੇ ਕਿਹਾ । ਉਬੱਵਾਨਾਗਤੀ ਨੂੰ ਵੀ ਸੋਚਣ ਤੇ ਇਹ ਗੱਲ ਸਹੀ ਜਾਪੀ — "ਠੀਕ ਏ, ਅਜ ਯਾਂ ਕਲ ਉਹਨਾਂ ਦਾ ਮਨ ਜਾਣਕੇ, ਉਹਨਾਂ ਨੂੰ ਇਥੇ ਭੇਜ ਦਿਉ । ਵੇਖਿਆ ਜੇ ਇਹ ਗਲ ਪੂਰੀ ਹੋਣ ਤਾਈਂ ਉਹ ਹੋਸਦੁਰਗ ਵਾਪਸ ਨਾਂ ਜਾਣ ।"

"ਇਹ ਸਭ ਕਰਕੇ ਹੀ ਤੁਹਾਨੂੰ ਮਿਲਣ ਆਵਾਂਗਾ ।"

"ਚਿੱਕੜ ਨਾਲ ਕੰਧਾਂ ਖੜੀਆਂ ਕਰਨ ਦਾ ਇਹ ਕੰਮ ਰੱਬ ਕਿਸੇ ਦੁਸ਼ਮਨ ਨੂੰ ਵੀ ਨਾਂ ਦੇਵੇ । ਮਹਾਰਾਜ ਅਠਾਈ ਸਾਲ ਇਹ ਕੰਮ ਕਿਵੇਂ ਕਰਦੇ ਰਹੇ । ਇਕ ਦਿਨ ਵੀ ਕਦੀ ਸ਼ਿਕਾਇਤ ਨਾ ਕੀਤੀ—" ਆਪਣੇ ਪ੍ਰਲੋਕ ਸਿਧਾਰੇ ਪਤੀ ਨੂੰ ਯਾਦ ਕਰਦਿਆਂ ਉਬੱਵਾਨਾਗਤੀ ਬੋਲੀ ।

ਪ੍ਰਧਾਨਮੰਤਰੀ ਨਰਸਪਈਆ ਦੀ ਸੋਚਣੀ ਅਨੁਸਾਰ ਤਖ਼ਤ ਲਈ ਰਾਜੇ ਦੀ ਚੋਣ ਕਾਰਨ ਜੰਪਣਨਾਇਕ ਨੂੰ ਬੜੀ ਅਸੰਤੁਸ਼ਟਤਾ ਹੋਈ ਸੀ । ਕਸਤੂਰੀ ਰੰਗਪਾਨਾਇਕ ਉਹਨਾਂ ਦਾ ਸੱਕਾ ਭਤੀਜਾ ਸੀ । ਆਪਣੇ ਪੁੱਤਰ ਵਰਗਾ ਹੀ । ਉਸਦੇ ਸੰਤਾਨਹੀਨ ਸਵਰਗਵਾਸ ਹੋਣ ਤੋਂ ਬਾਦ ਇਸ ਸਿੰਘਾਸਣ ਤੇ ਉਹ ਯਾਂ ਉਹਨਾਂ ਦੇ ਦੋਵਾਂ ਪੁੱਤਰਾਂ ਵਿਚੋਂ ਕਿਸੇ ਇਕ ਨੂੰ ਬਿਠਾਇਆ ਜਾਵੇਗਾ । ਉਹ ਇਸੇ ਭਰੋਸੇ ਤੇ ਬੈਠੇ ਸਨ । ਪਰ ਰਾਜਨੀਤੀ ਦੀ ਚੌਸਰ ਵਿੱਚ ਜੋ ਹੋਇਆ, ਉਹਨਾਂ ਦੀਆਂ ਆਸਾਂ ਦੇ ਉਲਟ ਸੀ । ਐਨੀ ਛੇਤੀ ਉਹਨਾਂ ਦੇ ਮੂੰਹ ਦੀ ਗਰਾਹੀ ਕਿਸੇ ਹੋਰ ਦੇ ਮੂੰਹ ਜਾ ਪਏਗੀ, ਉਹਨਾਂ

ਸੋਚਿਆ ਵੀ ਨਹੀਂ ਸੀ । ਇਸ ਨਰਾਜ਼ਗੀ ਨੂੰ ਪ੍ਰਗਟ ਕਰਨ ਦਾ ਮੌਕਾ ਨਾਂ ਮਿਲਣ ਤੇ ਉਹ ਅੰਦਰੋਂ ਅੰਦਰ ਧੁਖਦੇ ਰਹੇ । ਹੁਣ ਪ੍ਰਧਾਨਮੰਤਰੀ ਹੋਰਾਂ ਆਪ ਬੁਲਾਕੇ ਉਹਨਾਂ ਨਾਲ ਗੱਲ ਛੇੜੀ "ਵੱਡੀ ਨਾਗਤੀ ਹੋਰਾਂ ਨੇ ਤੁਹਾਡੇ ਨਾਲ ਕੋਈ ਗੱਲ ਕਰਨੀ ਏ, ਇਸ ਲਈ ਤੁਹਾਨੂੰ ਬੁਲਾਇਆ ਏ । ਉਹਨਾਂ ਦਾ ਹੁਕਮ ਏ, ਜਦੋਂ ਤੁਹਾਨੂੰ ਵਿਹਲ ਹੋਵੇ ਆਕੇ ਮਿਲੋ ।" ਹੁਣ ਉਸ ਧੁੱਦੇਂ ਦੀ ਅੱਗ ਨੂੰ ਬਾਹਰ ਨਿਕਲਣ ਦਾ ਮੌਕਾ ਮਿਲ ਗਿਆ ਸੀ ।

"ਫੌਜ ਦੇ ਇਕ ਨੌਕਰ ਦਾ, ਤੇ ਮਹਿਲ ਦਾ ਕੀ ਸੰਬੰਧ ? ਜੇ ਕੋਈ ਕੰਮ ਹੈ ਤਾਂ ਦਸੋ ਮੈਂ ਕਰ ਦਿਆਂਗਾ ।" ਜੰਪਣਾਨਾਇਕ ਬੋਲਿਆ ।

ਤੁਹਾਨੂੰ ਬੁਲਾਉਣ ਵਾਲੀ ਸਿਰਫ਼ ਵੱਡੀ ਨਾਗਤੀ ਹੀ ਨਹੀਂ, ਉਹ ਤੁਹਾਡੀ ਭਰਜਾਈ ਵੀ ਹੈ—

"ਇਸ ਰਿਸ਼ਤੇ ਦਾ ਕਿਸਨੂੰ ਚੇਤਾ ਹੈ — ਜੇ ਹੁੰਦਾ ਤਾਂ ਇਹ ਗੱਲ ਨਾ ਵਾਪਰਦੀ — ਇਹ ਤਾਂ ਸਿਰਫ਼ ਮੂੰਹ ਰਖਣੀ ਏ । ਇਹ ਰਿਸ਼ਤਾ ਜਤਾਉਣ ਨਾਲੋਂ ਤਾਂ ਸਿੱਧਾ ਕਹਿਣ ਕਿ ਅਸੀ ਨੌਕਰ ਹਾਂ, ਤਾਂ ਮਨ ਨੂੰ ਸ਼ਾਂਤੀ ਰਹੇਗੀ ।" ਜੰਪਣਾਨਾਇਕ ਨੇ ਗੁੱਸਾ ਪ੍ਰਗਟ ਕਰਦਿਆਂ ਕਿਹਾ "ਤੁਹਾਡਾ ਦੁਖ ਤੇ ਬੇਚੈਨੀ ਮੈਂ ਸਮਝਨਾਂ, ਪਰ ਇਹ ਅਸੰਤੁਸ਼ਟਤਾ ਕਿਸ ਨੂੰ ਨਹੀਂ ?"

"ਕਿਸ ਨੂੰ ਹੈ ?"

"ਮੈਨੂੰ, ਫ਼ੌਜ ਦੇ ਸੂਬੇਦਾਰਾਂ ਨੂੰ, ਸਾਡੇ ਸੱਭਤੋਂ ਵੱਧ ਨਾਗਤੀ ਹੋਰਾਂ ਨੂੰ ਏ । ਸੁਫ਼ਨੇ ਵਿੱਚ ਪਤੀ ਦੇਵ ਦੇ ਹੁਕਮ ਅਨੁਸਾਰ ਬਾਰਾਂ ਸਾਲ ਦੇ ਮੁੰਡੇ ਨੂੰ ਐਡਾ ਵੱਡਾ ਰਾਜ ਸੌਂਪ ਦੇਣਾ ਠੀਕ ਹੋਵੇਗਾ ? ਤਿੰਨ ਦਿਨ ਖਾਣਾ ਪੀਣਾ ਛੱਡ ਉਹ ਇਸੇ ਸੋਚ ਵਿੱਚ ਪਏ ਰਹੇ । ਸੁਫਨਾ ਸੱਚ ਏ ਯਾਂ ਝੂਠ ਵਿਘਨੇਸ਼ਵਰ ਸ਼ਾਸਤਰ ਪੜ੍ਹਕੇ ਵੇਖਿਆ, ਫੁੱਲਾਂ ਦਾ ਸ਼ਗਨ ਕੀਤਾ । ਸਾਰੇ ਪਾਸਿਉਂ ਉਹੀ ਨਾਂ ਨਿਕਲਿਆ — ਪੁੱਤਰ ਤੋਂ ਵੱਧ ਦਿਉਰ ਦੇ ਹੁੰਦਿਆਂ ਇਹ ਕੰਮ ਕਰਨਾ ਪਿਆ — ਉਹ ਹੰਝੂ ਵਹਾ ਵਹਾ ਨਿਘਰਦੀ ਰਹੀ ਅਖੀਰ ਮੈਨੂੰ, ਉਹਨਾਂ ਨੂੰ ਹੌਸਲਾ ਦੇਣਾ ਪਿਆ । ਅਜਿਹੀ ਭਰਜਾਈ ਦੇ ਬਾਰੇ ਤੁਸੀ ਅਜਿਹੇ, ਬੋਲ ਮੂੰਹੋਂ ਕਢਦੇ ਹੋ — ਤੁਹਾਡੇ ਲਈ ਠੀਕ ਏ—"

ਸਚਾਈ ਦੇ ਮੂੰਹ ਤੇ ਚਪੇੜ ਮਾਰਦਿਆਂ ਬੜੇ ਅਰਾਮ ਨਾਲ ਝੂਠੀ ਤਸੱਲੀ ਦਿੰਦਿਆਂ ਕਿਹਾ—

"ਭਾਵੇਂ ਮੈਂ ਇਸ ਰਾਜ ਦਾ ਪ੍ਰਧਾਨ ਮੰਤਰੀ ਹਾਂ, ਪਰ ਹਾਂ ਤਾਂ ਪਰਾਇਆ, ਪਤੀ ਦੀ ਮੌਤ ਹੋ ਗਈ ਤੇ ਛੇ ਸਾਲਾਂ ਬਾਦ ਪੁੱਤਰ ਵੀ ਚੱਲ ਵਸਿਆ । ਕੱਲਮਕਾਰੀ ਰਹਿ ਗਈ ਭਰਜਾਈ ਨਾਲ ਹਮਦਰਦੀ ਕਰਨ ਦੀ ਬਜਾਏ ਤੁਸੀ ਅਜਿਹੀਆਂ ਗੱਲਾਂ ਕਰੋ ਤਾਂ ਇਸ ਰਾਜ ਦੀ ਰਖਿਆ ਕੋਈ ਬਾਹਰਲਾ ਆਕੇ ਕਰੇਗਾ ?" ਕਹਿਕੇ ਜੰਪਣਾਨਾਇਕ ਨੂੰ ਦੋਸ਼ੀ ਠਹਿਰਾ ਦਿੱਤਾ ।

ਇਹ ਗੱਲ ਸੁਣਕੇ ਜੰਪਣਾਨਾਇਕ ਦਾ ਚਿਹਰਾ ਕਿਸੇ ਦੁਖ ਵਿੱਚ ਭੁੱਲੇ ਵਿਸਰੇ ਪ੍ਰੇਮ ਨਾਲ ਫਿਰ ਉਘੱੜ ਆਇਆ ।

"ਇਹ ਸਭ ਗੱਲਾਂ ਮੈਨੂੰ ਕੋਈ ਦਸਦਾ ਤਾਂ ਮੈਂ ਬੁਰਾ ਮਨਾਉਣਾ ਸੀ ।" ਜੰਪਣਾਨਾਇਕ ਨੇ ਕਿਹਾ ।

"ਦਸਣੀਆਂ ਤਾਂ ਚਾਹੀਦੀਆਂ ਸਨ, ਪਰ ਕਿਹੜਾ ਮੂੰਹ ਲੈ ਕੇ ਉਹ ਦਸਦੇ । ਅੰਦਰੋਂ ਹੀ ਅੰਦਰ ਸਾਹ ਘੁੱਟੀ ਰਖਿਆ । ਮੈਂ ਹੀ ਉਹਨਾਂ ਨੂੰ ਹੌਂਸਲਾ ਦਿੰਦਾ ਰਿਹਾ । ਤੁਹਾਡਾ ਕੰਮ ਮੈਂ ਕਰਦਾ ਰਿਹਾ ।"

"ਤੁਹਾਨੂੰ ਕਰਨ ਦੀ ਕੀ ਲੋੜ ਸੀ । ਮੈਂ ਕਿਤੇ ਮਰ ਗਿਆ ਸਾਂ । ਬੁਲਾਕੇ ਦਸਦੇ ਤਾਂ ਜੋ ਤੁਸੀ ਕਿਹਾ, ਉਹ ਮੈਂ ਕਹਿ ਦਿੰਦਾ । ਮੇਰੇ ਤੇ ਉਹਨਾਂ ਨੂੰ ਐਨਾ ਭਰੋਸਾ ਹੈ ਵੇ ? ਮੈਂ ਉਹਨਾਂ ਨੂੰ ਕਲ ਕਿਉਂ ਅਜ ਹੀ ਮਿਲ ਆਉਂਦਾ ਹਾਂ ।"

"ਜਿੰਨ੍ਹਾਂ ਤੁਹਾਨੂੰ ਪ੍ਰੇਮ ਤੇ ਵਿਸ਼ਵਾਸ ਉਹਨਾਂ ਵਿੱਚ ਹੈ, ਉਤਨਾ ਹੀ ਉਹਨਾਂ ਨੂੰ ਤੁਹਾਡੇ ਵਿੱਚ ਹੈ । ਇਸ ਲਈ ਕੋਈ ਖਾਸ ਗੱਲ ਹੋਣ ਕਰਕੇ ਉਹਨਾਂ ਮੈਨੂੰ ਦੱਸਣ ਦੀ ਬਜਾਏ ਤੁਹਾਨੂੰ ਬੁਲਾ ਭੇਜਿਆ ਹੈ । ਹੁਣ ਤੁਸੀ ਆਪ ਜਾਕੇ ਉਹਨਾਂ ਨਾਲ ਗੱਲ ਕਰਕੇ ਸਾਰਾ ਪਤਾ ਕਰ ਆਵੋ । ਜੇ ਕੋਈ ਘਰੇਲੂ ਗੱਲ ਹੋਈ ਤਾਂ ਤੁਹਾਡੇ ਦੋਵਾਂ ਵਿਚਕਾਰ ਰਵੇ ਤੇ ਜੇ ਕੋਈ ਰਾਜਨੀਤੀ ਦੀ ਗੱਲ ਹੋਈ ਤਾਂ ਮੈਨੂੰ ਆਕੇ ਦੱਸਣਾ ।" ਜੰਪਣਾਨਾਇਕ ਨੂੰ ਫੋਕੀ ਵਡਿਆਈ ਦੇ ਕੇ ਉਸਦੇ ਗੁੱਸੇ ਤੇ ਸੀਤਲਤਾ ਦਾ ਲੇਪ ਕਰ ਦਿਤਾ । "ਠੀਕ ਏ ਅਜ ਹੀ ਜਾਕੇ ਮੈਂ ਮਿਲਕੇ ਆਉਨਾਂ । ਜੇ ਤੁਹਾਨੂੰ ਦਸੱਣ ਵਾਲੀ ਗਲ ਹੋਈ ਤਾਂ ਜਰੂਰ ਆ ਕੇ ਤੁਹਾਨੂੰ ਦਸਾਂਗਾ ਰਾਜਨੀਤੀ ਦੇ ਮਾਮਲੇ ਵਿਚ ਤੁਸੀ ਰਾਜਘਰਾਣੇ ਦੇ ਮੇਰੇ ਨਾਲੋਂ ਵਧੇਰੇ ਨੇੜੇ ਹੋ ।"

ਜੰਪਣਾਨਾਇਕ ਨੂੰ ਮਿਲਣ ਦੀ ਉਤਸੁਕਤਾ ਦਿਖਾਉਣ ਤੇ ਨਰਸਪਈਆ ਬੋਲੇ — "ਅਜ ਉਹ ਦੂਰ ਦੇ ਸੰਬੰਧੀਆਂ ਨੂੰ ਵਿਦਾ ਕਰਨ ਵਿੱਚ ਰੁੱਝੇ ਹੋਏ ਹਨ । ਕਲ ਜਾ ਕੇ ਮਿਲਨਾਂ । ਪਰ ਉਹਨਾਂ ਨੂੰ ਮਿਲੇ ਬਗੈਰ ਨਾਂ ਜਾਨਾਂ ।"

"ਠੀਕ ਏ, ਜੇ ਉਹ ਰੁੱਝੇ ਹੋਏ ਨੇ ਤਾਂ ਇਕ ਦਿਨ ਕੀ, ਮੈਂ ਦੋ ਦਿਨ ਉਡੀਕ ਕਰ ਲਵਾਂਗਾ । ਦੂਰ ਦੇ ਸੰਬੰਧੀਆਂ ਨੂੰ ਤਾਂ ਜਾਣ ਦੀ ਕਾਹਲ ਹੋਵੇਗੀ, ਮੇਰਾ ਤਾਂ ਇਹ ਆਪਣਾ ਘਰ ਹੈ ।" ਜੰਪਣਾਨਾਇਕ ਬੋਲੇ ।

"ਦਿਉਰ ਭਰਜਾਈ ਦਾ ਵਿਸ਼ਵਾਸ ਇਵੇਂ ਬਣਿਆ ਰਹੇ । ਮੇਰੀ ਤਾਂ ਇਹੋ ਖਾਹਿਸ਼ ਏ ।"

ਉਸਦੀ ਸਾਰੀ ਗੱਲ ਸੁਣਣ ਬਾਦ, ਉਸਦੀ ਪ੍ਰਸੰਸਾ ਕਰਦਿਆਂ ਨਾਗਤੀ ਹੋਰੀ ਕਹਿਣ ਲੱਗੇ "ਉਸ ਦਿਨ ਤੁਸੀ ਕਹਿ ਰਹੇ ਸੀ ਜੰਮਦਿਆਂ ਮਾਂ ਨੇ ਮੇਰੀ ਜੀਭ ਟੁੱਕ ਦਿੱਤੀ — ਇਸ ਟੁੱਕੀ ਹੋਈ ਜੀਭ ਵਿੱਚ ਅੱਗ ਨੂੰ ਬੁਝਾਉਣ ਦੀ ਐਨੀ ਸ਼ਕਤੀ ਏ, ਮੈਨੂੰ ਨਹੀਂ ਸੀ ਪਤਾ । ਮੇਰੇ ਲਈ ਤੁਹਾਨੂੰ ਨਾਟਕ ਕਰਨਾ ਪਿਆ ।"

"ਜੋ ਕੰਮ ਕਰਨ ਵਾਲਾ ਸੀ, ਉਹ ਕਰ ਦਿੱਤਾ । ਇਸ ਲਈ ਪ੍ਰਸੰਸਾ ਦੀ ਸੁਗਾਤ ਦੀ ਕੋਈ ਲੋੜ ਨਹੀਂ । ਜੰਪਣਾਨਾਇਕ ਹੋਰੀਂ ਹੁਣ ਸਿੱਧੇ ਰਸਤੇ ਤੇ ਆ ਗਏ ਨੇ । ਉਹਨਾਂ ਦੇ ਪੁੱਤਰਾਂ ਨੂੰ ਜਾਨਕੂੱਲੂ ਕਿਲੇ ਦੀ ਸਰਦਾਰੀ ਦੇ ਦਿਉ । ਪਿਉ ਪੁੱਤਰ ਇਕ ਦੂਜੇ ਦੀ ਪਿੱਠ ਪੂਰਣਗੇ । ਨਾਲੇ ਇਸ ਰਾਜ ਦੀ ਪਹਿਰੇਦਾਰੀ ਹੋ ਜਾਵੇਗੀ । ਹੁਣ ਸਭ ਕੰਮ ਸੌਖਾ ਹੋ ਜਾਵੇਗਾ ।"

ਅਗਲਾ ਰਾਹ ਸੁਝਾਂਦਿਆਂ ਨਰਸਪਈਆ ਕਹਿਣ ਲੱਗੇ ।

"ਅਗੋਂ ਜੇ ਕੋਈ, ਇਹਨਾਂ ਨੂੰ ਗਿਲੇ ਸ਼ਿਕਵੇ ਹੋਏ ਤਾਂ ਗੁੱਸੇ ਵਿੱਚ ਆਕੇ ਪਿਉ ਪੁੱਤਰ, ਕੱਠੇ ਹੋਕੇ ਦੁਰਗ ਦੀ ਸੰਘੀ ਹੀ ਨਾਂ ਘੁੱਟ ਦੇਣ ।"

"ਇਹ ਡਰ ਤੁਹਾਡਾ ਨਿਰਮੂਲ ਏ । ਰਾਜ ਪ੍ਰਤੀ ਉਹਨਾਂ ਦੀ ਨਿਸ਼ਠਾ ਅਟੱਲ ਹੈ । ਜੰਪਣਨਾਇਕ ਹੋਰੀ ਸਵਾਮੀ ਭਗਤ ਭਰਮੰਣਾਨਾਇਕ ਦੇ ਪੁੱਤਰ ਹਨ । ਜੇ ਕੋਈ ਅਜਿਹੀ ਗੱਲ ਹੋਈ ਤਾਂ ਉਸਨੂੰ ਅੱਗੋ ਵੇਖ ਲਵਾਂਗੇ । ਅਜੇ ਉਸਦਾ ਕੋਈ ਡਰ ਨਹੀਂ । ਕੁੱਛ ਵੀ ਹੋਵੇ ਮੈਂ ਤਾਂ ਬੈਠਾ ਹਾਂ ।"

"ਤੁਹਾਡੇ ਭਰੋਸੇ ਤੇ ਹੀ ਤਾਂ ਹਾਂ ਮੈਂ ।"

"ਐਨਾ ਵਿਸ਼ਵਾਸ ਹੈ ਤਾਂ ਬਸ ਠੀਕ ਹੈ — ਵਿਸ਼ਵਾਸ ਕਰਨ ਵਾਲੇ ਲਈ ਸਿਰ ਦੇਣ ਵਾਲਾ ਮਨੁੱਖ ਹੈ ਇਹ ਨਰਸਪਈਆ — ਖ਼ੈਰ ਇਹ ਸਭ ਗੱਲਾਂ ਛੱਡੋ — ਅੱਗੋਂ ਦੀ ਸੋਚੋ । ਇਸ ਉਮਰ ਵਿੱਚ ਤੁਹਾਡੀਆਂ ਚਿੰਤਾਵਾਂ ਕੁੱਛ ਘੱਟ ਕਰ ਸਕਾਂ ਤਾਂ ਤੁਹਾਡਾ ਖਾਧਾ ਲੂਣ ਸਾਰਥਕ ਹੋ ਜਾਵੇਗਾ ।"

"ਉਹ ਸਭ ਤਾਂ ਠੀਕ ਹੈ, ਨਵੇਂ ਨਾਇਕ ਨੂੰ ਵੀ ਗੱਲਾਂ ਦਾ ਢੰਗ ਸਿਖਾ ਦਿਉ । ਤੁਹਾਡੇ ਕਰਕੇ ਮੇਰਾ ਕੰਮ ਹੌਲਾ ਹੋ ਗਿਆ । ਤੁਹਾਡੀ ਮੈਂ ਜਿੰਨੀ ਵੀ ਸ਼ੁਕਰਗੁਜ਼ਾਰ ਹੋਵਾਂ, ਉਨਾਂ ਹੀ ਥੋਹੜਾ ਏ ।" ਉਬੱਵਾਨਾਗਤੀ ਬੋਲੀ । ਨਾਗਤੀ ਕੋਲੋਂ ਪ੍ਰਵਾਨਗੀ ਲੈ ਕੇ ਨਰਸਪਈਆ ਚਲਾ ਗਿਆ ।

ਉਹ ਜਿੱਧਰ ਗਏ ਉਧਰ ਵੇਖਦਿਆਂ, ਨਰਸਪਈਏ ਦੀ ਨਿਸ਼ਠਾ, ਸਿਆਣਪ ਕਿਸ ਕਿਸ ਦੀ ਪ੍ਰਸੰਸਾ ਕਰੇ, ਉਹ ਮੰਤਰ ਮੁਗਧ ਹੋ ਕੇ ਬੈਠੀ ਰਹੀ ।

ਮੰਝਧਾਰ ਵਿੱਚ ਪਤੀ ਉਸਦਾ ਸਾਥ ਛੱਡ ਗਏ, ਪੁੱਤਰ ਦੇ ਸਵਰਗਵਾਸ ਹੋਣ ਤੱਕ, ਮਹਿਲ ਵਿੱਚ ਰਹਿੰਦਿਆਂ ਹੋਇਆਂ ਵੀ ਉਹ ਰਾਜਨੀਤੀ ਤੋਂ ਦੂਰ ਹੀ ਰਹੀ — ਆਪਣੇ ਪਤੀ ਦੀ ਤਰ੍ਹਾਂ ਉਸਦੇ ਮਨ ਵਿੱਚ ਰਾਜਪ੍ਰਤੀ ਨਿਸ਼ਠਾ ਸੀ, ਪਰ ਰਾਜਨੀਤੀ ਦੇ ਦਾਅ ਪੇਚਾਂ ਤੇ ਹੇਰਾ ਫੇਰੀਆਂ ਤੋਂ ਉਹ ਅਨਜਾਣ ਸੀ । ਨਾਗਤੀ ਬਨਣ ਤੋਂ ਬਾਦ ਉਸਨੂੰ ਆਪਣੇ ਮਨ ਦੇ ਵਿਚਾਰਾਂ ਦੀ ਭਿਣਕ ਦੇਏ ਬਿਨਾਂ, ਗਹਿਰ ਗੰਭੀਰ ਹੋਕੇ ਗੱਲਬਾਤ ਕਰਨ ਦਾ ਢੰਗ ਸਮਝ ਆ ਗਿਆ ਸੀ । ਪਰ ਮਨ ਅੰਦਰ ਹੋਰ ਤੇ ਜੀਭ ਦੀ ਨੋਕ ਤੇ ਹੋਰ ਗੱਲ ਕਰਨ ਦੀ ਚਤੁਰਤਾ ਤੋਂ ਉਹ ਅਨਜਾਣ ਸੀ । ਹੁਣ ਤਾਂਈ ਉਸਨੂੰ ਅੰਦਰੋਂ ਬਾਹਰੋਂ ਇਕ ਰਹਿਣ ਦੀ ਆਦਤ ਸੀ । ਹੁਣ ਇਸ ਉਮਰ ਵਿੱਚ ਇਹ ਨਵੀਂ ਵਿਦਿਆ ਸਿਖਣੀ ਪਈ ਸੀ । ਉਹ ਅੰਦਰੋਂ ਅੰਦਰ ਸ਼ਿਵਾ ਅਗੇ ਪ੍ਰਾਰਥਨਾ ਕਰਦੀ — ਪਰ ਇਸਨੂੰ ਸਿਖੇ ਬਿਨਾਂ ਹੋਰ ਕੋਈ ਚਾਰਾ ਵੀ ਨਹੀਂ ਸੀ । ਨੇੜੇ ਦੇ ਸਾਕ ਸੰਬੰਧੀਆਂ ਨਾਲ ਅਜਿਹੀ ਗੱਲ ਕਰਨ ਦਾ ਮੌਕਾ ਆਇਆ ਤਾਂ ਉਸਦਾ ਮਨ ਬੜਾ ਦੁਖੀ ਹੋਇਆ 'ਠੀਕ ਏ, ਦੇਵੀ ਮਾਂ ਜੋ ਕੁੱਛ ਕਰਵਾਉਣਾ ਈ ਕਰਵਾ, ਪਰ ਅਨਜਾਣੇ ਵਿਚ ਹੋਈ ਭੁੱਲ ਖਿਮਾ ਕਰ ।' ਉਸ ਆਪਣੇ ਕੁਲ ਦੇਵਤੇ ਅੱਗੇ ਪ੍ਰਾਰਥਨਾ ਕੀਤੀ । ਉਸਨੂੰ ਮਿਲਣ ਆਏ ਜੰਪਣਨਾਇਕ ਨਾਲ ਉਸ ਨਰਸਪਈਆ ਦੇ ਦਸੇ ਢੰਗ ਨਾਲ ਹੀ ਗੱਲ ਬਾਤ ਕੀਤੀ । ਨਰਸਪਈਏ ਦੀ ਰਖੀ ਨੀਂਹ ਚੋਖੀ ਮਜ਼ਬੂਤ ਸੀ । ਉਸਨੂੰ ਕੋਈ ਵਧਾਅ

ਚੜ੍ਹਾਕੇ ਗੱਲ ਕਰਨ ਦੀ ਲੋੜ ਨਾ ਪਈ । ਉਹ ਆਪਣੀਆਂ ਗੱਲਾਂ ਦੇ ਜਾਲ ਵਿੱਚ ਆਪ ਹੀ ਫਸ ਗਿਆ ਤੇ ਦੋਸ਼ੀ ਹੋਣ ਦੀ ਭਾਵਨਾ ਨਾਲ ਛਟਪਟਾਂਦਾ ਜੰਪਣਾਨਾਇਕ ਬਹੁਤਾ ਚਿਰ ਉਬੱਵਾਨਾਗਤੀ ਦਾ ਸਾਹਮਣਾ ਨਾ ਕਰ ਸਕਿਆ । ਝਟ ਹੀ ਉਹਨਾਂ ਦੀ ਗੱਲ ਮੰਨ ਗਿਆ ।

"ਅੰਮਾ ਤੁਸੀ ਵੱਡੇ ਹੋ, ਛੋਟਿਆਂ ਕੋਲੋਂ ਹੋਈ ਭੁੱਲ ਖਿਮਾ ਕਰ ਦਿਉ ।" ਕਹਿਕੇ ਚਲਾ ਗਿਆ ।

ਜੰਪਣਾਨਾਇਕ ਨੂੰ ਤਾਂ ਉਸ ਅਸਾਨੀ ਨਾਲ ਮਨਾ ਲਿਆ ਪਰ ਨਿੰਗਵਾ ਨੂੰ ਉਹ ਐਡੀ ਛੇਤੀ ਮਨਾ ਸਕੀ । ਨਾਗਤੀ ਦੀਆਂ ਗੱਲਾਂ ਸੁਣਕੇ ਨਿੰਗਵਾ ਬੋਲੀ, "ਅੰਮਾ ਇਸ ਰਾਜ ਲਈ ਪੁੱਤਰ ਮੰਗਿਆ ਤਾਂ ਮੈਂ ਬਿਨਾ ਨਾਂਹ ਨੁੱਕਰ ਕੀਤਿਆਂ ਮੰਨ ਗਈ । ਹੁਣ ਇਹ ਸੋਚਕੇ ਕਿ ਇਥੇ ਜੋ ਕੁੱਛ ਹੈ, ਉਹ ਸਾਡਾ ਹੈ, ਆਕੇ ਡੇਰਾ ਲਾਕੇ ਬਹਿ ਜਾਈਏ ਤਾਂ ਲੋਕੀ ਕੀ ਆਖਣਗੇ । ਮੈਂ ਲੋਕਾਂ ਦੀਆਂ ਇਹ ਗੱਲਾਂ ਸੁਨਣ ਲਈ ਤਿਆਰ ਨਹੀਂ । ਤੂੰ ਬਲਾਏਂਗੀ, ਆ ਜਾਵਾਂਗੀ । ਆਪਣੇ ਪੁੱਤਰ ਨੂੰ ਵਧਦਾ ਫੂਲਦਾ ਵੇਖ ਜਾਇਆ ਕਰਾਂਗੀ, ਬਸ ਇਸਤੋਂ ਵੱਧ ਨਹੀਂ ।"

ਨਿੰਗਵਾ ਦੀ ਗੱਲ ਠੀਕ ਜਾਪੀ, ਉਸਦੀ ਉਸਨੂੰ ਸਪਸ਼ਟਤਾ ਸਰਲਤਾ ਬੜੀ ਚੰਗੀ ਲੱਗੀ ਪਰ ਉਹ ਬੋਲੀ "ਇਹ ਕੀ ਗੱਲ, ਮੇਰੇ ਕਹਿਣ ਤੇ ਤੂੰ ਆਪਣਾ ਜਿਗਰ ਦਾ ਟੋਟਾ ਲਾਹਕੇ ਦੇ ਦਿੱਤਾ. ਤੇ ਹੁਣ ਤੂੰ ਮੈਨੂੰ ਦੂਰ ਕਰ ਰਹੀਏ । ਲੋਕਾਂ ਦੀਆਂ ਗੱਲਾਂ ਦਾ ਮੈਨੂੰ ਨਹੀਂ ਪਤਾ । ਆਪਣੇ ਪੁੱਤਰ ਦਾ ਮੂੰਹ ਵੇਖਿਆ ਈ, ਮੇਰੇ ਮੂੰਹ ਵੱਲ ਵੇਖਕੇ ਗੱਲ ਕਰ — ਇਸ ਬੁਢਾਪੇ ਵਿੱਚ ਮੈਂ ਕਿੰਨਾ ਕੁ ਭਾਰ ਚੁੱਕ ਸਕਦੀ ਹਾਂ । ਤੇਰੇ ਪੁੱਤਰ ਨੂੰ ਰਾਜ ਕਰਨ ਦਾ ਢੰਗ ਸਿਖਾਵਾਂ ਕਿ ਤੇਰੀ ਨੂੰਹ ਨੂੰ ਘਰ-ਗ੍ਰਹਿਸਤੀ ਚਲਾਉਣ ਦੀ ਗਲਬਾਤ ਸਮਝਾਵਾਂ । ਰਾਜ ਪ੍ਰਤੀ ਨਿਸ਼ਠਾ, ਪੁੱਤਰ ਨਾਲ ਪਿਆਰ — ਸਭ ਮੰਨਣੀ ਏ, ਸਿਰਫ ਮੇਰੇ ਤੇ ਹੀ ਤੇਨੂੰ ਕੋਈ ਤਰਸ ਨਹੀਂ — ਇਥੇ ਮੈਂ ਜੀਵਾਂ ਯਾਂ ਮਰਾਂ, ਪੁੱਛਣ ਵਾਲੀ ਹੋਰ ਕੋਈ ਤੀਵੀਂ ਇਸ ਭਰੇ ਮਹਿਲ ਵਿਚ ਕੋਈ ਨਹੀਂ । ਇਸ ਲਈ ਮੇਰਾ ਸਹਾਰਾ ਬਣਕੇ ਆ । ਲੋਕਾਂ ਦੀਆਂ ਗੱਲਾਂ ਦਾ ਬਹਾਨਾ ਕਰਕੇ ਦੂਰ ਕਰਨਾ ਚਾਹੁੰਨੀ ਏ । ਮੈਂ ਤਾਂ ਚਾਰ ਦਿਨਾਂ ਦੀ ਪ੍ਰਾਹੁਣੀ ਹਾਂ — ਅਜ ਨਹੀਂ ਤਾਂ ਕੱਲ, ਮੈਂ ਤਾਂ ਸ਼ਿਵ ਦਾ ਬੁਲਾਵਾ ਉਡੀਕ ਰਹੀ ਹਾਂ — ਮੇਰੇ ਅੱਖਾਂ ਮੀਟਣ ਪਿਛੋਂ ਤੇਰਾ ਇਥੇ ਆਏ ਬਿਨਾਂ ਕਿਵੇਂ ਸਰੇਗਾ ? ਤੂੰ ਭਾਵੇਂ ਨਾਹ ਕਰਦੀ ਰਹੀਂ — ਤੇਰਾ ਪੁੱਤਰ ਕਿਤੇ ਮੰਨਣ ਲਗੈ । ਦੋ ਚਾਰ ਦਿਨਾਂ ਪਿਛੋਂ ਪੁੱਤਰ ਲਈ ਆਵੇਂਗੀ — ਦੋ ਦਿਨ ਪਹਿਲਾਂ ਆ ਗਈ ਤਾਂ ਕੀ ਹੋ ਜਾਏਗਾ ? ਮੈਂ ਨਾਗਤੀ ਵਾਂਗ ਤੇਰੇ ਕੋਲੋਂ ਪੁੱਤਰ ਮੰਗਿਆ ਤੂੰ ਦੇ ਦਿੱਤਾ । ਹੁਣ ਵੀ ਉਵੇਂ ਕਹਾਂ ਤਾਂ ਤੂੰ ਨਾਂਹ ਕਰ ਸਕੇਂਗੀ ?"

"ਰਾਜ ਹੁਕਮ ਨੂੰ ਨਾਂਹ ਕਰਨ ਦੀ ਹਿੰਮਤ ਮੇਰੇ ਵਿੱਚ ਨਹੀਂ । ਉਹ ਤਾਂ ਰਾਜ ਅਪਰਾਧ ਹੋਵੇਗਾ ।"

"ਇਸ ਲਈ ਹੁਕਮ ਨਾਲ ਨਹੀਂ, ਪਿਆਰ ਨਾਲ ਕਹਿਣ ਤੇ ਆ, ਮੈਂ ਤੇਰਾ ਮਨ ਜਾਨ ਦੀ ਹਾਂ । ਲੋਕਾਂ ਦਾ ਕੀ ਏ । ਤੂੰ ਐਵੇਂ ਬਹਾਨਾ ਨਾਂ ਬਣਾ । ਨੂੰਹ ਪੁੱਤਰ

ਨੂੰ ਹਸਦਿਆਂ ਖੇਡਦਿਆਂ ਵੇਖਣ ਦਾ ਭਾਗ ਮੈਨੂੰ ਤਾਂ ਮਿਲਿਆ ਨਹੀਂ, ਤੇਰੇ ਕੋਲੋਂ ਇਹ ਸੁਭਾਗ ਖੋਹ ਲਵਾਂ, ਮੈਨੂੰ ਇਸ ਪਾਪ' ਦੀ ਭਾਗੀ ਨਾਂ ਬਣਾ। ਬਾਕੀ ਦੇ ਦਿਨ ਖੁਸ਼ੀ ਖੁਸ਼ੀ ਸਾਰੇ ਰਲਕੇ ਇਥੇ ਰਹੋ — ਮੈਂ ਖੁਸ਼ੀਆਂ ਵੇਖਦੀ ਅੱਖਾਂ ਮੀਟਾਂ। ਮੇਰੀ ਗੱਲ ਨੂੰ ਨਾਂਹ ਕਰਕੇ, ਲੋਕਾਂ ਤੋਂ ਡਰਦੀ ਮੇਰੇ ਤੇ ਪਾਪ ਨਾਂ ਚੜ੍ਹਾ।"

ਉਬੱਵਾਨਾਗਤੀ ਦੇ ਸਾਰੇ ਹਥਿਆਰ ਪ੍ਰਯੋਗ ਕਰਨ ਤੋਂ ਬਾਦ ਨਿੰਗਾਵਾ ਨੂੰ ਮੰਨਣਾ ਪਿਆ।

"ਇਹ ਸਭ ਕਹਿਕੇ ਮੇਰਾ ਮੂੰਹ ਬੰਦ ਕਰ ਦਿਤੇ"। ਨਿੰਗਾਵਾ ਕਹਿਣ ਲੱਗੀ।

"ਬੱਸ ਇਹ ਹੁਣ ਲਈ ਹੀ ਏ — ਅਜ ਤੋਂ ਬਾਦ ਤੇਰੇ ਅਗੇ ਇਸ ਘਰ ਵਿੱਚ ਕੋਈ ਨਹੀਂ ਬੋਲਣ ਲੱਗਾ।" ਹੱਸਦੀ ਹੋਈ ਨਾਗਤੀ ਬੋਲੀ।

'ਹੁਣ ਮੈਂ ਆਪਣਾ ਭਾਰ ਥੋੜ੍ਹਾ ਹੌਲਾ ਕਰਾਂ', ਮਨ ਹੀ ਮਨ ਸੋਚ ਰਹੀ ਸੀ ਉਬੱਵਾ ਨਾਗਤੀ।

ਉਸਦੀ ਇਹ ਸੋਚ ਸੀ—

ਮਾਤਾ, ਪਿਤਾ, ਭਰਾ ਸਾਰੇ ਦੁਰਗ ਵਿੱਚ ਰਹਿਣ ਲਈ ਮੰਨ ਗਏ ਸਨ, ਸੁਣ ਕੇ ਮਦਕਰੀਨਾਇਕ ਨੂੰ ਆਪਣੇ ਵਿਆਹ ਤੋਂ ਵੀ ਵੱਧ ਖੁਸ਼ੀ ਹੋਈ। ਉਹ ਕਈ ਸੁਫਨੇ ਵੇਖਣ ਲੱਗਾ। ਪਰ ਵਿਧੀ ਦਾ ਬਣਾਇਆ ਵਿਉ ਕੁੱਛ ਹੋਰ ਹੀ ਸੀ।

# 1

ਤਿੱਤਰੀ ਥਰੂ ਥਰੂ ਤਿਤਰੀ ਥਰੂ ਥਰੂ — ਡੂ ਹੂ ਦੁਰਗ ਦੇ ਦੁਆਲੇ ਲਿਪਟੇ ਅੱਧੀ ਰਾਤ ਦੇ ਹਨੇਰੇ ਵਿੱਚ ਇਹ ਸਿਰਚੀਰਵੀਂ ਤੂਤੀ ਦੀ ਅਵਾਜ਼ ਸੁਣਕੇ ਅਰਾਮ ਨਾਲ ਸੁੱਤਾ ਸਰਦਾਰ ਭਰਮਣਾਨਾਇਕ ਡਰਾਉਣ ਸੁਫ਼ਨਾ ਵੇਖਣ ਵਾਂਗ ਤ੍ਰਬੱਕ ਕੇ ਉਠ ਖਲੋਤਾ । ਉਠਕੇ ਕੰਨ ਲਾਕੇ ਫਿਰ ਅਵਾਜ਼ ਸੁਣੀ ਤਿਤੂਰੀ ਡੂ ਹੂ ਤਿ ਤਿ ਰੀ ਰੀ ਡੂ ਹੂ —

ਫਿਰ ਇਕ ਵਾਰੀ ਮਹਿਲ ਵਲੋਂ ਤੂਤੀ ਵਾਲੀ ਬੁਰਜੀ ਵਾਲੇ ਪਾਸਿਉਂ ਅਵਾਜ਼ ਆਈ ।

ਇਹ ਅਵਾਜ਼ ਸਮਾਂ ਦੱਸਣ ਦੇ ਨਗਾਰੇ ਦੀ ਨਹੀਂ ਸੀ, ਇਹ ਤਾਂ ਖਤਰੇ ਦੀ ਸੂਚਨਾ ਸੀ । ਛੋਟੇ ਨਗਾਰੇ ਦੀ ਖਬਰਦਾਰ ਕਰਨ ਵਾਲੀ ਕੁਰਖੱਤ ਅਵਾਜ਼ । ਇਹ ਸੂਚਨਾਂ ਦਿੰਦੀ ਅਵਾਜ਼ ਸੱਚ ਹੀ ਸੀ

ਢੱਣ-ਢੱਣ-ਢੱਣ ਤਾਂਬੇ ਦੇ ਨਗਾਰੇ ਦੀ ਗੂੰਜ ਵੀ ਸੁਣਾਈ ਦਿੱਤੀ ।

ਇਹ ਅਵਾਜ਼ ਸੁਣਕੇ ਭਰਮੱਣਾ ਨਾਇਕ ਮੰਜੇ ਤੋਂ ਇੰਜ ਉਠਿਆ ਜਿਵੇਂ ਲਾਲ ਕੀੜੀਆਂ ਨੇ ਕੱਟ ਲਿਆ ਹੋਵੇ । ਕੋਲ ਸੁੱਤੀ ਪਈ ਪਤਨੀ ਨੂੰ ਜਗਾਏ ਬਿਨਾਂ, ਗੁਸਲਖਾਨੇ ਵਿੱਚ ਜਾਕੇ ਠੰਡੇ ਪਾਣੀ ਦੇ ਛੱਟੇ ਮੂੰਹ ਤੇ ਮਾਰੇ ਤੇ ਨੀਂਦ ਖੋਹਲੀ । ਕਾਹਲੀ ਕਾਹਲੀ ਕਪੜੇ ਪਾਏ ਤੇ ਬਾਹਰ ਆ ਗਏ । ਬਾਹਰ ਬੂਹੇ ਤੇ ਖਲੋਤੇ ਸਿਪਾਹੀ ਨੂੰ ਤਬੇਲੇ ਦੇ ਨੌਕਰ ਨੂੰ ਜਗਾਕੇ ਘੋੜਾ ਲਿਆਉਣ ਲਈ ਕਿਹਾ । 'ਇਹ ਅਚਨਚੇਤੀ ਕੀ ਵਾਪਰ ਗਿਆ ਹੋਵੇਗਾ । ਘਰ ਦੇ ਸਾਹਮਣੇ ਵਿਹੜੇ ਵਿੱਚ ਇੱਧਰ ਉਧੱਰ ਚੱਕਰ ਲਾਂਦਿਆਂ ਸੋਚਦੇ ਰਹੇ । ਉਸ ਗਲੀ ਵਿੱਚ ਨਾਲੋਂ ਨਾਲ ਜੁੜੇ ਹੋਰ ਦਸ ਬਾਰਾਂ ਦੜਵਾਈਆਂ ਦੇ ਘਰ ਵੀ ਸਨ । ਭਰਮੱਣਾਨਾਇਕ ਦੇ ਵੇਖਦਿਆਂ ਸਭ ਫੌਜੀ ਸਰਦਾਰ ਆਪੋ ਆਪਣੇ ਘਰਾਂ ਦੇ ਅੱਗੇ ਆਪਣੇ ਆਪ ਹੀ ਕੂੱਚ ਨਰਨ ਦੀ ਤਿਆਰੀ ਵਿਚ ਲੱਗੇ ਹੋਏ ਸਨ । ਸਾਰੇ ਘਰ ਨਾਲੋ ਨਾਲ ਜੁੜੇ ਹੋਏ ਸਨ । ਇਕ ਘਰ ਵਿੱਚ ਵਾਜ ਮਾਰੋ ਤਾਂ ਚਹੁੰ ਘਰਾਂ ਵਿੱਚ ਅਵਾਜ਼ ਜਾਂਦੀ ਸੀ । ਇਸ ਗੱਲ ਦੀ ਪ੍ਰਵਾਹ ਨਾਂ ਕਰਦਿਆਂ ਭਰਮੱਣਾ-ਨਾਇਕ ਨੇ ਨੌਕਰ ਨੂੰ ਗੁੱਸੇ ਹੋਣਾ ਸ਼ੁਰੂ ਕਰ ਦਿੱਤਾ 'ਬੇਵਕੂਫ, ਇਕ ਘੋੜਾ ਲਿਆਉਣ ਵਿੱਚ ਕਿੰਨਾ ਚਿਰ ਲਾ ਦਿਤੈ । ਜਿਉਂ ਹੀ ਉਹ ਘੋੜਾ ਲਿਆਇਆ ਘੋੜੇ ਤੇ ਚੜ੍ਹ ਗਏ, ਹਿਣਹਿਣਾਂਦੇ ਘੋੜੇ ਦੀ ਪਿੱਠ ਥਾਪੜੀ, ਲਗਾਮ ਢਿੱਲੀ ਛੱਡੀ ਤੇ ਪ੍ਰਧਾਨ ਮੰਤਰੀ

ਦੇ ਘਰ ਦੇ ਨਾਲ ਲਗਦੀ ਅਪਾਤ-ਕਾਲ ਸਭਾਗ੍ਰਹਿ ਵਲ ਘੋੜਾ ਦੁੜਾ ਦਿੱਤਾ । ਉਸਦੇ ਘੋੜੇ ਦੇ ਖੁਰਾਂ ਦੀ ਟੱਪ ਟੱਪ ਦੇ ਪਿੱਛੇ ਹੋਰ ਦਸ ਬਾਰ੍ਹਾਂ ਘੋੜਿਆ ਦੀ ਟੱਪ ਟੱਪ ਸੁਣਾਈ ਦੇ ਰਹੀ ਸੀ । ਸਭ ਭਰਮਣਾਨਾਇਕ ਦੇ ਪਿੱਛੇ ਜਾ ਰਹੇ ਸਨ ।

ਉਹਨਾਂ ਦੇ ਉਥੇ ਪੁੱਜਣ ਤੋਂ ਪਹਿਲਾਂ ਹੀ ਪ੍ਰਧਾਨਮੰਤਰੀ ਨਰਸਪਈਆ ਉਥੇ ਬੈਠੇ ਉਹਨਾਂ ਨੂੰ ਉਡੀਕ ਰਹੇ ਸਨ । ਸਾਰਿਆਂ ਦੇ ਆਉਣ ਤਾਂਈ ਉਹ ਬਿਨਾਂ ਕੋਈ ਗੱਲ ਕੀਤੇ ਕਿਸੇ ਡੂੰਘੀ ਸੋਚ ਵਿੱਚ ਮਗਨ ਸਨ । ਤਕੀਏ ਨੂੰ ਢੋਅ ਲਾਕੇ ਬੈਠੇ ਨਰਸਪਈਏ ਨੂੰ ਦੜਵਾਈ ਭਰਮੱਣਾਨਾਇਕ ਨੇ ਆਕੇ ਪੁਛਿਆ "ਕੀ ਖ਼ਬਰ ਹੈ ?"

"ਨੰਦੀਵਾੜ ਦੀ ਪਹਾੜੀ ਤੋਂ ਅੱਗ ਲੱਗੀ ਵੇਖਕੇ ਨਗਾਰੇ ਬੁਰਜੀ ਦੇ ਪਹਿਰੇਦਾਰ ਨੇ ਸੂਚਨਾਂ ਦੇਣ ਲਈ ਨਗਾਰਾ ਵਜਾਉਣਾ ਸ਼ੁਰੂ ਕਰ ਦਿਤਾ ।"

"ਨੰਦੀਵਾੜ ਦੀ ਪਹਾੜੀ ਦਾ ਮਤਲਬ ਰਾਏਦੁਰਗ ਵਲੋਂ ਯਾਂ ਨਿਡੂਗਲਿੱਨ ਵਲੋਂ ?" ਬਾਣ ਦੇ ਮਦਕਰੀਨਾਇਕ ਨੇ ਪੁੱਛਿਆ । "ਪਤਾ ਨਹੀਂ, ਇਹਨਾਂ ਦੋਵਾਂ ਵਿਚੋਂ ਕੌਣ ਹੈ, ਇਹ ਤਾਂ ਸੋਚਣ ਪਵੇਗਾ । ਖਤਰਾ ਕਿਹੜੇ ਪਾਸਿਉਂ ਹੈ, ਦਿਨ ਚੜ੍ਹਨ ਤੇ ਹੀ ਪਤਾ ਲਗੇਗਾ । ਕਿਸੇ ਪਾਸਿਉਂ ਵੀ ਹੋਵੇ ਸਾਨੂੰ ਸਾਹਮਣਾ ਕਰਨ ਲਈ ਤਿਆਰ ਰਹਿਣਾ ਚਾਹੀਦਾ ਹੈ । ਸੈਨਾ ਦੀ ਸਥਿਤੀ ਕੀ ਹੈ?" ਪ੍ਰਧਾਨ ਮੰਤਰੀ ਨੇ ਪੁਛਿਆ ।

"ਸਾਡੀ ਫੌਜ ਸਦਾ ਤਿਆਰ-ਬਰ-ਤਿਆਰ ਹੈ ।" ਦੜਵਾਈ ਭਰਮੱਣਨਾਇਕ ਬੋਲਿਆ ।

"ਸੈਨਾਂ ਦੀ ਕਵਾਇਤ ਕਰਵਾਇਆਂ ਕਿੰਨਾ ਚਿਰ ਹੋ ਗਿਆ ਹੈ । ਰਾਜਤਿਲਕ, ਨਾਇਕ ਹੋਰਾਂ ਦਾਂ ਵਿਆਹ, ਦੋ ਦੋ ਵਾਰੀ ਇਨਾਮ ਤੇ ਸੁਗਾਤਾਂ ਲੈ ਕੇ ਹਟੇ ਸੈਨਿਕ ਹੋਸ਼ ਵਿੱਚ ਹਨ ਕਿ ਅਜੇ ਵੀ ਖਾਣ ਪੀਣ ਦੇ ਨਸੇ ਵਿੱਚ ਹੀ ਹਨ । ਹੁਣੇ ਜਾਕੇ ਸਾਰੀਆਂ ਫੌਜੀ ਟੁਕੜੀਆਂ ਦੇ ਸਰਦਾਰਾਂ ਨੂੰ ਖ਼ਬਰਦਾਰ ਕਰ ਆਉ — ਦਿਨ ਚੜ੍ਹਨ ਤਾਂਈ ਸਾਰੇ ਤਿਆਰ ਹੋ ਜਾਣ ਵਿਆਹ ਤੋਂ ਮਗਰੋਂ ਘਰਾਂ ਨੂੰ ਛੁੱਟੀ ਲੈਕੇ ਗਏ ਸਿਪਾਹੀ ਵਾਪਸ ਆ ਗਏ ਹਨ ਕਿ ਨਹੀਂ — ਜਾਕੇ ਸਾਰੀ ਜਾਂਚ ਪੜਤਾਲ ਕਰੋ ।"

ਦੜਵਾਂਈ ਭਰਮੱਣਾਨਾਇਕ ਨੂੰ ਪ੍ਰਧਾਨਮੰਤਰੀ ਨੇ ਕਿਹਾ ।

ਤੁਹਾਡੇ ਘੋੜਿਆਂ ਦਾ ਕੀ ਹਾਲ ਹੈ ? ਕਿੰਨੇ ਘੋੜੇ ਲੜਾਈਯੋਗ ਹਨ ਇਸਦਾ ਸਾਰਾ ਲੇਖਾ ਸਵੇਰ ਤਾਂਈ ਮੈਨੂੰ ਦਿਉ । ਪ੍ਰਧਾਨਮੰਤਰੀ ਨੇ ਘੋੜਸਵਾਰਾਂ ਦੇ ਸੂਬੇਦਾਰ ਨੀਲਕੰਠ ਰਾਏ ਨੂੰ ਕਿਹਾ । "ਲਗਦੈ ਇਹ ਚੰਡਾਲ, ਇਸੇ ਤਾਕ ਵਿੱਚ ਸਨ ਕਿ ਅਸੀ ਇਸ ਖੁਸ਼ੀ ਦੇ ਮੌਕੇ ਤੇ ਲਾਪ੍ਰਵਾਹ ਹੋਕੇ ਬੈਠੇ ਹੋਵਾਂਗੇ — ਦੋ, ਦਿਨ ਵੀ ਅਰਾਮ ਨਾਲ ਸੌਣ ਨਹੀਂ ਦਿੰਦੇ" ਬਾਣ ਦਾ ਮਦਕਰੀਨਾਇਕ ਬੋਲਿਆ ।

"ਅਜਿਹੇ ਮੌਕੇ ਤੇ ਹਮਲਾ ਨਹੀਂ ਕਰਨਗੇ ਤਾਂ ਉਹ ਦੁਸ਼ਮਨ ਕਾਹਦੇ ਹੋਏ । ਸੱਦਾ ਪੱਤਰ ਮਿਲਣ ਤੇ ਆਉਣ ਵਾਲੇ ਮਹਿਮਨ ਹੋਏ, ਜਿਹੜੇ ਆਉ ਜੀ ! ਆਉ ਜੀ ! ਕਹਿਣ ਤੇ ਆਉਣਗੇ ।" ਦੰਦ ਪੀਸਦਿਆਂ ਕੰਚਨਕੋਵੀ ਭਰਮਣਾਂ ਬੋਲਿਆ ।

"ਉਹ ਆਉਣਗੇ ਕਿ ਅਸੀ ਜਾਵਾਂਗੇ, ਇਸਦਾ ਫ਼ੈਸਲਾ ਤਾਂ ਸਵੇਰੇ ਹੀ ਹੋਵੇਗਾ । ਉਦੋਂ ਤਾਂਈ ਕਰਨ ਵਾਲੇ ਬੜੇ ਕੰਮ ਹਨ । ਹੁਣ ਤਾਂਈ ਨਾਗਤੀ ਹੋਰਾਂ ਨੇ ਵੀ ਨਗਾਰੇ ਤੇ ਤੂਤੀ ਦੀ ਅਵਾਜ਼ ਤਾਂ ਸੁਣ ਲਈ ਹੋਵੇਗੀ । ਪੱਕੀ ਖ਼ਬਰ ਮਿਲਣ ਤੇ ਮੈਂ ਖ਼ੁਦ ਜਾਕੇ ਉਹਨਾਂ ਨੂੰ ਸਾਰੀ ਗੱਲ ਦਸਕੇ ਆਵਾਂਗਾ । ਰੰਗਈਏ ਦੇ ਕਿਲੇ ਦੇ ਨਾਇਕ ਨੂੰ ਕਹਿ ਦਿਉ ਕਿ ਜਿਉਂ ਹੀ ਹਰਕਾਰਾਂ ਆਵੇ ਉਸਨੂੰ ਮੇਰੇ ਕੋਲ ਭੇਜ ਦੇਵੇ ।" ਨਰਸਪਈਏ ਨੇ ਤਲਵਾਰ ਚਾਵੜੀ ਦੇ ਨਾਇਕ ਕਾਟੱਪਾਨਾਇਕ ਨੂੰ ਕਿਹਾ ।

"ਤੁਸੀ ਘਰ ਚਲੋ, ਮੈਂ ਇਹ ਕੰਮ ਕਰ ਦਿਆਂਗਾ" ਕਾਟੱਪਾਨਾਇਕ ਨੇ ਕਿਹਾ ।

"ਮੈਂ ਘਰ ਹੀ ਹਾਂ, ਉਸਦੀ ਚਿੰਤਾ ਨਾ ਕਰੋ ਤੁਸੀ ਰੰਗਈਆ ਦੇ ਕਿਲੇ ਦੇ ਪਹਿਰੇਦਾਰ ਨੂੰ ਸੁਨੇਹਾ ਭੇਜ ਦਿਉ । ਤੁਸੀ ਇਸੇ ਘੜੀ ਜਾਕੇ ਤਲਵਾਰ ਚਾਵੜੀ ਦੇ ਸਿਪਾਹੀਆਂ ਨੂੰ ਹੁਸ਼ਿਆਰ ਰਹਿਣ ਦਾ ਤੇ ਕਰੜੇ ਪਹਿਰੇ ਦਾ ਸਖਤ ਹੁਕਮ ਦੇ ਦਿਉ । ਪੱਕੀ ਖ਼ਬਰ ਮਿਲਣ ਤੇ ਤੁਹਾਨੂੰ ਬੁਲਾ ਭੇਜਾਂਗੇ । ਮਹਿਲ ਵਿੱਚ ਕੱਠੇ ਹੋਵਾਂਗੇ । ਉਦੋਂ ਤਾਂਈ ਆਪਣਾ ਆਪਣਾ ਕੰਮ ਵੇਖੋ ।"

"ਜਾਪਦੈ ਸੌਣ ਦਾ ਵੇਲਾ ਸਾਡਾ ਲੰਘ ਗਿਐ", ਕਹਿਕੇ ਨਰਸਪਈਆ ਕਿਸੇ ਹੋਰ ਸੋਚ ਵਿੱਚ ਡੁੱਬ ਗਏ ।

ਉਹ ਸੋਚੀ ਪੈ ਗਏ ਤੇ ਬਾਕੀ ਦੇ ਦੜਵਾਈਆਂ ਨੂੰ ਵੀ ਗੱਲ ਕਰਨ ਦੀ ਵਿਹਲ ਨਹੀਂ ਸੀ — ਸਾਰਿਆਂ ਦੇ ਕਰਨ ਵਾਲੇ ਢੇਰ ਕੰਮ ਸਨ । ਤੇ ਉਹ ਸਾਰੇ ਗੱਲਾਂ ਨਾਲੋਂ ਵੱਧ ਕੰਮ ਵਿੱਚ ਲੱਗਣ ਵਾਲੇ ਬੰਦੇ ਸਨ । ਸਾਰਿਆਂ ਨੂੰ ਆਪੋ ਆਪਣੇ ਕੰਮਾਂ ਦਾ ਪਤਾ ਸੀ — ਸਾਰੇ ਹੀ ਬਿਨਾਂ ਕਿਸੇ ਗੱਲ ਦੀ ਉਡੀਕ ਕੀਤਿਆਂ ਆਪੋ ਆਪਣੇ ਕਾਰਜਖੇਤਰਾਂ ਵਲ ਚਲੇ ਗਏ ।

## 2

ਜਿਉਂ ਹੀ ਸਵੇਰ ਦੀ ਲਾਲੀ ਘਟੀ, ਰੋਸ਼ਨੀ ਹੁੰਦਿਆਂ ਹੀ ਮਹਿਲ ਵਿੱਚ ਅਪੱਤਕਾਲ ਸਭਾ ਜੁੜ ਗਈ । ਅਜਿਹੀ ਬੈਠਕ ਵਿੱਚ ਆਉਣ ਵਾਲੇ ਸਾਰੇ ਅੱਧੀ ਰਾਤੀਂ ਹੀ ਇਕ ਦੂਜੇ ਤੋਂ ਪਹਿਲਾਂ ਪੁਜਕੇ, ਦਰਬਾਰ ਬਖ਼ਸ਼ੀ ਦੇ ਰਸਮੀ ਸਵਾਗਤ ਦੀ ਉਡੀਕ ਕੀਤੇ ਬਿਨਾਂ ਹੀ ਆਪੋ ਆਪਣੀ ਜਾਣੀ ਪਛਾਣੀ ਥਾਂ ਤੇ ਬਹਿ ਗਏ ।

ਸਭ ਤੋਂ ਪਹਿਲਾਂ ਪੁੱਜੇ ਸਨ ਪ੍ਰਧਾਨਮੰਤਰੀ ਨਰਸਪਈਆਂ — ਬਾਕੀਆਂ ਦੇ ਆਉਣ ਤੇ ਉਹਨਾਂ ਬਿਨਾਂ ਕਿਸੇ ਰਸਮੀ ਆਦਰ ਮਾਣ ਦੀ ਉਡੀਕ ਕੀਤਿਆਂ ਦਰਬਾਰਬਖ਼ਸ਼ੀ

ਨੂੰ ਕਿਹਾ "ਸਾਰੇ ਆ ਗਏ ਹਨ, ਨਾਗਤੀ ਹੋਰਾਂ ਨੂੰ ਤੇ ਮਹਾਰਾਜ ਨੂੰ ਖ਼ਬਰ ਦੇ ਦਿਉ ।"

ਆਮਤੌਰ ਤੇ ਸਭਾ ਵਿੱਚ ਨਾਇਕ ਹੋਰਾਂ ਦੇ ਆਉਣ ਤਾਂਈ ਸਾਰੇ ਇਕ ਦੂਜੇ ਨਾਲ ਹੌਲੀ ਹੌਲੀ ਕੋਈ ਨਾ ਕੋਈ ਗੱਲ ਕਰਦੇ ਰਹਿੰਦੇ ਸਨ — ਪਰ ਅਜ ਕਿਸੇ ਨੂੰ ਗੱਲ-ਬਾਤ ਕਰਨ ਦੀ ਕੋਈ ਇੱਛਾ ਨਹੀਂ ਸੀ — ਸਾਰਿਆਂ ਦੇ ਮੂੰਹਾਂ ਤੇ ਦ੍ਰਿੜ ਫ਼ੈਸਲੇ ਦੀ ਕਠੋਰਤਾ ਦੀ ਇਕੋ ਇਕ ਮੋਹਰ ਲੱਗੀ ਹੋਈ ਸੀ — ਸਦਾ ਹੀ ਗੰਭੀਰ ਰਹਿੰਦੀ ਸਭਾ ਦੀ ਗੰਭੀਰਤਾ ਅੱਜ ਹੋਰ ਵੀ ਵੱਧ ਗਈ ਸੀ । ਆਪਣੇ ਸਥਾਨ ਤੇ ਬੈਠੇ ਰਹਿੰਦੇ ਨਰਸਪਈਆ ਅੱਜ ਯੁੱਧ ਦੀ ਚਿੰਤਾ ਵਿੱਚ ਡਾਵਾਂਡੋਲ ਤੇ ਅਸਥਿਰ ਹੋਏ ਜਿਵੇਂ ਸਾਰਿਆਂ ਦੇ ਮਨਾਂ ਦੇ ਪ੍ਰਤੀਨਿਧ ਦੇ ਤੌਰ ਤੇ ਇਧਰੋਂ ਉੱਧਰ ਟਹਿਲ ਰਹੇ ਸਨ । ਘੜੀ ਮੁੜੀ ਬੂਹੇ ਵਲ ਨਾਗਤੀ ਹੋਰਾਂ ਦੇ ਆਉਣ ਦੀ ਉਡੀਕ ਵਿੱਚ ਵੇਖਦੇ ।

ਨਾਗਤੀ ਹੋਰਾਂ ਨੇ ਬਹੁਤਾ ਚਿਰ ਉਡੀਕ ਨਾਂ ਕਰਵਾਈ । ਰਸਤਾ ਦਿਖਾ ਰਹੇ ਸੇਵਕ, ਉਹਨਾਂ ਨੂੰ ਰਸਤੇ ਦੀ ਰੁਕਾਵਟ ਲੱਗੇ ਉਹਨਾਂ ਨੂੰ 'ਪਾਸੇ ਹੋ' ਜਾਉ ਕਹਿਕੇ ਉਹ ਕਾਹਲੀ ਕਾਹਲੀ ਨਾਇਕ ਨਾਲ ਸਭਾਗ੍ਰਹਿ ਵਿੱਚ ਆਏ ਤੇ ਆਪਣੇ ਸਥਾਨ ਤੇ ਬਹਿੰਦਿਆਂ ਹੀ ਕਰੜੀ ਅਵਾਜ਼ ਵਿੱਚ ਬੋਲੇ, "ਸਭਾ ਬੁਲਾਉਣ ਦਾ ਕਾਰਨ ਸਭ ਨੂੰ ਪਤਾ ਹੀ ਹੈ, ਪ੍ਰਧਾਨਮੰਤਰੀ ਹੋਰੀ ਅਗਲੀ ਕਾਰਵਾਈ ਸ਼ੁਰੂ ਕਰਨ ।"

ਬੈਠਦਿਆਂ ਹੀ ਉਹਨਾਂ ਸਭਾ ਸ਼ੁਰੂ ਕਰਨ ਦਾ ਹੁਕਮ ਦਿੱਤਾ । ਸਾਰਿਆਂ ਦੀਆਂ ਭਾਵੇਂ ਰਾਤੀਂ ਜਾਗਦਿਆਂ ਰਹਿਣ ਕਰਕੇ ਅੱਖਾਂ ਲਾਲ ਸੁਰਖ਼ ਸਨ ਚਿਹਰੇ ਤੇ ਥਕਾਵਟ ਦੇ ਕੋਈ ਚਿੰਨ ਨਹੀਂ ਸਨ — ਕਠੋਰ ਫੈਸਲਾ, ਵੇਖਣ ਵਾਲਿਆਂ ਦੇ ਹਿਰਦੇ ਨੂੰ ਕੰਬਾ ਦੇਣ ਵਾਲਾ ਚਿਹਰੇ ਦਾ ਪ੍ਰਭਾਵ — ਉਹਨਾਂ ਦੇ ਮਨ ਦਾ ਪ੍ਰਤੀਬਿੰਬ ਸਨ । ਕਾਹਲੀ ਵਿੱਚ ਉਠਕੇ ਆਏਂ ਨਾਇਕ, ਉਨੀਂਦੇ ਦੇ ਨਾਲ ਇਹ ਪ੍ਰਭਾਵ ਉਹਨਾਂ ਦੇ ਬਾਲ ਚਿਹਰੇ ਤੇ ਵੀ ਉਕਰੇ ਹੋਏ ਸਨ ।

ਉਹਨਾਂ ਦੋਹਾਂ ਦੇ ਚਿਹਰਿਆਂ ਵਲ ਪਲ ਭਰ ਵੇਖਕੇ, ਉਹਨਾਂ ਤਾੜੀ ਮਾਰੀ ਤੇ ਉਸਦੇ ਜੁਆਬ ਵਿੱਚ ਆਏ ਦਰਬਾਰ-ਬਖ਼ਸ਼ੀ ਨੂੰ ਬਾਹਰ ਖਲੋਤੇ ਪਹਿਰੇਦਾਰ ਨੂੰ ਅੰਦਰ ਭੇਜਣ ਦਾ ਹੁਕਮ ਦਿੱਤਾ ।

ਉਹਨਾਂ ਦਾ ਹੁਕਮ ਹੁੰਦਿਆਂ ਹੀ ਦਰਬਾਰ-ਬਖ਼ਸ਼ੀ ਬਾਹਰ ਖਲੋਤੇ ਪਹਿਰੇਦਾਰ ਨੂੰ ਅੰਦਰ ਲੈ ਆਇਆ । ਸਾਰਿਆਂ ਦੇ ਮੂੰਹ ਜਸੂਸ ਵਲ ਪੇਚ ਵਾਲੀ ਗੁੱਡੀ ਦੀ ਤਰ੍ਹਾਂ ਮੁੜ ਗਏਂ ।

ਨੰਗੀ ਤਲਵਾਰ ਵਾਲੇ ਸਿਪਾਹੀ ਦੇ ਪਿੱਛੇ ਪਿੱਛੇ ਜਸੂਸ ਅੰਦਰ ਆਇਆ । ਉਹ ਸਾਰੀ ਰਾਤ ਘੋੜੇ ਤੇ ਸਫ਼ਰ ਕਰਕੇ ਆਇਆ ਸੀ । ਉਸਦਾ ਲੱਥਾ ਹੋਇਆ ਚਿਹਰਾ, ਉਨੀਂਦੇ ਨਾਲ ਭਾਰੀਆਂ ਅੱਖਾਂ, ਇਸਦੀ ਗਵਾਹੀ ਸਨ ਕਿ ਉਹ ਬਿਨਾਂ ਹੱਥ ਮੂੰਹ ਧੋਤੇ, ਬਿਨਾਂ ਅਰਾਮ ਕੀਤੇ ਸਿੱਧਾ ਇੱਥੇ ਆ ਗਿਆ ਸੀ । ਸਫ਼ਰ ਦੀ ਧੂੜ ਅਜੇ ਉਸਨੇ

ਆਪਣੇ ਕਪੜਿਆਂ ਤੋਂ ਨਹੀਂ ਸੀ ਛੱਡੀ । ਅੰਦਰ ਆਕੇ ਉਸਦੇ ਨਮਸਕਾਰ ਕਰਦਿਆਂ ਹੀ ਨਰਸਪਈਏ ਨੇ ਕਿਹਾ "ਸਵੇਰੇ ਜੋ ਮੈਨੂੰ ਦਸਿਐ, ਉਹ ਸਭਾ ਨੂੰ ਦੱਸ ਮਾਰਈਆ" ।

"ਮਹਾਂ ਸਵਾਮੀ, ਰਾਏਦੁਰਗ ਵਾਲਿਆਂ ਨੇ ਸਾਡੇ ਤੇ ਹਮਲਾ ਕਰਨ ਦੀ ਯੋਜਨਾ ਬਣਾਈ ਹੈ ਕਲ ਸ਼ਾਮੀ ਸਾਡੀ ਸਰਹੱਦ ਵਾਲੀ ਚਰਾਗਾਹ ਵਿਚੋਂ ਸਾਡੀਆਂ ਗਊਆਂ ਚੋਰੀ ਕਰਕੇ ਲੜਾਈ ਲਈ ਚੁਣੌਤੀ ਦਿੱਤੀ ਹੈ —" ਬੜੀ ਚੁਸਤੀ ਨਾਲ ਕਾਹਲੀ ਕਾਹਲੀ ਮਾਰਈਏ ਨੇ ਕਿਹਾ ।

"ਸਾਡੇ ਬੰਦਿਆਂ ਨੇ ਉਹਨਾਂ ਨੂੰ ਰੋਕਿਆ ਨਾਂ, ਉਹ ਕੀ ਗਊਆਂ ਚਰਾਉਂਦੇ ਨੇ ?" ਗੁੱਸੇ ਭਰੀ ਅਵਾਜ਼ ਵਿੱਚ ਦੜਵਾਈ ਭਰਮੰਣੇ ਨੇ ਪੁਛਿਆ ।

"ਮਹਾਂਸਵਾਮੀ ਗਊਆਂ ਚਰਾਉਣ ਵਾਲੇ ਚਰਵਾਹੇ ਹਨ, ਫੌਜੀ ਨਹੀਂ ਤਾਂ ਵੀ ਹੱਥ ਵਿਚਲੇ ਡੰਡਿਆਂ ਨਾਲ ਦਸਾਂ ਬੰਦਿਆਂ ਨੂੰ ਮਾਰ ਕੇ ਹੀ ਉਹ ਮਰੇ ਤੇ ਤਾਂ ਕਿਤੇ ਉਹਨਾਂ ਸਾਡੇ ਪਸ਼ੂਆਂ ਨੂੰ ਹੱਥ ਪਾਇਆ — ਜੇ ਸਾਡੀ ਸੈਨਾਂ ਉਥੇ ਹੁੰਦੀ ਤਾਂ ਉਹਨਾਂ ਦੇ ਸਿਰ ਲੈਕੇ ਤੁਹਾਡੇ ਕੋਲ ਆਉਂਦੇ ।" ਮਾਰਈਆ ਨੇ ਬੜੀ ਦਲੇਰੀ ਨਾਲ ਕਿਹਾ ।

ਉਸਦੀ ਗੱਲ ਸੁਣਕੇ ਸਭਾ ਵਾਲਿਆਂ ਦਾ ਮਨ ਉਸਦੀ ਪ੍ਰਸੰਸਾ ਕਰਨ ਦਾ ਕੀਤਾ ।

"ਉਹਨਾਂ ਦਾ ਸਾਡੇ ਸੌ ਪਸ਼ੂ ਲੈ ਜਾਣਾ ਕੋਈ ਐਡੀ ਵੱਡੀ ਗੱਲ ਨਹੀਂ, ਉਹਨਾਂ ਸਿਰ ਫ਼ਿਰਿਆਂ ਨੇ ਜੋ ਕਿਹਾ, ਉਹ ਸਭਾ ਨੂੰ ਦੱਸ ।"

ਭਰੀ ਹੋਈ ਸਭਾ ਵਿੱਚ ਵੱਡੀ ਨਾਗਤੀ ਦੇ ਸਾਹਮਣੇ ਉਹ ਗੱਲ ਕਹਿਣ ਤੋਂ ਡਰ ਰਹੇ ਮਾਰਈਏ ਨੂੰ ਵੇਖਕੇ ਪ੍ਰਧਾਨਮੰਤਰੀ ਬੋਲੇ

"ਇਸ ਵੇਲੇ, ਕਿਸੇ ਮੁਲਾਹਜੇ ਦੀ ਲੋੜ ਨਹੀਂ, ਜੋ ਤੂੰ ਸੁਣਿਆ, ਉਹ ਦਸ ।"

"ਮਹਾਂਸਵਾਮੀ ਰਾਇ ਦੁਰਗ ਵਾਲਿਆਂ ਨੇ ਸਾਡੀ ਰਾਜਮਾਤਾ ਦੀ ਸ਼ਾਨ ਵਿਰੁੱਧ ਕੁਬੋਲ ਬੋਲੇ ਹਨ ।"

"ਮੈਂ ਤੈਨੂੰ ਕਿਹੈ, ਕਿਸੇ ਰਸਮੀ ਦਿਖਾਵੇ ਦਾ ਸਮਾਂ ਨਹੀਂ ।" ਨਰਸਪਈਏ ਨੇ ਗਰਜਕੇ ਕਿਹਾ ।

'ਦੁਰਗ ਵਿੱਚ ਐਸ਼ ਵੇਲੇ ਮਰਦ ਕੋਈ ਨਹੀਂ, ਤਖ਼ਤ ਤੇ ਛੋਟਾ ਜਿਹਾ ਮੁੰਡਾ ਬੈਠਾ ਹੈ ਤੇ ਹੁਕਮ ਚਲਾ ਰਹੀ ਏ ਬੁੱਢੀ — ਤੁਸੀ ਕੀ ਕਰ ਸਕਦੇ ਹੋ —' ਇਹ ਕਿਹਾ ਰਾਇਦੁਰਗ ਦੇ ਬੁੱਜ਼ਦਿਲਾਂ ਨੇ ।" ਮਾਰਈਏ ਨੇ ਡਰਦਿਆਂ ਡਰਦਿਆਂ ਕਿਹਾ ।

ਉਸਦੀ ਗੱਲ ਸੁਣਦਿਆਂ ਹੀ ਸਭਾ ਕ੍ਰੋਧ ਨਾਲ ਭੜਕ ਉੱਠੀ ।

"ਇਹ ਗੱਲ ਕਰਨ ਵਾਲਿਆਂ ਦੀ ਜੀਭ ਕੱਟਕੇ ਕੁੱਤਿਆਂ ਨੂੰ ਨਾਂ ਪਾਈ ਤਾਂ ਮੇਰਾ ਨਾਂ ਵੀ ਭਰਮੱਣਾਨਾਇਕ ਨਹੀਂ । ਹੁਕਮ ਦਿਉ" — ਆਪਣੇ ਸਥਾਨ ਤੋਂ ਗੁੱਸੇ ਨਾਲ ਉਛੱਲ ਖਲੋਤਾ ਭਰਮਣਾ ਨਾਇਕ —

"ਸਾਡੇ ਨਾਇਕ ਨੂੰ ਛੋਟਾ ਜਿਹਾ ਮੁੰਡਾ ਕਹਿਣ ਵਾਲੀ ਨੀਚ ਜੀਭ ਵਾਲੇ ਰਾਏ ਦੁਰਗ ਵਾਲਿਆਂ ਦੇ ਸਿਰਾਂ ਤੇ ਆਪਣੇ ਮੁੰਡਿਆਂ ਕੋਲੋਂ ਪਿਸ਼ਾਬ ਨਾ ਕਰਵਾਇਆ ਤਾਂ ਮੈਨੂੰ ਬੇਸ਼ਕ ਦੁਰਗ ਦੀਆਂ ਗਲੀਆਂ ਵਿੱਚ ਸਾਹੜੀ ਪਾਕੇ ਘੁਮਾ ਦਿਆ ਜੇ — ਯੁੱਧ ਦਾ ਹੁਕਮ ਦਿਉ ।" ਬਾਣ ਦਾ ਮੱਦਕਰੀਨਾਇਕ ਕ੍ਰੋਧ ਵਿੱਚ ਸਭਾ ਦੀ ਮਰਿਆਦਾ ਵੀ ਭੁੱਲ ਗਿਆ ।

ਦੜਵਾਈਆਂ ਦਾ ਕ੍ਰੋਧ ਹੋਰ ਪਤਾ ਨਹੀਂ ਕੀ ਕੀ ਰੂਪ ਧਾਰੇ ਤੇ ਉਹ ਪਤਾ ਨਹੀਂ ਕੀ ਕੀ ਬੋਲਣ, ਉਬੱਵਾਨਾਗਤੀ ਨੇ ਮਿਆਨ ਵਿਚੋਂ ਨਿਕਲਦੀ ਤਲਵਾਰ ਦੀ ਅਵਾਜ਼ ਵਿੱਚ ਗਰਜਕੇ ਕਿਹਾ "ਬੱਸ ਚੁਪ ਕਰ ਜਾਉ"

ਇਹ ਗੱਲ ਸੁਣਦਿਆਂ ਹੀ ਸਭਾ ਵਿੱਚ ਖ਼ਮੋਸ਼ੀ ਛਾ ਗਈ । ਸਾਰੇ ਕੰਨ ਨਾਗਤੀ ਵਲ ਲੱਗ ਗਏ । ਚਿਹਰਾ ਲਾਲ ਸੁਰਖ਼, ਸਰੀਰ ਬੇਕਾਬੂ ਗੁੱਸੇ ਨਾਲ ਕੰਬ ਰਿਹਾ ਸੀ, ਦ੍ਰਿੜ ਅਵਾਜ਼ ਵਿੱਚ ਨਾਗਤੀ ਬੋਲੀ "ਰਾਜ ਕਰਨ ਵਾਲੀ ਹੈ ਤੀਵੀਂ, ਤਖ਼ਤ ਤੇ ਬੈਠਾ ਹੈ ਛੋਟਾ ਜਿਹਾ ਮੁੰਡਾ' ਇਹ ਉਹਨਾਂ ਗਊ ਚੋਰ ਬੁਜ਼ਦਿਲਾਂ ਦਾ ਕਹਿਣਾ ਹੈ — ਸੱਚ ਹੈ, ਅਜਿਹੇ ਵੇਲੇ ਦੁਸ਼ਮਨਾਂ ਦੀਆਂ ਮੁਰਗੀਆਂ ਨੂੰ ਵੀ ਬਾਜ਼ਾਂ ਦੇ ਪਰ ਲੱਗ ਜਾਂਦੇ ਹਨ । ਜੂਠ ਚਟਦੇ ਕੁੱਤੇ —

"ਇਹ ਤੁਹਾਨੂੰ ਨਹੀਂ, ਮੈਨੂੰ ਵੰਗਾਰ ਹੈ — ਇਸ ਵਾਰੀ ਰਣ ਬੀੜਾ ਅਸੀ ਕਿਸੇ ਨੂੰ ਨਹੀਂ ਦਿਆਂਗੇ, ਆਪ ਹੀ ਲੈਕੇ ਜਾਵਾਂਗੇ । ਆਪਣੀਆਂ ਗਊਆਂ ਚੁਰਾਉਣ ਵਾਲਿਆਂ ਨੂੰ ਆਪਣੇ ਮਹਿਲ ਦੀਆਂ ਗਊਸਾਲਾਂ ਵਿੱਚ ਨਾਂ ਬੰਨਿਆ ਤਾਂ ਮੈਂ ਵੀ ਸੂਰਬਹਾਦਰ ਮਦਕਰੀਨਾਇਕ ਦੀ ਪਤਨੀ ਨਹੀਂ । ਗਊਆਂ ਚੁਰਾਉਣੀਆਂ ਤੇ ਤੀਵੀਆਂ ਦੀ ਇੱਜ਼ਤ ਨੂੰ ਹੱਥ ਪਾਉਣਾ ਇਕ ਬਰਾਬਰ ਹੈ । ਅਜਿਹੀ ਨੀਚ ਗੱਲ ਸੁਨਣ ਤੋਂ ਬਾਦ ਵੀ ਆਪਣੀ ਸੈਨਾਂ ਦੇ ਪਿੱਛੇ ਸਾਡਾ ਮਹਿਲ ਵਿੱਚ ਬੈਠੇ ਰਹਿਣਾ ਸਾਡੀ ਕੁਲ ਲਈ ਕਲੰਕ ਹੈ । ਪ੍ਰਧਾਨਮੰਤਰੀ ਜੀ ! ਦੜਵਾਈ ਜੀ ! ਸੈਨਾਂ ਨੂੰ ਤਿਆਰ ਹੋਣ ਲਈ ਆਖੋ । ਅਜ ਦਾ, ਕੱਲ ਦਾ, ਜੋ ਵੀ ਮਹੂਰਤ ਨਿਕਲੇ, ਕੂਚ ਭੇਰੀ ਵਜਾਉ ।"

ਉਬੱਵਾਨਾਗਤੀ ਦੀ ਗੱਲ ਸੁਣਕੇ ਸਾਰੇ ਹੱਕੇ ਬੱਕੇ ਰਹਿ ਗਏ ।

"ਅਸੀ ਅਜੇ ਜੀਉਂਦੇ ਬੈਠੇ ਹਾਂ ।" ਦੜਵਾਈ ਭਰਮੱਣਨਾਇਕ ਕੁੱਛ ਹੋਰ ਆਖਣ ਲਗੇ ਸੀ —

"ਮੈਂ ਵੀ ਅਜੇ ਮਰੀ ਨਹੀਂ — ਬਾਕੀ ਦੀਆਂ ਗੱਲਾਂ ਰਾਏਦੁਰਗ ਦੇ ਰਾਹ ਵਿੱਚ" । ਕਹਿਕੇ ਉਬੱਵਾਨਾਗਤੀ ਉਠ ਖਲੋਤੀ । ਬਾਕੀ ਦੇ ਵੀ ਸਾਰੇ ਉਠ ਖਲੋਤੇ । ਜਿਵੇਂ ਕੋਈ ਅਚੰਭਾ ਵੇਖਿਆ ਹੋਵੇ, ਉਸਦੇ ਅਸਰ ਥੱਲੇ ਉਹਨਾਂ ਉਬੱਵਾ ਨਾਗਤੀ ਨੂੰ ਹੱਥ ਜੋੜ ਦਿੱਤੇ ।

# 3

ਸਭਾ ਵਿਚੋਂ ਉਠਕੇ ਉਬੱਵਾਨਾਗਤੀ ਸਿੱਧੀ ਆਪਣੇ ਅਰਾਮ ਕਮਰੇ ਵਿੱਚ ਚਲੀ ਗਈ । ਆਪਣੇ ਪਿੱਛੇ ਆਉਂਦੀ ਹੋਨੱਵਾ ਵੱਲ ਮੁੜਕੇ ਬੋਲੀ "ਹੋਨਵਾ, ਹੁਚੱਵਾ ਨੂੰ ਬੁਲਾ ਲਿਆ । ਇਹਨਾਂ ਮਰਦਾਂ ਨੂੰ ਆਪਣੀ ਮਰਦਾਨਗੀ ਦਾ ਬੜਾ ਹੰਕਾਰ ਏ । ਤੀਵੀਆਂ ਦੀ ਤਲਵਾਰ ਦਾ ਸੁਆਦ ਵੀ ਜ਼ਰਾ ਚੱਖ ਲੈਣ ।" ਉਸੇ ਜੋਸ਼ ਵਿੱਚ ਉਹ ਇੱਧਰ ਉੱਧਰ ਘੁੰਮ ਰਹੀ ਸੀ ।

"ਅੰਮਾ !"

ਚਾਬਕ ਦੀ ਮਾਰ ਵਰਗੀ ਅਵਾਜ਼ ਸੁਣਕੇ ਉਬੱਵਾਨਾਗਤੀ ਨੇ ਝੱਟ ਮੁੜਕੇ ਵੇਖਿਆ, ਗੱਲ ਕਰਨ ਵਾਲਾ ਸੀ ਮਦਕਰੀ ਨਾਇਕ । ਹੁਣ ਤਾਂਈ ਉਹ ਤਾਂ ਉਸਨੂੰ ਭੁਲਿਆ ਹੀ ਪਿਆ ਸੀ । ਇਹ ਮੁੰਡਾ — ਮਦਕਰੀ ਨਾਇਕ ਹੀ ਹੈ —

ਅਜ ਤਾਂਈ ਉਸ ਮਦਕਰੀਨਾਇਕ ਦਾ ਇਹ ਰੂਪ ਨਹੀਂ ਸੀ ਵੇਖਿਆ । ਲੜਕਪਣ ਵਿੱਚੋਂ ਨਿਕਲ ਰਹੇ ਮਦਕਰੀਨਾਇਕ ਦਾ ਮੂੰਹ ਕਾਲੇ ਗਰਜਦੇ ਬਦਲਾਂ ਨਾਲ ਢਕੇ ਅਕਾਸ਼ ਵਰਗਾ ਹੋਇਆ ਸੀ । ਸਿਆਹ ਹੁੰਦੀ, ਫੁਟਦੀ ਮੱਸ ਦੇ ਭੂਰੇ ਭੂਰੇ ਵਾਲ, ਤਲਵਾਰ ਦੀ ਧਾਰ ਵਰਗੇ ਹੋਠ, ਬਰਖ਼ਾ ਰੁੱਤ ਦੀ ਲਾਲੀ ਫਿਰੀ ਸ਼ਾਮ ਵਰਗੀਆਂ ਗੋਲ ਗਲ੍ਹਾਂ, ਵੰਗਾਰਦੀ ਹੋਈ ਸਿਰ ਚੁੱਕੀ ਖਲੋਤੀ ਘੰਡੀ, ਸਭ ਤੋਂ ਵੱਧ ਉਬਲਦੇ ਲੋਹੇ ਵਰਗੀਆਂ ਲਾਲ ਚਮਕਦੀਆਂ ਅੱਖਾਂ —

ਉਹ ਮੁੰਡਾ ਨਹੀਂ ਸੀ, ਉਹ ਤਾਂ ਕੁੰਜ ਉਤਾਰਕੇ ਸਿਰ ਚੁੱਕੀ ਖਲੋਤਾ ਕਾਲਾ ਨਾਗ ਲੱਗ ਰਿਹਾ ਸੀ । ਉਸਨੂੰ ਵੇਖਕੇ ਉਬੱਵਾਨਾਗਤੀ, ਗੁੱਸੇ ਨਾਲ ਭਰੇ, ਛਾਤੀ ਤਾਣਕੇ ਖਲੋਤੇ ਬਾਲਪੁਰਸ਼ (ਵਾਮਨ ਅਵਤਾਰ) ਵਾਂਗ ਲਗਦੇ ਮਦਕਰੀਨਾਇਕ ਦੇ ਖਲੋਣ ਦੇ ਅੰਦਾਜ਼ ਦੀ ਪ੍ਰਸੰਸਾ ਕਰਦੀ ਬੋਲੀ —

"ਕੀ ਗੱਲ ?"

"ਆਪਣੀਆਂ ਗੱਲਾਂ ਵਿੱਚ ਤੁਸੀ ਵੀ ਮੈਨੂੰ ਭੁਲਾ ਦਿੱਤਾ ਤੇ ਰਾਏਦੁਰਗ ਵਾਲਿਆਂ ਦੇ ਕਹਿਣ ਅਨੁਸਾਰ ਮੁੰਡਾ ਹੀ ਸਮਝ ਛਡਿਆ — ਇਹ ਕਿਥੋਂ ਦਾ ਨਿਆਂ ਹੈ, ਅੰਮਾ ? ਬੜਾ ਉਤੇਜਿਤ ਹੋਕੇ ਬੋਲਿਆ ਮਦਕਰੀਨਾਇਕ ।

"ਤੇਰੇ ਨਾਲ ਕੀ ਅਨਿਆਇ ਹੋਇਆ ਹੈ ?" ਹੈਰਾਨ ਹੋਕੇ ਬੋਲੀ ਉਬੱਵਾਨਾਗਤੀ ।

"ਅਨਿਆਇ ਨਹੀਂ ਤਾਂ ਹੋਰ ਕੀ ਹੈ, ਅੰਮਾ ? ਮੇਰੇ ਜੀਂਦਿਆਂ ਤੁਸੀ ਲੜਾਈ ਦੇ ਮੈਦਾਨ ਵਿੱਚ ਜਾਉ ਤੇ ਮੈਂ ਮਹਿਲ ਦੀਆਂ ਤੀਵੀਆਂ ਨਾਲ ਬੈਠਾ ਗੱਲਾਂ ਮਾਰਦਾ ਰਹਾਂ । ਤੀਵੀਆਂ ਦੇ ਪਿੱਛੇ ਲੁਕਣ ਵਾਲਾ ਨਾਇਕ ਅਖਵਾਵਾਂ । ਉਸ ਦਿਨ ਤੁਸੀ ਹੀ ਕਿਹਾ ਸੀ ਨਾ ਖੂਨ ਦੀ ਹੋਲੀ ਖੇਡੀ ਜਾਵੇ । ਅਜ ਉਹ ਮੌਕਾ ਆਪਣੇ ਆਪ ਮੇਰੇ ਸਾਹਮਣੇ ਆਇਐ । ਇਹ ਮੌਕਾ ਮੈਂ ਹਥੋਂ ਖੁੰਝਾਣ ਨਹੀਂ ਲੱਗਾ ।" ਜਿੱਦ ਕਰਦਿਆਂ

ਮਦਕਰੀ ਨਾਇਕ ਨੇ ਕਿਹਾ ।

ਇਹ ਗੱਲ ਸੁਣਕੇ ਉਬੱਵਾਨਾਗਤੀ ਦਾ ਜੋਸ਼ ਮੱਠਾ ਪੈ ਗਿਆ । ਸੋਚਕੇ ਬੋਲੀ ।

"ਦੇਖ, ਇਹ ਯੁੱਧ ਤਾਂ ਜੂਏ ਦੀ ਬਾਜ਼ੀ ਹੈ, ਇਸ ਵਿੱਚ ਜੀਵਨ ਮੌਤ ਦਾ ਕੋਈ ਪਤਾ ਨਹੀਂ ਲਗਦਾ । ਇਸ ਛੋਟੀ ਜਿਹੀ ਲੜਾਈ ਵਿੱਚ ਹੁਣੇ ਹੀ ਗੱਦੀ ਤੇ ਬੈਠੇ ਦੇ ਸਿਰ ਦੀ ਬਾਜ਼ੀ ਲਉਣ ਦੀ ਮੇਰੀ ਇੱਛਾ ਨਹੀਂ । ਇਸ ਲਈ ਅਗੋਂ ਬੜਾ ਵਕਤ ਪਿਐ । ਬੜੇ ਯੁੱਧ ਲੜਨੇ ਪੈਣਗ ਤੈਨੂੰ, ਆਪਣੀ ਵਾਰੀ ਆਉਣ ਤੱਕ ਉਡੀਕ ।"

ਅਗੋਂ ਭਾਵੇਂ ਸੈਂਕੜੇ ਲੜਾਈਆਂ ਆਉਣ ਯਾਂ ਨਾ ਆਉਣ, ਇਹ ਮੇਰੀ ਪਹਿਲੀ ਲੜਾਈ ਏ । ਛੋਟਾ ਜਿਹਾ ਮੁੰਡਾ ਕਹਿਕੇ ਚਿੜਾਉਣ ਵਾਲਿਆਂ ਨਾਲ ਲੜਾਈ । ਇਸ ਲੜਾਈ ਵਿੱਚ ਪਿੱਠ ਦਿਖਾਕੇ ਜੀਣ ਦੀ ਮੈਨੂੰ ਕੋਈ ਖਾਹਿਸ਼ ਨਹੀਂ ।

"ਇਹ ਸਿਰਫ਼ ਤੇਰੀ ਗੱਲ ਹੀ ਨਹੀਂ, ਇਸ ਸਿੰਘਾਸਣ ਦੇ ਨਾਇਕਤਨ ਦਾ ਸੁਆਲ ਹੈ, ਤੂੰ ਲੜਾਈ ਵਿੱਚ ਜਾਵੇ —"

"ਕੀ ਹੋ ਜਾਵੇਗਾ, ਅੰਮਾ, ਮੈਂ ਮਾਰਿਆ ਨਾ ਜਾਵਾਂ ਇਸਤੋਂ ਡਰਦੇ ਹੋ । ਮਰਣ ਨਾਲ ਕੀਰਤੀ ਵੀ ਤਾਂ ਮਿਲ ਸਕਦੀ ਹੈ । ਇਸ ਸਿੰਘਾਸਣ ਤੇ ਬੈਠੇ ਕਿੰਨੇ ਰਾਜੇ ਮਾਰੇ ਜਾ ਚੁਕੇ ਹਨ । ਐਤਕੀ ਮੈਨੂੰ ਨਾਂਹ ਨਾਂ ਕਰੋ । ਤੁਸੀ ਰਣ ਬੀੜਾ ਲਉ, ਮੈਨੂੰ ਰਣ-ਭਿਖਿਆ ਹੀ ਦੇ ਦਿੰਉ । ਮੇਰੀ ਬਹਾਦਰੀ ਦੀ ਪਰੀਖਿਆ ਇਸੇ ਲੜਾਈ ਵਿੱਚ ਹੋ ਜਾਣ ਦਿਉ । ਨਾਂਹ ਨਾਂ ਕਰੋ ।"

"ਪੁੱਤਰ ਤੇਰੀ ਗੱਲ ਨੂੰ ਹਾਂ ਕਰਾਂ ਯਾ ਨਾਂਹ ਕਰਾਂ, ਸਮਝ ਨਹੀਂ ਆਉਂਦੀ" ।

"ਕੁੱਛ ਵੀ ਨਾ ਆਖੋ, ਆਪਣੇ ਹਾਥੀ ਦੇ ਅਗਲੇ ਘੋੜੇ ਤੇ ਬਹਿਕੇ ਜਾਣ ਦਿਉ । ਉਹਨਾਂ ਗਾਂ ਚੋਰਾਂ ਦੀਆਂ ਧੌਣਾਂ ਲਹੁਣ ਲਈ । ਤੁਸੀ ਇਹ ਸਮਝ ਲਉ ਮੈਨੂੰ ਤਖ਼ਤ ਤੇ ਬਿਠਾਇਆ ਵਿਅਰਥ ਨਹੀਂ ਗਿਆ । ਮੇਰਾ ਜੀਣਾ ਵੀ ਸਾਰਥਕ ਹੋ ਜਾਵੇਗਾ ।" ਏਨਾਂ ਕਹਿਕੇ, ਉਬੱਵਾਨਾਗਤੀ ਨੂੰ ਜੁਆਬ ਦੇਣ ਦਾ ਮੌਕਾ ਨਾ ਦਿੰਦਿਆਂ ਉਥੋਂ ਚਲਾ ਗਿਆ ਮਦਕਰੀਨਾਇਕ ।

ਆਪਣੇ ਪੈਰਾਂ ਦੇ ਥੱਲੇ ਦੀ ਜ਼ਮੀਨ ਨੂੰ ਕੀੜਿਆਂ ਵਾਂਗ ਲਤਾੜਦਾ, ਇਕ ਵਾਰੀ ਵੀ ਪਿੱਛੇ ਮੁੜਕੇ ਦੇਖੇ ਬਿਨਾਂ ਕਿਸੇ ਸੂਰਬੀਰ ਵਾਂਗ ਤੁਰੇ ਜਾਂਦੇ ਮਦਕਰੀਨਾਇਕ ਨੂੰ ਵੇਖਕੇ ਉਧੱਵਾਨਾਗਤੀ ਹੈਰਾਨ ਹੋਕੇ ਖਲੋਤੀ ਰਹਿ ਗਈ — ਜਿਵੇਂ ਸੁੱਕੀ ਲਕੜੀ ਹਰੀ ਹੋਕੇ ਅੰਬ ਦਾ ਰੁਖ ਬਣ ਗਈ ਹੋਵੇ, ਇਸ ਮਾਇਆ ਜਾਲ ਨੂੰ ਵੇਖ ਮੰਤਰਮੁਗਧ ਹੋਈ ਖਲੋਤੀ ਰਹੀ —

ਉਹ ਅੱਖੋਂ ਉਹਲੇ ਹੋ ਗਿਆ ਤਾਂ ਉਸਦੀਆਂ ਅੱਖਾਂ ਦੂਜੇ ਪਾਸੇ ਮੁੜੀਆਂ ਤਾਂ ਅੱਗੋਂ ਹੁਚੱਵਾ ਆਉਂਦੀ ਦਿੱਸੀ ।

"ਅੰਮਾ ਤੁਸੀ ਮੈਨੂੰ ਬੁਲਾਇਆ ਸੀ ?"

"ਕਿਹੀ ਹੈਰਾਨੀ ਭਰੀ ਗੱਲ, ਜਿਸਨੂੰ ਮੋਮ ਦੀ ਗੁੱਡੀ ਸਮਝਦੀ ਸਾਂ, ਅੱਜ ਉਸਨੂੰ

ਫੌਲਾਦ ਦੀ ਮੂਰਤੀ ਬਣੀ ਵੇਖਿਆ । ਉਹ ਮੁੰਡਾ ਅਜਿਹੀਆਂ ਗੱਲਾਂ ਕਰੇਗਾ, ਮੈਂ ਕਦੀ ਸੁਫ਼ਨੇ ਵਿੱਚ ਵੀ ਨਹੀਂ ਸੀ ਸੋਚਿਆ ।" ਸੁਫਨੇ ਦੇ ਅਸਰ ਥੱਲੇ ਉਬੱਵਾਨਾਗਤੀ ਬੋਲ ਰਹੀ ਸੀ ।

"ਕਿਹੜਾ ਮੁੰਡਾ ਅੰਮਾ ?"

ਹੁੱਚਵਾ ਨੂੰ ਗੱਲ ਦੀ ਸਮਝ ਨਹੀਂ ਸੀ ਆਈ ।

"ਹੋਰ ਕਿਹੜਾ, ਨਵਾਂ ਨਾਇਕ ਹੀ, ਅਜੇ ਕਲ ਦੀ ਗੱਲ ਏ, ਉਸ ਦਿਨ ਲਹੂ ਵੇਖ ਕੇ; ਉਸਦਾ ਸਿਰ ਚਕਰਾ ਗਿਆ ਸੀ । ਅਜ ਉਹ ਰਣਭਿੱਖਿਆ ਮੰਗ ਰਿਹੈ । ਸੱਚ ਹੀ ਬ੍ਰਹਮਾ ਨੇ ਦੁਰਗ ਦਾ ਭਵਿੱਖ ਇਸ ਮੁੰਡੇ ਦੇ ਮੱਥੇ ਤੇ ਸੁਨਿਹਰੀ ਅੱਖਰਾਂ ਨਾਲ ਲਿਖਿਆ ਜਾਪਦਾ ਹੈ । ਮਹਾਰਾਜ ਨੇ ਜੋ ਸੁਫਨੇ ਵਿੱਚ ਦਸਿਆ ਸੀ, ਉਹ ਝੂਠ ਨਹੀਂ ਸੀ । ਇਹ ਉਹਨਾਂ ਦਾ ਹੀ ਰੂਪ ਹੈ, ਸਿਰਫ਼ ਨਾਂ ਕਰਕੇ ਹੀ ਨਹੀਂ, ਬਹਾਦਰੀ ਵਿੱਚ ਵੀ ।" ਧੰਨਤਾ ਭਰੀ ਅਵਾਜ਼ ਵਿੱਚ ਬੋਲੀ ਉਬੱਵਾਨਾਗਤੀ । ਉਸਦੀ ਗੱਲ ਸੁਣਕੇ ਹੱਚਵਾ ਨੂੰ ਸਮਝ ਆਈ ਕਿ ਨਾਗਤੀ ਕੀ ਗੱਲ ਕਰ ਰਹੀ ਸੀ ।

"ਬਹਾਦਰ ਨਹੀਂ ਤਾਂ ਕੋਈ ਡਰਪੋਕ ਹੀਜੜਾ ਇਸ ਤਖ਼ਤ ਤੇ ਬੈਠਣ ਦਾ ਸਾਹਸ ਕਰ ਸਕਦੈ । ਖ਼ੈਰ ਮੈਨੂੰ ਦਸੋ, ਤੁਸੀ ਮੈਨੂੰ ਕਿਵੇਂ ਬੁਲਾਇਐ ।" ਉਬੱਵਾਨਾਗਤੀ ਨੂੰ ਉਸ ਫਿਰ ਯਾਦ ਕਰਾਕੇ ਪੁੱਛਿਆ ।

ਹੁੱਚਵਾ ਦੀ ਗੱਲ ਸੁਣਕੇ ਉਬੱਵਾਨਾਗਤੀ ਕਿਸੇ ਹੋਰ ਹੀ ਲੋਕ ਵਿੱਚ ਵਿਚਰਦੀ ਇਸ ਲੋਕ ਵਿੱਚ ਪਰਤ ਆਈ ਤੇ ਬੋਲੀ "ਸਾਡਾ ਤਲਵਾਰ ਚੁੱਕਕੇ ਯੁੱਧ ਵਿੱਚ ਜਾਣ ਦਾ ਸਮਾਂ ਆ ਗਿਐ । ਤੇਰੀਆਂ ਦੇਸ਼ ਬਾਗਿਨ ਇਸਤਰੀਆਂ ਦਾ ਕੀ ਹਾਲ ਹੈ ?" ਉਬੱਵਾਨਾਗਤੀ ਦੀ ਗੱਲ ਸੁਣਕੇ ਹੁੱਚਵਾ ਹੈਰਾਨ ਹੋ ਗਈ ।

"ਤੁਸੀ ਤਲਵਾਰ ਚੁਕੋ, ਅਜਿਹੀ ਕੀ ਗੱਲ ਆਣ ਬਣੀ —"

"ਇਹ ਸਾਰੀ ਗਲ ਖੋਹਲਕੇ ਮੈਂ ਨਹੀਂ ਦਸ ਸਕਦੀ । ਰਾਇ ਦੁਰਗ ਦੇ ਬਦਮਾਸ਼ ਤੇ ਲੁੱਚੇ ਸਾਮੰਤ ਨੇ ਦੁਰਗ ਦੀਆਂ ਇਸਤਰੀਆਂ ਦਾ ਅਪਮਾਨ ਕੀਤਾ ਹੈ । ਦੋ ਹੱਥ ਕਰਕੇ ਲੜਨ ਦੀ ਹਿੰਮਤ ਉਸ ਹੀਜੜੇ ਵਿੱਚ ਨਹੀਂ — ਨਾਂ ਹੀ ਸੈਨਾ ਦਾ ਸਾਹਮਣਾ ਕਰ ਸਕਣ ਦੀ, ਸੋ ਸਾਡੀਆਂ ਗਊਆਂ ਚੁਰਾ ਲਈਆਂ । ਉਸਦੀ ਅਕਲ ਟਿਕਾਣੇ ਲਾਉਣੀ ਏ । ਸਾਰੀ ਘਟਨਾ ਨੂੰ ਸੰਖੇਪ ਰੂਪ ਵਿੱਚ ਦਸਕੇ ਬੋਲੀ । ਮੈਂ ਰਣਵੀੜਾ ਲੈਣ ਲੱਗੀ ਹਾਂ, ਤੂੰ ਕੀ ਕਹਿਨੀ ਏਂ ।"

"ਕਹਿਣ ਵਾਲੀ ਕਿਹੜੀ ਗੱਲ ਏ, ਅੰਮਾ, ਸਾਡੀਆਂ ਤਲਵਾਰਾਂ ਐਨੇ ਦਿਨਾਂ ਤੋਂ ਪਿਆਸੀਆਂ ਨੇ, ਜਦੋਂ ਕਹੁ ਅਸੀ ਕੂਚ ਕਰਨ ਲਈ ਤਿਆਰ ਹਾਂ । ਐਨੇ ਦਿਨਾਂ ਤੋਂ ਦਾਲ ਰੋਟੀ ਵਿੱਚ ਲਗੀਆਂ ਆਪਣੀਆਂ ਸਾਥਨਾਂ ਨੂੰ ਆਪਣੀਆਂ ਤਲਵਾਰਾਂ ਸਾਣ੍ਹ ਤੇ ਚੜ੍ਹਾਉਣ ਲਈ ਹੁਣੇ ਕਹਿਨੀਂ ਆਂ ।" ਹੁੱਚਵਾ ਪੈਰਾਂ ਵਿੱਚ ਬੱਝੇ ਧਾਗੇ ਨੂੰ ਖੋਹਲਕੇ ਉੱਡਣ ਲਈ ਤਿਆਰ ਹੋਏ ਪਹਾੜੀ ਤੇ ਬੈਠੇ ਬਾਜ ਵਾਂਗ ਕਹਿਕੇ ਚਲੀ ਗਈ ।

## 4

ਚਿਰਦੁਰਗ ਦੇ ਰਣਮੰਡਲ ਦੁਆਲੇ ਬਣੇ ਕਿਲ੍ਹੇ ਦੀ ਚਾਵੜੀ ਵਿੱਚ ਬਾਣ ਦਾ ਮਦਕਰੀਨਾਇਕ, ਉਥੇ ਬੈਠੇ ਮੁਨਸ਼ੀਆਂ ਨਾਲ ਵਿਚਾਰ ਕਰ ਰਿਹਾ ਸੀ, ਕਿ ਰਾਏ ਦੁਰਗ ਦੀ ਸੈਨਾਂ ਦੀ ਸ਼ਕਤੀ, ਉਸ ਕਿਲੇ ਦੀ ਬਣਾਵਟ, ਰਸਤੇ ਤੇ ਅਕਾਰ ਬਾਰੇ ਜਸੂਸ ਰਾਹੀਂ ਲਿਆਂਦੀ ਖ਼ਬਰ ਸੁਣਕੇ — ਇਸ ਸਭ ਤੇ ਵਿਚਾਰ ਕਰਦਾ, ਮਨ ਹੀ ਮਨ ਸੋਚ ਰਿਹਾ ਸੀ ਤਾਂ ਉਸ ਨਾਲ ਸਲਾਹ ਕਰਨ ਲਈ ਕੁਮਾਰ ਚਾਵੜੀ ਦੇ ਦੜਵਾਈ ਪਰਸ਼ੂਰਾਮ ਨਾਇਕ ਨੇ ਆਕੇ ਇਕ ਹੋਰ ਖ਼ਬਰ ਸੁਣਾਕੇ ਹੈਰਾਨ ਕਰ ਦਿੱਤਾ ।

"ਇਸ ਵਾਰੀ ਦੀ ਲੜਾਈ ਵਿੱਚ ਤੇਰੇ ਮੇਰੇ ਲਈ ਕੋਈ ਕੰਮ ਨਹੀਂ ਜਾਪਦਾ ।" ਪਰਸ਼ੂਰਾਮ ਨਾਇਕ ਬੋਲਿਆ ।

"ਇਹ ਕਿਵੇਂ ਹੋ ਗਿਆ — ਤੇਰੀ ਘਰ ਵਾਲੀ ਲੜਾਈ ਕਰਨ ਜਾ ਰਹੀ ਏ ਕੀ ?"

"ਵੱਡੀ ਨਾਗਤੀ ਹੋਰਾਂ ਦੇ ਰਣਵੀੜਾ ਫੜਨ ਤੋਂ ਬਾਦ ਤੇਰੀ ਮੇਰੀ ਘਰ ਵਾਲੀ ਦਾ ਇਹ ਗੱਲਾਂ ਕਰਨਾ ਕੋਈ ਹੈਰਾਨੀ ਵਾਲੀ ਗੱਲ ਨਹੀਂ । ਪਰ ਮੈਂ ਜੋ ਗੱਲ ਕਰਨ ਲੱਗਾ ਸਾਂ, ਉਹ ਇਹ ਨਹੀਂ ।"

"ਉਹ ਕੀ ਸੀ ?"

ਸਾਡੇ ਮੁੰਡਿਆਂ ਨੇ ਰਲਕੇ ਸਾਨੂੰ ਚਿੱਟੀਆਂ ਮੁੱਛਾਂ ਦਾਹੜੀਆਂ ਵਾਲਿਆਂ ਨੂੰ ਇਕ ਖੂੰਝੇ ਵਿੱਚ ਲਾਉਣ ਦੀ ਸਲਾਹ ਬਣਾਈ ਏ ।

"ਉਹ ਕਿਵੇਂ ?"

"ਨਾਇਕ ਹੋਰੀਂ ਯੁੱਧ ਵਿੱਚ ਜਾ ਰਹੇ ਹਨ, ਸੁਣਕੇ ਸਾਡੇ ਕੁਮਾਰ ਮੰਡਪ ਦੇ ਮੁੰਡੇ ਜ਼ਿੱਦ ਕਰਕੇ ਬਹਿ ਗਏ ਨੇ, ਕਹਿੰਦੇ ਨੇ ਅਸੀ ਐਨੇ ਸਾਲ ਮਹਿਲ ਦਾ ਲੂਣ ਖਾਧਾ, ਰੋਟੀ ਮੱਖਣ ਖਾ ਖਾ ਮੋਟੇ ਹੋ ਗਏ ਹਾਂ । ਸਾਨੂੰ ਵੀ ਲੜਾਈ ਵਿੱਚ ਲੈਕੇ ਚਲੋ । ਜੇ ਆਖਿਆ ਤੁਹਾਡੀ ਅਜੇ ਫ਼ੌਜ ਵਿੱਚ ਜਾਣ ਦੀ ਉਮਰ ਨਹੀਂ, ਤਾਂ ਆਖਣ ਲਗੇ 'ਸਾਡੇ ਨਾਇਕ ਹੋਰਾਂ ਦੀ ਕੀ ਉਮਰ ਏ, ਅਸੀ ਉਹਨਾਂ ਨਾਲੋਂ ਤਾਂ ਛੋਟੇ ਨਹੀਂ । ਰੋਜ਼ ਕਸਰਤ ਕਰਦੇ ਹਾਂ ਸਾਡੇ ਡੌਲਿਆਂ ਨੂੰ ਜੰਗ ਤਾਂ ਨਹੀਂ ਲਗਿਆ ।' ਮੁੱਛਾਂ ਹੈ ਨਹੀਂ, ਐਵੇਂ ਹੀ ਵੱਟ ਦੇਈ ਜਾਂਦੇ ਨੇ । ਤੂੰ ਕੁੱਛ ਵੀ ਕਹਿ ਮਦਕਰੀਨਾਇਕ ਐਸ ਵਾਰੀ ਰਾਏਦੁਰਗ ਨਾਲ ਹੋ ਰਹੀ ਇਸ ਲੜਾਈ ਲਈ ਲੋਕ ਜਿੰਨੇ ਗੁੱਸੇ ਤੇ ਜੋਸ਼ ਵਿੱਚ ਹਨ, ਅਗੇ ਕਦੀ ਵੀ ਕਿਸੇ ਯੁੱਧ ਲਈ ਉਹ ਐਨੇ ਨਹੀਂ ਭੜਕੇ ।" ਪਰਸ਼ੂਰਾਮ ਕਹਿਣ ਲੱਗਾ ।

"ਮੁੰਡਿਆਂ ਨੇ ਇਸ ਵੀਰਭੂਮੀ ਦਾ ਪਾਣੀ ਪੀਤਾ ਹੈ, ਉਹਨਾਂ ਦੀ ਗੱਲ ਤਾਂ ਮੰਨ ਲਈਏ । ਪਰ ਵੱਡੀ ਨਾਗਤੀ ਹੋਰਾਂ ਤੇ ਛੋਟੀ ਉਮਰ ਦੇ ਨਾਇਕ ਅੱਗੇ ਲੱਗ ਪਏ ਤਾਂ ਇਸ ਯੁੱਧ ਵਿੱਚ ਉਹਨਾਂ ਦੋਹਾਂ ਦੀ ਰਖਿਆ ਕਰਨ ਵਿੱਚ ਲੱਗੇ ਰਹੇ ਤਾਂ ਯੁੱਧ

ਕਿਵੇਂ ਜਿਤਿਆ ਜਾਏਗਾ ਮੈਂ ਤਾਂ ਸਵੇਰ ਤੋਂ ਇਸੇ ਸੋਚ ਵਿੱਚ ਪਿਆ ਹਾਂ । ਉਹ ਜਾਣ ਲਈ ਤਿਆਰ ਨਾ ਹੋਏ ਹੁੰਦੇ ਤਾਂ ਅਸੀ ਨਿਡਰ ਹੋਕੇ ਕੂਚ ਭੇਰੀ ਵਜਾਕੇ ਤੁਰ ਪੈਂਦੇ ।" ਬਾਣ ਦਾ ਮਦਕਰੀਨਾਇਕ ਬੋਲਿਆ ।

"ਸਾਡੇ ਸਾਰਿਆਂ ਦੇ ਬਜ਼ੁਰਗ, ਫ਼ੌਜ ਦੇ ਸੈਨਾਪਤੀ ਭਰਮੱਣਾਨਾਇਕ ਹਨ, ਉਹਨਾਂ ਦਾ ਕੀ ਵਿਚਾਰ ਹੈ, ਪੁਛਦੇ ਹਾਂ — ਸਭ ਤੋਂ ਉਪਰ ਪ੍ਰਧਾਨਮੰਤਰੀ ਹਨ — ਚਾਣਕਯ ਵਾਂਗ । ਉਹਨਾਂ ਦਾ ਕੀ ਵਿਚਾਰ ਹੈ । ਸਾਡੇ ਇਕ ਗੱਲ ਸੋਚਣ ਤਾਂਈ ਉਹ ਦਸ ਸੋਚ ਲੈਂਦੇ ਹਨ — ਸਾਰੇ ਰਲਕੇ ਕੋਈ ਫ਼ੈਸਲਾ ਕਰਨਗੇ —" ਪਰਸ਼ੂਰਾਮ ਨਾਇਕ ਕਹਿਣ ਲੱਗਾ ।

"ਜੇ ਉਹਨਾਂ ਸਾਨੂੰ ਕੁੱਛ ਪੁੱਛਿਆ ਤਾਂ ਕੀ ਦਸਾਂਗੇ ਕਿ ਐਵੇਂ ਵਾੜ ਤੇ ਸਿਰ ਚੁੱਕੀ ਬੈਠੀ ਗਿਰਗਟ ਵਾਂਗ ਸਿਰ ਹਿਲਾਈ ਜਾਵਾਂਗੇ ?" ਮਦਕਰੀ ਨੇ ਸੁਆਲ ਕਰਦਿਆਂ ਪੁੱਛਿਆ ।

"ਠੀਕ ਏ, ਇਹ ਸਾਰਿਆਂ ਦੇ ਰਲਕੇ ਬੈਠਕੇ ਸਲਾਹ ਕਰਕੇ ਫੈਸਲਾ ਕਰਨ ਵਾਲੀ ਗੱਲ ਏ । ਹੋਰ ਤਾਂ ਜੋ ਵੀ ਹੈ ਠੀਕ ਹੈ, ਨਾਗਤੀ ਹੋਰੀਂ ਤੇ ਨਾਇਕ ਹੋਰੀਂ ਯੁੱਧ ਲਈ ਤੁਰ ਪਏ ਤਾਂ ਸਾਡੀ ਫੌਜ ਤਾਂ ਪਾਗਲ ਹੋ ਜਾਏਗੀ — ਇਸ ਤਰ੍ਹਾਂ ਕਰੋ, ਉਸ ਤਰ੍ਹਾਂ ਕਰੋ, ਦੱਸਣ ਤੋਂ ਪਹਿਲਾਂ ਹੀ ਲੋਕੀ ਹਥਿਆਰ ਚੁਕਕੇ ਤੁਰ ਪੈਣਗੇ । ਅਸੀਂ ਹੁਕਮ ਉਡੀਕਦਿਆਂ ਥੋਹੜੀ ਵੀ ਢਿੱਲ ਕੀਤੀ ਤਾਂ ਉਹਨਾਂ ਆਪੇ ਹੀ ਤੁਰ ਪੈਣੈ ।" ਪਰਸ਼ੂਰਾਮ ਬੋਲਿਆ ।

ਉਸਦੀ ਗੱਲ ਸੱਚ ਨਿਕਲੀ ।

ਰਾਏ ਦੁਰਗ ਦੇ ਲੋਕਾਂ ਨੇ ਦੁਰਗ ਵਾਲਿਆਂ ਦੀਆਂ ਗਊਆਂ ਚੁਰਾ ਲਈਆਂ । ਉਹਨਾਂ ਨੂੰ ਗਾਹਲਾਂ ਕੱਢਕੇ ਲੜਾਈ ਦੀ ਚੁਨੌਤੀ ਮੋੜਕਾਲੂਮਰੂ ਦੀ ਪਹਾੜੀ ਤੋਂ ਧੂੰਏਂ ਵਾਂਗ ਧੁਖ਼ਦੀ, ਤੜਕਿਨ ਦੀ ਪਹਾੜੀ ਤੇ ਅੱਗ ਵਾਂਗ ਬਲਦੀ ਨਨੀਵਾੜ ਦੀ ਪਹਾੜੀ ਤੇ ਭਾਂਬੜ ਵਾਂਗ ਮੱਚ ਪਈ — ਚਿੱਤਰ ਦੁਰਗ ਦੀ ਸੈਨਾ ਦੇ ਹਿਰਦੇ ਵਿੱਚ ਉਹ ਦਾਵਾਨਲ ਦਾ ਰੂਪ ਧਾਰੀ ਦਿਸ ਰਹੀ ਸੀ । ਇਸ ਬਲਦੀ ਤੇ ਤੇਲ ਦਾ ਕੰਮ ਕੀਤਾ ਸੀ ਨਾਗਤੀ ਤੇ ਨਾਇਕ ਦੇ ਯੁੱਧ ਵਿੱਚ ਜਾਣ ਦੇ ਨਿਰਣੇ ਨੇ —

ਜਲਦੀ — ਜਿੰਨੀ ਜਲਦੀ — ਅੱਜ ਹੀ, ਹੁਣੇ ਇਸੇ ਘੜੀ ਬਿਜਲੀ ਦੀ ਤੇਜ਼ੀ ਨਾਲ ਰਾਏ ਦੁਰਗ ਵਾਲਿਆਂ ਦੇ ਨੀਚ ਕੰਮ ਦਾ ਬਦਲਾ ਲੈਣ ਲਈ ਚਿਤਰਦੁਰਗ ਦੀ ਸੈਨਾ ਉਤੇਜਿਤ ਸੀ ।

ਸਮੇਂ ਦੀ ਨਜ਼ਾਕਤ ਨੂੰ ਸਮਝਦਿਆਂ ਪਰਧਾਨਮੰਤਰੀ ਨਰਸਪਈਏ ਨੇ ਬਾਕੀ ਦੇ ਸਰਦਾਰਾਂ ਨਾਲ ਸਲਾਹ ਮਸ਼ਵਰਾ ਕਰਕੇ, ਯੁੱਧ ਦੀ ਯੋਜਨਾਂ ਬਣਾ ਲਈ ਤੇ ਯੁੱਧ ਦੀ ਤਿਆਰੀ ਸ਼ੁਰੂ ਕਰਵਾ ਦਿੱਤੀ ।

"ਐਤਕੀ ਦਾ ਯੁੱਧ ਪਹਿਲੇ ਦੇ ਯੁੱਧ ਵਰਗਾ ਨਹੀਂ । ਹਾਰ ਜਿੱਤ ਤਾਂ ਪਰਮਾਤਮਾ ਦੇ ਹੱਥ ਵਿੱਚ ਹੈ । ਪਰ ਐਤਕੀ ਦੈਵੀ ਇੱਛਾ ਨੂੰ, ਆਪਣੀ ਇੱਛਾ ਨਾਲ ਮਿਲਾਉਣ ਦਾ ਪੂਰਨ ਪ੍ਰਯਤਨ ਸਾਡੇ ਆਪਣੇ ਹੱਥ ਵਿੱਚ ਹੋਣਾ ਚਾਹੀਦਾ ਹੈ । ਬਜ਼ੁਰਗ ਵੱਡੀ

ਨਾਗਾਤੀ 'ਤੇ ਨਵੇਂ ਨਾਇਕ ਆਪਣੇ ਸਿਰ ਦੀ ਬਾਜ਼ੀ ਲਾਕੇ ਟੁਰੇ ਹਨ ਇਸ ਯੁੱਧ ਵਿੱਚ, ਇਹਨਾਂ ਦੋਹਾਂ ਸਿਰਾਂ ਨੂੰ ਬਚਾਏ ਬਿਨਾਂ ਜਿੱਤ ਕੋਈ ਜਿੱਤ ਨਹੀਂ ਹੋਵੇਗੀ । ਇਹਨਾਂ ਦੋਹਾਂ ਸਿਰਾਂ ਦੀ ਰਖਿਆ ਕਰਦਿਆਂ ਜਿੱਤਣ ਦੀ ਸਹੁੰ ਖਾਕੇ ਯੁੱਧ ਵਿੱਚ ਜਾਉ । ਇਸ ਤਰ੍ਹਾਂ ਹੋਵੇ ਕਿ ਯੁੱਧ ਵਿੱਚ ਵਧੇਰਾ ਸਮਾਂ ਨਾ ਲੱਗੇ, ਜੇ ਯੁੱਧ ਲਮਕ ਗਿਆ ਤਾਂ ਹਰਪੱਨਹੱਲੀ ਤੇ ਨਿਡੂਗਲਿਨ ਵਾਲੇ ਰਾਏਦੁਰਗ ਦੀ ਮਦਦ ਲਈ ਆ ਜਾਣਗੇ । ਤੇ ਜੇ ਉਹ ਆ ਗਏ ਤਾਂ ਸਾਡੀ ਫੌਜ ਕੈਂਚੀ ਵਿਚਕਾਰ ਰਖੀ ਸੁਪਾਰੀ ਵਾਂਗ ਹੋਵੇਗੀ । ਅਜਿਹਾ ਨਾ ਹੋਵੇ । ਐਤਕੀ ਦਾ ਯੁੱਧ ਬਿਜਲੀ ਦੀ ਤੇਜ਼ੀ ਵਾਂਗ ਹੋਵੇ । ਰਾਏਦੁਰਗ ਵਾਲਿਆਂ ਨੂੰ ਹਮਲੇ ਦੀ ਖ਼ਬਰ ਮਿਲਣ ਤੋਂ ਪਹਿਲਾਂ ਹੀ ਸਾਡੀ ਸੈਨਾਂ ਉਹਨਾਂ ਦੀ ਸਰਹੱਦ ਪਾਰ ਕਰ ਜਾਵੇ । ਦੋ ਦਿਨ. ਵੱਧ ਤੋਂ ਵੱਧ, ਤਿੰਨ ਦਿਨ ਵਿੱਚ ਲੜਾਈ ਖ਼ਤਮ ਹੋ ਜਾਣੀ ਚਾਹੀਦੀ ਹੈ । ਅਜਿਹੇ ਯੁੱਧ ਲਈ ਸਾਡੀ ਘੋੜਸਵਾਰ ਫੌਜ ਹੀ ਮੁੱਖ ਹੋਵੇ । ਬਾਕੀ ਦੀ ਫੌਜ ਉਸਦੀ ਸਹਾਇਕ ਹੋਵੇ । ਸਭ ਤੋਂ ਵੱਧ ਹੁਸ਼ਿਆਰੀ ਦੀ ਗੱਲ ਇਹ ਹੋਵੇ ਕਿ ਸਾਡੇ ਯੁੱਧ ਲਈ ਕੂਚ ਕਰਨ ਦਾ ਸ਼ਤਰੂ ਨੂੰ ਉੱਕਾ ਪਤਾ ਨਾ ਲੱਗੇ । ਅਸੀ ਯੁੱਧ ਦੀ ਤਿਆਰੀ ਕਰ ਰਹੇ ਹਾਂ, ਇਸ ਖ਼ਬਰ ਤੋਂ ਬਿਨਾਂ ਹੋਰ ਕੋਈ ਖ਼ਬਰ ਬਾਹਰ ਨਾ ਨਿਕਲੇ ।" ਫ਼ੌਜੀ ਸਰਦਾਰ ਭਰਮੱਣਨਾਇਕ ਬੋਲਿਆ ।

ਦੋ ਦਿਨ ਰੁੱਕ ਗਏ ਤਾਂ ਦੁਸਮਨ ਇਹ ਨਾ ਸਮਝੇਗਾ ਕਿ ਅਸੀ ਯੁੱਧ ਤੋਂ ਡਰ ਰਹੇ ਹਾਂ । ਬਾਣਦੇ ਮਦਕਰੀਨਾਇਕ ਨੇ ਪੁੱਛਿਆ ।

"ਸ਼ਤਰੂ ਦੇ ਅਜਿਹਾ ਸਮਝ ਲੈਣ ਨਾਲ ਕੋਈ ਹਰਜ਼ ਨਹੀਂ, ਸਿਰਫ਼ ਡਰਦੇ ਹੀ ਨਹੀਂ, ਸਗੋਂ ਉਹ ਇਹ ਸਮਝਣ ਕਿ ਦੁਰਗ ਵਾਲੇ ਯੁੱਧ ਕਰਨ ਦੀ ਹਾਲਤ ਵਿੱਚ ਹੀ ਨਹੀਂ । ਇਕ ਤੋਂ ਬਾਦ ਇਕ, ਰਾਜਤਿਲਕ, ਵਿਆਹ. ਆਦਿ ਨਾਲ ਖਜ਼ਾਨਾ ਖ਼ਾਲੀ ਹੋ ਗਿਆ ਹੈ । ਵਿਆਹ ਵੇਲੇ ਛੁੱਟੀ ਲੈਕੇ ਗਏ ਸੈਨਿਕ ਅਜੇ ਪਰਤੇ ਨਹੀਂ, ਸੋ ਸਾਰੀ ਫੌਜ ਅਸਤਵਿਅਸਤ ਪਈ ਹੈ — ਦੁਰਗ ਵਾਲਿਆਂ ਅਜੇ ਫ਼ੈਸਲਾ ਹੀ ਨਹੀਂ ਕੀਤਾ, ਤਿਆਰ ਹੋਣ ਵਿੱਚ ਇਕ ਹਫ਼ਤਾ ਲੱਗ ਜਾਵੇਗਾ ।" ਇਹ ਖ਼ਬਰ ਰਾਏ ਦੁਰਗ ਦੀ ਹੱਦ ਤੇ ਫੈਲਾ ਦਿਉ । ਹੁਣੇ ਹੀ ਦਸ ਵੀਹ ਬੰਦੇ ਇਸ ਕੰਮ ਲਈ ਭੇਜ ਦਿਉ । ਦੋ ਦਿਨ ਬਾਦ ਸਾਡੀ ਫੌਜ ਕੂਚ ਕਰ ਜਾਵੇ ।" ਆਪਣੀ ਸਾਰੀ ਯੋਜਨਾਂ ਵਿਸਥਾਰ ਸਹਿਤ ਪ੍ਰਧਾਨਮੰਤਰੀ ਨੇ ਦੱਸੀ ।

"ਪਰ ਯੁੱਧ ਵਿੱਚ ਜਾਣ ਲਈ ਮੰਦਿਰ ਵਿੱਚ ਪੂਜਾ ਕੀਤੀ ਗਈ ਤਾਂ ਉਸਦੀ ਖ਼ਬਰ ਸਾਡੇ ਆਪਣੇ ਲੋਕਾਂ ਵਿੱਚ ਫ਼ੈਲਦੀ ਰਾਏਦੁਰਗ ਤਾਂਈ ਪੁੱਜ ਜਾਵੇਗੀ । ਦੁਰਗ ਵਿੱਚ ਵੀ ਤਾਂ ਉਹਨਾਂ ਦੇ ਬੰਦੇ ਹੋਣਗੇ ।"

ਹੋਣਗੇ ਨਹੀਂ, ਹੈਗੇ ਨੇ ਸੋਚਕੇ ਸਾਰਾ ਸ਼ਹਿਰ ਛਾਣ ਦਿਉ । ਜਿੰਨ੍ਹਾਂ 'ਤੇ ਵੀ ਸ਼ਕ ਹੋਵੇ, ਉਹਨਾਂ ਨੂੰ ਬੰਦੀ ਬਣਾ ਲਵੋ । ਕੋਤਵਾਲੀ ਤੇ ਤਲਵਾਰ ਚਾਵੜੀ ਵਾਲਿਆਂ ਨੂੰ ਸਖ਼ਤ ਹੁਕਮ ਦੇ ਦਿਉ ਸ਼ਹਿਰ ਵਿਚੋਂ ਸੈਨਾ ਲਈ ਕੋਈ ਸਮਾਨ ਨਾ ਖ਼ਰੀਦਿਆ ਜਾਵੇ, ਜਨਤਾ ਦੇ ਭੰਡਾਰ ਵਿਚੋਂ ਸੈਨਾ ਦਾ ਲੋੜੀਂਦਾ ਸਮਾਨ ਲੈ ਲਿਆ ਜਾਵੇ । ਏਨਾਂ ਹੀ ਨਹੀਂ ਉਤਸਵਾਂਬੇ ਮੰਦਿਰ ਵਿੱਚ ਰਾਤ ਦੀ ਵਿਸ਼ੇਸ਼ ਪੂਜਾ ਤੋਂ ਬਿਨਾਂ, ਬਾਕੀ ਦੇ

ਮੰਦਿਰਾਂ ਵਿੱਚ ਰੋਜ਼ ਦੀ ਤਰ੍ਹਾਂ ਪੂਜਾ ਹੋਵੇ ।

"ਇਸ ਗਲ ਲਈ ਵੱਡੀ ਨਾਗਤੀ ਜੀ ਮੰਨ ਜਾਣਗੇ ?" ਇਕਾਸੀ ਕਾਟੱਣਾ ਨੇ ਪੁੱਛਿਆ ।

"ਉਹਨਾਂ ਨੂੰ ਮਨਾਉਣ ਦਾ ਕੰਮ ਮੇਰੇ ਤੇ ਛਡੋ ।" ਨਰਸਪਈਆ ਬੋਲੇ ਜੇ ਪੂਜਾ ਤੋਂ ਬਿਨਾਂ ਚਲੇ ਗਏ ਤੇ ਦੇਵਤੇ ਗੁੱਸੇ ਹੋ ਗਏ ?" ਪਰਸ਼ੂਰਾਮ ਨਾਇਕ ਨੇ ਕਿਹਾ ।

"ਅਸੀ ਬਥੇਰੀ ਪੂਜਾ ਕੀਤੀ ਹੋਈ ਹੈ. ਜੇ ਹੋਰ ਚਾਹੀਦੀ ਹੋਈ ਤਾਂ ਜਿੱਤਕੇ ਆਕੇ ਆਪਣੀ ਭੁੱਲ ਬਖ਼ਸ਼ਾ ਲਵਾਂਗੇ । ਜੇ ਸਾਡੇ ਦੇਵਤੇ ਸਾਡੇ ਮਨ ਦੀ ਗੱਲ ਨਹੀਂ ਸਮਝਣਗੇ ਤਾਂ ਕੀ ਪਹਾੜੀ ਦੇ ਪੱਥਰ ਸਮਝਣਗੇ । ਇਸ ਸਭਦੀ ਤੁਸੀ ਚਿੰਤਾ ਛੱਡੋ ।" ਨਰਸਪਈਏ ਨੇ ਜੁਆਬ ਦਿੰਦਿਆਂ ਕਿਹਾ ।

"ਪ੍ਰਧਾਨਮੰਤਰੀ ਜੀ ਨੇ ਹਰ ਗਲ ਬਾਰੇ ਸੋਚ ਵਿਚਾਰ ਕਰ ਲਈ ਹੈ ?"

"ਮੈਨੂੰ ਤੁਸੀ ਆਪਣਾ ਮੁਖੀ ਜੋ ਬਣਾਇਐ. ਆਪਣੇ ਸਿਰਾਂ ਤੇ ਬਿਠਾਇਐ ਤੁਸੀ ਮੈਨੂੰ । ਹਸਦਿਆਂ ਪ੍ਰਧਾਨਮੰਤਰੀ ਬੋਲੇ "ਏਨਾ ਹੀ ਨਹੀਂ. ਜੰਮਦਿਆਂ ਹੀ ਮੈਨੂੰ ਭਗਵਾਨ ਨੇ ਇਹ ਕੰਮ ਤੇ ਤੁਹਾਡੇ ਹੱਥਾਂ ਵਿੱਚ ਤਲਵਾਰਾਂ ਫੜਾ ਦਿਤੀਆਂ ।

"ਤਦ ਤੇ ਤੁਸੀ ਸੈਨਾ ਦੇ ਟੁਰਣ ਦਾ ਸਮਾਂ ਵੀ ਨਿਸਚਿਤ ਕਰ ਲਿਆ ਹੋਵੇਗਾ ?"

"ਉਹ ਵੀ ਹੋ ਗਿਐ, ਕਲ ਰਾਤੀਂ. ਅੱਧੀ ਰਾਤ ਵੇਲੇ ਦੁਰਗ ਦੀ ਫੌਜ ਕੂਚ ਕਰੇਗੀ । ਸੈਨਿਕ ਇਕ ਇਕ, ਦੋ ਦੋ ਕਰਕੇ ਜਾਣਗੇ, ਕੁੰਚੀਗਨਾਹੂ ਦੀ ਘਾਟੀ ਪਾਰ ਕਰਕੇ. ਕੁਰਬੂ ਪਿੰਡ ਦੇ ਨੇੜੇ ਸੈਨਾ ਕੱਠੀ ਹੋਵੇਗੀ । ਉਸਤੋਂ ਬਾਦ ਅਗਲੀ ਯਾਤਰਾ ।" ਦੜਵਾਈ ਭਰਮੱਣਾ ਬੋਲਿਆ ।

"ਨਾਇਕ ਹੁਰੀਂ, ਨਾਗਤੀ ਜੀ ਤੇ ਉਹਨਾਂ ਦੀ ਇਸਤਰੀ ਸੈਨਾ ?"

"ਉਹਨਾਂ ਦਾ ਦੂਸਰਾ ਇੰਤਜ਼ਾਮ ਹੈ, ਨਾਗਤੀ ਹੋਰੀਂ ਨਾਇਕ ਨਾਲ ਵਿਆਹ ਦੀ ਮੰਨਤ ਪੂਰੀ ਕਰਨ ਦੇ ਬਹਾਨੇ ਹਿਰੀ ਪਿੰਡ ਵਿੱਚ ਤਿਰੂਮਲੇਸ਼ਵਰ ਦੀ ਪੂਜਾ ਲਈ ਹਿਰੂ ਪਿੰਡ ਦੇ ਰਾਹ ਪੈ ਜਾਣਗੇ, ਅੱਗੇ ਜਾਕੇ ਉਹ ਸੈਨਾ ਨਾਲ ਮਿਲ ਜਾਣਗੇ । ਉਹਨਾਂ ਦੀ ਰਖਿਆ ਲਈ ਪੰਜ ਸੌ ਘੋੜਸਵਾਰ ਨਾਲ ਜਾਣਗੇ ।" ਨਰਸਪਈਏ ਨੇ ਦਸਿਆ ।

"ਤੋਪਾਂ" । ਇਕਾਸੀ ਕਾਟੱਣਾ ਨੇ ਪੁੱਛਿਆ

"ਮੋੜਕਾਲੂਮਰੂ ਵਿੱਚ ਦਸ ਤੋਪਾਂ ਤਿਆਰ ਰੱਖਣ ਲਈ ਖ਼ਬਰ ਭੇਜ ਦਿੱਤੀ ਹੈ । ਇਸ ਦੀ ਚਰਚਾ ਬਾਦ ਵਿਚ । ਹੁਣ ਮੈਂ ਨਾਗਤੀ ਹੋਰਾਂ ਨੂੰ ਮਿਲਣ ਲਈ ਜਾ ਰਿਹਾਂ । ਬਾਕੀ ਦੀ ਗੱਲ ਫ਼ੌਜੀ ਸਰਦਾਰ ਭਰੱਮਣਾਨਾਇਕ ਤੁਹਾਨੂੰ ਦਸਣਗੇ ।" ਜਲਦੀ ਨਾਲ ਸਭਨੂੰ ਨਮਸਕਾਰ ਕਰਕੇ ਨਰਸਪਈਆ, ਉਬੱਵਾਨਾਗਤੀ ਨੂੰ ਮਿਲਣ ਲਈ ਚਲੇ ਗਏ ।

"ਯੋਜਨਾ ਹੋਵੇ ਤਾ ਇਹੋ ਜਿਹੀ — ਦਿਮਾਗ ਹੋਵੇ ਤਾਂ ਸਾਡੇ ਪ੍ਰਧਾਨਮੰਤਰੀ ਵਰਗਾ",

ਪ੍ਰਸੰਸਾ ਕਰਦਿਆਂ ਜਾ ਰਹੇ ਨਰਸਪਈਆ ਵਲ ਵੇਖਦਿਆਂ ਬੋਲਿਆ ।

"ਦਿਮਾਗ ਦੇ ਬਰਾਬਰ ਸ਼ਰੀਰ ਰਬ ਨੇ ਨਹੀਂ ਦਿੱਤਾ । ਸ਼ਰੀਰ ਕਮਜ਼ੋਰ ਤੇ ਦਿਮਾਗ ਘੋੜ-ਦੌੜ ਦੇ ਘੋੜੇ ਵਰਗਾ ਤੇਜ਼ ।"

ਫ਼ੌਜੀ ਸਰਦਾਰਾਂ ਦੀ ਸਭਾ ਵਿੱਚ ਜੋ ਵੀ ਗੱਲ-ਬਾਤ ਹੋਈ, ਉਹ ਸਭ ਪ੍ਰਧਾਨਮੰਤਰੀ ਨੇ ਵਿਸਥਾਰ ਸਹਿਤ ਨਾਗਤੀ ਨੂੰ ਦਸੀ ।

ਉਹਨਾਂ ਦੀ ਬਣਾਈ ਯੁੱਧ ਦੀ ਸਾਰੀ ਯੋਜਨਾਂ, ਉਹਨਾਂ ਨੂੰ ਜੱਚ ਗਈ — ਪਰ ਯੁੱਧ ਵਿੱਚ ਜਾਣ ਤੋਂ ਪਹਿਲਾਂ, ਯੁੱਧ ਦੀ ਵਿਜੈ ਲਈ ਅੱਡ ਅੱਡ ਮੰਦਿਰਾਂ ਵਿੱਚ ਹੋਣ ਵਾਲੀ ਵਿਸ਼ੇਸ਼ ਪੂਜਾ, ਮੱਠਾ ਮੰਦਿਰਾਂ ਵਿੱਚ ਹੋਣ ਵਾਲੀ ਲਿੰਗ ਪੂਜਾ, ਹੋਮ ਹਵਨ, ਝੰਡੇ ਦੀ ਪੂਜਾ, ਉਤਸਵਾਂਬੇ ਦੇ ਸਾਹਮਣੇ ਪੁੱਛਣ ਦਾ ਸ਼ਗਨ, ਇਹ ਸਭ ਸੰਪਰਦਾਇਕ ਵਿਧੀਆਂ ਪੂਰੀਆਂ ਕੀਤੇ ਬਿਨਾਂ ਸੈਨਾਂ ਦੁਰਗ ਤੋਂ ਕੂਚ ਕਰੇ, ਅਚਲਨਿਸ਼ਠਾ ਵਾਲੀ ਉਬੱਵਾਨਾਗਤੀ ਨੂੰ ਇਹ ਗੱਲ ਨਾ ਜਚੀ । ਪਰ ਯੁੱਧ ਜਿਹੇ ਮਹਤੱਵਪੂਰਣ ਵਿਸ਼ੇ ਸੰਬੰਧੀ ਤਰਕਯੁਕਤ ਨਰਸਪਈਏ ਦੇ ਵਿਚਾਰਾਂ ਦਾ ਖੰਡਣ ਵੀ ਨਹੀਂ ਸੀ ਕਰ ਸਕਦੀ, ਇਸ ਕਠਿਨਾਈ ਦੇ ਸਮੇਂ ਕੀ ਕੀਤਾ ਜਾਏ । ਬਹੁਤ ਚਿਰ ਸੋਚਣ ਤੋਂ ਬਾਦ ਉਹਨਾਂ ਨੂੰ ਇਕ ਰਾਹ ਸੁਝਿਆ । ਹੋਨੱਵਾ ਨੂੰ ਮਦਕਰੀਨਾਇਕ ਨ ਬੁਲਾਉਣ ਲਈ ਭੇਜਿਆ । ਮਦਕਰੀਨਾਇਕ ਦੇ ਆਉਂਦਿਆਂ ਹੀ ਉਸਨੂੰ ਨਾਲੇ ਲੈਕੇ ਗਊਸ਼ਾਲਾ ਵਿੱਚ ਜਾਕੇ, ਹਰ ਗਊ ਦੀ ਹਲਦੀ ਸੰਧੂਰ, ਚਾਵਲ, ਫੁੱਲਾਂ ਨਾਲ ਪੂਜਾ ਕੀਤੀ, ਤੇ ਗਲੇ ਵਿੱਚ ਫੁੱਲਾਂ ਦੇ ਹਾਰ ਪਾਏ । ਉਹਨਾਂ ਨੂੰ ਖਾਣ ਲਈ ਚਾਵਲ, ਕੁਤਰਿਆ ਨਾਰੀਅਲ, ਗੁੜ ਦਿੱਤੇ । ਉਹ ਖੁਆਉਣ ਤੋਂ ਬਾਦ ਬੋਲੀ :-

"ਹੇ ਮਾਂ ਨਿਤਕਲਿਆਣੀ, ਅਜ ਤੂੰ ਹੀ ਸਾਡੇ ਲਈ ਸਗਲ ਦੇਵਤਾ ਹੈ । ਤੇਰੇ ਸ਼ਰੀਰ ਦੇ ਰੋਮਾਂ ਵਿੱਚ ਤੇਤੀ ਕਰੋੜ ਦੇਵਤੇ ਰਹਿੰਦੇ ਹਨ । ਤੇਰੀਆਂ ਅੱਖਾਂ ਸੂਰਜ ਚੰਦਰਮਾਂ ਹਨ । ਤੇਰੇ ਸਿੰਗਾਂ ਵਿੱਚ ਸ਼ਿਵਾ ਦਾ ਰੁਦਰ ਰੂਪ ਹੈ । ਤੂੰ ਸਾਖ਼ਿਆਤ ਕਾਮ ਧੇਨੂ ਹੈ । ਸਾਡਾ ਤੂੰ ਹੀ ਕਲਪ-ਬਿਰਛ ਹੈ । ਅਸੀ ਸਭ ਦਾਤਾ ਤੇਰੇ ਕੋਲੋਂ ਹੀ ਮੰਗਦੇ ਹਾਂ । ਤੂੰ ਪ੍ਰਸੰਨ ਹੋਵੇ ਤਾਂ ਕਿਸੇ ਚੀਜ਼ ਦੀ ਕਮੀ ਨਹੀਂ, ਰੁੱਸ ਜਾਵੇ ਤਾਂ ਮੁਸੀਬਤਾਂ ਦਾ ਅੰਤ ਨਹੀਂ । ਹੇ ਮਾਂ ! ਅਸੀ ਨਿੱਤ ਤੈਨੂੰ ਦੇਵਤੇ ਦੀ ਤਰ੍ਹਾਂ ਪੂਜਦੇ ਹਾ — ਤੇਰਾ ਅੰਮ੍ਰਿਤ ਪੀਕੇ ਜੀਂਦੇ ਹਾਂ । ਪੁਰਾਣੇ ਸਮੇਂ ਵਿੱਚ ਕੌਰਵਾਂ ਨੇ ਤੇਰੇ ਬੱਚਿਆਂ ਦੀ ਚੋਰੀ ਕਰਕੇ ਆਪਣੇ ਵੰਸ਼ ਦਾ ਸਤਿਆਨਾਸ ਕਰ ਲਿਆ । ਹੁਣ ਰਾਏਦੁਰਗ ਦੇ ਸਾਮੰਤ ਨੇ ਤੇਰੇ ਬੱਚਿਆਂ ਦਾ ਅਪਹਰਣ ਕੀਤਾ ਹੈ । ਤੇਰੇ ਬੱਚਿਆਂ ਨੂੰ ਬਚਾਉਣ ਲਈ ਜਾ ਰਹੇ ਹਾਂ । ਸਾਡੇ ਇਸ ਕਾਰਜ ਵਿੱਚ ਸਫ਼ਲਤਾ ਬਖ਼ਸ਼ੀ । ਸਾਡੀ ਰਖਿਆ ਕਰੀਂ । ਜਿੱਤ ਕੇ ਆਏ ਤਾਂ ਤੇਰੇ ਸਿੰਗਾਂ ਤੇ ਸੋਨੇ ਦਾ ਕਲਸ਼ ਚੜ੍ਹਾਵਾਂਗੀ ।" ਕਹਿਕੇ ਉਸਦੇ ਪੈਰਾਂ ਨੂੰ ਹੱਥ ਲਾਕੇ ਦੋਵਾਂ ਨੇ ਨਮਸਕਾਰ ਕੀਤਾ ।

ਉਸਦੇ ਮੱਥੇ ਤੇ ਲੱਗਾ ਸਿੰਦੂਰ ਉਂਗਲ ਨਾਲ ਲਾਕੇ ਉਬੱਵਾਨਾਗਤੀ ਨੇ ਮਦਕਰੀਨਾਇਕ ਦੀਆਂ ਭੌਆਂ ਦੇ ਵਿੱਚਕਾਰ ਲਾ ਦਿੱਤਾ । ਪੂਜਾ ਦੇ ਫੁੱਲ ਅੱਖਾਂ ਨੂੰ ਲਾਕੇ ਝੋਲੀ ਵਿੱਚ ਪਾ ਲਏ ।

ਨਾਗਤੀ ਦਾ ਦਿੱਤਾ ਅਹਾਰ ਉਹ ਗਊ ਹੌਲੀ ਹੌਲੀ ਖਾਂਦੀ ਜੁਗਾਲੀ ਕਰਦੀ ਰਹੀ, ਉਸਦੀ ਪਿੱਠ ਨੂੰ ਪਲੋਸਦੀ ਨਾਗਤੀ ਦੇ ਹੱਥ ਨੂੰ ਗਊ ਨੇ ਆਪਣੀ ਜੀਭ ਨਾਲ ਚੱਟਿਆ ਤੇ ਸੰਤੁਸ਼ਟਤਾ ਨਾਲ ਸਿਰ ਹਿਲਾਇਆ ਤਾਂ ਸੱਜੇ ਪਾਸਿਉਂ ਉਸਦੇ ਸਿਰ ਤੇ ਲੱਗਾ ਇਕ ਫ਼ੁਲ ਥੱਲੇ ਡਿੱਗ ਪਿਆ । ਉਬੱਵਾਨਾਗਤੀ ਨੂੰ ਲੱਗਾ, ਉਹਨਾਂ ਦਾ ਕਾਰਜ ਸਫ਼ਲ ਹੋ ਜਾਵੇਗਾ । ਖੁਸ਼ ਹੋਕੇ ਬੋਲੀ "ਹੇ ਮਾਂ, ਤੂੰ ਪਰਸ਼ਾਦ ਦਿਤੈ, ਸਾਡਾ ਕਾਰਜ ਰਾਸ ਹੋ ਜਾਵੇਗਾ ।" ਫਿਰ ਇਕ ਵਾਰੀ ਨਮਸਕਾਰ ਕਰਕੇ ਪਰਸ਼ਾਦ ਦਾ ਫ਼ੁਲ ਮਦਕਰੀਨਾਇਕ ਨੂੰ ਦੇ ਦਿੱਤਾ । ਉਬੱਵਾਨਾਗਤੀ ਨੂੰ ਸਾਰੇ ਦੇਵਤਿਆਂ ਦੀ ਪੂਜਾ ਕਰ ਲੈਣ ਜਿੰਨੀ ਸੰਤੁਸ਼ਟਤਾ ਹੋ ਗਈ ।

ਉਬੱਵਾਨਾਗਤੀ ਨੂੰ ਪੂਜਾ ਕਰਦਿਆਂ ਵੇਖ, ਉਸ ਗਾਂ ਦਾ ਖ਼ਾਸ ਤੌਰ ਤੇ ਸਜਾਇਆ ਹੋਇਆ ਛੱਪਰ ਵੇਖ, ਮਦਕਰੀਨਾਇਕ ਦੀਆਂ ਅੱਖਾਂ ਵਿਚਲੇ ਪ੍ਰਸ਼ਨ ਦਾ ਉੱਤਰ ਦਿੰਦਿਆਂ ਉਬੱਵਾਨਾਗਤੀ ਬੋਲੀ "ਇਹ ਪਵਿੱਤਰ ਗਊ ਹੈ । ਇਸਦਾ ਸਾਰ਼ਾ ਦੁੱਧ ਸ਼ਿਵ ਅਭਿਸ਼ੇਕ ਲਈ ਵਰਤਿਆ ਜਾਂਦਾ ਹੈ । ਸਵੇਰੇ ਰੋਜ਼ ਉਠਕੇ ਇਸਨੂੰ ਨਮਸਕਾਰ ਕਰਕੇ, ਨਹਾਕੇ, ਅੰਮ੍ਰਿਤ ਪੀਤ਼ਾ ਜਾਵੇ ਤਾਂ ਸਾਰੇ ਦੇਵਤਿਆਂ ਦੀ ਪੂਜਾ ਕਰਨ ਜਿੰਨਾ ਫਲ ਮਿਲਦਾ ਹੈ । ਸਵੇਰੇ ਉਠਕੇ, ਮੂੰਹ ਹੱਥ ਧੋਕੇ, ਇਸ ਨਿਤਕਲਿਆਣੀ ਨੂੰ ਨਮਸਕਾਰ ਕਰਨ ਬਗੈਰ ਘਰੋਂ ਨਹੀਂ ਨਿਕਲਣਾ । ਇਹ ਇਸ ਘਰ ਵਿੱਚ ਚਲੀ ਆ ਰਹੀ ਸੰਪਰਦਾਇ ਹੈ ।" ਉਬੱਵਾਨਾਗਤੀ ਨੇ ਵਿਸਥਾਰ ਸਹਿਤ ਦਸਿਆ ।

## 5

ਉਸ-ਦਿਨ — ਪੁਰੋਹਿਤ ਦੇ ਨਿਸਚਿਤ ਕੀਤੇ ਮਹੂਰਤ ਸਮੇਂ ਉਬੱਵਾਨਾਗਤੀ, ਮਦਕਰੀਨਾਇਕ, ਨਾਗਤੀ ਦੀ 'ਦੇਸ਼ਬਾਗਿਨ ਇਸਤਰੀ ਸੈਨਾ' ਉਹਨਾਂ ਦੀ ਰਖਿਆ ਲਈ ਘੋੜਸਵਾਰ ਫੌਜ, ਉਤਸਵਾਂਬੇ ਦਾ ਪਰਸ਼ਾਦ ਲੈਕੇ, ਇੰਗਾੜਦਾੜੂ ਘਾਟੀ ਦੇ ਰਸਤੇ, ਤਿਰੂਮਲੇਸ਼ਵਰ ਸਵਾਮੀ ਦੀ ਪੂਜਾ ਲਈ ਹਿਰੀਊਰ ਵਲ ਚਲ ਪਏ ।

ਉਸਤੋਂ ਪਿਛਲੀ ਰਾਤ ਦੋ ਹਿਸਿਆਂ ਵਿੱਚ ਵੰਡੀ ਸੈਨਾਂ, ਰਾਜ ਮਾਰਗ ਛਡਕੇ ਪਹਾੜੀਆਂ ਦੀਆਂ ਪਗਡੰਡੀਆਂ ਉਪਰੋਂ, ਟੇਡੇ ਰਾਹਾਂ ਤੋਂ ਤੇਜੀ ਨਾਲ ਜਾਂਦੀ ਸੈਨਾ ਉਬੱੜ ਪੁਰ ਪੁੱਜ ਗਈ । ਉਹ ਸੈਨਾਂ ਉਥੇ ਪੁੱਜਣ ਤੱਕ ਨਾਗਤੀ ਦੀ ਸੈਨਾਂ ਵੀ ਉਹਨਾਂ ਨਾਲ ਆ ਰਲੀ ।

ਪ੍ਰਧਾਨਮੰਤਰੀ ਨੇ ਇਹ ਫ਼ੈਸਲਾ ਕੀਤਾ ਸੀ ਕਿ ਉਹਨਾਂ ਦੀ ਰਣਯੋਜਨਾਂ ਦੀ ਸਫ਼ਲਤਾ ਲਈ ਪੈਦਲ ਸਵਾਰ ਸੈਨਾਂ ਨਾਲੋਂ ਘੋੜਸਵਾਰ ਸੈਨਾਂ ਵਧੇਰੇ ਪ੍ਰਬੱਲ ਸ਼ਸਤਰ ਹੋਵੇਗੀ, ਹਵਾ ਵਿੱਚੋਂ ਯੁੱਧ ਦੀ ਵਾਸਨਾ ਸੁੰਘਕੇ, ਪਿੰਡ ਦੇ ਤਕੜੇ ਬੰਦੇ ਬਿਨਾਂ ਕਿਸੇ ਪ੍ਰੇਰਨਾ, ਤੇ ਜ਼ੋਰ ਦੇ ਆਪਣੇ ਆਪ ਹੀ ਚਾਕੂ, ਕਹੀ, ਦਾਤਰੀ, ਬੰਦੂਕ, ਡੰਡਾ, ਜੋ ਕਿਸੇ ਦੇ

ਹੱਥ ਲੱਗਾ ਲੈ ਕੇ ਸੈਨਾਂ ਨਾਲ ਰਲ ਗਏ । ਦੁਰਗ ਵਿੱਚੋਂ ਇਕ ਇਕ ਕਰਕੇ ਨਿਕਲੀ, ਸੈਨਾ, ਉਥੜਾਪੁਰ ਪੁੱਜਣ ਤਾਂਈ ਪੈਦਲ ਸਵਾਰ ਸੈਨਾਂ ਹੀ ਦੋ ਹਜ਼ਾਰ ਤੱਕ ਹੋ ਗਈ । ਸ਼ਤਰੂਆਂ ਨੇ ਬੇਕਸੂਰ ਗਊਆਂ ਤੇ ਬੈਲਾਂ ਨੂੰ ਫੜ ਲਿਆ ਸੀ, ਜਿੰਨਾਂ ਦੀ ਕਿਸਾਨ ਆਪਣੇ ਘਰਾਂ ਵਿੱਚ ਦੇਵਤੇ ਵਾਂਗੂ ਪੂਜਾ ਕਰਦੇ ਸਨ । ਇਸ ਖਬਰ ਨੇ ਸੈਨਾ ਵਿੱਚ ਰੱਲਣ ਵਾਲਿਆਂ ਵਿੱਚ ਨਵੀਂ ਸ਼ਕਤੀ ਭਰ ਦਿੱਤੀ ਸੀ ।

ਉਸਤੋਂ ਵੀ ਵੱਧ ਨਾਗਤੀ ਦੀ ਆਪਣੀ ਇਸਤਰੀ ਸੈਨਾਂ ਨਾਲ ਯੁੱਧ ਲਈ ਨਿਕਲ ਪੈਣ ਦੀ ਖ਼ਬਰ ਸੁਣਦਿਆਂ ਹੀ ਪਿੰਡਾਂ ਦੀਆਂ ਇਸਤਰੀਆਂ ਬਿਨਾਂ ਕਿਸੇ ਨੂੰ ਪੁੱਛਿਆਂ ਦਸਿਆਂ, ਦਸਾਂ ਦਸਾਂ ਬੰਦਿਆਂ ਲਈ ਰੋਟੀਆਂ ਪਕਾਕੇ ਨਾਲ ਲੈਕੇ ਤੁਰ ਪਈਆਂ । ਏਨਾਂ ਹੀ ਨਹੀਂ, ਜੋ ਸੋਟਾ, ਵੇਲ੍ਹਣਾ, ਡੰਡਾ, ਜਿੰਨਾਂ ਦੇ ਇਹ ਕੁੱਛ ਹੱਥ ਨਾ ਲੱਗਾ, ਉਹ ਰਾਏਦੁਰਗ ਦੇ ਨੀਚਾ ਦੇ ਮਰਦਊਪੁਣੇ ਦੀ ਪੂਜਾ ਕਰਨ ਲਈ ਝਾੜੂ ਫੜਕੇ ਲਾਂਗੜ ਵਾਲੀਆਂ ਸਾਹੜੀਆਂ ਬੰਨ੍ਹਕੇ, ਘਰ ਬਿਰਧਾਂ ਦੇ ਹਵਾਲੇ ਕਰ ਤੁਰ ਪਈਆਂ — ਨਾਗਤੀ ਦੇ ਨਕਸ਼ੇ ਕਦਮਾਂ ਤੇ ।

ਕਦੀ ਸੁਫਨੇ ਵਿੱਚ ਵੀ ਇਸਦਾ ਖ਼ਿਆਲ ਨਾਂ ਆਉਣ ਕਰਕੇ, ਇਸ ਵਚਿੱਤਰ ਸੈਨਾ ਸਮੂਹ ਨੂੰ ਵੇਖ, ਹਮਲਾ ਕਰਨ ਵਾਲੀ ਘੋੜ ਸਵਾਰ ਟੁਕੜੀ ਦੇ ਮੋਹਰੀ ਸੂਬੇਦਾਰ ਨੀਲਕੰਠ ਰਾਏ ਨੂੰ ਸਮਝ ਨਹੀਂ ਸੀ ਆ ਰਹੀ ਕਿ ਲੜਾਈ ਲਈ ਜਾ ਰਹੀ ਇਸ ਪੈਦਲ ਸਵਾਰ ਫੌਜ ਨੂੰ ਕਿਵੇਂ ਨਾਲ ਰਲਾਵੇ — ਇਹ ਇਕ ਵੱਡੀ ਸਮੱਸਿਆ ਬਣ ਗਈ ਸੀ — ਪੇਂਡੂ ਯੁਵਕਾਂ, ਤੇ ਇਸਤਰੀਆਂ ਦੀ ਫ਼ੌਜ ਨੂੰ ਕਿਹੜੇ ਕਿਹੜੇ ਰਾਹੋਂ ਅੱਗੇ ਲਿਜਾਇਆ ਜਾਵੇ । ਨੀਲਕੰਠ ਰਾਏ ਸੋਚ ਹੀ ਰਿਹਾ ਸੀ ਕਿ ਰਾਏਦੁਰਗ ਤੋਂ ਵਾਕਿਫ਼ ਪਿੰਡਾਂ ਦੇ ਮੁੰਡਿਆਂ ਨੇ ਆਪੇਂ ਇਕੱਠੇ ਹੋਕੇ ਕਿਸੇ ਨਾਂ ਕਿਸੇ ਰਾਹ ਰਾਹੀਂ ਅੱਗੇ ਪੁੱਜਣ ਦਾ ਨਿਸਚਾ ਕਰ ਲਿਆ । ਆਪਣੇ ਵਿੱਚੋਂ ਹੀ ਇਕ ਨੂੰ ਉਹਨਾਂ ਆਪਣਾ ਨੇਤਾ ਚੁਣ ਲਿਆ ਤੇ ਆਸੇ ਪਾਸੇ ਦੀਆਂ ਪਹਾੜੀਆਂ ਦੇ ਨਾਲ ਨਾਲ ਜਾਂਦੇ ਗੁਪਤ ਮਾਰਗਾਂ ਵਿਚੋਂ ਹੁੰਦੇ, ਜੋ ਦੁਸ਼ਮਨ ਦਾ ਬੰਦਾ ਲਭਿਆ ਉਸਨੂੰ ਮਾਰਦੇ ਹੋਏ ਸਰਹੱਦ ਤੇ ਜਾਕੇ ਖਲੋ ਗਏ ।

ਪਿੰਡ ਵਾਲਿਆਂ ਦੇ ਉਤਸ਼ਾਹ ਨੇ ਦੁਰਗ ਦੀ ਸੈਨਾ ਦੇ ਡੌਲਿਆਂ ਵਿੱਚ ਬਿਜਲੀ ਦਾ ਬੱਲ ਭਰ ਦਿੱਤਾ । ਉਸ ਰਾਤ ਨੂੰ ਕੂਚ ਕੀਤੀ ਫ਼ੌਜ — ਰਾਏਦੁਰਗ ਦੇ ਲੋਕਾਂ ਨੂੰ ਅਜੇ ਇਹ ਵੀ ਸਮਝ ਨਹੀਂ ਸੀ ਆਈ ਕਿ ਇਹ ਕੀ ਹੋ ਰਿਹੈ, ਬਿਜਲੀ ਦੀ ਤੇਜ਼ੀ ਨਾਲ ਅਗੇ ਵੱਧਕੇ ਬਰਖ਼ਾ ਰੁੱਤ ਦੀ ਚਮਕਦੀ ਬਿਜਲੀ ਵਾਂਗ ਕੜਕ ਪਏ । ਹਰ ਪਹਾੜੀ ਨੂੰ ਰੁੰਡ ਮੁੰਡ ਦੀ ਬਲੀ ਚੜਾ ਦਿੱਤੀ । ਕੋਨਾਪੁਰ ਕੋਡਗਨੂਰ ਆਦਿ ਪਿੰਡਾਂ ਤੇ ਕਬਜ਼ਾ ਕਰ ਲਿਆ । ਦਿਨ ਚੜ੍ਹਦਿਆਂ ਰਾਏ ਦੁਰਗ ਦੇ ਕਿਲ੍ਹੇ ਨੂੰ ਘੇਰਾ ਪਾ ਲਿਆ ।

ਰਾਏਦੁਰਗ ਦੀ ਸੈਨਾ ਜਲਦੀ ਨਾਲ ਤਿਆਰ ਹੋ ਕੇ, ਚਿਤਰਦੁਰਗ ਦੀ ਸੈਨਾ ਦਾ ਸਾਹਮਣਾ ਕਰਨ ਲਈ ਅੱਗੇ ਵੱਧੀ ਤਾਂ ਪਹਾੜੀਆਂ ਦੇ ਪਿੱਛੇ ਲੁਕੇ ਪੇਂਡੂ ਯੁਵਕਾਂ ਨੇ ਉਹਨਾਂ ਤੇ ਪੱਥਰ ਸੁਟਨੇ ਸ਼ੁਰੂ ਕਰ ਦਿੱਤੇ । ਦੋਵਾਂ ਪਾਸਿਊਂ ਤੋਂ ਡਿਗਦੇ ਪੱਥਰਾਂ

ਵਿਚਕਾਰ ਫ਼ਸੀ ਸ਼ਤਰੂ ਸੈਨਾਂ ਤੇ ਹਮਲਾ ਕਰ ਦਿੱਤਾ, ਇੱਧਰ ਉੱਧਰ ਭਜਦੀ ਸ਼ਤਰੂ ਸੈਨਾ ਦਾ ਚਾਕੂਆਂ, ਕੁਹਾੜਿਆਂ ਗੰਡਾਸਿਆਂ ਨਾਲ ਸਿਰ ਲਹੁਣੇ ਸ਼ੁਰੂ ਕਰ ਦਿੱਤੇ ।

ਇਹ ਹਮਲਾ ਕ੍ਹਿਹੜੇ ਪਾਸਿਉਂ ਹੋ ਰਿਹਾ ਸੀ — ਇਸ ਵਚਿੱਤਰ ਹਮਲੇ ਦੀ ਉਹਨਾਂ ਨੂੰ ਕੋਈ ਸਮਝ ਨਹੀਂ ਸੀ ਆ ਰਹੀ । ਖੜਿਆਂ ਖਲੋਤਿਆਂ ਦੇ ਸਿਰਾਂ ਤੇ ਪੱਥਰ ਡਿੱਗਣ ਲੱਗ ਪੈਂਦੇ, ਕੋਲੋਂ ਦੀ ਸਾਂ ਸਾਂ ਕਰਦੇ ਗੁਲੇਲਾਂ ਵਿੱਚੋਂ ਨਿਕਲਦੇ ਪੱਥਰ ਉਹਨਾਂ ਨੂੰ ਫੂੰਡ ਜਾਂਦੇ । ਸਾਹਮਣੇ ਆਈਆਂ ਪਹਾੜੀਆਂ ਤੇ ਚੜ੍ਹਦਾ ਚਾਰੋਂ ਪਾਸੇ ਗੋਲੀਆਂ ਦਾ ਮੀਂਹ ਵਰ੍ਹਾਂਦਾ ਅੱਗੇ ਵੱਧਦਾ ਗਿਆ, ਘੋੜ ਸਵਾਰਾਂ ਦਾ ਦੱਲ ।

ਇਹਨਾਂ ਸਾਰਿਆਂ ਤੋਂ ਵੱਧ ਭਿਆਨਕ ਸੀ, ਦੇਸ਼ਬਾਗ ਇਸਤਰੀਆਂ ਦਾ ਜੱਥਾ । ਉਹਨਾਂ ਦੀਆਂ ਰਣਗੂੰਜਾਂ, ਰਣ ਜੈਕਾਰੇ — ਉਹਨਾਂ ਨੇ ਇਸ ਯੁੱਧ ਨੂੰ ਵਚਿੱਤਰ ਯੁੱਧ ਬਣਾ ਦਿੱਤਾ ਸੀ । ਜਿਹੜਾ ਸਾਹਮਣੇ ਆਉਂਦਾ ਉਸਦਾ ਸਿਰ ਲਾਹ ਦਿੰਦੀਆਂ, ਜਿਹੜਾ ਸਿਰ ਨੀਵਾਂ ਹੋਇਆ ਹੁੰਦਾ, ਉਹ ਸੋਟੇ ਨਾਲ ਭੰਨ ਦਿੰਦੀਆਂ, ਵੇਖਦੇ ਖਲੋਤਿਆਂ ਦੇ ਸਿਰਾਂ ਤੇ ਮੂੰਹਾਂ ਤੇ ਝਾੜੂ ਮਾਰ ਦਿੰਦੀਆਂ । ਗੁੱਸੇ ਵਿੱਚ ਆਈਆਂ, ਛੱਤੇ ਦੀਆਂ ਮਧੂਮਖੀਆਂ ਵਾਗ ਚਾਰੋ ਪਾਸੇ ਧਾਵੇ ਬੋਲ ਰਹੀਆਂ ਸਨ । ਉਬੱਵਾਨਾਗਤੀ ਦੀ ਅਗੁਵਾਈ ਹੇਠ ਰਣ-ਦੁਰਗਾ ਦੀ ਸੈਨਾ ਵਾਂਗ ਇਸ ਇਸਤਰੀ ਸੈਨਾ ਦੀ ਮਾਰ ਨਾਲ ਰਾਏ ਦੁਰਗ ਕੰਬ ਉਠਿਆ ।

ਮੱਥੇ ਤੇ ਵੱਡੇ ਵੱਡੇ ਟਿੱਕੇ ਲਾਏ, ਲਾਂਗੜ ਵਾਲੀਆਂ ਸਾਹੜੀਆਂ ਪਾਈ, ਇਹ ਇਸਤਰੀ ਸੈਨਾਂ, ਬਾਕੀਆਂ ਨਾਲੋਂ ਅੱਗੇ ਵੱਧ ਰਾਏ ਦੁਰਗ ਦੇ ਕਿਲ੍ਹੇ ਦੇ ਦਰਵਾਜ਼ੇ ਕੋਲ ਪੁੱਜ ਗਈ । ਬੰਦੂਕ ਲੈਕੇ ਖਲੋਤੇ ਕਿਲੇਦਾਰ ਦੇ ਸਿਰ ਨੂੰ ਧਾਨ ਦੇ ਸਿਟਿਆਂ ਵਾਂਗ ਕੱਟ, ਛੋਟੇ ਬੂਹੇ ਵਿੱਚੋਂ ਅੰਦਰ ਵੜ ਗਈਆਂ । ਦਰਵਾਜਾ ਖੋਹਲ ਦਿੱਤਾ । ਸੈਨਾ ਦੇ ਅੰਦਰ ਆਉਣ ਲਈ ਰਾਹ ਖੁਲ੍ਹ ਗਿਆ ।

ਘੋੜੇ ਤੇ ਸਵਾਰ, ਖਿੱਲਰੇ ਚਿੱਟੇ ਵਾਲ, ਰਾਏਦੁਰਗ ਦੇ ਪੱਤਣ ਲਈ ਧੂਮਕੇਤੂ ਵਾਂਗ 'ਮਾਰੋ, ਕੱਟੋ' ਕੂਕਦੀ ਤਲਵਾਰ ਘੁਮਾਉਂਦੀ, ਜੋ ਵੀ ਸਾਹਮਣੇ ਆਉਂਦਾ ਉਸਦਾ ਸਿਰ ਲਹੁੰਦੀ, ਕਪੜੇ ਦੁਸਮਨ ਦੇ ਲਹੂ ਨਾਲ ਭਿੱਜੇ, ਵੇਖਣ ਵਾਲਿਆਂ ਦੇ ਹਿਰਦੇ ਨੂੰ ਕੰਬਾ ਦੇਣ ਵਾਲੀ, ਮਹਿਸੁਰਨਾਸਨੀ ਦੁਰਗਾ ਵਾਂਗ ਅਗੇ ਵੱਧਦੀ ਆਉਂਦੀ ਉਬੱਵਾ-ਨਾਗਤੀ ਨੂੰ ਵੇਖ ਮਦਕਰੀਨਾਇਕ ਦੀਆਂ ਭੁਜਾਵਾਂ ਵਿੱਚ ਬਿਜਲੀ ਦੌੜ ਗਈ । ਤੁਫਾਨ ਦੇ ਵੇਗ ਨਾਲ ਭੱਜੇ ਆਉਂਦੇ ਘੋੜੇ ਦੀ ਚਾਲ ਵੀ ਉਸਨੂੰ ਹੌਲੀ ਜਾਪੀ, ਘੋੜੇ ਤੋਂ ਛਾਲ ਮਾਰਕੇ ਥੱਲੇ ਉਤਰਿਆਂ, ਹੱਥ ਵਿੱਚ ਫੜੇ ਅਠਾਂ ਫਾਲਾਂ ਵਾਲੇ ਲੋਹੇ ਦੇ ਪਰਿਘਾ ਨੂੰ ਚੱਕਰ ਵਾਂਗ ਘੁਮਾਉਂਦਾ ਮਿਰਤੱਕ ਸੈਨਿਕਾਂ ਦੇ ਸਰੀਰਾਂ ਨੂੰ ਪੌੜੀ ਬਣਾ, ਪਹਾੜੀ ਦੇ ਵਿਚਕਾਰ ਬਣੇ, ਰਾਏਦੁਰਗ ਦੇ ਨਾਇਕ ਪਰਿਵਾਰ ਦੀ ਦੇਵੀ ਯਲੰਮਾ ਦੇ ਮੰਦਿਰ ਦੇ ਸਾਹਮਣੇ ਬਣੇ ਹਾਥੀ ਤੇ ਚੜ੍ਹਕੇ ਖਲੋ ਗਿਆ । ਜਾਉ ਉਸ ਕੁੱਤੇ ਨੂੰ ਧਰੀਕਕੇ ਲੈ ਆਉ, ਰਾਏਦੁਰਗ ਦੇ ਕ੍ਰਿਸ਼ਣੱਪੇ ਨੂੰ — ਗਰਜਕੇ ਬੋਲਿਆ ਮਦਕਰੀਨਾਇਕ । ਆਪਣੇ ਸਾਹਮਣੇ ਮਾਰੀ ਮੰਦਿਰ ਅੱਗੇ ਹੁੰਦੀ ਭੇਡਾਂ ਬਕਰੀਆਂ ਤੇ ਸੰਢੇ ਦੀ ਬਲੀ ਨੂੰ ਸਹਿਣ ਨਾ ਕਰ ਸਕਦੀ, ਪਰਦੇ ਪਿੱਛੇ ਬੈਠੀ ਯਲੰਮਾ ਅਜ ਆਪਣੇ ਸਾਹਮਣੇ ਲੱਗੇ

ਲਾਸ਼ ਦੇ ਢੇਰ ਤੇ ਲਹੂ ਦੇ ਦਰਿਆ ਵੇਖ — ਗਊਆਂ ਨੂੰ ਚੋਰੀ ਕਰਨ ਵਾਲੇ ਰਾਏ ਦੁਰਗ ਵਾਲਿਆਂ ਦੇ ਹੀਣ ਕੰਮ ਵੇਖਕੇ ਉਸ ਅੱਖਾਂ ਮੀਟ ਲਈਆਂ ।

ਉਪਰਲੇ ਦੁਰਗ ਦੀਆਂ ਤਿਖੀਆਂ ਚਟਾਨਾਂ ਲਹੂ ਨਾਲ ਭਿੱਜਕੇ ਤਿਲਕਣੀਆਂ ਹੋ ਗਈਆਂ । ਉਹਨਾਂ ਤੋਂ ਤਿਲਕਦੇ ਹੋਏ, ਤਲਵਾਰਾਂ ਦੰਦਾਂ ਵਿੱਚ ਰਖੀ, ਮਹਿਲ ਵੱਲ ਭੱਜੇ ਅਉਂਦੇ ਦੁਰਗ ਦੇ ਸੈਨਿਕਾਂ ਨੂੰ ਵੇਖਕੇ ਡਰਦਾ ਕ੍ਰਿਸਣੱਪਾ ਆਪਣੀਆਂ ਰਾਣੀਆਂ ਸਮੇਤ ਮਹਿਲ ਦੇ ਗੁਪਤ-ਦੁਆਰ ਰਾਹੀਂ ਨਿਕਲਕੇ ਹਰੱਪਨਹੱਲੀ ਭੱਜ ਗਿਆ । ਉਸ ਆਪਣਾ ਸਿਰ ਬਚਾ ਲਿਆ ।

ਉਸ ਆਪਣਾ ਸਿਰ ਤਾਂ ਬਚਾ ਲਿਆ, ਪਰ ਇੱਜ਼ਤ ਨਾਂ ਬਚਾ ਸਕਿਆ । ਲਹੂ ਨਾਲ ਭਰੇ ਘੜੇ ਨੂੰ ਵੇਖਕੇ ਡਰਦਾ ਮਦਕਰੀਨਾਇਕ ਲਹੂ ਨਾਲ ਨਹਾਤਾ, ਰਣਜੈਕਾਰੇ ਛਡਦਾ, ਦੁਸ਼ਮਨਾਂ ਦੇ ਕੱਟੇ ਹੋਏ ਸਿਰਾਂ ਨੂੰ ਵਾਲਾਂ ਤੋਂ ਫੜ ਘੁਮਾ ਰਿਹਾ ਸੀ ।

"ਤੂੰ ਵੀਰ ਏ, ਤੈਨੂੰ ਪੁੱਤਰ ਆਖਿਆ ਸਾਰਥਕ ਹੋਇਆ ।" ਉਬੱਵਾਨਾਗਤੀ ਤੋਂ ਉਸ ਪ੍ਰਸੰਸਾ ਪ੍ਰਾਪਤ ਕਰ ਲਈ ।

ਰਾਤੀ ਸ਼ੁਰੂ ਹੋਇਆ ਯੁੱਧ ਦੂਜੇ ਦਿਨ ਮੁਕਿਆ । ਰਾਏਦੁਰਗ ਤੇ ਆਪਣਾ ਹੰਨੂਮਦਗਰੁੜ ਡੰਡਾ ਝੁਲਾ ਦਿੱਤਾ, ਦੁਰਗ ਦੀ ਸੈਨਾਂ ਨੇ ।

ਬਚੀ ਹੋਈ, ਹਾਰੀ ਹੋਈ ਸੈਨਾਂ ਦਾ ਸਿਰ ਸ਼ਰਮ ਨਾਲ ਝੁੱਕ ਗਿਆ । ਤਲਵਾਰਾਂ ਦੀ ਮਾਰ ਨਾਲੋਂ, ਦੁਰਗ ਦੀਆਂ ਇਸਤਰੀਆਂ ਦੇ ਹੱਥੋਂ ਪਈ ਝਾੜੂਆਂ ਦੀ ਮਾਰ ਨਾਲ ।

ਦੁਸ਼ਮਨ ਦੇ ਹਾਰ ਮੰਨ ਜਾਣ ਤੋਂ ਬਾਦ, ਤਲਾਅ ਦੇ ਪਾਣੀ ਨਾਲ ਲਹੂ-ਲਿਬੜੇ ਹੱਥ ਮੂੰਹ ਧ਼ੋਕੇ, ਨਾਲ ਲਿਆਂਦੀ ਰੋਟੀ ਖਾਕੇ, ਰਾਏਦੁਰਗ ਵਾਲਿਆਂ ਨੂੰ ਕੰਬਾ ਦੇਣ ਵਾਲੀ, ਕਦੀ ਨਾਂ ਭੁੱਲਣ ਵਾਲੀ ਗਰਜ ਸੁਣਾਉਂਦੇ ਦੁਰਗ ਦੇ ਵੀਰ ਸੈਨਿਕ, ਜਿੱਤ ਦੀ ਮਸਤੀ ਵਿੱਚ ਚਿਤਰਦੁਰਗ ਦੀ ਸੈਨਾ ਦੇ ਉਤਸ਼ਾਹ ਦਾ ਕੋਈ ਅੰਤ ਨਹੀਂ ਸੀ । ਰਾਏਦੁਰਗ ਵਾਲਿਆਂ ਕੋਲੋਂ ਆਪਣੇ ਚੁਰਾਏ ਪਸ਼ੂ ਲੈਕੇ, ਉਹਨਾਂ ਦੇ ਗਲੇ ਵਿੱਚ ਸ਼ਤਰੂਆਂ ਦੇ ਰੁੰਡਾਂ ਦੀ ਮਾਲਾ ਪਾਕੇ ਦੁਰਗ ਵਲ ਤੁਰ ਪਈ ਦੁਰਗ ਦੀ ਸੈਨਾਂ ।

ਇਸ ਜੋਸ਼ ਵਿੱਚ ਕਈਆਂ ਨੇ ਆਪਣੇ ਪਸ਼ੂਆਂ ਦੇ ਨਾਲ ਰਾਏ ਦੁਰਗ ਦੇ ਪਸ਼ੂ ਵੀ ਹੱਕ ਲਏ — ਪਰ ਨਾਗਤੀ ਕਠੋਰ ਅਵਾਜ਼ ਵਿੱਚ ਬੋਲ ਪਈ — "ਰਾਏ-ਦੁਰਗ ਵਾਲਿਆਂ ਨੇ ਜੋ ਨੀਚ ਕੰਮ ਕੀਤਾ, ਸਾਡੀ ਸੈਨਾ ਉਹ ਪਾਪ ਹਰਗਿਜ਼ ਨਹੀਂ ਕਰੇਗੀ । ਗਊਆਂ ਤੇ ਇਸਤਰੀਆਂ ਸਾਡੀਆਂ ਦੁਸ਼ਮਨ ਨਹੀਂ । ਅਸੀ ਆਪਣੇ ਬੱਚਿਆਂ ਨੂੰ ਇਸ ਪਾਪ ਦੇ ਭਾਗੀ ਨਹੀਂ ਬਨਣ ਦਿਆਂਗੇ ।" ਉਬੱਵਾਨਾਗਤੀ ਦੀ ਇਸ ਤਾੜਨਾ ਨੇ ਰਾਏਦੁਰਗ ਦੇ ਪਸ਼ੂਆਂ ਤੇ ਇਸਤਰੀਆਂ ਦੀ ਰਖਿਆ ਕੀਤੀ ।

ਬਿਨਾਂ ਕਾਰਨ ਰਾਇਦੁਰਗ ਦੇ ਛੇੜੇ ਯੁੱਧ ਨੂੰ ਮੁਕਦਿਆਂ ਤਿੰਨ ਦਿਨ ਲੱਗ ਗਏ । ਇਸ ਜਿੱਤ ਦੀ ਛੇ ਦਿਨ ਖੁਸ਼ੀ ਮਨਾਈ ਚਿਤਰਦੁਰਗ ਵਿੱਚ ।

ਬਿਰਧ ਉਬੱਵਾਨਾਗਤੀ ਦੇ ਸਾਹਸ ਤੇ ਯੁਵਕ ਨਾਇਕ ਦੀ ਬਹਾਦਰੀ ਦੇ ਗੁਣ ਘਰ ਘਰ ਲੋਕੀ ਗਉਂਦੇ ਰਹੇ ।

'ਯੁਵਾ ਸੰਮਤ' ਵਿੱਚ ਹੋਏ ਇਸ ਯੁੱਧ ਕਾਰਨ ਯੁਵਕ ਨਾਇਕ ਦੀ ਕੀਰਤੀ ਨੂੰ ਚਾਰ ਚੰਨ ਲਾਕੇ ਇਸ ਸੰਮਤ ਨੇ ਆਪਣੇ ਨਾਂ ਨੂੰ ਸਾਰਥਕ ਬਣਾ ਲਿਆ ।

## 6

ਤਖ਼ਤ ਤੇ ਬੈਠਦਿਆਂ ਹੀ ਮਦਕਰੀਨਾਇਕ ਨੂੰ ਪਹਿਲੇ ਯੁੱਧ ਵਿੱਚ ਹੀ ਜਿੱਤ ਪ੍ਰਾਪਤ ਹੋ ਗਈ ।

ਇਸ ਜਿੱਤ ਕਾਰਨ ਹਰ ਪਿੰਡ ਵਿੱਚ ਤੀਵੀਆਂ ਮਰਦ ਬੜੇ ਉਤਸ਼ਾਹ ਨਾਲ ਸੈਨਾ ਦੀ ਪ੍ਰਸੰਸਾ ਦੇ ਗੀਤ ਗਾਉਂਦੇ ਰਹੇ । ਰਾਏਦੁਰਗ ਵਾਲੇ ਹਾਰੇ ਸਨ, ਸੈਨਾਂ ਦੇ ਹੱਥੋਂ ਨਹੀਂ, ਨਾਂ ਹੀ ਮਰਦਾਂ ਦੇ ਹਥੋਂ, ਸਗੋਂ ਤੀਵੀਆਂ ਦੇ ਹਥੋਂ । ਦੁਰਗ ਦੀ ਜਨਤਾ ਦਾ ਇਹ ਖੁਸ਼ੀ ਦਾ ਪ੍ਰਵਾਹ ਉਹਨਾਂ ਦੇ ਗੀਤਾਂ ਰਾਹੀਂ ਵਹਿ ਤੁਰਿਆ । ਆਸੇ ਪਾਸੇ ਦੇ ਰਾਜੇ ਦੁਰਗ ਦੀ ਜਿੱਤ ਸਾਹਮਣੇ ਹੈਰਾਨੀ ਵਿੱਚ ਸਿਰ ਹਿਲਾਂਦੇ ਰਹਿ ਗਏ ।

ਇਸ ਜਿੱਤ ਨਾਲੋਂ ਵੀ ਵਧੇਰੇ ਖੁਸੀ ਹੋਈ ਮਦਕਰੀ ਨਾਇਕ ਨੂੰ ਆਪਣੇ ਅੰਮਾ, ਅੱਪਾ ਤੇ ਭਰਾ ਦੇ ਮਹਿਲ ਵਿੱਚ ਆਕੇ ਰਹਿਣ ਨਾਲ । ਯੁੱਧ ਵਿਚੋਂ ਜਿੱਤ ਕੇ ਅੰਮਾ ਨੂੰ ਮੱਥਾ ਟੇਕਣ ਆਇਆ ਤਾਂ ਨਿਂਗਾਵਾ ਬੋਲੀ "ਤੂੰ ਜਿਸ ਕੰਮ ਨੂੰ ਹੱਥ ਪਾਵੇਂ, ਤੈਨੂੰ ਜਿੱਤ ਹਾਸਲ ਹੋਵੇ ।"

"ਅਜ ਮੈਂ ਜਿੱਤ ਕੇ ਆਇਆਂ, ਅਗੋਂ ਮੈਨੂੰ ਅਸ਼ੀਰਵਾਦ ਦੇਣ ਲਈ ਤੂੰ ਸਦਾ ਇਥੇ ਹੋਵੇਂਗੀ ਤਾਂ ਹਾਰ ਦਾ ਪਰਛਾਵਾਂ ਵੀ ਦੁਰਗ ਤੇ ਨਹੀਂ ਪੈਣ ਲੱਗਾ ।" ਬੜੇ ਮਾਣ ਨਾਲ ਬੋਲਿਆ ਮਦਕਰੀਨਾਇਕ ।

"ਜਿੱਤਕੇ, ਤੂੰ ਆਪਣੇ ਜੰਮਣ ਵਾਲਿਆਂ ਤੇ ਪਾਲਣ ਵਾਲਿਆਂ ਦੋਹਾਂ ਦਾ ਨਾਂ ਉੱਚਾ ਕੀਤਾ ।" ਉਸਦੇ ਪਿਤਾ ਭਰਮੱਣਾਨਾਇਕ ਨੇ ਪ੍ਰਸੰਸਾ ਕਰਦਿਆ ਕਿਹਾ ।

"ਭਰਾ ਤੂੰ ਜਿੱਤ ਕੇ ਆ ਗਿਆ । ਯੁੱਧ ਵਿੱਚ ਜਾਣ ਲਗਿਆਂ ਮੈਨੂੰ ਤਾਂ ਤੂੰ ਭੁੱਲ ਹੀ ਗਿਆ । ਜਾਣ ਲਗਿਆ ਮੈਨੂੰ ਵੀ ਵਾਜ ਮਾਰ ਲੈਂਦਾ ਤਾਂ ਮੈਂ ਭੱਜਾ ਭੱਜਾ ਆਉਂਦਾ । ਮੈਂ ਵੀ ਆਪਣੇ ਹੱਥਾਂ ਦੀ ਮਾਰ ਦਾ ਸੁਆਦ ਰਾਏ ਦੁਰਗ ਵਾਲਿਆਂ ਨੂੰ ਚਖ਼ਾ ਦਿੰਦਾ ।" ਖੁਸ਼ੀ ਪ੍ਰਗਟ ਕਰਦਿਆਂ ਪਰਸ਼ੂਰਾਮਨਾਇਕ ਬੋਲਿਆ ।

"ਹੁਣ ਤੂੰ ਇਥੇ ਹੀ ਰਹਿਣੈ ਨਾਂ, ਤੂੰ ਮੇਰੀਆਂ ਬਾਹਵਾਂ ਬਣ ਜਾ ਫਿਰ ਵੇਖ ਅਸੀ ਕਿੰਨੇ ਰਾਜ ਜਿੱਤਦੇ ਹਾਂ ।" ਛੋਟੇ ਭਰਾ ਦੀ ਪਿੱਠ ਥਾਪੜਦਿਆਂ ਮਦਕਰੀਨਾਇਕ ਨੂੰ ਕੁੱਛ ਯਾਦ ਆ ਗਿਆ ।

"ਹਾਂ ਸੱਚ ਦੱਸ, ਜਿੱਤ ਦੀ ਖ਼ਬਰ ਸੁਣਕੇ, ਅਖਾੜੇ ਦੇ ਵੱਡੇ ਪਹਿਲਵਾਨ ਹੋਰਾਂ ਨੇ ਕੀ ਕਿਹਾ ? ਉਹਨਾਂ ਦਾ ਕੀ ਹਾਲ ਏ ?"

"ਉਹ ! ਇਹ ਖ਼ਬਰ ਸੁਣਕੇ ਜਿੰਨੀ ਖੁਸ਼ੀ ਉਸਨੂੰ ਹੋਈ ਤੂੰ ਵੇਖਦਾ ਤਾਂ ਪਤਾ

ਲਗਦਾ । ਭਰਾ, ਉਤਸਾਹ ਤੇ ਖੁਸ਼ੀ ਨਾਲ ਉਸਦਾ ਮੂੰਹ ਖਿੜ ਗਿਆ । ਸਾਰੇ ਪਿੰਡ ਵਿੱਚ ਉਸ ਮਠਿਆਈ ਵੰਡੀ — ਆਖੇ ਮੇਰੇ ਅਖਾੜੇ ਦੇ ਸ਼ਾਗਿਰਦ ਨੇ ਰਾਏਦੁਰਗ ਦਾ ਹੰਕਾਰ ਦੂਰ ਕਰ ਦਿੱਤਾ । ਉਸੇ ਦਿਨ ਪਹਾੜੀ ਵਾਲੇ ਤਿਮੱਪਾ ਦੇ ਮੰਦਿਰ ਵਿੱਚ ਜਾਕੇ ਪੂਜਾ ਕਰਕੇ, ਤੇਰੇ ਗਲੇ ਵਿੱਚ ਪਉਣ ਲਈ ਚਾਂਦੀ ਦਾ ਹਨੂਮਾਨ ਦਾ ਤਵੀਤ ਘੜਾਕੇ ਭੇਜਿਐ । ਜਿਸ ਦਿਨ ਤੂੰ ਪਿੰਡ ਛਡਕੇ ਆਇਆ ਸੈਂ, ਜੋ ਗੱਲ ਉਸ ਦਿਨ ਉਸ ਕਹੀ, ਆਖਣ ਲੱਗਾ, ਆਪਣੇ ਭਰਾ ਨੂੰ ਕਹੀਂ, ਮੇਰੀ ਉਹੀ ਗੱਲ ਕਦੇ ਨਾ ਭੁਲਾਏ । ਤੈਨੂੰ ਯਾਦ ਕਰਾਉਣ ਲਈ ਕਹਿੰਦਾ ਸੀ ।" ਕਹਿਕੇ ਉਸ ਆਪਣੀ ਕਮੀਜ਼ ਦੇ ਬੋਝੇ ਵਿੱਚ ਰਖੇ ਕਾਲੇ ਧਾਗੇ ਵਿੱਚ ਬੱਝਾ ਹਨੂਮਾਨ ਦਾ ਤਵੀਤ ਕਢਕੇ ਉਸ ਆਪ ਆਪਣੇ ਹੱਥੀ ਭਰਾ ਦੇ ਗੱਲ ਵਿਚ ਪਾ ਦਿੱਤਾ ।

"ਸਿਰਫ਼, ਪਹਿਲਵਾਨ ਹੀ ਨਹੀਂ, ਭਰਾ, ਸਾਡੇ ਪਿੰਡ ਦੇ ਮੁੰਡਿਆਂ ਨੇ ਵੀ ਰਲਕੇ ਤੇਰੇ ਲਈ ਇਕ ਚਾਂਦੀ ਦਾ ਕੰਗਣ ਬਣਵਾਕੇ ਭੇਜਿਐ । ਦੇਣ ਲਈ ਆਏ ਤਾਂ ਅੱਪਾ ਕਹਿਣ ਲੱਗਾ, 'ਰਾਜਾ ਕਿਤੇ ਚਾਂਦੀ ਦੇ ਕੰਗਣ ਪਾਉਂਦਾ ਏ, ਗਰੀਬਾਂ ਦੀ ਭੇਟ ਲੈਣੀ ਯਾਂ ਛਡਣੀ ਤਾਂ ਰਾਜੇ ਦੀ ਮਰਜ਼ੀ ਤੇ ਏ ।" ਅੱਪਾ ਦੀ ਗੱਲ ਸੁਣਕੇ ਉਹ ਬੋਹੜੇ ਨਿਰਾਸ ਹੋਕੇ ਚੱਲੇ ਤਾਂ ਮੈਂ ਉਹਨਾਂ ਕੋਲੋਂ ਕੰਗਣ ਲੈ ਲਿਆ ਤੇ ਕਿਹਾ ਕਿ ਮੈਂ ਆਪ ਰਾਜੇ ਦੇ ਹੱਥ ਪਾਵਾਂਗਾ । ਲੁਕਾਕੇ ਲਿਆਂਦਾ ਕੰਗਣ ਵਿਖਾਂਦਿਆਂ ਉਸ ਕਿਹਾ ।

"ਲਗਦੈ, ਮੇਰੇ ਨਾਲੋਂ ਰਾਜਪਦਵੀ ਦਾ ਅਸਰ, ਅੱਪਾ ਤੇ ਜ਼ਿਆਦਾ ਹੋ ਗਿਐ । ਇਹ ਕੰਗਣ ਮੇਰੇਂ ਹੱਥੀਂ ਪਾ, ਇਸਤੋਂ ਤਾਂ ਕਈ ਨੌਂਰਤਨਾਂ ਜੜੇ ਕੰਗਣ ਵਾਰਕੇ ਸੁੱਟੇ ਜਾ ਸਕਦੇ ਹਨ । ਪਿਆਰ ਦੇ ਸਾਹਮਣੇ ਸੋਨੇ ਦੀ ਕੀ ਕੀਮਤ ? ਇਸ ਮਹਿਲ ਵਿੱਚ ਸੋਨਾ ਤਾਂ ਥਾਂ ਥਾਂ ਰੁਲਦਾ ਪਿਐ ਪਰ ਪਿਆਰ ਸੱਪ ਦੀ ਸਿਰੀ ਵਿਚਲੀ ਮਣੀ ਵਾਂਗ ਬੜਾ ਦੁਰਲੱਭ ਹੈ ।" ਕਹਿਕੇ ਉਸ ਸੱਜਾ ਹੱਥ ਕੰਗਣ ਪੁਆਉਣ ਲਈ ਅਗੇ ਕੀਤਾ । ਆਪਣੇ ਹੱਥ ਵਿੱਚ ਪਏ ਕੰਗਣ ਨੂੰ ਪਿਆਰ ਤੇ ਮਾਣ ਨਾਲ ਵੇਖਦਿਆ ਬੋਲਿਆ ।

"ਇਸਨੂੰ ਕਦੀ ਵੀ ਹਥੋਂ ਨਹੀਂ ਲਹੁਣ ਲੱਗਾ, ਪਰਸ਼ੂਰਾਮ ਮੈਨੂੰ ਯਾਦ ਕਰਾਈਂ, ਪ੍ਰਧਾਨਮੰਤਰੀ ਜੀ ਨੂੰ ਕਹਿਕੇ ਪਹਿਲਵਾਨ ਦੇ ਲਈ ਇਕ ਸੋਨੇ ਦਾ ਕੜਾ ਤੇ ਆਪਣੇ ਸਾਥੀਆਂ ਲਈ ਹਨੂਮਾਨ ਦੀ ਮੂਰਤੀ ਵਾਲੇ ਸੋਨੇ ਦੇ ਤਵੀਤ ਬਣਵਾਕੇ ਭੇਜਾਂਗਾ ।" ਉਸਦੀਆਂ ਗੱਲਾ ਸੁਣਕੇ ਬੜੇ ਪਿਆਰ ਨਾਲ ਬੋਲਿਆ "ਰਾਜਾ ਬਨਣ ਤੋਂ ਬਾਦ ਵੀ ਤੇਰੇ ਦਿਲ ਵਿੱਚ ਪਿੰਡ ਵਾਲਿਆਂ ਲਈ ਮਾਣ ਤੇ ਪ੍ਰੇਮ ਹੈ ।"

ਇਹ ਕੀ ਗੱਲ ਕਰ ਰਿਹੈਂ, ਵਹੁਟੀ ਆ ਜਾਵੇ ਤਾਂ ਜੰਮਣ ਵਾਲਿਆਂ ਨੂੰ ਬੰਦਾ ਭੁੱਲ ਜਾਂਦੈ ? ਮਦਕਰੀ ਪੁੱਛਣ ਲੱਗਾ ।

ਭਰਾ ਦੀ ਗੱਲ ਸੁਣਕੇ ਪਰਸ਼ੂਰਾਮ ਨੂੰ ਯਾਦ ਆਇਆ ਕਿ ਉਸਦੇ ਭਰਾ ਦਾ ਤਾਂ ਵਿਆਹ ਹੋ ਗਿਐ, ਭਰਾ ਇਹਨਾਂ ਸਾਰੀਆਂ ਗੱਲਾਂ ਵਿੱਚ ਮੈਂ ਭਾਬੀ ਨੂੰ ਤਾਂ ਭੁੱਲ ਹੀ ਗਿਆ ਸਾਂ । ਭਾਬੀ ਦਾ ਕੀ ਹਾਲ ਹੈ । ਤੂੰ ਜਿੱਤਕੇ ਆਇਆ ਤਾਂ ਤੇਰੀ ਚੁੰਮਣਾ ਨਾਲ ਆਰਤੀ ਹੋਈ ਕਿ ਨਹੀਂ ।" ਪਰਸ਼ੂਰਾਮ ਪੁੱਛਣ ਲੱਗਾ ।

"ਤੇਰੀ ਭਾਬੀ ਨੂੰ ਕੀ ਹੋਣੇ, ਚੰਗੀ ਭਲੀ ਦੇ ਵੇਖਣ ਨੂੰ ਤਾਂ ਸੋਨੇ ਦੀ ਗੁੱਡੀ ਏ । ਗੱਲ ਕਰੋ ਤਾਂ ਗੂੰਗੀ ਹੋ ਜਾਂਦੀ ਏ ।" ਮਦਕਰੀ ਬੋਲਿਆ ।

"ਅਜੇ ਹੁਣੇ ਹੀ ਤਾਂ ਮਾਂ ਪਿਉ ਨੂੰ ਛਡਕੇ ਆਈ ਏ । ਕੁੱਛ ਦਿਨਾਂ ਬਾਦ ਉਸਦੀ ਸੰਗ ਸੰਕੋਚ ਦੂਰ ਹੋਣ ਦੇ, ਫਿਰ ਤੂੰ ਹੀ ਉਸਦੀਆਂ ਗੱਲਾਂ ਤੋਂ ਡਰਿਆ ਕਰਨੈਂ ।" ਪਰਸ਼ੂਰਾਮ ਬੋਲਿਆ ।

"ਤੂੰ ਸੰਗ ਸੰਕੋਚ ਦੂਰ ਹੋਣ ਤੋਂ ਬਾਦ ਦੀ ਗੱਲ ਕਰਨੈਂ, ਅੰਮਾਂ ਨੂੰ ਕਹਿ ਆਪਣੀ ਨੂੰਹ ਨੂੰ ਗੱਲ ਕਰਨ ਦੀ ਜਾਚ ਸਿਖਾਏ ।"

"ਤੂੰ ਕਹਿ" । ਪਰਸ਼ੂਰਾਮ ਨਾਇਕ ਬੋਲਿਆ ।

"ਮੈਂ ਆਖਾਂ, ਉਹ ਵੀ ਅੰਮਾ ਸਾਹਮਣੇ । ਇਹ ਮੇਰੇ ਤੋਂ ਨਹੀਂ ਹੋ ਸਕਦਾ । ਤੂੰ ਮੇਰੇ ਵੱਲੋਂ ਅੰਮਾ ਨੂੰ ਕਹਿ ਦੇਹ ।" ਮਦਕਰੀਨਾਇਕ ਬੋਲਿਆ ।

"ਕਿਉਂ ਐਨਾਂ ਡਰ ਕਿਸਦਾ, ਭਾਬੀ ਦਾ ਕਿ ਅੰਮਾ ਦਾ" ? ਭਰਾ ਨੂੰ ਛੇੜਦਿਆਂ ਪਰਸ਼ੂਰਾਮ ਨਾਇਕ ਬੋਲਿਆ ।

"ਮੈਂ ਫ਼ੌਜ ਤੋਂ ਨਹੀਂ ਡਰਿਆ, ਹਮਲੇ ਤੋਂ ਨਹੀਂ ਡਰਿਆ, ਇਸ ਸ਼ੀਸ਼ੇ ਦੀ ਗੁੱਡੀ ਤੋਂ ਡਰਾਂਗਾ । ਇਹ ਗੱਲ ਨਹੀਂ ਆਪਣੀ ਵਹੁਟੀ ਬਾਰੇ ਮੈਂ ਆਪ ਕਿਵੇਂ ਗੱਲ ਕਰਾਂ ਅੰਮਾ ਨਾਲ ।"

"ਮੇਰੀ ਉਹ ਵਹੁਟੀ ਏ, ਤੇਰੀ ਭਾਬੀ ਏ, ਇਸ ਲਈ ਤੂੰ ਕਹਿ, ਏਨਾਂ ਵੀ ਨਹੀਂ ਕਰ ਸਕਦਾ ਤਾਂ, ਤੂੰ ਇਥੇ ਆਇਆ ਕਾਹਦੇ ਲਈ ਏਂ ?

"ਤੇਰੇ ਤੇ ਭਾਬੀ ਵਿਚਕਾਰ ਵਿਚੋਲਾ ਬਨਣ ਲਈ ?"

"ਬੇਸ਼ਰਮ, ਜਿਹੜੀ ਗੱਲ ਮੈਂ ਮੂੰਹ ਨਹੀਂ ਕੱਢ ਸਕਦਾ, ਉਹ ਤੂੰ ਮੇਰਾ ਛੋਟਾ ਭਰਾ ਏਨਾਂ ਵੀ ਨਹੀਂ ਮੇਰੇ ਲਈ ਕਰ ਸਕਦਾ । ਸਿਰਫ਼ ਇਸ ਮਾਮਲੇ ਵਿੱਚ ਹੀ ਨਹੀਂ, ਹਰ ਮਾਮਲੇ ਵਿੱਚ ਤੂੰ ਮੇਰੀ ਜੀਭ ਬਣ ।" ਮਦਕਰੀਨਾਇਕ ਬੋਲਿਆ । "ਭਰਾ ਮੈਂ ਪੇਂਡੂ ਮੈਨੂੰ ਤਾਂ ਗੱਲ ਵੀ ਨਹੀਂ ਕਰਨੀ ਆਉਂਦੀ ।" ਪਰਸ਼ੂਰਾਮ ਨੇ ਕਿਹਾ । "ਤੇਨੂੰ ਗੱਲਾਂ ਸਿਖਾਉਣ ਲਈ ਪ੍ਰਧਾਨ ਮੰਤਰੀ ਜੀ ਨੂੰ ਕਹਾਂਗਾ ।" ਮਦਕਰੀਨਾਇਕ ਬੋਲਿਆ ।

ਮਹਿਲ ਵਿੱਚ ਆਉਂਦਿਆਂ ਪਹਿਲੇ ਦਿਨ ਹੀ ਮੈਨੂੰ ਆਪਣਾ ਸੇਵਕ ਬਣਾ ਲਿਐ ਭਰਾ, ਕਲ ਪਤਾ ਨਹੀਂ ਕੀ ਬਣਾਏਂਗਾ । ਇਥੇ ਆਕੇ ਭੁੱਲ ਕੀਤੀ ।" ਝੂਠਾ ਮੂਠਾ ਗੁੱਸਾ ਦਿਖਾਂਦਿਆਂ ਪਰਸ਼ੂਰਾਮ ਨਾਇਕ ਬੋਲਿਆ ।

"ਨਾਲਗੇ ਦਾ ਮਤਲਬ ਨੌਕਰ ਸਮਝ ਲਿਐ, ਤੂੰ ਤਾਂ ਜੰਗਲੀ ਏ ਤੇਨੂੰ ਕੁੱਛ ਪਤਾ ਨਹੀਂ । ਇਸ ਇਲਾਕੇ ਵਿੱਚ ਰਾਜੇ ਦੀ 'ਨਾਲਗੇ' ਦਾ ਅਰਥ ਹੈ ਰਾਜੇ ਦੀ ਤਲਵਾਰ । ਮੇਰੀ ਖਾਹਿਸ਼ ਏ ਤੂੰ ਉਹ ਬਣ ।"

"ਜੋ ਤੇਰੀ ਖ਼ਾਹਿਸ਼ ਏ, ਉਹੀ ਕਰ, ਜੋ ਬਨਾਉਣਾ ਚੰਹੁਨੇ, ਉਹੀ ਬਣਾ । ਤੇਰੇ ਨਿਸ਼ਾਨੇ ਤੇ ਲੱਗਣ ਵਾਲਾ ਤੀਰ ਮੈਂ ਹਾਂ ।" ਪਰਸ਼ੂਰਾਮ ਨਾਇਕ ਬੋਲਿਆ ।

"ਬਸ ਇਹੋ ਕਹਿੰਦਾ ਰਹੀਂ, ਇਹੋ ਬਣਿਆ ਰਹੀਂ ਅਖ਼ੀਰ ਤੱਕ ਅਸੀ ਦੋਵੇਂ ਇਵੇਂ

ਰਹੀਏ" ਛੋਟੇ ਭਰਾ ਨੂੰ ਘੁਟਕੇ ਸੀਨੇ ਨਾਲ ਲਾਂਦਿਆਂ ਮਦਕਰੀਨਾਇਕ ਬੋਲਿਆ।

ਇਧਰ ਮਦਕਰੀਨਾਇਕ ਛੋਟੇ ਭਰਾ ਨਾਲ ਦਿੱਲ ਦੀਆਂ ਗੱਲਾਂ ਕਰ ਰਿਹਾ ਸੀ। ਉੱਧਰ ਰਾਣੀਵਾਸ ਵਿੱਚ ਉਬੱਵਾਨਾਗਤੀ ਨਿੰਗਵਾ ਨੂੰ ਰਾਣੀਵਾਸ ਦੀਆਂ ਜ਼ਿੰਮੇਵਾਰੀਆਂ ਸੌਂਪਣ ਦੀਆਂ ਗੱਲਾਂ ਕਰ ਰਹੀ ਸੀ। "ਨਿੰਗਵਾ ਅਖ਼ੀਰ ਤੂੰ ਇਥੇ ਰਹਿਣ ਲਈ ਮੰਨਕੇ ਮੇਰੇ ਮਨੋ ਮਣ ਪੱਕਾ ਬੋਝ ਹੌਲਾ ਕਰ ਦਿੱਤਾ। ਅਜ ਤੋਂ ਮੈਂ ਅਰਾਮ ਨਾਲ ਪੂਜਾ ਪਾਠ ਕਰ ਸਕਾਂਗੀ।"

"ਤੂੰ ਬੇਫਿਕਰ ਕਿਵੇਂ ਹੋ ਸਕਦੀ ਏਂ ਅੰਮਾ, ਇਸ ਰਾਜ ਦੀ ਮਾਲਕਿਣ ਤੂੰ ?"

"ਵੱਡਪਣ, ਮਲਕੀਅਤ ਅਜ ਤੋਂ ਸਭ ਤੇਰੀ ? ਮੈਨੂੰ ਬੁੱਢੀ ਨੂੰ ਹੁਣ ਅਰਾਮ ਨਾਲ ਰਹਿਣ ਦੇਹ।"

"ਤੂੰ ਬੁੱਢੀ, ਇਸ ਗੱਲ ਨੂੰ ਕੌਣ ਮੰਨੇਗਾ। ਅਜ ਤੋਂ ਕੁੱਛ ਦਿਨ ਪਹਿਲਾਂ ਤਾਂ ਤੂੰ ਫ਼ੌਜ ਲੈਕੇ ਯੁੱਧ ਲਈ ਗਈ ਤੇ ਜਿੱਤ ਕੇ ਆਈ। ਤੂੰ ਬੁਢਾਪੇ ਦੀਆਂ ਗੱਲਾਂ ਕਰੇ ਤਾਂ ਲੋਕ ਮੰਨਣਗੇ, ਸ਼ਿਵਾ ਮੰਨੇਗਾ ? ਤੂੰ ਵੱਡੀ ਏਂ, ਵੱਡਿਆਂ ਵਾਂਗ ਸਾਡੇ ਵਰਗੇ ਛੋਟਿਆਂ ਨੂੰ ਸਿੱਖ ਮਤ ਦਿੰਦੀ ਰਹੁ। ਤੇਰੀ ਸੇਵਾ ਕਰਕੇ ਅਸੀ ਵੀ ਆਪਣਾ ਜਨਮ ਸਫਲ ਕਰ ਲਈਏ।" ਨਿੰਗਵਾ ਬੋਲੀ।

"ਮੇਰਾ ਯੁੱਧ ਲਈ ਜਾਣਾ ਤੇ ਜਿੱਤ ਕੇ ਆਉਣਾ, ਉਸਨੂੰ ਐਵੇਂ ਨਾਂ ਵਧਾ ਚੜ੍ਹਾਅ। ਸੰ ਬੰਦੇ ਖਿੱਚਣ ਵਾਲੇ ਹੋਣ ਤਾਂ ਰੱਥ ਵੀ ਘੋੜੇ ਵਾਂਗ ਦੌੜਨ ਲੱਗ ਪੈਂਦੇ। ਇਹ ਕਿਹੜੀ ਵੱਡੀ ਗੱਲ ਏ। ਨਾਲੇ ਬੁਝੱਣ ਵਾਲਾ ਦੀਵਾ ਕੁੱਝ ਵਧੇਰੇ ਲੱਟ ਲੱਟ ਕਰਾਕੇ ਬੱਲਦਾ ਏ। ਮੇਰਾ ਵੀ ਉਹੋ ਹਾਲ ਏ ਬਸ।"

"ਇਹੋ ਜਿਹੀਆਂ ਗੱਲਾਂ ਨਾ ਕਰ ਅੰਮਾਂ, ਸੌ ਵਰ੍ਹੇ ਜੱਗਣ ਵਾਲਾ ਦੀਵਾ ਏਂ ਤੂੰ, ਇਹੋ ਜਿਹੀਆਂ ਗੱਲਾਂ ਨਾਂ ਮੂੰਹੋਂ ਕੱਢ।" ਉਬਵਾਨਾਗਤੀ ਦੇ ਮੂੰਹੋਂ, ਅਜਿਹੀ ਗਲ ਸੁਣਕੇ ਦੁਖੀ ਹੁੰਦੀ ਉਬੱਵਾਨਾਗਤੀ ਬੋਲੀ।

"ਵੇਖ ਨਿੰਗਵਾ, ਤੂੰ ਸਿੱਧੀ ਸਾਦੀ ਏਂ, ਤੈਨੂੰ ਜੋ ਕਿਹਾ ਤੂੰ ਮੰਨ ਜਾਵੇਂਗੀ ਝੂਠ ਕਿਹਾ ਤੱਦ ਵੀ ਤੂੰ ਮੰਨ ਜਾਣੈ ਸੱਚ ਕਿਹਾ ਤੱਦ ਵੀ ਤੂੰ ਮੰਨ ਜਾਣੈ। ਮੇਰੀ ਐਨੀਂ ਉਮਰ ਹੋ ਗਈ ਏ ਇਸ ਉਮਰ ਵਿੱਚ ਮੈਨੂੰ ਐਨਾ ਗੁੱਸਾ ਨਹੀਂ ਆਉਣਾ ਚਾਹੀਦਾ। ਪਰ ਛੋਟਿਆਂ ਹੁੰਦਿਆਂ ਤੋਂ ਜਿੰਨ੍ਹਾਂ ਦੇ ਲੜ ਲੱਗੀ ਉਹਨ੍ਹਾਂ ਨੇ ਇਹੋ ਮੱਤ ਦਿੱਤੀ। ਭੈੜੀ ਗੱਲ ਸੁਣਕੇ ਮੇਰੇ ਅੰਦਰ ਉਬਾਲ ਉਠ ਖਲੋਂਦੇ, ਉਵੇਂ ਹੀ ਹੋਇਆ। ਉਹਨਾਂ ਰਾਏਦੁਰਗ ਵਾਲਿਆਂ ਮੈਨੂੰ ਬੁੱਢੀ ਕਹਿਕੇ ਚਿੜ੍ਹਾਇਆ ਉਸ ਇਕ ਗੱਲ ਲਈ ਕਿੰਨਾ ਲਹੂ ਡੁਲ੍ਹਿਆ। ਇਹ ਸਭ ਵੇਖ ਵੇਖ ਮੈਂ ਤੰਗ ਆ ਗਈ ਹਾਂ। ਹੁਣ ਤਾਂ ਬਸ ਇਕੋ ਹੀ ਖਾਹਿਸ਼ ਹੈ।"

"ਦਸ ਅੰਮਾ, ਉਹ ਕੀ ਏ ? ਮੂੰਹੋ ਕੱਢ ਤੇਰੀ ਖਾਹਿਸ਼ ਮੇਰੇ ਸਿਰ ਮੱਥੇ ਤੇ।"

"ਜਦੋਂ ਤੇਰੀ ਵਾਰੀ ਆਈ ਤਾਂ ਤੂੰ ਵੀ ਉਹੋ ਕੰਮ ਕਰੀਂ। ਹੁਣ ਤਾਂ ਤੇਰੀ ਨੂੰਹ ਮੇਰੀ ਖਾਹਿਸ਼ ਪੂਰੀ ਕਰ ਦੇਵੇ। ਛੋਟੇ ਜਿਹੇ ਬੱਚੇ ਦੇ ਹਸੱਣ ਦੀ, ਰੋਣ ਦੀ ਅਵਾਜ਼

ਸੁਨਣ ਦੀ ਖ਼ਾਹਿਸ਼ ਏ, ਇਸ ਬੁੱਢੇ ਮਨ ਵਿਚ। ਕਿੰਨੇ ਸਾਲ ਹੋ ਗਏ ਨੇ ਇਹ ਅਵਾਜ਼ ਸੁਣਿਆਂ। ਭਰਿਆ ਹੋਇਆ ਮਹਿਲ ਸੁੰਨਾ ਜਾਪਦੈ।"

"ਪਿਛਲੇ ਜਨਮ ਵਿੱਚ ਤੂੰ ਬੜੇ ਚੰਗੇ ਕੰਮ ਕੀਤੇ ਨੇ ਅੰਮਾਂ, ਤੇਰੀ ਕੋਈ ਖ਼ਾਹਿਸ਼ ਅਧੂਰੀ ਨਹੀਂ ਰਹਿਣ ਲੱਗੀ।"

"ਤੇਰੀ ਨੂੰਹ ਨੂੰ ਆਇਆਂ ਇਸ ਕੱਤਕ ਦੇ ਮਹੀਨੇ ਸਾਲ ਹੋ ਜਾਣੈ।" "ਅੰਮਾਂ ਤੈਨੂੰ ਬੜੀ ਕਾਹਲ ਏ, ਤੂੰ ਕਹਿਣੀ ਏਂ ਛੋਟੀ ਨਾਗਤੀ ਦਾ ਵਿਆਹ ਹੋਇਆਂ ਸਾਲ ਹੋ ਗਿਐ। ਪਰ ਉਸਦੀ ਅਜੇ ਉਮਰ ਬੜੀ ਛੋਟੀ ਏ। ਮਸਾਂ ਦਸ ਗਿਆਰਾਂ ਸਾਲ। ਹੋਰ ਦੋ ਸਾਲ ਉਡੀਕ ਲੈ। ਫਿਰ ਇਥੇ ਸੋਨੇ ਦਾ ਪੰਘੂੜਾ ਰਖਿਆ ਹੋਵੇਗਾ, ਪੂਜਾ ਕਰਦਿਆਂ ਪੋਤਰੇ ਨਾਲ ਖੇਡੀਂ।" ਹੱਸਦੀ ਨਿੰਗਵਾ ਬੋਲੀ।

ਉਨਾਂ ਵੇਖੀਏ ਤਾਂ ਇਹ ਗੱਲ ਇਥੇ ਮੁੱਕ ਗਈ। ਪਰ ਤੇਰੀ ਅਜੇ ਉਮਰ ਛੋਟੀ ਏ — ਤੂੰ ਉਡੀਕ ਸਕਦੀ ਏਂ। ਪਰ ਮੈਨੂੰ ਤਾਂ ਕਲ ਵੀ ਨਹੀਂ, ਅੱਜ ਹੀ ਹੋਵੇ. ਅਜਿਹੀ ਤੀਬਰ ਖ਼ਾਹਿਸ ਹੈ।" ਉਬੱਵਾਨਾਗਤੀ ਬੋਲੀ।

"ਤੀਬਰ ਖ਼ਾਹਿਸ਼ ਕਾਹਦੀ ਅੰਮਾਂ, ਸਾਰੀਆਂ ਤੀਵੀਆਂ ਨੂੰ ਇਹੋ ਖ਼ਾਹਿਸ਼ ਰਹਿੰਦੀ ਏ।" ਉਹੋ ਤੈਨੂੰ ਏ। ਮੇਰੀਆਂ ਅੱਖਾਂ ਵੀ ਇਹੋ ਵੇਖਣ ਲਈ ਤਰਸਦੀਆਂ ਨੇ।"

ਫਿਰ ਆਪਣੇ ਪੁੱਤਰ ਦੀ ਗ੍ਰਹਿਸਤੀ ਵਲ ਜਰਾ ਧਿਆਨ ਦੇਹ — ਜੋਤਸੀ ਨੂੰ ਪੁੱਛੋ — ਵੈਦ ਨੂੰ ਕਹਿ ਕੋਈ ਬਲ ਵਧਾਉਣ ਵਾਲੀ ਦੁਆਈ ਦੇਣ ਤੇਰੀ ਨੂੰਹ ਨੂੰ।"

"ਇਹ ਸਭ ਤਾਂ ਵਡਿਆਂ ਦੇ ਕਰਨ ਵਾਲੇ ਕੰਮ ਹਨ, ਇਸ ਮਹਿਲ ਵਿੱਚ ਮੈਂ —"

"ਇਸ ਮਹਿਲ ਵਿੱਚ ਤੂੰ" — ਨਿੰਗਵਾ ਦੀ ਗਲ ਅੱਧ ਵਿਚਕਾਰੋਂ ਹੀ ਟੋਕਦਿਆਂ ਉਬੱਵਾਨਾਗਤੀ ਬੋਲ ਪਈ "ਤੂੰ ਆਪਣੇ ਆਪ ਨੂੰ ਕੀ ਸਮਝਦੀ ਏਂ। ਤੂੰ ਪੁੱਤਰ ਦੀ ਮਾਂ, ਨੂੰਹ ਦੀ ਸੱਸ, ਬਾਕੀਆਂ ਦੀ ਮਾਲਕਿਣ। ਇਹ ਸਭ ਕੁੱਛ ਨਾਂ ਮੰਨਕੇ ਜੇ ਕੋਈ ਕੁੱਛ ਹੋਰ ਗੱਲ ਕਰੇ ਤਾਂ ਉਸਦਾ ਲਿਹਾਜ਼ ਕੀਤੇ ਬਿਨਾਂ ਉਸਦਾ ਮੂੰਹ ਭੰਨ ਦੇਈਂ।"

"ਸਭ ਤੋਂ ਵੱਡੀ ਅੰਮਾ ਤੇਰੇ ਹੁੰਦਿਆਂ ਮੈਂ ਇਸ ਮਹਿਲ ਦੀ ਮਾਲਕਿਣ — ਤੂੰ ਪਿਆਰ ਨਾਲ ਬੁਲਾਇਆ ਮੈਂ ਆ ਗਈ।"

"ਕੀ ਕੜਛੀ ਚਲਾਉਣ ਜਾਂ ਰੋਟੀਆਂ ਵੇਲਣ ਲਈ ਬੁਲਾਇਆ ਸੀ ਮੈਂ ਤੈਨੂੰ? ਉਹ ਕੰਮ ਜਾਨਕਲੂ ਛੱਡਣ ਨਾਲ ਛੁੱਟ ਗਏ। ਹੁਣ ਤੂੰ ਰਾਜੇ ਦੀ ਮਾਂ। ਤੂੰ ਹੋਰ ਕਿਸੇ ਨੂੰ ਮਾਲਕਿਣ ਬਣਾਏਂਗੀ? ਹੋਰ ਕਿਸੇ ਨੂੰ ਇਹ ਖੁਲ ਨਾਂ ਦੇਹ। ਅੱਜ ਇਕ ਨੂੰਹ ਆਈ ਏ, ਕਲ ਦੂਜੀ ਆਏਗੀ। ਕੋਈ ਵੀ ਆਏ ਜਾਏ, ਰਾਣੀਵਾਸ ਵਿੱਚ ਤੇਰਾ ਹੀ ਹੁਕਮ ਚੱਲੇ। ਆਪਣਾ ਦਬਦਬਾ ਛੱਡ ਦਿੱਤਾ ਤਾਂ ਕੀ ਤੇਰੀਆਂ ਨੂੰਹਾਂ ਤੇ ਕੀ ਬਾਕੀ ਦੇ ਤੇਰੀ ਰਤਾ ਪ੍ਰਵਾਹ ਨਹੀਂ ਕਰਨ ਲਗੇ। ਮਹਿਲ ਵਿੱਚ ਜਿਹੀਆਂ ਫਿਟੀਆਂ ਹੋਈਆਂ ਜ਼ਨਾਨੀਆਂ ਕੰਮ ਕਰਨ ਆਉਂਦੀਆਂ ਨੇ, ਜਦੋਂ ਨਵੀਆਂ ਆਉਂਦੀਆਂ ਨੇ ਤਾਂ ਲਾਜਵੰਤੀ ਦੇ ਫੁਲ ਵਰਗੀਆਂ ਹੁੰਦੀਆਂ ਨੇ ਤੇ ਫਿਰ ਥੋਹਰ ਦੇ ਕੰਡਿਆਂ ਵਾਂਗ ਹੋ

ਜਾਂਦੀਆ ਨੇਂ । ਉਹਨਾਂ ਦੇ ਦਿਮਾਗ ਫਿੱਟ ਜਾਂਦੇ ਨੇ । ਮਹਿਲ ਵਿੱਚ ਰੋਟੀਆਂ ਖਾ ਖਾ ਮੋਟੀਆਂ ਹੋ ਜਾਂਦੀਆਂ ਨੇ । ਜਿਵੇਂ ਮੇਰੇ ਨਾਲ ਪਿਆਰ ਨਾਲ ਗੱਲਾਂ ਕਰਨੀ ਏ, ਜੇ ਉਹਨਾਂ ਨਾਲ ਵੀ ਇਵੇਂ ਕਰਦੀ ਰਹੀ ਤਾਂ ਕਲ ਨੂੰ ਤੇਰੇ ਤੇ ਤਾਂ ਕੀ ਤੇਰੇ ਪੁੱਤਰ ਤੇ ਉਹੋ ਹੁਕਮ ਚਲਾਉਣਗੀਆਂ — ਉਹ ਦਾਸੀਆ । ਇਸ ਲਈ ਮਹਿਲ ਦੀ ਮਾਲਕਿਣ ਪਤਾ ਕਿਹੋ ਜਿਹੀ ਹੋਣੀ ਚਾਹੀਦੀ ਹੈ ?"

"ਮੈਨੂੰ ਕੀ ਪਤਾ ਅੰਮਾ, ਤੂੰ ਦੱਸ ਕਿਹੋ ਜਿਹੀ ਹੋਣੀ ਚਾਹੀਦੀ ਹੈ ।"

"ਅੱਖਾਂ ਕਟਾਰੀ, ਜੀਭ ਚਾਬਕ, ਮੱਤ ਜਿਹੜੀ ਦਿਉ ਉਹ ਸੁਗਾਤ ਨਹੀਂ, ਦਾਨ ਵਾਂਗ ਹੋਣੀ ਚਾਹੀਦੀ ਹੈ —" ਉਥੱਵਾਨਾਗਤੀ ਬੋਲੀ ।

"ਠੀਕ ਏ ਅੰਮਾਂ, ਜਿਵੇਂ ਸਿਖਾਏਂਗੀ, ਉਵੇਂ ਸਿਖ ਜਾਵਾਂਗੀ ।"

"ਸਿਖ ਤੇ ਜਲਦੀ ਸਿਖ, ਤੇਰੇ ਕੋਲ ਸਿਖਣ ਲਈ ਉਮਰ ਹੈ, ਮੇਰੇ ਕੋਲ ਸਿਖਾਣ ਲਈ ਵਕਤ ਕੋਈ ਨਹੀਂ ।"

## 7

ਚਿਤਰ ਦੁਰਗ ਵਿੱਚ ਦੁਸਹਿਰੇ ਦਾ ਤਿਉਹਾਰ, ਬਾਕੀ ਦੇ ਸਾਰੇ ਤਿਉਹਾਰ ਨਾਲੋਂ ਵਧੇਰੇ ਕਰਕੇ ਯੁਵਕਾਂ ਦਾ ਤਿਉਹਾਰ ਮੰਨਿਆ ਜਾਂਦਾ ਸੀ । ਖਾਸ ਕਰਕੇ ਅਖਾੜੇ ਵਿੱਚ ਕਸਰਤ ਕਰਨ ਵਾਲੇ ਯੁਵਕਾਂ ਦਾ ਤਿਉਹਾਰ । ਕੁਮਾਰ ਮੰਡਪ ਵਿੱਚ ਤਰ੍ਹਾਂ ਤਰ੍ਹਾਂ ਦੀ ਰਣਵਿਦਿਆ ਲੈਂਦੇ ਯੁਵਕਾਂ ਦਾ ਤਿਉਹਾਰ । ਬਰਖ਼ਾ ਰੁਤ ਦੇ ਪਹਿਲੇ ਮਹੀਨੇ ਸਾਵਣ ਦੀ ਠੰਡੀ ਹਵਾ, ਠੰਡ ਦੀ ਬਜਾਏ ਉਹਨਾਂ ਦੇ ਸ਼ਰੀਰ ਵਿੱਚ ਨਵੇਂ ਉਤਸ਼ਾਹ ਦੀ ਗਰਮੀ ਭਰ ਦਿੰਦੀ । ਉਦੋਂ ਤਾਂਈ ਮਮੂਲੀ ਕਸਰਤ ਕਰਦੇ, ਵਿਹਲੇ ਵੇਲੇ ਵਿੱਚ ਕਬੂਤਰਾਂ ਨਾਲ ਜੂਆ ਖੇਡਦੇ, ਬਾਘ ਨੂੰ ਬੰਨਣ ਦੀ ਖੇਡ ਖੇਡਦੇ ਯਾਂ ਕਿਸੇ ਹੋਰ ਮਨੋਰੰਜਨ ਵਿੱਚ ਸਮਾਂ ਬਿਤਾਂਦੇ । ਇਹਨਾਂ ਯੁਵਕਾਂ ਦੇ ਤਨ ਮਨ ਵਿੱਚ ਨਵੀਂ ਸ਼ਕਤੀ ਤੇ ਨਵਾਂ ਉਤਸਾਹ ਭਰ ਜਾਂਦਾ ।

ਸਾਵਣ ਦੇ ਮਹੀਨੇ ਦੇ ਕਿਸੇ ਸ਼ੁਭ ਸ਼ਨਿਚਰਵਾਰ ਕਲਸ਼ ਤੇ ਸ਼ੀਸ਼ਾ ਲੈ ਕੇ ਸੁਹਾਗਣਾਂ ਬੈਲਾਂ ਦੀ ਜੋੜੀ ਦਾ ਸ਼ਿੰਗਾਰ ਕਰਦੀਆਂ । ਉਸਤੋਂ ਬਾਦ ਉਹਨਾਂ ਬੈਲਾਂ ਨੂੰ ਗੱਡੇ ਅਗੇ ਜੋਤਕੇ, ਗੱਡੇ ਵਿੱਚ ਨਵੀਂ ਸੰਧੂਰੀ ਰੰਗ ਦੀ ਲਾਲ ਮਿੱਟੀ ਲਿਆਕੇ, ਉਸਨੂੰ ਛਾਣਕੇ ਸਾਫ਼ ਕਰਕੇ ਢੇਰ ਲਾਕੇ ਰਖ ਦਿੰਦੇ । ਢੇਰ ਦੇ ਉਤੇ ਬੋਹੜੀ ਜਿਹੀ ਸਜਾਵਟ ਕਰ ਦਿੰਦੇ । ਫਿਰ ਉਸ ਢੇਰ ਵਿੱਚ ਇਕ ਨਾਰੀਅਲ ਲੁਕਾ ਦਿੰਦੇ । ਪੂਜਾ ਕਰਕੇ ਉਸ ਮਿੱਟੀ ਨੂੰ ਸਮਤਲ ਕਰਕੇ ਬਾਕੀ ਦੀ ਮਿੱਟੀ ਤੇ ਵਿਛਾ ਦਿੱਤਾ ਜਾਂਦਾ । ਜਿਹੜਾ ਉਸ ਢੇਰ ਵਿਚੋਂ ਪਹਿਲਾਂ ਨਾਰੀਅਲ ਲੱਭ ਲੈਂਦਾ, ਸਮਝਿਆ ਜਾਂਦਾ ਕਿ ਉਹ ਅਗੇ ਜਾਕੇ ਅਖਾੜੇ ਦਾ ਨਾਮ ਉਚਾ ਕਰੇਗਾ । ਯੁਵਕ ਬੜੇ ਜੋਸ਼ ਨਾਲ ਇਹ ਕੰਮ ਕਰਨਾ ਸ਼ੁਰੂ

ਕਰ ਦਿੰਦੇ । ਉਸ ਦਿਨ ਤੋਂ ਨਵੇਂ ਜੋਸ਼ ਨਾਲ ਅਖਾੜੇ ਦੀ ਤਾਲੀਮ ਸ਼ੁਰੂ ਹੋ ਜਾਂਦੀ । ਉਹਨਾਂ ਦਾ ਸਾਰਾ ਸਮਾਂ ਕਸਰਤ ਵਿੱਚ ਬੀਤਦਾ ।

ਸਵੇਰੇ ਤਿੰਨ ਵਜੇ ਉਠਕੇ ਨਿਤ ਕਿਰਿਆ ਕਰਮ ਭੁਗਤਾ ਕੇ, ਪਿੰਡੇ ਤੇ ਨਿੰਬੂ ਦਾ ਰੱਸ ਮੱਲਕੇ ਫਿਰ ਤਿਲਾਂ ਦੇ ਤੇਲ ਦਾ ਲੇਪ ਕਰਦੇ । ਮਿੱਟੀ ਨੂੰ ਨਮਸਕਾਰ ਕਰਕੇ ਕਸਰਤ ਕਰਨੀ ਸ਼ੁਰੂ ਕਰ ਦਿੰਦੇ । ਸੌ ਸੌ ਡੰਡ ਬੈਠਕਾਂ ਕਢਕੇ ਮੁਗਦਰ ਚੁਕਦੇ ਬੜੇ ਭਾਰੀ ਪੱਥਰ ਦੇ ਚੱਕਰ ਬਾਂਹਵਾਂ ਵਿੱਚ ਪਾਕੇ ਊਠਕ ਬੈਠਕ ਕਰਦੇ । ਭਾਰੀ ਲਕੜੀ ਦੇ ਠੁੰਮਣੇ ਇਕ ਹੱਥ ਵਿੱਚ ਲੈਕੇ, ਗਰਦਨ ਦੇ ਪਿਛੋਂ ਦੀ ਘੁਮਾਕੇ ਫਿਰ ਦੂਜੇ ਹੱਥ ਵਿੱਚ ਲੈ ਆਉਂਦੇ । ਥਿੰਦੇ ਪਿੰਡੇ ਨਾਲ, ਹਥਾਂ ਪੈਰਾਂ ਦੇ ਸਹਾਰੇ ਮੱਲਖੰਭੇ ਤੇ ਉਤਰਦੇ ਚੜ੍ਹਦੇ — ਇਸ ਤਰ੍ਹਾਂ ਜਿੰਨਾਂ ਚਿਰ ਪਿੰਡੇ ਦੀ ਸਾਰੀ ਚਰਬੀ ਪਿਘਲਕੇ ਪਾਣੀ ਵਾਂਗ ਵਹਿ ਨਾ ਜਾਂਦੀ. ਉਹ ਕਸਰਤ ਕਰਦੇ ਰਹਿੰਦੇ । ਉਸਤੋਂ ਬਾਦ ਗੁਪਾਲ ਸਵਾਮੀ ਦੇ ਤਲਾਅ ਵਿੱਚ ਯਾਂ ਕਿਸੇ ਹੋਰ ਤਲਾਅ ਵਿੱਚ ਜਾਕੇ ਪਿੰਡਾ ਹੌਲਾ ਹੋਣ ਤਾਂਈ ਤੈਰਦੇ ਰਹਿੰਦੇ । ਸੂਰਜ ਚੜ੍ਹਨ ਤਾਂਈ ਫਿਰ ਅਖਾੜੇ ਵਿੱਚ ਆ ਜਾਂਦੇ । ਰਾਤੀਂ ਭਿਉਂਕੇ ਰਖੇ ਗਏ ਛੋਲੇ [illegible], ਖ਼ਸਖੁਸ ਬਦਾਮ ਖੰਡ ਤੇ ਮੁਰਗੀ ਦੇ ਅੰਡੇ ਪਾਕੇ ਉਬਾਲਿਆ, ਗਾਹੜਾ ਕੀਤਾ ਅੱਧਾ ਕੁ ਕਿਲੋ ਦੁੱਧ ਪੀਂਦੇ ਤੇ ਫਿਰ ਅਰਾਮ ਕਰਦੇ । ਦੁਪਹਿਰ ਵੇਲੇ ਕਣਕ ਦੀ ਰੋਟੀ ਨਾਲ ਬਕਰੀ ਯਾਂ ਭੇਡ ਦਾ ਮਗਜ਼ ਕਈ ਤਰ੍ਹਾਂ ਦੇ ਮਸਾਲੇ ਪਾਕੇ ਬਣਾਇਆ ਖਾਕੇ ਅਰਾਮ ਕਰਦੇ । ਫਿਰ ਸ਼ਾਮੀ ਕਸਰਤ । ਰਾਤ ਦਾ ਖਾਣਾ, ਖਾਣ ਮਗਰੋਂ ਜੇ ਸਰੀਰ ਥਕਿਆ ਹੋਵੇ ਤਾਂ ਭੰਗ, ਮਿਸ਼ਰੀ ਵਧੀਆ ਮੁਸ਼ਕਕਪੂਰ, ਬਦਾਮ ਨਾਰੀਅਲ ਦਾ ਪਾਣੀ ਪਾ ਕੇ ਭੱਠੀ ਵਿੱਚ ਬਣਾਇਆ ਰਾਮ ਰੱਸ, ਸਰੀਰ ਤੇ ਮਨ ਨੂੰ ਹੌਲਾ ਫੁਲ ਕਰਨ ਲਈ ਪੀਕੇ ਸੌਂ ਜਾਂਦੇ ।"

ਇਸ ਤਰ੍ਹਾਂ ਕਰਕੇ ਸ਼ਰੀਰ ਦੀਆਂ ਮਾਸ ਪੇਸ਼ੀਆਂ ਤੇ ਮਾਸਖੰਡ ਸਖ਼ਤ ਤੇ ਮਜ਼ਬੂਤ ਹੋ ਜਾਂਦੇ । ਉਹਨਾਂ ਦੀ ਚਾਲ ਵਿੱਚ ਇਕ ਅੰਦਾਜ਼ ਆ ਜਾਂਦਾ । ਸਾਗਵਾਨ ਦੇ ਸਤੀਰਾਂ ਵਾਂਗ, ਬਾਂਸ ਵਾਂਗ ਲੰਮੇ ਝੰਮੇ ਤੁਰੇ ਫਿਰਦੇ ਅਖਾੜੇ ਦੇ ਜੁਆਨ, ਵੇਖਣ ਵਾਲੇ ਦੀਆ ਅੱਖਾਂ ਨੂੰ ਠੰਡ ਪੈ ਜਾਂਦੀ, ਨਸ਼ਾ ਆ ਜਾਂਦਾ ।

ਅਖਾੜੇ ਵਿੱਚ ਯੁਵਕਾਂ ਨੂੰ ਕੁਸ਼ਤੀ ਤੇ ਦੰਗਲ ਦੇ ਦਾਅ-ਪੇਚ ਸਿਖਾਏ ਜਾਂਦੇ । ਉਵੇਂ ਹੀ ਕਿਲ੍ਹੇ ਤੇ ਚੜ੍ਹਨਾਂ, ਕੰਦਕ, ਖਾਈਆਂ ਪਾਰ ਕਰਨੀਆਂ, ਗੋਲੀ ਚਲਾ-ਉਣੀ, ਨੰਗੇ ਪੈਰੀਂ ਤਰ੍ਹਾਂ ਤਰ੍ਹਾਂ ਦੀਆਂ ਚਟਾਨਾਂ ਤੇ ਚੜ੍ਹਨਾ । ਪੈਰੀ ਜੁੱਤੀ ਪਾ ਕੇ ਚੜ੍ਹਨਾਂ ਪੈਰਾਂ ਨੂੰ ਤੇਲ ਲਾ ਕੇ, ਥਿੰਧੇ ਪੈਰਾਂ ਨਾਲ ਉਤਰਨ ਚੜ੍ਹਨ ਦੀ ਸਿਖਿਆ, ਤਰ੍ਹਾਂ ਤਰ੍ਹਾਂ ਦੇ ਸ਼ਸਤਰ ਚਲਾਉਣ ਦੇ ਢੰਗ, ਘੋੜਸਵਾਰੀ, ਹਾਥੀ ਦੀ ਸਵਾਰੀ. ਉਹਨਾਂ ਤੇ ਚੜ੍ਹਕੇ ਸ਼ਸਤਰ ਫੜਕੇ ਲੜਾਈ ਕਰਨੀ ਜੰਗਲੀ ਜਾਨਵਰਾਂ ਨਾਲ, ਘੋੜਿਆ, ਨਾਲ ਹਾਥੀਆਂ ਨਾਲ ਲੋਹੇ ਦੇ ਪੰਜੇ ਪਾਕੇ ਮੁੱਕੇਬਾਜ਼ੀ ਕਰਨੀ — ਚਾਕੂ, ਕਟਾਰੀ ਬੰਦੂਕ ਚਲਾਉਣ ਦੀ ਸਿਖਿਆ ਦਿੱਤੀ ਜਾਂਦੀ । ਇਸ ਤਰ੍ਹਾਂ ਬਰਖ਼ਾ ਦੀ ਰੁੱਤ ਦੁਰਗ ਦੇ ਯੁਵਕਾਂ ਲਈ ਉਤਸ਼ਾਹ ਤੇ ਖੁਸ਼ੀਆਂ ਭਰਿਆ ਸਮਾਂ ਹੁੰਦਾ । ਵਿਦਿਆ, ਜਾਣਕਾਰੀ, ਤੇ ਆਪਣੀ ਬਹਾਦਰੀ ਦਿਖਾਕੇ ਦੁਰਗ ਤੇ ਮਹਿਲ ਵਾਲਿਆਂ ਕੋਲੋਂ ਪ੍ਰਸੰਸਾ ਤੇ ਇਨਾਮ ਲੈਣ ਦਾ ਸਮਾਂ, ਸਾਵਣ ਮਹੀਨੇ ਦਾ ਦੁਸਹਿਰਾ ਹੁੰਦਾ ਸੀ ।

ਕਾਰਨਾਮੇ ਵਿਖਾਉਣ ਵਾਲੇ ਤੇ ਕਾਰਨਾਮੇ ਵੇਖਣ ਵਾਲੇ ਸਾਰਾ ਸਾਲ ਇਸ ਦਿਨ ਦੀ ਉਡੀਕ ਵਿੱਚ ਰਹਿੰਦੇ । ਸਿਧਈਆ ਦੁਆਰ ਦੇ ਸਾਹਮਣੇ ਦੇ ਮੈਦਾਨ ਵਿੱਚ ਮਲੌਕ੍ਰੀੜਾ ਲਈ ਅਖਾੜਾ ਬਣਾਇਆ ਹੋਇਆ ਸੀ । ਸੰਪੀਗੇ, ਸਿਦੇਸਵਰ ਦੇ ਮੰਦਿਰ ਦੇ ਪਿਛਵਾੜੇ ਵੱਡੇ ਅਕਾਰ ਦੀ ਤਿਲਕਵੀਂ ਚਟਾਨ ਜਿਸਨੂੰ 'ਘਿਉ ਵਾਲੀ ਚਟਾਨ ਕਹਿੰਦੇ ਹਨ, ਉਹ ਚਟਾਨ ਮੁਕਾਬਲੇ ਵਾਲੀ ਥਾਂ ਸੀ ।

ਇਸ ਖੇਡ ਵਿੱਚ ਭਾਗ ਲੈਣ ਵਾਲੇ ਯੁਵਕ ਸਿਰਫ਼ ਕੱਛਾ ਪਾਕੇ ਗੁਪਾਲਕ੍ਰਿਸ਼ਣ ਸਵਾਮੀ ਦੇ ਮੰਦਿਰ ਦੇ ਸਾਹਮਣੇ ਵਾਲੀ ਚਟਾਨ ਤੋਂ ਭੱਜੇ ਭੱਜੇ ਆਉਂਦੇ, ਤਲਾਅ ਵਿੱਚ ਛਲਾਂਗ ਮਾਰਦੇ, ਤੈਰਦੇ ਹੋਏ, ਬਾਹਰ ਨਿਕਲਦੇ ਭਿੱਜੇ ਪੈਰਾਂ ਨਾਲ ਤਕਰੀਬਨ ਪੰਜ ਕੁ ਸੌ ਫੁਟ ਇਕ ਦਮ ਸਿੱਧੀ ਚੜਾਈ ਵਾਲੀ ਥਿੰਧੀ ਚਟਾਨ ਨੂੰ ਸਿਰਫ਼ ਹੱਥਾਂ ਪੈਰਾਂ ਦੇ ਸਹਾਰੇ ਨਾਲ ਗੋਹ ਦੀ ਤਰ੍ਹਾਂ ਛੇਤੀ ਛੇਤੀ ਉਤੇ ਚੜਦੇ, ਚਟਾਨ ਦੇ ਉਪਰ ਵਾਲੀ ਬੁਰਜੀ ਤੇ ਬਣਾਏ ਮੰਡਪ ਵਿੱਚ ਬੈਠੇ ਨਾਇਕ ਕੋਲੋਂ ਪ੍ਰਸ਼ੰਸਾ ਪ੍ਰਾਪਤ ਕਰਦੇ । ਇਸ ਮੁਕਾਬਲੇ ਵਿੱਚ ਜੇ ਮਾੜਾ ਜਿਹਾ ਵੀ ਹੱਥ ਪੈਰ ਤਿਲਕ ਗਿਆ, ਤਾਂ ਉਹ ਸਿੱਧੇ ਪਾਣੀ ਵਿੱਚ ਡਿੱਗਦੇ ਯਾਂ ਫਿਰ ਉਹਨਾ ਦਾ ਸਿਰ ਚੂਰ ਚੂਰ ਹੋ ਸਕਦਾ ਸੀ । ਅਜਿਹਾ ਹੀ ਇਕ ਹੋਰ ਕਠਿਨ ਮੁਕਾਬਲਾ ਸੀ, ਦੋ ਤਿੰਨ ਸੌ ਫੁਟ ਉੱਚੀ ਸਿੱਧੀ ਚਟਾਨ ਦੀ ਚੋਟੀ ਨੂੰ ਲੱਕ ਦੁਆਲੇ ਬੱਝੇ ਧਾਗੇ ਦੀ ਪੌੜੀ ਨਾਲ ਚੜ੍ਹਨ ਦਾ ਸਾਹਸ ਕਰਨਾ ।

ਅਜਿਹੇ ਮੁਕਾਬਲੇ ਵਿੱਚ ਹਿੱਸਾ ਲੈਣ ਵਾਲੇ ਭਾਂਵੇ ਸੌ ਕੁ ਹੀ ਹੁੰਦੇ, ਪਰ ਵੇਖਣ ਵਾਲੇ ਹਜ਼ਾਰਾਂ ਹੁੰਦੇ । ਉਹਨਾਂ ਲੋਕਾਂ ਦੀ ਹੱਲਾਸ਼ੇਰੀ, ਰੌਲਾ ਜਿੰਨ੍ਹਾਂ ਉਤਸਾਹ ਪੂਰਣ ਹੁੰਦਾ, ਉਤਨਾਂ ਹੀ ਖ਼ਤਰੇ ਭਰਿਆ ਵੀ ਹੁੰਦਾ । ਮੁਕਾਬਲੇ ਵਿੱਚ ਭਾਗ ਲੈਣ ਵਾਲਿਆਂ ਨੂੰ ਕੰਨ ਹੁੰਦਿਆਂ ਵੀ ਡੋਰੇ, ਅੱਖਾਂ ਹੁੰਦਿਆਂ ਵੀ ਅੰਨ੍ਹੇ ਬਣਕੇ, ਇਧਰ ਉਧਰ ਵੇਖੇ ਬਿਨਾਂ ਕਦਮ ਕਦਮ ਤੇ ਮੌਤ ਨੂੰ ਵੰਗਾਰਨ ਵਾਲੇ ਇਸ ਮੁਕਾਬਲੇ ਵਿੱਚ ਭਾਗ ਲੈਣ ਵਾਲਿਆਂ ਨੂੰ ਰਾਜਾ ਜੇ 'ਇਕ ਮੁੱਠੀ ਸੋਨਾ' ਦਿੰਦਾ ਤਾਂ ਵੇਖਣ ਵਾਲੇ 'ਦਸ ਮੁਠੀਆਂ ਸੋਨਾ' ਦੇਂਦੇ । ਵੇਖਦਿਆਂ ਵੇਖਦਿਆਂ ਦਰਸ਼ਕ ਆਪੇ ਤੋਂ ਬਾਹਰ ਹੋ ਜਾਂਦੇ, ਜਿਵੇਂ ਉਹ ਵੀ ਮੁਕਾਬਲੇ ਵਿੱਚ ਭਾਗ ਲੈ ਰਹੇ ਹੋਣ । ਸਿਪਾਹੀਆਂ ਲਈ ਅਜਿਹੇ ਬੰਦਿਆਂ ਨੂੰ ਕਾਬੂ ਵਿੱਚ ਰਖਣਾ ਬੜਾ ਮੁਸ਼ਕਿਲ ਹੋ ਜਾਂਦਾ ।

ਕਸਰਤ ਨਾਂ ਕਰਨ ਵਾਲੇ ਨਾਗਰਿਕਾਂ ਦਾ ਇਹ ਹਾਲ ਸੀ, ਮਲ-ਕ੍ਰੀੜਾ ਉਹਨਾਂ ਵਿੱਚ ਐਨਾਂ ਉਤਸਾਹ ਭਰ ਸਕਦੀ ਸੀ ਤਾਂ ਆਪ ਕਸਰਤ ਕਰਨ ਵਿੱਚ ਮਾਹਿਰ, ਮੱਲਵਿਦਿਆ, ਯੁੱਧ ਵਿਦਿਆ ਵਿੱਚ ਪਰਬੀਨ ਨਾਇਕ ਕਿਤੇ ਚੁਪ ਕਰਕੇ ਬਹਿ ਸਕਦਾ ਸੀ । ਦੋ ਸਾਲ ਤਾਂ ਉਹ ਵਡਿਆਂ ਦੇ ਡਰੋ ਚੁੱਪ ਕਰਕੇ ਬੈਠ ਰਿਹਾ, ਤੀਜੇ ਸਾਲ ਕੱਛਾ ਪਾਕੇ ਇਸ ਮੁਕਾਬਲੇ ਵਿੱਚ ਭਾਗ ਲੈਣ ਲਈ ਉਤਰ ਪਿਆ ।

ਇਹ ਵੇਖਕੇ ਮਹਿਲ ਦੇ ਪ੍ਰਮੁੱਖ ਵਿਅਕਤੀ ਸਾਰੇ ਹੱਕੇ ਬੱਕੇ ਰਹਿ ਗਏ, ਪਰ ਭਾਗ ਲੈਣ ਵਾਲੇ ਮੱਲਾਂ ਦੇ ਸ਼ਰੀਰ ਵਿੱਚ ਬਿਜਲੀ ਦੌੜ ਗਈ । ਦੁਰਗ ਦੇ ਭਾਗ ਚੰਗੇ ਸਨ — ਮਦਕਰੀਨਾਇਕ ਕਿਸੇ ਮੁਕਾਬਲੇ ਵਿੱਚ ਵੀ ਪਿੱਛੇ ਨਾ ਰਿਹਾ — ਬਿਨਾਂ ਕਿਤੇ ਸੱਟ-ਫੇਟ ਦੇ, ਬਿਨਾਂ ਹਾਰਨ ਦੇ, ਜਿੱਤਕੇ ਆਇਆ ਤੇ ਲੋਕਾਂ ਨੇ ਫੁੱਲਾਂ ਦੀ ਬਰਖ਼ਾ

ਕੀਤੀ । ਲੋਕੀ ਮਦਕਰੀਨਾਇਕ ਦੀ ਪ੍ਰਸੰਸਾ ਦੇ ਗੀਤ ਗਾਉਂਦੇ — ਨਾਇਕ ਹੋਵੇ ਤਾਂ ਇਹੋ ਜਿਹਾ —

ਵਿਆਹ ਹੋਇਆ — ਪਰ ਅਜੇ ਸੰਤਾਨ ਨਹੀਂ ਹੋਈ ਇਸ ਯੁਵਕ ਨਾਇਕ ਨੂੰ ਮੌਤ ਨਾਲ ਇਸ ਤਰ੍ਹਾਂ ਮੁਕਾਬਲਾ ਕਰਦਿਆਂ ਵੇਖਕੇ ਰਾਜ ਦੇ ਹਿਤੈਸ਼ੀਆਂ ਦੀ ਜਾਨ ਮੁੱਠੀ ਵਿੱਚ ਆ ਗਈ । ਉਹਨਾਂ ਸਾਰਿਆਂ ਨੇ ਰਲਕੇ, ਫੌਜੀ ਸਰਦਾਰ ਭਰਮੱਣਾਨਾਇਕ ਨੂੰ ਅਗੇ ਲਾਇਆ ਤੇ ਉਬੱਵਾਨਾਗਤੀ ਨੂੰ ਮਿਲਣ ਲਈ ਚਲੇ ਗਏ ।

"ਤੁਸੀ, ਆਪ ਹੀ ਨਾਇਕ ਨੂੰ ਸਮਝਾਉ । ਅਜਿਹੇ ਮੁਕਾਬਲੇ ਵਿੱਚ ਆਪ ਭਾਗ ਲੈਕੇ ਨਾਇਕ ਹੋਰਾਂ ਨੇ ਸਿਰਫ਼ ਆਪਣੀ ਜਾਨ ਹੀ ਖ਼ਤਰੇ ਵਿੱਚ ਨਹੀਂ ਪਾਈ ਸਗੋਂ ਦੁਰਗ ਦੇ ਪ੍ਰਾਣਾਂ ਦੀ ਵੀ ਬਾਜ਼ੀ ਲਾ ਦਿੱਤੀ । ਅਜਿਹਾ ਨਾਂ ਹੋਣ ਦਿਉ ।" ਉਹਨਾਂ ਹੱਥ ਜੋੜਕੇ ਬੇਨਤੀ ਕੀਤੀ ।

ਇਹ ਗੱਲ ਦੜਵਾਈਆਂ ਦੇ ਮੂੰਹੋਂ ਸੁਨਣ ਤੋਂ ਪਹਿਲਾਂ ਉਹ ਦਸਾਂ ਬੰਦਿਆਂ ਕੋਲੋਂ ਸੁਣ ਬੈਠੀ ਸੀ ।

ਮਦਕਰੀਨਾਇਕ ਦੀ ਬਹਾਦਰੀ ਤੇ ਸਾਹਸ ਤੇ ਉਬੱਵਾਨਾਗਤੀ ਵੀ ਖੁਸ਼ ਹੋਈ । ਬਾਕੀਆਂ ਦੀ ਚਿੰਤਾ ਨੇ ਉਸਨੂੰ ਵੀ ਚਿੰਤਾ ਵਿੱਚ ਪਾ ਦਿੱਤਾ । ਉਹ ਸੋਚਦੀ ਰਹੀ ਕਿ ਕਿਸ ਤਰ੍ਹਾਂ ਆਖ਼ੇ, ਉਸਦੀ ਚਿੰਤਾ ਮਦਕਰੀਨਾਇਕ ਦੇ ਉਤਸ਼ਾਹ ਨੂੰ ਮੱਠਾ ਨਾਂ ਕਰ ਦੇਵੇ । ਆਪਣੇ ਪੁੱਤਰ ਦੇ ਸਾਹਸ ਨੂੰ ਵੇਖ ਖੁਸ਼ ਹੋਈ ਨਿੰਗਾਵਾ ਨੂੰ ਬੁਲਾਕੇ ਕਹਿਣ ਲੱਗੀ । "ਨਿੰਗਾਵਾ ਤੇਰੇ ਪੁੱਤਰ ਦਾ ਸਿਰ ਇਕ ਏ, ਇਸ ਰਾਜ ਦਾ ਸਿਰ ਵੀ ਇਕ ਏ । ਜੇ ਰਾਵਣ ਦੀ ਤਰ੍ਹਾਂ ਦਸ ਸਿਰ ਹੁੰਦੇ ਤਾਂ ਇਕ ਗਿਆ ਤਾਂ ਚਲੋ ਦਸ ਬਾਕੀ ਹੈ ਨੇਂ, ਦੀ ਤਸੱਲੀ ਹੁੰਦੀ । ਮੈਂ ਵੀ ਖੁਸ਼ ਹੁੰਦੀ । ਪਰ ਹੁਣ ਖੁਸ਼ ਹੋਣ ਵਾਲੀ ਗਲ ਨਹੀਂ । ਆਪਣੇ ਪੁੱਤਰ ਰਾਜੇ ਨੂੰ ਥੋਹੜਾ ਸਮਝਾ, ਕਸਰਤ ਕਰ ਲਵੇ — ਰਾਜਕਰਨ ਵਾਲਿਆਂ ਲਈ ਉਨਾਂ ਹੀ ਬਥੇਰਾ ਏ । ਯੁਧ ਤੋਂ ਬਿਨਾਂ ਇਹਨਾਂ ਖੇਡਾਂ ਲਈ ਜਾਨ ਦੇ ਦੇਣੀ ਨਾਇਕ ਨੂੰ ਨਹੀਂ ਸੋਭਦਾ ।"

"ਅੰਮਾ, ਆਪਣੇ ਪੁੱਤਰ ਦੀਆਂ ਖੇਡਾਂ ਵੇਖਕੇ ਮੈਨੂੰ ਖੁਸ਼ੀ ਤਾਂ ਹੋਈ ਪਰ ਮੇਰੀ ਜਾਨ ਕੰਬਦੀ ਰਹੀ । ਪਰ ਮੈਂ ਉਸਨੂੰ ਕਿਵੇਂ ਆਖਾਂ ? ਨਿੰਗਾਵਾ ਬੋਲੀ ।

"ਕਿਵੇਂ ਆਖੇ, ਮਾਂ ਹੋਣ ਦੇ ਨਾਤੇ ਤੈਨੂੰ ਕਿਵੇਂ ਕਹਿਣਾ ਚਾਹੀਦਾ ਹੈ । ਨਾਇਕ ਦੀ ਅਨਜਾਣ ਉਮਰ ਏ, ਉਸਨੂੰ ਜੋ ਗੱਲਾਂ ਸਮਝ ਨਹੀਂ ਆਉਂਦੀਆਂ, ਉਹ ਸਾਨੂੰ ਵੱਡਿਆਂ ਨੂੰ ਸਮਝਾਣੀਆਂ ਚਾਹੀਦੀਆਂ ਨੇ ।

"ਸਭਤੋਂ ਵੱਡੀ ਤਾਂ ਅੰਮਾ ਤੂੰ ਹੈਂ, ਤੂੰ ਆਖ ਤਾਂ, ਉਹ ਤੇਰੀ ਗੱਲ ਨਹੀਂ ਟਾਲਣ ਲੱਗਾ । ਇਸ ਪੁੱਤਰ ਮੇਰੇ ਤੇ ਸ਼ੁਰੂ ਤੋਂ ਹੀ ਅਖਾੜੇ ਦਾ ਝੱਲ ਸਵਾਰ ਸੀ ।"

"ਉਦੋਂ ਤਾਂ ਠੀਕ ਸੀ, ਹੁਣ ਇਹ ਪੰਦਰਾਂ ਸਾਲਾਂ ਦਾ ਹੋ ਗਿਐ । ਹੁਣ ਤਾਂ ਨਾਇਕ ਤੇ ਹਰ ਝੱਲ ਸਵਾਰ ਹੋਣ ਦੀ ਉਮਰ ਏ ।" ਕੁੱਛ ਸੋਚਦੀ ਹੋਈ "ਤੇਰਾ ਪੁੱਤਰ ਤੇ ਨੂੰਹ ਆਪੋ ਵਿੱਚ ਤਾਂ ਠੀਕ ਨੇ ਨਾਂ ? ਉਬੱਵਾਨਾਗਤੀ ਪੁੱਛਣ ਲੱਗੀ ।

"ਵਿਆਹ ਹੋਇਆ ਤਿੰਨ ਸਾਲ ਹੋ ਗਏ, ਤੇਰੇ ਹੱਥ ਕੋਈ ਪੋਤਰਾ ਨਹੀਂ ਆਇਆ । ਮੈਂ ਤਾਂ ਭਲਾ ਬੁੱਢੀ ਭੁੱਲ ਗਈ, ਤੈਨੂੰ ਵੀ ਇਸਦੀ ਕੋਈ ਚਿੰਤਾ ਨਹੀਂ ?"

"ਮਾਂ ਹੁੰਦਿਆਂ, ਮੈਨੂੰ ਇਹ ਖ਼ਾਹਿਸ਼ ਕਿਵੇਂ ਨਹੀਂ ਹੋ ਸਕਦੀ । ਪਰ ਉਹਨਾਂ ਦੀ ਆਪਸ ਵਿੱਚ ਬਣਦੀ ਹੋਵੇ, ਮੈਨੂੰ ਤਾਂ ਜਾਪਦਾ ਨਹੀਂ ।" ਨਿੰਗਵਾ ਬੋਲੀ ।

"ਕਸੂਰ ਕਿਸਦਾ ਹੈ, ਜ਼ਰਾ ਧਿਆਨ ਨਾਲ ਵੇਖ, ਪੁੱਤਰ ਦਾ ਹੋਵੇ ਤਾਂ ਉਸਨੂੰ ਸਮਝਾ; ਕੁੜੀ ਦਾ ਹੋਵੇ ਤਾਂ ਵੈਦ ਕੋਲੋਂ ਉਸਦੀ ਪਰੀਖਿਆ ਕਰਾ ਤੇ ਨਹੀਂ ਤਾਂ ਫਿਰ ਕੁੱਛ ਹੋਰ ਸੋਚਿਆ ਜਾਵੇ ।" ਉਬੱਵਾਨਾਗਤੀ ਆਖਣ ਲੱਗੀ

"ਠੀਕ ਏ, ਕੁੱਛ ਪਤਾ ਲੱਗਣ ਤੇ ਦਸਾਂਗੀ ।" ਨਿੰਗਵਾ ਨੇ ਨਾਗਤੀ ਨੂੰ ਪਤਾ ਕਰਕੇ ਦੱਸਣ ਲਈ ਕਿਹਾ । ਪਰ ਏਨੇ ਨਾਲ ਵੀ ਉਬੱਵਾਨਾਗਤੀ ਦੀ ਚਿੰਤਾ ਦੂਰ ਨਾਂ ਹੋਈ । ਇਹ ਕਿਵੇਂ ਹੋ ਗਿਆ ? ਉਹ ਸੋਚਾਂ ਵਿੱਚ ਪੈ ਗਈ ।

ਕਸਰਤ ਕਰਨ ਵਾਲੇ ਪਹਿਲਵਾਨ, ਇਸਤਰੀ ਦੇ ਨੇੜੇ ਜਾਣ ਨਾਲ ਆਪਣੀ ਤਾਕਤ ਵਿੱਚ ਕਮੀ ਹੋ ਜਾਣ ਤੋਂ ਡਰਦੇ ਹਨ ਉਬੱਵਾਨਾਗਤੀ ਨੇ ਇਹ ਗੱਲ ਸੁਣੀ ਹੋਈ ਸੀ । ਮਦਕਰੀ ਨਾਇਕ ਨੂੰ ਵੀ ਕਿਤੇ ਇਹ ਡਰ ਤਾਂ ਨਹੀਂ ? ਕਦੀ ਇਹ ਸੋਚ ਉਸਦੇ ਮਨ ਵਿੱਚ ਆਉਂਦੀ ਤੇ ਕਦੀ ਸੋਚਦੀ ਉਹ ਰਾਜਕੁਮਾਰੀ ਬਾਂਝ ਤੇ ਨਹੀਂ । ਸੋਚਕੇ ਡਰ ਜਾਂਦੀ ।

ਪਰ ਇਹ ਗੱਲ ਕੌਣ ਮੂੰਹ ਪਾੜਕੇ ਪੁੱਛੇ, ਸੋਚਦਿਆਂ ਉਸ ਇਹ ਜ਼ਿੰਮੇਵਾਰੀ ਨਿੰਗਵਾ ਨੂੰ ਸੌਂਪ ਦਿੱਤੀ, ਤੇ ਆਪ ਉਹ ਕੁੱਛ ਹੌਲੀ ਮਹਿਸੂਸ ਕਰਨ ਲੱਗੀ । ਪਰ ਉਸਦੀ ਚਿੰਤਾ ਦੂਰ ਨਾ ਹੋਈ ।

## 8

ਇਹ ਗਲ ਕਿਸਨੂੰ ਪੁੱਛੇ, ਕਿਵੇਂ ਪੁੱਛੇ, ਇਸੇ ਚਿੰਤਾ ਵਿਚ ਚਾਰ ਦਿਨ ਬੀਤ ਗਏ । ਅਖੀਰ ਹਾਰ ਕੇ ਉਸ ਸੋਚਿਆ ਪਰਸ਼ੂਰਾਮ ਨਾਇਕ ਨੂੰ ਕੁੱਛ ਪੁਛੇ — "ਪਰਸ਼ੂਰਾਮ ਤੇਰੇ ਭਰਾ ਭਰਜਾਈ ਦੀ ਆਪੋ ਵਿਚ ਬਣਦੀ ਹੈ ਕਿ ਨਹੀਂ ।"

"ਕਿਉਂ ਅੰਮਾ, ਉਹਨਾਂ ਦਾ ਆਪੋ ਵਿੱਚ ਝਗੜਾ ਹੋਇਐ, ਕਿਸੇ ਨੇ ਕੁੱਛ ਕਿਹੈ ।" ਪਰਸ਼ੂਰਾਮ ਪੁੱਛਣ ਲੱਗਾ ।

"ਨਹੀਂ, ਆਪਣੀ ਪਤਨੀ ਦੇ ਬਾਰੇ ਉਸ ਤੇਰੇ ਅੱਗੇ ਕਦੀ ਕੋਈ ਗੱਲ ਕੀਤੀ ਏ ? ਤੂੰ ਭਰਾ ਦੀਆਂ ਸਾਰੀਆਂ ਰਮਜ਼ਾਂ ਜਾਨਣੈ, ਜਿਹੜੀ ਗੱਲ ਉਹ ਮੇਰੇ ਨਾਲ ਨਹੀਂ ਕਰਦਾ, ਤੇਰੇ ਨਾਲ ਕਰ ਦਿੰਦੈ ।"

"ਪਤੀ ਪਤਨੀ ਦੀ ਆਪੋ ਦੀ ਗਲ, ਉਹ ਮੇਰੇ ਨਾਲ ਕਿਵੇਂ ਕਰੇਗਾ ?" ਗੱਲ

ਮੁਕਾਉਣ ਦੀ ਕੋਸ਼ਿਸ਼ ਕਰਦਿਆਂ ਉਸ ਕਿਹਾ ।

"ਤੱਦ ਤਾਂ ਤੈਨੂੰ ਜ਼ਰੂਰ ਕੁੱਛ ਪਤਾ ਹੋਣੈ, ਦੱਸ ਕੀ ਏ ? ਜੇ ਨਾਂ ਦਸਿਆ ਤਾਂ ਮੇਰੀ ਸਹੁੰ" — ਨਿੰਗਾਵਾ ਬੋਲੀ ।

ਮਾਂ ਨੇ ਸਹੁੰ ਪਾਕੇ ਪੁੱਛਣਾ ਸ਼ੁਰੂ ਕਰ ਦਿਤੈ, ਕਿਵੇਂ ਦੱਸੇ, ਸੋਚਕੇ ਅਖੀਰ ਵਿਚ ਬੋਲਿਆ —

"ਕਿਉਂ ਮਾਂ, ਉਹਨਾਂ ਦੀ ਆਪਸ ਵਿੱਚ ਬਣਦੀ ਨਹੀਂ ਯਾਂ ਕੀ ਗੱਲ ?" ਪਰਸ਼ੂਰਾਮ ਬੋਲਿਆ ।

"ਤੇਰਾ ਭਰਾ ਵੀ ਤੇਰੇ ਅੱਪਾ ਵਾਂਗ ਝੱਟ ਗੁੱਸੇ ਹੋ ਜਾਂਦੈ, ਪਤਾ ਨਹੀਂ ਉਸਦੇ ਨਾਲ ਵੀ ਅੰਖਾ ਹੁੰਦਾ ਰਹਿੰਦਾ ਹੋਵੇ ।"

"ਇਹੋ ਜਿਹੀ ਕੋਈ ਗੱਲ ਨਹੀਂ ਅੰਮਾ"—

"ਤਾਂ ਫਿਰ"—

ਪਹਿਲੇ ਦਿਨ ਤੋਂ ਉਸਨੂੰ ਪਤਨੀ ਰੰਭਾ, ਸ਼ੀਸ਼ੇ ਦੀ ਗੁੱਡੀ, ਸੰਗਮਰਮਰ ਦੀ ਮੂਰਤੀ ਲਗਦੀ ਸੀ ! ਹੁਣ ਪਤਨੀ ਦੀ ਗੱਲ ਛੇੜੋ ਤਾਂ ਮੂੰਹ ਦੂਜੇ ਪਾਸੇ ਕਰ ਲੈਂਦੇ । ਕਹਿੰਦੇ ਹੋਰ ਕੋਈ ਗੱਲ ਕਰ ।"

ਪਰਸ਼ੂਰਾਮ ਨਾਇਕ ਦੀ ਗੱਲ ਸੁਣਕੇ ਨਿੰਗਾਵਾ ਨੂੰ ਲੱਗਾ ਅਕਾਸ਼ ਸਿਰ ਤੇ ਢਹਿ ਪਿਆ ਸੀ ।

ਉਸਨੇ ਐਨੀ ਗੱਲ ਕੀਤੀ ਤੇ ਤੂੰ ਗੱਲ ਉਥੇ ਹੀ ਛੱਡ ਦਿੱਤੀ, ਮੈਨੂੰ ਕਿਉਂ ਨਾ ਦਸਿਆ । ਕਿਹੋ ਜਿਹਾ ਭਰਾ ਏਂ ਤੂੰ ? ਦੁਖੀ ਹੁੰਦੀ ਬੋਲੀ ।

"ਮੈਂ ਛੋਟਾ ਭਰਾ ਉਹ ਵੱਡਾ ਭਰਾ, ਮੈਂ ਉਸਦੀ ਗ੍ਰਹਿਸਤੀ ਦੀ ਗੱਲ ਕਿਵੇਂ ਕਰਦਾ ?" ਤੂੰ ਮਾਂ ਏਂ, ਤੂੰ ਉਸ ਨਾਲ ਗੱਲ ਕਰ ਜੇ ਤੇਰੇ ਸਾਹਮਣੇ ਵੀ ਭਰਾ ਨੇ ਮੂੰਹ ਨਾ ਖੋਹਲਿਆ ਫਿਰ ਤਾਂ ਬ੍ਰਹਮਾ ਵੀ ਉਸਦਾ ਮੂੰਹ ਨਹੀਂ ਖੁਲਵਾ ਸਕਦਾ ।"

ਉਸਦੇ ਏਨਾਂ ਕਹਿਣ ਤੇ ਨਿੰਗਾਵਾ ਲਈ ਹੋਰ ਕਈ ਚਾਰਾ ਨਹੀਂ ਸੀ ਰਹਿ ਗਿਆ — ਕਿਵੇਂ ਪੁੱਛੇ, ਕਦੋਂ ਪੁੱਛੇ — ਉਧੇੜ ਬੁੰਨ ਵਿੱਚ ਲੱਗੀ ਰਹੀ । ਅਖ਼ੀਰ ਇਕ ਦਿਨ ਕੋਈ ਖੁਸ਼ੀ ਦੀ ਗੱਲ ਦੱਸਣ ਆਏ ਮਦਕਰੀਨਾਇਕ ਨੂੰ ਕਹਿਣ ਲੱਗੀ —

"ਤੈਨੂੰ, ਇਕ ਗੱਲ ਪੁਛਣੀ ਏ, ਪੁੱਛ ਲਵਾਂ", ਨਿੰਗਾਵਾ ਬੋਲੀ—

"ਪੁੱਛ ਮਾਂ, ਕਿਹੜੀ ਐਸੀ ਗੱਲ ਏ, ਜਿਹੜੀ ਤੂੰ ਨਹੀਂ ਪੁੱਛ ਸਕਦੀ ।"

"ਪੁੱਛਾਂ ਤਾਂ ਰਾਜੇ ਵਾਂਗੂ ਜੁਆਬ ਦੇਵੇਗਾ ਯਾਂ ਪੁੱਤਰ ਵਾਂਗੂ ।"

"ਮੈਂ ਲੋਕਾਂ ਲਈ ਰਾਜਾ ਹਾਂ, ਪਰ ਮਾਂ ਤੇਰ ਲਈ ਤਾਂ ਪੁੱਤਰ ਹੀ ਹਾਂ । ਦੱਸ ਕੀ ਗੱਲ ਏ ?"

"ਜੋ ਪੁੱਛਾਂ ਸੱਚ ਸੱਚ ਦਸੀਂ —"

"ਕਦੀ ਤੇਰੇ ਅਗੇ ਝੂਠ ਬਲਿਆ ਹੋਵੇ ਮਾਂ ਦਸ ਮੈਨੂੰ ? ਕੀ ਗੱਲ ਏ ਪੁੱਛ — ਦਸਾਂਗਾ ।" ਮਦਕਰੀਨਾਇਕ ਬੋਲਿਆ ।

"ਤੂੰ ਤੇ ਤੇਰੀ ਪਤਨੀ ਆਪੋ ਵਿੱਚ ਖੁਸ਼ ਤਾਂ ਹੈ ਓ ਨਾਂ ?"

ਮਾਂ ਦੀ ਗੱਲ ਸੁਣਕੇ ਉਸਦੇ ਮੂੰਹ ਤੋਂ ਸਾਰੀ ਖੁਸ਼ੀ ਉੱਡ ਗਈ । ਥੋਹੜਾ ਰੁੱਖਾ ਜਿਹਾ ਹੋਕੇ ਬੋਲਿਆ ।

"ਮੈਨੂੰ ਪੁੱਛਣ ਦੀ ਬਜਾਏ ਤੂੰ ਆਪਣੀ ਨੂੰਹ ਰਾਣੀ ਨੂੰ ਪੁੱਛ ਮਾਂ ਕਿ ਤੂੰ ਆਪਣੇ ਘਰ ਵਾਲੇ ਨਾਲ ਖੁਸ਼ ਏਂ ? ਜੁਆਬ ਦੇਣ ਵਾਲੀ ਉਹ ਏ ਮੈਂ ਨਹੀਂ—"

ਪੁੱਤਰ ਦੀ ਗੱਲ ਸੁਣਕੇ ਨਿੰਗਵਾ ਘਬਰਾ ਗਈ —

"ਇਹੋ ਜਿਹੀ ਕੀ ਗੱਲ ਏ ਪੁੱਤਰ ?"

"ਕੋਈ ਗੱਲ ਨਹੀਂ ਮਾਂ, ਤੇਰੀ ਨੂੰਹ ਨੂੰ ਮੇਰੇ ਵਰਗਾ ਨਹੀਂ, ਅਮਰਾਵਤੀ ਤੋਂ ਕੋਈ ਰਾਜਾ ਚਾਹੀਦਾ ਸੀ — ਗੱਲ ਗੱਲ ਵਿੱਚ ਪੇਕਿਆਂ ਦੀਆਂ ਤਾਰੀਫਾਂ ਦੇ ਪੁੱਲ ਬੰਨ੍ਹਣ ਵਾਲੀ ਮੈਨੂੰ ਇਹ ਆਕੜਬਾਜ਼ ਨਹੀਂ ਚਾਹੀਦੀ ।" ਫ਼ੈਸਲਾ ਕਰਨ ਦੀ ਅਵਾਜ਼ ਵਿੱਚ ਬੋਲਿਆ ਮਦਕਰੀਨਾਇਕ ।

"ਇਹ ਕਿਹੋ ਜਿਹੀਆਂ ਗੱਲਾਂ, ਉਸਦੀ ਅਜੇ ਉਮਰ ਈ ਕੀ ਏ, ਇਹੋ ਜਿਹੀਆਂ ਗੱਲਾਂ ਕਰਨ ਦੀ — ਅਜੇ ਤਾਂ ਉਹ ਬਾਲੜੀ ਏ"

"ਬਾਲੜੀ — ਛੋਟੀ ਉਮਰ ਏ, ਉਮਰ ਛੋਟੀ ਏ ਪਰ ਦਿਮਾਗ ਬੜਾ ਉੱਚਾ ਏ । ਉਹ ਕਿਸੇ ਰਾਜੇ ਨਾਲ ਵਿਆਹ ਕਰਨਾਂ ਚਾਹੁੰਦੀ ਸੀ — ਰਾਜੇ ਦੇ ਨੌਕਰਾਂ ਦੇ ਘਰ ਆਕੇ ਉਹ ਕਿਵੇਂ ਖੁਸ਼ ਹੋ ਸਕਦੀ ਏ ? ਭੇਜ ਦੇਹ, ਅੰਮਾਂ ਉਸਨੂੰ ਉਸਦੇ ਪੇਕਿਆਂ ਕੋਲ, ਸੰਗਮਰਮਰ ਦੇ ਮਹਿਲਾਂ ਵਿਚ — ਕਿਸੇ ਸੋਨੇ ਦੇ ਰਿੱਛ ਨਾਲ ਰ੍ਹਿ ਲਵੇ ।" ਏਨਾਂ ਕਹਿਕੇ, ਮਾਂ ਨੂੰ ਅਗੋਂ ਕੋਈ ਗਲ ਨਾਂ ਕਰਨ ਦਾ ਮੌਕਾ ਦਿੰਦਿਆਂ, ਬਾਹਰ ਨਿਕਲ ਗਿਆ ਮਦਕਰੀਨਾਇਕ ।

ਇਹ ਗੱਲ ਸੁਣਕੇ ਨਿੰਗਵਾ ਪਾਤਾਲ ਵਿੱਚ ਹੀ ਗਰਕ ਗਈ । ਉਸਦੇ ਪੁੱਤਰ ਦੀ ਗ੍ਰਹਿਸਥੀ ਦਾ ਕੀ ਹਾਲ ਸੀ — ਉਸਨੂੰ ਕੁੱਛ ਪਤਾ ਹੀ ਨਹੀਂ ਸੀ । ਉਸ ਰਾਣੀਵਾਸ ਦੀਆਂ ਦਾਸੀਆਂ ਨੂੰ ਬੁਲਾਕੇ ਪੁੱਛਿਆ ਰਾਣੀ ਕਿਸ ਤਰ੍ਹਾਂ ਦੀ ਹੈ ।

ਪਰ ਉਹ ਸੌਖੀਆਂ ਮੂੰਹ ਹੀ ਨਾ ਖੋਹਲਣ । ਪਹਿਲਾਂ ਉਹਨਾਂ ਕੋਲੋਂ ਪਿਆਰ ਨਾਲ ਪੁਛਦੀ ਰਹੀ । ਅਖ਼ੀਰ ਵਿੱਚ ਉਹਨਾਂ ਨੂੰ ਡਰਾ ਧਮਕਾ ਕੇ ਪੁਛਿਆ ਤਾਂ ਕਹਿਣ ਲਗੀਆਂ "ਤੁਹਾਡੀ ਨੂੰਹ ਨੂੰ ਪਤੀ ਦੇ ਘਰ ਨਾਲੋਂ ਪੇਕਿਆਂ ਦੇ ਘਰ ਦੀ ਖਿੱਚ ਜ਼ਿਆਦਾ ਏ ।"

"ਆਪਣੇ ਪਤੀ ਨਾਲ ਉਹ ਕਿਸ ਤਰ੍ਹਾਂ ਏ, ਉਹ ਤਾਂ ਅਸੀ ਨਹੀਂ ਵੇਖਿਆ । ਉਹਨਾਂ ਲਈ ਤਾਂ ਉਹਨਾਂ ਨਾਲ ਆਈਆਂ ਦਾਸੀਆਂ ਹੀ ਸਭ ਕੁੱਛ ਨੇ, ਸਾਡੇ ਨਾਲ ਤਾਂ ਉਹ ਇੰਜ ਗੱਲਾਂ ਕਰਦੀਆਂ ਨੇ, ਜਿਵੇਂ ਅਸੀ ਕੋਈ ਬਜ਼ਾਰ ਵਿਚੋਂ ਖਰੀਦ ਕੇ ਲਿਆਂਦੇ ਗੁਲਾਮ ਹੋਈਦੇ । ਅਸੀ ਤਾਂ ਕਿਸੇ ਭਾਅ ਹੀ ਨਹੀਂ । ਜਿਵੇਂ ਸ਼ਹਿਰ ਛੱਡਕੇ ਜੰਗਲ ਵਿੱਚ ਆ ਗਈਆਂ ਹੋਣ । ਉਹਨਾਂ ਦੀ ਆਕੜ ਵੇਖਕੇ ਤਾਂ ਮੂੰਹ ਤੇ ਝਾੜੂ ਮਾਰਨ ਨੂੰ ਮਨ ਕਰਦਾ ਹੈ । ਪਰ ਅਸੀ ਤਾਂ ਮੂੰਹ ਬੰਦ ਰਖਣ ਵਾਲੀਆਂ ਦਾਸੀਆਂ ਹਾਂ ।"

ਇਕ ਦੇ ਨਹੀਂ, ਚਾਰਾਂ ਦੇ ਮੂੰਹੋਂ ਇਹੋ ਗੱਲ ਸੁਣੀ । ਇਹ ਗੱਲ ਸੁਣਕੇ ਨਿੰਗਵਾ ਨੂੰ ਲੱਗਾ ਉਹ ਕਿਸੇ ਅਨਜਾਣ ਜੰਗਲ ਵਿੱਚ ਭਟਕ ਰਹੀ ਸੀ । ਅਚਨਚੇਤੀ ਆਣ ਪਈ ਇਸ ਮੁਸੀਬਤ ਬਾਰੇ ਕਿਸਨੂੰ ਪੁੱਛੇ ! ਕੀ ਕਰੇ ? ਸੋਚਦੀ ਸੋਚਦੀ ਹਾਰਕੇ ਦਾਸੀਆਂ ਦੀ ਗੱਲ ਸੱਚ ਸੀ ਯਾਂ ਝੂਠ ਪਤਾ ਕਰਨ ਲਈ, ਉਸ ਆਪ ਜਾਕੇ ਨੂੰਹ ਨੂੰ ਮਿਲਣ ਦਾ ਫ਼ੈਸਲਾ ਕੀਤਾ ।

ਜਦੋਂ ਉਸ ਪਹਿਲੀ ਵਾਰੀ ਨੂੰਹ ਨੂੰ ਵੇਖਿਆ ਸੀ, ਪੁੱਤਰ ਦੇ ਨਾਲ ਪੀਹੜੇ ਤੇ ਬੈਠੀ — ਗਹਿਣਿਆਂ ਨਾਲ ਲੱਦੀ, ਸੋਨੇ ਵਰਗੀ ਸੋਹਣੀ ਨੂੰਹ ਨੂੰ ਵੇਖਕੇ ਉਸਨੂੰ ਲੱਗਾ ਸੀ, ਉਹ ਉਸਦੇ ਪੁੱਤਰ ਨਾਲ ਕਿੰਨੀ ਜੱਚ ਰਹੀ ਸੀ । ਵੇਖ ਵੇਖ ਉਹ ਖੁਸ਼ੀ ਨਾਲ ਫੁੱਲੀ ਨਹੀਂ ਸੀ ਸਮਾਂਦੀ । ਸਾਰੀਆਂ ਮਾਵਾਂ ਵਾਂਗ ਉਸ ਵੀ ਆਪਣੇ ਪੁੱਤਰ ਦੇ ਸੁਖੀ ਸੰਸਾਰ ਬਾਰੇ ਕਈ ਸੁਫ਼ਨੇ ਵੇਖੇ ਸਨ । ਹੁਣ ਉਹ ਸਾਰੇ ਸੁਫ਼ਨੇ ਸਿਰਫ਼ ਸੁਫ਼ਨੇ ਹੀ ਰਹਿ ਗਏ ਸਨ । ਫੁੱਲਾਂ ਭਰਿਆ ਰਾਹ ਕੰਡਿਆਂ ਭਰਿਆ ਹੋ ਗਿਆ ਸੀ । ਇਹਨਾਂ ਸਭ ਕੌੜੀਆਂ ਗੱਲਾਂ ਦਾ ਘੁੱਟ ਭਰ ਨੂੰਹ ਨੂੰ ਬੁਲਾ ਘੱਲਣ ਦੀ ਬਜਾਏ, ਆਪ ਨੂੰਹ ਨੂੰ ਮਿਲਣ ਚਲੀ ਗਈ ।

ਆਪਣੇ ਰਾਣੀ ਵਾਸ ਵਿੱਚ ਆਪਣੀ ਇਕ ਦਾਸੀ ਨਾਲ ਹੱਸਦੀ, ਪਗਡੇ ਖੇਡਦੀ, ਇਸ ਘਰ ਦੀ ਦੀਪ ਲਕਸ਼ਮੀ, ਰੂਪਵਤੀ ਨੂੰਹ ਲਕੰਬੇ ਨੂੰ ਵੇਖਕੇ ਨਿੰਗਵਾ ਨੂੰ ਲੱਗਾ, ਉਸਦੀ ਨੂੰਹ ਤਾਂ ਲਾਲ ਸੰਪੀਗੇ ਦੇ ਫੁੱਲਾਂ ਵਰਗੀ, ਖੁਸ਼ੀ ਤੇ ਮਾਣ ਨਾਲ ਉਹ ਭਰ ਗਈ । ਇਹੋ ਜਿਹੀ ਨੂੰਹ ਨਾਲ ਮੇਰਾ ਕਮਲਾ ਮੁੰਡਾ ਕਿਉਂ ਗੁੱਸੇ ਏ । ਉਸਨੂੰ ਆਪਣੇ ਪੁੱਤਰ ਤੇ ਗੁੱਸਾ ਆਇਆ ।

ਬਿਨਾਂ ਕਿਸੇ ਕਾਰਨ ਆਪਣੀ ਸੱਸ ਨੂੰ ਉਥੇ ਆਇਆਂ ਵੇਖ ਹੈਰਾਨ ਹੋ ਗਈ, ਆਪਣੀ ਖੇਡ ਛੱਡ ਅਗੇ ਪਿਛੇ ਵੇਖਣ ਲੱਗੀ, ਕੀ ਕਰੇ, ਆਪਣੇ ਵਡਿਆਂ ਦੀ ਇੱਜ਼ਤ ਕਰਨ ਦੀ ਥਾਂ ਆਕੜਕੇ ਖਲੋ ਗਈ, ਜਿਵੇਂ ਝੁਕਿਆ ਨਾ ਜਾਂਦਾ ਹੋਵੇ । ਨਿੰਗਵਾ ਨੂੰ ਸਮਝ ਆ ਗਈ ਕਿ ਉਹ ਮਜਬੂਰੀ ਵਿੱਚ ਨਮਸਕਾਰ ਕਰ ਰਹੀ ਸੀ ।

ਦੂਰੋਂ ਖਿੜੇ ਹੋਏ ਫੁੱਲ ਵਾਂਗ ਦਿਸਦੀ ਨੂੰਹ ਨੇੜਿਉਂ ਖਿੜਨ ਤੋਂ ਪਹਿਲਾਂ ਹੀ ਮੁਰਝਾ ਗਈ ਡੋਡੀ ਵਾਂਗ ਲੱਗੀ । ਨੂੰਹ ਦੇ ਚਾਲੇ ਵੇਖ ਅੰਦਰੋਂ ਅੰਦਰ ਉਹ ਭਾਵੇਂ ਬੜੀ ਬੇਚੈਨ ਹੋਈ, ਪਰ ਨਮਸਕਾਰ ਕਰਦੀ ਨੂੰਹ ਨੂੰ ਅਸ਼ੀਰਵਾਦ ਦੇਣ ਦਾ ਕੰਮ ਕਰ ਹੀ ਦਿੱਤਾ । "ਐਡੀ, ਦੂਰੋਂ ਕਿਉਂ ਆਏ ਹੋ, ਸਾਨੂੰ ਬੁਲਾ ਘਲਦੇ ਅਸੀ ਆ ਜਾਂਦੇ ।" ਲਕੁੰਬੇ ਕਹਿਣ ਲੱਗੀ ।

ਵਡਿਆਂ ਸਾਹਮਣੇ ਆਪਣੇ ਆਪਨੂੰ ਆਦਰ ਸਨਮਾਨ ਦੇਣ ਦਾ ਆਪਣੀ ਨੂੰਹ ਦਾ ਢੰਗ ਨਿੰਗਵਾ ਨੂੰ ਬੜਾ ਚੁਭਿਆ । ਇਹ ਮਹਿਲ ਦੀ ਸੰਪਰਦਾਇ ਨਹੀਂ ਸੀ, ਉਹ ਕਹਿਣ ਲੱਗੀ, ਪਰ ਉਸ ਆਪਣੇ ਆਪਨੂੰ ਰੋਕ ਲਿਆ ।

ਬੁਲਾਉਣ ਲਈ ਯਾਂ ਅਖਵਾਕੇ ਭੇਜਣ ਲਈ ਮੈਂ ਕਿਹੜੀ ਉਪਰੀ ਸਾਂ । ਤੇਰੇ ਨਾਲ ਗਲ ਕਰਨ ਲਈ ਮੈਨੂੰ ਮਹੂਰਤ ਕਢਾਉਣ ਦੀ ਲੋੜ ਥੋਹੜੀ ਏ । ਤੇਰੇ ਨਾਲ ਗੱਲ ਕਰਨੀ ਸੀ, ਆ ਗਈ । ਤੇਰੀ ਖੇਡ ਵਿੱਚ ਵਿਘਨ ਤਾਂ ਨਹੀਂ ਪਿਆ ।

"ਖੇਡ ਕੀ ਇਹ ਤਾਂ ਦਿਨ ਰਾਤ ਚਲਦੀ ਰਹਿੰਦੀ ਏ ਇਸਤੋਂ ਬਿਨਾਂ ਹੋਰ ਮੈਨੂੰ ਕੰਮ ਹੀ ਕੀ ਏ ?"

ਜਿਵੇਂ ਕਿਸੇ ਉਪਰੇ ਬੰਦੇ ਨਾਲ ਗੱਲ ਕਰ ਰਹੀ ਹੋਵੇ । ਬੜਾ ਮੂੰਹ ਘੁੱਟਕੇ ਬੋਲੀ । ਬੂਹੇ ਤੇ ਆਈ ਆਪਣੀ ਸੱਸ ਨੂੰ ਬੈਠਣ ਲਈ ਕਹਿਣ ਦੀ ਅਕਲ ਵੀ ਉਸਨੂੰ ਨਹੀਂ ਸੀ । ਫਿਰ ਬੋਲੀ "ਕੋਈ ਗੱਲ ਕਰਨ ਲਈ ਕਹਿੰਦੇ ਸੀ, ਕੀ ਗੱਲ ਏ ?" ਲਕੁੰਬਿਕੇ ਫਿਰ ਬੋਲੀ ।

ਨਾਂ ਤਾਂ ਉਸ ਸੱਸ ਨੂੰ ਬੈਠਣ ਲਈ ਕਿਹਾ, ਉਹਨਾਂ ਦੋਹਾਂ ਨੇ ਆਪਸ ਵਿੱਚ ਗੱਲ ਬਾਤ ਕਰਨ ਸੀ, ਨਾਂ ਹੀ ਉਸ ਆਪਣੀ ਦਾਸੀ ਨੂੰ ਬਾਹਰ ਜਾਣ ਲਈ ਕਿਹਾ । ਉਸਦੇ ਤੌਰ ਤਰੀਕੇ ਨਿੰਗਵਾ ਨੂੰ ਬੜੇ ਅਸਿਭਅ ਜਾਪੇ । ਉਸਦਾ ਦਿਲ ਕੀਤਾ ਕਿ ਬਿਨਾਂ ਕੋਈ ਗੱਲ ਕੀਤੇ ਹੀ ਚਲੀ ਜਾਵੇ । ਪਰ ਪਹਿਲੇ ਹੀ ਐਨੀ ਖਿਚੀ ਹੋਈ ਤਾਰ ਨੂੰ ਜੇ ਹੋਰ ਖਿਚਿਆ ਤਾਂ ਟੁੱਟ ਹੀ ਨਾਂ ਜਾਵੇ । ਸੋ ਉਸ ਆਪ ਢਿੱਲੀ ਪੈਕੇ ਦਾਸੀ ਨੂੰ ਕਿਹਾ —

"ਤੂੰ ਕੁਛ ਚਿਰ ਲਈ ਬਾਹਰ ਜਾਹ — ਮੈਂ ਨਾਗਤੀ ਹੋਰਾਂ ਨਾਲ ਗੱਲ ਕਰਨੀ ਏ ।" ਨਿੰਗਵਾ ਨੇ ਕਿਹਾ ।

ਇਹ ਗੱਲ ਸੁਣਕੇ ਦਾਸੀ ਨੇ ਜਾਵਾਂ ਨਾ ਜਾਵਾਂ ਦੋ ਤਿੰਨ ਵਾਰੀ ਬਿਨਾਂ ਕਿਸੇ ਮੁਖ਼ਭਾਵ ਦੇ ਸਾਹਮਣੇ ਖਲੋਤੀ ਆਪਣੀ ਮਾਲਕਿਣ ਵਲ ਵੇਖਿਆ ਤੇ ਫਿਰ ਬਾਹਰ ਚਲੀ ਗਈ । ਨਾਂ ਤਾਂ ਉਸ ਦਾਸੀ ਨੂੰ ਆਪ ਬਾਹਰ ਜਾਣ ਲਈ ਕਿਹਾ ਤੇ ਜਦੋ ਨਿੰਗਵਾ ਨੇ ਕਿਹਾ ਤਾਂ ਉਸਨੂੰ ਲੱਗਾ ਜਿਵੇਂ ਉਸਦਾ ਅਪਮਾਨ ਹੋ ਗਿਆ ਸੀ ।

"ਕੀ ਗੱਲ ਕਰਨ ਲਈ ਕਹਿੰਦੇ ਸੀ ?" ਲੁਕੰਬੇ ਫਿਰ ਪੁੱਛਣ ਲੱਗੀ ਨਾਂ ਤਾਂ ਉਸ ਸੱਸ ਨੂੰ ਬੈਠਣ ਲਈ ਕਿਹਾ ਨਾਂ ਆਪ ਬੈਠੀ । ਦਾਸੀ ਦੇ ਅਖੋਂ ਉਹਲੇ ਹੋਣ ਤੇ, ਆਪਣੇ ਧੀਰਜ ਦਾ ਬੰਨ ਟੁੱਟਦਾ ਵੇਖ ਨਿੰਗਵਾ ਨੇ ਆਪਣੇ ਆਪ ਤੇ ਕਾਬੂ ਪਾਇਆ ਤੇ ਬੋਲੀ "ਖਲੋਕੇ ਗੱਲ ਕਰਨ ਨਾਲੋਂ, ਬਹਿਕੇ ਗੱਲ ਕਰੀਏ ਤਾਂ ਠੀਕ ਰਹੇਗਾ ।" ਸ਼ਾਂਤ ਪਰ ਸਖ਼ਤ ਅਵਾਜ਼ ਵਿੱਚ ਕਹਿਕੇ ਨਿੰਗਵਾ ਕੋਲ ਪਏ ਇਕ ਆਸਨ ਤੇ ਬਹਿ ਗਈ ਤੇ ਨੂੰਹ ਨੂੰ ਵੀ ਬੈਠਣ ਲਈ ਕਿਹਾ । ਉਹ ਵੀ ਬਹਿ ਗਈ ਤਾਂ ਹੌਲੀ ਜਿਹੀ ਅਵਾਜ਼ ਵਿੱਚ ਬੋਲੀ "ਇਹ ਗੱਲ ਸਾਡੇ ਦੋਨਾਂ ਵਿਚਕਾਰ ਹੀ ਰਹੇ, ਤੁਸੀ ਦੋਵੇਂ ਪਤੀ ਪਤਨੀ ਕੱਠੇ ਰਹਿਣ ਦੀ ਬਜਾਏ ਦੂਰ ਕਿਉਂ ਹੋ ਰਹੇ ਹੋ — ਕੀ ਗੱਲ ਏ ? ਮੇਰੇ ਪੁੱਤਰ ਵਿੱਚ ਕੋਈ ਨੁਕਸ ਏ ?"

"ਉਹਨਾਂ ਨੇ ਕੀ ਕਿਹਾ ਏ ?"

"ਤੈਨੂੰ ਪੁੱਛਣ ਲਈ ਆਖਿਐ ।"

"ਮੈਨੂੰ ਪੁੱਛਣ ਵਾਲੀ ਕਿਹੜੀ ਗੱਲ ਏ, ਆਪਣੇ ਵਤੀਰੇ ਦੇ ਉਹ ਆਪ ਜ਼ਿੰਮੇਵਾਰ ਨੇ ।"

"ਕੀ ਮਤਲਬ ?"

"ਰਾਣੀ ਨੂੰ ਰਾਣੀ ਸਮਝਣ ਦੀ ਥਾਂ ਸਿਰਛੋਗ ਦੀ ਵਸਤ ਸਮਝਣਾ, ਮੈਂ ਕੋਈ

ਯੁੱਧ ਵਿਚੋਂ ਜਿੱਤਕੇ ਲਿਆਂਦੀ ਦਾਸੀ ਤਾਂ ਨਹੀਂ । ਨਾਂ ਹੀ ਜ਼ਬਰਦਸਤੀ ਆਕੇ ਗੱਲ ਪਈ ਆਂ, ਜੋ ਮੇਰੀ ਕੋਈ ਕੀਮਤ ਹੀ ਨਹੀਂ ।" ਬੜੇ ਗੁੱਸੇ ਨਾਲ ਉਸਨੇ ਜੁਆਬ ਦਿੱਤਾ । ਉਸਦਾ ਗੱਲ ਕਰਨ ਦਾ ਢੰਗ, ਨਿਗਵਾ ਨੂੰ ਅਸਹਿ ਜਾਪਿਆ । ਉਸਦਾ ਦਿਲ ਕੀਤਾ ਕਿ ਪੁੱਛੇ 'ਮੇਰਾ ਪੁੱਤਰ ਤੇਰੇ ਪੈਰੀਂ ਪੈਕੇ ਤੇਰੇ ਕੋਲ ਆਉਣ ਦੀ ਇਜਾਜ਼ਤ ਮੰਗਿਆ ਕਰੇ । ਪਰ ਉਸ ਕਿਹਾ ਨਾਂ । "ਪਤੀ ਪਤਨੀ ਵਿਚਕਾਰ ਇਹ ਕੀ ਗੱਲ ?" ਉਸ ਆਪਣੇ ਆਪਨੂੰ ਬੜਾ ਸ਼ਾਂਤ ਰਖ਼ਦਿਆਂ ਪੁੱਛਿਆ ।

"ਪਤੀ ਪਤਨੀ ਠੀਕ ਹੈ, ਪਰ ਉਸਦਾ ਵੀ ਕੋਈ ਰਾਹ ਦਸਤੂਰ ਹੁੰਦਾ ਹੈ । ਇਹ ਕੋਈ ਜੰਗਲੀ ਵਾਸੀਆਂ ਵਾਂਗ ਭੋਗ ਕਰਨਾ ਨਹੀਂ ਸਿੱਧਾ ਆਕੇ ਮੰਜੀ ਤੇ ਬੈਠ ਜਾਂਦਾ ਹੈ ।" ਨਿਮਾਣੀ ਸੱਸ ਦੀ ਸਹਿਣ ਸ਼ਕਤੀ ਨੂੰ ਵੰਗਾਰਦਿਆਂ ਲਕੁੰਬੱਕੇ ਨੇ ਕਿਹਾ ।

"ਮੇਰੇ ਪੁੱਤਰ ਤੋਂ ਕੋਈ ਗਲਤੀ ਹੋ ਗਈਏ ?"

"ਗਲਤ-ਠੀਕ-ਇਹ ਤਾਂ ਖਾਨਦਾਨੀ ਗੱਲਾਂ ਨੇ, ਜਨਮ ਤੋਂ ਹੀ ਆਉਂਦੀਆਂ ਨੇ, ਸਿਖਾਉਣ ਨਾਲ ਥੋੜਾ ਇਹ ਗੱਲਾਂ ਆਉਂਦੀਆਂ ਨੇ । ਚੰਗੀ ਕਿਸਮਤ ਨਾਲ ਰਾਜਪਦਵੀ ਮਿਲ ਜਾਣ ਵਾਲੇ ਨਾਲ ਮੇਰਾ ਵਿਆਹ ਕਰਕੇ ਮੇਰੇ ਅੱਪਾ ਜੀ ਨੇ ਬੜੀ ਵੱਡੀ ਭੁੱਲ ਕੀਤੀ । ਮੇਰੀ ਅੰਮਾਂ ਨੇ ਕਿਹਾ ਵੀ ਸੀ 'ਖਾਨਦਾਨੀ ਰਾਜਾ ਵੇਖੋਂ, ਉਸਦਾ ਘਰ ਬਾਹਰ ਵੇਖੋਂ ।' ਗੁਰੂ ਜੀ ਦੀ ਗੱਲ ਅੱਪਾ ਜੀ ਨੇ ਮੰਨ ਲਈ । ਵਡਿਆਂ ਦੀ ਮਰਜ਼ੀ ਅੱਗੇ ਮੈਂ ਵੀ ਨਾਂਹ ਨਾਂ ਕਰ ਸਕੀ । ਪਰ ਤੁਹਾਡਾ ਪੁੱਤਰ ਸਿਧੇ ਰਾਹ ਤੇ ਨਹੀਂ ਚਲ ਰਿਹਾ ।" ਗੁੱਸੇ ਵਿੱਚ ਭਰੀ ਲਕੁੰਬਿਕੇ ਬੋਲੀ ।

ਲਕੁੰਬਿਕੇ ਦੀ ਗੱਲ ਨਿੰਗਵਾ ਦੇ ਦਿਲ ਵਿੱਚ ਜ਼ਹਿਰੀਲੇ ਤੀਰ ਵਾਂਗ ਉਤਰ ਗਈ । ਇਹ ਘਰ ਵਸਾਉਣ ਵਾਲੀ ਤੀਵੀਂ ਦੀ ਗੱਲ ਨਹੀਂ ਸੀ — 'ਤੈਨੂੰ ਇਹ ਮੱਤ ਦੇਣ ਵਾਲਿਆਂ ਨੇ ਤੇਰਾ ਬੇੜਾ ਗਰਕ ਕਰ ਦਿਤੈ ।' ਕਹਿਣਾ ਚਾਹੁੰਦੀ ਹੋਈ ਵੀ ਇਹ ਗੱਲ ਨਾਂ ਕਹਿ ਸਕੀ । ਚੁੱਪ ਹੀ ਰਹਿ ਗਈ । ਉਸ ਆਪਣੇ ਤੇ ਕਾਬੂ ਪਾਕੇ ਕਿਹਾ— "ਸ਼ੁਰੂ ਸ਼ੁਰੂ ਵਿੱਚ ਇਹੋ ਜਿਹੀਆਂ ਛੋਟੀਆਂ ਛੋਟੀਆਂ ਗੱਲਾਂ ਬੜੀਆਂ ਵੱਡੀਆਂ ਵੱਡੀਆਂ ਜਾਪਦੀਆਂ ਹਨ । ਜਦੋਂ ਬੱਚੇ ਹੋ ਜਾਣ ਤਾਂ ਇਹ ਗੱਲਾਂ ਫਿਰ ਬੜੀਆਂ ਨਿਗੂਣੀਆਂ ਜਾਪਣ ਲੱਗ ਪੈਂਦੀਆਂ ਹਨ । ਮੈਂ ਇਹ ਨਹੀਂ ਕਹਿੰਦੀ, ਉਹ ਗਲਤ ਏ ਤੇ ਤੂੰ ਠੀਕ ਏ । ਤੁਸੀ ਖੁਸ਼ੀ ਖੁਸ਼ੀ ਰਹੋਗੇ ਤਾਂ ਤੁਹਾਨੂੰ ਵੇਖਕੇ ਖੁਸ਼ ਹੋਣ ਵਾਲੇ ਥੋਹੜੇ ਹੀ ਹੋਣਗੇ, ਪਰ ਤੁਹਾਡਾ ਤਮਾਸ਼ਾ ਵੇਖਕੇ ਹੱਸਣ ਵਾਲੇ ਜ਼ਿਆਦਾ ਹੋਣਗੇ । ਦੇਵ-ਇੱਛਾ ਅਨੁਸਾਰ ਤੁਹਾਡੇ ਸੰਜੋਗ ਜੁੜੇ ਹੋਏ ਸਨ । ਜੋ ਹੋਣਾ ਸੀ ਸੋ ਹੋ ਗਿਆ । ਜੇ ਕੋਈ ਮਾੜੀ ਮੋਟੀ ਗੱਲ ਹੋਈ ਵੀ ਹੈ ਤਾਂ ਉਸਨੂੰ ਭੁੱਲ ਜਾਉ ਮਹਿਲ ਦੀ ਗੱਲ ਗਲੀਆਂ ਚੁਰਾਹਿਆਂ ਤੇ ਨਾਂ ਆ ਜਾਏ ।" ਨਿੰਗਵਾ ਬੋਲੀ ।

"ਉਸ ਲਈ ਮੈਂ ਕੀ ਕਰਾਂ ?"

"ਪਤੀ ਪਤਨੀ ਨੂੰ ਕਿਸ ਤਰ੍ਹਾਂ ਰਹਿਣਾ ਚਾਹੀਦੈ, ਇਹ ਵੀ ਕਿਸੇ ਦੇ ਸਿਖਾਉਣ ਵਾਲੀ ਗੱਲ ਏ । ਮੈਂ ਤਾਂ ਏਨਾਂ ਹੀ ਕਹਿਨਾਂ ਚਾਹੁੰਨੀਆਂ ਕਿ ਅੰਦਰਲੀ ਗੱਲ ਅੰਦਰ ਹੀ ਰਹੇ । ਤੁਸੀ ਖੁਸ਼ੀ ਖੁਸ਼ੀ ਰਹੋ, ਤੇਰੇ ਘਰ ਬੱਚਾ ਹੋਵੇ, ਜੋ ਇਸ ਰਾਜ ਦਾ ਦੀਪਕ

ਬਣੇ । ਬਜ਼ੁਰਗ ਇਹ ਸੁਫ਼ਨੇ ਵੇਖ ਰਹੇ ਹਨ । ਛੋਟਿਆਂ ਦਾ ਇਹ ਫ਼ਰਜ਼ ਬਣਦੈ ਕਿ ਉਹ ਵੱਡਿਆਂ ਨੂੰ ਖ਼ੁਸ਼ੀ ਦੇਣ ਵਾਲੇ ਕੰਮ ਹੀ ਕਰਨ ।" ਨਿੰਗਵਾ ਬੋਲੀ ।

"ਇਹ ਅਕਲ, ਮੱਤ ਸਭ ਆਪਣੇ ਪੁੱਤਰ ਨੂੰ ਹੀ ਸਿਖਾਉ —" ਗੱਲ ਮੁਕਾਂਦਿਆਂ ਲਕੁੰਬਿਕੇ ਬੋਲੀ ।

"ਸ਼ਾਂਤਾ, ਖੇਡ ਅੱਧ ਵਿਚਕਾਰ ਛਡਕੇ ਹੀ ਚਲੀ ਗਈ — ਚਲ ਆ" ਜਿਵੇਂ ਗੱਲ ਖ਼ਤਮ ਹੋ ਗਈ ਹੋਵੇ, ਦਾਸੀ ਨੂੰ ਬੁਲਾਉਂਦੀ ਲਕੁੰਬਿਕੇ ਬੋਲੀ ।

ਨਿੰਗਵਾ ਨੂੰ ਲੱਗਾ, ਉਸਦਾ ਉਥੇ ਰਹਿਣ ਦਾ ਮਤਲੱਬ ਕੋਈ ਨਹੀਂ ਸੀ ।

"ਮੈਂ ਤਾਂ ਤਰੇ ਭਲੇ ਦੀ ਗੱਲ ਕਹੀ ਸੀ, ਤੈਨੂੰ ਇਹ ਚੰਗੀ ਨਹੀਂ ਲੱਗੀ । ਮੈਂ ਚਲਨੀਆਂ ।" ਕਹਿਕੇ ਉਹ ਉਥੋਂ ਆ ਗਈ ।

ਨਿੰਗਵਾ ਦੀ ਗੱਲ ਸੁਣਕੇ ਉਬੱਵਾਨਾਗਤੀ ਗੁੱਸੇ ਨਾਲ ਭੜਕ ਉੱਠੀ । "ਤੂੰ ਕੀ ਉਥੇ ਉਸਦੇ ਅੱਗੇ ਹੱਥ ਜੋੜਨ ਗਈ ਸੀ । ਖਾਨਦਾਨ ਦੀ ਗੱਲ ਕਰਦੀ ਏ — ਆਕੜਖਾਨ, ਉਸ ਆਪਣੀ ਜੀਭ ਰਾਹੀਂ ਆਪਣਾ ਖਾਨਦਾਨ ਵਿਖਾ ਦਿੱਤਾ, ਏਨਾਂ ਉਸਨੂੰ ਪਤਾ ਹੀ ਨਹੀਂ ।"

ਦੀਵਾਲੀ ਤੋਂ ਪਹਿਲਾਂ ਆਪਣੀ ਨੂੰਹ ਨੂੰ ਪੇਕੇ ਭੇਜ ਦੇਹ ।"

"ਕੀ ਮਤਲਬ —?"

ਉਬੱਵਾਨਾਗਤੀ ਦੀ ਦੋ ਟੁੱਕ ਕੀਤੀ ਗੱਲ ਸੁਣਕੇ, ਨਿੰਗਵਾ ਡਰਾਉਣਾ ਸੁਫ਼ਨਾ ਵੇਖਣ ਵਾਂਗ ਘਬਰਾਕੇ ਬੋਲੀ —

"ਜਿੰਨਾ ਚਿਰ ਇਸਦੀ ਅਕਲ ਟਿਕਾਣੇ ਨਹੀਂ ਆਉਂਦੀ, ਇਹ ਪੇਕੇ ਹੀ ਰਹੇ । ਇਸਦੀ ਮਾਂ ਨੂੰ ਵੀ ਸਮਝ ਆ ਜਾਵੇ ਤੇ ਉਹ ਧੀ ਨੂੰ ਥੋੜੀ ਮੱਤ ਦੇਵੇ—"

"ਉਹਨਾਂ ਬੁਲਾਇਆ ਨਹੀਂ ਤੇ ਅਸੀ ਜੇ ਭੇਜ ਦਿੱਤਾ"—

"ਤੇਰੀ ਧੀ ਦੇ ਚਾਲੇ ਠੀਕ ਨਹੀਂ, ਕੁੜਮਣੀ ਨੂੰ ਸਾਫ਼ ਸਾਫ਼ ਅਖ਼ਵਾ ਭੇਜ । ਜੇ ਉਹਨਾਂ ਨੂੰ ਕੁੱਛ ਅਕਲ ਹੋਈ ਤਾਂ ਉਹਨਾਂ ਦੀ ਧੀ ਸੁਖ ਨਾਲ ਰਹੇਗੀ — ਨਹੀਂ ਤਾਂ ਤੇਰਾ ਪੁੱਤਰ ਕਈ ਨਪੁੰਸਕ ਨਹੀਂ । ਹੋਰ ਵਹੁਟੀ ਆ ਜਾਵੇਗੀ ।" ਉਬੱਵਾਨਾਗਤੀ ਨੇ ਮੂੰਹ ਤੋੜਵਾਂ ਜੁਆਬ ਦਿਤਾ ।

ਉਹ ਨੂੰਹ ਨੂੰ ਮਿਲਣ ਗਈ ਤਾਂ ਉਲਟੀ ਗੱਲ ਵੱਧ ਗਈ । ਆਪਣਾ ਦੁਖ ਪ੍ਰਗਟ ਕਰਦਿਆਂ ਨਿੰਗਵਾ ਨੇ ਪੁੱਤਰ ਨਾਲ ਗੱਲ ਕੀਤੀ ।

"ਮੈਂ ਗਈ ਸਾਂ ਆਪਣੇ ਵਲੋਂ ਟੁਟਿਆਂ ਨੂੰ ਜੋੜਨ, ਇਹ ਤਾਂ ਜੁੜਿਆ ਨੂੰ ਤੋੜਨ ਵਾਲੀ ਗੱਲ ਹੋ ਗਈ ।" ਰੋਦਿਆਂ ਬੋਲੀ ।

"ਜੁੜਿਆਂ ਨੂੰ ਤੋੜਨ ਦੀ ਗੱਲ ਹੋ ਸਕਦੀ ਏ ਮਾਂ, ਜਿਹੜੇ ਪਹਿਲਾਂ ਹੀ ਟੁੱਟੇ ਹੋਣ ਉਹਨਾਂ ਨੂੰ ਕੀ ਤੋੜਨਾ । ਜਿਵੇਂ ਬਜ਼ੁਰਗਾਂ ਨੇ ਕਿਹਾ ਏ, ਤੂੰ ਉਵੇਂ ਕਰ ।" ਜਿਵੇਂ ਇਸ ਗੱਲ ਦਾ ਉਸ ਨਾਲ ਕੋਈ ਵਾਸਤਾ ਹੀ ਨਾਂ ਹੋਵੇ, ਉਸ ਇਸ ਤਰ੍ਹਾਂ ਕਿਹਾ ਤੇ ਬਾਹਰ ਨਿਕਲ ਗਿਆ ।

"ਜਿਸਨੂੰ ਘਰ ਦਾ ਦੀਵਾ ਸਮਝਕੇ ਬਾਲਿਆ ਸੀ ਉਹ ਮਸਾਣਾਂ ਦੀ ਅੱਗ ਬਣ

ਗਈ ।" ਰੋਂਦੀ ਰੋਂਦੀ ਨਿੰਗਵਾ ਬੋਲੀ ।

ਇਸ ਗਲ ਤੋਂ ਚਾਰ ਦਿਨਾਂ ਬਾਦ ਚਿਤਰਦੁਰਗ ਤੋਂ ਤਵਰੀ ਕੇਰੇ ਆਈ ਨੂੰ ਵੇਖਕੇ ਉਸਦਾ ਪਿਤਾ ਹਨੂਮੱਪਾ ਨਾਇਕ ਪੁੱਛਣ ਲੱਗਾ — "ਬਿਨਾਂ ਬੁਲਾਏ ਕਿਉਂ ਆ ਗਈ ।" ਤੁਸਾਂ ਬੁਲਾਇਆ ਨਹੀਂ, ਪਰ ਉਹਨਾਂ ਭੇਜ ਦਿੱਤਾ । ਬਾਹਰ ਚੁਕਕੇ ਸੁੱਟਣ ਵਾਲਾ ਕੋਈ ਕੂੜਾ ਕਰਕਟ ਤਾਂ ਹੈ ਨਹੀਂ ਮੇਰੀ ਧੀ । ਹੁਣ ਉਹਨਾਂ ਨੂੰ ਨੂੰਹ ਦੀ ਲੋੜ ਹੋਵੇਗੀ ਤਾਂ ਆਕੇ ਮਿੰਨਤਾਂ ਤਰਲੇ ਕਰਨਗੇ ਤਾਂ ਭੇਜਾਂਗੀ" ਗੁੱਸੇ ਵਿੱਚ ਆਈ ਗੰਗਾਵਤੀ ਬੋਲੀ ।

ਉਹਨਾਂ ਬੁਲਾਇਆ ਨਾਂ — ਇਹ ਗਈ ਨਾਂ — ਇਹ ਵਿਆਹ ਦੋਵਾਂ ਘਰਾਣਿਆਂ ਨੂੰ ਜੋੜਨ ਦੀ ਬਜਾਏ ਉਹਨਾਂ ਵਿਚਕਾਰਲੀ ਵਿੱਥ ਨੂੰ ਹੋਰ ਵੀ ਵਧਾ ਗਿਆ । ਟਾਹਣੀ ਦੀ ਸ਼ਾਖ ਵਾਂਗ ਟੁੱਟ ਗਿਆ, ਕਿਤੋਂ ਕੋਈ ਚੰਗਿਆੜੀ ਇਸ ਸਾਖ ਤੇ ਡਿੱਗ ਪਈ ਤੇ ਇਸ ਧੁਖਣਾ ਸੁਰੂ ਕਰ ਦਿੱਤਾ । ਅੰਦਰ ਹੀ ਅੰਦਰ ਧੂੰਆਂ ਧੁਖਦਾ ਰਿਹਾ — ਮਦਕਰੀਨਾਇਕ ਦਾ ਵਿਆਹ, ਗੁਡੀਕੋਟੇ ਦੇ ਸਾਮੰਤ ਜਟੰਗੀ ਦੀ ਧੀ ਪਦਮਾਨਾਗਤੀ ਤੇ ਜਰੀਮਲੇ ਦੇ ਸਾਮੰਤ ਇਮੱਡੀ ਬੋਮਣਾਨਾਇਕ ਦੀ ਧੀ ਬੰਗਾਰਵਾਨਾਗਤੀ ਨਾਲ ਹੋਣਾ ਨਿਸਚਿਤ ਹੋ ਗਿਆ । ਇਸ ਵਿਆਹ ਦਾ ਸੱਦਾ ਪੱਤਰ ਜਦੋਂ ਤਵਰੀਕੇਰੇ ਪੁੱਜਾ ਤਾਂ ਇਹ ਧੁੱਖਦੀ ਧੁਣੀ ਭਾਂਬੜ ਬਣਕੇ ਮੱਚ ਉਠੀ ।

## 9

ਇਕੋ ਚੌਂਕੀ ਤੇ ਬੈਠੀਆਂ ਦੋਵਾਂ ਲਾੜੀਆਂ ਦੇ ਗੱਲ ਮੰਗਲਸੂਤਰ ਪਾਉਂਦਿਆਂ ਵੇਖ, ਉਬੱਵਾਨਾਗਤੀ ਦਾ ਹਿਰਦਾ ਖੁਸ਼ੀ ਤੋਂ ਵੀ ਵੱਧ ਮਾਣ ਨਾਲ ਭਰ ਗਿਆ । ਜਿਵੇਂ ਨਵੀਂ ਜੁਆਨੀ ਚੜ੍ਹੀ ਹੋਵੇ, ਇਸ ਜੋਸ਼ ਵਿੱਚ ਉਹ ਵਿਆਹ ਵਾਲੇ ਘਰ ਦੌੜਦੀ ਫਿਰਦੀ ਸੀ । ਵੇਖਣ ਵਾਲੇ ਕਹਿੰਦੇ, ਨਾਇਕ ਹੋਰਾਂ ਦੇ ਇਸ ਵਿਆਹ ਦੀ ਸ਼ਾਨਸ਼ੌਕਤ ਦੇ ਸਾਹਮਣੇ ਪਹਿਲਾਂ ਵਿਆਹ ਕੁਝ ਵੀ ਨਹੀਂ ਸੀ । ਮਹਿਲ ਵਿੱਚ ਅਜਿਹਾ ਕੋਈ ਵੀ ਨਹੀਂ ਸੀ ਜਿਸਨੂੰ ਇਹ ਵਿਆਹ ਵੇਖਕੇ ਖੁਸ਼ੀ ਨਾਂ ਹੋਈ ਹੋਵੇ । ਨਿੰਗਵਾ ਬਾਹਰੋਂ ਭਾਂਵੇ ਕਿੰਨੀ ਖੁਸ਼ ਹੋਕੇ ਭੱਜੀ ਫਿਰਦੀ ਸੀ, ਅੰਦਰੋਂ ਉਸਦਾ ਦਿਲ ਵੱਡੀ ਨੂੰਹ ਲਈ ਬੜਾ ਉਦਾਸ ਸੀ ।

ਛੋਟੀ ਜਿਹੀ ਗੱਲ ਲਈ ਉਸ ਨਾਦਾਨ ਕੁੜੀ ਨੇ ਸਾਰੀ ਉਮਰ ਦਾ ਰੋਣਾ ਸਹੇੜ ਲਿਆ । ਨਿੰਗਵਾ ਸੋਚਦੀ, ਵੱਡੀ ਨਾਗਤੀ ਆਪ ਇਸਤਰੀ ਹੋਣ ਦੇ ਬਾਵਜੂਦ, ਦੂਜਿਆਂ ਨੂੰ ਨੀਵਾਂ ਵਿਖਾਉਣ ਵਿੱਚ ਲੱਗੀ ਹੋਈ ਸੀ । ਇਹ ਸਾਬਤ ਕਰਨ ਵਿੱਚ ਕਿ ਅਸੀ ਕਿਸੇ ਤੋਂ ਘੱਟ ਨਹੀਂ । ਉਹ ਤਾਂ ਚੰਗੀ ਭਲੀ ਸਿਆਣੀ ਸੀ । ਦੋ ਨਾਦਾਨ ਬੱਚਿਆਂ ਦੀ ਗ੍ਰਹਿਸਥੀ ਖ਼ਤਮ ਕਰ ਦਿੱਤੀ ਇਹ ਦੂਸ਼ਣ ਲਉਣ ਦਾ ਮੌਕਾ ਦੇ ਦਿੱਤਾ । ਕਿੰਨੀ

ਖੁਸ਼ ਹੈ, ਇਕ ਪਲੋ ਵੀ ਵੱਡੀ ਨੂੰਹ ਨੂੰ ਯਾਦ ਨਹੀਂ ਕੀਤਾ । ਇਕ ਵਾਰੀ ਉਸਦੇ ਬਾਰੇ ਕੋਈ ਗੱਲ ਨਹੀਂ ਕੀਤੀ ਨਿੰਗਵਾ ਨੂੰ ਇਸ ਗੱਲ ਦਾ ਬੜਾ ਦੁੱਖ ਹੋ ਰਿਹਾ ਸੀ ।

ਇਹ ਸੱਚ ਸੀ ਕਿ ਪਤੀ ਤੋਂ ਦੂਰ ਚਲੀ ਗਈ ਨੂੰਹ ਲਕੁੰਬਿਕੇ ਦਾ ਨਾਂ ਉਬੱਵਾਨਾਗਤੀ ਨੇ ਕਿਸੇ ਅਗੇ ਨਾ ਲਿਆ । ਏਨਾਂ ਹੀ ਨਹੀਂ, ਉਹ ਇਸ ਤਰ੍ਹਾਂ ਦਿਖਾਵਾ ਕਰ ਰਹੀ ਸੀ ਜਿਵੇਂ ਉਹ ਉਸਨੂੰ ਭੁੱਲ ਭੁਲਾ ਗਈ ਹੋਵੇ । ਵਿਆਹ ਮੁੱਕਣ ਦੀ ਦੇਰ ਸੀ — ਵਿਆਹ ਦੀ ਰੌਣਕ ਤੇ ਖੁਸ਼ੀਆਂ ਜਿਉਂ ਹੀ ਖ਼ਤਮ ਹੋਈਆਂ ਤਾਂ ਉਹ ਪੀਲੀ ਭੂਕ ਹੋ ਗਈ । ਉਸਦਾ ਚਿਹਰਾ ਇਕ ਦਮ ਉਤਰ ਗਿਆ । ਅੱਖਾਂ ਜਿਵੇਂ ਪੀੜਾ ਦੇ ਦੋ ਤਲਾਅ ਹੋਣ । ਵਿਆਹ ਦੀ ਥਕਾਵਟ ਦਾ ਬਹਾਨਾ ਕਰਕੇ ਉਹ ਮੰਜੀ ਤੇ ਪੈ ਗਈ । ਉਸਦਾ ਸਾਹ ਧੌਂਕਣੀ ਵਾਂਗ ਚਲ ਰਿਹਾ ਸੀ । ਇਕ ਦਿਨ ਹੋਨੱਵਾ ਨੂੰ ਭੇਜਕੇ ਉਸ ਨਿੰਗਵਾ ਨੂੰ ਬੁਲਾਇਆ ਤੇ ਕਹਿਣ ਲੱਗੀ — "ਸਭ ਕੰਮ ਮੁੱਕ ਗਏ, ਹੁਣ ਤੂੰ ਕਿਸੇ ਸ਼ੁਭ-ਸ਼ੁਕਰਵਾਰ ਉਚੰਗਮਾ ਦੀ ਪੂਜਾ ਕਰਾਕੇ, ਇਕ ਸੌ ਅੱਠ ਸੁਹਾਗਣਾਂ ਨੂੰ, ਨਵੀਆਂ ਨੂੰਹਾਂ ਦੇ ਹੱਥੋਂ ਹਲਦੀ ਤੇ ਸੰਧੂਰ ਦੁਆ ।"

ਵਿਆਹ ਤੋਂ ਪਹਿਲਾਂ ਹੀ ਤਾਂ ਨੂੰਹਾਂ ਨੇ ਗੌਰੀਪੂਜਾ ਕਰਕੇ ਸੁਹਾਗਣਾਂ ਦੀ ਪੂਜਾ ਕੀਤੀ ਸੀ । ਹੁਣ ਫਿਰ ਇਕ ਵਾਰੀ ਇਹ ਪੂਜਾ ਕਿਉ ? ਸੋਚਦੀ ਨਿੰਗਵਾ ਬੋਲੀ

"ਕੀ ਗੱਲ ਅੰਮਾਂ, ਕੋਈ ਸੁਖਣਾ ਸੁੱਖੀ ਏ ?"

"ਸੁਖਣਾ ਨਹੀਂ, ਸਰਾਪ ਦੇ ਡਰੋਂ ਕਹਿ ਰਹੀ ਆਂ ।" ਉਬੱਵਾ ਬੋਲੀ ।

"ਸਰਾਪ ਦਾ ਡਰ, ਕਿਸਦੇ ਸਰਾਪ ਦਾ ਡਰ ?" ਹੈਰਾਨ ਹੋਕੇ ਨਿੰਗਵਾ ਨੇ ਪੁਛਿਆ ।

"ਵੱਡੀ ਨੂੰਹ ਦਾ, ਉਸਦੀ ਮਾਂ ਦਾ ।" ਸਾਰੇ ਲੋਕੀ ਹੱਸਦੇ ਸਨ ਤੇ ਉਹ ਦੋਵੇਂ ਰੋਂਦੀਆਂ ਹੋਣਗੀਆਂ । ਮਰਦਾਂ ਦੇ ਹਜ਼ਾਰ ਸਰਾਪਾਂ ਨਾਲੋਂ ਔਰਤ ਦਾ ਇਕ ਸਰਾਪ ਹੀ ਜ਼ਹਿਰ ਦੇ ਬਰਾਬਰ ਏ । ਉਹਨਾਂ ਦਾ ਸਰਾਪ ਇਸ ਵੰਸ਼ ਨੂੰ ਨਾ ਲੱਗ ਜਾਏ । ਇਸ ਲਈ ਮੈਂ ਸੁਹਾਗਣਾਂ ਦੀ ਪੂਜਾ ਕਰਨ ਲਈ ਕਹਿ ਰਹੀ ਹਾਂ । ਜਲਦੀ ਤੋਂ ਜਲਦੀ ਇਹ ਪੂਜਾ ਕਰਾ, ਨਹੀਂ ਤੇ ਇਹ ਨੂੰਹਾਂ ਬਾਂਝ ਰਹਿ ਜਾਣਗੀਆਂ ।" ਉਬੱਵਾ ਨਾਗਤੀ ਕਹਿਣ ਲੱਗੀ ।

"ਤੂੰ ਅੰਮਾ, ਉਠਕੇ ਤੁਰਨ ਫਿਰਨ ਜੋਗੀ ਹੋ ਜਾਹ । ਫਿਰ ਇਹ ਸ਼ੁਭ ਕਾਰਜ ਜ਼ਰੂਰ ਕੀਤਾ ਜਾਵੇਗਾ ।" ਨਿੰਗਵਾ ਬੋਲੀ ।

"ਮੇਰੇ ਉੱਠਣ ਦੀ ਉਡੀਕ ਨਾ ਕਰ । ਤੀਵੀਂ ਦੇ ਸਰਾਪ ਦਾ ਮਤਲਬ ਸੁੱਕੇ ਘਾਹ ਦੇ ਢੇਰ ਤੇ ਚੰਗਿਆੜੀ ਦਾ ਡਿੱਗਣਾ ਹੈ, ਜੋ ਡਿਗਦਿਆਂ ਹੀ ਸਾੜਕੇ ਸੁਆਹ ਕਰ ਸਕਦੀ ਹੈ । ਐਵੇਂ ਨਾਂ ਢਿੱਲ ਪਾ । ਇਹ ਕੰਮ ਨਿਰਵਿਘਨ ਸਿਰੇ ਚੜ੍ਹ ਜਾਏ, ਉਚੰਗਮਾਂ ਦੀ ਮਿਹਰ ਹੋਈ ਤਾਂ ਮੈਂ ਫਿਰ ਰਾਜ਼ੀ ਬਾਜ਼ੀ ਹੋ ਜਾਵਾਂਗੀ । ਮੈਨੂੰ ਕੁਝ ਨਹੀਂ ਹੋਇਆ ।" ਉਬੱਵਾ ਬੋਲੀ ।

ਵੱਡੀ ਨੂੰਹ ਦਾ ਦੁਖ ਉਬੱਵਾਨਾਗਤੀ ਦੇ ਹਿਰਦੇ ਵਿੱਚ ਕਿੰਨਾ ਡੂੰਘਾ ਸੀ ਇਸਦਾ

ਅੰਦਾਜ਼ਾ ਉਹ ਇਸ ਗੱਲ ਤੋਂ ਲਾ ਸਕਦੀ ਸੀ । ਉਸਨੂੰ ਉਸਦੀ ਕਿੰਨੀ ਚਿੰਤਾ ਸੀ. ਵੇਖਕੇ ਨਿੰਗਵਾ ਹੈਰਾਨ ਹੋ ਗਈ । ਤੇ ਇਸ ਚਿੰਤਾ ਦੀ ਇਕ ਵੀ ਰੇਖਾ ਐਨੇ ਦਿਨ ਉਸ ਆਪਣੇ ਚਿਹਰੇ ਤੇ ਨਹੀਂ ਸੀ ਪੈਣ ਦਿੱਤੀ । ਉਸਦੀ ਮਾਨਸਿਕ ਸਥਿਰਤਾ ਨੇ ਉਸਨੂੰ ਹੋਰ ਵੀ ਹੈਰਾਨ ਕਰ ਦਿੱਤਾ । ਉਬੱਵਾਨਾਗਤੀ ਜਿਸ ਸਰਾਪ ਤੋਂ ਡਰਦੀ ਸੀ, ਨਿੰਗਵਾ ਲਈ ਉਸ ਭਿਅੰਕਰ ਰੂਪ ਧਾਰ ਲਿਆ । ਤੇ ਉਸ ਜਲਦੀ ਨਾਲ ਸੁਹਾਗਣਾਂ ਦੀ ਪੂਜਾ ਕਰਾਈ ।

ਪੂਜਾ ਹੋ ਗਈ — 'ਪੂਜਾ ਹੋਣ ਤੋਂ ਬਾਦ, ਮੈਂ ਫਿਰ ਠੀਕ ਹੋ ਜਾਵਾਂਗੀ' । ਉਬੱਵਾ ਨਾਗਤੀ ਨੇ ਕਿਹਾ ਸੀ । ਪਰ ਅਜਿਹਾ ਨਾ ਹੋਇਆ । ਦਿਨ-ਰਾਤ ਬਲਦੀ ਮੋਮਬੱਤੀ ਵਾਂਗ ਉਹ ਨਿਘਰਦੀ ਗਈ । ਮਹਿਲ ਦੇ ਵੈਦ, ਜੋਤਸ਼ੀ, ਪ੍ਰਧਾਨਮੰਤਰੀ, ਫੌਜੀ ਸਰਦਾਰ, ਨੇੜੇ ਤੇ ਰਿਸ਼ਤੇਦਾਰਾਂ ਦਾ ਆਉਣਾ ਜਾਣਾ ਵੱਧ ਗਿਆ —

ਸੈਂਕੜੇ ਲੋਕੀ ਆਉਂਦੇ ਜਾਂਦੇ, ਪਰ ਉਬੱਵਾਨਾਗਤੀ ਨੂੰ ਕਿਸ ਦੀ ਕੋਈ ਪ੍ਰਵਾਹ ਨਹੀਂ ਸੀ — ਉਹਨਾਂ ਦੀ ਕੋਈ ਲੋੜ ਨਹੀਂ ਸੀ — ਉਸਨੂੰ ਤਾਂ ਦੋ ਜਣੇ ਚਾਹੀਦੇ ਸਨ — ਬਚਪਨ ਦੀ ਸਾਥਣ ਹੋਨੱਵਾ ਤੇ ਬੁਢਾਪੇ ਦੀ ਡੰਗੋਰੀ ਮਦਕਰੀਨਾਇਕ । ਹੋਰ ਕੋਈ ਆਵੇ ਯਾਂ ਨਾਂ ਆਵੇ, ਕੋਈ ਵੀ ਗੱਲ ਕਰੇ, ਉਹ ਬੱਸ ਇਹਨਾਂ ਦੋਹਾਂ ਨੂੰ ਹੀ ਪੁਛਦੀ, ਬੁਲਾਉਂਦੀ ।

ਉਹ ਉਥੇ ਹੀ ਹੁੰਦੇ, ਜਿਉਂ ਹੀ ਬੁਲਾਉਂਦੀ ਅਗੋਂ ਜੁਆਬ ਦਿੰਦੇ, 'ਅੰਮਾ, ਅਸੀਂ ਇਥੇ ਹੀ ਹਾਂ । ਫਿਰ ਵੀ ਉਹਨਾਂ ਦੋਹਾਂ ਦੇ ਹੱਥ ਫੜਕੇ ਵੇਖਦੀ । ਅੱਖਾਂ ਖੋਹਲਦੀ ਤੇ ਹੋਨੱਵਾ ਨਾਂ ਦਿੱਸੇ — ਹੱਥ ਫੈਲਾਵੇ ਤੇ ਮਦਕਰੀਨਾਇਕ ਦਾ ਹੱਥ ਅੱਗੇ ਨਾਂ ਆਵੇ ਤਾਂ ਝਟ ਬੋਲ ਪੈਂਦੀ "ਐਸ ਵੇਲੇ ਵੀ ਕੋਲ ਨਹੀਂ ਰਹਿ ਸਕਦੇ. ਕਿਥੇ ਚਲੇ ਗਏ ਓ ।" ਉਹ ਗੁੱਸੇ ਹੋ ਜਾਂਦੀ । ਅਗੋਂ ਕਾਹਲੀ ਕਾਹਲੀ ਬੋਲਦੇ, ਅੰਮਾ ਅਸੀ ਇਥੇ ਹੀ ਹੈ, ਕਿਤੇ ਨਹੀਂ ਗਏ — "ਹੌਲੀ ਬੋਲ ਬਾਬਾ, ਮੇਰੇ ਕੰਨ ਨੂੰ ਪਤਾ ਨਹੀਂ ਕੀ ਹੋ ਗਿਐ, ਹੌਲੀ ਜਹੀ ਅਵਾਜ਼ ਵੀ ਢੋਲ ਵਾਂਗ ਆਕੇ ਵੱਜਦੀ ਏ ।" — ਜੇ ਗਲ ਨਾ ਕਰਨ ਤਾਂ ਕਹਿੰਦੀ "ਬੁੱਢੀ ਨਾਲ ਕਾਹਦੇ ਲਈ ਤੁਸੀ ਗੱਲ ਕਰਨੀ ਏ, ਐਵੇਂ ਨਾ ਔਖੇ ਹੋਵੋ, ਹੁਣ ਤਾਂ ਬਸ ਦੋ ਦਿਨਾਂ ਦੀ ਗੱਲ ਹੀ ਏ ।" ਆਸੇ ਪਾਸੇ ਖਲੋਤਿਆਂ ਦੀਆਂ ਅੱਖਾਂ ਵਿਚੋਂ ਹੰਝੂ ਵਹਿ ਤੁਰਦੇ ।

ਉਸਦੀਆਂ ਗੱਲਾਂ ਦਾ ਕੋਈ ਸਿਰ-ਪੈਰ ਨਹੀਂ ਸੀ । ਕਦੀ ਸੁਫਨਿਆਂ ਤੇ ਕਦੀ ਪੁਰਾਣੀਆਂ ਯਾਦਾਂ ਵਿਚਕਾਰ ਲਟਕਦੀ, ਪਤਾ ਨਹੀਂ ਕਿਥੋਂ ਦੀ ਕਿਥੇ ਪੁੱਜ ਜਾਂਦੀ । ਹਾੜ ਦੇ ਮਹੀਨੇ ਦੀ ਹਵਾ ਜਿਵੇਂ ਖ਼ਾਲੀ ਪੰਘੂੜੇ ਨੂੰ ਉਡਾਕੇ ਕਿਤੇ ਦਾ ਕਿਤੇ ਲੈ ਜਾਂਦੀ ਏ ।

ਯਾਦਾਂ — ਕਿਹੜੇ ਸਮਿਆਂ ਦੀਆਂ ਯਾਦਾਂ ।

"ਮੱਤੀ ਤਿਮੱਣਾਨਾਇਕ ਨਰਸਿੰਘ ਰਾਏ ਦਾ ਘੋੜਾ ਫੜਨ ਗਿਆ ਤਾਂ ਆਪਣਾ ਹੱਥ ਗੁਆ ਆਇਆ । ਸੋਨੇ ਦੇ ਹੱਥ ਨਾਲ ਉਸ ਤੀਰ ਚਲਾਕੇ ਅੰਬਾਰੀ ਹਾਥੀ ਨੂੰ ਮਾਰ ਦਿੱਤਾ ।

ਕਸਤੂਰੀ ਰੰਗਪਾਨਾਇਕ ਨੇ ਵੱਡੀ ਨਾਗਤੀ ਦਾ ਸੁਹਾਗ ਬਚਾਇਆ ।— 'ਭਰਮੱਣਾਨਾਇਕ ਨੇ ਹਰਪੱਨਹੱਲੀ ਨੂੰ ਜਿੱਤਕੇ ਸ਼ਹਿਰ ਦੇ ਵਿੱਚ ਸਭਾ ਸਜਾਈ — ਪਰ ਦੁਸ਼ਮਨਾਂ ਦੀ ਕੁਰਲਾਹਟ ਉਸਤੋਂ ਸੁਣੀ ਨਾਂ ਗਈ । ਸੋ ਉਸ ਧਰਮ ਦੇ ਨਗਾਰੇ ਵਜਾਏ ।'

'ਦੋਡਕੇਰੀ ਦੇ ਨਵਾਬ ਨੂੰ ਅਫ਼ੀਮ ਨਾਂ ਮਿਲੀ ਤਾਂ ਉਸ ਕਿਲਾ ਦੁਰਗ ਵਾਲਿਆਂ ਦੇ ਹੱਥ ਵੇਚ ਦਿੱਤਾ ।'

'ਸੰਪੀਗੇ ਸਿਦੇਸਵਰ ਦੇ ਮੰਦਿਰ ਦੇ ਸਾਹਮਣੇ ਲੱਗੇ ਕੱਟਲ ਦੇ ਰੁਖ ਤੋਂ ਖ਼ੂਨ ਦੇ ਤੁਪਕੇ ਡਿੱਗਦੇ ਰਹੇ ।'

'ਵੱਡੇ ਮਦਕਰੀਨਾਇਕ ਦੇ ਸਮੇਂ ਦੁਰਗ ਵਿੱਚ ਇਕ ਛੋਟਾ ਜਿਹਾ ਭੁਚਾਲ ਆਇਆ ਜਿਸ ਨਾਲ ਹਿੰਡਬੇਸ਼ਵਰ ਦੇ ਮੰਦਿਰ ਦੇ ਸਾਹਮਣੇ ਵਾਲਾ ਪੱਥਰ ਦਾ ਖੰਭਾ ਖੱਬੇ ਪਾਸੇ ਝੁੱਕ ਗਿਆ ।'

ਉਹ ਨਾਇਕ ਹੋਰੀਂ ਜੰਗੀ ਲੜਾਈ ਵਿੱਚ ਅੰਬਾਰੀ ਹਾਥੀ ਤੇ ਹੀ ਸਵਰਗਵਾਸ ਹੋ ਗਏ ।

ਇਸ ਤਰ੍ਹਾਂ ਕਿਥੋਂ ਦੀ ਗੱਲ, ਕਦੋਂ ਦੀ ਯਾਦ, ਕੀ ਕੀ ਖਾਹਿਸ਼ਾਂ ਕੀ ਕੀ ਸੁਫਨੇ —

ਇਕ ਵਾਰੀ ਕੋਈ ਭੈੜਾ ਸੁਫਨਾ ਆਇਆ ਤਾਂ 'ਅਜਿਹਾ ਫਿਰ ਨਾ ਹੋਵੇ' — ਹੌਲੀ ਜਿਹੀ ਅਵਾਜ਼ ਵਿੱਚ ਤੜਫਦੀ ਬੋਲੀ — ਮਿਠੇ ਸੁਫ਼ਨੇ ਮਨ ਵਿੱਚ ਆਉਂਦੇ ਤਾਂ ਕਹਿੰਦੀ — 'ਰਾਜਾ ਜੀਵੇ ਤਾਂ ਇਸ ਤਰ੍ਹਾਂ, ਮਰੇ ਤਾਂ ਇਸ ਤਰ੍ਹਾਂ ਮਰੇ । ਅਜਿਹੀ ਮੌਤ ਮੌਤ ਨਹੀਂ, ਇਹ ਤਾਂ ਮੌਤ ਤੇ ਜਿੱਤ ਹੈ ।' ਉੱਚੀ ਸਾਰੀ ਬੋਲੀ ਤੇ ਫਿਰ ਕੋਲ ਬੈਠੇ ਮਦਕਰੀ ਨਾਇਕ ਦਾ ਹੱਥ ਫੜਕੇ — ਇਹ ਬਹਾਦਰਾਂ ਦੀ ਧਰਤੀ, ਦੁਰਗ ਦਾ ਰਾਜਾ ਹੋਵੇ ਤਾਂ ਇਸ ਤਰ੍ਹਾਂ — ਸਤਰੂ ਨੂੰ ਕਦੀ ਪਿੱਠ ਨਾ ਵਖਾਏ ।

ਚੁਪ ਕਰਕੇ ਬੈਠੇ ਸੁਣਦੇ ਮਦਕਰੀਨਾਇਕ ਨੂੰ ਕਦੀ ਕਦੀ ਇਹ ਗੱਲਾਂ ਰੋਮਾਂਚਿਤ ਕਰ ਦਿੰਦੀਆਂ, ਉਸਦੇ ਅੰਦਰ ਨਵਾਂ ਉਤਸ਼ਾਹ ਜਗਾ ਦਿੰਦੀਆਂ ਤੇ ਉਹ ਕਹਿ ਉਠਦਾ "ਅੰਮਾ, ਤੇਰੇ ਸੁਫਨੇ ਤੇਰੀਆਂ ਯਾਦਾਂ, ਮੇਰੇ ਜੀਵਨ ਨੂੰ ਰੋਸ਼ਨ ਕਰਨਗੀਆਂ" । ਉਬੱਵਾਨਾਗਤੀ ਦਾ ਹੱਥ ਆਪਣੇ ਹੱਥ ਵਿੱਚ ਫੜਕੇ ਉਸ ਵਚਨ ਦਿੰਦਿਆਂ ਕਿਹਾ ।

ਉਸਦੀਆਂ ਗੱਲਾਂ ਸੁਣਣ ਵਾਲੇ ਕਦੀ ਰੋਂਦੇ, ਕਦੀ ਮਾਣ ਨਾਲ ਫੁਲ ਜਾਂਦੇ ।

ਸਿਰਫ਼ ਹੋਨੱਵਾ ਨਾਲ ਇੰਜ ਨਹੀਂ ਸੀ ਉਹ ਤਾਂ ਹੋਸ਼ ਵਿੱਚ ਰਹਿੰਦੀ ਨਾਗਤੀ ਦੀਆਂ ਗੱਲਾਂ ਸੁਣਦੀ ਤੱਦ ਵੀ ਰੋ ਪੈਂਦੀ, ਬੇਹੋਸ਼ੀ ਵਿੱਚ ਦੀਆਂ ਗੱਲਾਂ ਸੁਣਦੀ ਤੱਦ ਵੀ ਰੋ ਪੈਂਦੀ । ਹੰਝੂਆਂ ਦੀ ਧਾਰ ਉਸਦੀਆਂ ਅੱਖਾਂ ਵਿਚੋਂ ਵਹਿੰਦੀ ਰਹਿੰਦੀ ।

ਇਕ ਵਾਰੀ ਹੋਸ਼ ਵਿੱਚ ਸੀ ਤਾਂ ਬੜੇ ਜਤਨ ਨਾਲ ਕੋਈ ਭੁੱਲੀ ਹੋਈ ਗੱਲ ਯਾਦ ਕਰਕੇ ਮਦਕਰੀ ਨਾਇਕ ਨੂੰ ਕਹਿਣ ਲੱਗੀ "ਪ੍ਰਧਾਨਮੰਤਰੀ ਨਾਲ ਬਹੁਤਾ ਖੁਲ੍ਹਣਾ ਠੀਕ ਨਹੀਂ, ਵੱਡੇ ਮਦਕਰੀਨਾਇਕ ਹੁਰੀਂ ਕਹਿੰਦੇ ਹੁੰਦੇ ਸਨ, ਨਰਸਪਈਆ ਫ਼ਨੀਅਰ ਸੱਪ ਏ, ਜੇ ਇਸ ਤੇ ਭਰੋਸਾ ਰਖੋ ਤਾਂ ਖਜ਼ਾਨੇ ਵਾਂਗੂ ਰਖਿਆ ਕਰਦਾ ਏ, ਕੱਟਣ ਤੇ ਆਵੇ

ਤਾਂ ਕਾਲੇ ਨਾਗ ਵਾਂਗ ਕਟਦੇ, ਜ਼ਰਾ ਧਿਆਨ ਨਾਲ ਰਹੀਂ — ਕਦੀ ਤਾਂ ਇਹੋ ਜਿਹੀਆਂ ਗੱਲਾਂ ਕਰਦੀ ਤੇ ਕਦੀ ਕਹਿੰਦੀ 'ਹੋਨੱਵਾ ਇਸ ਮਹਿਲ ਵਿੱਚ ਬੱਚੇ ਦੀ ਅਵਾਜ਼ ਸੁਣਿਆ ਕਿੰਨਾ ਸਮਾਂ ਲੰਘ ਗਿਐ । ਕਦੋਂ ਸੁਣਾਂਗੀ ਇਹ ਅਵਾਜ਼ ।' ਆਂਦਰਾਂ ਨੂੰ ਵਲੇਟ ਪਾਉਂਦੀ ਅਵਾਜ਼ ਵਿੱਚ ਕਹਿੰਦੀ ।

ਫਿਰ ਆਪਣੇ ਆਪ ਨੂੰ ਕਹਿੰਦੀ 'ਮੈਂ ਵੱਡੀ ਸਾਂ, ਮੈਨੂੰ ਕੁੱਛ ਸਮਝ ਹੋਣੀ ਚਾਹੀਦੀ ਸੀ — ਬਾਲੜੀ ਵਾਂਗ ਹੱਠ ਕਰਕੇ ਆਪਣੇ ਵੰਸ਼ ਦੇ ਸਿਰ ਸਰਾਪ ਲੈ ਲਿਆ ।' ਤੜਫਦੀ ਕਹਿੰਦੀ । ਕਿਥੋਂ ਦੀਆਂ ਗੱਲਾਂ, ਕਿਹੀ ਤੜਪਨਾ, ਇਹਨਾਂ ਦਾ ਕੀ ਇਲਾਜ ਸੀ, ਕਿਹੜਾ ਵੈਦ, ਇਸ ਲਈ ਦੁਆਈ ਦਿੰਦਾ । ਉਸਦੇ ਆਲੇ ਦੁਆਲੇ ਕੱਠੇ ਹੋਏ ਲੋਕੀ ਬੇਬਸ ਹੋਕੇ ਸੁਣਦੇ ਰਹਿੰਦੇ, ਵਿਲ੍ਹਕਦੇ ਰਹਿੰਦੇ, ਅੰਗਾਰਿਆਂ ਉੱਤੇ ਡਿੱਗੇ ਕੀੜਿਆਂ ਵਾਂਗ ।

ਅਖ਼ੀਰ ਇਕ ਦਿਨ ਵੈਦ ਹੁਰੀਂ ਕੋਈ ਦੁਆਈ ਦੇਣ ਆਏ । ਨਾਗਤੀ ਉਸ ਦਿਨ ਹੋਸ਼ ਵਿੱਚ ਸੀ । "ਬੋਲੀ ਮੈਨੂੰ ਕੀ ਹੋਇਐ, ਦੁਆਈ ਕਾਹਦੇ ਲਈ, ਮੈਨੂੰ ਕੁੱਛ ਨਹੀਂ ਹੋਇਆ । ਹੋਨੱਵਾ ਤੇਰੇ ਹੱਥਾਂ ਦਾ ਪਾਨ ਖਾਧਿਆਂ ਬੜੇ ਦਿਨ ਹੋ ਗਏ ਨੇ । ਅਜ ਜੈਫ਼ਲ, ਕਸਤੂਰੀ, ਮਸ਼ੂਕ ਕਪੂਰ ਪਾਕੇ ਆਪਣੇ ਹੱਥਾਂ ਨਾਲ ਪਾਨ ਬਣਾਕੇ ਦੇਹ, ਵੇਖ ਮੈਂ ਸੌ ਸਾਲ ਤਕ ਜੀਵਾਂਗੀ । ਜਾਹ ਪਾਨ ਲਿਆ ।"

ਹੋਨੱਵਾ ਹੰਝੂ ਵਹਾਂਉਂਦੀ ਪਾਨ ਬਨਾਉਣ ਚਲੀ ਗਈ । ਉਸਦੀ ਪਿੱਤਲ ਦੀ ਕੂੰਡੀ ਦੀ ਅਵਾਜ਼ ਸੁਣਕੇ ਬੋਲੀ ਬੜੀ ਚੰਗੀ ਨੀਅਤ ਵਾਲੀ ਏ, ਇਸਨੂੰ ਨਾਗਤੀ ਬਨਣਾ ਚਾਹੀਦਾ ਸੀ । ਬ੍ਰਹਮਾ ਨੇ ਉਲਟੀ ਲੀਕ ਵਾਹ ਕੇ ਦਾਸੀ ਬਣਾ ਦਿੱਤਾ । ਉਸਨੂੰ ਵੀ ਮੇਰੇ ਵਾਂਗ ਹੀ ਆਦਰ ਦਿਆ ਜੇ ।" ਆਲੇ ਦੁਆਲੇ ਖਲੋਤਿਆਂ ਨੂੰ ਆਖਣ ਲੱਗੀ ।

ਉਧਰ ਪਿੱਤਲ ਦੀ ਕੂੰਡੀ ਵਿੱਚ ਸੁਪਾਰੀ ਕੁੱਟਦੀ ਹੋਨੱਵਾ ਦਾ ਮਨ ਚਾਰੋਂ ਪਾਸੇ ਦੌੜ ਰਿਹਾ ਸੀ — ਪੁਰਾਣੀਆਂ ਯਾਦਾਂ ਜਗਾ ਰਿਹਾ ਸੀ ਉਹਨਾਂ ਯਾਦਾਂ ਦੇ ਨਿਰਮਲ ਅਕਾਸ ਵਿੱਚ ਅਚਨਚੇਤੀ ਕਿਤੋਂ ਮਤੋਡ ਦੇ ਨਾਇਕ ਸਿਦੱਪਾ ਦੀ ਪਤਨੀ ਮਲੱਵਾਨਾਗਤੀ ਦੀ ਯਾਦ ਬਿਜਲੀ ਵਾਂਗ ਚੱਕਾ ਚੌਂਧ ਕਰ ਗਈ ।

ਇਸ ਅੰਮਾਂ ਦੇ ਢਿਡੋਂ ਜੰਮੀ ਸੀ ਉਹ, ਇਕੋ ਇਕ ਧੀ — ਇਹੀ ਰੂਪ, ਇਹੋ ਅਕਲ ਪਰ ਜੁਆਨੀ ਵਿੱਚ ਫਿਸਲ ਗਈ । ਅਨਚਾਹੇ ਬੰਦੇ ਨੂੰ ਆਪਣਾ ਦਿਲ ਦੇ ਬੈਠੀ — ਅਨਚਾਹੇ ਬੰਦੇ ਨਾਲ ਵਿਆਹ ਹੋ ਗਿਆ. ਇਸ ਘਰੋਂ ਟੁਰ ਗਈ ਤੇ ਆਪ ਵੀ ਇਹਨਾਂ ਸਾਰਿਆਂ ਲਈ ਅਨਚਾਹੀ ਹੋ ਗਈ । ਉਹ ਦਿਨ ਗਿਆ ਤੇ ਇਹ ਦਿਨ ਆਇਆ ਇਸ ਮਾਂ ਦੇ ਮੂੰਹੋਂ ਧੀ ਦਾ ਨਾਂ ਨਾ ਨਿਕਲਿਆ । ਸ਼ੁਭਕਾਰਜ ਹੋਇਆ ਤਾਂ ਨਾਂ ਬੁਲਾਇਆ, ਮੌਤ ਬੂਹੇ ਤੇ ਆ ਗਈ ਤਾਂ ਨਾਂ ਬੁਲਾਇਆ । ਕਦੀ ਭੁੱਲ ਭੁਲੇਖੇ ਵੀ ਉਸਦਾ ਨਾਂ ਨਾ ਲਿਆ । ਹੁਣ ਵੀ ਉਸਨੂੰ ਧੀ ਦੀ ਯਾਦ ਨਹੀਂ ਆਈ । ਕਿਸ ਕਿਸਨੂੰ ਯਾਦ ਕਰਦੀ ਫਿਰਦੀ ਏ । ਧੀ ਨੂੰ ਕਿਉਂ ਨਹੀਂ ਯਾਦ ਕਰਦੀ । ਬੇਹੋਸ਼ੀ ਵਿੱਚ

ਵੀ ਧੀ ਦੀ ਯਾਦ ਨਹੀਂ ਆਉਂਦੀ — ਜਿਹੋ ਜਿਹੀ ਮਾਂ — ਉਹੋ ਜਿਹੀ ਧੀ —

ਮਾਂ ਨੇ ਬੁਲਾਇਆ ਨਾਂ — ਤੇ ਧੀ ਆਈ ਨਾਂ — ਕਿਹੀ ਹੈਰਾਨੀ । ਘਰ ਛਡਕੇ ਗਈ ਧੀ ਨੂੰ ਮਨੋ ਹੀ ਕਢ ਛਡਿਆ । ਜਿਵੇਂ ਤਖ਼ਤੀ 'ਤੇ ਵਾਹਿਆ ਕੋਈ ਚਿੱਤਰ ਮੇਟ ਛਡਦਾ ਹੈ ।

ਇਹ ਮਾਂ ਮਨੁੱਖ ਏ — ਰੁਖ਼ ਏ ।

ਇਹ ਮਨੁੱਖ ਏ — ਦੇਵਤਾ ਏ — ?

ਉਹ ਧੀ ਵੀ ਇਹੋ ਜਿਹੀ ਸੀ — ਜਾਹ ਕਿਹਾ ਤਾਂ ਚਲੀ ਗਈ । ਬੁੱਝ ਗਏ ਦੀਵੇ ਵਾਂਗ —

ਜਿਹੋ ਜਿਹੀ ਮਾਂ — ਉਹੋ ਜਿਹੀ ਧੀ —

ਭਗਵੰਤ ਦੀ ਸ੍ਰਿਸ਼ਟੀ ਵਿੱਚ ਇਹੋ ਜਿਹੀਆਂ ਮਾਵਾਂ ਧੀਆਂ ਵੀ ਹੋਣਗੀਆਂ — ਪਿੱਛੇ ਇਕ ਦੋ ਵਾਰੀ ਅਜਿਹੇ ਮੌਕੇ ਆਏ — ਵੱਡੇ ਨਾਇਕ ਹੋਰੀ ਗੁਜ਼ਰ ਗਏ — ਫਿਰ ਪੁੱਤਰ ਕਾਲ ਵੱਸ ਹੋ ਗਿਆ । ਹੋਨੱਵਾ ਨੇ ਮਾਂ ਨੂੰ ਧੀ ਦੀ ਯਾਦ ਦੁਆਉਣ ਦੀ ਕੋਸ਼ਿਸ਼ ਕੀਤੀ 'ਅੱਵਾ, ਮਲੱਵਾਨਾਗਤੀ ਨੂੰ ਬੁਲਾ ਭੇਜ' ।

ਪਰ ਉਬੱਵਾਨਾਗਤੀ ਨੇ ਬੰਦ ਕੀਤੇ ਬੂਹੇ ਨੂੰ ਜੰਦਰਾ ਮਾਰਨ ਵਾਂਗ ਆਖਿਆ 'ਮਰਿਆਂ ਹੋਇਆਂ ਦਾ ਨਾਂ ਲੈਣੀ ਏ, ਤੇਰੀ ਜੀਭ ਸੜ ਜਾਏ' — ਬਸ — ਉਸਤੋਂ ਬਾਦ ਹੋਨੱਵਾ ਨੇ ਨਾਗਤੀ ਦੀ ਧੀ ਦੀ ਯਾਦ ਆਪਣੇ ਮਨ ਦੇ ਡੂੰਘ ਕੋਨੇ ਵਿੱਚ ਲੁਕਾ ਦਿੱਤੀ । ਫਿਰ ਕਦੀ ਉਸਦਾ ਨਾਂ ਨਾ ਲਿਆ ।

ਘਰ ਦਾ ਦੀਪ, ਸ਼ਮਸ਼ਾਨ ਦੀ ਅਗਨੀ ਬਰਾਬਰ ਹੋ ਗਿਆ । ਦੁਖੀ ਹੋਕੇ ਰੋ ਰੋਕੇ ਆਪਣਾ ਦਿਲ ਹੌਲਾ ਕਰ ਲੈਂਦੀ । ਜਿਹੜਾ ਨਾਂ, ਹੋਨੱਵਾ, ਉਬੱਵਾਨਾਗਤੀ ਦੇ ਸਾਹਮਣੇ ਨਹੀਂ ਸੀ ਲੈ ਸਕਦੀ, ਹੋਰ ਕੌਣ ਉਸ ਬਾਰੇ ਗੱਲ ਕਰਨ ਦੀ ਹਿੰਮਤ ਕਰ ਸਕਦਾ ਸੀ ।

ਮਾਂ ਨੇ ਜਿਸ ਧੀ ਨੂੰ ਭੁਲਾ ਛਡਿਆ, ਮਹਿਲ ਨੇ ਉਸਨੂੰ ਕਿਥੋਂ ਯਾਦ ਰਖਣਾ ਸੀ । ਉਸ ਧੀ ਦੇ ਬਚਪਨ ਦੀ ਗੱਲ ਵੀ ਮਾਂ ਨੇ ਕਦੀ ਨਾਂ ਯਾਦ ਕੀਤੀ । ਖੰਡ ਵਰਗੀ ਮਿੱਠੀ, ਲੂਣ ਬਣੀ, ਫਿਰ ਜ਼ਹਿਰ, ਅਖ਼ੀਰ ਵਿੱਚ ਕੁੱਛ ਵੀ ਨਾਂ ਰਹਿਕੇ ਲਹਿਰ ਵਾਂਗ ਗੁਆਚ ਗਈ ।

ਮਾਂ ਨੂੰ ਧੀ ਭੁੱਲ ਗਈ — ਧੀ ਨੂੰ ਮਾਂ —

"ਐਨਾਂ ਚਿਰ ਹੋ ਗਿਐ, ਕੀ ਕਰਦੀ ਪਈ ਏ ਨੀਂ, ਵਾਜਾਂ ਮਾਰ ਮਾਰ ਮੇਰਾ ਸੰਘ ਸੁੱਕ ਗਿਐ —" ਕਹਿਕੇ ਝਟ ਉਠਕੇ ਬਹਿ ਗਈ ਉਬੱਵਾਨਾਗਤੀ ।

ਆਈ, ਅੰਮਾ, ਜੁਆਬ ਦੇਕੇ ਯਾਦਾਂ ਵਿੱਚ ਗੁਆਚੀ, ਸੰਭਲੀ ਤੇ ਭੱਜੀ ਆਈ —

"ਤੂੰ ਜਦੋਂ ਹੁਣ ਮਰਜ਼ੀ ਆਈ — ਮੈਂ ਤਾਂ ਚੱਲੀ ਆਂ —"

ਉਠਕੇ ਬੈਠੀ ਨਾਗਤੀ ਢਹਿ ਪਈ — ਐਸੀ ਡਿੱਗੀ ਕਿ ਫਿਰ ਨਾਂ ਉੱਠੀ ।

ਉਸਦੇ ਮੂੰਹ ਦੇ ਇਕ ਕੋਨੇ ਵਿਚੋਂ ਨਿਕਲਦੀ ਝੱਗ ਦੱਸ ਰਹੀ ਸੀ ਕਿ ਉਹ ਫਿਰ ਨਹੀਂ ਸੀ ਉੱਠਣ ਵਾਲੀ । ਮਹਿਲ ਰੋਣ ਧੋਣ ਦੇ ਤੂਫ਼ਾਨ ਵਿੱਚ ਕੰਬਣ ਲੱਗ ਪਿਆ ।

ਉਬੱਵਾਨਾਗਤੀ ਦੇ ਮਰਣ ਤੋਂ ਤੀਜੇ ਦਿਨ ਬਾਦ ਉਸਦੇ ਕਮਰੇ ਵਿੱਚ ਵਿਛੀ ਚਟਾਈ ਤੇ ਪਿੱਤਲ ਦੀ ਕੁੰਡੀ ਹੱਥ ਵਿੱਚ ਫੜੀ, ਹੋਨੱਵਾ ਦੀ ਦੇਹ ਠੰਡੀ ਹੋਕੇ ਆਕੜੀ ਪਈ ਸੀ । ਉਬੱਵਾਂਨਾਗਤੀ ਦੀ ਮੌਤ ਵਾਲੇ ਦਿਨ ਵਾਂਗ ਹੀ ਫਿਰ ਸਾਰਾ ਮਹਿਲ ਹੰਝੂਆਂ ਨਾਲ ਭਿੱਜ ਗਿਆ ।

ਤਿੰਨ ਦਿਨ ਉਬੱਵਾਨਾਗਤੀ ਦੇ ਸੌਣ ਕਮਰੇ ਵਿਚੋਂ ਬਾਹਰ ਨਾ ਨਿਕਲਿਆ । ਫਿਰ ਇਕ ਦਿਨ ਅਚਾਨਕ ਉਠਿਆ ਤੇ ਹੁਕਮ ਦੇਕੇ ਬੋਲਿਆ "ਇਹਨਾਂ ਯਾਦਾਂ ਦਾ ਸੇਕ ਮੇਰੇ ਕੋਲੋਂ ਨਹੀਂ ਜਰਿਆ ਜਾਂਦਾ — ਇਸ ਕਮਰੇ ਦਾ ਬੂਹਾ ਬੰਦ ਕਰ ਦਿਉ ।"

ਇਕ ਕਮਰੇ ਦਾ ਬੂਹਾ ਤਾਂ ਬੰਦ ਕਰਵਾ ਦਿੱਤਾ — ਸੈਂਕੜੇ ਕਮਰਿਆਂ ਵਿਚੋਂ ਨਾਗਤੀ ਦੀਆਂ ਹਜ਼ਾਰਾਂ ਯਾਦਾਂ ਨੇ ਆਕੇ ਉਸ ਬੰਦ ਕਮਰੇ ਦਾ ਬੂਹਾ ਖੋਹਲ ਦਿੱਤਾ ।

'ਅੱਵਾ ਮੇਰਾ ਹਿਰਦਾ ਤੇਰੀਆਂ ਯਾਦਾਂ ਦਾ ਮਹਿਲ ਬਣ ਗਿਐ । ਤੈਨੂੰ ਮੈਂ ਕਿਵੇਂ ਭੁਲਾ ਸਕਦਾ ਹਾਂ ।'

ਨਿੰਗਵਾ ਕੋਲੋਂ ਪੁੱਤਰ ਦਾ ਦੁਖ ਵੇਖਿਆ ਨਾ ਜਾਂਦਾ । ਉਸਨੂੰ ਹੌਸਲਾ ਦਿੰਦੀ ਕਹਿੰਦੀ "ਪੁੱਤਰ ਰੋਣ ਨਾਲ ਮਰਿਆਂ ਨੂੰ ਵਾਪਸ ਤਾਂ ਨਹੀਂ ਨਾਂ ਲਿਆਂਦਾ ਜਾ ਸਕਦਾ । ਅਸਲੀ ਯਾਦ ਤਾਂ ਉਹਨਾਂ ਦੇ ਪੂਰਣਿਆਂ ਤੇ ਚਲਣ ਵਿੱਚ ਹੈ ।"

ਮਾਂ ਦੀ ਗੱਲ ਉਸਨੂੰ ਕੋਈ ਨਵੀਂ ਗੱਲ ਵਾਂਗ ਲੱਗੀ — ਹੌਲੀ ਜਿਹੀ ਬੋਲਿਆ "ਤੂੰ ਠੀਕ ਆਖਣੀਏ ਅੰਮਾ, ਹੁਣ ਮੈਂ ਨਹੀਂ ਰੋਂਦਾ ਉਸ ਅੰਮਾ ਦੇ ਦੱਸੇ ਰਾਹ ਤੇ ਹੀ ਚਲਾਂਗਾ ।" ਉਸਤੋਂ ਬਾਦ ਉਸਦੇ ਹੰਝੂ ਸੁੱਕ ਗਏ, ਯਾਦਾਂ ਪੱਥਰ ਦੀ ਸਿੱਲ ਬਣ ਗਈਆਂ ।

'ਮੈਂ ਜੀਵਾਂਗਾ, ਮੈਂ ਜੀਣਾ ਏ', ਆਪਣੇ ਆਪਨੂੰ ਕਹਿੰਦਿਆਂ ਉਹ ਆਪਣੇ ਅਰਾਮ ਨਿਵਾਸ ਵਲ ਚਲਾ ਗਿਆ । ਰਿਤੂਸਨਾਨ ਕਰਕੇ ਹਟੀ ਇਸਤਰੀ ਵਾਂਗ — ਉਸਨੇ ਮੌਤ ਦੀ ਵਿਕਰਾਲਤਾ ਨੂੰ ਦੱਬਾ ਦਿੱਤਾ । ਜ਼ਿੰਦਗੀ ਇਕ ਹੁਸੀਨ ਸੁਆਲ ਬਣਕੇ ਪਦਮਾਨਾਗਤੀ ਦੇ ਰੂਪ ਵਿੱਚ ਉਸਦੇ ਸਾਹਮਣੇ ਖਲੋਤੀ ਸੀ । ਤੂਫ਼ਾਨ ਵਾਂਗ ਆਕੇ ਉਸਨੂੰ ਆਪਣੀਆਂ ਬਾਹਵਾਂ ਵਿੱਚ ਭੀਚ ਲਿਆ ਤੇ ਆਪਣੀ ਸੇਜ ਤੇ ਲੈ ਗਿਆ ।

ਤਿੰਨ ਦਿਨ ਉਸਦੇ ਸੌਣ ਕਮਰੇ ਦਾ ਬੂਹਾ ਨਾਂ ਖੁਲ੍ਹਿਆ ।

# 10

ਦੁਖ ਦਾ ਪਾਗਲਪਨ, ਕਾਮ ਦੀ ਅਗਨੀ ਬਣਕੇ ਭੜਕ ਉਠਿਆ । ਪ੍ਰਥਮ ਪ੍ਰੇਮ ਦੇ ਲੀਲਾ ਵਿਲਾਸ ਵਿੱਚ ਮਗਨ ਮਦਕਰੀਨਾਇਕ ਦੇ ਸੌਣ-ਕਮਰੇ ਦਾ ਬੰਦ ਦਰਵਾਜਾ ਸਿਰਫ਼ ਲੜਾਈ ਹੀ ਆ ਕੇ ਖੁਲ੍ਹਵਾ ਸਕੀ ।

ਲੜਾਈ ਦਾ ਨਾਂ ਸੁਣਦਿਆਂ ਹੀ ਮਦਕਰੀਨਾਇਕ ਦੇ ਸਿਰ ਤੇ ਸਵਾਰ ਕਾਮ ਦਾ ਭੂਤ ਭਾਫ਼ ਬਣ ਕੇ ਉੱਡ ਗਿਆ । ਗੋਪਾਲ ਸਵਾਮੀ ਦੇ ਤਲਾਅ ਵਿੱਚ ਜਾਕੇ ਜੀਅ ਭਰਕੇ ਤੈਰ ਕੇ ਨਵੇਂ ਉਤਸ਼ਾਹ ਨਾਲ ਭਰਿਆ ਬਾਹਰ ਨਿਕਲਿਆ । ਐਨੇ ਦਿਨਾਂ ਦੀ ਲਾਹਕੇ ਰੱਖੀ ਸ਼ਾਹੀ ਪੁਸ਼ਾਕ ਪਾਈ ਤੇ ਸੋਨੇ ਤੇ ਡੰਡਿਆਂ ਵਾਲੇ ਰਾਹ ਵਖਾਉਂਦੇ ਨੌਕਰਾਂ ਦੇ ਨਾਲ ਪ੍ਰਧਾਨ ਮੰਤਰੀ ਦੀ ਬੁਲਾਈ ਸਭਾ ਵਿੱਚ ਚਲਾ ਗਿਆ ।

ਉਸਦੇ ਆਉਂਦਿਆਂ ਹੀ ਸਾਰੇ ਉਠਕੇ ਖਲੋ ਗਏ, ਝੁਕੱਕੇ ਨਮਸਕਾਰ ਕੀਤੀ । ਉਹਨਾਂ ਦੀ ਨਮਸਕਾਰ ਦਾ ਜੁਆਬ ਨਮਸਕਾਰ ਵਿੱਚ ਦੇਕੇ ਅਗਲੀ ਗੱਲ ਜਾਨਣ ਲਈ ਪ੍ਰਧਾਨਮੰਤਰੀ ਵੱਲ ਵੇਖਿਆ ।

"ਦੁਰਗ ਵਾਲਿਆਂ ਦੀ ਮਰਦਾਨਗੀ ਨੂੰ ਵੰਗਾਰਨ ਲਈ ਹੁਣ ਕਿਸੇ ਹੋਰ ਨੇ ਨੀਚ ਕੰਮ ਕੀਤਾ ਹੈ, ਏਨਾਂ ਮੈਨੂੰ ਦਰਬਾਰ ਬਖ਼ਸ਼ੀ ਕੋਲੋਂ ਪਤਾ ਲਗਿਆ ਹੈ, ਰਾਏ ਦੁਰਗ ਵਾਲੇ ਨੇ ਯਾਂ ਐਤਕੀ ਕੋਈ ਹੋਰ ਨੇ ?" ਮਦਕਰੀਨਾਇਕ ਨੇ ਪੁਛਿਆ ।

"ਮਹਾਰਾਜ, ਐਨੀ ਲਾਪ੍ਰਵਾਹੀ ਨਾਲ ਲੈਣ ਵਾਲੀ ਗੱਲ ਨਹੀਂ, ਐਤਕੀ ਦੀ ਲੜਾਈ ਦੀ ਖ਼ਬਰ ।" ਪ੍ਰਧਾਨਮੰਤਰੀ ਨਰਸਪਈਏ ਬੋਲੇ ।

"ਕੋਈ ਵੀ ਯੁਧ ਛੋਟਾ ਨਹੀਂ ਹੁੰਦਾ, ਜਿਹੜੇ ਵੰਗਾਰਦੇ ਨੇ, ਉਹ ਤਕੜੇ ਹੀ ਹੁੰਦੇ ਨੇ । ਛੋਟੇ ਤੇ ਕਮਜ਼ੋਰ ਤਾਂ ਨਹੀਂ ਕਰਦੇ ਇਹ ਕੰਮ ।"

"ਚਿਤਰਦੁਰਗ ਦਾ ਜਨਮਾਂ ਜਨਮਾਂਤਰਾ ਦਾ ਵੈਰੀ ਹਰਪੱਨਹਲੀ ਦਾ ਸੋਮਸ਼ੇਖਰ-ਨਾਇਕ ਆਪਣੀ ਸੈਨਾ ਲੈਕੇ ਸਾਡੇ ਕਿਲੇ ਦੀ ਸਰਹੱਦ ਦੇ ਕੋਲ ਤੁਰਯਾਲੇ ਪਿੰਡ ਨੂੰ ਘੇਰਾ ਪਾਕੇ, ਲੜਾਈ ਦੀ ਚੁਨੌਤੀ ਦੇ ਰਿਹੈ —"

"ਇਹ ਖ਼ਬਰ ਕਦੋਂ ਮਿਲੀ ਸੀ ? ਝੱਟ ਹੀ ਮੈਨੂੰ ਖ਼ਬਰ ਕਿਉਂ ਨਹੀਂ ਭਿਜਵਾਈ ?" ਮਦਕਰੀਨਾਇਕ ਨੇ ਥੋਹੜਾ ਗੁੱਸੇ ਹੋਕੇ ਪੁੱਛਿਆ ।

"ਇਹ ਛੋਟੀਆਂ ਮੋਟੀਆਂ ਲੜਾਈਆਂ ਤਾਂ ਰੋਜ ਦਿਹਾੜੀ ਦਾ ਕੰਮ ਹਨ — ਮਹਾਰਾਜ ਨੂੰ ਦੱਸਣ ਵਾਲੀ ਕੋਈ ਮੁੱਖ ਘਟਨਾ ਨਹੀਂ ਸੀ । ਇਹੋ ਜਿਹੀਆਂ ਲੜਾਈਆਂ ਦਾ ਸਾਹਮਣਾ ਕਰਨ ਦੀ ਸਮਰੱਥਾ ਸਾਡੇ ਸਰਹੱਦੀ ਕਿਲਿਆਂ ਵਿੱਚ ਹੈ ।" ਦੜਵਾਈ ਭਰਮੱਣਨਾਇਕ ਬੋਲਿਆ

"ਰਾਏ ਦੁਰਗ ਵਾਲਿਆਂ ਦਾ ਪਸ਼ੂ ਫੜਕੇ ਲੈ ਜਾਣਾ ਛੋਟੀ ਗੱਲ ਨਹੀਂ ਸੀ ਤਾਂ ਇਹ ਹਰਪੱਨਹੱਲੀ ਵਾਲਿਆਂ ਦਾ ਸਾਡੇ ਇਲਾਕੇ ਤੇ ਕਬਜ਼ਾ ਕਰਨਾ ਕਿਵੇਂ ਛੋਟੀ ਜਿਹੀ ਗਲ ਹੋ ਗਈ । ਇਸ ਬਾਰੇ ਮੈਨੂੰ ਇਕ ਦਮ ਦਸਣਾ ਚਾਹੀਦਾ ਸੀ ।"

"ਖ਼ਬਰ ਭੇਜੀ ਸੀ", ਪ੍ਰਧਾਨਮੰਤਰੀ ਨੇ ਝਿਜਕਦਿਆਂ ਕਿਹਾ ।

"ਫ਼ੌਜ ਭੇਜਣੀ ਸੀ ਉਹਨਾਂ ਨੂੰ ਦਬਾਉਣ ਲਈ," ਬੜੇ ਜੋਸ਼ ਵਿੱਚ ਕਿਹਾ ਮਦਕਰੀ-ਨਾਇਕ ਨੇ

"ਫ਼ੌਜ ਵੀ ਭੇਜੀ ਜਾ ਸਕਦੀ ਸੀ, ਕੂਚਨਗਾਰੇ ਵੀ ਵਜਾਏ ਜਾ ਸਕਦੇ ਸੀ — ਇਹ ਕੰਮ ਐਨਾਂ ਸੌਖਾ ਨਹੀਂ — ਵੇਖਣਾ ਇਹ ਹੈ ਕਿ ਇਸ ਯੁੱਧ ਲਈ ਅਸੀ ਕਿੰਨੇ ਕੁ ਤਿਆਰ ਹਾਂ । ਕੁੱਛ ਮਹੀਨਿਆਂ ਤੋਂ ਪ੍ਰਭੂ ਦਿਨ ਦੀ ਸਭਾ ਵਿੱਚ ਨਹੀਂ ਆ ਰਹੇ, ਖ਼ਬਰ ਵੀ ਨਹੀਂ ਸੁਣਦੇ । ਮੈਂ ਆਪਨੂੰ ਦੋਸ਼ ਨਹੀਂ ਦਿੰਦਾ — ਪ੍ਰਭੂ ਨੂੰ ਜੋ ਨਾਗਤੀ ਹੋਰਾਂ ਦੀ ਮੌਤ ਨਾਲ ਸਦਮਾ ਪੁੱਜਾ, ਉਹ ਬੜਾ ਗਹਿਰਾ ਸੀ । ਇਸ ਲਈ ਮਾਮੂਲੀ ਵਿਸ਼ਿਆਂ ਬਾਰੇ ਆਪਨੂੰ ਤਕਲੀਫ਼ ਨਹੀਂ ਦਿੱਤੀ । ਅਸੀ ਆਪ ਇਸ ਬਾਰੇ ਕੋਈ ਅਨਗਹਿਲੀ ਨਹੀਂ ਕਰ ਰਹੇ । ਵਿਆਹਾਂ ਕਰਕੇ, ਵੱਡੀ ਨਾਗਤੀ ਹੋਰਾਂ ਦੇ ਸਵਰਗਵਾਸ ਹੋਣ ਕਰਕੇ ਹੋਏ ਖਰਚਾਂ ਕਾਰਨ ਖਜ਼ਾਨਾ ਖਾਲੀ ਹੋਇਆ ਪਿਆ ਹੈ । ਸੈਨਿਕ ਵੀ ਢਿੱਲੇ ਪੈ ਗਏ ਹਨ । ਇਹਨਾਂ ਸਾਰੀਆਂ ਗੱਲਾਂ ਦਾ ਇੰਤਜ਼ਾਮ ਕਰਨ ਲਈ ਕਾਫ਼ੀ ਸਮਾਂ ਚਾਹੀਦਾ ਹੈ । ਨਾਲੇ ਇਹ ਵੀ ਵੇਖਣਾ ਸੀ ਕਿ ਹਰੱਪਨਹੱਲੀ ਵਾਲੇ ਸਿਰਫ਼ ਸ਼ਰਾਰਤ ਕਰਕੇ ਚਲੇ ਜਾਣਗੇ ਕਿ ਨਹੀਂ"

"ਇਹ ਤਾਂ ਉਦੋਂ ਦੀ ਗੱਲ ਸੀ, ਹੁਣ —"

"ਹੁਣ ਸਾਡੀ ਸੈਨਾ ਤਿਆਰ ਹੋ ਗਈ ਹੈ । ਦੁਸ਼ਮਨ ਦੀ ਤਾਕਤ ਦਾ ਪਤਾ ਲਾਉਣ ਗਏ ਜਾਸੂਸਾਂ ਨੇ ਆਕੇ ਸਾਨੂੰ ਲੋੜੀਂਦੀ ਜਾਣਕਾਰੀ ਦੇ ਦਿੱਤੀ ਹੈ ।"

"ਜਸੂਸ ਕੀ ਕਹਿੰਦੇ ਹਨ, ਇਹ ਐਵੇਂ ਸਰਹੱਦ ਵਾਲਿਆਂ ਨਾਲ ਛੇੜਖਾਨੀ ਹੈ, ਯਾਂ ਵੱਡੀ ਲੜਾਈ ਹੈ ?"

"ਸੀਮਾ ਦੀ ਲੜਾਈ ਨਹੀਂ, ਉਹ ਤਾਂ ਇਕ ਬਹਾਨਾ ਸੀ — ਹਰਪੱਨਹੱਲੀ ਵਾਲੇ ਕੱਲੇ ਨਹੀਂ, ਉਹਨਾਂ ਦੇ ਪਿੱਛੇ ਸਵਨੂਰ ਦਾ ਨਵਾਬ ਹਕੀਮਖਾਨ, ਰਾਏਦੁਰਗ ਤੇ ਨਗਰ ਦੇ ਹਾਕਮ ਵੀ ਹਨ — ਇਹ ਸਾਰੇ ਰਲਕੇ — ਦੋ ਹਜ਼ਾਰ ਸੈਨਾ, ਵੀਹ ਤੋਪਾਂ, ਚਾਰ ਹਜ਼ਾਰ ਘੋੜਸਵਾਰ, ਚੋਖ਼ਾ ਸਾਰਾ ਗੋਲਾ ਬਰੂਦ ਕੱਠਾ ਕਰਕੇ, ਦੁਰਗ ਨੂੰ ਨਿਗਲਣ ਦੇ ਮੌਕੇ ਦੀ ਤਾਕ ਵਿੱਚ ਬੈਠੇ ਹਨ ।" ਦੜਵਾਈ ਭਰਮੱਣਨਾਇਕ ਨੇ ਕਿਹਾ ।

ਭਰਮੱਣਨਾਇਕ ਦੇ ਦੱਸੇ ਸ਼ਤਰੂ ਦੀ ਸੈਨਾ ਬਲ ਦਾ ਮਨ ਹੀ ਮਨ ਲੇਖਾ ਕਰਦਿਆਂ ਮਦਕਰੀਨਾਇਕ ਬੋਲਿਆ —

"ਦੁਰਗ ਨੂੰ ਨਿਗਲਣ ਲਈ ਨਿਕਲਿਆ ਹੈ, ਇਹ ਸ਼ਤਰੂ ਸਮੂਹ — ਇਸਦਾ ਮੁਕਾਬਲਾ ਕਰਨ ਲਈ ਸਾਡੀ ਤਿਆਰੀ ਕਿਵੇਂ ਹੈ ? — ਅਜ ਦੀ ਸਭਾ ਦਾ ਕੀ ਉਦੇਸ਼ ਹੈ — ਲੜਾਈ ਯਾਂ ਸਮਝੌਤਾ ?" ਤ੍ਰੇਹਰੇ ਵਾਂਗ ਠਰੀ ਹੋਈ ਅਵਾਜ਼ ਵਿੱਚ ਮਦਕਰੀਨਾਇਕ ਨੇ ਪੁਛਿਆ ।

"ਸਮਝੌਤੇ ਦੀ ਗੱਲ ਹੁੰਦੀ ਤਾਂ ਐਨੇ ਦੜਵਾਈਆਂ ਨੂੰ ਸਭਾ ਵਿੱਚ ਨਾਂ ਬੁਲਾਇਆ ਜਾਂਦਾ ।" ਪ੍ਰਧਾਨਮੰਤਰੀ ਨਰਸਪਈਆ ਨੇ ਕਿਹਾ ।

"ਫਿਰ ?"

"ਅਸੀ ਜੋ ਯੋਜਨਾ ਬਣਾਈ ਹੈ, ਉਸ ਬਾਰੇ ਸੂਬੇਦਾਰ ਨੀਲਕੰਠ ਆਪਣੀ ਰਾਏ ਦਸੱਣਗੇ ।" ਪ੍ਰਧਾਨਮੰਤਰੀ ਨੇ ਘੋੜ ਸਵਾਰ ਫ਼ੌਜ ਦੇ ਮੁਖੀ ਨੀਲਕੰਠ ਰਾਏ ਵਲ ਵੇਖਦਿਆਂ ਕਿਹਾ ।

"ਦੁਸ਼ਮਨ ਕੋਲ ਬੜੀ ਵੱਡੀ ਫ਼ੌਜ ਹੈ ਤੇ ਹਥਿਆਰ ਵੀ ਬਹੁਤ ਜ਼ਿਆਦਾ ਹਨ —"

ਨੀਲਕੰਠ ਰਾਏ ਅਗੋਂ ਕੁੱਛ ਕਹਿਣ ਲੱਗਾ ਸੀ ਉਸਨੂੰ ਅੱਧ ਵਿਚੋਂ ਹੀ ਟੋਕਕੇ "ਸਵਰਗਵਾਸੀ ਨਾਗਤੀ ਦੀ ਆਤਮਾਂ ਨੂੰ ਢੁਕਵਾਂ ਰਕਤ-ਅਰਪਣ ਦੇਣਾ ਹੋਵੇਗਾ ।"

'ਦੁਸ਼ਮਨ ਦੀ ਫ਼ੌਜ ਬੜੀ ਵੱਡੀ ਸੀ, ਸੁਣਕੇ ਘਬਰਾਉਣ ਦੀ ਥਾਂ ਸਗੋਂ ਹੋਰ ਉਤਸ਼ਾਹ ਨਾਲ ਬੋਲਿਆ' — ਮਦਕਰੀਨਾਇਕ ।

"ਇਸ ਕੰਮ ਵਿੱਚ ਕੋਈ ਅੜਚਨ ਨਹੀਂ, ਪਰ ਮਨਸੂਬੇਦਾਰ ਦਾ ਕਹਿਣ ਦਾ ਮਤਲਬ ਇਹ ਨਹੀਂ ਸੀ —" ਨਰਸਪਈਆ ਬੋਲੇ ।

"ਸ਼ਤਰੂ ਸੈਨਾਂ ਨੂੰ ਆਪਣੇ ਇਲਾਕੇ ਤੇ ਕਾਬੂ ਪਾਉਣ ਦਾ ਮੌਕਾ ਦਿੱਤਾ ਤਾਂ ਉਸ ਨਾਲ ਸਾਡਾ ਬੜਾ ਨੁਕਸਾਨ ਹੋਵੇਗਾ — ਦੁਰਗ ਦੇ ਕਿਲੇ ਨੂੰ ਵੀ ਨੁਕਸਾਨ ਪੁੱਜ ਸਕਦਾ ਹੈ । ਇਸ ਲਈ ਯੁੱਧ ਹਰਪੱਨਹੱਲੀ ਵਾਲਿਆਂ ਦੇ ਇਲਾਕੇ ਵਿੱਚ ਹੀ ਹੋਵੇ —" ਨੀਲਕੰਠ ਰਾਏ ਨੇ ਕਿਹਾ ।

ਉਸ ਲਈ ਕੀ ਕਰਨਾ ਪਏਗਾ ?

"ਜਲਦੀ ਤੋਂ ਜਲਦੀ ਸਾਡੀ ਸੈਨਾਂ ਰਣਭੂਮੀ ਵਿੱਚ ਜਾਏ, ਇਸ ਲਈ ਹੁਕਮ ਦਿਉ ।"

"ਇਸ ਲਈ ਉਡੀਕ ਰਹੇ ਸੀ ?"

"ਉਡੀਕਣ ਦੇ ਹੋਰ ਵੀ ਕਾਰਨ ਸਨ, ਹੁਣ ਅਗਲੇ ਕੰਮ ਦੀ ਇਜਾਜ਼ਤ ਦਿੱਤੀ ਜਾਵੇ —"

"ਯੁੱਧ ਲਈ ਅਸੀ ਸਦਾ ਤਿਆਰ ਹਾਂ — ਹਾਥੀ ਘੋੜੇ ਤਿਆਰ ਕਰੋ" ਮਦਕਰੀਨਾਇਕ ਨੇ ਉਤਸਾਹ ਨਾਲ ਕਿਹਾ ।

"ਪ੍ਰਭੂ ਐਨੇ ਉਤਸ਼ਾਹ ਵਿੱਚ ਹਨ, ਇਹ ਸਾਡੀ ਖ਼ੁਸ਼ਕਿਸਮਤੀ ਹੈ । ਦੜਵਾਈ ਜੀ, ਜੋ ਜੋ ਅਸੀ ਸੋਚਿਆ ਹੈ, ਉਧਰ ਸਾਰੇ ਪਾਸੇ ਖ਼ਬਰ ਭਿਜਵਾ ਦਿਉ । ਅਸੀ ਪੁਰੋਹਿਤ ਨੂੰ ਕਹਿਕੇ ਝੰਡੇ ਦੀ ਪੂਜਾ ਕਰਵਾਂਦੇ ਹਾਂ ।" ਪ੍ਰਧਾਨਮੰਤਰੀ ਨਰਸਪਈਆ ਬੋਲੇ ।

ਰਾਏਦੁਰਗ ਦੀ ਲੜਾਈ ਸਮੇਂ ਜੋ ਕੁੱਛ ਹੋਇਆ, ਉਸਦੇ ਉਲਟ ਐਤਕੀਂ ਸ਼ਾਸ਼ਤਰਾਂ ਅਨੁਸਾਰ ਝੰਡੇ ਦੀ ਪੂਜਾ ਹੋਈ, ਅੰਬਾਰੀ ਹਾਥੀ ਤੇ ਘੋੜੇ ਦੀ ਪੂਜਾ ਕੀਤੀ ਗਈ । ਦੇਵਤਿਆਂ ਦੀ ਪੂਜਾ ਕਰਕੇ ਕਾਲੀ ਮਾਂ ਨੂੰ ਬਲੀ ਚੜ੍ਹਾਈ ਗਈ । ਉਸਤੋਂ ਬਾਦ ਲੋਹੇ ਦਾ ਕਵੱਚ, ਸਿਰ ਤੇ ਲੋਹੇ ਦੀਆਂ ਤਾਰਾਂ ਦੀ ਬਣੀ ਪਗੜੀ, ਪੈਰਾਂ ਵਿੱਚ ਤਿੱਖੀ ਨੁਕੀਲੀ ਜੁੱਤੀ ਪਾਕੇ, ਸੁਹਾਗਣਾਂ ਕੋਲੋਂ ਆਰਤੀ ਕਰਵਾ ਕੇ, ਮਾਤਾ-ਪਿਤਾ ਨੂੰ ਨਮਸਕਾਰ ਕੀਤਾ

"ਅੰਮਾ — ਇਹ ਮੇਰਾ ਪਹਿਲਾ ਯੁੱਧ ਹੈ — ਅਸ਼ੀਰਵਾਦ ਦੇਹ ਕਿ ਮੈਂ ਜਿੱਤਕੇ ਆਵਾਂ ।" ਮਦਕਰੀਨਾਇਕ ਨੇ ਬੇਨਤੀ ਕਰਦਿਆਂ ਕਿਹਾ ।

"ਸਾਡਾ ਹਿਰਦਾ ਤਾਂ ਦਿਨ ਰਾਤ ਤੈਨੂੰ ਅਸੀਸਾਂ ਦਿੰਦਾ ਹੈ । ਸਦਾ ਤੇਰੀ ਜਿੱਤ ਦੀ ਕਾਮਨਾ ਕਰਦਾ ਹੈ । ਮੇਰੀਆਂ ਨੂੰਹਾਂ ਨਾਲ ਕੋਈ ਗੱਲ ਕਰਕੇ ਨਾਂ ਜਾਵੇਂਗਾ ?" ਨਿੰਗਾਵਾ ਨੇ ਕਿਹਾ ।

"ਅੰਮਾ, ਮੇਰੇ ਵਲੋਂ ਤੂੰ ਕਹਿ ਦੇਈਂ — ਜਿੱਤਕੇ ਆਵਾਂਗਾ ਤਾਂ ਆਰਤੀ ਕਰਾਵਾਂਗਾ, ਕਹਿ ਦੇਈਂ ।" ਏਨਾਂ ਕਹਿਕੇ ਉਸ ਨੌਕਰ ਦੇ ਹਥੋਂ ਲਗਾਮ ਫ਼ੜੀ ਤੇ ਝਟ ਛਾਲ ਮਾਰ ਕੇ ਉਸਦੀ ਪਿੱਠ ਤੇ ਬਹਿ ਗਿਆ, ਮਿਆਨ ਵਿੱਚੋਂ ਤਲਵਾਰ ਖਿੱਚੀ ਤੇ ਉੱਚੀ ਸਾਰੀ ਕਿਹਾ "ਜੈ ਉਤਸਾਵਾਂਬੇ, ਅਸ਼ੀਰਵਾਦ ਦੇਹ ਕਿ ਜਿੱਤਕੇ ਆਉਣ ਤੇ ਹੀ ਇਹ ਤਲਵਾਰ ਮਿਆਨ ਵਿੱਚ ਜਾਵੇ ।" ਕੱਠੇ ਹੋਏ ਸੈਨਿਕਾਂ ਨੂੰ ਜ਼ੋਰ ਦੀ ਕਿਹਾ ।

"ਜੈ ਜੈ ਕਾਰ ਕਰੋ ਹੇ ਲੋਕੋ ! ਹਾਰ ਦੁਰਗ ਦੀ ਸੈਨਾਂ ਦੇ ਨੇੜੇ ਨਾਂ ਆਵੇ ।" ਕਹਿਕੇ ਮਦਕਰੀਨਾਇਕ ਨੇ ਘੋੜੇ ਨੂੰ ਦੁੜਾਇਆ ਤੇ ਉਸਦੇ ਆਲੇ ਦੁਆਲੇ ਖਲੋਤੇ ਪਹਿਰੇਦਾਰਾਂ ਨੇ ਉਸਦੇ ਪਿੱਛੇ ਪਿੱਛੇ ਘੋੜੇ ਦੁੜਾ ਦਿੱਤੇ ।

ਅਗੇ ਅਗ ਦੁਰਗ ਦਾ ਹਨੂਮਦਗਰੂੜ ਦੀ ਨਿਸ਼ਾਨੀ ਵਾਲਾ ਝੰਡਾ ਲੈ ਕੇ ਚਿੱਟੇ ਘੋੜੇ ਤੇ ਚੜਿਆ ਦੁਰਗ ਦਾ ਨਾਇਕ ਜਾ ਰਿਹਾ ਸੀ ਉਸਦੇ ਪਿੱਛੇ ਪਿੱਛੇ ਹਾਥੀ ਘੋੜੇ, ਪੈਦਲ ਸਵਾਰ, ਨੰਗੀਆਂ ਤਲਵਾਰਾਂ ਵਾਲਿਆਂ ਦਾ ਦਲ, ਪੰਜਭਾਲੇ ਵਾਲੇ, ਖੱਬੇ ਹੱਥ ਬਰਛੀਵਾਲੇ, ਸੱਜੇ ਹੱਥ ਬਰਛੀ ਵਾਲੇ, ਖਾਸ ਤਬੇਲੇ ਦੇ ਸੈਨਿਕ, ਤੋਪਚੀ । ਪਹਾੜੀ ਦੀਆਂ ਚਟਾਨਾਂ ਵਰਗੇ ਸੰਢੇ ਤੋਪਾਂ ਵਾਲੀਆਂ ਗੱਡੀਆਂ ਖਿੱਚ ਰਹੇ ਸਨ । ਸਵੇਰ ਦੀ ਧੁੱਪ ਵਿੱਚ ਲਿਸ਼ਲਿਸ਼ ਕਰਦੇ ਤਿਖ਼ੇ ਹਥਿਆਰ — ਉਹਨਾਂ ਤਿਖੇ ਹਥਿਆਰਾਂ ਤੋਂ ਵੀ ਵੱਧ ਤਿਖ਼ੀ ਤੇਜ਼ ਮਾਰ ਵਾਲੀ ਸੀ ਦੁਰਗ ਦੀ ਸੈਨਾ ਦੀ ਕੜਕ ਤੇ ਗਰਜ — ਬਰਖ਼ਾ ਰੁੱਤ ਦੇ ਕਾਲੇ ਭਿਆਨਕ ਬਦਲਾਂ ਵਿੱਚ ਲਿਸ਼ਕਦੀ ਬਿਜਲੀ ਦੀ ਤਰ੍ਹਾਂ ਸੀ ਇਹ ਦੁਰਗ ਦੀ ਸੈਨਾ —

ਰਣ ਭੇਰੀ ਤੇ ਨਗਾਰਿਆਂ ਦੀ ਗੂੰਜ ਨੇ ਦੁਰਗ ਦੇ ਦ੍ਰਿੜ ਇਰਾਦੇ ਦੀ ਗੂੰਜ ਨੂੰ ਸਵਰਗ ਤਾਂਈ ਪੁਚਾ ਦਿੱਤਾ —

ਰਾਹ ਵਿੱਚ ਬੈਲਾਂ ਦੇ ਉੱਤੇ ਲੱਦੇ ਥੈਲਿਆਂ ਵਿਚੋਂ ਉਹਨਾਂ ਨੂੰ ਰੋਟੀ ਮਖਣ, ਮਸਾਲੇ ਵਾਲਾ ਮਾਸ ਕੱਢਕੇ ਖਾਣ ਲਈ ਦਿੱਤਾ ਗਿਆ — ਖਾਕੇ ਉਹਨਾਂ ਆਪਣੇ ਮੋਢਿਆਂ ਤੇ ਲਟਕਾਈਆਂ ਚਮੜੇ ਦੀਆਂ ਥੈਲੀਆਂ ਵਿਚੋਂ ਪਾਣੀ ਪੀਤਾ । ਖਲੋਤਿਆਂ ਹੀ ਨੀਂਦ ਦੀ ਝਪਕੀ ਲੈਕੇ, ਸ਼ਤਰੂਸੈਨਾਂ ਦੇ ਨੇੜੇ ਹੋਣ ਦੇ ਉਤਸਾਹ ਨਾਲ, ਹਮਲਾ ਕਰਨ ਦੀਆਂ ਤਿਆਰੀਆਂ ਕਰਨ ਲੱਗੇ । ਰਾਇ ਦੁਰਗ ਦੀ ਹੱਦ ਨੂੰ ਪਾਰ ਕਰਕੇ, ਹਰਪੱਨਹੱਲੀ ਦੀ ਹੱਦ ਕੋਲ ਪੁੱਜਕੇ, ਹੋਸਾ ਕੇਰੇ ਕੋਲ ਚਿਤਰ ਦੁਰਗ ਦੀ ਫੌਜ ਨੇ ਡੇਰੇ ਲਾ ਲਏ ।

ਨਾਇਕ ਦਾ ਡੇਰਾ ਲਾਕੇ ਝੰਡਾ ਗਡਿਆ, ਰਣਚੰਡੀ ਨੂੰ ਬਲੀ ਭੇਟ ਕੀਤੀ ਤੇ ਹਮਲਾ ਕਰਨ ਦੀ ਇਜਾਜ਼ਤ ਉਡੀਕਣ ਲੱਗੇ । ਉਦੋਂ ਤਾਂਈ ਜਸੂਸਾਂ ਨੇ ਆਕੇ ਦੁਸ਼ਮਨ

ਦੀ ਫ਼ੌਜ ਬਾਰੇ ਕਈ ਕੁਛ ਦਸਿਆ । ਇਸ ਖ਼ਬਰ ਦੇ ਅਨੁਸਾਰ ਫ਼ੌਜ ਦੇ ਸੈਨਾਂਪਤੀ ਨੇ ਵਿਊ ਰਚਨਾਂ ਕਰ ਲਈ । ਸਤਰੂਨਾਇਕ ਜਦੋਂ ਆਪਣੀਆਂ ਫ਼ੌਜਾਂ ਨੂੰ ਤਿਆਰ ਕਰ ਰਹੇ ਹੋਣਗੇ, ਇਕੋ ਵਾਰੀ ਦਸ ਤੋਪਾਂ ਉਡਾਉਣ ਦਾ ਹੁਕਮ ਗੋਲਅੰਦਾਜ਼ ਨੂੰ ਦੇ ਦਿੱਤਾ ।

ਅਸਮਾਨ ਕਾਲਾ ਸਿਆਹ ਹੋ ਗਿਆ । ਦਿਨ ਦਿਹਾੜੀ ਰਾਤ ਪੈ ਗਈ, ਤੋਪਾਂ ਦੇ ਗੋਲਿਆਂ ਨਾਲ ਲਾਲ ਚੰਗਿਆੜੀਆਂ ਦੀ ਵਰਖ਼ਾ ਹੋਣ ਲੱਗ ਪਈ । ਇਸ ਧੂੰਏ ਵਿੱਚ ਰਾਈਫਲਾਂ ਨਾਲ ਬੰਦੂਕਾਂ ਨਾਲ ਮੌਤ ਦਾ ਮੀਂਹ ਵਸਾਂਦੇ ਘੋੜ ਸਵਾਰ ਅਗੇ ਵੱਧ ਗਏ । ਕਾਲੇ ਸਿਆਹ ਅਕਾਸ਼ ਵਿੱਚ ਬਿਜਲੀ ਦਾ ਮੀਂਹ ਵਸਾਂਦੀਆਂ ਹਜਾਰਾਂ ਮਤਾਬੀਆਂ ਦੀਆਂ ਬਤੀਆਂ ਅਕਾਸ਼ ਵਿੱਚ ਪਹੁੰਚਕੇ ਫਟ ਜਾਂਦੀਆਂ ਤੇ ਦੁਸ਼ਮਨਾਂ ਦੀਆਂ ਅੱਖਾਂ ਵਿੱਚ ਹਨੇਰਾ ਛਾ ਜਾਂਦਾ । ਅਜਿਹੇ ਤੇਜ਼ ਤੇ ਅਚਾਨਕ ਹੋਏ ਹਮਲੇ ਦੀ ਮਾਰ ਤੋਂ ਅਜੇ ਉਹ ਸੰਭਲ ਹੀ ਰਹੇ ਸਨ ਕਿ ਮਾਰੀ ਦੇ ਸੰਢੇ ਦੇ ਤਿਖ਼ੇ ਸਿੰਗਾ ਵਾਂਗ ਭਿਆਨਕ ਡਰਾਵਣੇ ਨੰਗੀਆਂ ਤਲਵਾਰਾਂ ਵਾਲੇ, ਰਾਤ ਨੂੰ ਹਮਲਾ ਕਰਨ ਵਿੱਚ ਨਿਪੁੰਨ ਗੋਲ ਚੱਕਰ ਵਾਂਗ ਆਪਣੀਆਂ ਤਲਵਾਰਾਂ ਘੁਮਾਉਂਦੇ, ਜੋ ਦਿਸਦਾ ਉਸਨੂੰ ਮਾਰਦੇ, ਟੁੱਕਦੇ ਲਹੂ ਦੇ ਮੀਂਹ ਵਿੱਚ ਭਿੱਜੇ, ਪਿੰਡੇ ਤੇ ਲੱਗਦੇ ਜ਼ਖ਼ਮਾਂ ਨਾਲ ਹੋਰ ਉਤਸਾਹ ਵਿੱਚ ਆਉਂਦੇ, ਆਪਣੀ ਵੱਢੀ ਟੁੱਕੀ ਬਾਂਹ ਲੱਤ ਦੀ ਪ੍ਰਵਾਹ ਨਾਂ ਕਰਦੇ — ਇਕ ਇਕ ਨਸ਼ਟ ਦੋ ਦੋ ਦੀਆਂ ਬਲੀਆਂ ਲੈਂਦੇ, ਡੇਡਾ ਦੇ ਵੱਗ ਤੇ ਡਿੱਗੇ ਬਘਿਆੜਾਂ ਦੇ ਝੁੰਡ ਵਾਂਗ ਝਪਟ ਪਏ ।

ਸੈਨਿਕਾਂ ਦੇ ਉਤਸਾਹ ਨੇ ਮਦਕਰੀਨਾਇਕ ਦਾ ਉਤਸਾਹ ਦੁਗਣਾ ਕਰ ਦਿੱਤਾ । ਉਸਦੇ ਚਿੱਟੇ ਕਪੜੇ ਝੱਟ ਹੀ ਲਹੂ ਰੰਗੇ ਹੋ ਗਏ । ਉਸਦਾ ਘੋੜਾ ਮਾਰੀ ਦੇ ਸੰਢੇ ਵਾਂਗ, ਚੋਣਵੇਂ ਸਵਾਰਾਂ ਨਾਲ ਸਾਹਮਣਿਉਂ ਸ਼ਤਰੂ ਦਾ ਝੰਡਾ ਚੁੱਕਕੇ ਆਪਣੇ ਡੇਰੇ ਵੱਲ ਭੱਜ ਪਿਆ ।

ਦੁਸ਼ਮਨ ਵੀ ਉਸੇ ਉਤਸ਼ਾਹ ਨਾਲ ਸਾਹਮਣੇ ਭਜਿਆ, ਜਮੀਨ ਲਹੂ ਨਾਲ ਰੰਗੀ ਗਈ, ਕਟੇ ਹੋਏ ਰੁੰਡ, ਮੁੰਡ ਹਾਥੀ ਘੋੜੇ ਰਣ ਭੂਮੀ ਵਿੱਚ ਚਾਰੋ ਪਾਸੇ ਖਿੱਲਰ ਗਏ ।

ਸਾਹਮਣੇ ਹੋਏ ਇਸ ਦੁਰਗ ਦੇ ਹਮਲੇ ਤੋਂ ਉਹ ਸੰਭਲਣ ਦੀ ਕੋਸ਼ਿਸ਼ ਕਰ ਰਹੇ ਸਨ ਕਿ ਪਹਿਲਾਂ ਬਣਾਈ ਯੋਜਨਾਂ ਅਨੁਸਾਰ ਦੋਵੇਂ ਪਾਸਿਉਂ ਜਰੀਮਲੇ ਤੇ ਗੁਡੀਕੋਟੇ ਦੀਆਂ ਫੌਜਾਂ ਨੇ ਦੁਸ਼ਮਨ ਤੇ ਹਮਲਾ ਕਰ ਦਿੱਤਾ । ਹਰਪਨਹੱਲੀ ਵਾਲੇ, ਰਾਏਦੁਰਗ ਵਾਲੇ ਦੁਰਗ ਨੂੰ ਜਿੱਤਣ ਦੀ ਸ਼ਾਨ ਭੁਲਾਕੇ, ਆਪਣੇ ਝੰਡੇ ਵੀ ਦੁਰਗ ਵਾਲਿਆਂ ਨੂੰ ਸੌਂਪਕੇ, ਜਾਨ ਬਚਾਕੇ ਭੱਜ ਗਏ । ਚਾਰ ਘੰਟੇ ਯੁੱਧ ਹੋਣ ਤੋਂ ਬਾਦ ਸ਼ਤਰੂ ਦੇ ਝੰਡੇ ਵਾਲੀ ਥਾਂ ਤੇ ਦੁਰਗ ਦਾ ਝੰਡਾ ਲਹਿਰਾਉਣ ਲੱਗਾ । 'ਦੀਨ, ਦੀਨ' 'ਅੱਲਾ ਹੂ ਅਕਬਰੇ ਕਰਕੇ ਅਗੇ ਵਧੀ ਸਵਨੂਰ ਦੇ ਨਵਾਬ ਦੀ ਸੈਨਾ ਮਾਰ ਖਾਧੇ ਕੁੱਤੇ ਵਾਂਗ ਭੱਜ ਗਈ ।

ਦੁਰਗ ਦੀ ਸੈਨਾ ਨੇ ਹਾਰੀ ਹੋਈ ਸੈਨਾਂ ਨੂੰ ਲੁਟਣਾ ਸ਼ੁਰੂ ਕਰ ਦਿੱਤਾ ।

ਹਰਪੱਨਹੱਲੀ ਦਾ ਸੋਮਸ਼ੇਖ਼ਰ ਨਾਇਕ, ਰਾਏਦੁਰਗ ਦਾ ਕ੍ਰਿਸ਼ਣੱਪਾਨਾਇਕ ਜਾਨ ਬਚਾਕੇ ਭੱਜ ਗਏ ।

ਆਕੜੇ ਹੋਏ ਦੁਸ਼ਮਨਾਂ ਦੇ ਸਿਰਾਂ ਦਾ ਢੇਰ ਲਾਕੇ ਉਬੱਵਾਨਾਗਤੀ ਦੀ ਆਤਮਾ ਨੂੰ ਰਕਤਅਰਪਣ ਕੀਤਾ । ਮਦਕਰੀਨਾਇਕ ਨੇ ਆਪਣੀ ਰਕਤਦਾਹ ਠੰਡੀ ਕੀਤੀ । ਰਣ ਵਿੱਚ ਜਿੱਤੇ ਸੈਨਿਕ ਉਤਸਾਹ ਨਾਲ ਜਿੱਤ ਦੇ ਗੀਤ ਗਾਉਣ ਲੱਗੇ ।

ਹਰਪੱਨਹਲੀ ਤੇ ਰਾਏਦੁਰਗ ਵਾਲੇ ਤਾਂ ਜਾਨਾਂ ਬਚਾਕੇ ਭੱਜ ਗਏ । ਉਹਨਾਂ ਦੇ ਨਾਲ ਹੀ ਭੱਜਕੇ ਆਏ ਸਵਨੂਰ ਦੇ ਨਵਾਬ ਹਕੀਮਖ਼ਾਨ ਨੂੰ ਸਾਰੀ ਰਾਤ ਨੀਂਦ ਨਾਂ ਆਈ । ਹਾਰ ਉਸਦੇ ਸੀਨੇ ਨੂੰ ਸੂਲੀ ਵਾਂਗ ਵਿੰਨ ਰਹੀ ਸੀ । ਆਪਣੇ ਖਾਸ ਅੰਗ ਰਖ਼ਿਅਕਾਂ ਦੀ ਟੁਕੜੀ ਨੂੰ, ਭੱਜ ਕੇ ਆਏ ਆਪਣੇ ਸੈਨਿਕਾਂ ਨੂੰ ਗੋਲੀ ਨਾਲ ਉਡਾਉਣ ਦਾ ਹੁਕਮ ਦੇ ਦਿੱਤਾ । ਆਪ ਹੀ ਉਹਨਾਂ ਨੂੰ ਮਾਰ ਕੇ, ਹੱਕੇ ਬੱਕੇ ਹੋਕੇ ਖਲੋਤੇ ਸਰਦਾਰਾਂ ਨੂੰ ਕਹਿਣ ਲੱਗਾ "ਦੁਸ਼ਮਨ ਨੂੰ ਆਪਣੇ ਝੰਡੇ, ਨਗਾਰੇ ਤੋਪਾਂ ਦੇਕੇ ਭੱਜ ਆਏ ਹੋ, ਨਾਮਰਦੋ ! ਇਹ ਸਭ ਕੁੱਛ ਵਾਪਸ ਲੈਕੇ ਆਉ ਨਹੀਂ ਤਾਂ ਯੁੱਧ ਵਿੱਚ ਸ਼ਹੀਦ ਹੋ ਜਾਉ ।"

ਇਹ ਕੰਮ ਕਿਵੇਂ ਕੀਤਾ ਜਾਵੇ ਸਰਦਾਰ ਸੋਚੀਂ ਪੈ ਗਏ ।

ਸਾਰਾ ਦਿਨ ਯੁੱਧ ਕਰਕੇ ਥੱਕੀ, ਪਰ ਜਿੱਤਕੇ ਆਈ ਦੁਰਗ ਦੀ ਸੈਨਾ ਰਾਤੀਂ ਅਰਾਮ ਨਾਲ ਸੁੱਤੀ ਹੋਏ ਸੀ । ਸਵਨੂਰ ਦੇ ਨਵਾਬ ਦੇ ਪੰਜ ਸੌ ਸੈਨਿਕਾਂ ਨੇ ਸੁੱਤੀ ਹੋਈ ਦੁਰਗ ਦੀ ਸੈਨਾਂ ਤੇ ਹਮਲਾ ਕਰ ਦਿੱਤਾ । ਜੋ ਸਰਦਾਰ ਲੱਭਾ ਉਸਨੂੰ ਮਾਰ ਦਿੱਤਾ, ਕਿੰਨੇ ਸੈਨਿਕਾਂ ਨੂੰ ਮਾਰ ਦਿੱਤਾ, ਆਪਣੇ ਨਵਾਬ ਦਾ ਹਰਾ ਝੰਡਾ ਲੈਕੇ ਸੁੱਤੀ ਹੋਈ ਸੈਨਾਂ ਦੇ ਜਾਗਣ ਤਾਂਈ ਉਹ ਵਾਪਸ ਦੌੜ ਗਏ ।

ਫ਼ੌਜ ਵਿੱਚ ਭਗਦੜ ਮੱਚ ਗਈ । ਰੌਲਾ ਸੁਣਕੇ ਜਾਗੇ ਮਦਕਰੀਨਾਇਕ ਨੇ ਤੁਰੰਤ ਸੌ ਮਸ਼ਾਲਾਂ ਜਗਾਣ ਦਾ ਹੁਕਮ ਦਿੱਤਾ । ਜਦੋਂ ਪਤਾ ਲੱਗਾ ਕਿ ਕੀ ਹੋਇਆ ਹੈ ਤਾਂ ਰੁਦਰ ਅਵਤਾਰ ਧਾਰ ਲਿਆ "ਰਾਤ ਦੇ ਪਹਿਰੇਦਾਰਾਂ ਨੂੰ ਫੜਕੇ ਲਿਆਉ", ਉਸ ਗਰਜਦਿਆਂ ਕਿਹਾ । ਡਰਦਿਆਂ ਰਾਤ ਦੇ ਪਹਿਰੇਦਾਰਾਂ ਨੇ ਗੱਲ ਦੱਸੀ ਤੇ ਜਦੋਂ ਨਾਇਕ ਨੂੰ ਪਤਾ ਲੱਗਾ ਕਿ ਰਾਤੀਂ ਉਹ ਸ਼ਰਾਬ ਪੀਕੇ ਸੌਂ ਗਏ ਸਨ । ਉਸੇ ਵੇਲੇ ਉਹਨਾਂ ਦਾ ਸਿਰ ਕੱਟਣ ਦਾ ਹੁਕਮ ਦੇ ਦਿੱਤਾ । ਲਹੂ ਚੋਂਦੇ ਉਹਨਾਂ ਦੇ ਸਿਰ, ਤਲਵਾਰ ਦੀਆਂ ਨੋਕਾਂ ਤੇ ਟੰਗਕੇ ਬਾਕੀ ਸੈਨਿਕਾਂ ਨੂੰ ਵਿਖਾਉਣ ਦਾ ਹੁਕਮ ਦਿੱਤਾ ।

"ਅਜ ਤੋਂ ਬਾਦ ਜੇ ਕਿਸੇ ਰਾਤ ਦੇ ਪਹਿਰੇਦਾਰ ਨੇਂ ਸ਼ਰਾਬ ਪੀਤੀ ਤਾਂ ਉਸਦੀ ਜੀਭ ਕੱਟ ਕੱਟ ਦਿੱਤੀ ਜਾਏਗੀ ਤੇ ਸੌਣ ਵਾਲਿਆਂ ਦਾ ਸਿਰ ਲਾਹ ਦਿੱਤਾ ਜਾਵੇਗਾ ।" ਹੁਕਮ ਦਿੱਤਾ ।

"ਅਜ ਰਾਤ ਹੀ ਉਸ ਸ਼ਤਰੂਸੈਨਾ ਦੇ ਪਿੱਛੇ ਜਾਉ ਤੇ ਉਹ ਚੁਰਾਕੇ ਲੈਕੇ ਗਏ

ਤਿੰਨ ਹਾਥੀ ਤੇ ਚਾਰ ਤੋਪਾਂ ਵਾਪਸ ਲਿਆਂਦੀਆਂ ਜਾਣ ।" ਨਾਇਕ ਨੇ ਹੁਕਮ ਦਿੱਤਾ ।

ਪਰ ਫ਼ੌਜ ਦੇ ਸੈਨਾਂਪਤੀਆਂ ਨੂੰ ਇਹ ਗੱਲ ਠੀਕ ਨਾ ਜਾਪੀ । "ਇਹ ਸਭ ਧੋਖੇ ਦੀ ਲੜਾਈ ਹੈ । ਅਗੇ ਸ਼ਤਰੂ ਦਾ ਇਲਾਕਾ ਹੈ । ਹਾਰ ਕਾਰਨ ਗੁੱਸੇ ਵਿੱਚ ਆਇਆਂ ਨੇ ਪਤਾ ਨਹੀਂ ਕੀ ਯੋਜਨਾਂ ਬਣਾਈ ਹੋਵੇ । ਐਵੇਂ ਅੱਗੇ ਵੱਧ ਜਾਣਾ, ਖਤਰੇ ਨੂੰ ਸੱਦਾ ਦੇਣ ਬਰਾਬਰ ਹੈ ।" ਉਹਨਾਂ ਸਾਵਧਾਨ ਕਰਦਿਆਂ ਕਿਹਾ ।

"ਅਸੀ ਹਾਰੇ ਨਹੀਂ, ਸ਼ਤਰੂ ਹੀ ਪਿੱਠ ਦਿਖਾਕੇ ਭੱਜੇ ਹਨ । ਸੁੱਤੇ ਪਿਆਂ ਨੂੰ ਮਾਰ ਜਾਣਾ ਹਾਰ ਨਹੀਂ — ਇਹ ਸਾਡੀ ਜਿੱਤ ਹੈ ।" ਯਤਨ ਕਰਕੇ ਉਹਨਾਂ ਨਾਇਕ ਨੂੰ ਆਪਣੇ ਵਿਚਾਰਾਂ ਨਾਲ ਸਹਿਮਤ ਕਰ ਲਿਆ । ਪਰ ਨਾਇਕ ਦਾ ਕ੍ਰੋਧ ਠੰਡਾ ਨਾ ਹੋਇਆ । ਉਸ ਸਹੁੰ ਚੁੱਕ ਕੇ ਕਿਹਾ "ਮਾਂ, ਉਤਸੱਵਾਂਬੇ, ਗਈਆਂ ਤੋਪਾਂ ਜਿੰਨਾਂ ਚਿਰ ਵਾਪਸ ਨਹੀਂ ਲੈ ਆਉਂਦਾ, ਮੇਰੀਆਂ ਮੁੱਛਾਂ ਨਹੀਂ, ਘਾਹ ਦੇ ਤੀਲੇ ਨੇ ।"

ਹਰਪਨਹੱਲੀ, ਰਾਏਦੁਰਗ, ਨਗਰ ਤੇ ਸਵਨੂਰ ਦੇ ਨਵਾਬ, ਐਨੇ ਰਾਜਾਂ ਤੇ ਪ੍ਰਾਪਤ ਹੋਈ ਦੁਰਗ ਦੀ ਜਿੱਤ ਦੀ ਖ਼ਬਰ ਚਾਰੋ ਪਾਸੇ ਧੁੰਮ ਗਈ । ਆਪਣੀ ਤਾਕਤ ਦਾ ਅਭਿਮਾਨੀ ਹੈਦਰਅਲੀ ਸੋਚਦਾ ਸੀ ਕਿ ਉਸਤੋਂ ਬਲਵਾਨ ਹੋਰ ਕੋਈ ਨਹੀਂ, ਜਦੋਂ ਉਸਨੂੰ ਇਹ ਖ਼ਬਰ ਮਿਲੀ ਤਾਂ ਮਧੂਗਿਰੀ ਦੇ ਡੇਰੇ ਵਿੱਚ ਬੈਠਿਆਂ ਉਸ ਆਪਣੇ ਕੋਲ ਬੈਠੇ ਭਣਵਈਏ ਅਲੀਰਾਜਾਖ਼ਾਨ ਨੂੰ ਕਿਹਾ "ਲੌਂਡੀ ਦਾ ! ਇਹ ਚਿਤਰਦੁਰਗ ਦੀ ਚਿੜੀ ਬਾਜ਼ ਬਣ ਗਈ ਏ । ਇਸਦੇ ਪਰ ਨਿਕਲਣ ਤੋਂ ਪਹਿਲਾਂ ਹੀ ਕੱਟ ਦੇਣੇ ਚਾਹੀਦੇ ਹਨ ।" ਇਹ ਗੱਲ ਕਰਦਿਆਂ ਉਸ ਟੇਡੀਆਂ ਅੱਖਾਂ ਨਾਲ ਬਾਹਰ ਫ਼ਿਰਦੇ ਕਬੂਤਰ ਨੂੰ ਅਕਾਸ਼ ਵਿੱਚ ਉਡਦੀ ਗਿੱਧ ਦੀਆਂ ਤਿਖੀਆਂ ਤੇ ਕਰੂਰ ਨਜ਼ਰਾਂ ਨਾਲ ਵੇਖਿਆ ਤੇ ਫਿਰ ਡੇਰੇ ਦੇ ਇਕ ਕੋਨੇ ਵਿੱਚ ਲੱਗੇ ਨਕਸ਼ੇ ਵਲ ਵੇਖਕੇ ਬੋਲਿਆ ।

"ਸੀਰਾ ਹੁਲੀਆ ਦੇ ਰਸਤੇ ਤੋਂ ਹੋਕੇ ਫੌਜ ਨੂੰ ਦੁਰਗ ਦੀ ਸਰਹੱਦ ਹੋਸਾ-ਦੁਰਗ ਵਲ ਕੂਚ ਕਰਨ ਦਾ ਹੁਕਮ ਦਿਉ ।"

## 11

ਵਿਕ੍ਰਮ ਸੰਮਤ ਵਿੱਚ ਹਰਪੱਨਹੱਲੀ ਦੇ ਸਾਮੰਤ ਦੀ ਫ਼ੌਜ ਨੂੰ ਹਰਾਕੇ ਆਉਣ ਤੋਂ ਬਾਦ, ਮਦਕਰੀਨਾਇਕ ਦੇ ਕਾਰ-ਵਿਹਾਰ ਵਿੱਚ ਹੈਰਾਨੀਜਨਕ ਤਬਦੀਲੀ ਆ ਗਈ । ਉਦੋਂ ਤਾਂਈ ਚਲ ਰਹੇ, ਨਾਇਕ, ਪ੍ਰਧਾਨਮੰਤਰੀ, ਫ਼ੌਜੀ ਸਰਦਾਰ, ਸੈਨਾਂ ਦੇ ਕ੍ਰਮ ਨੂੰ ਬਦਲਕੇ, ਨਾਇਕ ਨੇ ਸਿੱਧਾ ਸੈਨਾਂ ਨਾਲ ਸੰਪਰਕ ਕਾਇਮ ਕਰ ਲਿਆ । ਹਰ ਰੋਜ਼ ਉਹ ਆਪ ਸੈਨਾਂ ਦੀ ਕਵਾਇਤ ਵੇਖਦੇ ਫ਼ੌਜ ਦਾ ਸਿਪਾਹੀ ਹੋਵੇ ਯਾਂ ਟੁਕੜੀ ਦਾ ਮੁਖ਼ੀ, ਸਿੱਧੇ ਆਕੇ ਉਹ ਨਾਇਕ ਨਾਲ ਗੱਲਬਾਤ ਕਰ ਸਕਦੇ ਸਨ । ਕਿਸੇ ਨੂੰ

ਕੋਈ ਦੁਖ ਤਕਲੀਫ਼ ਹੋਵੇ, ਉਹ ਦਸਾਂ ਕੰਨਾਂ ਵਿਚੋਂ ਹੋਕੇ ਆਉਣ ਦੀ ਬਜਾਏ ਸਿੱਧੀ ਉਸਦੇ ਕੰਨਾਂ ਵਿੱਚ ਪੁੱਜੇ । ਪੂਜਾ ਤਿਉਹਾਰ ਦੇ ਦਿਨ, ਵਿਆਹ ਹੋਵੇ, ਬੱਚਾ ਜੰਮੇਂ, ਮਹਿਲ ਵਿਚੋਂ ਸੁਗਾਤਾਂ, ਇਨਾਮ ਦਿੱਤੇ ਜਾਣ । ਫ਼ੌਜ ਦੇ ਸੈਨਾਪਤੀ ਤੇ ਆਪਣੇ ਭਰਾ ਪਰਸ਼ੁਰਾਂਮ ਨਾਇਕ ਨੂੰ ਨਾਲ ਲੈਕੇ ਰੋਜ਼ ਗਲੋਬਰੂਦ ਦੇ ਕਾਰਖ਼ਾਨਿਆ, ਸੈਨਾਂ ਲਈ ਲੋੜੀਂਦੀ ਹੋਰ ਸਾਮਗਰੀ ਤਿਆਰ ਕਰਨ ਵਾਲੇ ਕਾਰਖ਼ਾਨਿਆ, ਬਰੂਦ ਪੀਸਣ ਵਾਲੀਆਂ ਚਕੀਆਂ, ਬਰੂਦ ਦੇ ਭੰਡਾਰ, ਬੁਰਜ ਬਤੇਰੀਆਂ ਦੇ ਉਪਰਲੀਆਂ ਤੋਪਾਂ ਬੰਦੂਕਾਂ ਦੀ ਰਣਯੋਗਤਾ ਨੂੰ ਆਪ ਅਖੀਂ ਵੇਖਕੇ, ਤਸੱਲੀ ਕਰਕੇ ਆਉਂਦੇ । ਇਸ ਤਰ੍ਹਾਂ ਸੈਨਾ ਦੇ ਸਰਦਾਰਾਂ ਵਿੱਚ ਕੋਈ ਵੀ ਅਜਿਹਾ ਨਹੀਂ ਸੀ ਰਹਿ ਗਿਆ ਜਿਸਦਾ ਨਾਂ ਮਦਕਰੀਨਾਇਕ ਨੂੰ ਨਾਂ ਪਤਾ ਹੋਵੇ ।

ਸੈਨਾਂ ਨਾਲ ਵਧਾਏ ਇਸ ਮੇਲ ਜੋਲ ਦੀ ਸ਼ੁਰੂ ਸ਼ੁਰੂ ਵਿੱਚ ਵਡੇਰਿਆਂ ਨੇ ਵਿਰੋਧਤਾ ਕੀਤੀ । ਉਹਨਾਂ ਦਾ ਵਿਚਾਰ ਸੀ, ਸਾਧਾਰਣ ਲੋਕਾਂ ਨਾਲ ਮੇਲ ਜੋਲ ਵਧਾਉਣ ਨਾਲ ਲੋਕੀ ਰਾਜੇ ਨਾਲ ਹਿਲਮਿਲ ਜਾਂਦੇ ਹਨ । ਪੁਰਾਣੀਆਂ ਸੰਪਰਦਾਵਾਂ ਅਨੁਸਾਰ ਚਲਣ ਵਾਲੇ ਇਹ ਬਜ਼ੁਰਗ ਇਸ ਗੱਲ ਤੋਂ ਡਰਦੇ ਸਨ । ਪਰ ਮਦਕਰੀਨਾਇਕ ਦੀ ਲਿਆਂਦੀ ਇਸ ਤਬਦੀਲੀ ਨੇਂ ਉਹਨਾਂ ਦੇ ਕਲਪਿਤ ਖੁਲ੍ਹ ਦੇ ਵਾਤਾਵਰਣ ਨੂੰ ਪੈਦਾ ਨਾ ਹੋਣ ਦਿੱਤਾ । ਸਗੋਂ 'ਸੈਨਾ ਰਾਜੇ ਦੀਆਂ ਬਾਹਵਾਂ' ਵਰਗੀ ਨਿਕਟਤਾ ਪੈਦਾ ਕਰ ਦਿੱਤੀ । ਨਾਇਕ ਦਾ ਵਿਸ਼ਵਾਸ ਜਿੰਨਾ ਲਾਭਦਾਇਕ ਸੀ ਉਸਦਾ ਗੁੱਸਾ ਉਤਨਾ ਹੀ ਸ਼ੀਘਰ ਪਰਿਣਾਮਕਾਰੀ ਸਾਬਤ ਹੋਇਆ । ਪਰ ਗੁੱਸੇ ਦਾ ਕੋਈ ਉਲਟਾ ਅਸਰ ਨਾ ਹੋਇਆ, ਸਗੋਂ ਉਹਨਾਂ ਦੇ ਮਨ ਵਿੱਚ ਨਾਇਕ ਪ੍ਰਤੀ ਪ੍ਰੇਮ ਜਾਗ ਪਿਆ । ਨਾਇਕ ਕੋਈ ਦੂਰ ਦਾ ਨਹੀਂ ਸੀ, ਉਹਨਾਂ ਦੇ ਪਿਤਾ ਬਰਾਬਰ ਸੀ । ਉਹਨਾਂ ਨੂੰ ਆਪਣੇ ਹਿਰਦੇ ਦੇ ਐਨਾਂ ਨੇੜੇ ਰਖਣ ਵਾਲੇ ਨਾਇਕ ਲਈ ਉਹ ਸਿਰ ਦੇਣ ਲਈ ਤਿਆਰ ਸਨ । ਪੈਸੇ ਲਈ ਨਹੀਂ, ਪ੍ਰੇਮ ਵਾਸਤੇ — । ਮਦਕਰੀਨਾਇਕ ਦੇ ਪ੍ਰੇਮ ਤੇ ਕਰੜੀ ਦੇਖ਼ ਰੇਖ਼ ਦੇ ਥੱਲੇ ਸੈਨਾ ਦੇ ਅੱਡ ਅੱਡ ਹਿੱਸੇ — ਇਕੋ ਸ਼ਰੀਰ ਦੇ ਅੰਗਾਂ ਵਾਂਗ ਵੱਧਣ ਫੁੱਲਣ ਲੱਗੇ । ਆਲਸੀ, ਕੰਮਚੋਰ, ਇਨਾਮ ਤੇ ਸੁਗਾਤਾਂ ਲਈ ਹੀ ਸੈਨਾਂ ਵਿੱਚ ਭਰਤੀ ਹੋਏ ਸੈਨਿਕਾਂ ਨੂੰ ਚੁਣ ਚੁਣਕੇ ਬਾਹਰ ਵਗਾਹ ਮਾਰਿਆ । ਦੁਰਗ ਦੀ ਸੈਨਾ ਵਧਦੀ ਫੁਲਦੀ ਫ਼ਸਲ ਵਾਂਗ ਲਹਿਲਹਾਉਣ ਲੱਗ ਪਈ ।

ਇਕੋ ਇਕ ਸਾਲ ਵਿੱਚ ਹੀ ਦੁਰਗ ਦੀ ਸੈਨਾ ਵਿੱਚ ਆਈ ਇਸ ਕ੍ਰਾਂਤੀਕਾਰੀ ਤਬਦੀਲੀ ਨੂੰ ਦੁਰਗ ਦੇ ਸਾਰੇ ਵੱਡੇ ਵਡੇਰੇ ਜੋ ਸ਼ੁਰੂ ਵਿੱਚ ਇਹ ਮਹਿਸੂਸ ਕਰਦੇ ਸਨ ਕਿ ਰਾਜਾ ਸਾਨੂੰ ਆਪਣੇ ਤੋਂ ਦੂਰ ਕਰ ਰਿਹਾ ਹੈ, ਹੁਣ ਨਾਇਕ ਦੀਆਂ ਸਿਫ਼ਤਾਂ ਕਰਦੇ ਨਾ ਥਕਦੇ । ਹੁਣ ਇਸ ਵਿਚਾਰ ਤੇ ਉਤਸਾਹ ਨਾਲ ਰਹਿਣ ਲੱਗ ਪਏ ਸਨ ਕਿ ਉਹ ਵੀ ਰਾਜੇ ਦੇ ਬਰਾਬਰ ਸਨ । ਵੇਖਣ ਵਾਲੇ ਕਹਿੰਦੇ 'ਰਾਜਾ ਹੋਵੇ ਤਾਂ ਇਹੋ ਜਿਹਾ, ਫੌਜ ਹੋਵੇ ਤਾਂ ਦੁਰਗ ਦੀ ਫ਼ੌਜ ਵਰਗੀ' । ਸਿਫ਼ਤਾਂ ਕਰਦੇ ਨਾ ਥਕਦੇ । ਮਦਕਰੀਨਾਇਕ ਦੀ ਫ਼ੌਜ ਨੂੰ ਵਧੀਆ ਬਨਾਉਣ ਦੀ ਮਿਹਨਤ ਨਿਸਫ਼ਲ ਨਾ ਗਈ । ਇਸ ਮਿਹਨਤ ਦੀ ਸਫਲਤਾ ਇਕ ਦਿਨ ਸੋਨੇ ਦਾ ਤਾਜ ਬਣਕੇ ਆਈ —

ਉਸ ਦਿਨ ਸਵੇਰੇ ਸਵੇਰੇ ਪ੍ਰਧਾਨਮੰਤਰੀ ਉਠਕੇ ਆਪਣੇ ਨਿੱਤ ਦੇ ਕਿਰਿਆ ਕਰਮ ਤੋਂ ਵਿਹਲੇ ਹੋਕੇ ਪੂਜਾ ਘਰ ਤੋਂ ਬਾਹਰ ਨਿਕਲੇ ਤਾਂ ਉਹਨਾਂ ਦੀ ਪਤਨੀ ਭਾਗੀਰਥੀ ਬਾਈ ਕਹਿਣ ਲੱਗੀ "ਕੋਤਵਾਲੀ ਦੇ ਮੁਖੀ ਕਾਸ਼ਟਨਾਇਕ ਤੁਹਾਨੂੰ ਮਿਲਣ ਲਈ ਆਕੇ ਬੈਠੇ ਹੋਏ ਹਨ ।"

ਕੋਤਵਾਲੀ ਦੇ ਮੁਖ਼ੀ ਐਡੀ ਸਵੇਰੇ ਸਵੇਰੇ, ਕੋਈ ਜ਼ਰੂਰੀ ਕੰਮ ਹੋਣੇ, ਆਪਣੇ ਆਪ ਨਾਲ ਗੱਲਾਂ ਕਰਦੇ ਉਹ ਨੰਗੇ ਧੜ ਇਕ ਕਪੜਾ ਲਪੇਟਕੇ, ਪਤਨੀ ਨੂੰ ਦੜਵਾਈ ਲਈ ਦੁੱਧ ਭੇਜਣ ਲਈ ਕਹਿਕੇ ਬਾਹਰ ਆ ਗਏ । ਡਿਉਢੀ ਵਿੱਚ ਬੈਠੇ ਕਾਸਟਨਾਇਕ ਨੂੰ ਨਮਸਕਾਰ ਕਰਦਿਆਂ ਬੋਲੇ, "ਬੈਠੇ ਰਹੁ, ਬੈਠੇ ਰਹੁ ਕੀ ਗੱਲ ਦਿਨ ਚੜ੍ਹਦਿਆਂ ਹੀ ਅਜ ਕਿਵੇਂ ਆਉਣਾ ਹੋਇਆ. ਸੁਖ਼ ਤਾਂ ਹੈ ? ਤੁਸੀ ਦੁੱਧ ਪੀਉ, ਮੈਂ ਕਮੀਜ਼ ਪਾਕੇ ਆਇਆ ।"

"ਤੁਸੀ ਕਮੀਜ਼ ਜ਼ਰੂਰ ਪਾ ਲਉ, ਪਰ ਮਾਮਲਾ ਗੰਭੀਰ ਹੀ ਹੈ ।" ਕਾਸੱਟਨਾਇਕ ਬੋਲੇ ।

"ਠੀਕ ਏ", "ਕਿਸੇ ਹੱਥ ਮੇਰੀ ਕਮੀਜ਼ ਭਿਜਵਾ ਦਿਉ", ਅੰਦਰ ਵਲ ਵਾਜ ਮਾਰਕੇ, ਉਹ ਤਕੀਏ ਨਾਲ ਢੋਅ ਲਾਕੇ ਬਹਿ ਗਏ ।

"ਦਸੋ ਕੀ ਗੱਲ ਏ ?"

"ਕਲ ਰਾਤੀਂ, ਅੱਧੀ ਰਾਤ ਹੋਣੀ ਏ, ਗੋਡਬਣ ਹਾੜੂ ਵਾਦੀ ਦੇ ਪਹਿਰੇਦਾਰਾਂ ਦੇ ਨਾਇਕ ਕੋਲ ਕੋਈ ਦਸ ਘੋੜਸਵਾਰ ਅੰਦਰ ਆਉਣ ਦੀ ਇਜਾਜ਼ਤ ਮੰਗਣ ਆਏ । 'ਤੁਹਾਡੇ ਕੋਲ ਰਾਹਦਾਰੀ ਹੈ ?' ਪੁਛਿਆ ਤਾਂ ਕਹਿਣ ਲੱਗੇ 'ਕੋਈ ਨਹੀਂ, ਅਸੀ ਰਾਜ ਘਰਾਣੇ ਦੇ ਹਾਂ । ਤੁਹਾਡੇ ਪ੍ਰਧਾਨ ਮੰਤਰੀ ਤੇ ਸੈਨਾਪਤੀ, ਨੂੰ ਜਲਦੀ ਨਾਲ ਮਿਲਣਾ ਹੈ । ਛੇਤੀ ਨਾਲ ਉਹਨਾਂ ਕੋਲ ਲੈ ਚਲੋ ।' ਉਸ ਵੇਲੇ ਉਹਨਾਂ ਦੀ ਤਲਾਸ਼ੀ ਲੈ ਕੇ ਸਿਦਈਆਂ ਕਿਲੇ ਦੇ ਪਹਿਰੇਦਾਰਾਂ ਦੇ ਹਵਾਲੇ ਕਰਕੇ, ਮੈਨੂੰ ਖ਼ਬਰ ਦੇਣ ਆਏ । ਉਹਨਾਂ ਕੋਲ ਘੋੜਿਆਂ, ਤੇ ਕਮਰ ਦੁਆਲੇ ਰਖ਼ੀਆਂ ਕਟਾਰਾਂ ਤੋਂ ਸਿਵਾ ਹੋਰ ਕੋਈ ਵੀ ਸ਼ਕ ਉਪਜਾਊ ਸਮਾਨ ਨਹੀਂ ਸੀ । ਉਹ ਸਫ਼ਰ ਕਰਕੇ ਥੱਕੇ ਹੋਏ ਸਨ । ਉਹਨਾਂ ਦੀ ਪੁਸ਼ਾਕ ਸਾਧਾਰਣ ਹੀ ਸੀ, ਉਹਨਾਂ ਵਿਚੋਂ ਇਕ ਦੇ ਹੱਥ ਮੁਹਰ ਵਾਲੀ ਅੰਗੂਠੀ ਸੀ, ਮਿਆਨ ਵਿੱਚ ਸੋਨੇ ਦੀ ਹੱਥੀ ਵਾਲੀ ਤਲਵਾਰ ਸੀ ।

ਇਹ ਸਭ ਕੁੱਛ ਸੁਣਣ ਤੋਂ ਬਾਦ ਉਹਨਾਂ ਨੂੰ ਸਖ਼ਤ ਪਹਿਰੇ ਵਿੱਚ ਇਥੇ ਲਿਆਉਣ ਲਈ ਕਿਹਾ, ਤਾਂ ਪਹਿਰੇਦਾਰ ਕਹਿਣ ਅਨੁਸਾਰ ਲੈ ਆਏ । "ਆਉਣ ਵਾਲੇ ਕੌਣ ਨੇ, ਕੀ ਦਸਦੇ ਨੇ ?" ਕਾਸ਼ੱਟਨਾਇਕ ਦੀ ਗੱਲ ਸੁਣਕੇ ਨਰਸਪਈਏ ਨੇ ਉਤਸੁਕ ਹੋਕੇ ਪੁੱਛਿਆ ।

"ਬਿਦਨੂਰ ਦਾ ਰਾਜਕੁਮਾਰ ਚਨਾਬਸਵੰਨਾਨਾਇਕ ਦਸਦੇ ਨੇ"

"ਉਹ ! ਉਹ ਦੇ !" ਹੈਰਾਨ ਹੋਕੇ ਪ੍ਰਧਾਨਮੰਤਰੀ ਨੇ ਕਿਹਾ ।

"ਉਹਨਾਂ ਦੀ ਗੱਲ ਸੁਣਕੇ ਮੈਨੂੰ ਵੀ ਬੜੀ ਹੈਰਾਨੀ ਹੋਈ ।"

'ਤੁਹਾਡੀ ਗੱਲ ਤੇ ਕਿਵੇਂ ਯਕੀਨ ਕੀਤਾ ਜਾ ਸਕਦੈ ?' ਬਿਦਨੂਰ ਦੇ ਚਨਾਬਸਵੰਨਾ

ਦੀ ਤਾਂ ਮੌਤ ਦੀ ਖ਼ਬਰ ਸੁਣ ਸੀ ਸੋ ਤੁਹਾਡੀ ਗੱਲ ਕਿਵੇਂ ਮੰਨੀਏ । ਕਹਿਣ ਲੱਗੇ 'ਇਹ ਵੇਖੋ ਮੁਹਰ ਵਾਲ ਅੰਗੂਠੀ — ਮੇਰੀ ਮੌਤ ਦੀ ਖ਼ਬਰ ਝੂਠੀ ਸੀ । ਪ੍ਰਧਾਨਮੰਤਰੀ, ਹੋਰਾਂ ਕੋਲ ਲੈ ਚਲੋ, ਬਾਕੀ ਦੀ ਗੱਲ ਉਹਨਾਂ ਨਾਲ ਕਰਾਂਗਾ ।' ਗੰਡੂਭੇਰੁੰਡ ਦੀ ਮੁਹਰ ਵਾਲੀ ਨੌਰਤਨਾਂ ਜੜੀ ਅੰਗੂਠੀ ਵੇਖਕੇ ਲੱਗਾ ਕਿ ਇਹ ਗੱਲ ਸੱਚ ਵੀ ਹੋ ਸਕਦੀ ਹੈ ਝੂਠ ਵੀ । ਅਰਾਮ ਘਰ ਵਿੱਚ ਉਹਨਾਂ ਨੂੰ ਨਜ਼ਰਬੰਦ ਕਰਕੇ ਇਹ ਖ਼ਬਰ ਤੁਹਾਨੂੰ ਦੇਣ ਲਈ ਆਇਆ ਹਾਂ ।" ਸਾਰੀ ਗੱਲ ਵਿਸਥਾਰ ਨਾਲ ਦਸਦਿਆਂ ਕਾਸਣਨਾਇਕ ਬੋਲੇ । ਉਹਨਾਂ ਦੀਆਂ ਗੱਲਾਂ ਸੁਣਕੇ ਪ੍ਰਧਾਨਮੰਤਰੀ ਨਰਸਪਈਆ ਦੀ ਉਤਸੁਕਤਾ ਵੱਧਦੀ ਗਈ ।

"ਰਾਤੀਂ ਉਹਨਾਂ ਦੇ ਖਾਣ ਪੀਣ ਦਾ ਕੀ ਪ੍ਰਬੰਧ ਕੀਤਾ ਸੀ ? ਉਹ ਆਪਣੀ ਸਵੇਰ ਦੀ ਕਿਰਿਆ ਮੁਕਾ ਲੈਣ ਤਾਂ ਉਹਨਾਂ ਨੂੰ ਲੈ ਆਉ ।"

"ਜਿਵੇਂ ਤੁਹਾਡਾ ਹੁਕਮ" ਨੌਕਰ ਦਾ ਲਿਆ ਕੇ ਦਿੱਤਾ ਦੁੱਧ ਜਲਦੀ ਜਲਦੀ ਪੀਕੇ ਰਾਤੀਂ ਆਇਆਂ ਨੂੰ ਲੈਣ ਲਈ ਗਏ ਕਾਸ਼ਣਨਾਇਕ ।

ਫੌਜੀ [illegible]ਦਾਰ ਦੀਆਂ ਗੱਲਾਂ ਸੁਣਕੇ ਨਰਸਪਈਆ ਉਧੇੜਬੁੰਨ ਵਿੱਚ ਪੈ ਗਏ ।

ਬਿਦਨੂਰ ਦੇ ਰਾਜੇ ਬਸਵਾਨਾਇਕ ਦੀ ਮੌਤ ਤੋਂ ਬਾਦ ਤਖ਼ਤ ਤੇ ਚਨਾਬਸਵਾਨਾਇਕ ਬੈਠੇ । ਉਹਨਾਂ ਨੇ ਦੋ ਸਾਲ ਰਾਜ ਕੀਤਾ । ਫਿਰ ਖ਼ਬਰ ਮਿਲੀ ਕਿ ਉਹ ਮਰ ਗਏ ਹਨ । ਫਿਰ ਇਕ ਹੋਰ ਖ਼ਬਰ ਮਿਲੀ ਕਿ ਬਸਵਾਨਾਇਕ ਦੀ ਰਾਣੀ ਵੀਰਅੰਮਾਂ ਆਪਣੇ ਇਕ ਵਿਸ਼ਵਾਸ ਪਾਤਰ ਪਹਿਲਵਾਨ ਤੇ ਮੋਹਿਤ ਹੋ ਗਈ ਤੇ ਉਸ ਨਾਲ ਰਲ ਕੇ ਆਪਣੇ ਪਤੀ ਤੇ ਪੁੱਤਰ ਦੋਵਾਂ ਨੂੰ ਮਰਵਾ ਦਿੱਤਾ ਤੇ ਦਿਖਾਵੇ ਲਈ ਸੋਮਸ਼ੇਖਰ ਨਾਂ ਦੇ ਇਕ ਮੁੰਡੇ ਨੂੰ ਗੋਦ ਲੈ ਕੇ ਆਪ ਰਾਜ ਕਰਨ ਲੱਗ ਪਈ ਸੀ । ਇਹ ਦੋਵੇਂ ਖ਼ਬਰਾਂ ਸੁਨਣ ਤੋ ਬਾਦ ਪ੍ਰਧਾਨਮੰਤਰੀ ਨੇ ਸੋਚਿਆ ਸੀ ਕਿ ਆਪਣੇ ਕਰਮਾਂ ਦੇ ਫਲ ਉਹ ਆਪ ਭੁਗਤਣਗੇ, ਸਾਨੂੰ ਉਹਨਾਂ ਦੇ ਰਾਜ ਦੀ ਚਿੰਤਾ ਕਾਹਦੇ ਲਈ ? ਹੁਣ ਸੁਣਿਆ ਏ ਕਿ ਰਾਜਕੁਮਾਰ ਮਰਿਆ ਨਹੀਂ ਸੀ, ਜ਼ਿੰਦਾ ਸੀ — ਹੈਰਾਨ ਸਨ ਕਿ ਇਸ ਗੱਲ ਤੇ ਵਿਸ਼ਵਾਸ ਕਰਨ ਕਿ ਨਾਂ । ਏਨੇ ਚਿਰ ਨੂੰ ਕਾਸ਼ਣਨਾਇਕ ਨੇ ਆਪਣੇ ਆਪਨੂੰ ਚਨਾਬਸਵਾਨਾਇਕ ਕਹਿੰਦੇ ਨੂੰ ਲਿਆਕੇ ਸਾਹਮਣੇ ਖੜਾ ਕਰ ਦਿੱਤਾ ।

ਆਪਣੇ ਸਾਹਮਣੇ ਖਲੋਤੇ ਨੂੰ ਬੜੇ ਧਿਆਨ ਨਾਲ ਵੇਖਦੇ ਬੋਲੇ "ਬੈਠੋ, ਸੁਣਿਐ, ਤੁਸੀ ਬਿਦਨੂਰ ਦੇ ਰਾਜਕੁਮਾਰ ਹੋ । ਸਾਡੇ ਬੰਦਿਆਂ ਦੇ ਸ਼ਕ ਕਰਕੇ ਤੁਹਾਨੂੰ ਕੋਈ ਕਸਟ ਤਾਂ ਨਹੀਂ ਹੋਇਆ ।"

"ਮੇਰਾ ਜੀਵਨ ਹੀ ਇਕ ਬੋਝ ਬਣ ਜਾਣ ਤੋਂ ਬਾਦ, ਹੋਰ ਵੱਡਾ ਕਸ਼ਟ ਕੀ ਹੋ ਸਕਦੈ ?" ਬੜੀ ਦੁਖ ਭਰੀ ਅਵਾਜ਼ ਵਿੱਚ ਬੋਲੇ ।

"ਮੇਰਾ ਮਤਲਬ, ਸਾਡੇ ਬੰਦਿਆਂ ਨੇ ਤੁਹਾਡੀ ਤਲਾਸ਼ੀ ਲਈ, ਉਸ ਕਾਰਨ ਅਪਮਾਨ —"

"ਇਹ ਗੱਲ ਰਹਿਣ ਦਿਉ — ਮਾਂ ਨੇ ਹੀ ਭੈੜਾ ਰਾਹ ਫੜ ਲਿਆ, ਮਰਵਾਣ

ਦੀ ਕੋਸ਼ਿਸ਼ ਕੀਤੀ — ਇਹ ਸਭ ਆਪਣੇ ਮੂੰਹੋਂ ਦੱਸਣ ਤੋਂ ਵੱਧ ਹੋਰ ਅਪਮਾਨ ਕੀ ਹੋ ਸਕਦੈ ? ਇਹ ਸਭ ਸਹਿਕੇ ਵੀ ਮੈਂ ਜੀ ਰਿਹਾ ਹਾਂ ਤਾਂ ਇਹਨਾਂ ਛੋਟੀਆਂ ਮੋਟੀਆਂ ਗੱਲਾਂ ਨਾਲ ਅਪਮਾਨ ਹੋਇਆ ਕਹਿੰਦਿਆਂ ਮੈਨੂੰ ਨਫ਼ਰਤ ਹੁੰਦੀ ਹੈ । ਤੁਸੀ ਮੇਰੀ ਗੱਲ ਤੇ ਯਕੀਨ ਕਰ ਲਿਐ, ਏਨਾਂ ਹੀ ਮਾਣ ਬਥੇਰਾ ਹੈ —"

"ਸਾਡਾ ਯਕੀਨ ਕਰਨਾ ਯਾਂ ਨਾਂ ਕਰਨਾ ਤੁਹਾਡੇ ਤੇ ਨਿਰਭਰ ਹੈ । ਤੁਹਾਡੀ ਗੱਲ ਮੈਂ ਸਾਰੀ ਸੁਣ ਲਈ ਹੈ । ਤੁਸੀ ਚਨਾਬਸਵਾਨਾਇਕ ਹੋ, ਇਹ ਸਾਬਤ ਕਰਨ ਲਈ ਤੁਹਾਡੇ ਕੋਲ ਕੋਈ ਪਰਮਾਣ ਹੈ ।"

"ਕਬਰ ਵਿਚੋਂ ਬਚਕੇ ਨਿਕਲਣ ਤੋਂ ਬਾਦ ਮੇਰੇ ਕੋਲ ਦੋ ਹੀ ਪਰਮਾਣ ਹਨ, ਇਕ ਤਾਂ ਮੇਰਾ ਚਿਹਰਾ ਤੇ ਦੂਸਰਾ ਮੇਰੇ ਹੱਥ ਪਈ ਇਹ ਛਾਪ । ਤੁਸੀ ਵਿਸ਼ਵਾਸ ਕਰਕੇ ਸ਼ਰਣ ਦੇ ਦਿਉ । ਤੁਹਾਡੀ ਮਦਦ ਨਾਲ ਨਗਰ ਨੂੰ ਜਿਤਕੇ ਲੱਖਾਂ ਲੋਕੀ ਤੁਹਾਨੂੰ ਮੇਰੀ ਗੱਲ ਸੱਚ ਹੋਣ ਦੀ ਗਵਾਹੀ ਦੇਣਗੇ ।" ਬੜੀ ਗੰਭੀਰਤਾ ਨਾਲ ਬੋਲੇ ।

ਉਹ ਗੱਲਾਂ ਕਰ ਰਿਹਾ ਸੀ ਤਾਂ ਨਰਸਪਈਆ ਉਸਦੇ ਚਿਹਰੇ ਦੇ ਹਾਵਭਾਵ, ਉਸਦੀ ਗੱਲਬਾਤ ਕਰਨ ਦਾ ਢੰਗ ਵੇਖਕੇ ਸੋਚਣ ਲੱਗੇ ਕਿ ਵਿਸ਼ਵਾਸ ਕਰ ਲਵੇ । ਪਰ ਅਜਿਹੇ ਗੰਭੀਰ ਮਾਮਲੇ ਨੂੰ ਸਿਰਫ਼ ਛਾਪ ਵੇਖਕੇ ਤੇ ਹਮਦਰਦੀ ਪੈਦਾ ਕਰਨ ਦਾ ਤਰੀਕਾ ਵੇਖਕੇ, ਕਿਵੇਂ ਉਸਨੂੰ ਨਗਰ ਦਾ ਰਾਜਾ ਮੰਨ ਲਿਆ ਜਾਵੇ ? ਯਕੀਨ ਨਾਂ ਕਰਕੇ ਇਸ ਨਾਲ ਕੀ ਕੀਤਾ ਜਾਵੇ ? ਵਿਸ਼ਵਾਸ ਕਰਨਾ ਸੰਭਵ ਨਹੀਂ, ਸੋਚਕੇ ਵਾਪਸ ਭੇਜ ਦਿੱਤਾ ਜਾਵੇ ਤੇ ਕਲ ਨੂੰ ਸਚੀਮੁੱਚੀ ਇਹ ਰਾਜਾ ਹੀ ਨਿਕਲ ਆਵੇ, ਹੱਥ ਵਿਚ ਆਇਆ ਸੋਨਾ ਮਿੱਟੀ ਦੀ ਢੇਮ ਸਮਝਕੇ ਵਗਾਹ ਮਾਰਨ ਵਾਲੀ ਮੂਰਖ਼ਤਾ ਹੀ ਹਵੇਗੀ । ਨਗਰ ਵਾਲੇ ਦੁਰਗ ਦੇ ਮੁੱਢ ਤੋਂ ਵੈਰੀ ਹਨ । ਅਜ ਉਹਨਾਂ ਦਾ ਰਾਜਾ ਸਾਡੀ ਸ਼ਰਣ ਲੈਣ ਆਇਐ, ਜੇ ਇਹ ਸਚ ਹੋਇਆ ਤਾਂ ਅਗੋਂ, ਇਤਿਹਾਸ ਬਦਲਿਆ ਜਾ ਸਕਦੈ । ਉਸਨੂੰ ਇਥੇ ਰਹਿਣ ਦਿੱਤਾ ਜਾਵੇ — ਸ਼ਕ ਦੂਰ ਹੋਣ ਤਕ ਸਿਰਫ਼ ਰੋਟੀ ਪਾਣੀ ਦਾ ਹਰਜਾਨਾ ਹੀ ਹੈ ਨਾਂ, ਉਸਤੋਂ ਵੱਧ ਕੀ ਨੁਕਸਾਨ ਹੋਵੇਗਾ — ਇਸ ਤਰ੍ਹਾਂ ਸੋਚਦਿਆਂ ਬੋਲੇ

"ਠੀਕ ਹੈ, ਤੁਹਾਡੇ ਇਥੇ ਰਹਿਣ ਵਿੱਚ ਸਾਨੂੰ ਕੋਈ ਮੁਸ਼ਕਿਲ ਨਹੀਂ ਤੁਸੀ ਆਪਣਾ ਰਾਜ ਵਾਪਸ ਲੈਣ ਲਈ ਸਾਡੀ ਸਹਾਇਤਾ ਮੰਗੀ ਹੈ । ਉਹ ਇਕ ਦਮ ਦੇਣੀ ਤਾਂ ਮੁਸ਼ਕਿਲ ਹੈ । ਅਸੀ ਭਾਵੇਂ ਦੁਰਬੱਲ ਨਹੀਂ ਪਰ ਨਗਰ ਇਕ ਤਾਕਤਵਰ ਰਾਜ ਹੈ, ਇਸ ਲਈ ਸਾਨੂੰ ਥੋਹੜਾ ਸਮਾਂ ਚਾਹੀਦਾ ਹੈ ।"

"ਅਸੀ ਵੀ ਤਾਂ ਸਮੇਂ ਨੂੰ ਹੀ ਉਡੀਕ ਰਹੇ ਹਾਂ, ਉਦੋਂ ਤਾਂਈ ਸਿਰ ਲੁਕਾਉਣ ਲਈ ਰਾਜਸ਼ਰਣ ਚਾਹੀਦੀ ਹੈ ।" ਬਾਹਰੋਂ ਆਏ ਨੇ ਕਿਹਾ, "ਅਸੀ ਚਨਾਬਸਵਾਨਾਇਕ ਹਾਂ ਇਸਦਾ ਭਰੋਸਾ ਤਾਂ ਤੁਹਾਨੂੰ ਹੋ ਗਿਆ ਹੈ ਨਾਂ ।"

"ਉਸ ਬਾਰੇ ਕੋਈ ਮੁਸ਼ਕਿਲ ਨਹੀਂ, ਪਰ ਸਹੀ ਸਮਾਂ ਆਉਣ ਤੱਕ ਤੁਸੀ ਆਪਣੇ ਬਾਰੇ ਕਿਸੇ ਨੂੰ ਕੁੱਛ ਨਾ ਦਸੋ । ਤੁਹਾਡੇ ਨਾਲ ਆਇਆਂ ਤੇ ਭਰੋਸਾ ਕੀਤਾ ਜਾ ਸਕਦਾ ਹੈ ?"

"ਉਹ ਭਰੋਸੇ ਲਾਇਕ ਨਾਂ ਹੁੰਦੇ ਤਾਂ ਮੈਂ ਅਜ ਤੁਹਾਡੇ ਸਾਹਮਣੇ ਜੀਂਦਾ ਨਾਂ ਖਲੋਤਾ ਹੁੰਦਾ ।"

"ਠੀਕ ਏ, ਇਹ ਸਾਰੇ ਤੁਹਾਡੇ ਨਾਲ ਹੀ ਰਹਿਣਗੇ ?"

"ਇਕ ਦੋ ਰਹਿਣਗੇ — ਬਾਕੀ ਦਿਆਂ ਨੂੰ ਨਗਰ ਵਿੱਚ ਕੰਮ ਹੈ — ਸਾਡੇ ਤੇ ਤੁਹਾਡੇ ਰਾਜ ਵਿੱਚ ਦੁਸ਼ਮਨੀ ਹੈ — ਪਰ ਸਾਨੂੰ ਤੁਹਾਡੇ ਤੇ ਵਿਸ਼ਵਾਸ ਹੈ — ਸਾਡੇ ਰਾਜ ਪ੍ਰਤੀ ਤੁਹਾਨੂੰ ਦ੍ਵੈਸ਼ ਹੋਣ ਦੇ ਬਾਵਜੂਦ, ਇਸ ਸਥਿਤੀ ਵਿੱਚ ਮੇਰਾ ਸਿਰ ਬੱਚ ਗਿਆ ਤੇ ਮੈਂ ਤੁਹਾਡੇ ਕੋਲ ਪੁੱਜ ਗਿਆ ।"

"ਅਜ ਤੋਂ ਸਾਨੂੰ ਤੁਹਾਡੇ ਤੇ ਭਰੋਸਾ ਹੈ, ਆਪਣੇ ਰਾਜੇ ਨੂੰ ਵੀ ਦਸਾਂਗੇ । ਉਹਨਾਂ ਨਾਲ ਤੁਹਾਡੀ ਰਸਮੀ ਭੇਟ ਦਾ ਬੰਦੋਬਸਤ ਕਰਾਵਾਂਗੇ । ਪਰ ਸਾਨੂੰ ਦੱਸੇ ਬਗੈਰ ਤੁਸੀ ਆਪਣੇ ਬਾਰੇ, ਆਪਣੀ ਪਹਿਚਾਣ ਬਾਰੇ ਕਿਸੇ ਨਾਲ ਕੋਈ ਗੱਲ ਨਾ ਕਰਿਆ ਜੇ ਤੇ ਨਾਂ ਕਿਸੇ ਨੂੰ ਇਹ ਦਸੋ ਕਿ ਤੁਸੀ ਸਾਡੀ ਸ਼ਰਣ ਵਿੱਚ ਆਏ ਹੋ । ਇਹ ਗੱਲ ਆਪਣੇ ਨਾਲ ਵਾਲਿਆਂ ਨੂੰ ਵੀ ਕਹਿ ਦਿਉ ।"

"ਮੇਰੇ ਨਾਲ ਦਿਆਂ ਨੂੰ ਮੇਰੇ ਤੇ ਵਿਸ਼ਵਾਸ ਹੈ । ਉਹਨਾਂ ਨੂੰ ਤੁਹਾਡੇ ਤੇ ਵਿਸ਼ਵਾਸ ਹੈ । ਸਭਤੋਂ ਮਹੱਤਵਪੂਰਣ ਗੱਲ ਤਾਂ ਇਹ ਹੈ ਕਿ ਤੁਸੀ ਮੇਰੇ ਤੇ ਭਰੋਸਾ ਕਰ ਲਿਆ ਹੈ ।"

"ਤੁਸੀ ਸਾਡੇ ਤੇ ਭਰੋਸਾ ਕਰਕੇ ਬਿਨਾਂ ਕਿਸੇ ਚਿੰਤਾ ਦੇ ਇਥੇ ਰਹੋ । ਤੁਹਾਡੇ ਰਹਿਣ ਦਾ ਠੀਕ ਬੰਦੋਬਸਤ ਕਰਵਾ ਦਿੱਤਾ ਜਾਵੇਗਾ । ਉਦੋਂ ਤਾਂਈ ਤੁਸੀ ਜੇ ਕੋਤਵਾਲੀ ਵਿੱਚ ਹੀ ਰਹੋ" ਨਰਸਪਈਏ ਨੇ ਕਿਹਾ ।

"ਕੋਤਵਾਲਚਾਵੜੀ ਦਾ ਅਰਾਮ ਘਰ, ਉਸਦਾ ਮੁਕਾਬਲਾ ਜੇ ਜ਼ਮੀਨ ਥੱਲੇਵਾਲੀ ਕਬਰ ਨਾਲ ਕੀਤਾ ਜਾਏ ਤਾਂ ਉਹ ਮਹਿਲ ਹੈ ।" ਦੁਖ ਭਰਿਆ ਹਾਸਾ ਹਸਦਿਆਂ ਉਹ ਬੋਲਿਆ । ਇਹ ਗੱਲ ਸੁਣਕੇ ਨਰਸਪਈਏ ਨੂੰ ਲੱਗਾ ਵਿੱਧੀ ਦੇ ਰੰਗ ਵੀ ਕਿੰਨੇ ਨਿਆਰੇ ਸਨ । ਉਸ ਵੇਲੇ ਉਹ ਇਸਤੋਂ ਵੱਧ ਕੁੱਛ ਕਰ ਸਕਣ ਦੀ ਸਥਿਤੀ ਵਿੱਚ ਹੀ ਨਹੀਂ ਸਨ ।

ਉਸੇ ਦਿਨ — ਚਨਾਬਸਵਾਨਾਇਕ ਦੇ ਠਹਿਰਣ ਦਾ ਇੰਤਜ਼ਾਮ ਭੇਦ ਭਰੇ ਢੰਗ ਨਾਲ ਕਰਕੇ ਉਹ ਮਹਾਰਾਜ ਨੂੰ ਮਿਲਣ ਲਈ ਚਲੇ ਗਏ । ਸਾਰੀ ਗੱਲ ਦੱਸਣ ਤੋਂ ਬਾਦ ਬੋਲੇ, "ਇਹ ਦੋ ਧਾਰੀ ਤਲਵਾਰ ਹੈ । ਇਸਨੂੰ ਕਿਵੇਂ ਚਲਾਇਆ ਜਾਵੇ ? ਇਸਨੂੰ ਆਸਰਾ ਦੇਣਾ ਠੀਕ ਹੋਵੇਗਾ ?"

ਪ੍ਰਧਾਨਮੰਤਰੀ ਹੋਰਾਂ ਦੀ ਸਾਰੀ ਗੱਲ ਸੁਣਨ ਤੋਂ ਬਾਦ ਮਦਕਰੀਨਾਇਕ ਬੋਲੇ, "ਨਾਂ ਕੋਈ ਡਰ ਹੈ ਨਾਂ ਖ਼ਤਰਾ, ਭਾਵੇਂ ਉਹ ਦੋਧਾਰੀ ਤਲਵਾਰ ਹੈ, ਪਰ ਹੈ ਸਾਡੇ ਹੱਥ ਵਿੱਚ— ਠੀਕ ਹੈ, ਸਮਾਂ ਆਉਣ ਤੇ ਸੋਚਾਂਗੇ ਇਸਦਾ ਕਿਵੇਂ ਪ੍ਰਯੋਗ ਕਰਨਾ ਹੈ ।" ਕਹਿਣ ਤੋਂ ਬਾਦ ਉਹ ਭਵਿਖ ਦੇ ਸੁਫ਼ਨੇ ਵੇਖਣ ਲੱਗ ਪਏ ।

ਬੂਹੇ ਤੇ ਆਸਰਾ ਮੰਗਣ ਆਏ ਸ਼ਕਤੀਸ਼ਾਲੀ ਰਾਜ ਨੂੰ ਆਪਣਾ ਬਣਾ ਲਿਆ —

ਚਿਤਰ-ਦੁਰਗ ਤੇ ਨਗਰ ਦੋ ਰਾਜ ਕੱਠੇ ਕਰਕੇ ।

ਸਮੁੰਦਰ ਨੂੰ ਪਾਰ ਕਰਕੇ, ਪਰਬਤ ਨੂੰ ਹਥੇਲੀ ਤੇ ਚੁੱਕਕੇ, ਸਵਰਗ ਦੇ ਅੰਮ੍ਰਿਤਕੁੰਭ ਨੂੰ ਧਰਤੀ ਤੇ ਉਤਾਰਨ ਦਾ ਸੁਨਿਹਰੀ ਮੌਕਾ —

ਇਹਨਾਂ ਸਾਰੀਆਂ ਯੋਜਨਾਵਾਂ ਦੀ ਸਫਲਤਾ ਨਿਸਚਿਤ ਹੋਣ ਤੇ ਉਸ ਸਫ਼ਲਤਾ ਨੂੰ ਫੜਨ ਲਈ ਮਦਕਰੀਨਾਇਕ ਦਾ ਹਿਰਦਾ ਤਾਂਘ ਰਿਹਾ ਸੀ —

ਪਰ ਇਹਨਾਂ ਸਾਰੀਆਂ ਤਾਂਘਾ ਨੂੰ ਵਿਫਲ ਬਣਾਉਣ ਵਾਲੇ ਸਨ — ਪੂਨੇ ਦਾ ਪੇਸ਼ਵਾ ਤੇ ਹੈਦਰਾਬਾਦ ਦੇ ਮੁਗਲ ਸਮਰਾਟ ਦੇ ਪ੍ਰਤੀਨਿਧ ਨਿਜ਼ਾਮ ਨੂੰ ਡਰਾ ਧਮਕਾ ਕੇ, ਦਖ਼ਣੀ ਭਾਰਤ ਵਿੱਚ ਆਪਣੇ ਆਪਨੂੰ ਅਜਿੱਤ ਸਮਝੀ ਬੈਠਾ ਹੈਦਰਅਲੀ — ਇਕ ਲਖ ਫ਼ੌਜ ਲੈਕੇ ਹੋਸਦੁਰਗ ਨੂੰ ਘੇਰਾ ਪਾਕੇ ਚਿਤਰਦੁਰਗ ਦੇ ਉੱਪਰ ਇੱਲ ਵਾਂਗ ਉੱਡ ਰਿਹਾ ਸੀ ।

## 12

ਸ਼੍ਰੀਰੰਗਪੱਟਣ ਦੇ ਹੈਦਰਅਲੀ ਦੀ ਇਕ ਲਖ ਫ਼ੌਜ ਨੇ ਬਾਗਰੂਰ ਨੂੰ ਆਪਣੇ ਕਬਜ਼ੇ ਵਿੱਚ ਕਰਕੇ, ਹੋਸਦੁਰਗ ਨੂੰ ਘੇਰਾ ਪਾ ਲਿਆ ਹੈ ।

"ਇਸ ਵਿਸ਼ੇ ਸੰਬੰਧੀ ਤੁਹਾਡੇ ਨਾਲ ਗਲ ਕਰਨ ਲਈ ਇਕ ਪੱਤਰ ਲੈਕੇ ਹੈਦਰਅਲੀ ਦਾ ਵਕੀਲ ਆਇਆ ਹੈ ।"

ਹੋਸਦੁਰਗ — ਇਹ ਨਾਂ ਸੁਣਦਿਆਂ ਹੀ ਮਦਕਰੀਨਾਇਕ ਨੂੰ ਆਪਣਾ ਜਨਮਸਥਾਨ ਜਾਨਕੱਲੂ ਯਾਦ ਆ ਗਿਆ । ਹੋਸਦੁਰਗ ਦੀ ਪਹਾੜੀ ਤੇ ਖਲੋਕੇ ਹਥ ਹਿਲਾਉ ਤਾਂ ਜਾਨਕੱਲੂ ਵਾਲਿਆਂ ਨੂੰ ਦਿੱਸ ਜਾਂਦਾ ਹੈ । ਐਨਾਂ ਨੇੜੇ । ਬਗਰੂਰ ਨੂੰ ਜਿੱਤਕੇ ਹੋਸਦੁਰਗ ਨੂੰ ਘੇਰਾ ਪਾਉਣ ਦੀ ਖ਼ਬਰ ਜਸੂਸ ਕੋਲੋਂ ਸੁਣਕੇ ਮਦਕਰੀ ਨੂੰ ਲੱਗਾ ਹੈਦਰਅਲੀ ਨੇ ਉਸਦੀ ਮਾਂ ਦੇ ਮੰਗਲਸੂਤਰ ਨੂੰ ਹੱਥ ਪਾਇਆ ਸੀ । ਖ਼ਬਰ ਸੁਣਦਿਆਂ ਹੀ ਉਸ ਸੈਨਾਂ ਨੂੰ ਤਿਆਰ ਹੋਣ ਦਾ ਹੁਕਮ ਦਿੱਤਾ । ਉਹਨਾਂ ਦਾ ਸੈਨਾਬਲ, ਇਸ ਅਚਾਨਕ ਹੋਣ ਵਾਲੇ ਹਮਲੇ ਦਾ ਸਾਹਮਣਾ ਕਰ ਸਕੇਗਾ ਕਿ ਨਹੀਂ, — ਲੋੜੀਂਦੇ ਰਣਤੰਤਰ ਬਾਰੇ ਵਿਚਾਰ ਕਰਨ ਲਈ ਉਹਨਾਂ ਰਾਜ ਦੇ ਪ੍ਰਮੁੱਖ ਵਿਅਕਤੀਆਂ ਨੂੰ ਬੁਲਾਉਣ ਲਈ ਪ੍ਰਧਾਨਮੰਤਰੀ ਨੂੰ ਹੁਕਮ ਦਿੱਤਾ । ਬਿਨਾਂ ਇਸ ਨਿਯਮ ਦੀ ਉਡੀਕ ਕੀਤਿਆਂ ਕਿ ਪ੍ਰਧਾਨਮੰਤਰੀ ਦੜਵਾਈਆਂ ਤੇ ਹੋਰ ਪ੍ਰਮੁੱਖ ਵਿਅਕਤੀਆਂ ਨੂੰ ਬੁਲਾਉਣ ।

ਹੈਦਰਅਲੀ ਚਿਤਰਦੁਰਗ ਦੀ ਧਰਤੀ ਤੇ ਪੈਰਜਮਾਉਣ ਦੀ ਕੋਸ਼ਿਸ਼ ਕਰ ਰਿਹਾ ਸੀ, ਇਹ ਸੁਣਕੇ ਨਾਇਕ ਨੇ ਤਾਂ ਲੋਹਾ ਲਾਖਾ ਹੋਣਾ ਹੀ ਸੀ — ਇਸ਼ ਸੰਬੰਧੀ ਚਰਚਾ ਕਰਨ ਲਈ ਜਮ੍ਹਾਂ ਹੋਈ ਸਭਾ ਇਕ ਅਵਾਜ਼ ਹੋਕੇ ਬੋਲ ਉਠੀ —

"ਚੋਰਾਂ ਤੇ ਗੁੰਡਿਆਂ ਦੀ ਫ਼ੌਜ ਦਾ ਸਾਹਮਣਾ ਕਰਨ ਲਈ ਅਸੀ ਤਿਆਰ ਹਾਂ ।"

ਇਸੇ ਦ੍ਰਿੜ ਇਰਾਦੇ ਦਾ ਵੱਜਰਕਵਚ ਪਾਕੇ ਮਦਕਰੀਨਾਇਕ ਨੇ ਹੋਸਦੁਰਗ ਤੋਂ ਹੈਦਰਅਲੀ ਦਾ ਪੱਤਰ ਲੈਕੇ ਵਕੀਲਾਂ ਨੂੰ ਮਿਲਣ ਦਾ ਫ਼ੈਸਲਾ ਕਰ ਲਿਆ ।

ਨਾਇਕ ਦੇ ਮਨ ਦੀ ਗੱਲ ਸਮਝਦੇ ਪ੍ਰਧਾਨਮੰਤਰੀ ਨਰਸਪਈਆ ਹੋਸਦੁਰਗ ਤੋਂ ਹੈਦਰਅਲੀ ਦਾ ਪੱਤਰ ਲੈਕੇ ਆਏ ਵਕੀਲ ਮੀਰ ਗੁਲਾਮ ਅਲੀ ਤੇ ਮੁਤਰਜਾ ਬੇਗ ਦੀ, ਕਾਹਲੀ ਨਾਲ ਨਾਇਕ ਨਾਲ ਮੁਲਾਕਾਤ ਕਰਾਉਣ ਦੀ ਬਜਾਏ, ਇਹ ਕਹਿਕੇ ਉਹਨਾਂ ਨੂੰ ਟਾਲ ਦਿੱਤਾ ਕਿ 'ਦੋ ਦਿਨ ਨਾਇਕ ਹੁਰੀਂ ਵਿਹਲੇ ਨਹੀਂ ਇਸ ਲਈ ਮਿਹਰਬਾਨੀ ਕਰਕੇ ਤੁਸੀ ਦੋ ਦਿਨ ਉਡੀਕ ਲਵੋ ।' ਬੜੀ ਹਲੀਮੀ ਨਾਲ ਕਹਿਕੇ, ਉਹਨਾਂ ਦੇ ਠਹਿਰਣ ਦਾ ਵਧੀਆ ਇੰਤਜ਼ਾਮ ਕਰਕੇ, ਅਤਿਥੀ ਭਵਨ ਵਿੱਚ ਉਹਨਾਂ ਦਾ ਉਤਾਰਾ ਕਰਾ ਦਿੱਤਾ । ਉਹਨਾਂ ਦੀ ਚੰਗੀ ਸੇਵਾ ਦਾ ਇੰਤਜ਼ਾਮ ਕਰਵਾ ਦਿੱਤਾ । ਨਾਲੇ ਸਖ਼ਤ ਪਹਿਰਾ ਲਾਕੇ ਹੁਕਮ ਦੇ ਦਿੱਤਾ ਕਿ ਉਹਨਾਂ ਦੀ ਆਗਿਆ ਤੋਂ ਬਿਨਾਂ ਕਿਸੇ ਨੂੰ ਵੀ ਉਹਨਾਂ ਨੂੰ ਮਿਲਣ ਨਾ ਦਿੱਤਾ ਜਾਏ । ਤੀਜੇ ਦਿਨ ਉਹਨਾਂ ਨੂੰ ਨਾਇਕ ਹੋਰਾਂ ਨੂੰ ਮਿਲਾਣ ਲਈ ਲੈ ਗਏ ।

ਹੈਦਰਅਲੀ ਦਾ ਵਕੀਲ ਬਣਕੇ ਉਹ ਦਸਾਂ ਬਾਰਾਂ ਰਾਜਦਰਬਾਰਾਂ ਵਿੱਚ ਗਏ ਹੋਣਗੇ, ਪਰ ਅਜਿਹਾ ਵਧੀਆ, ਹੈਰਾਨ ਕਰ ਦੇਣ ਵਾਲਾ, ਸ਼ਾਨਦਾਰ ਸਜਾਵਟ ਵਾਲਾ ਰਾਜਦਰਬਾਰ ਉਹ ਪਹਿਲਾ ਵਾਰਾਂ ਵੇਖ ਰਹੇ ਸਨ । ਪ੍ਰਸੰਸਾ ਨਾਲ ਉਹਨਾਂ ਦਾ ਮਨ ਭਰ ਗਿਆ । ਪਰਸਪਰ ਜਾਣ ਪਛਾਣ ਤੋਂ ਬਾਦ ਹੈਦਰਅਲੀ ਦੇ ਹਰਕਾਰਿਆਂ ਦੇ ਮੁਖੀ ਮੀਰ ਗੁਲਾਮਅਲੀ ਨੇ ਹੈਦਰਅਲੀ ਦੇ ਪੱਤਰ ਵਾਲੀ ਖੀਨਖਾਬ ਦੀ ਥੈਲੀ ਪ੍ਰਧਾਨਮੰਤਰੀ ਨਰਸਪਈਆ ਨੂੰ ਫੜਾਈ ਤੇ ਕਹਿਣ ਲੱਗੇ —

"ਸਾਡੇ ਨਵਾਬ, ਦੀ ਦਿਹਾੜੀ ਵਿੱਚ ਦਸ ਬਾਰਾਂ ਕੋਹ ਜਾਣ ਵਾਲੀ ਸੈਨਾ ਹੈ । ਛੋਟੇ ਜਿਹੇ ਕਿਲੇ ਅੱਗੇ ਲਖ ਸੈਨਾਂ ਲੈਕੇ ਬੈਠੇ ਉਡੀਕਦੇ ਰਹਿਣਾ ਸਾਡੀ ਸੈਨਾਂ ਦਾ ਅਪਮਾਨ ਹੈ । ਅੱਧੇ ਦਿਨ ਵਿੱਚ ਹੀ ਉੱਤਰ ਲੈਕੇ ਆਉਣ ਦਾ ਹੁਕਮ ਮਿਲਿਆ ਸੀ । ਅੱਧਾ ਦਿਨ ਕੀ ਦੋ ਦਿਨ ਉਡੀਕਣਾ ਪਿਆ ਹੈ" — ਬੜਾ ਔਖਾ ਹੋਕੇ, ਬੜੀ ਹੰਕਾਰੀ ਅਵਾਜ਼ ਵਿੱਚ ਬੋਲਿਆ ।

ਇਹ ਗੱਲ ਸੁਣਦਿਆਂ ਹੀ ਨਾਇਕ ਹੋਰਾਂ ਦਾ ਚਿਹਰਾ ਕਠੋਰ ਹੋ ਗਿਆ — ਉਸਦੀ ਗੱਲ ਦਾ ਸਿੱਧਾ ਜੁਆਬ ਦੇਣ ਬਿਨਾਂ ਹੀ ਬੋਲੇ

"ਪ੍ਰਧਾਨਮੰਤਰੀ ਜੀ, ਸ਼੍ਰੀਰੰਗਪੱਟਣ ਦੇ ਸਰਵਅਧਿਕਾਰੀ ਦੀ ਕੀ ਇੱਛਾ ਹੈ, ਪੱਤਰ ਪੜ੍ਹਕੇ ਇਸਦਾ ਸਾਰਅੰਸ਼ ਦਸੋ ।" ਚਾਬਕ ਦੀ ਮਾਰ ਵਾਂਗੂ ਤੇਜ਼ੀ ਨਾਲ ਕਿਹਾ । ਵਕੀਲ ਦੀ ਗੱਲ ਦਾ ਨਾਇਕ ਹੋਰਾਂ ਨੇ ਜਿਸ ਢੰਗ ਨਾਲ ਜੁਆਬ ਦਿੱਤਾ ਉਸਤੋਂ ਉਹਨਾਂ ਦੇ ਮਨ ਦੀ ਸਥਿਤੀ ਭਾਂਪਕੇ ਪ੍ਰਧਾਨਮੰਤਰ ਨੇ ਆਪ ਹੀ ਹੈਦਰਅਲੀ ਦੀ ਮੋਹਰਵਾਲੀ ਥੈਲੀ ਖੋਹਲੀ ਤੇ ਪੱਤਰ ਕੱਢਕੇ ਪੜ੍ਹਨਾ ਸ਼ੁਰੂ ਕਰ ਦਿੱਤਾ —

"ਸਰਵਅਧਿਕਾਰੀ ਦੇ ਪੱਤਰ ਦਾ ਸਾਰਅੰਸ਼ ਏਨਾ ਹੀ ਹੈ — ਇਕ ਲੱਖ ਮੋਹਰਾਂ ਖੰਡਣੀ ਦੇ ਦਿਉ, ਤਾਂ ਤੁਹਾਡਾ ਇਲਾਕਾ, ਤੁਹਾਡੇ ਕੋਲ ਹੀ ਰਹੇਗਾ —"

"ਖੰਡਣੀ ਦਾ ਕੀ ਮਤਲਬ — ?" ਉਸ ਗਲ ਦਾ ਅਰਥ ਨਾਂ ਜਾਨਦਿਆਂ ਹੋਇਆਂ ਨਾਇਕ ਨੇ ਕਿਹਾ ।

"ਖੰਡਣੀ ਜਿਸਨੂੰ ਅਸੀ ਭੇਟਾਂ ਯਾਂ ਖਿਰਾਜ ਕਹਿੰਦੇ ਹਾਂ । ਜੋ ਸਰਦਾਰ ਰਾਜੇ ਦੀ

ਭੇਟ ਕਰਦੇ ਹਨ ।" ਪ੍ਰਧਾਨਮੰਤਰੀ ਨੇ ਸਮਝਾਂਦਿਆਂ ਕਿਹਾ ।

"ਮਤਲਬ ਕਿ ਅਸੀ ਰਾਜੇ ਹੈਦਰਅਲੀ ਦੇ ਸਾਮੰਤ ਹਾਂ । ਯੁੱਧ ਦੀ ਕਾਹਲੀ ਵਿੱਚ ਲਗਦੈ ਉਹਨਾਂ ਨੂੰ ਇਤਿਹਾਸ ਭੁੱਲ ਗਿਐ । ਯਾ ਫਿਰ ਪੱਤਰ ਲਿਖਣ ਵਾਲਿਆਂ ਨੇ ਸਰਵ-ਅਧਿਕਾਰੀ ਦੀ ਗੱਲ ਨੂੰ ਲਿਖਣ ਵਿੱਚ ਭੁੱਲ ਕਰ ਦਿੱਤੀ ਏ । ਚਿੱਤਰਦੁਰਗ ਤੋਂ ਖੰਡਣੀ ਮੰਗਣ ਵਾਲਾ ਵੀ ਕੋਈ ਬਹਾਦਰ ਰਾਜਾ ਹੈ, ਮੈਂ ਅਜ ਤਕ ਨਹੀਂ ਸੀ ਸੁਣਿਆ ।" ਵਿਅੰਗਮਈ ਢੰਗ ਨਾਲ ਨਾਇਕ ਹੋਰੀ ਬੋਲੇ । ਇਹ ਗੱਲ ਸੁਣਦਿਆਂ ਹੀ ਹੈਦਰਅਲੀ ਦੇ ਵਕੀਲ ਦਾ ਮੂੰਹ ਕ੍ਰੋਧ ਨਾਲ ਤੱਪ ਗਿਆ —

"ਤਿੰਨ ਬੰਦਿਆਂ ਕੋਲੋਂ ਲਿਖਵਾਕੇ ਤੇ ਛਿਆਂ ਕੋਲੋਂ ਪੜ੍ਹਵਾਕੇ ਪੱਤਰ ਭੇਜਣ ਦੀ ਸੰਪਰਦਾਇ ਹੈ ।" ਮੁਤਰਜਾਬੇਗ ਬੋਲਿਆ ।

"ਗਲਤੀ ਤਿੰਨਾਂ ਕੋਲੋਂ ਵੀ ਹੋ ਸਕਦੀ ਹੈ ਤੇ ਛਿਆਂ ਕੋਲੋਂ ਵੀ । ਜਿਹੜੀ ਗਲਤੀ ਇਕ ਕਰ ਸਕਦਾ ਹੈ, ਉਸਨੂੰ ਦਸ ਵੀ ਕਰ ਸਕਦੇ ਹਨ । ਨੌਕਰਾਂ ਦੀ ਗਲਤੀ ਰਾਜੇ ਨੂੰ ਸੁਧਾਰਨੀ ਚਾਹੀਦੀ ਹੈ । ਇਸਦੇ ਜ਼ਿੰਮੇਵਾਰ ਅਸੀ ਨਹੀਂ । ਇਕ ਵਾਰੀ ਫਿਰ ਸੋਚ ਸਮਝਕੇ ਪੱਤਰ ਲਿਖਣ ਲਈ ਆਪਣੇ ਸਰਵਅਧਿਕਾਰੀ ਨੂੰ ਆਖੋ ।" ਕਹਿਕੇ ਪ੍ਰਧਾਨਮੰਤਰੀ ਨਰਸਪਈਆ ਵਲ ਮੁੜੇ ।

"ਉਹਨਾਂ ਦਾ ਪੱਤਰ ਇਕ ਵਾਰੀ ਫਿਰ ਪੜ੍ਹਕੇ ਵੇਖੋ, ਹੋ ਸਕਦੈ ਤੁਸੀ ਪੜ੍ਹਨ ਵਿੱਚ ਕੋਈ ਗਲਤੀ ਕੀਤੀ ਹੋਵੇ ।"

"ਮੈਂ ਦੋ ਵਾਰੀ ਪੜ੍ਹਕੇ ਵੇਖਿਐ ਮਹਾਰਾਜ, ਕੋਈ ਗਲਤੀ ਨਹੀਂ ।" ਪ੍ਰਧਾਨਮੰਤਰੀ ਬੋਲੇ ।"

"ਤੱਦ ਫਿਰ ਸਾਡਾ ਉੱਤਰ ਵੀ ਸਹੀ ਹੈ, ਸਾਡੇ ਵਲੋਂ ਵਿਸ਼ਵਾਸਪੂਰਣ ਢੰਗ ਨਾਲ ਉੱਤਰ ਲਿਖੋ ਪ੍ਰਧਾਨਮੰਤਰੀ ਜੀ — ਭਾਵੇਂ ਉਹ ਸਾਡੀ ਹੱਦ ਤੇ ਆ ਬੈਠੇ ਨੇ, ਪਰ ਅਜੇ ਵੀ ਸਰਵ-ਅਧਿਕਾਰੀ ਪ੍ਰਤੀ ਸਾਡੇ ਮਨ ਵਿੱਚ ਸਨੇਹ ਹੈ — ਉਹਨਾਂ ਨੂੰ ਜੇ ਲੋੜ ਹੈ ਤਾਂ ਅਸੀ ਉਹਨਾਂ ਦੀ ਸਹਾਇਤਾ ਕਰਨ ਲਈ ਤਿਆਰ ਹਾਂ — ਇਸਤੋਂ ਵੱਧ ਅਸੀ ਉਹਨਾਂ ਦੇ ਕਿਸੇ ਤਰ੍ਹਾਂ ਦੇ ਵੀ ਦੇਣਦਾਰ ਨਹੀਂ । ਪਰ ਉਹਨਾਂ ਪ੍ਰਤੀ ਅਜੇ ਵੀ ਸਾਡੇ ਮਨ ਵਿੱਚ ਮਿੱਤਰ-ਭਾਵਨਾ ਹੈ । ਸਮਝੌਤਾ ਵੀ ਹੋ ਸਕਦਾ ਹੈ । ਇਹ ਵੀ ਦਸ ਦਿਆ ਜੇ, ਜਿਹੜੇ ਪਰਮਾਤਮਾ ਨੇ ਤੁਹਾਡੇ ਸਰਵਅਧਿਕਾਰੀ ਨੂੰ ਲਖ਼ ਫ਼ੌਜ ਦਿਤੀ ਏ, ਉਸੇ ਨੇ ਸਾਨੂੰ ਦੋ ਬਾਹਵਾਂ ਦਿੱਤੀਆਂ ਨੇ, ਇਹ ਗੱਲ ਸਨੇਹ ਤੇ ਨਮਰਤਾ ਸਹਿਤ ਕਹਿ ਰਹੇ ਹਾਂ—" ਏਨਾਂ ਕਹਿਕੇ ਫਿਰ ਪ੍ਰਧਾਨਮੰਤਰੀ ਵਲ ਮੁੜੇ ।

ਸ਼੍ਰੀ ਰੰਗ ਪੱਟਣ ਦੇ ਵਕੀਲ ਤੇ ਇਹਨਾਂ ਦੇ ਸਾਥੀਆਂ ਨੂੰ ਬਿਨਾਂ ਕਿਸੇ ਕਿਸਮ ਦੀ ਤਕਲੀਫ਼ ਦੇ, ਸਖ਼ਤ ਪਹਿਰੇ ਵਿੱਚ ਸਾਡੀ ਸੀਮਾਂ ਤੱਕ ਪੁਚਾਉਣ ਦਾ ਬੰਦੋਬਸਤ ਕੀਤਾ ਜਾਵੇ ।" ਕਹਿਕੇ, ਸਭਾ ਖਤਮ ਹੋਣ ਦੀ ਸੂਚਨਾਂ ਦਿੰਦੇ ਨਾਇਕ ਹੋਰੀਂ ਉਠ ਖਲੋਤੇ । ਸ਼੍ਰੀ ਰੰਗ ਪੱਟਣ ਦੇ ਅਧਿਕਾਰੀ ਚਿੱਤਰਦੁਰਗ ਦੇ ਨਾਇਕ ਦੀ ਨਿਰਭੈਤਾ ਤੇ ਦਲੇਰੀ ਵੇਖਕੇ ਦੰਗ ਰਹਿ ਗਏ ।

ਹੈਦਰਅਲੀ ਦੇ ਅਧਿਕਾਰੀ ਜਦੋਂ ਦੁਰਗ ਤੋਂ ਚਲੇ ਗਏ ਤਾਂ ਪ੍ਰਮੁੱਖ ਵਿਅਕਤੀਆਂ

ਦੀ ਸਭਾ ਬੁਲਾਈ ਗਈ । ਪ੍ਰਧਾਨਮੰਤਰੀ ਕਹਿਣ ਲੱਗੇ "ਮਹਾਰਾਜ ਸਰਵਅਧਿਕਾਰੀ ਨੂੰ ਦਿੱਤਾ ਉੱਤਰ ਥੋਹੜਾ ਮਿਤੱਰਤਾਪੂਰਣ ਹੋਣਾ ਚਾਹੀਦਾ ਸੀ ।"

"ਮਿਤੱਰਤਾ, ਜਿਵੇਂ ਅਸੀ ਉਸਦੇ ਦੇਣਦਾਰ ਹੋਈਏ । ਇਸ ਤਰ੍ਹਾਂ ਆਕੇ ਧਮਕਾਉਣ ਵਾਲੇ ਸਰਵਅਧਿਕਾਰੀ ਦੇ ਵਕੀਲ ਨੂੰ ਤਾਂ ਬੰਦੀ ਬਨਾਉਣਾ ਚਾਹੀਦਾ ਸੀ ਤੇ ਨਵਾਬ ਦੇ ਪ੍ਰਸ਼ਨ ਦਾ ਉੱਤਰ ਤੋਪਾਂ ਨਾਲ ਦੇਣਾ ਚਾਹੀਦਾ ਸੀ । ਇਹ ਤਾਂ ਸਾਡੀ ਸ਼ਰਾਫ਼ਤ ਏ, ਕਿ ਅਸੀ ਇੰਜ ਨਹੀਂ ਕੀਤਾ ।" ਉਵੇਂ ਹੀ ਗੁੱਸੇ ਵਿੱਚ ਨਾਇਕ ਬੋਲੇ ।

"ਮੇਰਾ ਮਤਲਬ, ਹੈਦਰਅਲੀ ਦੀ ਸੈਨਾ ਬਹੁਤ ਸ਼ਕਤੀਸ਼ਾਲੀ ਏ"—

"ਬਨਾਉਟੀ ਕਹਾਣੀਆਂ ਸੁਣਕੇ ਡਰਦੇ ਹਨ, ਬੱਚੇ ਤੇ ਇਸਤਰੀਆਂ; ਉਹਨਾਂ ਤੋਂ ਸਾਰੇ ਡਰਨ ਲੱਗ ਪਏ ਤਾਂ ਦੁਰਗ ਵਿੱਚ ਧੋਤੀਆਂ ਪਉਣ ਦੀ ਥਾਂ ਸਾਰਿਆਂ ਨੂੰ ਸਾਹੜੀਆਂ ਪਉਣੀਆਂ ਪੈਣਗੀਆਂ । ਖੈਰ ਇਹ ਗੱਲ ਛਡੋ — ਸੈਨਾ ਨੂੰ ਤਿਆਰ ਹੋਣ ਲਈ ਹੁਕਮ ਦਿਉ ।" ਗੱਲ ਮੁਕਾਂਦਿਆਂ ਨਾਇਕ ਬੋਲੇ ।

ਦੁਰਗ ਤੋਂ ਵਕੀਲਾਂ ਰਾਹੀਂ ਆਏ ਉੱਤਰ ਨੂੰ ਤਿੰਨ ਤਿੰਨ ਵਾਰੀ ਪੜ੍ਹਵਾਕੇ ਸੁਣਿਆ ਤੇ ਫਿਰ ਗੁੱਸੇ ਵਿੱਚ ਭੜਕਦਿਆਂ ਹੈਦਰਅਲੀ ਬੋਲਿਆ ।

"ਲੌਂਡੀ ਦੇ, ਤੋਪਾਂ ਨਾਲ ਉਡਾਉਣ ਦਾ ਹੁਕਮ ਦਿਉ ।"

"ਮਾਲਕ ! ਐਨੇ ਗੁੱਸੇ ਵਿੱਚ ਆਉਣ ਦੀ ਕੋਈ ਲੋੜ ਨਹੀਂ । ਦੁਰਗ ਦੀ ਸੈਨਾਂ ਕਮਜ਼ੋਰ ਨਹੀਂ ਤੇ ਨਾਂ ਹੀ ਦੁਰਗ ਮਾੜਾ ਮੋਟਾ ਕਿਲਾ ਹੇ । ਅਗੋਂ ਅਸੀ ਮਰਹਟਿਆਂ ਨਾਲ ਟੱਕਰ ਲੈਣੀ ਹੈ । ਨਗਰ ਦਾ ਰਾਜਾ ਵੀ ਸਾਡਾ ਵੈਰੀ ਹੈ । ਜੇ ਅਸੀ ਇਥੇ ਯੁੱਧ ਕਰਨ ਲੱਗ ਪਏ, ਜਿੱਤ ਗਏ ਤਾਂ ਠੀਕ ਹੈ, ਹਾਰ ਗਏ ਤਾਂ ਸਾਡੇ ਵੈਰੀ ਆਪੋ ਵਿੱਚ ਰਲ ਗਏ ਤਾਂ ਅਸੀ ਕੈਂਚੀ ਵਿੱਚ ਫਸੀ ਸੁਪਾਰੀ ਵਾਂਗ ਹੋ ਜਾਵਾਂਗੇ । ਦੁਰਗ ਦੇ ਨਾਇਕ ਨੇ ਅਖਵਾ ਭੇਜਿਆ ਹੈ, ਸਨੇਹ ਲਈ ਅਜੇ ਵੀ ਸਮਾਂ ਹੈ -- ਅਜੇ ਤਾਂ ਸਨੇਹ ਦੀ ਹੀ ਗੱਲ ਕਰੋ — ਦੁਸ਼ਮਨਾਂ ਦਾ ਖਾਤਮਾ ਕਰਨ ਤੋਂ ਬਾਦ ਉਹਨਾਂ ਦੇ ਉੱਤਰ ਦਾ ਮੂੰਹ ਤੋੜਵਾਂ ਜੁਆਬ ਦੇਣ ਦਾ ਮੌਕਾ ਆਏਗਾ ।" ਪੂਰਣੀਏ ਨੇ ਸਲਾਹ ਦਿੱਤੀ ।

"ਠੀਕ ਏ, ਮਿੱਤਰ ਵਾਂਗੂ ਆਕੇ ਮਿਲਣ ਲਈ ਪੱਤਰ ਲਿਖੋ ।" ਹੈਦਰਅਲੀ ਨੇ ਇਸ ਤਰ੍ਹਾਂ ਕਿਹਾ ਜਿਵੇਂ ਕੁੱਛ ਦਾਨ ਕਰ ਰਹੇ ਹੋਣ ।

## 13

ਦਿਨੇ — ਹੋਲਕੇਰੀ ਦੇ ਨੇੜੇ ਹੀ ਇਕ ਖੁਲ੍ਹੇ ਮੈਦਾਨ ਵਿੱਚ ਸੈਂਕੜੇ ਤੰਬੂ ਲਾਕੇ ਬੈਠੀ ਸੈਨਾ ਦੇ ਵਿਚਕਾਰ, ਹੈਦਰਅਲੀ ਦੇ ਸਭਾ-ਭਵਨ ਉਪਰ ਮੈਸੂਰ ਰਾਜ ਦਾ ਗੰਡੂਭੇਰੁੰਡ ਝੰਡਾ ਲਹਿਰਾ ਰਿਹਾ ਸੀ — ਅੰਦਰ ਸਰਦਾਰ, ਸਾਮੰਤ, ਦਰਬਾਰੀ ਜਮਾ ਹੋਏ, ਆਪੋ

ਆਪਣੇ ਸਥਾਨ ਤੇ ਬੈਠੇ ਹੈਦਰਅਲੀ ਦੇ ਆਗਮਨ ਦੀ ਉਡੀਕ ਕਰ ਰਹੇ ਸਨ । ਉਸਦੇ ਲਈ ਬਣਾਏ ਚਾਂਦੀ ਦੇ ਆਸਣ ਵਲ ਵੇਖ ਰਹੇ ਸਨ ਕਿ — ਸਲਾਮ ਕਰਦੇ ਹੋਏ, ਮਹਿਮਾਂ ਗਉਂਦੇ ਸੋਨੇ ਦੇ ਡੰਡਿਆਂ ਵਾਲੇ ਦੋਹੀਂ ਪਾਸੀਂ ਖਲੋਕੇ 'ਸਵਾਰੀ ਆ ਰਹੀ ਹੈ — ਰਸਤਾ — ਰਸਤਾ — ਉੱਚੀ ਉੱਚੀ ਬੋਲਣ ਲੱਗ ਪਏ । ਥੋਹੜੇ ਜਿਹੇ ਸਿਪਾਹੀਆਂ ਨਾਲ ਸਭਾ ਵਿੱਚ ਪ੍ਰਵੇਸ਼ ਕਰਕੇ ਹੈਦਰਅਲੀ ਆਪਣੇ ਆਸਣ ਤੇ ਬੈਠ ਗਿਆ ਤੇ ਸਾਧਾਰਣ ਗਲਬਾਤ ਦੇ ਬਾਦ ਚਾਰੋ ਪਾਸੇ ਨਜ਼ਰ ਦੁੜਾਂਦਿਆਂ ਪੁਛਿਆ — "ਚਿਤਰਦੁਰਗ ਦੇ ਰਾਜੇ ਨੇ ਕਲ ਰਾਤੀਂ ਆਉਣ ਲਈ ਕਿਹਾ ਸੀ — ਅਜੇ ਤਕ ਆਏ ਨਹੀਂ ?"

ਉਸਦੇ ਪ੍ਰਸ਼ਨ ਦੇ ਉੱਤਰ ਵਿੱਚ ਹੀ ਜਿਵੇਂ ਬਾਹਰ ਥੋਹੜੀ ਦੂਰੀ ਤੇ ਨਗਾਰੇ ਤੇ ਭੇਰੀਆਂ ਗੂੰਜ ਉਠੀਆਂ । ਉੱਚੀ ਅਵਾਜ਼ ਵਿੱਚ ਭਟਾਂ ਨੇ ਮਹਿਮਾਂ ਗਉਣੀ ਸ਼ੁਰੂ ਕਰ ਦਿੱਤੀ —

"ਸ਼੍ਰੀ ਸ਼੍ਰੀ ਛਤਰਪਤੀ ਖੜਗਯਸ਼ਵੰਤ, ਪਰਸੈਨਾਂ ਮਰਦਨ,
ਵੈਰੀਮਰਦਨ, ਸਾਮੰਤ ਸਰਦਾਰਾਂ ਦਾ ਪ੍ਰਚੰਡ
ਚੁਕਿਆ ਕਦਮ ਪਿੱਛੇ ਨਾਂ ਹਟਦਾ, ਮੂੰਹੋਕੱਢੀ ਗੱਲ ਪੂਰੀ ਕਰਦਾ,
ਮਲਨਾਡ ਦਾ ਵੀਰ, ਸਾਹਸੀ ਦਲੇਰ
ਸ਼੍ਰੀਮਨਮਹਾਨਾਇਕ, ਨਾਇਕ ਸ਼ਿਰੋਮਣੀ, ਕਾਮਗੇਤੀ ਕਸਤੂਰੀ
ਰਾਤਹਮਲੇ ਲਈ ਪ੍ਰਸਿੱਧ, ਗਾਦਰੀ ਦਾ ਸ਼ੇਰ,
ਰਾਜਾ ਕਸਤੂਰੀ ਰੰਗਪਾਨਾਇਕ ਦਾ ਵਰ ਪੁੱਤਰ ਪ੍ਰਚੰਡ
ਰਾਜਾ ਮਦਕਰੀਨਾਇਕ — ਰਾਜਾ ਮਹਾਰਾਜਾ — ਪਧਾਰ ਰਹੇ ਹਨ ।"

ਆਪਣੇਂ ਡੇਰੇ ਵਿਚੋਂ ਮਰਿਆਦਾ ਪੂਰਣ ਢੰਗ ਨਾਲ ਚਾਂਦੀ ਦੀ ਪਾਲਕੀ ਵਿੱਚ ਬਹਿਕੇ ਹੈਦਰਅਲੀ ਦੇ ਡੇਰੇ ਕੋਲ ਆਕੇ ਪਾਲਕੀ ਵਿਚੋਂ ਉਤਰੇ ਤੇ ਸੋਨੇ ਦੇ ਡੰਡੇ ਵਾਲਿਆਂ ਦੇ ਪਿੱਛੇ ਪਿੱਛੇ ਆ ਗਏ — ਜਿਵੇਂ ਕੋਈ ਨਿਰਭੈ, ਨਿਡਰ ਚੀਤਾ, ਜਵਾਨੀ ਦੇ ਜੋਸ਼ ਵਿੱਚ ਆਪਣੇ ਇਲਾਕੇ ਵਿੱਚ ਘੁੰਮ ਰਿਹਾ ਹੋਵੇ । ਚਿੱਟੀ ਰੇਸ਼ਮੀ ਪੁਸ਼ਾਕ, ਗਲ ਪਿਆ ਰਤਨਜੜਿਤ ਹਾਰ ਜਿਵੇਂ ਅਗੇ ਵਧਕੇ ਚੁਨੌਤੀ ਦੇ ਰਿਹਾ ਹੋਵੇ, ਉਸਦੀ ਚਾਲ ਵਿਚੋਂ ਉਭਰਦੀ ਮਰਦਾਨਗੀ ਤੇ ਬਹਾਦਰੀ — ਆਪਣੇ ਪੈਰਾਂ ਥੱਲੇ ਦੀ ਜ਼ਮੀਨ ਨੂੰ ਇੰਜ ਲਤਾੜਦਾ ਜਾ ਰਿਹਾ ਸੀ ਜਿਵੇਂ ਕਲੀਨ ਹੋਵੇ — ਬੜੇ ਅਰਾਮ ਨਾਲ ਆਪਣੇ ਆਸਣ ਵਲ ਤੁਰੇ ਆਉਂਦੇ ਮਦਕਰੀਨਾਇਕ ਦੀ ਨਿਡਰ ਚਾਲ ਢਾਲ ਵੇਖ ਹੈਦਰਅਲੀ ਮੋਹਿਆ ਗਿਆ — ਪਰ ਅੰਦਰੋਂ ਅੰਦਰ ਉਹ ਗੁੱਸੇ ਨਾਲ ਉਬਲ ਰਿਹਾ ਸੀ । 'ਲੌਂਡੀ ਦਾ ਐਨੀ ਹਿੰਮਤ' ! ਬੁੱਲ੍ਹਾਂ ਤਾਂਈ ਇਸ ਗਲ ਨੂੰ ਉਸ ਬੜੀ ਕਠਿਨਾਈ ਨਾਲ ਪਿਛਾਂਹ ਵੱਲ ਧਕਿਆ ।

ਹੈਦਰਅਲੀ ਨਜ਼ਰਾਂ ਨਾਲ ਹੀ ਇਕ ਜੌਹਰੀ ਵਾਂਗ ਮਦਕਰੀਨਾਇਕ ਦੀ ਕੀਮਤ ਪਾ ਰਿਹਾ ਸੀ ।

ਨਾਇਕ ਦੇ ਆਉਣ ਦਾ ਢੰਗ, ਸਰਵਅਧਿਕਾਰੀ ਸਾਹਮਣੇ ਆਉਣ ਵਾਲੇ ਸਾਧਾਰਣ ਸਾਮੰਤਾਂ ਦਾ ਢੰਗ ਨਹੀਂ ਸੀ । ਉਹ ਤਾਂ ਦੂਰੋਂ ਹੀ ਦੂਹਰੇ ਹੋ ਹੋ ਸਲਾਮਾਂ ਕਰਨ ਤੋਂ

ਬਾਦ ਹਥ ਜੋੜਕੇ ਖਲੋ ਜਾਂਦੇ ਤੇ ਬੈਠਣ ਦੇ ਹੁਕਮ ਦੀ ਉਡੀਕ ਕਰਦੇ ।

ਮਦਕਰੀਨਾਇਕ ਨੂੰ ਪੋਲਾ ਜਿਹਾ ਛੂਹਕੇ ਬੜੀ ਮਿੱਠੀ ਅਵਾਜ਼ ਵਿੱਚ — 'ਸਾਮੰਤ ਜੀ — ਦਰਬਾਰ ਬਖ਼ਸ਼ੀ ਜੀ' — ਕੁੱਛ ਕਹਿਣ ਹੀ ਲੱਗਾ ਸੀ ਕਿ —

'ਸਾਮੰਤ ਜੀ' — ਇਹ ਅਵਾਜ਼ ਕੰਨਾਂ ਵਿੱਚ ਪੈਂਦਿਆਂ ਹੀ ਮਦਕਰੀਨਾਇਕ ਦਾ ਮੂੰਹ ਗੁੱਸੇ ਨਾਲ ਲਾਲ ਹੋ ਗਿਆ । ਮਿੱਠੀ ਪਰ ਦ੍ਰਿੜ ਅਵਾਜ਼ ਵਿੱਚ ਬੋਲੇ

"ਸਾਮੰਤ, ਤੁਸੀ ਗਲਤ ਕਹਿ ਰਹੇ ਹੋ, ਅਸੀ ਸਾਮੰਤ ਨਹੀਂ, ਸਨੇਹੀ ਹਾਂ — ਹਾਂ ਕਿ ਨਹੀਂ, ਕਹਿਕੇ ਵੇਖੋ ।" ਝਟ ਹੀ ਉਠਕੇ ਮਦਕਰੀਨਾਇਕ ਬੋਲ ਉਠੇ ।

ਪਹਿਲਾਂ ਕਦੀ ਅਜਿਹੀ ਅਚਰਜ ਗੱਲ ਨਾਂ ਵੇਖੀ ਹੋਣ ਕਰਕੇ ਬੁੱਤ ਬਣੀ ਬੈਠੇ, ਸਾਮੰਤ, ਸਰਦਾਰ, ਦਰਬਾਰੀ ਕਿਸੇ ਭਾਣੇ ਦੇ ਵਰਤਣ ਦੀ ਉਡੀਕ ਵਿੱਚ ਭੈਭੀਤ ਨਜ਼ਰਾਂ ਨਾਲ ਵੇਖ ਰਹੇ ਸਨ । ਹੈਦਰਅਲੀ ਬੋਲਿਆ "ਚਿਤਰਦੁਰਗ ਦੇ ਰਾਜਾ ਕਿਰਪਾ ਕਰਨ — ਦਰਬਾਰ ਬਖ਼ਸ਼ੀ ਜੀ ਉਹਨਾਂ ਦਾ ਆਸਣ ਉਹਨਾਂ ਨੂੰ ਦੱਸਣ ।" ਹੁਕਮ ਦੇ ਕੇ ਮਦਕਰੀਨਾਇਕ ਦੀ ਨਮਸਕਾਰ ਦਾ ਜੁਆਬ ਨਮਸਕਾਰ ਕਰਕੇ ਦਿੱਤਾ ਤੇ ਫਿਰ ਬੋਲਿਆ ।

"ਸਾਡੇ ਬੁਲਾਉਣ ਤੇ ਤੁਸੀ ਆ ਗਏ, ਬੜੀ ਖੁਸ਼ੀ ਹੋਈ । ਉਮੀਦ ਹੈ ਤੁਸੀ ਕੁਸ਼ਲ ਹੋ ਅਤੇ ਤੁਹਾਡੇ ਰਾਜ ਵਿੱਚ ਸਭ ਕੁਸ਼ਲ ਹੈ ।"

"ਤੁਹਾਡੇ ਤੇ ਸ਼੍ਰੀ ਰੰਗਨਾਥ ਦੀ ਮਿਹਰ ਹੈ, ਸਾਡੇ ਤੇ ਸ਼੍ਰੀ ਮਾਤਾ ਉਤਸਵਾਂਬੇ ਦੀ ਕਿਰਪਾ ਹੈ । ਦੇਵਤਿਆਂ ਦੀ ਕਿਰਪਾ ਨਾਲ ਸਭ ਸੁਖ ਹੈ । ਤੁਸੀ ਸਾਡੇ ਰਾਜ ਵਿੱਚ ਆਏ ਹੋ, ਅਸੀ ਬੜੇ ਖੁਸ ਹਾਂ । ਤੁਸੀ ਸਾਡੇ ਅਤਿਥੀ ਹੋ । ਦੁਰਗ ਵਿੱਚ ਆਉਂਦੇ ਤਾਂ ਤੁਹਾਡਾ ਪੂਰਾ ਆਦਰ-ਸਤਿਕਾਰ ਕੀਤਾ ਜਾਂਦਾ । ਤੁਸੀ ਸਾਨੂੰ ਸਾਡੇ ਘਰ ਵਿੱਚ ਹੀ ਮਹਿਮਾਨ ਬਣਾ ਰਹੇ ਹੋ । ਤੁਸੀ ਬੜੇ ਵੱਡੇ ਹਿਰਦੇ ਵਾਲੇ ਹੋ । ਸਾਡੇ ਲਾਇਕ ਅਗੋਂ ਜੋ ਸੇਵਾ ਹੈ ਉਹ ਦਸੋ ।" ਬੜੀ ਨਮਰਤਾ ਤੇ ਹਲੀਮੀ ਨਾਲ ਗਹਿਰੀ ਚੋਟ ਲਉਂਦੀਆਂ ਮਦਕਰੀ ਦੀਆਂ ਗੱਲਾਂ ਸੁਣਕੇ ਹੈਦਰਅਲੀ ਦੇ ਮਨ ਵਿੱਚ ਕ੍ਰੋਧ ਦੀ ਜਵਾਲਾ ਭੜਕ ਉੱਠੀ — ਪਰ ਉਸਨੂੰ ਅੰਦਰ ਹੀ ਰੋਕਕੇ ਬੋਲਿਆ "ਸਾਡੀਆਂ ਆਪਸ ਵਿੱਚ ਕਰਨ ਵਾਲੀਆਂ ਗੱਲਾਂ ਬੜੀਆਂ ਹਨ । ਤੁਹਾਨੂੰ ਜੇ ਵਿਹਲ ਹੋਵੇ ਤਾਂ ਇਕ ਦਿਨ ਇਥੇ ਰੁਕੋ ।"

"ਜਿਵੇਂ ਤੁਹਾਡੀ ਇੱਛਾ ਹੋਵੇ ।" ਮਦਕਰੀ ਨੇ ਏਨਾਂ ਹੀ ਕਿਹਾ ।

"ਜੇ ਤੁਸੀ ਬੁਰਾ ਨਾ ਮਨਾਉ ਤਾਂ ਮੈਂ ਅਜ ਦਾ ਆਪਣਾ ਥੋਹੜਾ ਕੰਮ ਨਿਪਟਾ ਲਵਾਂ" ਪੂਰਣੀਏ ਵਲ ਵੇਖਦਿਆਂ ਉਸ ਕਿਹਾ ।

ਹੈਦਰਅਲੀ ਆਪਣੇ ਕੰਮ ਵਿੱਚ ਰੁੱਝ ਗਿਆ । ਮਦਕਰੀਨਾਇਕ ਨੇ ਉਸ ਬਾਰੇ ਕਈ ਗੱਲਾਂ ਸੁਣੀਆਂ ਸਨ ਪਰ ਉਸਨੂੰ ਅਜ ਵੇਖ ਰਿਹਾ ਸੀ ।

"ਵੇਖਣ ਨੂੰ ਉਹ ਕੋਈ ਬਹੁਤਾ ਪ੍ਰਭਾਵਸ਼ਾਲੀ ਨਹੀਂ ਸੀ ਜਾਪਦਾ । ਦਰਮਿਆਨੇ ਕੱਦ ਦਾ, ਦੁਬਲਾ ਪਤਲਾ, ਰੰਗ ਕਣਕ ਭਿੰਨਾ, ਬੜੇ ਕਰੜੇ ਦਿਸਦੇ ਉਸਦੇ ਚੌਰਸ ਚਿਹਰੇ ਨੂੰ ਹੋਰ ਵੀ ਕਰੜਾ ਕਰ ਰਹੀਆਂ ਸਨ, ਉਸਦੀ ਛੋਟੀ ਜਿਹੀ ਦਾਹੜੀ ਤੇ

ਮੁੱਛਾਂ । ਸਿਰੇ ਤੋਂ ਉਭਰਿਆ ਨੱਕ, ਮੋਟੇ ਬੁਲਾਂ ਵਾਲਾ ਮੂੰਹ — ਉਸ ਚਿਹਰੇ ਤੇ ਸਭ ਤੋਂ ਵੱਧ ਉਭਰ ਉਭਰ ਦਿਸਦੀਆਂ ਸਨ — ਪਾਰੇ ਵਾਂਗ ਤਿਲਕਵੀਆਂ ਅੱਖਾਂ ਦੀਆਂ ਤਿਖੀਆਂ ਨਜ਼ਰਾਂ —

ਚਿੱਟੀ ਮਲਮੱਲ, ਦਾ ਲੰਮਾ ਕੁੜਤਾ, ਬਟਨਾਂ ਦੀ ਥਾਂ ਫੀਤਿਆਂ ਨਾਲ ਬੱਝਾ ਹੋਇਆ । ਲੱਕ ਦੁਆਲੇ ਕੱਸ ਕੇ ਬੰਨਿਆ ਰੇਸ਼ਮੀ ਕਪੜਾ ਜਿਸ ਨਾਲ ਉਸਦੀ ਛਾਤੀ ਬੜੀ ਚੌੜੀ ਲੱਗ ਰਹੀ ਸੀ । ਸਿਰ 'ਤੇ ਮੋਤੀਆਂ ਦੀ ਕਲਗੀ ਵਾਲੀ ਦਸਤਾਰ ।

ਖੱਬੇ ਹੱਥ ਵਿੱਚ ਇਕ ਕੰਗਣ — ਬੱਸ ਏਨੇ ਹੀ ਗਹਿਣੇ. ਐਡੇ ਵੱਡੇ ਰਾਜ ਦਾ ਸਰਵ ਅਧਿਕਾਰੀ — ਸੁਖਆਸਣ ਤੇ ਇਕ ਵੱਡੇ ਸਾਰੇ ਤਕੀਏ ਨਾਲ ਢੋਅ ਲਾਕੇ ਬੈਠਾ ਸੀ ਹੈਦਰਅਲੀ । ਕਿੰਨਾ ਸਾਧਾਰਣ ਤੇ ਸਰਲ ਵਿਅਕਤੀ ਸੀ ਉਹ ! ਪਰ ਉਸਦੇ ਆਲੇ-ਦੁਆਲੇ ਕਿੰਨਾ ਭੈ-ਭੀਤ ਕਰਨ ਵਾਲਾ ਵਾਤਾਵਰਣ ਛਾਇਆ ਹੋਇਆ ਸੀ ।

ਜਿੰਨ੍ਹਾ ਉਹ ਸਰਲ ਸੀ — ਉਸਦਾ ਡੇਰਾ ਵੀ ਉਤਨਾ ਸਾਧਾਰਣ ਸੀ । ਚਿੱਟੇ ਰੰਗ ਨਾਲ ਹੈਦਰਅਲੀ ਨੂੰ ਖ਼ਾਸ ਪ੍ਰੇਮ ਜਾਪਦਾ ਸੀ । ਉਸਦੇ ਆਪਣੇ ਕਪੜੇ ਤਾਂ ਸਫ਼ੇਦ ਹੈ ਹੀ ਸਨ, ਬਾਹਰੋਂ ਅੱਡ ਅੱਡ ਰੰਗਾਂ ਨਾਲ ਸਜਾਇਆ ਡੇਰਾ ਅੰਦਰੋਂ ਦੁੱਧ ਚਿੱਟੇ ਰੰਗ ਦੇ ਰੇਸ਼ਮੀ ਕਪੜਿਆਂ ਨਾਲ ਢਕਿਆ ਹੋਇਆ ਸੀ । ਜਮੀਨ ਤੇ ਵਿਛੇ ਫੁਲਦਾਰ ਕਾਲੀਨ ਵਿੱਚ ਵੀ ਪ੍ਰਧਾਨ ਰੰਗ, ਚਿੱਟਾ ਹੀ ਸੀ ।

ਹੈਦਰਅਲੀ ਦੀ ਸਭਾ ਵਿੱਚ ਮਦਕਰੀਨਾਇਕ ਨੂੰ ਸਭ ਤੋਂ ਹੈਰਾਨ ਕਰਨ ਵਾਲੀ ਚੀਜ਼ ਇਹ ਸੀ ਕਿ ਸਭਾ ਵਿੱਚ ਦਰਬਾਰੀਆਂ ਤੋਂ ਵਧੇਰੇ ਗਿਣਤੀ ਮੁਨਸ਼ੀਆਂ ਦੀ ਸੀ ।

ਹੈਦਰਅਲੀ ਦੀ ਸਭਾ ਵਿੱਚ ਮਦਕਰੀਨਾਇਕ ਨੂੰ ਸਭਤੋਂ ਹੈਰਾਨ ਕਰਨ ਵਾਲੀ ਚੀਜ਼ ਇਹ ਸੀ ਕਿ ਸਭਾ ਵਿੱਚ ਦਰਬਾਰੀਆਂ ਤੋਂ ਵਧੇਰੇ ਗਿਣਤੀ ਮੁਨਸ਼ੀਆਂ ਦੀ ਸੀ । ਉਸਤੋਂ ਵੀ ਵੱਧ ਹੈਰਾਨੀ ਦੀ ਗੱਲ ਇਹ ਸੀ ਕਿ ਉਸਦੇ ਦੁਆਲੇ ਪੰਜਾਹ ਕੁ ਬੰਦੇ ਚਾਬਕ ਫੜਕੇ ਖਲੋਤੇ ਸਨ — ਰੰਗ ਤੋਂ ਉਹ ਹਬਸ਼ੀ ਜਾਪਦੇ ਸਨ । ਤਲਵਾਰ, ਕਟਾਰੀ ਵਾਲਿਆਂ ਤੋਂ ਉਹ ਵਧੇਰੇ ਭਿਆਨਕ ਲਗਦੇ ਸਨ ।

ਇਹਨਾਂ ਸਾਰਿਆਂ ਤੋਂ ਵੱਧ ਮਦਕਰੀਨਾਇਕ ਨੂੰ ਹੈਰਾਨੀ ਹੋਈ, ਹੈਦਰਅਲੀ ਦੇ ਕੰਮ ਦਾ ਢੰਗ ਵੇਖਕੇ । ਜ਼ਰੂਰੀ ਕੰਮ ਲਈ ਪੁਛ ਤਾਛ ਕਰਨ ਆਇਆਂ ਨਾਲ ਗਲ-ਬਾਤ ਕਰਦਿਆਂ ਵੀ, ਮੁਨਸ਼ੀਆਂ ਤੇ ਪੇਸਕਾਰਾਂ ਦਾ ਲਿਖਣ ਦਾ ਕੰਮ ਨਾਂ ਰੁਕਦਾ । ਗੱਲਾਂ ਵਿੱਚ ਜਿਥੇ ਰੁਕਦਾ, ਉਥੋਂ ਫਿਰ ਸ਼ੁਰੂ ਕਰ ਦਿੰਦਾ, ਰਤਾ ਜਿੰਨਾ ਵੀ ਅਗੇ ਪਿੱਛੇ ਨਾਂ ਹੁੰਦਾ । ਕਿਹੀ ਅਸਾਧਾਰਣ ਯਾਦਾਸ਼ਤ ਸੀ ਉਸਦੀ, ਭਾਸ਼ਾਵਾਂ ਦੀ ਉਸਦੀ ਅਸਾਧਾਰਣ ਜਾਨਕਾਰੀ ਹੋਰ ਵੀ ਹੈਰਾਨੀ ਜਨਕ ਸੀ — ਕੱਨੜ, ਤੇਲਗੂ, ਤਾਮਿਲ, ਮਰਾਠੀ, ਉਰਦੂ ਸਭ ਜਾਨਦਾ ਸੀ । ਲਿਖਣ ਵਾਲਿਆਂ ਨੂੰ ਇਕ ਮਿੰਟ ਵੀ ਵਿਹਲ ਨਾਂ ਮਿਲਦੀ । ਇਹ ਗੱਲ ਹੋਰ ਵੀ ਵਚਿੱਤਰ ਸੀ — ਇਕੋ ਪੱਤਰ ਤਿੰਨਾਂ ਬੰਦਿਆਂ ਕੋਲੋਂ ਲਿਖਵਾਂਦਾ, ਇਕ ਦਾ ਲਿਖਿਆ ਹੋਰ ਤਿੰਨਾਂ ਕੋਲੋਂ ਪੜ੍ਹਵਾਂਦਾ, ਇਕ ਅਖਰ ਦਾ ਵੀ ਫ਼ਰਕ ਹੁੰਦਾ ਤਾਂ ਬਿਨਾਂ ਕਿਸੇ ਸੰਕੋਚ ਦੇ, ਗਾਹਲਾਂ ਦੀ ਬੁਛਾੜ ਸ਼ੁਰੂ ਕਰ ਦਿੰਦਾ । ਏਨਾਂ ਹੀ ਨਹੀਂ,

ਗਲਤ ਲਿਖਣ ਵਾਲੇ ਦਾ ਨਾਂ ਪੁੱਛਕੇ ਕਹਿੰਦਾ, 'ਇਸਦੇ ਲੇਖੇ ਵਿੱਚ ਦੋ ਕੋਹੜੇ ਲਿਖ ਦਿਉ ।' ਆਪਣੇ ਦੁਆਲੇ ਖਲੋਤੇ ਚਾਬਕ ਵਾਲਿਆਂ ਦੇ ਮੁਖੀ ਨੂੰ ਕਹਿੰਦਾ । ਇਹ ਸੁਣਕੇ ਮਦਕਰੀਨਾਇਕ ਨੂੰ ਲਗਿਆ ਕਿ ਨਵਾਬ ਦੇ ਰਾਜ ਵਿੱਚ ਤਲਵਾਰ ਨਾਲੋਂ ਚਾਬਕ ਵਧੇਰੇ ਪਰਧਾਨ ਸੀ ।

ਉਸ ਦਿਨ ਦਾ ਕੰਮ ਮੁਕਾਕੇ, ਸਭਾ ਬਰਖ਼ਾਸਤ ਕਰਨ ਦਾ ਹੁਕਮ, ਦਰਬਾਰਬਖ਼ਸ਼ੀ ਨੂੰ ਅੱਖ ਦੇ ਇਸ਼ਾਰੇ ਨਾਲ ਕਰਕੇ ਉਹ ਮਦਕਰੀਨਾਇਕ ਵਲ ਮੁੜਿਆ "ਅਜ ਦੁਪਹਿਰ ਪਿਛੋਂ ਤੁਸੀ ਵਿਹਲੇ ਹੋਵੋ ਤਾਂ ਤੁਹਾਨੂੰ ਮਿਲਣਾਂ ਚਾਹਾਂਗਾ ।" ਆਪਣੀ ਸਹੂਲਤ ਦਸੋ ।

"ਮੈਂ ਤਾਂ ਆਇਆ ਹੀ ਤੁਹਾਨੂੰ ਮਿਲਣ ਹਾਂ, ਤੁਸੀ ਆਪਣੀ ਸਹੂਲਤ ਵੇਖੋ ।"

"ਤੁਸੀ ਮੇਰੇ ਡੇਰੇ ਵਿੱਚ ਆਉਗੇ ਯਾਂ ਮੈਂ ਤੁਹਾਡੇ ਡੇਰੇ ਵਿੱਚ ਆਵਾਂ ?" ਹੈਦਰਅਲੀ ਮਦਕਰੀਨਾਇਕ ਦੇ ਚਿਹਰੇ ਦਾ ਭਾਵ ਘੋਖ਼ਵੀਆਂ ਨਜ਼ਰਾਂ ਨਾਲ ਵੇਖਦਾ ਬੋਲਿਆ

"ਤੁਸੀ ਦਸੋ"

"ਅਸੀ ਸਿਪਾਹੀ ਹਾਂ, ਤੁਸੀ ਰਾਜੇ ਹੋ, ਰੀਤਾਂ ਰਿਵਾਜਾਂ ਪ੍ਰਤੀ ਤੁਸੀ ਵਧੇਰੇ ਧਿਆਨ ਦਿੰਦੇ ਜਾਪਦੇ ਹੋ । ਤੁਸੀ ਮੇਰੇ ਬਚਿਆਂ ਦੀ ਉਮਰ ਦੇ ਹੋ, ਤੁਸੀ ਹੀ ਆਵੋ ਤਾਂ ਮੈਨੂੰ ਬੜੀ ਖ਼ੁਸ਼ੀ ਹੋਵੇਗੀ ।"

"ਰੀਤਾਂ ਰਿਵਾਜਾਂ ਤੋਂ ਪ੍ਰੇਮ ਮੁਖ ਹੈ, ਮੈਨੂੰ ਆਉਣ ਲਈ ਕਹਿੰਦੇ ਹੋ ਤਾਂ ਮੈਂ ਆ ਜਾਵਾਂਗਾ । ਵਡਿਆਂ ਨੂੰ ਸਤਿਕਾਰ ਦੇਣਾ ਹੀ ਉਚਿੱਤ ਰੀਤ ਹੈ ।" ਮਦਕਰੀਨਾਇਕ ਬੋਲਿਆ ।

"ਤੁਹਾਡੀ ਇਹ ਗੱਲ ਸੁਣਕੇ ਬੜੀ ਖ਼ੁਸ਼ੀ ਹੋਈ, ਜ਼ਰੂਰ ਆਵੋ । ਮੈਂ ਆਪਣੇ ਬੰਦਿਆਂ ਨੂੰ ਭੇਜਾਂਗਾ ।" ਕਹਿਕੇ ਆਪਣੇ ਨਾਲ ਉਠ ਖਲੋਤੇ ਮਦਕਰੀਨਾਇਕ ਦਾ ਉਸ ਹੱਥ ਫ਼ੜ ਲਿਆ ।

ਸਭਾ ਦੇ ਕਾਰਿੰਦਿਆਂ ਨੇ ਆਕੇ ਸਾਰਿਆਂ ਨੂੰ ਅਤਰ ਤੇ ਫ਼ੁਲ ਭੇਟ ਕੀਤੇ ਤੇ ਸਭਾ ਬਰਖ਼ਾਸਤ ਹੋ ਗਈ ।

'ਰਾਜ ਕਾਰਜ ਕੀਤਾ ਜਾਵੇ ਤਾਂ ਇਸ ਤਰ੍ਹਾਂ' ਹੈਦਰਅਲੀ ਦੇ ਕੰਮ ਕਰਨ ਦੇ ਢੰਗ ਦੀ ਮਨ ਹੀ ਮਨ ਪ੍ਰਸੰਸਾ ਕਰਦਾ ਮਦਕਰੀਨਾਇਕ ਆਪਣੇ ਡੇਰੇ ਵਿੱਚ ਆ ਗਿਆ ।

## 14

ਉਸ ਦਿਨ ਦੁਪਹਿਰੇ — ਹੈਦਰਅਲੀ ਦੇ ਖ਼ਾਸ ਡੇਰੇ ਤੇ ਆਪਣੇ ਦੋ ਅੰਗ ਰਖਿਅਕਾਂ

ਨਾਲ ਆਏ ਮਦਕਰੀਨਾਇਕ ਨੂੰ ਅਗੇ ਵਧਕੇ ਹੈਦਰਅਲੀ ਨੇ ਜਫ਼ੀ ਪਾ ਲਈ ਤੇ ਉਸਨੂੰ ਅੰਦਰ ਲੈ ਆਇਆ । ਦੋਵੇਂ ਸੁਖ਼ਆਸਣ ਤੇ ਬਹਿ ਗਏ, ਤਾਂ ਡੇਰੇ ਦੀ ਇਕ ਦਾਸੀ, ਇਕ ਵੱਡੀ ਥਾਲੀ ਵਿੱਚ ਕਈ ਮਿਠਾਈਆਂ ਰਖਕੇ ਤੇ ਚਾਂਦੀ ਦੇ ਗਲਾਸਾਂ ਵਿੱਚ ਸ਼ਰਬਤ ਲਿਆਕੇ ਉਹਨਾਂ ਦੋਹਾਂ ਵਿਚਕਾਰ ਪਈ ਚੌਂਕੀ ਤੇ ਰਖਕੇ ਚਲੀ ਗਈ ।

"ਲਉ" ਪਹਿਲਾਂ ਆਪ ਇਕ ਟੁਕੜਾ ਮਿਠਾਈ ਦਾ ਮੂੰਹ ਵਿੱਚ ਪਾਕੇ, ਖਾਣ ਤੋਂ ਬਾਦ ਹਸਦਿਆਂ ਬੋਲਿਆ "ਕੋਈ ਡਰ ਨਹੀਂ" ਮਿਠਾਈ ਤੇ ਪਾਨਕ ਪ੍ਰਤੀ ਮਦਕਰੀਨਾਇਕ ਦੇ ਕਿਸੇ ਕਿਸਮ ਦੇ ਸ਼ਕ ਨੂੰ ਦੂਰ ਕਰਨ ਲਈ ਹੈਦਰਅਲੀ ਬੋਲਿਆ ।

"ਡਰ, ਤੁਸੀ ਪ੍ਰੇਮ ਨਾਲ ਬੁਲਾਇਐ, ਡਰ ਕਾਹਦਾ ?" ਮਦਕਰੀ ਨੇ ਇਕ ਟੁਕੜਾ ਮਿਠਾਈ ਦਾ ਚੁੱਕਕੇ ਮੂੰਹ ਵਿੱਚ ਪਾਕੇ ਕਿਹਾ ।

"ਜੋ ਵੀ ਹੋਵੇ, ਮੈਂ ਤੁਹਾਡੇ ਲਈ ਓਪਰਾ ਹਾਂ, ਡਰ ਨਹੀਂ ਤਾਂ ਸ਼ਕ ਤਾਂ ਹੋ ਸਕਦੈ ।" ਹੈਦਰਅਲੀ ਨੇ ਕਿਹਾ ।

"ਅੰਦਰ ਧੋਖਾ ਹੋਵੇ, ਧੋਖੇ ਦਾ ਡਰ ਤੇ ਸੰਸਾ ਰਹਿੰਦਾ ਹੈ । ਨਾਂ ਮੈਨੂੰ ਉਹ ਹੈ ਨਾਂ ਇਹ ਹੈ । ਜੋ ਮੇਰੇ ਤੇ ਵਿਸ਼ਵਾਸ ਕਰਦਾ ਹੈ, ਮੈਂ ਉਸਤੇ ਵਿਸ਼ਵਾਸ ਕਰਦਾ ਹਾਂ । ਉਸਨੂੰ ਪੂਰਾ ਕਰਨਾ ਤੁਹਾਡਾ ਧਰਮ ਹੈ ।"

"ਅਰਥਾਤ ਤੁਹਾਨੂੰ ਧਰਮ ਵਿੱਚ ਬੜਾ ਵਿਸ਼ਵਾਸ ਹੈ । ਅਜਿਹੇ ਵਿਅਕਤੀ ਵਿੱਚ ਮੈਨੂੰ ਬੜਾ ਵਿਸ਼ਵਾਸ ਹੈ । ਉਸੇ ਵਿਸ਼ਵਾਸ ਨਾਲ ਹੀ ਅਸੀ ਕਿਹਾ ਆਉ ਤੇ ਤੁਸੀ ਆ ਗਏ । ਆਪਣੇ ਨਾਲ ਕੋਈ ਸੈਨਾ ਨਹੀਂ ਲਿਆਂਦੀ । ਅਸੀ ਦੁਸ਼ਮਨ ਵਾਂਗੂ ਤੁਹਾਡੀ ਸਰਹੱਦ ਤੇ ਆਏ ਹਾਂ, ਇਸ ਖ਼ਿਆਲ ਦੇ ਵੀ ਉਲਟ ਤੁਸੀ ਆਪਣੇ ਨਾਲ ਥੜੀ ਥੋਹੜੀ ਜਿਹੀ ਫੌਜ ਲੈ ਕੇ ਆਏ, ਜਿਵੇਂ ਕੁੜਮਾਂ ਦੇ ਘਰ ਚਲੇ ਹੋਵੋ । ਤੁਹਾਨੂੰ ਡਰ ਨਹੀਂ ਲੱਗਾ ।

"ਡਰ — ਕਾਹਦਾ ਡਰ ?"

"ਸਾਡੇ ਕੋਲ ਕਿੰਨੀ ਫ਼ੌਜ ਏ, ਇਹ ਤਾਂ ਤੁਸੀ ਵੇਖਿਆ ਹੋਵੇਗਾ ?"

"ਵਖਿਐ ।"

"ਫਿਰ ਵੀ ਡਰ ਨਹੀਂ ਲੱਗਾ ?"

"ਇਹ ਸ਼ਬਦ ਹੀ ਮੈਂ ਨਹੀਂ ਜਾਣਦਾ ।" ਮਦਕਰੀ ਨੇ ਬੇਝਿਜਕ ਜੁਆਬ ਦਿੱਤਾ ।

"ਜੇ ਅਸੀਂ ਧੋਖਾ ਕਰ ਦੇਈਏ—"

"ਆਪਣੇ ਸਿਰ ਨੂੰ ਬਚਾਉਣ ਦੀ ਤਾਕਤ ਮੇਰੀਆਂ ਬਾਹਵਾਂ ਵਿੱਚ ਹੈ । ਜੇ ਚਲਾ ਵੀ ਗਿਆ ਤਾਂ ਮੇਰਾ ਇਕ ਸਿਰ ਜਾਏਗਾ ਨਾਂ, ਆਪਣੇ ਇਕ ਸਿਰ ਦੇ ਡਰ ਨਾਲ ਸੈਂਕੜੇ ਬੰਦਿਆਂ ਦੀ ਬਲੀ ਕਿਉਂ ਦੇਵਾਂ ? ਮਦਕਰੀਨਾਇਕ ਨੇ ਪ੍ਰਸ਼ਨ ਕੀਤਾ ।

"ਤੁਸੀ ਇਸ ਰਾਜ ਦੇ ਰਾਜਾ, ਜੇ ਰਾਜਾ ਚਲਾ ਗਿਆ ?"

"ਮੇਰੇ ਤੋਂ ਪਹਿਲਾਂ ਦਸ ਰਾਜੇ ਆਏ ਤੇ ਚਲੇ ਗਏ, ਮੇਰੇ ਤੋਂ ਪਿਛੋਂ ਦਸ ਰਾਜੇ ਆਉਣਗੇ ਤੇ ਚਲੇ ਜਾਣਗੇ । ਮੈਂ ਕੀ ਅੰਮ੍ਰਿਤ ਪੀਕੇ ਜੰਮਿਆ ? ਮੇਰਾ ਕਿਹੜਾ ਇੰਦਰਪੱਟ

ਹੈ, ਜਿਸਦੇ ਜਾਣਤੋਂ ਮੈਂ ਡਰਦਾ ਰਹਾਂਗਾ ? ਨਾਲੇ ਰਾਜ ਰਾਜੇ ਨਾਲ ਨਹੀਂ ਹੁੰਦਾ, ਪਰਜਾ ਨਾਲ ਹੁੰਦਾ ਹੈ । ਤੁਸੀ ਮੇਰੀ ਹਤਿਆ ਕਰ ਦਿਉ ਯਾਂ ਬੰਦੀ ਬਣਾ ਦਿਉ — ਇਸ ਵੀਰਾਂ ਦੀ ਭੂਮੀ ਤੇ ਵਿਸ਼ਵਾਸਧ੍ਰੋਹੀ ਨਾਲ ਕੀ ਸਲੂਕ ਕੀਤਾ ਜਾਂਦਾ ਹੈ, ਤੁਸੀ ਵੇਖ ਹੀ ਲਿਐ — ਅਸੀ ਵਿਸ਼ਵਾਸ ਕੀਤੇ, ਤੁਸੀ ਧ੍ਰੋਹ ਨਹੀਂ ਕਰ ਸਕਦੇ — ਫਿਰ ਇਹ ਗੱਲਾਂ ਕਾਹਦੇ ਲਈ ?" — ਮਦਕਰੀਨਾਇਕ ਪੁੱਛਣ ਲੱਗੇ —

"ਉਹ ਤਾਂ ਠੀਕ ਹੈ, ਪਰ ਤੁਹਾਡਾ ਮਨ ਜਾਨਣ ਲਈ ਪੁਛਿਆ ਸੀ । ਹੋਰ ਕੋਈ ਉਦੇਸ਼ ਨਹੀਂ ਸੀ । ਉਸ ਦਿਨ ਸਭਾ ਵਿੱਚ ਤੁਹਾਡੇ ਆਉਣ ਦੇ ਅੰਦਾਜ਼ ਨੂੰ ਵੇਖਕੇ ਸਾਡੇ ਬਹੁਤ ਸਾਰੇ ਅਧਿਕਾਰੀਆਂ ਨੂੰ ਲੱਗਾ 'ਨਵਾਬ ਬਹੁਤ ਨਰਾਜ਼ ਏ' ।

"ਤੁਹਾਨੂੰ ਵੀ ਇਵੇਂ ਲੱਗਾ ਸੀ ?"

"ਸਾਨੂੰ ਜੋ ਲਗਿਆ ਤੁਸੀ ਉਸਦੀ ਗਲ ਛਡੋ", ਆਪਣੀ ਗੱਲ ਦਸੋ ।

"ਤੁਸੀ ਡੇਰਾ ਲਾਇਐ, ਸਾਡੇ ਰਾਜ ਦੀ ਹੱਦ ਤੇ — ਉਹ ਵੀ ਸਾਡੇ ਬੁਲਾਵੇ ਤੋਂ ਬਿਨਾਂ — ਉਸਤੋਂ ਵੱਧ ਤੁਸੀ ਕਿਹਾ ਕਿ ਮੈਂ ਇਕ ਸਾਮੰਤ ਦੀ ਤਰ੍ਹਾਂ ਆਇਆਂ, ਜਿਵੇਂ ਬਿਨਾਂ ਯੁਧ ਤੋਂ ਹੀ ਅਸੀ ਤੁਹਾਡਾ ਸੇਵਕ ਬਣਨਾ ਮੰਨ ਲਿਆ ਹੋਵੇ । ਮੇਰੀ ਤੁਹਾਡੀ ਗੱਲ ਹੋਰ ਹੈ — ਮੇਰੀ ਪਰਜਾ ਇਹ ਸੋਚੇਗੀ ਸਾਡਾ ਨਾਇਕ ਹੈਦਰਅਲੀ ਤੋਂ ਡਰਦੈ— ਡਰ ਤੇ ਹਾਰ ਦੋਵੇਂ ਇਕੋ ਹੀ ਹਨ । ਇਸ ਲਈ ਤੁਹਾਡੀ ਗੱਲ ਦਾ ਮੈਂ ਜਿਵੇਂ ਮਾਣ ਰਖਿਐ ਉਵੇਂ ਤੁਸੀ ਵੀ ਮੇਰਾ ਮਾਣ ਰਖੋ । ਬਾਕੀ ਹੋਰ ਕਿਸੇ ਗੱਲ ਬਾਰੇ ਤਾਂ ਤੁਹਾਨੂੰ ਕੋਈ ਨਰਾਜ਼ਗੀ ਨਹੀਂ ਨਾਂ ?"

"ਨਰਾਜ਼ਗੀ ਕਿਉਂ, ਮੈਂ ਤਾਂ ਬਹੁ ਖੁਸ਼ ਹਾਂ ਮੈਂ ਚਾਹੁੰਨਾਂ ਮੇਰੇ ਬੱਚੇ ਵੀ ਤੁਹਾਡੇ ਵਾਂਗ ਹੋਣ । ਇਸ ਉਮਰ ਵਿੱਚ ਹੀ ਤੁਸਾਂ ਸਭ ਕੁੱਛ ਸਿਖ ਲਿਐ ।"

"ਤੁਸੀ ਠੀਕ ਕਹਿੰਦੇ ਹੋ, ਸਾਡੇ ਵਿੱਚ ਉਮਰ ਵੇਖਕੇ ਸਿਖਿਆ ਨਹੀਂ ਦਿਤੀ ਜਾਂਦੀ । ਅਧਿਕਾਰ ਵੇਖਕੇ ਸਿਖਾਂਦੇ ਹਨ ।"

"ਗੱਲਾਂ ਕਰਨ ਦੀ ਸਿਖਿਆ ਵੀ ਦਿੰਦੇ ਨੇ ਲਗਦੈ ਜੀਭ ਨੂੰ ਰੇਗਮਾਰ ਨਾਲ ਰਗੜਿਐ ?" ਹਸਦਿਆਂ ਹੈਦਰਅਲੀ ਨੇ ਪੁਛਆ ।

"ਗੱਲਾਂ ਕਰਨੀਆਂ ਮੇਰੀ ਅੰਮਾਂ ਨੇ ਸਿਖਾਈਆਂ, ਰਾਜ ਕਰਨ ਦਾ ਢੰਗ ਤਰੀਕਾ ਮੇਰੇ ਅੱਪਾ ਜੀ ਨੇ ਸਿਖਾਇਆ । ਇਹ ਤਾਂ ਖ਼ੈਰ ਮਮੂਲੀ ਗੱਲਾਂ ਹਨ । ਤੁਸੀ ਕਿਹਾ ਸੀ ਇਕਾਂਤ ਵਿੱਚ ਕੋਈ ਗੱਲਾਂ ਕਰਨੀਆਂ ਹਨ ।"

ਇਧਰ ਉਧਰ ਦੀਆਂ ਰਿਵਾਜੀ ਗੱਲਾਂ ਕਰਨ ਵਿੱਚ ਸਮਾਂ ਗੁਆਉਣ ਦੀ ਕੋਈ ਇੱਛਾ ਨਾਂ ਹੋਣ ਤੇ ਮਦਕਰੀਨਾਇਕ ਸਿੱਧਾ ਅਸਲੀ ਗੱਲ ਵਲ ਆ ਗਿਆ ।

"ਸਭਾ ਵਿੱਚ ਤੁਸੀ ਰਾਜੇ ਵਾਂਗੂ ਕਿਵੇਂ ਆਏ ਤੇ ਗੱਲਬਾਤ ਕੀਤੀ, ਅਸੀ ਵੇਖ ਲਿਆ ਹੈ, ਇਕਾਂਤ ਵਿੱਚ ਤੁਹਾਡੇ ਮਨ ਦੀ ਗੱਲ ਜਾਨਣੀ ਚਾਹੁੰਦੇ ਸੀ । ਉਹ ਵੀ ਪਤਾ ਲੱਗ ਗਿਆ ਹੈ । ਬੜੀ ਖੁਸ਼ੀ ਹੋਈ ਹੈ । ਇਕ ਗੱਲ ਹੋਰ, ਤੁਸੀ ਰੀਤੀ ਰਿਵਾਜ ਸਮਝਣ ਵਾਲੇ ਹੋ, ਅਸੀ ਖੰਡਣੀ ਲਈ ਅਖਵਾ ਭੇਜਿਆ ਤਾਂ ਤੁਸੀ ਗੁੱਸੇ ਹੋ ਗਏ । ਇਸ ਤੇ ਵੀ ਅਸੀ ਖੁਸ਼ ਹੀ ਰਹੇ । ਛੋਟੇ, ਵਡਿਆਂ ਨੂੰ ਖਾਲੀ ਹੱਥ ਤਾਂ

ਨਹੀਂ ਮਿਲਣ ਜਾਂਦੇ, ਸਿਆਣਿਆਂ ਦਾ ਕਹਿਣਾ ਹੈ । ਖੰਡਣੀ ਨਹੀਂ ਤਾਂ ਵਡਿਆਂ ਨੂੰ ਇਕ ਲੱਖ ਮੁਹਰਾਂ ਭੇਜ ਦਿਆ ਜੇ । ਤੁਹਾਡੇ ਸਨੇਹ ਕਰਕੇ ਸਾਨੂੰ ਬੜੀ ਖੁਸ਼ੀ ਹੋਈ ਹੈ । ਲਖ਼ ਮੁਹਰਾਂ ਤੁਹਾਡੇ ਲਈ ਕੋਈ ਵੱਡੀ ਰਕਮ ਨਹੀਂ ।" ਹੈਦਰਅਲੀ ਨੇ ਫਿਰ ਬੜੀ ਹਲੀਮੀ ਨਾਲ ਪੈਸੇ ਦੀ ਗੱਲ ਛੇੜੀ ।

ਪੈਸੇ ਬਿਨਾਂ ਇਹ ਗਿੱਧ ਇਥੋਂ ਉੱਡਣ ਵਾਲੀ ਨਹੀਂ ਸੀ । ਮਦਕਰੀ ਨੂੰ ਸਮਝ ਆ ਗਈ ।

"ਤੁਸੀ ਪਿਆਰ ਨਾਲ ਆਖੋ ਤਾਂ ਨਾਂਹ ਕਰਨੀ ਸਾਡੇ ਲਈ ਠੀਕ ਨਹੀਂ, ਭੇਜ ਦਿਆਂਗੇ । ਤੁਸੀ ਵੀ ਇਕ ਵਚਨ ਦਿਉ ।"

"ਉਹ ਕੀ, ਦਸੋ ?"

ਨਗਰ ਦੀ ਸਥਿਤੀ ਤੋਂ ਤਾਂ ਤੁਸੀ ਜਾਣੂ ਹੋ ? ਸੁਣਿਐ, ਅਸਲੀ ਵਾਰਸ ਨੂੰ ਮਰਵਾਕੇ ਵੀਰ ਜੀ ਅੰਮਾਂ, ਆਪਣੇ ਚਹੇਤੇ ਨੂੰ ਨਾਲ ਰਲਾਕੇ ਰਾਜ ਕਰ ਰਹੀ ਹੈ । ਇਹ ਸੰਭਵ ਨਹੀਂ ਹੋ ਸਕਦਾ ।

ਹੈਦਰਅਲੀ ਕਿਥੋਂ ਦੀ ਗਲ ਕਿਥੇ ਲੈ ਗਿਆ ਸੀ ਵੇਖਕੇ ਉਸ ਕਿਹਾ —

"ਨਹੀਂ, ਅਸਲ ਵਿੱਚ ਚਨਾਬਸਵਾਨਾਇਕ ਜੀਉਂਦਾ ਹੈ ।"

"ਕਿੱਥੇ ?"

"ਸਾਡੀ ਸ਼ਰਣ ਵਿੱਚ । ਰਾਜ ਵਾਪਸ ਲੈ ਕੇ ਦੇਣ ਵਿੱਚ ਮਦਦ ਲਈ ਉਸਨੇ ਇਕ ਗੁਪਤ-ਪੱਤਰ ਲਿਖਿਐ — ਤੁਸੀ ਉਸਦੀ ਮਦਦ ਕਰੋ ।"

"ਤੁਸੀ ਜਿਹੜਾ ਬਸਵਾਨਾਇਕ ਕਹਿ ਰਹੇ ਹੋ, ਉਹ ਤਾਂ ਗਾਇਬ ਹੋ ਗਿਆ ਸੀ ?"

"ਉਹ ਸਭ ਝੂਠੀ ਖ਼ਬਰ ਸੀ ।"

"ਹੋ ਸਕਦੈ ।"

"ਤੁਹਾਡੇ ਤੇ ਨਗਰ ਵਾਲਿਆਂ ਦੇ ਤਾਂ ਆਪਸ ਵਿੱਚ ਸੰਬੰਧ ਚੰਗੇ ਨਹੀਂ ।"

"ਇਸ ਵਿੱਚ ਕੋਈ ਸ਼ਕ ਨਹੀਂ । ਤੁਸੀ ਚਨਾਬਸਵਾਨਾਇਕ ਦਾ ਪੱਖ ਲਉ ।"

"ਅਸੀ ਪੱਖ ਪੂਰਿਆ ਤਾਂ ਤੁਹਾਡੀ ਸੈਨਾਂ —"

"ਸਾਡੀ ਸੈਨਾ ਤੁਹਾਡੇ ਪਿੱਛੇ ਪਿੱਛੇ ਰਹੇਗੀ ।"

"ਤਦ ਫਿਰ, ਇਸ ਚਨਾਬਸਵਾਨਾਇਕ ਨੂੰ ਸਾਡੇ ਕੋਲ ਭੇਜ ਦਿਉ ਆਪਣੇ ਵਿਸ਼ਵਾਸ ਦੀ ਸੁਗਾਤ ਦੇ ਨਾਲ । ਸਾਡੀ ਮਿਤਰਤਾ ਕਾਇਮ ਰਹੇ ।"

ਗੱਲ ਮੁੱਕਣ ਤਾਂਈ ਪਰਛਾਂਵੇ ਢੱਲ ਗਏ ਸਨ, ਇਹ ਵੇਖਕੇ ਹੈਦਰਅਲੀ ਕਹਿਣ ਲੱਗਾ "ਰਾਤੀਂ ਇਥੇ ਹੀ ਠਹਿਰ ਜਾਉ, ਥੋਹੜਾ ਖਾਣਾ ਪੀਣਾ ਤੇ ਗਾਣਾ ਹੋ ਜਾਏ — ਨਾਚ ਗਾਣੇ ਨਾਲ ਦਿਲ ਖੁਸ਼ ਕਰਕੇ ਜਾਇਆ ਜੇ ।"

"ਤੁਸੀ ਬੁਰਾ ਨਾ ਮੰਨੋ ਤਾਂ ਰਾਤ ਤਾਂਈ ਅਸੀ ਦੁਰਗ ਪੁਜਣਾ ਚਾਹੁੰਦੇ ਹਾਂ ਭੋਜਨ ਅਸੀ ਉਥੇ ਜਾਕੇ ਹੀ ਕਰਾਂਗੇ ।" ਮਦਕਰੀਨਾਇਕ ਬੋਲੇ ।

"ਠੀਕ ਏ, ਤੁਹਾਡੀ ਮਰਜ਼ੀ ।"

ਜੜੀ ਪਾਕੇ ਉਸਨੂੰ ਵਿਦਾ ਕਰਦਿਆਂ ਕਹਿਣ ਲੱਗਾ "ਤੁਸੀ ਡੇਰੇ ਵਿੱਚ ਪੁਜੋ ਮੈਂ ਤੁਹਾਨੂੰ ਰਾਹਦਾਰੀ ਭਿਜਵਾ ਦਿਆਂਗਾ ।" ਹੈਦਰਅਲੀ ਬੋਲਿਆ ।

## 15

ਮਦਕਰੀਨਾਇਕ ਹੈਦਰਅਲੀ ਨਾਲ ਜਿਸ ਢੰਗ ਨਾਲ ਰਾਜਨੀਤਕ ਗੱਲਬਾਤ ਕਰਕੇ ਆਇਆ ਸੀ, ਐਨੇ ਸਾਲਾਂ ਤੋਂ ਰਾਜਨੀਤੀ ਵਿੱਚ ਲੱਗੇ ਹੋਏ ਰਾਜਨੀਤੀ ਨਿਪੁੰਣ ਨਰਸਪਈਆ ਵੀ ਵੇਖਕੇ ਹੈਰਾਨ ਰਹਿ ਗਏ । "ਇਹ ਗੱਲ ਤਾਂ ਮੱਛੀ ਦੇ ਬੱਚੇ ਨੂੰ ਤਰਨਾਂ ਸਿਖਾਉਣ ਵਾਲੀ ਹੋ ਗਈ ।" ਪ੍ਰਸੰਸਾ ਪ੍ਰਗਟ ਕਰਦਿਆਂ ਉਹ ਬੋਲੇ "ਇਹ ਸਭ ਤਾਂ ਤੁਹਾਡੀ ਆਪਣੀ ਸਿਖਾਈ ਵਿਦਿਆ ਹੀ ਹੈ ।" ਬੜੀ ਨਮਰਤਾਪੂਰਵਕ ਮਦਕਰੀ ਨੇ ਕਿਹਾ ।

ਰਾਜ ਦੇ ਪ੍ਰਮੁੱਖ ਅਧਿਕਾਰੀਆਂ ਦੀ ਪ੍ਰਸੰਸਾ ਦਾ ਪਾਤਰ ਬਣੇ ਪੁੱਤਰ ਦੀ ਰਾਜਨੀਤਕ ਨਿਪੁੰਨਤਾ ਵੇਖਕੇ ਪਿਤਾ ਭਰਮੱਣਾਨਾਇਕ ਨੂੰ ਲੱਗਾ ਜਿਵੇਂ ਕਿਸੇ ਨੇ ਉਸਦੇ ਸਿਰ ਤੇ ਸੋਨੇ ਦਾ ਕਲਸ਼ ਰਖ ਦਿੱਤਾ ਸੀ ।

"ਵੇਖਿਆ ਈ, ਛੋਟੇ ਹੁੰਦਿਆਂ ਤੋਂ ਮੈਂ ਉਸਨੂੰ ਸਿਖਿਆ ਦਿੰਦਾ ਰਿਹਾ, ਉਸਦਾ ਫ਼ਲ — ਤੂੰ ਤਾਂ ਸਿਰਫ਼ ਰੋਟੀ ਮੱਖਣ ਖੁਆਕੇ ਹੀ ਪਾਲਣਾਂ ਚਾਹੁੰਦੀ ਸੈਂ, ਸਿਰਫ਼ ਉਸੇ ਤੇ ਰਹਿੰਦਾਂ ਤਾਂ ਇਹ ਮਿੱਟੀ ਦਾ ਮਾਧੋ ਹੀ ਬਣਦਾ — ਪਰਜਾ ਦੀ ਪ੍ਰਸੰਸਾ ਲੈਣ ਵਾਲਾ ਵੀਰ ਸਿਪਾਹੀ ਨਾਂ ਬਣਦਾ" ਆਪਣੀ ਵਡਿੱਤਣ ਜਤਾਂਦਿਆਂ ਭਰਮੱਣਾਨਾਇਕ ਬੋਲਿਆ ।

'ਮਾਂ ਭਰੇ ਢਿੱਡ ਤੇ ਪਿਉ ਦੇਵੇ ਸਿਖਿਆ', ਅਜਿਹੀ ਕਹਾਵਤ ਇਸ ਵਰਗੇ ਪੁੱਤਰਾਂ ਨੂੰ ਵੇਖਕੇ ਹੀ ਬਣਾਈ ਏ । ਪੁੱਤਰ ਕੀਰਤੀਸ਼ਾਲੀ ਬਣਿਐ, ਤੁਹਾਨੂੰ ਆਪਣੇ ਸਿਰ ਤੇ ਤਾਜ ਰਖਿਆ ਜਾਪਦੈ ਤਾਂ ਮੈਨੂੰ ਰੇਸ਼ਮ ਦੀ ਸਾਹੜੀ ਪਉਣ ਦੀ ਖੁਸ਼ੀ ਮਿਲੀ ਏ ।" ਨਿੰਗਵਾ ਪੁੱਤਰ ਬਾਰੇ ਗਰਵ ਮਹਿਸੂਸ ਕਰ ਰਹੀ ਸੀ ਪਰ ਪੁੱਤਰ ਦੇ ਸਾਹਮਣੇ ਉਹ ਆਪਣੇ ਮਨ ਵਿਚਲਾ ਡਰ ਪ੍ਰਗਟ ਕਰਦਿਆਂ ਬੋਲੀ "ਨਗਰ ਬੜਾ ਵੱਡਾ ਰਾਜ ਏ । ਸੁਣਿਐ, ਉਹ ਕਰੋੜਾਂ ਮੁਹਰਾਂ ਵਾਲਾ ਰਾਜ ਏ । ਹੈਦਰਅਲੀ ਨੂੰ ਖੁਸ਼ ਕਰਨ ਜਾਣਾ, ਖੂਹ ਵਿਚੋਂ ਨਿਕਲਕੇ ਸਮੁੰਦਰ ਵਿੱਚ ਤਰਨ ਬਰਾਬਰ ਏ ।"

ਇਹ ਕੱਲੀ ਨਿੰਗਵਾ ਦੀ ਚਿੰਤਾ ਨਹੀਂ ਸੀ । ਦੁਰਗ ਦੇ ਕਈ ਹੋਰ ਪ੍ਰਮੁੱਖ ਵਿਅਕਤੀਆਂ ਦੀ ਇਹੋ ਚਿੰਤਾ ਸੀ । ਖ਼ਾਸ ਕਰਕੇ ਬਾਣ ਦੇ ਮਦਕਰੀਨਾਇਕ ਨੂੰ ਬਹੁਤ ਫ਼ਿਕਰ ਸੀ । ਜਦੋਂ ਵੀ ਦਸ ਵਡੇਰੇ ਕਠੇ ਹੁੰਦੇ ਉਹ ਸਪਸ਼ਟ ਢੰਗ ਨਾਲ ਆਪਣਾ ਸੰਸਾ ਪ੍ਰਗਟ ਕਰਦੇ—

ਜਿਸਨੇ ਵੀ ਉਸਤੇ ਭਰੋਸਾ ਕੀਤਾ, ਕੋਈ ਨਹੀਂ ਬਚਿਆ । ਐਡੇ ਪਿਆਰ ਨਾਲ ਪਾਲਣ ਵਾਲੇ ਖੰਡੇ ਰਾਏ ਨੂੰ ਇਸ ਪਿੰਜਰੇ ਵਿੱਚ ਬੰਦ ਕਰ ਦਿੱਤਾ — ਸਿੱਧੇ ਸਾਦੇ ਨੰਜਰਾਜ ਨੂੰ ਇਸ ਮਿੱਠੀ ਤੇ ਤਿੱਖੀ ਜਬਾਨ ਵਾਲੇ ਨੇ ਪਿੱਠ ਵਿੱਚ ਛੁਰੀ ਖੋਭੀ — ਇਹੋ ਜਿਹੇ ਹੈਦਰਅਲੀ ਤੇ ਵਿਸ਼ਵਾਸ ਕਰਕੇ ਅਸੀ ਐਵੇਂ ਨਗਰ ਵਾਲਿਆਂ ਨਾਲ ਲੜਾਈ ਕਰਕੇ, ਉਹਨਾਂ ਦੀ ਦੁਸ਼ਮਨੀ ਮੁਲ ਲੈ ਲਈਦੇ ਤੇ ਕਲ੍ਹ ਨੂੰ ਹੈਦਰਅਲੀ ਜੇ ਸਾਡਾ ਸਾਥ ਛੱਡ ਗਿਆ; ਹੈਦਰਅਲੀ ਕਲ੍ਹ ਨੂੰ ਧੋਖਾ ਦੇ ਜਾਵੇਗਾ, ਇਹ ਤਾਂ ਕਲ੍ਹ ਦੀ ਗੱਲ ਏ, ਅਗੋਂ ਜੋ ਹੋਵੇਗਾ ਵੇਖਿਆ ਜਾਵੇਗਾ । ਨਵਾਬ ਨਗਰ ਤੇ ਹਮਲਾ ਕਰਨ ਲਈ ਕਹਿੰਦੇ — ਉਧਰੋਂ ਪੂਨੇ ਵਾਲੇ ਪਾਸਿਉਂ ਮਰਹੱਟੇ ਹਮਲਾ ਕਰ ਦੇਣ, ਇਧਰੋਂ ਨਵਾਬ— ਉਧਰੋਂ ਪੇਸ਼ਵੇ ਤੇ ਅਸੀ ਵਿਚਕਾਰ ਕੈਂਚੀ ਵਿੱਚ ਫਸੀ ਸੁਪਾਰੀ ਵਾਂਗ ਬਣ ਗਏ ਤਾਂ ? ਦੜਵਾਈ ਭਰਮੱਣਾ ਨਾਇਕ ਕਹਿੰਦਾ ।

"ਨਵਾਬ ਫ਼ਨੀਅਰ ਸੱਪ ਦੇ ਤਾਂ ਮਰਹੱਟੇ ਸ਼ਿਕਾਰੀ ਕੁੱਤੇ । ਇਹਨਾਂ ਦੋਹਾਂ ਵਿਚੋ ਕਿਸੇ ਇਕ ਤੇ ਵੀ ਵਿਸ਼ਵਾਸ ਕਰਨਾ ਕੁੱਤੇ ਦੇ ਸਿਰ ਤੇ ਰਖੀ ਰੋਟੀ ਦੀ ਟੋਕਰੀ ਵਾਂਗ ਹੈ । ਸਾਡੇ ਕੋਲ ਜਿਹੜਾ ਆਪਣੇ ਆਪਨੂੰ ਨਗਰ ਦਾ ਰਾਜਕੁਮਾਰ ਦਸਦਾ ਆਇਐ, ਉਸਤੇ ਯਕੀਨ ਕਰਕੇ, ਮੁਸੀਬਤ ਨੂੰ ਗਲ ਪਾਉਣ ਵਾਲੀ ਗੱਲ ਬਣ ਗਈ ਹੈ" । ਚੱਪੇਰਾਵੜੀ ਦੇ ਦੜਵਾਈ ਹੁੱਚਪਾਨਾਇਕ ਨੇ ਆਖਿਆ ।

ਇਸ ਤਰ੍ਹਾਂ ਅੱਡ ਅੱਡ ਢੰਗਾਂ ਨਾਲ ਪ੍ਰਗਟ ਕੀਤੀਆਂ ਹਰ ਇਕ ਦੀਆਂ ਚਿੰਤਾਵਾਂ ਨੂੰ ਉਸਦੇ ਭਰਾ ਪਰਸ਼ੂਰਾਮਨਾਇਕ ਨੇ ਉਸ ਅਗੇ ਰਖ਼ੀਆਂ ਤਾਂ ਮਦਕਰੀਨਾਇਕ ਬੋਲਿਆ —

"ਇਹਨਾਂ ਦੀ ਗੱਲ ਤਾਂ ਸੁੱਕੇ ਪੱਤੇ ਸਿਰ ਤੇ ਡਿੱਗਣ ਤੇ, ਅਕਾਸ਼ ਡਿੱਗਣ ਦਾ ਰੌਲਾ ਪਾਕੇ ਦੌੜਦੀ ਮੁਰਗੀ ਦੀ ਗੱਲ ਹੋ ਗਈ ਪਰਸ਼ੂਰਾਮ । ਜੇ ਸਾਡੇ ਵੱਡੇ ਵਡੇਰੇ ਇਵੇਂ ਡਰਕੇ ਬੈਠੇ ਰਹਿੰਦੇ ਤਾਂ ਅਜ ਚਿੱਤਰਦੁਰਗ ਐਡਾ ਵੱਡਾ ਰਾਜ ਨਾਂ ਹੁੰਦਾ । ਪਥਰਾਂ ਥੱਲੇ ਉੱਗੇ ਘਾਹ ਵਾਂਗ ਸੁੱਕ ਗਿਆ ਹੁੰਦਾ । ਹੁਣ ਤਾਂ ਅਸੀ ਡੂੰਘੇ ਪਾਣੀਆਂ ਵਿੱਚ ਉਤਰ ਪਏ ਹਾਂ — ਕੌਣ ਕਿੰਨੇ ਪਾਣੀ ਵਿੱਚ ਏ, ਵੇਖਣ ਦਾ ਮੌਕਾ ਵੀ ਮਿਲ ਜਾਵੇਗਾ । ਕੋਈ ਸਾਥ ਦੇਵੇ ਯਾਂ ਨਾ, ਸਾਡੀਆਂ ਆਪਣੀਆਂ ਭੁਜਾਵਾਂ ਵਿੱਚ ਬਲ ਰਹੇ— ਬਸ ਸਾਨੂੰ ਇਹੋ ਚਾਹੀਦੈ ।"

'ਏਨਾਂ ਹੀ ਨਹੀਂ, ਮੁਸੀਬਤ ਦੇ ਵੇਲੇ ਸਾਡੇ ਤੇ ਭਰੋਸਾ ਕਰਕੇ ਆਏ ਰਾਜਕੁਮਾਰ ਨੂੰ ਜੁਆਬ ਦੇ ਦੇਈਏ, ਉਸਨੂੰ ਗਲੀਆਂ ਵਿੱਚ ਰੁੱਲਣ ਲਈ ਛੱਡ ਦੇਈਏ — ਇਹ ਇਕ ਤਾਕਤਵਰ ਰਾਜ ਨੂੰ ਸ਼ੋਭਾ ਨਹੀਂ ਦਿੰਦਾ । ਜਿਹੜਾ ਸਾਡੇ ਤੇ ਵਿਸ਼ਵਾਸ ਕਰਦੈ ਉਸ ਲਈ ਅਸੀ ਆਪਣਾ ਸਿਰ ਵੀ ਦੇਣ ਲਈ ਤਿਆਰ ਹਾਂ । ਨਾਲੇ ਇਕ ਵਾਰੀ ਨਗਰ ਵਾਲਿਆਂ ਦਾ ਘੁਮੰਡ ਚੂਰ ਕਰ ਦੇਣਾ ਚਾਹੀਦੈ । ਇਹ ਸ਼ਿਕਾਰੀ ਕੁਤਿਆਂ ਵਾਂਗ ਸਾਡੇ ਪਿੱਛੇ ਪਏ ਹੋਏ ਹਨ । ਇਹਨਾਂ ਦੀ ਸ਼ਹਿ ਨਾਂ ਹੋਵੇ ਤਾਂ ਹਰਪਨਹੱਲੀ ਵਾਲਿਆਂ ਦੀਆਂ ਸ਼ਰਾਰਤਾਂ ਮੁੱਕ ਜਾਣ । ਅਸੀ ਇਹਨਾਂ ਤੇ ਹਮਲਾ ਨਹੀਂ ਕਰਦੇ । ਇਹਨਾਂ ਦੇ ਦੁਸ਼ਮਨਾਂ ਨਾਲ ਦੋਸਤੀ ਨਹੀਂ ਕਰਦੇ ! ਇਹੋ ਹੀ ਸਾਡੇ ਨਾਲ ਦੁਸ਼ਮਨੀ ਨਹੀਂ

ਛਡਦੇ । ਹੁਣ ਸਮਾਂ ਆ ਗਿਆ ਹੈ — ਜੋ ਹੋਣੈ ਹੋ ਜਾਵੇ । ਹੁਣ ਤਾਂ ਨਗਰ ਵਾਲਿਆਂ ਦੀ ਬਲੀ ਨਿਸਚਿਤ ਹੈ । ਭਰਮੱਟਨਾਇਕ ਨੇ ਹਰਪੱਨਹੱਲੀ ਵਿੱਚ ਜਸ਼ਨ ਮਨਾਇਆ ਸੀ ਕਿ ਨਹੀਂ । ਮੈਂ ਉਸੇ ਦਾ ਪੋਤਰਾ ਨਗਰ ਦੇ ਵਿਚਕਾਰ ਚੌਸਰ ਦੀ ਖੇਡ ਖੇਡਕੇ ਚਿਤਰਦੁਰਗ ਦਾ ਨਾਂ ਉੱਚਾ ਕਰਾਂਗਾ" ।

"ਭਰਾ ਤੂੰ ਜਿਹੜੀ ਵੀ ਖੇਡ ਖੇਡਣੀ ਏ ਖੇਡ — ਮੈਂ ਤਾਂ ਵੇਖ ਵੇਖ ਕੇ ਖੁਸ਼ ਹੋ ਰਿਹਾਂ" ।

"ਊਹੂੰ ਤੂੰ ਖਲੋਕੇ ਵੇਖਦਾ ਨਾਂ ਰਹੀਂ, ਪਰਸ਼ੂਰਾਮ ਤੂੰ ਮੇਰੀ ਸੱਜੀ ਬਾਂਹ ਬਣੀ । ਤੈਨੂੰ ਰਾਜਨੀਤੀ ਦੀਆਂ ਗੱਲਾਂ ਵਿੱਚ ਦਿਲਚਸਪੀ ਏ । ਪ੍ਰਧਾਨਮੰਤਰੀ ਜੀ ਨੂੰ ਕਹਿਨਾਂ ਤੈਨੂੰ ਸ਼ਗਿਰਦ ਬਨਾਉਣ । ਉਹਨਾਂ ਦੇ ਅਖਾੜੇ ਵਿੱਚ ਤੂੰ ਕਸਰਤ ਕਰ । ਇਸ ਦੁਰਗ ਨੂੰ ਬਚਾਉਣ ਤੇ ਵਧਾਉਣ ਲਈ ਸਿਰਫ ਡੌਲਿਆਂ ਦੀ ਹੀ ਲੋੜ ਨਹੀਂ — ਸਿਰ ਦੀ ਵੀ ਲੋੜ ਏ — ਮੈਂ ਡੌਲੇ ਤੇ ਤੂੰ ਸਿਰ ਬਣੀ । ਰਲਕੇ ਨਵਾਬ, ਮਰਾਠਿਆਂ ਤੇ ਨਿਜ਼ਾਮ ਤਿੰਨਾਂ ਨੂੰ ਲੁਕਣ ਮੀਟੀ ਖਿਡਾ ਦੇਈਏ । ਸਾਡੇ ਸਮੇਂ ਵਿੱਚ ਦੁਰਗ ਦਾ ਨਾਂ ਦਿੱਲੀ ਤੱਕ ਪੁੱਜ ਜਾਵੇ । ਉਥੋਂ ਦੇ ਲੋਕੀ ਸਾਡੇ ਵਡੇਰਿਆਂ ਨੂੰ ਫਿਰ ਯਾਦ ਕਰਨ ।" ਸ਼ਾਨਦਾਰ ਭਵਿੱਖ ਦੇ ਸੁਫ਼ਨ ਵੇਖਦਾ ਮਦਕਰੀਨਾਇਕ ਬੋਲਦਾ ਰਿਹਾ ।

"ਤੂੰ ਜੋ ਕੁੱਛ ਵੀ ਬਨਣੈ, ਬਣ ਜਾਹ ਭਰਾ । ਹੁਣ ਨੂੰ ਜਾਨਕੱਲੂ ਦੇ ਮਹਿਲ ਦੇ ਵਿਹੜੇ ਵਿੱਚ ਖੇਡਦਾ ਮਦਕਰੀਨਾਇਕ ਨਹੀਂ ਰਿਹਾ । ਦੁਰਗ ਦੀਆਂ ਪਹਾੜੀਆਂ ਤੇ ਉਡਾਰੀ ਭਰਣ ਲਈ ਖੰਭ ਫੈਲਾਕੇ ਖਲੋਤਾ ਬਾਜ ਹੈਂ ।" ਪਰਸ਼ੂਰਾਮ ਭਰਾ ਦੇ ਸੁਫਨਿਆਂ ਦਾ ਭਾਗੀਦਾਰ ਬਣਕੇ ਬੋਲਿਆ ।

# 1

ਸੁਫ਼ਨੇ ਸੁਫ਼ਨੇ ਸੁਫ਼ਨੇ

ਲਿਸ਼, ਲਿਸ਼ ਕਰਦੇ, ਝੰਮ ਝੰਮ ਕਰਦੇ, ਚੱਕਾ ਚੌਂਧ ਕਰਦੇ ਰੰਗ-ਬਰੰਗੇ ਸੁਫ਼ਨੇ

ਦੂਰਗ ਤੋਂ ਲੈਕੇ ਦਿੱਲੀ ਤਾਂਈ—

ਸੁਫ਼ਨਿਆਂ ਦੀ ਸਤਰੰਗੀ ਪੀਂਘ—

ਸਤਰੰਗੀ ਪੀਂਘ ਦੇ ਸੱਤਾਂ ਰੰਗਾਂ ਵਰਗੇ ਸੁਫ਼ਨਿਆਂ ਦੀ ਪੀਂਘ—

ਚੰਦੋਏ ਵਾਲੇ ਚੰਦਨ ਦੀ ਲਕੜੀ ਦੇ ਪਲੰਘ ਤੇ, ਬੰਗਾਰਵਾਨਾਗਤੀ ਦੀਆਂ ਬਾਹਵਾਂ ਵਿੱਚ ਸੁੱਤੇ ਮਦਕਰੀਨਾਇਕ ਨੂੰ ਮਿੱਠੀ ਨੀਂਦ ਵਿਚੋਂ ਜਗਾਕੇ ਕਿਸੇ ਹੋਰ ਹੀ ਲੋਕ ਵਿੱਚ ਲੈ ਜਾਣ ਵਾਲੇ ਸੁਫ਼ਨੇ—

ਜਾਗ ਖੁਲ੍ਹ ਜਾਣ ਤੇ ਵੀ ਇਹ ਸੁਫ਼ਨੇ ਗੁਆਚੇ ਨਾਂ — ਇਹਨਾਂ ਸੁਫ਼ਨਿਆਂ ਅੱਖਾਂ ਵਿੱਚ ਹੀ ਭਰਕੇ, ਸਵੇਰ ਦੀ ਨਿਤ-ਕਿਰਿਆ ਮੁਕਾਕੇ, ਉਹ ਮਹਿਲ ਤੋਂ ਬਾਹਰ ਨਿਕਲ ਆਇਆ — ਸਾਹਮਣੇ ਦਿਸਦੇ ਸ਼ੁਬਰਾਮਣੀਅਮ ਦੇ ਮੰਦਿਰ ਨੂੰ ਮੱਥਾ ਟੇਕਿਆ — ਸਵੇਰ ਦੀ ਹਲਕੀ ਰੋਸ਼ਨੀ ਵਿੱਚ ਖਿੜੇ ਫੁੱਲਾਂ ਦੀ ਧੀਮੀ ਖੁਸ਼ਬੂ ਲੈਂਦਾ, ਹਰੇ ਭਰੇ ਸ਼ਿੰਗਾਰ-ਵਨ ਵਿਚਕਾਰ ਦੋਵੇਂ ਪਾਸਿਉਂ ਫੁੱਲਾਂ ਨਾਲ ਸਜੀ ਪਗਡੰਡੀ ਤੋਂ ਹੁੰਦਾ, ਗੁਪਾਲਸਵਾਮੀ ਦਾ ਤਲਾਅ ਲੰਘਕੇ, ਖ਼ਬੇ ਪਾਸੇ ਮੁੜ ਗਿਆ — ਵੱਡੀ ਸਾਰੀ ਚਟਾਨ ਤੇ ਬਣੀਆਂ ਟੇਢੀਆਂ ਮੇਢੀਆਂ ਪੌੜੀਆਂ ਚੜਦਾ ਉਹ ਨੇਲੀਕਾਈ ਸਿਦੱਪਾ ਦੀ ਪਹਾੜੀ ਦੀ ਸਿਖ਼ਰ ਵਾਲੀ ਬੇਰੀ ਤੇ ਚੜ੍ਹ ਗਿਆ ।

ਧੀਮੀ ਧੀਮੀ ਵਗਦੀ ਹਵਾ ਦੇ ਝੂਲੇ ਵਿੱਚ ਬਹਿਕੇ ਮਦਕਰੀਨਾਇਕ ਨੇ ਚਾਰੋ ਪਾਸੇ ਨਜ਼ਰ ਦੁੜਾਈ —

ਸਰਘੀ ਦੀ ਲਾਲੀ ਘੱਟ ਗਈ ਸੀ ਤੇ ਸਵੇਰੇ ਦੀ ਰੋਸ਼ਨੀ ਵਿੱਚ ਜ਼ਮੀਨ ਅਸਮਾਨ ਇਕ ਮਿਕ ਹੋਏ ਪਏ ਸਨ । ਦੂਰ ਖ਼ਿਤਿਜ ਤਾਂਈ ਸੁਫ਼ਨਿਆਂ ਭਰੀਆਂ ਅੱਖਾਂ ਨਾਲ ਵੇਖ ਰਿਹਾ ਸੀ — ਦੂਰ — ਬੜੀ ਦੂਰ —

— — — —

ਇਹ ਦ੍ਰਿਸ਼ ਵੇਖਕੇ ਉਸਦਾ ਜੀਅ ਨਹੀਂ ਸੀ ਭਰ ਰਿਹਾ । ਇਸ ਦ੍ਰਿਸ਼ ਨੂੰ ਉਹ ਅੱਖਾਂ ਨਾਲ ਇਸ ਤਰ੍ਹਾਂ ਅੰਦਰ ਭਰ ਰਿਹਾ ਸੀ, ਜਿਵੇਂ ਉਸਦੇ ਮਨ ਵਿੱਚ ਠੰਡ ਪੈ ਰਹੀ ਸੀ ।

ਸਵੇਰ ਸਾਰ ਮਹਿਲ ਵਿਚੋਂ ਕੱਲੇ ਆਏ ਮਦਕਰੀਨਾਇਕ ਦੇ ਪਿੱਛੇ ਪਿੱਛੇ ਮਹਿਲ ਦੇ ਅੰਗਰਖਿਅਕ ਬੜੀ ਤੇਜ਼ੀ ਨਾਲ ਭੱਜੇ ਆਏ । ਬਿਨਾਂ ਕੋਈ ਖ਼ਬਰ ਦਿਤਿਆਂ ਆ

ਗਏ ਨਾਇਕ ਨੂੰ ਵੇਖਕੇ ਬਤੇਰੀ ਦੇ ਪਹਿਰੇਦਾਰ ਹੈਰਾਨ ਹੋਕੇ ਖਲੋਤੇ ਸਨ। ਮਦਕਰੀਨਾਇਕ ਨੇ ਕਿਸੇ ਵਲ ਧਿਆਨ ਨਾ ਦਿੱਤਾ।

ਉੱਤਰ ਦਿਸ਼ਾ ਵਿੱਚ ਅਕਾਸ਼ ਨੂੰ ਛੂੰਹਦੀਆਂ ਜਟੰਗੀ ਰਾਮੇਸ਼ਵਰ ਦੀਆਂ ਪਹਾੜੀਆਂ ਦੀ ਕਤਾਰ — ਦਖਣ ਵੱਲ ਹਰਿਆਲੀ ਨਾਲ ਢੱਕੀਆਂ ਗਾਦਰੀਮਲੇ ਦੀਆਂ ਪਹਾੜੀਆਂ — ਪੱਛਮ ਵਿੱਚ ਦੂਰ ਬਹੁਤ ਦੂਰ ਤਾਂਈ ਫੈਲਿਆ ਮੈਦਾਨ, ਨੀਲੇ ਅਕਾਸ਼ ਦੇ ਪੱਲੇ ਨਾਲ ਬੱਝਿਆ ਦਿੱਸ ਰਿਹਾ ਸੀ — ਆਪਣੇ ਸਾਹਮਣੇ ਫੈਲੇ ਵਿਸਤਾਰ ਵਿੱਚ ਦੁੱਮੀ ਦੀ ਪਹਾੜੀ ਨੂੰ ਛੋਟਾ ਬਣਾ ਰਹੀ ਸੀ ਸਹਿਯਾਦਰੀ ਦੀ ਪਹਾੜੀ। ਵੇਖਦਿਆਂ ਵੇਖਦਿਆਂ — ਇਸ ਵਿਸਤਾਰ ਨਾਲ, ਇਸ ਅਪਾਰ ਵਿਸਤਾਰ ਦੇ ਨਾਲ ਰਲਕੇ, ਖੁਸ਼ੀ ਨਾਲ ਹੋਰ ਵੀ ਪਸਰਦੀ ਜਾ ਰਹੀ ਸੀ — ਮਦਕਰੀਨਾਇਕ ਦੇ ਮਨ ਦੀ ਅਵੱਸਥਾ —

ਕਿਹੀਆਂ ਖਾਹਿਸ਼ਾਂ ਭਰੀਆਂ ਅੱਖਾਂ ਨਾਲ, ਅੰਮ੍ਰਿਤ ਪੀ ਲੈਣ ਦੇ ਅਨੰਦ ਤੇ ਖੁਮਾਰੀ ਵਿੱਚ, ਚਾਰੋ ਪਾਸੇ ਫ਼ੈਲੀ ਚੜ੍ਹਦੇ ਦਿਨ ਦੀ ਸੁੰਦਰਤਾ ਵੇਖਦਾ ਮੰਤਰ ਮੁਗਧ ਹੋਇਆ ਮਦਕਰੀਨਾਇਕ ਇਸ ਲੋਕ ਵਿੱਚ ਪਰਤਿਆ — ਜਦੋਂ ਉਸਦੇ ਭਰਾ ਪਰਸੂਰਾਮਨਾਇਕ ਨੇ ਆਕੇ ਉਸਨੂੰ ਮੋਢੇ ਤੋਂ ਫੜਕੇ ਹਿਲਾਇਆ ਤੇ ਕਿਹਾ — "ਭਰਾ, ਸਾਨੂੰ ਕਿਸੇ ਨੂੰ ਵੀ ਪੁੱਛੇ ਦੱਸੇ ਬਿਨਾਂ, ਸਾਰੇ ਮਹਿਲ ਵਿੱਚ ਭਾਜੜ ਮਚਾ ਕੇ ਤੂੰ ਇਥੇ ਆਕੇ ਬਹਿਕੇ ਕੀ ਵੇਖ ਰਿਹੈਂ—"

"ਉਹ ਤੂੰ ਆ ਗਿਐਂ — ਇਸ ਪਾਸੇ ਫ਼ੈਲੇ ਵਿਸਤਾਰ ਨੂੰ ਵੇਖਿਆ ਈ ਪਰਸ਼ੂਰਾਮ —" ਅਜੇ ਵੀ ਸੁਫ਼ਨਿਆਂ ਦੇ ਅਸਰ ਥੱਲੇ ਹੀ ਬੋਲ ਰਿਹਾ ਸੀ ਮਦਕਰੀ-ਨਾਇਕ।

"ਵੇਖਨਾਂ ਕੀ ਏ, ਰੋਜ਼ ਹੀ ਤਾਂ ਵੇਖੀਦਾ ਏ, ਇਹ ਸਭ ਕੁੱਛ।"

"ਹਾਂ ਰੋਜ਼ ਤਾਂ ਵੇਖੀਦਾ ਹੀ ਏ, ਪਰ ਅਜ ਦਾ ਦਿਨ ਨਵਾਂ ਏ।"

"ਨਵਾਂ ਕਿਉਂ ਅਜ ਕੀ ਦਿਸਿਐ — ਇਹ ਪਹਾੜਾਂ ਦੀਆਂ ਪੰਗਤੀਆਂ"—

"ਪਤਾ ਮੇਰਾ ਮਨ ਕੀ ਕਹਿ ਰਿਹੈ — ਸੁਣਕੇ ਹੱਸੀ ਨਾਂ"

"ਨਹੀਂ — ਦਸ"

"ਚਾਰੋ ਪਾਸੇ ਜਿਥੋਂ ਤਾਂਈ ਨਜ਼ਰ ਜਾਂਦੀ ਹੈ, ਉਥੋਂ ਤੱਕ ਫ਼ੈਲੀਆਂ ਸੀਮਾਵਾਂ ਨੂੰ ਆਪਣਾ ਬਣਾਕੇ, ਆਪਣੀਆਂ ਬਾਹਵਾਂ ਵਿੱਚ ਭਰ ਲੈਣ ਨੂੰ ਜੀਅ ਕਰਦਾ ਹੈ। ਚਾਰੋ ਪਾਸੇ ਘੁੰਮਦੀਆਂ ਮੇਰੀਆਂ ਨਜ਼ਰਾਂ ਦੇ ਰਾਹ ਵਿੱਚ ਹੋਰ ਕੋਈ ਰਾਜ ਰੁਕਾਵਟ ਨਾ ਪਾਵੇ।" ਉਥੇ ਦਿਸਦਾ ਸਾਰਾ ਕੁਛ, ਥੋਹੜੀ ਦੂਰੀ ਤੇ ਦਿਸਦੀ ਝੰਡਾ ਬਤੇਰੀ ਤੇ ਲਹਿਰਾਂਦੇ ਚਿਤਰਦੁਰਗ ਰਾਜ ਦੇ ਝੰਡੇ ਵਲ ਉਂਗਲੀ ਕਰਕੇ ਵਖਾਂਦਾ ਬੋਲਿਆ—

"ਔਹ ਝੰਡਾ, ਔਹ ਦੂਰ ਦੀਆਂ ਪਹਾੜੀਆਂ ਦੀਆਂ ਚੋਟੀਆਂ ਤੇ ਲਹਿਰਾਨਾ ਚਾਹੀਦਾ ਹੈ — ਉਸਤੋਂ ਵੀ ਪਰ੍ਹੇ — ਹੋਰ ਵੀ ਪਰ੍ਹੇ —"

"ਇਹ ਸੁਫਨਾ ਬੜਾ ਸੋਹਣਾ ਹੈ — ਵਿਚਕਾਰ ਕਿੰਨੇ ਰਾਜਾਂ ਦੀਆਂ ਪਹਾੜੀਆਂ ਪੈਂਦੀਆਂ ਨੇ ਪਤੇ ?"

"ਪਤੈ, ਇਹ ਪਹਾੜੀਆਂ ਮੇਰੇ ਰਾਹ ਦੀ ਰੁਕਾਵਟ ਨਾ ਬਨਣ, ਪਰਸ਼ੂਰਾਮ —

ਇਹ ਰੋਜ਼ ਮੇਰੇ ਕਲਾਵੇ ਵਿੱਚ ਹੁੰਦੀਆਂ ਨਾਗਤੀ ਦੀਆਂ ਛਾਤੀਆਂ ਵਾਂਗ ਹੋਣ" — ਕਹਿੰਦਿਆਂ ਉਸਨੂੰ ਯਾਦ ਆਇਆ ਕਿ ਅਜੇ ਉਸਦੇ ਭਰਾ ਦਾ ਵਿਆਹ ਨਹੀਂ ਸੀ ਹੋਇਆ ।

"ਇਸ ਸੁਖ, ਇਸ ਸੁਆਦ ਦਾ ਤੈਨੂੰ ਅਜੇ ਪਤਾ ਨਹੀਂ — ਤੇਰਾ ਵਿਆਹ ਹੋ ਜਾਵੇ, ਫਿਰ ਤੈਨੂੰ ਪਤਾ ਲਗੇਗਾ । ਇਹਨਾਂ ਪਹਾੜੀਆਂ ਨੂੰ ਜਫ਼ੀਆਂ ਪਉਣ ਵਿੱਚ ਕਿੰਨਾ ਨਿੱਘ ਤੇ ਸੁਆਦ ਆਉਂਦੈ ।" ਹੱਸਦਾ ਬੋਲਿਆ ।

ਮਹਿਲ ਵਿੱਚ ਜਾਕੇ ਯਾਦ ਕਰਾਈਂ, ਅੰਮਾਂ ਨੂੰ ਕਹਾਂ ਕਿ ਜਲਦੀ ਨਾਲ ਤੇਰੇ ਲਈ ਕੁੜੀ ਲੱਭੇ । ਹੁਣ ਤੂੰ ਮੇਰਾ ਸਿਰਫ਼ ਭਰਾ ਹੀ ਹੈ, ਫਿਰ ਸੁਫਨਿਆਂ ਦਾ ਸਾਥੀ ਵੀ ਬਣ ਜਾਈਂ ।" ਮਦਕਰੀਨਾਇਕ ਨੇ ਕਿਹਾ ।

ਆਪਣੇ ਵਿਆਹ ਦੀ ਗੱਲ ਸੁਣਕੇ ਪਰਸ਼ੂਰਾਮ ਸ਼ਰਮਾ ਗਿਆ ।

"ਇਹ ਹਾਸੇ ਮਜ਼ਾਕ ਦੀ ਗੱਲ ਛੱਡ — ਅਜ ਸਵੇਰੇ ਸਵੇਰੇ ਤੈਨੂੰ ਕੀ ਹੋ ਗਿਐ, ਰਾਤੀਂ ਰਾਮਰੱਸ ਤੇ ਨਹੀਂ ਸੀ ਪੀਕੇ ਸੁੱਤਾ ।" ਭਰਾ ਨੂੰ ਪੁੱਛਣ ਲੱਗਾ ।

"ਰਾਮ ਰੱਸ ਹੀ ਪੀਤਾ ਸੀ, ਪਰ ਜਿਹੜਾ ਰਾਮ ਰੱਸ ਤੂੰ ਸੋਚ ਰਿਹੈ, ਉਹ ਨਹੀਂ, ਵੱਡਾ ਸਮਰਾਜ ਬਨਾਉਣ ਦੇ ਸੁਫਨੇ ਦਾ ਰਾਮਰੱਸ । ਇਸ ਰਾਮਰੱਸ ਦੇ ਨਸ਼ੇ ਸਾਹਮਣੇ ਤੇਰਾ ਰਾਮਰੱਸ ਕੁੱਛ ਵੀ ਨਹੀਂ"

"ਹੁਣੇ ਰੇ ਤੋਂ ਸੁਫਨਿਆਂ ਦਾ ਅਮਲ ਉੱਤਰ ਗਿਆ ਏ, ਤਾਂ ਚਲ ਅੰਮਾਂ ਤੈਨੂੰ ਮਹਿਲ ਵਿੱਚ ਲਭਦੀ ਫਿਰਦੀ ।"

"ਓ ਤੂੰ ਆ ਗਿਆ, ਹੁਣ ਸੁਫਨਿਆਂ ਦਾ ਕਿਥੇ ਵੇਲਾ ਏ । ਚਲ ਚਲੀਏ — ਪਰ ਇਹ ਸੁਫਨਾ ਮੈਂ ਨਹੀਂ ਭੁਲਾ ਸਕਦਾ । ਤੁਹਾਨੂੰ ਸਾਰਿਆਂ ਨੂੰ ਇਸ ਵਿੱਚ ਮੇਰੀ ਮਦਦ ਕਰਨੀ ਪਵੇਗੀ"

"ਅਸੀ ਇਥੇ ਹੀ ਹਾਂ, ਕਿਤੇ ਚੱਲੇ ਥੋਹੜਾ ਹਾ ।" ਭਰੋਸਾ ਦਿੰਦਿਆਂ ਪਰਸ਼ੂਰਾਮ ਬੋਲਿਆ ।

ਸੁਫ਼ਨੇ ਵੇਖਦਿਆਂ ਉਤਰ ਰਹੇ ਮਦਕਰੀਨਾਇਕ ਦਾ ਪੈਰ ਫਿਸਲਨ ਲੱਗਾ ਤਾਂ ਉਸ ਨਾਲ ਲਗਦੀ ਪਹਾੜੀ ਦਾ ਆਸਰਾ ਲੈ ਲਿਆ — ਉਹ ਪਹਾੜੀ ਵੀ — ਉਸਨੂੰ ਲੱਗਾ ਜਿਵੇਂ ਕਹਿ ਰਹੀ ਸੀ — 'ਅਸੀ ਵੀ ਤੇਰੇ ਨਾਲ ਹਾਂ' — ਉਸ ਫਿਰ ਚਾਰੋ ਪਾਸੇ ਵੇਖਿਆ ਚਾਰੋ ਪਾਸੇ ਖਿਲਰੀਆਂ ਵਡੀਆਂ ਵਡੀਆਂ ਚਟਾਨਾਂ — ਉਸ ਪੱਥਰ ਦੀ ਗੱਲ ਦੁਹਰਾਂਦੀਆਂ ਜਾਪੀਆਂ 'ਤੇਰੇ ਸੁਫ਼ਨਿਆਂ ਦੀਆਂ ਭਾਈਵਾਲ ਅਸੀ ਵੀ ਹਾਂ ।'

ਉਸ ਵੇਲੇ ਚਟਾਨਾਂ ਦੇ ਉੱਪਰ ਪਈਆਂ ਚਟਾਨਾਂ ਨਾਲ ਬਣੀਆਂ ਚਿਤਰਦੁਰਗ ਦੀਆਂ ਪਹਾੜੀਆਂ — ਉਹਨਾਂ ਪਹਾੜੀਆਂ ਦੇ ਦੁਆਲੇ ਉਸਰੇ ਕਿਲੇ, ਬੁਰਜ, ਬਤੇਰੀਆਂ ਸਭ — ਆਪਣੀਆਂ ਨਜ਼ਦੀਕੀ ਸਾਥੀ ਜਾਪ ਰਹੀਆਂ ਸਨ ।

ਉਹਨਾਂ ਖੁਸ਼ੀ ਭਰੀਆਂ ਨਜ਼ਰਾਂ ਨਲ ਪਰਬਤ ਮਿਤਰਾਂ ਨੂੰ ਜਫ਼ੀਆਂ ਮਾਰਦਾ ਥੱਲੇ ਉਤਰਿਆ ਮਦਕਰੀਨਾਇਕ — ਸੁਫ਼ਨਿਆਂ ਦੇ ਝੂਲੇ ਵਿੱਚ ਝੂਲਦਾ ।

# 2

ਉਸ ਦਿਨ ਵੇਖਿਆ ਸੁਫਨਾ, ਸੁਫ਼ਨੇ ਵਾਂਗ ਭੁੱਲ ਜਾਣ ਦੀ ਬਜਾਏ ਉਸਨੇ ਮਦਕਰੀਨਾਇਕ ਦੇ ਮਨ ਵਿੱਚ ਨਵੀਂ ਚੇਤਨਾ ਭਰ ਦਿੱਤੀ । ਉਹ ਦਿਨ ਰਾਤ ਇਸ ਬਾਰੇ ਸੋਚਣ ਲੱਗ ਪਿਆ ।

ਚਿਤਰਦੁਰਗ ਦੀਆਂ ਨੀਹਾਂ ਨੂੰ ਰਕਤ਼ ਨਾਲ ਸਿੰਜਿਆ ਗਿਆ ਸੀ — ਇਥੇ ਜੰਮਦਾ ਬੱਚਾ ਮਾਂ ਦੇ ਦੁੱਧ ਤੋਂ ਪਹਿਲਾਂ ਦੁਸ਼ਮਨ ਦੇ ਲਹੂ ਦਾ ਸੁਆਦ ਚੱਖ ਲੈਂਦਾ ਸੀ । ਚਾਰੋ ਪਾਸਿਉਂ ਈਰਖਾਲੂ ਸਰਦਾਰਾਂ ਨਾਲ ਘਿਰੇ ਹੋਣ ਕਰਕੇ ਚਿਤਰਦੁਰਗ ਦਾ ਕਿਲਾ ਸਦਾ ਤਿਆਰ-ਬਰ-ਤਿਆਰ ਰਹਿੰਦੇ ਯੋਧਿਆਂ ਦਾ ਡੇਰਾ ਬਣ ਗਿਆ ਸੀ । ਦਿਨੋ ਦਿਨ ਉਤਾਂਹ ਉਠਦੇ ਚਿਤਰਦੁਰਗ ਨੂੰ ਨਿਗਲਣ ਲਈ ਦਿਨ ਰਾਤ ਤਾਕ ਵਿੱਚ ਰਹਿੰਦੇ ਦੁਸ਼ਮਨ ਸਰਦਾਰਾਂ ਤੋਂ ਦੁਰਗ ਦੀ ਰਖਿਆ ਕਰਨ ਲਈ ਦੁਰਗ ਦੇ ਕਿਲ੍ਹੇ ਨੂੰ ਮਜ਼ਬੂਤ ਬਨਾਉਣਾ ਪਹਿਲਾ ਸਬਕ ਸੀ ਜੋ ਇਸਦੇ ਵਡਿਆਂ ਨੇ ਸਿਖਿਆ ।

ਇਸ ਲਈ ਸਰਹਦਾਂ ਦੇ ਉੱਤੇ ਬੜੇ ਮਜ਼ਬੂਤ ਕਿਲੇ ਬਣਾਏ ਹੋਏ ਸਨ । ਏਨਾਂ ਹੀ ਨਹੀਂ, ਸ਼ਤਰੂ ਸੈਨਾਂ ਦੇ ਨਗਾਰੇ ਭੇਰੀਆਂ, ਸੁਣਦਿਆਂ ਹੀ, ਬਿਜਲੀ ਦੀ ਤੇਜ਼ੀ ਨਾਲ ਚਲਣ ਵਾਲੇ ਯੋਧਿਆਂ ਦਾ ਨਿਰਮਾਣ ਕੀਤਾ । ਇਸੇ ਕਾਰਣ ਦੁਰਗ ਦੇ ਸੈਨਿਕ 'ਘਰ ਰੋਟੀ ਖਾਕੇ, ਫੌਜ ਵਿੱਚ ਜਾਕੇ ਹਥ ਧੋਣ' ਦੇ ਸਖ਼ਤ ਹੁਕਮ ਦੀ ਪਾਲਣਾ ਕਰਦੇ । ਇਸਤੋਂ ਇਲਾਵਾ ਯੁਧ ਭੂਮੀ ਵਿੱਚ ਜਾਣ ਵਾਲੇ ਸੈਨਿਕਾਂ ਨੂੰ ਦੁਰਗ ਵਲੋਂ ਹੀ ਖਾਣਾ ਦੇਣ ਦਾ ਇੰਤਜ਼ਾਮ ਕੀਤਾ ਹੋਇਆ ਸੀ । ਰੋਟੀ, ਮੱਖਣ, ਮਾਸ ਆਦਿ ਪਦਾਰਥਾਂ ਦੀ ਤਿਆਰੀ ਲਈ ਤਿੰਨ ਸੌ ਇਸਤਰੀਆਂ ਇਸ ਕੰਮ ਵਿੱਚ ਲਗੀਆਂ ਹੋਈਆਂ ਸਨ । ਤਿਆਰ ਕੀਤੇ ਹੋਏ ਸਮਾਨ ਦੇ ਬੋਰੇ ਯੁਧਭੂਮੀ ਵਿੱਚ ਲਿਜਾਣ ਲਈ ਪੰਜ ਸੌ ਬੈਲਾਂ ਦੀਆਂ ਪਿੱਠਾਂ ਤੇ ਲੱਦੇ ਤਿਆਰ ਰਹਿੰਦੇ । ਸੈਨਾਂ ਲਈ ਲੋੜੀਂਦੇ ਅਹਾਰ ਤੇ ਸਾਮਗਰੀ ਦੀ ਕਮੀ ਨਾਂ ਹੋਵੇ, ਇਸ ਲਈ ਫ਼ਸਲ ਦੀ ਕਟਾਈ ਸਮੇਂ ਪਿੰਡ ਪਿੰਡ ਜਾਕੇ ਅਨਾਜ ਕੱਠਾ ਕਰ ਲਿਆ ਜਾਂਦਾ ਤੇ ਅਨਾਜ ਸਾਂਭਣ ਲਈ ਦੁਰਗ ਵਿੱਚ ਸੈਂਕੜੇ ਅਨਾਜਘਰ ਬਣਾਏ ਹੋਏ ਸਨ । ਬਰੂਦ ਦੀ ਤਿਆਰੀ ਲਈ ਹੇਠਲੇ-ਕਿਲੇ ਦੇ ਅੰਦਰਲੇ ਹਿੱਸੇ ਵਿੱਚ ਬਰੂਦ ਦੇ ਕਾਰਖਾਨੇ, ਬੰਦੂਕਾਂ ਤੇ ਤੋਪਾਂ ਬਨਾਉਣ ਲਈ, ਢਲਾਈ ਲਈ ਲੁਹਾਰਾਂ ਦੀਆਂ ਭੱਠੀਆਂ ਸਨ । ਬਰੂਦ ਦੇ ਭੰਡਾਰ ਅਜਿਹੀ ਥਾਂ ਸਨ, ਜਿਥੇ ਸਤਰੂ ਸੌਖਾ ਨਹੀਂ ਸੀ ਪੁੱਜ ਸਕਦਾ । ਪਹਾੜੀਆਂ ਤੇ ਡਿਗਦੇ ਮੀਂਹ ਦੇ ਪਾਣੀ ਦੀ ਇਕ ਬੂੰਦ ਵੀ ਜ਼ਮੀਨ ਤੇ ਨਹੀਂ ਸੀ ਡਿੱਗਣ ਦਿੱਤੀ ਜਾਂਦੀ । ਸਾਰਾ ਪਾਣੀ 'ਪੁਸ਼ਕਰਨੀ' ਨਾਮੀ ਤਲਾਅ ਵਿੱਚ ਕੱਠਾ ਕਰ ਲਿਆ ਜਾਂਦਾ ਤੇ ਫਿਰ ਉਹੋ ਹੀ ਪੀਣ ਲਈ ਵਰਤਿਆ ਜਾਂਦਾ । ਇਹ ਗਲ ਧੁੰਮੀ ਹੋਈ ਸੀ ਕਿ ਦੁਰਗ ਦੇ ਲੋਕਾਂ ਨੂੰ 'ਜੀਵੰਤ' ਪਾਣੀ ਪੀਣ ਲਈ ਦਿੱਤਾ ਜਾਂਦਾ ਹੈ ।

ਕਿਲੇ ਦੀਆਂ ਵਿਰਲਾਂ ਵਿੱਚ ਉੱਗ ਆਉਂਦੇ ਘਾਹ ਨੂੰ ਸਮੇਂ ਸਮੇਂ ਸਿਰ ਕੱਟਣ

ਤੋਂ ਲੈ ਕੇ ਯੁੱਧ ਦੇ ਘੋੜਿਆਂ ਦੇ ਵਾਲਾਂ ਤੱਕ ਕੱਟਣ ਦਾ ਸਖ਼ਤ ਹੁਕਮ ਸੀ ।

ਰਣਸ਼ਸਤਰਾਂ ਦੇ ਗੁਪਤ ਭੰਡਾਰ ਬਨਾਉਣ ਤੋਂ ਇਲਾਵਾ ਕਿਲੇ ਦੇ ਬੂਹਿਆਂ ਨੂੰ ਵੀ ਰਣਸ਼ਸਤਰਾਂ ਵਾਂਗ ਹੀ ਬਣਾ ਦਿੱਤਾ ਗਿਆ ਸੀ ।

ਸੈਨਾ ਲਈ ਲੋੜੀਂਦੀ ਰਾਖਵੀ ਸੈਨਾਂ ਦੀ ਸਿਖ਼ਲਾਈ ਲਈ ਕੁਮਾਰਚਾਵੜੀ ਬਣਾਈ ਗਈ ।

ਕਿਲੇ ਦੀ ਰਖਿਆ, ਬਿਜਲੀ ਦੀ ਗਤੀ ਦੇ ਹਮਲੇ — ਇਹਨਾਂ ਲਈ ਲੋੜੀਂਦੀ ਹਰ ਚੀਜ਼ ਦਾ, ਬਿਨਾਂ ਕਿਸੇ ਗੱਲ ਨੂੰ ਅਣਗੌਲਿਆਂ ਕਰਕੇ ਪੂਰਾ ਬੰਦੋਬਸਤ ਕੀਤਾ ਹੋਇਆ ਸੀ —

ਚਿਤਰਦੁਰਗ ਦੀ ਸ਼ਿਕਾਰੀ ਸੈਨਾਂ ਦੀ ਲੜਾਈ ਦੀ ਹਵਸ ਨੂੰ, ਯਾਦ ਕਰਕੇ ਦੁਸ਼ਮਨ ਦੀ ਸੈਨਾਂ ਕੰਬ ਉਠਦੀ । 'ਸਿਰ ਲਹੁੰਦੇ, ਲਹੂ ਵਿੱਚ ਨਹਾਉਂਦੇ, ਇਹ ਉਹਨਾਂ ਦਾ ਰੋਜ਼ ਦਾ ਕੰਮ ਸੀ — ਅਜਿਹੀ ਮਸ਼ਹੂਰੀ ਹੋਈ ਸੀ ਉਹਨਾਂ ਦੀ ।

ਇਸਦੇ ਨਾਲ ਹੀ, ਸੈਨਾਂ ਵਿੱਚ ਯੁਧ-ਉਤਸ਼ਾਹ, ਚੁਸਤੀ ਫੁਰਤੀ ਕਾਇਮ ਰਖਣ ਲਈ ਸੈਨਾ ਨੂੰ ਸਮੇਂ ਸਮੇਂ ਸਿਰ ਸੁਗਾਤਾਂ ਦਿੱਤੀਆਂ ਜਾਂਦੀਆਂ, ਚਿੱਤਰਦੁਰਗ ਦੇ ਕਿਲ੍ਹੇ ਨੂੰ ਦੁਰਗਾ ਦੀ ਲਹੂ-ਪਿਆਸੀ ਜੀਭ ਵਾਂਗ ਵੇਖਦੇ ਸਨ ਸਾਰੇ ਸਾਮੰਤ । ਇਹ ਸਭ ਤਾਂ ਹੈ ਸੀ — ਪਰ ਇਹ ਸਭ ਦੁਰਗ ਦੇ ਉਪਰ ਹੋਏ ਹਮਲੇ ਨੂੰ ਨੂੰ ਰੋਕਣ ਲਈ — ਏਨਾਂ ਸਭ ਦੁਰਗ ਦੇ ਸੀਮਤ ਇਲਾਕੇ ਦੀ ਰਖਿਆ ਲਈ ਹੀ ਕਾਫ਼ੀ ਸੀ — ਪਰ ਹੁਣ ਹੈਦਰਅਲੀ ਦੀ ਮਦਦ ਨਾਲ ਦੁਰਗ ਤੇ ਨਗਰ ਦੋਵਾਂ ਨੂੰ ਕੱਠਾ ਕਰਨ, ਪੱਛਮ ਦੇ ਸਮੁੰਦਰੀ ਕੰਢੇ ਤਾਂਈ ਰਾਜਵਿਸਤਾਰ ਦੀ ਤੀਬਰ ਇੱਛਾ ਲਈ, ਇਹ ਫ਼ੌਜੀ ਬਲ ਲੋੜੀਂਦਾ ਨਹੀਂ ਸੀ ਜਾਪਦਾ — ਮਦਕਰੀਨਾਇਕ ਨੂੰ ।

ਉਹ ਆਪਣੀ ਸੈਨਾਂ ਨੂੰ ਸਾਣ੍ਹ, ਤੇ ਚੜ੍ਹਾਕੇ ਹੋਰ ਤਿਖ਼ਾ ਕਰਨਾਂ ਚਾਹੁੰਦਾ ਸੀ । ਦੂਰ ਦੂਰ ਦੇ ਇਲਾਕਿਆਂ ਨੂੰ ਜਿੱਤਣ ਲਈ ਹੋਰ ਬਲਸ਼ਾਲੀ ਬਨਾਉਣਾ ਚਾਹੁੰਦਾ ਸੀ ।

ਇਸ ਦ੍ਰਿਸ਼ਟੀ ਤੋਂ ਸੋਚਣ ਲਈ ਉਸ ਪ੍ਰਮੁੱਖ ਅਧਿਕਾਰੀਆਂ ਦੀ ਸਭਾ ਬੁਲਾਈ — ਮਦਕਰੀਨਾਇਕ ਨੇ ਕੱਠੇ ਹੋਏ ਅਧਿਕਾਰੀਆਂ ਨੂੰ ਸਭਾ ਬੁਲਾਉਣ ਦਾ ਆਪਣਾ ਉਦੇਸ਼ ਦਸਿਆ ਤਾਂ ਕਿਸੇ ਨੂੰ ਨਾਇਕ ਦਾ ਇਹ ਸੁਫ਼ਨਾਂ ਝੂਠਾ ਨਿਕਲਣ ਵਾਲਾ ਨਾਂ ਦਿਸਿਆ ।

"ਜੇ ਅਸੀ ਹੈਦਰਅਲੀ ਤੇ ਵਿਸ਼ਵਾਸ ਕਰਦੇ ਰਹੀਏ ਪਰ ਉਹ ਸਾਨੂੰ ਧੋਖਾ ਦੇ ਜਾਵੇ ਤੇ ਸਾਡੇ ਹਥ ਆਉਣ ਵਾਲਾ ਨਗਰਰਾਜ ਆਪ ਹੜੱਪ ਕਰ ਲਵੇ ਤਾਂ 'ਬਿੱਲੀ ਦੀ ਮਿਠਾਈ ਵੰਡਣ ਵਾਲੀ ਗੱਲ ਹੋ ਜਾਵੇਗੀ ।' ਪ੍ਰਧਾਨਮੰਤਰੀ ਨਰਸਪਈਆ ਨੇ ਸ਼ਕ ਪ੍ਰਗਟ ਕਰਦਿਆਂ ਕਿਹਾ ।

"ਮੈਂ ਇਹ ਨਹੀਂ ਕਹਿੰਦਾ ਕਿ ਅਸੀ ਹੈਦਰਅਲੀ ਦਾ ਵਿਸ਼ਵਾਸ ਕਰੀਏ । ਜੇ ਉਹ ਆਪਣੀ ਗੱਲ ਦਾ ਪੱਕਾ ਰਿਹਾ ਤਾਂ ਨਗਰਰਾਜ ਸਾਡਾ ਮਿੱਤਰ ਬਣ ਜਾਵੇਗਾ ਤੇ ਸਾਡਾ ਹੱਥ ਮਜ਼ਬੂਤ ਹੋ ਜਾਵੇਗਾ । ਨਹੀਂ ਤਾਂ ਨਗਰ ਰਾਜ ਖ਼ਤਮ ਹੋ ਜਾਵੇਗਾ

ਤੇ ਦੋ ਦੁਸਮਨਾਂ ਦਾ ਸਾਹਮਣਾ ਕਰਨ ਦੀ ਥਾਂ ਸਾਨੂੰ ਇਕ ਦਾ ਸਾਹਮਣਾ ਕਰਨਾ ਪਵੇਗਾ । ਐਸ ਵੇਲੇ ਅਸੀ ਹੈਦਰਅਲੀ ਦੇ ਮਿੱਤਰ ਹਾਂ । ਨਵਾਬ ਨੇ ਸਾਡੇ ਨਾਲ ਧ੍ਰੋਹ ਕੀਤਾ ਤਾਂ ਇਸ ਵੇਲੇ ਉਹ ਸਿਰਫ਼ ਪੇਸ਼ਵਿਆਂ ਨਾਲ ਟੱਕਰ ਲੈ ਰਿਹੈ, ਫਿਰ ਉਸਨੂੰ ਸਾਡਾ ਵੀ ਮੁਕਾਬਲਾ ਕਰਨਾ ਪਵੇਗਾ । ਜੇ ਅਸੀ ਤਾਕਤਵਰ ਹੋਈਏ, ਤੇ ਨਵਾਬ ਭਾਂਵੇ ਸਾਨੂੰ ਛੱਡ ਵੀ ਜਾਵੇ, 'ਦੁਸ਼ਮਨ ਦਾ ਦੁਸ਼ਮਨ ਸਾਡਾ ਮਿੱਤਰ', ਕਹਾਵਤ ਅਨੁਸਾਰ ਪੇਸ਼ਵੇ ਸਾਡੇ ਮਿੱਤਰ ਹੋਣਗੇ । ਪਰ ਇਸ ਵੇਲੇ ਅਸੀ ਜਿਸ ਹਾਲਤ ਵਿੱਚ ਹਾਂ, ਜੇ ਉਸੇ ਵਿੱਚ ਰਹੇ ਤਾਂ ਸਾਰੇ ਸਾਨੂੰ ਜਿੱਤਣ ਲਈ ਹੀ ਸੋਚਣਗੇ, ਕੋਈ ਵੀ ਸਾਡੇ ਨਾਲ ਮਿੱਤਰਤਾ ਨਹੀਂ ਕਰਨ ਲੱਗਾ । ਜ਼ਰਾ ਸੋਚੋ ਪ੍ਰਧਾਨਮੰਤਰੀ ਜੀ — ਇਸ ਵੇਲੇ ਦਖ਼ਣੀ ਭਾਰਤ ਦਾ ਨਕਸ਼ਾ ਬਦਲ ਦੇਣ ਦਾ ਸਮਾਂ ਹੈ । ਇਸ ਸਮੇਂ ਸਾਨੂੰ ਇਸੇ ਤਰ੍ਹਾਂ ਹੀ ਰਹਿਣਾ ਚਾਹੀਦਾ ਹੈ ਯਾਂ ਮਜ਼ਬੂਤ ਬਨਣਾ ਚਾਹੀਦਾ ਹੈ ।"

ਨਾਇਕ ਹੋਰਾਂ ਦੇ ਇਸ ਤਰ੍ਹਾਂ ਵਿਸਥਾਰ ਸਹਿਤ ਦੱਸਣ ਤੋਂ ਬਾਅਦ ਸਾਰਿਆਂ ਨੂੰ ਉਹਨਾਂ ਦੀ ਗਲ ਨਾਲ ਸਹਿਮਤ ਹੋਣਾ ਪਿਆ ।

"ਮਜ਼ਬੂਤ ਹੋਣਾ ਹੀ ਸਹੀ ਗੱਲ ਹੈ । ਪਰ ਤੁਹਾਡੀ ਦ੍ਰਿਸ਼ਟੀ ਦੀ ਉਡਾਣ ਦੇ ਬਰਾਬਰ ਉਡ ਸੱਕਣ ਦੀ ਸ਼ਕਤੀ ਸਾਡੀ ਬੁੱਧੀ ਵਿੱਚ ਵੀ ਹੋਣੀ ਚਾਹੀਦੀ ਹੈ । ਹੈਦਰ ਅਲੀ ਲੂਮੜੀ ਹੈ ਤਾਂ ਪੇਸ਼ਵੇ ਗਿੱਦੜ ।" ਪ੍ਰਧਾਨਮੰਤਰੀ ਹੋਰੀ ਬੋਲੇ ।

"ਇਹਨਾਂ ਦੋਹਾਂ ਲੂਮੜੀਆਂ ਨੂੰ ਕਾਬੂ ਵਿੱਚ ਕਰਨ ਦਾ ਇਕੋ ਤਰੀਕਾ ਹੈ — ਸਾਡੀ ਸ਼ਕਤੀ ਦਾ ਡਰ—" ਇਹ ਕਹਿੰਦਿਆਂ ਨਾਇਕ ਹੋਰਾਂ ਨੇ ਬਾਕੀ ਦੀਆਂ ਸਾਰੀਆਂ ਸੋਚਾਂ ਨੂੰ ਇਕ ਪਾਸੇ ਕਰ ਦਿੱਤਾ । "ਹੁਣ ਸਾਡੇ ਭਾਗਾਂ ਦੀ ਪਰੀਖ਼ਿਆ ਦਾ ਸਮਾਂ ਹੈ — ਜੋ ਵੀ ਹੋਏਗਾ, ਠੀਕ ਹੀ ਹੋਏਗਾ । ਇਸ ਸਮੇਂ ਮੇਰੇ ਬੁੱਢੇ ਹੱਥਾਂ ਨੂੰ ਤੁਸੀ ਪਰਸੂਰਾਮਨਾਇਕ ਦੀ ਡੰਗੋਰੀ ਫੜਾ ਦਿੱਤੀ ਹੈ — ਇਹ ਬੜਾ ਚੰਗਾ ਹੋਇਆ ਹੈ ।"

"ਮੇਰਾ ਭਰਾ ਤੁਹਾਨੂੰ ਜੱਚ ਗਿਆ, ਇਸਤੋਂ ਵੱਧ ਖ਼ੁਸ਼ੀ ਦੀ ਗੱਲ ਸਾਡੇ ਲਈ ਹੋਰ ਕੋਈ ਨਹੀਂ । ਤੁਸੀ ਸਾਰੇ ਕੱਠੇ ਰਲਕੇ ਸੈਨਾਂ ਤਿਆਰ ਕਰੋ ।" ਨਾਇਕ ਹੋਰੀਂ ਬੋਲੇ ।

"ਅੱਗੇ ਲੱਗਣ ਦੀ ਜ਼ਿੰਮੇਵਾਰੀ ਤੁਹਾਡੀ ਹੋਵੇ ਤਾਂ ਸਾਡੇ ਲਈ ਕੋਈ ਕੰਮ ਔਖਾ ਨਹੀਂ ਰਹਿਣ ਲੱਗਾ ।" ਦੜਵਾਈ ਭਰੱਮਣਾ ਨਾਇਕ ਬੋਲਿਆ ।

"ਪਰ ਤੁਹਾਡੀਆਂ ਇਛਾਵਾਂ ਦੀ ਪੂਰਤੀ ਲਈ — ਸਾਡਾ ਖਜ਼ਾਨਾ —" ਖ਼ਜਾਨਚੀ ਅੱਜਈਏ ਨੇ ਧਨ ਦਾ ਸੁਆਲ ਉਠਾਇਆ ।

"ਤੁਸੀ ਖ਼ਰਚ ਕਰੋ, ਨਗਰ ਸਾਡੇ ਹੱਥ ਆ ਗਿਆ ਤਾਂ ਉਸਦਾ ਖ਼ਜਾਨਾ ਵੀ ਸਾਡਾ ਹੋਵੇਗਾ । ਉਸਦੀ ਚਿੰਤਾ ਨਾ ਕਰੋ ।" ਨਾਇਕ ਹੋਰੀ ਬੋਲੇ ।

ਦੁਰਗ ਦੇ ਹਰ ਮੁਹੱਲੇ ਵਿੱਚ ਇਕ ਵਿਆਮਸ਼ਾਲਾ, ਖੁਲ੍ਹ ਗਈ । ਵਿਆਮਸ਼ਾਲਾ, ਮੱਲਸ਼ਾਲਾ, ਯੁਵਕਕੇਂਦਰ ਸਮੁੰਦਰ ਨੂੰ ਭਰਿਆ ਰੱਖਣ ਲਈ ਮੀਂਹ ਦੀ ਰੁੱਤੇ ਪਾਣੀ ਨਾਲ ਉੱਛਲ ਉੱਛਲ ਪੈਂਦੀ ਨਦੀ ਬਣ ਗਈ । ਸਾਫ਼ ਕੀਤੇ ਲੋਹੇ ਦੀਆਂ ਕਿੰਨੀਆਂ ਗਡੀਆਂ ਆਉਂਦੀਆਂ ਉਸਦਾ ਕੋਈ ਹਿਸਾਬ ਨਹੀਂ ਸੀ । ਬਰੂਦ ਪੀਸਣ ਲਈ ਚੱਕੀਆਂ ਅਗੇ

ਜੁਤੇ ਸੰਢੇ, ਵਾਰੀ ਨਾਲ ਬਦਲੇ ਜਾਂਦੇ । ਬਰੂਦ ਦੇ ਭੰਡਾਰ ਨੱਕੋ ਨੱਕ ਭਰੇ ਹੋਏ ਸਨ । ਉਸੇ ਤਰ੍ਹਾਂ ਸਿਲ੍ਹਖਾਨੇ ਵੀ, ਬੰਦੂਕਾਂ ਤਲਵਾਰਾਂ, ਬਰਛੀਆਂ, ਭਾਲਿਆਂ, ਕਾਲੀ ਦੇ ਮੂੰਹ ਵਾਂਗ ਡਰਾਉਣੀਆਂ ਤੋਪਾਂ ਨਾਲ ਭਰੇ ਹੋਏ ਸਨ' — ਹਾਥੀ ਘੋੜੇ, ਪੈਦਲ ਸਵਾਰ ਫ਼ੌਜ —

ਨਾਇਕ ਦੇ ਸੁਫ਼ਨਿਆਂ ਨੂੰ ਸੱਚ ਕਰਨ ਲਈ ਜੁੱਟ ਗਏ —

ਇਕ ਕੱਲਾ ਨਾਇਕ ਦਸ ਸ਼ਰੀਰ ਧਾਰਣ ਕਰਕੇ — ਜਿਥੇ ਜਿਥੇ ਯੁਧ ਦੀਆਂ ਤਿਆਰੀਆਂ ਹੋ ਰਹੀਆਂ ਸਨ — ਉਥੇ ਉਥੇ ਪੁਜੱਕੇ ਜਨਤਾ ਦੇ ਉਤਸਾਹ ਦੇ ਨਾਲ ਆਪਣਾ ਉਤਸਾਹ ਵੀ ਵੱਧਾ ਰਿਹਾ ਸੀ ।

ਦੁਰਗ ਦੇ ਮਹਿਲ ਵਿੱਚ ਠਹਿਰੇ ਹੋਏ ਚਨਾਬਸਵਾਨਾਇਕ ਨੂੰ ਵੀ ਇਸ ਉਤਸਾਹ ਦੀ ਲਾਗ ਲੱਗ ਗਈ — ਉਹ ਪੁੱਛਣ ਲਗੇ

"ਨਾਇਕ ਜੀ, ਨਗਰ ਵਲ ਕਦੋਂ ਕੂਚ ਕਰਨੈਂ ? ਹੋਰ ਕਿੰਨੇ ਦਿਨ ਉਡੀਕਣਾ ਪਵੇਗਾ ।"

ਉਡੀਕਣਾ ਤੁਹਾਡੇ ਨਾਲੋਂ ਸਾਨੂੰ ਵਧੇਰੇ ਔਖ਼ਾ ਲੱਗ ਰਿਹੈ । ਜਿਉਂ ਹੀ ਨਵਾਬ ਵਲੋਂ ਪੱਤਰ ਆਇਆ, ਅਸੀ ਕੂਚ ਕਰਨ ਵਿੱਚ ਘੜੀ ਨਹੀਂ ਲਉਣੀ ।" ਉਤਸਾਹ ਨਾਲ ਨਇਕ ਨੇ ਜੁਆਬ ਦਿੱਤਾ ।

ਅਖੀਰ ਇਕ ਦਿਨ ਨਵਾਬ ਦੇ ਡੇਰੇ ਤੋਂ ਪੱਤਰ ਆ ਗਿਆ । "ਸਾਡੀ ਸੈਨਾ ਕੂਚ ਕਰ ਰਹੀ ਹੈ । ਤੁਸੀ ਆਪਣੀ ਸੈਨਾ ਲੈਕੇ ਸਰਹੱਦ ਕੋਲ ਨਾਲ ਰਲੋ ।"

ਚਿਤਰਦੁਰਗ ਨੂੰ ਹੈਦਰਅਲੀ ਦਾ ਬੁਲਾਵਾ ਆ ਗਿਆ — ਸਮੇਂ ਤੋਂ ਬਹੁਤ ਪਹਿਲਾਂ ਹੀ —

ਲੋਹੇ ਦੇ ਖੇਤ ਨੂੰ ਵਹੁਣ ਲਈ ਹਾਥੀਆਂ ਨੂੰ ਬੁਲਾਵਾ ਦੇਣ ਵਾਂਗ ਸੀ — ਮਦਕਰੀਨਾਇਕ ਨੇ ਨਗਰ ਤੇ ਹਮਲਾ ਕਰਨ ਲਈ ਹੈਦਰਅਲੀ ਦੀ ਓਟ ਲੈ ਲਈ ਸੀ ।

ਹਮਲਾ ਕਰਨ ਤੋਂ ਪਹਿਲਾਂ ਹੈਦਰਅਲੀ ਨੇ ਆਪਣੇ ਜਾਸੂਸਾਂ ਨੂੰ ਨਗਰ ਵਿੱਚ ਭੇਜਿਆ ਤੇ ਲੋਕਾਂ ਵਿੱਚ ਇਹ ਗੱਲ ਫੈਲਾ ਦਿੱਤੀ ਕਿ 'ਨਗਰ ਦਾ ਅਸਲੀ ਰਾਜਾ ਚਨਾਬਸਵਾਨਾਇਕ ਰਾਜ ਕਰਨ ਲਈ ਆ ਰਿਹਾ ਹੈ, ਡ੍ਰਸ਼ਟ ਰਾਣੀ ਨੂੰ ਹਟਾਉ ਤੇ ਅਸਲੀ ਰਾਜੇ ਨੂੰ ਵਾਪਸ ਆਉਣ ਵਿੱਚ ਸਹਾਇਤਾ ਕਰੋ ।' ਲੋਕਾਂ ਦੇ ਮਨਾਂ ਵਿੱਚ ਇਸ ਗਲ ਨੇ ਬੜੀ ਖਲਬਲੀ ਮਚਾ ਦਿੱਤੀ ।

ਆ ਰਹੇ ਅਸਲੀ ਰਾਜੇ ਲਈ —

ਰਾਜ ਕਰ ਰਹੀ ਰਾਣੀ ਵੀਰ ਅੰਮਾ ਜੀ ਲਈ —

ਲੋਕੀ ਇਹ ਫ਼ੈਸਲਾ ਨਹੀਂ ਸਨ ਕਰ ਪਾ ਰਹੇ ਕਿ ਕਿਸਦੀ ਮਦਦ ਕਰਨ ਉਧਰ ਹੈਦਰਅਲੀ ਦੀ ਸੈਨਾਂ ਚਾਰ ਭਾਗਾਂ ਵਿੱਚ ਸੰਤੇਬੇਨੂਰ ਦੇ ਰਸਤੇ ਤੋਂ ਹੁੰਦੀ ਨਗਰ ਵਲ ਤੁਰ ਪਈ । ਚਿਤਰਦੁਰਗ ਦੀ ਸੈਨਾ ਉਹਨਾਂ ਦੇ ਪਿੱਛੇ ਪਿੱਛੇ ਆ ਰਹੀ ਸੀ ।

ਅੰਬਾਰੀ ਹਾਥੀ ਤੇ ਚਨਾਬਸਵਾਨਾਇਕ ਨੂੰ ਬਿਠਾਕੇ ਸਾਰੇ ਨਗਰ ਵਿੱਚ ਉਸਦਾ

ਜਲੂਸ ਕਢਿਆ ਤੇ ਇਹ ਢੰਡੋਰਾ, ਪਿਟਵਾ ਦਿਤਾ — 'ਅਸਲੀ ਰਨਾ ਬਸਵਾਨਾਇਕ ਦੀ ਮਦਦ ਕਰੋ ।'

ਸੰਤੇਬੇਨੂਰ ਤੋਂ ਹਮਲਾ ਕਰਨ ਲਈ ਚਲੇ ਹੈਦਰਅਲੀ ਨੇ ਨਗਰ ਰਾਜ ਨੂੰ ਜਿੱਤਣ ਲਈ ਆਪਣੀ ਸਾਰੀ ਤਾਕਤ ਦਾਅ ਤੇ ਲਾ ਦਿਤੀ । ਇਸ ਪ੍ਰਚੰਡ ਸੈਨਾ ਨੂੰ ਵੇਖਕੇ ਮਦਕਰੀਨਾਇਕ ਨੇ ਆਪਣੀ ਅੱਧੀ ਫ਼ੌਜ ਦੁਰਗ ਵਿੱਚ ਹੀ ਰਹਿਣ ਦਿੱਤੀ ਤੇ ਬਾਕੀ ਦੀ ਅੱਧੀ ਫੌਜ ਦੇ ਨਾਲ ਹੈਦਰਅਲੀ ਦੇ ਪਿੱਛੇ ਪਿੱਛੇ ਤੁਰ ਪਿਆ । ਸਾਰੀ ਫੌਜ ਨਾਂ ਆਈ ਵੇਖਕੇ ਹੈਦਰਅਲੀ ਨੇ ਪੁੱਛਿਆ

"ਬਾਕੀ ਦੀ ਫ਼ੌਜ ਕਿਥੇ ਏ ?"

"ਦੁਰਗ ਦੀ ਰਖਿਆ ਲਈ ਪਿੱਛੇ ਛੱਡ ਆਏ ਹਾਂ । ਦੁਰਗ ਖਾਲੀ ਵੇਖ ਕੇ ਕੋਈ ਸ਼ਤਰੂ ਧਾਵਾ ਹੀ ਨਾਂ ਬੋਲ ਦੇਵੇ ।" ਆਪਣੇ ਵਲੋਂ ਉਸ ਬੜਾ ਤਸਲੀ ਬਖ਼ਸ਼ ਕਾਰਣ ਦਸਿਆ ।

"ਲੋੜ ਪੈਣ ਤੇ ਆਉਣ ਲਈ ਉਹਨਾਂ ਨੂੰ ਤਿਆਰ ਰਹਿਣ ਲਈ ਕਹਿ ਦਿੱਤਾ ਹੈ ।" ਇਸ ਗੱਲ ਤੇ ਹੈਦਰਅਲੀ ਨੂੰ ਵਿਸ਼ਵਾਸ ਆਇਆ ਯਾਂ ਨਹੀਂ ਪਰ ਇਸ ਚਰਚਾ ਲਈ ਸਮਾਂ ਨਾਂ ਹੋਣ ਤੇ ਉਹ ਚੁਪ ਕਰ ਗਿਆ । ਤੇ ਸੈਨਾਂ ਅਗੇ ਵੱਧ ਗਈ ।

ਚਿਤਰਦੁਰਗ ਤੋਂ ਚੱਲੀ ਸੈਨਾ ਹੋੜਲਕੇਰੇ ਤੋਂ ਹੋਕੇ, ਸੰਤੇ ਬੇਨੂਰ ਤੋਂ ਹੁੰਦੀ ਮਲਨਾਡ ਪੁੱਜ ਗਈ ।

ਇਥੇ ਕਦਮ ਕਦਮ ਤੇ ਤਲਾਅ, ਛੱਪੜ, ਨਦੀਆਂ ਸਦਾ ਹਰੇ ਭਰੇ ਰਹਿਣ ਵਾਲੇ ਰੁੱਖ, ਇਕ ਦੂਜੇ ਨਾਲੋਂ ਉੱਚਾ ਹੋਣ ਦਾ ਮੁਕਾਬਲਾ ਕਰਦੇ ਰੁਖਾਂ ਤੇ ਪਹਾੜੀਆਂ ਦਾ ਇਲਾਕਾ — ਦਿਨ ਦਿਹਾੜੀ ਸ਼ੇਰ ਤੇ ਹਾਥੀ ਨਿਡਰ ਹੋਕੇ ਘੁੰਮਦੇ ਉਸ ਜੰਗਲੀ ਇਲਾਕੇ ਵਿੱਚ । ਵੱਡੇ ਵੱਡੇਂ ਉੱਚੇ ਰੁਖਾਂ ਕਾਰਨ ਉਪਰੋਂ ਅਕਾਸ਼ ਨਹੀਂ ਸੀ ਦਿਸਦਾ । ਹੇਠਾਂ ਜੰਗਲ ਦੇ ਹਨੇਰੇ ਵਿੱਚ ਭਾਂਤ ਭਾਂਤ ਦੇ ਸੱਪਾਂ ਤੇ ਜੋਕਾਂ ਦਾ ਰਾਜ ।

ਮਲਨਾਡ ਜਿੰਨਾ ਸੁੰਦਰ, ਉਤਨਾ ਹੀ ਭਿਆਨਕ ਵੀ ਸੀ । ਇਸਦੀ ਸੁੰਦਰਤਾ ਦਾ ਕੋਈ ਅਨੰਦ ਮਾਣੇ ਯਾਂ ਇਸਦੀ ਭਿਆਨਕਤਾ ਤੋਂ ਡਰੇ, ਇਥੇ ਪੈਂਦੀ ਠੰਡ ਕਿਸੇ ਨੂੰ ਨਹੀਂ ਛਡਦੀ । ਕਿਹੀ ਠੰਡ ਸੀ ! ਦੁਰਗ ਦੇ ਸੈਨਿਕਾਂ ਨੂੰ ਅਜਿਹੀ ਠੰਡ ਦਾ ਕੋਈ ਅਨੁਭਵ ਨਹੀਂ ਸੀ । ਇਸ ਪਿੰਡਾ ਠਾਰਵੀਂ ਠੰਡ ਦਾ ਕਾਰਣ ਸੀ, ਅਕਾਸ਼ ਤੋਂ ਡਿਗਦਾ ਕੋਹਰਾ । ਇਸ ਕਾਰਣ ਸਾਰੇ ਜੰਗਲ ਵਿੱਚ ਧੁੰਦ ਛਾਈ ਰਹਿੰਦੀ । ਜੰਗਲ ਵਿੱਚ ਗੋਡੇ ਗੋਡੇ ਖਲੋਤੇ ਪਾਣੀਆਂ ਤੇ ਕੋਹਰਾ ਲੰਗਰ ਸੁੱਟਕੇ ਖਲੋਤੇ ਜਹਾਜ਼ ਵਾਂਗੂ ਲਗਦਾ । ਨਦੀਆਂ ਉੱਪਰ ਵੀ ਇਸਦੇ ਗਾਹੜੇ ਧੂੰਏਂ ਦੇ ਬੱਦਲ ਕੱਠੇ ਹੋਏ ਰਹਿੰਦੇ ਇਸ ਠੰਡ ਤੋਂ ਬਚਣ ਲਈ ਉੱਤੇ ਲਪੇਟੀਆਂ ਕੰਬਲੀਆਂ ਵੀ ਗਿੱਲੀਆਂ ਹੋ ਜਾਂਦੀਆਂ ਤੇ ਗਿੱਲੇ ਕਪੜੇ ਪਿੰਡੇ ਨਾਲ ਲਗਦੇ ਤਾਂ ਦੰਦ ਵੱਜਣ ਲੱਗ ਪੈਂਦੇ । ਕੰਬਲੀਆਂ ਦੇ ਥੱਲੇ ਧੋਤੀਆਂ ਤੇ ਥਿਰਜਿਸਾਂ ਵਿੱਚ ਵਿੱਚ ਲਹੂ ਪੀਣੀਆਂ ਤੇ ਮਾਸ ਨਾਲ ਚੰਬੜ ਜਾਣ ਵਾਲੀਆਂ ਜੋਕਾਂ ਯਾਦ ਕਰਕੇ ਕੰਬਨੀ ਛਿੜ ਜਾਂਦੀ । ਉਹਨਾਂ ਤੋਂ ਬੱਚਣ ਲਈ ਪਿੰਡੇ

ਤੇ ਚੂਨਾਂ ਤੇ ਤਮਾਕੂ ਦੇ ਪੱਤਿਆਂ ਦੇ ਰੱਸ ਦਾ ਲੇਪ ਕਰਦੇ ਰਹਿੰਦੇ । ਇਸ ਲੇਪ ਕਾਰਨ ਠੰਡ ਹੋਰ ਵੱਧ ਜਾਣ ਤੇ ਉਹ ਆਪਣੇ ਅਗਲੇ ਪਿਛਲੇ ਸਾਰਿਆਂ ਨੂੰ ਗਾਹਲਾਂ ਕਢਦੇ ।

ਭਦਰਾਵਤੀ, ਸ਼ਿਵਮੋਗਾ, ਅਯਨੂਰ, ਕੁੰਸੀ, ਅਨੰਦਪੁਰ ਤੋਂ ਹੁੰਦੀ ਸੈਨਾਂ ਨਗਰ ਦੀ ਹੱਦ ਤੇ ਪੁੱਜ ਗਈ । ਸ਼ਿਵਮੋਗਾ ਕੋਲ ਪੁੱਜੇ ਤਾਂ ਚਾਰ ਲਖ ਦੀ ਪੇਸ਼ਕਸ਼ ਹੋਈ, ਅਨੰਦਪੁਰ ਕੋਲ ਬਾਰਾਂ ਲੱਖ ਦੇਣ ਲਈ ਰਾਣੀ ਅੰਮਾ ਜੀ ਦੀ ਮੰਗ ਨੂੰ ਠੁਕਰਾਕੇ — ਕੁੰਸੀ ਵਿੱਚ ਨਗਰ ਦੇ ਪੁਰਾਣੇ ਮੰਤਰੀ ਮੂਡਬਿਦਰੀ ਲਿੰਗਪਾ ਨੂੰ ਮਿਲਕੇ ਉਸ ਕੋਲੋਂ ਨਗਰ ਦੇ ਕਿਲੇ ਤੇ ਜੰਗਲ ਦੇ ਸਾਰੇ ਰਹੱਸ ਜਾਣਕੇ, ਹੈਦਰ ਦੀ ਸੈਨਾਂ ਨੇ ਨਗਰ ਨੂੰ ਘੇਰਾ ਪਾ ਲਿਆ ।

ਮਲਨਾਡ ਦੇ ਸੈਨਿਕ, ਛਿੜੇ ਹੋਏ ਭੂਮਣਿਆਂ ਵਾਂਗ, ਲਾਲ ਕੀੜਿਆਂ ਦੇ ਮੀਂਹ ਵਾਂਗ ਤਲਵਾਰਾਂ, ਬੰਦੂਕਾ ਫੜਕੇ ਹੈਦਰ ਦੀ ਸੈਨਾ ਤੇ ਝਪਟ ਪਏ । ਉਹਨਾਂ ਦੇ ਸਿਰ ਕੱਟਣ ਆਏ ਸ਼ਤਰੂਆਂ ਦੇ ਸਿਰ ਕੱਟ ਦਿੱਤੇ । ਮਲਨਾਡ ਦਾ ਹਰ ਰੁਖ ਵੀ ਜਿਵੇਂ ਯੋਧਾ ਬਣ ਗਿਆ । ਉਹਨਾਂ ਹੈਦਰਅਲੀ ਦੀ ਅਪਾਰ ਸੈਨਾਂ ਨੂੰ ਮੂਲੀਆਂ ਗਾਜਰਾਂ ਵਾਂਗ ਕਟਨਾਂ ਸ਼ੁਰੂ ਕਰ ਦਿੱਤਾ ।

ਦੁਸ਼ਮਨ ਦੇ ਇਸ ਜ਼ਬਰਦਸਤ ਹਮਲੇ ਦਾ ਹੈਦਰਅਲੀ ਦੀ ਫੌਜ ਨੇ ਵੀ ਮੂੰਹ ਤੋੜਵਾਂ ਜੁਆਬ ਦੇਣਾ ਸ਼ੁਰੂ ਕਰ ਦਿੱਤਾ । ਦੁਰਗ ਵਾਲਿਆਂ ਨੇ ਯੁੱਧ ਵਿੱਚ ਸਿਰਫ਼ ਸਿਰ ਹੀ ਕਟੇ ਜਾਦੇ ਵੇਖ ਸਨ, ਮਲਨਾਡ ਦੇ ਸੈਨਿਕਾਂ ਦੇ ਨੱਕ, ਕੰਨ ਕੱਟਕੇ, ਖ਼ੂਨ ਚੋਂਦਾ ਵੇਖਕੇ ਉਹਨਾਂ ਵਿੱਚ ਚੀਕਚਿਹਾੜਾ ਮੱਚ ਗਿਆ । ਸਾਡੀ ਸ਼ਿਕਾਰੀ ਟੋਲੀ ਤੇ, ਹੈਦਰਅਲੀ ਦੀ ਕੁਟਿਲ ਸੈਨਾਂ. ਕਿਹਾ ਯੁੱਧ ਸੀ !

ਮੂਡਬਿਦਰੀ ਲਿੰਗਪਈਆ ਤੋਂ ਚੋਰ ਰਸਤੇ ਦਾ ਪਤਾ ਕਰਕੇ, ਨਗਰ ਵਿੱਚ ਵੜ ਗਏ — ਹਰ ਘਰ ਰਣ ਭੂਮੀ ਬਣ ਗਿਆ । ਜਾਨ ਦੀ ਪ੍ਰਵਾਹ ਕੀਤੇ ਬਿਨਾਂ ਲੜ ਰਹੇ ਮਲਨਡ ਦੇ ਸੈਨਿਕਾਂ ਦੇ ਸਾਹਸ ਦੀ ਪ੍ਰਸੰਸਾ ਕੀਤੇ ਬਿਨਾਂ ਹੈਦਰਅਲੀ ਵੀ ਨਾਂ ਰਹਿ ਸਕਿਆ ।

ਸਿਰਫ਼ ਮਰਦ ਹੀ ਨਹੀਂ, ਇਸਤਰੀਆਂ ਵੀ ਉਵੇਂ ਬਹਾਦਰੀ ਨਾਲ ਲੜਾਈ ਕਰਦੀਆ ਵੇਖ — 'ਰਾਣੀ ਦਾ ਚਾਲ ਚਲਣ ਠੀਕ ਨਹੀਂ', ਅਸਾਂ ਜੋ ਸੁਣਿਆ ਉਹ ਝੂਠੀ ਗੱਲ ਹੋਵੇਗੀ — ਸੱਚ ਨਹੀਂ ਹੋ ਸਕਦੀ — ਸੱਚ ਹੁੰਦੀ ਤਾਂ ਉਸ ਲਈ ਐਨੇ ਲੋਕੀ ਆਪਣੇ ਜਾਨ ਦੀ ਬਲੀ ਦਿੰਦੇ ?' ਹੈਦਰਅਲੀ ਨੂੰ ਵੇਖਕੇ ਇਹ ਲੱਗ ਰਿਹਾ ਸੀ ।

ਉਹ ਇਸਤਰੀ — ਵੀਰ ਅੰਮਾ ਜੀ — ਰਾਣੀ — ਸਚਮੁਚ ਰਾਣੀ ! ਯੁਧ ਉਸਦੇ ਬੂਹਿਆਂ ਤੇ ਆ ਗਿਆ ਪਰ ਉਹ ਡਰੀ ਨਾਂ ।

'ਜੋ ਦਿੱਸੇ ਉਸਨੂੰ ਮਾਰ ਦਿਉ, ਜੋ ਹੱਥ ਲੱਗੇ ਲੁੱਟ ਲਓ, ਜੋ ਹੱਥ ਆਏ ਉਹ ਤੁਹਾਡਾ, ਹੈਦਰਅਲੀ ਦੀ ਹੱਲਾ ਸ਼ੇਰੀ ਨੇ ਰਕਤਤ੍ਰਿਸ਼ਣਾ ਨਾਲ ਅੰਨ੍ਹੇ ਹੋਏ ਉਸਦੇ ਸੈਨਿਕਾਂ ਦੀ ਲੋਭ ਦੀ ਅੱਗ ਤੇ ਤੇਲ ਦਾ ਕੰਮ ਕੀਤਾ । ਮੈਸੂਰ ਦੀ ਸੈਨਾ ਮਹਿਲ ਵਿੱਚ ਵੜੀ ਤਾਂ ਉਹਨਾਂ ਨੂੰ ਉਥੋਂ ਲੱਭਾ, ਖ਼ਾਲੀ ਭਾਂਅ ਭਾਂਅ ਕਰਦਾ ਮਹਿਲ, ਹੀਰੇ ਜਵਾਹਰਾਂ ਦਾ

ਪੀਸਿਆ ਚੂਰਾ, ਚਾਂਦੀ ਸੋਨੇ ਦਾ ਚੂਰਾ — ਬੱਸ ਏਨਾਂ ਹੀ — ਰਾਣੀ ਹੱਥ ਨਾਂ ਆਈ — ਉਹ ਗੁਪਤ ਦੁਆਰ ਰਸਤੇ ਖ਼ਿਸਕ ਗਈ । ਤੇ ਕਵਲਦੁਰਗ ਵਿੱਚ ਪੁੱਜ ਗਈ । ਹੈਦਰਅਲੀ ਉਸਦੇ ਪਿੱਛੇ ਪਿੱਛੇ ਗਿਆ ਤੇ ਉਸਨੂੰ ਬੰਦੀ ਬਣਾ ਕੇ ਵਾਪਸ ਲੈ ਆਇਆ । ਪੱਥਰ ਦਿਲ ਹੈਦਰਅਲੀ ਨੇ, ਕੰਗਣ, ਤੇ ਝਾਂਜਰਾਂ ਪਉਣ ਵਾਲੀ ਰਾਣੀ ਦੇ ਹੱਥਾਂ ਪੈਰਾਂ ਵਿੱਚ ਲੋਹੇ ਦੀਆਂ ਜੰਜੀਰਾਂ ਪਾ ਦਿੱਤੀਆਂ ਤੇ ਮਧੂਗਿਰੀ ਦੇ ਕਿਲ੍ਹੇ ਵਿੱਚ ਕੈਦ ਕਰ ਦਿੱਤਾ ।

ਏਨਾਂ ਹੀ ਨਹੀਂ, ਆਪਣੀ ਸ਼ਰਣ ਵਿੱਚ ਆਏ ਚਨਾਬਸਵਾਨਾਇਕ ਦੀ ਰਾਜਤਿਲਕ ਦੀ ਆਸ ਕਤਲ ਕਰਕੇ ਉਸਨੂੰ ਵੀ ਰਾਣੀ ਦੇ ਨਾਲ ਮਧੂਗਿਰੀ ਦੇ ਕਿਲ੍ਹੇ ਵਿੱਚ ਕੈਦ ਕਰ ਦਿਤਾ । ਤੇ ਮੈਸੂਰ ਰਾਜ ਦੇ ਗੰਡਭੇਰੁੰਡ ਝੰਡੇ ਦੀ ਥਾਂ ਹੈਦਰ ਦਾ ਹਰੇ ਰੰਗ ਦਾ ਝੰਡਾ ਝੂਲਣ ਲੱਗਾ ।

ਹਜ਼ਾਰਾਂ ਮਲਨਾਡ ਦੀਆਂ ਸੁੰਦਰੀਆਂ ਨੂੰ ਆਪਣੀ ਸੈਨਾਂ ਦੇ ਨਾਲ ਸ੍ਰੀਰੰਗ ਪੱਟਣ ਭੇਜ ਦਿੱਤਾ ।

ਹੈਦਰਅਲੀ ਵਾਂਗ ਉਸਦੀ ਸੈਨਾਂ ਨੇ ਵੀ ਛੋਟੀਆਂ ਵਡੀਆਂ ਇਸਤਰੀਆਂ ਤੇ ਜੋ ਅਤਿਆਚਾਰ ਕੀਤੇ, ਵੇਖਕੇ ਮਦਕਰੀਨਾਇਕ ਦਾ ਪੱਥਰ ਦਿਲ ਵੀ ਪਿਘਲ ਗਿਆ — ਆਪਣੇ ਆਪਨੂੰ ਕਹਿਣ ਲੱਗਾ — ਇਹ ਚੰਗਾ ਨਹੀਂ ਹੋਇਆ — ਨਾਰੀਅਲ ਦੇ ਬਾਗ ਨੂੰ ਸੁਆਰਣ ਆਏ ਤੇ ਇਥੇ ਕੰਡਿਆਲੇ ਕਿੱਕਰ ਬੀਜ ਦਿਤੇ । ਨਗਰ ਵਿੱਚ ਹੈਦਰ ਦੀ ਸੈਨਾ ਦੇ ਅਤਿਆਚਾਰ ਵੇਖਕੇ ਮਦਕਰੀਨਾਇਕ ਦਾ ਮਨ ਨਫਰਤ ਨਾਲ ਭਰ ਗਿਆ, ਉਸਦੇ ਮਨ ਨੂੰ ਪੱਥਰ ਕਰ ਦਿਤਾ — "ਇਸ ਨਵਾਬ ਦੇ ਪੱਥਰ ਹਿਰਦੇ ਨੂੰ ਰੂਆ ਨਾਂ ਦਿੱਤਾ ਤਾਂ ਮੈਂ ਵੀ ਮਦਕਰੀ ਨਹੀਂ"

ਪਰ ਇਹ ਗੁੱਸਾ ਵਖਾਉਣ ਦਾ ਸਮਾਂ ਨਹੀਂ ਸੀ—

ਯੁੱਧ ਵਿੱਚ ਜਿੱਤਣ ਤੋਂ ਬਾਦ ਹੈਦਰਅਲੀ ਨੇ ਉਸਨੂੰ ਛੇ ਲੜੀਆਂ ਪੰਨਿਆਂ ਤੇ ਹੀਰਿਆਂ ਦਾ ਕੰਠੀ ਹਾਰ, ਮੋਤੀਆਂ ਦੀ ਤਿੰਨ ਲੜੀ ਮਾਲਾ, ਰਤਨਾਂ ਦੇ ਕੰਗਣ, ਹੋਦੀਗੇਰੇ, ਮਰਵੰਢੀ, ਸੰਤੇਬੇਨੂਰੂ ਗਰਾਮ ਤੋਹਫ਼ੇ ਵਿੱਚ ਦਿਤੇ । ਤੇ ਕਹਿਣ ਲੱਗਾ, ਨਾਇਕ ਜੀ, ਇਹ ਕਬੂਲ ਕਰੋ — ਤੁਹਾਡੀ ਸੈਨਾਂ ਬੜੀ ਬਹਾਦਰ ਸੈਨਾਂ ਹੈ, ਤੁਸੀ ਨਾਂ ਹੁੰਦੇ ਤਾਂ ਸਾਡਾ ਕੰਮ ਐਡੀ ਛੇਤੀ ਸਿਰੇ ਤਾਂ ਚੜ੍ਹਨਾ ।"

ਇਸ ਗੱਲ ਨੂੰ ਕਰੇਲੇ ਦੇ ਰਸ ਵਾਂਗ ਨਿਗਲਕੇ ਜਲਦੀ ਨਾਲ ਦੁਰਗ ਵਾਪਸ ਆਉਣ ਦੀ ਗਲ ਕੀਤੀ ।

ਸਵਭਾਨੂੰ ਸੰਵਤਸਰ੍ਹ ਵਿੱਚ ਮਾਘ ਦੀ ਪੰਜੀਂ ਨੂੰ ਨਗਰ ਦਾ ਕਿਲਾ ਹੈਦਰਅਲੀ ਦੇ ਵੱਸ ਆ ਗਿਆ ।

ਇਸ ਜਿੱਤ ਨੇ ਹੈਦਰਅਲੀ ਦੇ ਸਾਹਸ ਨੂੰ ਹੋਰ ਵੀ ਵਧਾ ਦਿੱਤਾ ।

"ਨਾਇਕ ਜੀ, ਅਸੀ ਵੀ ਜਾਣਾ ਹੈ । ਬਰਸਾਤ ਸ਼ੁਰੂ ਹੋਣ ਤੋਂ ਪਹਿਲਾ ਅਸੀ ਕ੍ਰਿਸ਼ਣਾ ਨਦੀ ਪਾਰ ਕਰ ਲੈਣੀ ਚਹੁੰਦੇ ਹਾਂ । ਸ਼੍ਰੀਰੰਗ ਪਟਣ ਦੇ ਰੰਗਨਾਥ ਸੁਆਮੀ ਸਾਹਮਣੇ ਅਸੀ ਸਹੁੰ ਖਾਧੀ ਸੀ ।" ਕਹਿਕੇ ਅਰਾਮ ਕਰਨ ਵਿੱਚ ਸਮਾਂ ਬਿਤਾਉਣ

ਦੀ ਥਾਂ, ਯੁੱਧ ਵਿੱਚ ਵੀਰਅੰਮਾ ਜੀ ਦਾ ਸਾਥ ਦੇਣ ਵਾਲੇ ਸਵਨੂਰ ਦੇ ਨਵਾਬ ਹਕੀਮਖਾਨ ਦੀ ਰਾਜਧਾਨੀ ਤੇ ਹਮਲਾ ਕਰਨ ਲਈ ਫ਼ੈਜ਼ੂਲਾਖਾਨ ਦੀ ਅਗੁਵਾਈ ਵਿੱਚ ਆਪਣੀ ਵਿਜਈ ਸੈਨਾ ਨੂੰ ਭੇਜ ਦਿੱਤਾ ।

ਫ਼ੈਜ਼ੁੱਲਾਖ਼ਾਨ ਦੀ ਸੈਨਾ ਤੁੰਗਭਦਰਾ ਨਦੀ ਪਾਰ ਕਰਕੇ, ਮਰਾਠਿਆਂ ਨਾਲ ਰਲ ਗਈ ਰਾਣੀ ਬੇਨੂਰੀ ਨੂੰ ਘੇਰਾ ਪਾ ਲਿਆ । ਨਵਾਬ ਹਕੀਮਖਾਨ ਨੇ ਅਚਨਚੇਤੀ ਆਕੇ ਆਪਣੀ ਪਠਾਣ ਸੈਨਾ ਨਾਲ ਫ਼ੈਜ਼ੁਲਾਖਾਨ ਤੇ ਹਮਲਾ ਕਰ ਦਿੱਤਾ ।

ਇਹ ਖ਼ਬਰ ਸੁਣਦਿਆਂ ਹੀ ਹੈਦਰਅਲੀ ਨੇ ਆਪਣੀ ਸੈਨਾ ਨੂੰ ਸ਼ਿਕਾਰਪੁਰ ਵਲ ਟੋਰ ਦਿੱਤਾ ਤੇ ਫ਼ੈਜ਼ੂਲਾਖਾਨ ਨੂੰ ਸੁਨੇਹਾ ਭੇਜ ਦਿੱਤਾ, 'ਅਸੀ ਤੇਰੀ ਮਦਦ ਲਈ ਆ ਰਹੇ ਹਾਂ ।' ਰਾਤੋ ਰਾਤ ਪੁਜਕੇ, ਆਰਾਮ ਕਰ ਰਹੀ ਸਵਨੂਰ ਦੀ ਸੈਨਾਂ ਤੇ ਹਮਲਾ ਕਰਕੇ ਉਹਨਾਂ ਨੂੰ ਹਰਾ ਦਿੱਤਾ ਤੇ ਹਕੀਮਖ਼ਾਨ ਕੋਲੋਂ ਉਸਦੀ ਰਤਨਾਂ ਵਾਲੀ ਖਟਾਰ, ਤਿੰਨ ਲਖ ਮੁਹਰਾਂ ਖੰਡਣੀ ਲੈ ਕੇ ਅਗੇ ਵੱਧ ਗਿਆ ਤੇ ਬੰਕਾਪੁਰ ਤੇ ਧਾਵਾ ਬੋਲ ਦਿੱਤਾ ।

ਹੈਦਰਅਲੀ ਨੇ ਸੋਚਿਆ ਕਿ ਉਸਦੇ ਬਿਜਲੀ ਵਰਗੇ ਹੱਲੇ ਸਾਹਮਣੇ ਬੰਕਾਪੁਰ ਸੁੱਕੇ ਹੋਏ ਪੱਤੇ ਵਾਂਗ ਝੱੜ ਜਾਵੇਗਾ । ਪਰ ਬੰਕਾਪੁਰ ਐਡੀ ਛੇਤੀ ਨਾਂ ਝੁਕਿਆ ।

ਬੰਕਾਪੁਰ ਦੇ ਕਿਲ੍ਹੇ ਦੀ ਰਖਿਆ ਦਾ ਜ਼ਿੰਮਾ ਮਰਾਠਾ ਸਰਦਾਰ ਗੋਵਿੰਦ ਸੁਖ਼ਦੇਵ ਤੇ ਸੀ । ਉਸਨੇ ਪੂਨੇ ਤੋਂ ਸਹਾਇਤਾ ਦੀ ਮੰਗ ਕੀਤੀ ਤੇ ਆਪ ਕਿਲ੍ਹੇ ਦੇ ਬੂਹੇ ਬੰਦ ਕਰਕੇ, ਹੈਦਰ ਦੀ ਸੈਨਾ ਤੇ ਤੋਪਾ ਚਲਾ ਦਿੱਤੀਆਂ ।

ਇਕ ਮਹੀਨਾ ਲੜਾਈ ਹੁੰਦੀ ਰਹੀ ਪਰ ਕਿਲ੍ਹਾ ਹੈਦਰ ਦੇ ਹੱਥ ਨਾ ਆਇਆ ।

ਤੱਦ, ਆਪਣੇ ਸਾਹਮਣੇ ਸੀਨਾ ਤਾਣਕੇ ਖਲੋਤਾ ਬੰਕਾਪੁਰ ਦਾ ਕਿਲ੍ਹਾ ਹੈਦਰਅਲੀ ਨੇ ਮਦਕਰੀ ਨਾਇਕ ਨੂੰ ਦਿਖਾਇਆ ਤੇ ਕਹਿਣ ਲੱਗਾ — "ਨਾਇਕ ਜੀ, ਤੁਹਾਡੇ ਸਾਹਸ ਕਰਕੇ ਨਗਰ ਸਾਡੇ ਹੱਥ ਆਇਆ, ਬੰਕਾਪੁਰ ਵੀ ਤੁਸੀ ਹੀ ਸਾਨੂੰ ਲੈ ਕੇ ਦੇ ਸਕਦੇ ਹੋ । ਨਗਰ ਤੇ ਰਾਣੀ ਬੇਨੂਰੀ ਵਿੱਚ ਅਸੀ ਰਲਕੇ ਲੜਾਈ ਕੀਤੀ । ਜਿੱਤ ਵੀ ਸਾਡੀ ਦੋਹਾਂ ਦੀ ਹੋਈ ਸੀ । ਪਰ ਇਹ ਯੁੱਧ ਤੁਸੀ ਹੀ ਕਰੋਗੇ । ਇਸਦੀ ਜਿੱਤ ਵੀ ਤੁਹਾਡੀ ਹੀ ਸਿਰਫ਼ ਹੋਵੇਗੀ । ਕਿਲ੍ਹੇ ਤੇ ਹਮਲਾ ਕਰਨ ਵਿੱਚ ਚਿਤਰਦੁਰਗਾ ਦੀ ਸੈਨਾ ਵਰਗਾ ਨਿਪੁੰਨ ਹੋਰ ਕੋਈ ਨਹੀਂ । ਇਹ ਕਿਲ੍ਹਾ ਜਿੱਤਕੇ ਆਪਣੇ ਰਾਜ ਦੀ ਕੀਰਤੀ ਵਧਾਉ ਤੇ ਆਪਣੇ ਸਾਹਸ ਨੂੰ ਸਾਰਥਕ ਕਰੋ । ਨਹੀਂ ਤਾਂ ਤੁਹਾਡੇ ਹੁੰਦਿਆਂ ਜੇ ਅਸੀ ਹਾਰ ਜਾਈਏ ਤਾਂ ਇਸ ਨਾਲ ਤੁਹਾਡੀ, ਬਦਨਾਮੀ ਹੋਵੇਗੀ ।"

ਆਪਣੇ ਰਾਜ ਦੀ ਕੀਰਤੀ ਦੀ ਪਰੀਖਿਆ —

ਆਪਣੇ ਸਾਹਸ ਦੀ ਅਗਨੀਪਰੀਖਿਆ —

"ਹੁਣ ਤਾਂਈ ਤੁਸੀ ਸਾਡੀ ਮਿਤਰਤਾ ਦੀ ਪਰੀਖਿਆ ਕਰਦੇ ਰਹੇ ਹੋ, ਹੁਣ ਸਾਡੇ ਸਾਹਸ ਦੀ ਪਰੀਖਿਆ ਹੈ — ਠੀਕ ਏ, ਤੁਹਾਡੀ ਸੈਨਾ ਸਾਡੇ ਪਿੱਛੇ ਆਵੇ ।" ਏਨਾਂ

ਕਹਿਕੇ ਆਪਣੇ ਡੇਰੇ ਵਿੱਚ ਦੜਵਾਈ ਭਰਮੱਣਾ, ਬਾਣ ਦੇ ਮਦਕਰੀ ਨਾਇਕ ਨੂੰ ਬੁਲਾਕੇ ਉਹਨਾਂ ਨਾਲ ਯੁਧਯੋਜਨਾਂ ਬਾਰੇ ਵਿਚਾਰ ਕੀਤੇ ।

"ਇਕ ਮਹੀਨੇ ਤੋਂ ਇਹ ਕਿਲਾ ਘਿਰਿਆ ਹੋਇਆ ਹੈ । ਅੰਦਰ ਲੋਕ ਕਮਜ਼ੋਰ ਹੋ ਗਏ ਹੋਣਗੇ । ਉਹਨਾਂ ਨੂੰ ਲੜਦਿਆਂ ਵੇਖਕੇ ਜਾਪਦਾ ਹੈ ਕਿ ਉਹ ਬਾਹਰੋਂ ਆ ਰਹੀ ਸਹਾਇਤਾ ਉਡੀਕ ਰਹੇ ਹਨ । ਇਹ ਪੇਸ਼ਵਿਆਂ ਦਾ ਇਲਾਕਾ ਹੈ । ਬੈਠੇ ਉਡੀਕਦੇ ਰਹੇ ਤਾਂ ਲੜਾਈ ਵਿੱਚ ਜਿੱਤ ਨਹੀਂ ਸਕਦੇ । ਇਸ ਲਈ ਰਾਤ ਦੀ ਲੜਾਈ ਹੀ ਠੀਕ ਹੈ । ਇਸ ਲਈ ਅਸੀ ਜੇ ਆਪਣੀ ਖ਼ਾਸ ਸੈਨਾ ਨੂੰ ਹੀ ਭੇਜੀਏ ਤਾਂ ਠੀਕ ਰਹੇਗਾ ।" ਦੜਵਾਈਆਂ ਨੇ ਕਿਹਾ ।

ਉਹਨਾਂ ਦੀ ਸਲਾਹ ਤੇ ਚੋਖਾ ਚਿਰ ਵਿਚਾਰ ਕਰਨ ਤੋਂ ਬਾਦ ਮਦਕਰੀ ਨਾਇਕ ਨੇ ਹੈਦਰਅਲੀ ਨੂੰ ਕਿਹਾ —

"ਅਸੀ ਕਿਲ੍ਹਾ ਕਾਬੂ ਵਿੱਚ ਕਰ ਸਕਦੇ ਹਾਂ, ਪਰ ਤੁਹਾਨੂੰ ਇਕ ਕੰਮ ਕਰਨਾ ਪਵੇਗਾ ?"

"ਉਹ ਕੀ"

"ਕਲ੍ਹ ਦਿਨ ਚੜ੍ਹਨ ਤੇ, ਕਿਲ੍ਹਾ ਜਿੱਤਣ ਦੀ ਆਸ ਛਡਕੇ ਤੁਸੀ ਘੇਰਾ ਹਟਾ ਲਉ । ਫੌਜਾਂ ਇਥੋਂ ਚਲੀਆਂ ਜਾਣ । ਇਹ ਕਿਲ੍ਹੇ ਅੰਦਰਲੇ ਲੋਕਾਂ ਨੂੰ ਦਿਸਣਾਂ ਚਾਹੀਦਾ ਹੈ । ਬਸ ਤੁਸੀ ਏਨਾਂ ਹੀ ਕਰੋ ਤੇ ਬਾਕੀ ਦਾ ਕੰਮ ਸਾਡੇ ਤੇ ਛੱਡ ਦਿਉ ।" ਮਦਕਰੀਨਾਇਕ ਨੇ ਕਿਹਾ । ਅਗਲੇ ਦਿਨ ਸਵੇਰੇ ਹੈਦਰਅਲੀ ਦੀ ਸੈਨਾ, ਕਿਲੇ ਦੇ ਅੰਦਰਲੇ ਲੋਕਾਂ ਨੂੰ ਵਖਾਂਦਿਆਂ ਉਥੋਂ ਟੁਰਨ ਦੀ ਤਿਆਰੀ ਕਰਨ ਲੱਗ ਪਈ । ਬੜਾ ਰੌਲ੍ਹਾ ਪਾਂਦਿਆਂ, ਘੋੜੇ ਹਾਥੀ, ਤੋਪਾਂ ਦੀਆਂ ਗਡੀਆਂ ਬੰਕਾਪੁਰ ਵਲ ਪਿੱਠ ਕਰਕੇ ਤੁਰ ਪਈਆਂ ।'

ਸਵੇਰ੍ਹ ਤੋਂ ਲੈਕੇ ਸ਼ਾਮ ਤਾਂਈ ਹੈਦਰ ਦੀ ਸੈਨਾਂ ਤੁਰਦੀ ਰਹੀ । ਬੰਕਾਪੁਰ ਦੇ ਲੋਕਾਂ ਨੇ ਸੋਚਿਆ ਕਿ ਉਹਨਾਂ ਤੇ ਆਈ ਮੁਸੀਬਤ ਟੱਲ ਗਈ ਸੀ, ਉਹਨਾਂ ਨੇ ਮੰਦਿਰਾਂ ਵਿੱਚ ਜਾਕੇ ਪੂਜਾ ਕੀਤੀ ਤੇ ਰਾਤੀਂ ਅਰਾਮ ਨਾਲ ਸੌਂ ਗਏ ।

ਉਸ ਦਿਨ ਰਾਤੀ —

ਕਿਲ੍ਹੇ ਤੇ ਹਮਲਾ ਕਰਨ ਵਿੱਚ ਨਿਪੁੰਣ ਪੰਜ ਸੌ ਸੈਨਿਕ ਖਾਸ ਫੌਜ ਦੇ, ਇਕ ਸੌ ਸੈਨਿਕ, ਨੰਗੇ ਪਿੰਡੇ ਉਤੇ ਕੰਬਲ ਵਲ੍ਹੇਟਕੇ ਦਿਨੇ ਚੁਣ ਹੋਈ ਥਾਂ ਤੋਂ ਧਾਗੇ ਦੀਆਂ ਪੌੜੀਆਂ ਨਾਲ ਕਿਲ੍ਹੇ ਤੇ ਚੜ੍ਹ ਗਏ — ਪਹਿਰੇਦਾਰਾਂ ਨੂੰ ਕਤਲ ਕਰਕੇ, ਕਿਲ੍ਹੇ ਦਾ ਦਰਵਾਜ਼ਾ ਖੋਹਲ ਦਿੱਤਾ । ਬਾਕੀ ਦੀ ਫ਼ੌਜ ਵੀ ਅੰਦਰ ਵੜ ਗਈ ਤੇ ਉਹਨਾਂ ਸਿੱਧਾ ਜਾਕੇ ਕਿਲੇਦਾਰ ਗੋਵਿੰਦ ਪੰਤਸੁਖਦੇਵ ਦੇ ਮਹਿਲ ਨੂੰ ਘੇਰਾ ਪਾ ਲਿਆ ਤੇ ਲੁੱਕ ਕੇ ਬਹਿ ਗਏ । ਕਿਲ੍ਹੇ ਦੇ ਉੱਪਰ ਖਲੋਤਿਆਂ ਨੇ ਬੰਦੂਕਾਂ ਤੇ ਤੋਪਾਂ ਦੇ ਮੂੰਹ ਸ਼ਹਿਰ ਵਲ ਕਰਕੇ ਤੋਪਾਂ ਉਡਾ ਦਿੱਤੀਆਂ । ਇਸ ਨਾਲ ਸ਼ਹਿਰ ਦੇ ਸੈਂਕੜੇ ਘਰ ਮਿੱਟੀ ਵਿੱਚ ਮਿਲ ਗਏ । ਬੰਕਾਪੁਰ ਲੱਟ ਲੱਟ ਕਰਕੇ ਬੱਲਣ ਲੱਗ ਪਿਆ । ਜਿੰਨੇ ਚਿਰ ਵਿੱਚ ਬੰਕਾਪੁਰ ਦੀ ਸੈਨਾਂ ਤਿਆਰ ਹੋਕੇ, ਮੁਕਾਬਲਾ ਕਰਨ ਲਈ ਆਈ, ਉਹਨਾਂ ਨੂੰ ਤੋਪ ਦੇ ਮੁੜੇ ਹੋਏ ਮੂੰਹ ਵਿਖਾਕੇ ਕਿਹਾ "ਜੇ ਇਕ ਕਦਮ ਵੀ ਅੱਗੇ ਚੁੱਕਿਆ ਤਾਂ ਤੁਹਾਡਾ ਮਹਿਲ

ਮਿੱਟੀ ਵਿੱਚ ਮਿਲਾ ਦਿਆਂਗੇ ।" ਭਰਮੱਣਾਨਾਇਕ ਦੀ ਗਰਜ ਸੁਣਕੇ ਬੰਕਾਪੁਰ ਵਾਲੇ ਹਥਿਆਰ ਸੁੱਟਕੇ ਖਲੋ ਗਏ ।

ਮਹਿਲ ਵਿੱਚ ਗੋਵਿੰਦਪੰਤ ਨੇ ਰੌਲਾ ਸੁਣਿਆ ਤੇ ਵੇਖਣ ਲਈ ਬਾਹਰ ਆਇਆ ਤਾਂ ਦੁਰਗ ਦੀ ਸੈਨਾਂ ਨੇ ਮਹਿਲ ਵਿੱਚ ਘੁਮਕੇ ਉਸਨੂੰ ਪਰਿਵਾਰ ਸਮੇਤ ਬੰਦੀ ਬਣਾਕੇ ਨਾਇਕ ਸਾਹਮਣੇ ਲਿਆ ਖੜਾ ਕੀਤਾ ।

ਉਸਨੂੰ ਤੇ ਉਸਦੀਆਂ ਰਾਣੀਆਂ ਨੂੰ ਹੈਦਰਅਲੀ ਦੇ ਹਵਾਲੇ ਕਰ ਦਿੱਤਾ ਤਾਂ ਉਸ ਪਿੱਛੋਂ ਜੋ ਹੋਣਾ ਸੀ, ਉਹ ਨਗਰ ਦੇ ਯੁੱਧ ਵਿੱਚ ਉਸ ਅਖੀਂ ਵੇਖ ਲਿਆ ਸੀ । ਉਸ ਭਿਆਨਕ ਦ੍ਰਿਸ਼ ਨੂੰ ਵੇਖਕੇ ਹੰਝੂ ਵਹਾਂਦੇ ਮਦਕਰੀਨਾਇਕ ਨੇ ਉਹ ਗੱਲ ਮਰਾਠੇ ਸਰਦਾਰ ਨੂੰ ਦੱਸੀ — "ਤੁਸੀ ਇਹ ਕਿਲ੍ਹਾ ਸਾਡੇ ਹਵਾਲੇ ਕਰ ਦਿਉ, ਆਪਣੀਆਂ ਰਾਣੀਆਂ ਨੂੰ ਨਾਲ ਲੈ ਕੇ ਚਲੇ ਜਾਉ । ਅਸੀ ਤੁਹਾਡੇ ਮਿੱਤਰ ਨਹੀਂ, ਪਰ ਦੁਸ਼ਮਨ ਵੀ ਨਹੀਂ । ਅਸੀ ਨਾਂ ਤੁਹਾਡੀ ਜਾਨ ਲੈਣੀ ਚਾਹੁੰਦੇ ਹਾਂ ਨਾਂ ਤੁਹਾਡਾ ਅਪਮਾਨ ਕਰਨਾ ਚਾਹੁੰਦੇ ਹਾਂ ।" ਇਹ ਸੱਭ ਸੁਣਣ ਤੋਂ ਬਾਦ ਗੋਵਿੰਦਪੰਤ ਲਈ ਹੋਰ ਕੋਈ ਰਾਹ ਨਹੀਂ ਸੀ ਰਹਿ ਗਿਆ । ਰਾਤੋ ਰਾਤ ਉਹ ਆਪਣੇ ਪਰਿਵਾਰ ਨਾਲ ਧਾਰਵਾੜ ਦੌੜ ਗਿਆ ।

ਬੰਕਾਪੁਰ ਦੇ ਕਿਲ੍ਹੇ ਤੇ ਹਨੂਮਦਗਰੁਡ ਦਾ ਝੰਡਾ ਲਹਿਰਾ ਰਿਹਾ ਸੀ ।

ਅਗਲੇ ਦਿਨ ਸਵੇਰੇ ਨੇੜੇ ਹੀ ਡੇਰਾ ਲਾ ਕੇ ਬੈਠੇ ਹੈਦਰਅਲੀ ਨੂੰ ਕਿਲਾ ਕਾਬੂ ਵਿੱਚ ਆਉਣ ਦੀ ਖ਼ਬਰ ਮਿਲੀ ਤਾਂ ਉਸਦਾ ਪਹਿਲਾ ਪ੍ਰਸ਼ਨ ਸੀ —

"ਕਿਲ੍ਹੇਦਾਰ ਕਾਬੂ ਆਇਐ ?"

"ਕਿਲਾ ਸਾਡੇ ਵੱਸ ਆ ਗਿਆ ਹੈ, ਪਰ ਭਾਜੜ ਵਿੱਚ ਕਿਲ੍ਹੇਦਾਰ ਖਿਸਕ ਗਿਆ । ਕਿਲ੍ਹੇਦਾਰ ਨਾਲੋਂ ਕਿਲਾ ਮਹੱਤਵਪੂਰਣ ਹੈ, ਇਸ ਲਈ ਤੁਹਾਨੂੰ ਖਬਰ ਭੇਜ ਦਿੱਤੀ ਹੈ ।" ਮਦਕਰੀਨਾਇਕ ਨੇ ਕਿਹਾ । ਇਹ ਖ਼ਬਰ ਸੁਣਕੇ, ਕਿਲ੍ਹੇ ਤੇ ਕਾਬੂ ਕਰਨ ਲਈ ਆਏ ਹੈਦਰਅਲੀ ਨੇ ਮਹਿਲ ਤੇ ਦੁਰਗ ਦਾ ਝੰਡਾ ਵੇਖਕੇ ਕੈਰੀਆਂ ਅੱਖਾਂ ਨਾਲ — "ਇਥੇ ਤੁਹਾਡਾ ਝੰਡਾ ਕਿਉਂ ? ਪੁੱਛਣ ਲੱਗਾ ਤੁਹਾਡੇ ਬੰਦਿਆਂ ਨੇ ਤੁਹਾਡਾ ਝੰਡਾ ਸਾਡੇ ਹੱਥ ਦਿੱਤਾ ਨਾਂ, ਸਾਡੇ ਬੰਦਿਆਂ ਨੇ ਕਿਲ੍ਹਾ ਵੱਸ ਕਰ ਲੈਣ ਦੇ ਉਤਸ਼ਾਹ ਵਿੱਚ ਆਪਣੇ ਕੋਲ ਜਿਹੜਾ ਝੰਡਾ ਸੀ, ਉਹੀ ਝੁਲਾ ਦਿੱਤਾ । ਅਸੀ ਤੁਸੀ ਕੋਈ ਅੱਡ ਅੱਡ ਥੋਹੜਾ ਹਾਂ । ਜੇ ਤੁਸੀ ਚਾਹੋ ਤਾ ਅਸੀ ਆਪਣਾ ਝੰਡਾ ਥੱਲੇ ਲਾਹ ਲੈਂਦੇ ਹਾਂ । ਤੁਹਾਡਾ ਝੰਡਾ ਲਾ ਦਿੰਦੇ ਹਾਂ ।" ਮਦਕਰੀਨਾਇਕ ਨੇ ਕਿਹਾ ।

ਦਲੀਲ ਭਰੇ ਇਸ ਉੱਤਰ ਵਿਚਲੀ ਚੋਭ ਤੋਂ ਉਹ ਅਭਿੱਜ ਨਾਂ ਰਹਿ ਸਕਿਆ । ਪਰ —

"ਕਿਲੇਦਾਰ ਤਾਂ ਚਲਾ ਗਿਆ ਪਰ ਉਸਦੀਆਂ ਜ਼ਨਾਨੀਆਂ ਨੂੰ ਤਾਂ ਨਹੀਂ ਸੀ ਜਾਣ ਦੇਣਾ ਚਾਹੀਦਾ ।" ਹੈਦਰਅਲੀ ਨੇ ਕਿਹਾ ।

"ਤੇਰੇ ਸਾਹਸ ਲਈ ਇਹ ਸਾਡੀ ਪ੍ਰਸੰਸਾ ਭੇਟ" ਕਹਿਕੇ ਉਸ ਛੇ ਲੜਾ ਮੋਤੀਆਂ ਦਾ ਹਾਰ ਆਪਣੇ ਹਥੀਂ ਮਦਕਰੀਨਾਇਕ ਦੇ ਗਲੇ ਵਿੱਚ ਪਾ ਦਿੱਤਾ । ਉਸਦੀ ਪਗੜੀ

ਤੇ ਹੀਰਿਆਂ ਨਾਲ ਜੜਿਆ ਸਿਰਪੇਸ਼ ਲਗਾ ਦਿੱਤਾ ।

ਉਸਨੂੰ ਖ਼ੁਸ਼ੀ ਨਾਲ ਸਵੀਕਾਰ ਕਰਕੇ ਮਦਕਰੀਨਾਇਕ ਨੇ ਆਪਣੇ ਮਨ ਵਿੱਚ ਛੁਪਾਕੇ ਰਖੀ, ਸਵਨੂਰ ਨਵਾਬ ਨਾਲ ਹੋਈ ਤੁਯਾਲਹੱਲੀ ਦੀ ਲੜਾਈ ਵਿੱਚ ਖ਼ੁਸੀਆਂ ਚਾਰ ਤੋਪਾਂ ਵਾਪਸ ਲਿਆਉਣ ਦੀ ਪ੍ਰਤਿਗਿਆ ਯਾਦ ਕਰਕੇ —

"ਨਵਾਬ ਜੀ, ਤੁਸੀ ਸਾਡੇ ਸਾਹਸ ਤੇ ਬੜੇ ਖੁਸ਼ ਹੋਏ, ਤੁਹਾਡੇ ਕੋਲੋਂ ਹੋਰ ਇਨਾਮ ਲੈਣ ਦੀ ਸਾਡੀ ਇੱਛਾ ਸੀ ।"

"ਕਿਹੜਾ ਇਨਾਮ ਚਾਹੀਦਾ ਹੈ ਦਸੋ, ਤੁਹਾਡੀ ਕਿਸੇ ਗੱਲ ਨੂੰ ਵੀ ਅਸੀ ਨਾਂਹ ਨਹੀਂ ਕਰਨ ਲੱਗੇ ।"

"ਤੱਦ ਫਿਰ ਸਵਾਨੂਰ ਦੇ ਨਵਾਬ ਨਾਲ ਹੋਈ ਲੜਾਈ ਵਿੱਚ ਸਾਡੇ ਤੇ ਰਾਤ ਵੇਲੇ ਹਮਲਾ ਕਰਕੇ ਧੋਖੇ ਨਾਲ ਲੈਕੇ ਗਏ ਸਾਡੀਆਂ ਚਾਰ ਤੋਪਾਂ ਸਾਨੂੰ ਵਾਪਸ ਦੇ ਦੇਣ — ਇਸੇ ਵੱਡੇ ਇਨਾਮ ਦੀ ਹੀ ਸਾਨੂੰ ਇੱਛਾ ਹੈ ।" ਮਦਕਰੀ ਨੇ ਕਿਹਾ ਇਹ ਗੱਲ ਸੁਣਕੇ ਹੈਦਰਅਲੀ ਬੋਲਿਆ — ਤੁਸੀ ਸੂਰਬੀਰ ਹੀ ਨਹੀਂ, ਆਪਣੇ ਮੂੰਹੋਂ ਕੱਢੀ ਗੱਲ ਨੂੰ ਪੂਰਾ ਕਰਨ ਵਾਲੇ ਹੋ ।" ਪ੍ਰਸੰਸਾ ਕਰਦਿਆਂ ਆਪਣੇ ਸੈਨਾ ਅਧਿਕਾਰੀ ਨੂੰ ਕਿਹਾ

"ਸਿਰਫ ਸਵਨੂਰ ਨਵਾਬ ਦੀਆਂ ਚਾਰ ਤੋਪਾਂ ਹੀ ਨਹੀਂ, ਨਾਇਕ ਹੋਰੀ ਜੋ ਵੀ ਕਹਿਣ, ਉਹ ਦਿਉ । ਸੂਰਬੀਰਾਂ ਦੀ ਪ੍ਰਤਿਗਿਆ ਝੂਠੀ ਨਾਂ ਪਵੇ ।" ਹੁਕਮ ਦੇਕੇ ਕਿਹਾ ।

"ਤੁਹਾਡੇ ਦ੍ਰਿੜ ਇਰਾਦੇ ਤੇ ਪ੍ਰਤਿਗਿਆ ਸਦਾ ਸਾਡੇ ਨਾਲ ਰਹਿਣ" ਮਦਕਰੀਨਾਇਕ ਨੂੰ ਕਿਹਾ ।

"ਤੁਹਾਡਾ ਕੰਮ ਹੋ ਗਿਆ ਹੈ, ਸਾਡੀ ਪਰਤਿਗਿਆ ਵੀ ਪੂਰੀ ਹੋ ਗਈ ਸਾਨੂੰ ਹੁਣ ਦੁਰਗ ਵਾਪਸ ਜਾਣ ਦੀ ਇਜਾਜ਼ਤ ਦਿਉ ।" ਮਦਕਰੀਨਾਇਕ ਨੇ ਕਿਹਾ ।

"ਇਕ ਦਿਨ ਸਾਡੇ ਨਾਲ ਸੁਖਭੋਜਨ ਕਰੋ, ਉਸਤੋਂ ਬਾਦ ਚਲੇ ਜਾਣਾ ।" ਹੈਦਰਅਲੀ ਨੇ ਕਿਹਾ ।

ਹੈਦਰਅਲੀ ਦੇ ਡੇਰੇ ਵਿੱਚ ਸੁਖ਼ਭੋਜਨ ਦਾ ਕੀ ਮਤਲਬ ਸੀ, ਮਦਕਰੀਨਾਇਕ ਚੰਗੀ ਤਰ੍ਹਾਂ ਸਮਝ ਗਿਆ ਸੀ ।

ਸੁਖਭੋਜਨ ਸੀ — ਸ਼ਾਮ ਤੋਂ ਬਾਦ ਡੇਰੇ ਵਿੱਚ ਦਰਬਾਰੀਆਂ ਨਾਲ ਮਦਹੋਸ਼ ਹੋਣ ਤਾਂਈ ਸ਼ਰਾਬ ਪੀਣੀ ਤੇ ਵੇਸਵਾਵਾਂ ਦੇ ਗਾਣੇ ਨਾਚ — ਅਸ਼ਲੀਲ ਗੱਲ-ਬਾਤ ।

ਇਹਨਾਂ ਵਿੱਚ ਮਦਕਰੀਨਾਇਕ ਨੂੰ ਕੋਈ ਦਿਲਚਸਪ ਨਹੀਂ ਸੀ । ਸਰਾਬ ਪੀਣ ਦਾ ਕੋਈ ਸ਼ੌਕ ਨਹੀਂ ਸੀ, ਨਾਂ ਹੀ ਅਸ਼ਲੀਲ ਗੋਸ਼ਟੀ ਦਾ । ਸੁੰਦਰੀਆਂ, ਵੈਸ਼ਵਾਵਾਂ, ਦੇ ਨਾਚ ਗਾਣ ਵਿੱਚ ਕੋਈ ਸ਼ੌਕ ਨਹੀਂ ਸੀ — ਜਿਸ ਦਿਨ ਉਬੱਵਾਨਾਗਤੀ ਨੇ ਕਿਹਾ ਸੀ ਰਾਜੇ ਨੂੰ ਨਸ਼ਿਆਂ ਦਾ ਗੁਲਾਮ ਨਹੀਂ ਹੋਣਾ ਚਾਹੀਦਾ, ਉਸ ਦਿਨ ਤੋਂ ਉਸ ਇਸ ਬਾਰੇ ਸੋਚਣਾ ਵੀ ਛੱਡ ਦਿੱਤਾ ਸੀ । ਜਵਾਨ ਮਨਾਂ ਨੂੰ ਇਹ ਸਭ ਕੁੱਛ ਖਿੱਚ ਪਾ

ਸਕਦਾ ਹੈ, ਪਰ ਹੈਦਰਅਲੀ ਦੇ ਡੇਰੇ ਵਿੱਚ ਹੁੰਦੇ ਨਾਚਗਾਣੇ ਦਾ ਹਿਸਾਬ ਕਿਤਾਬ ਹੀ ਦੂਜਾ ਸੀ — ਇਸਤੋਂ ਖ਼ੁਸ਼ੀ ਮਿਲਣ ਦੀ ਬਜਾਏ ਮਦਕਰੀਨਾਇਕ ਨੂੰ ਨਫ਼ਰਤ ਹੋ ਗਈ ।

ਇਹ ਨਾਚ-ਗਾਣਾ ਇਕ ਤਰ੍ਹਾਂ ਸੈਨਾਂ ਦੀ ਕਵਾਇਤ ਵਾਂਗ ਸੀ । ਉਸ ਵਿੱਚ ਭਾਗ ਲੈਣ ਵਾਲੇ ਸਿਰਫ਼ ਦਰਸ਼ਕ ਹੀ ਰਹਿ ਸਕਦੇ ਸਨ । ਸੁਆਦ ਲੈਣ ਦਾ ਹੱਕ ਸਿਰਫ਼ ਹੈਦਰਅਲੀ ਨੂੰ ਹੀ ਸੀ ।

ਨਾਚੀਆਂ ਵਿੱਚ ਹਿੰਦੂ-ਮੁਸਲਿਮ ਦੋਨੋਂ ਹੀ ਸਨ । ਹਿੰਦੂ ਵੇਸ਼ਿਆਂ ਸਿਰਫ਼ ਚਿੱਟੇ ਕਪੜੇ ਪਾ ਸਕਦੀਆਂ ਸਨ — ਰੰਗਬਰੰਗੇ ਕਪੜੇ ਪਾਉਣ ਦੀ ਇਜਾਜ਼ਤ ਸਿਰਫ਼ ਮੁਸਲਮਾਨ ਵੇਸਵਾਵਾਂ ਨੂੰ ਹੀ ਸੀ । ਕੋਈ ਕਿਸੇ ਰੰਗ ਦੇ ਕਪੜੇ ਪਾਕੇ ਗਾਏ ਕਿਉਂ ਨਾਂ, ਨੱਚੇ ਕਿਉਂ ਨਾ, ਨਵਾਬ ਦੇ ਮੁੱਖ ਦਰਬਾਰੀ ਯਾਂ ਨੇੜੇ ਦੇ ਰਿਸਤੇਦਾਰ ਕਿਉਂ ਨਾ ਹੋਣ, ਉਹਨਾਂ ਵਲ ਵੇਖੇ ਬਿਨਾਂ, ਹਾਵਾਂਭਾਵਾਂ ਰਾਹੀਂ ਕਾਮਉਤੇਜਨਾਂ ਪ੍ਰਗਟ ਕੀਤੇ ਬਿਨਾਂ, ਦਰਸ਼ਕਾਂ ਵਲ ਮੁਸਕਰਾਕੇ ਯਾਂ ਹੋਰ ਕਿਸੇ ਤਰ੍ਹਾਂ ਦੀ ਕੋਈ ਪ੍ਰਤਿਕਿਰਿਆ ਦਿਖਾਏ ਬਿਨਾਂ, ਪੁਤਲੀਆਂ ਵਾਂਗ ਨਚਣਾ ਤੇ ਗਉਣਾ — ਜੇ ਕੋਈ ਇਸਤੋਂ ਚੁੱਕ ਗਈ ਤਾਂ ਉਹਨਾਂ ਦੀ ਮਾਲਕਿਣ ਕੋਲੋਂ ਉਹਨਾਂ ਨੂੰ ਚਾਬਕ ਪੈਂਦੇ ।

ਵੇਖਣ ਵਾਲਿਆਂ ਦਾ ਵੀ ਇਹੋ ਹਾਲ ਸੀ । ਉਹ ਕਿਸੇ ਤਰ੍ਹਾਂ ਵੀ ਆਪਣੀ ਖ਼ੁਸ਼ੀ ਪ੍ਰਗਟ ਨਹੀਂ ਸਨ ਕਰ ਸਕਦੇ । ਚੁਪਚਾਪ ਬੈਠਕੇ ਵੇਖ ਸਕਦੇ ਸਨ । ਅਖੋਂ ਅੰਨ੍ਹੇ ਹੋਕੇ ਵੇਖਣਾ, ਜੇ ਕਿਸੇ ਨੇ ਵਾਹ ! ਵਾਹ ! ਕਹਿ ਦਿੱਤਾ ਜਾਂ ਕਾਮਉੱਤੇਜਕ ਢੰਗ ਨਾਲ ਵੇਖ ਲਿਆ, ਪੀ ਕੇ ਹੋਸ਼ ਗੁਆ ਬੇਠੇ ਬਸ ਉਹਨਾਂ ਦੀ ਖ਼ੈਰ ਨਹੀਂ । ਇਕ ਵਾਰੀ ਕੋਈ ਆਪਣੀ ਖ਼ੁਸ਼ੀ ਤੇ ਕਾਬੂ ਨਾ ਰਖ ਸਕਿਆ ਤੇ ਉਸ ਵਾਹ ! ਵਾਹ ! ਕਰ ਦਿੱਤਾ, ਉਸਨੂੰ ਹੈਦਰਅਲੀ ਨੇ ਵਿਅੰਗ ਦਾ ਸ਼ਿਕਾਰ ਹੋਣਾ ਪਿਆ "ਬੋਲ. ਇਕ ਵਾਰੀ ਹੋਰ ਬੋਲ, ਤੇਰੀ ਮਾਂ ਆਪਣੇ ਯਾਰ ਨਾਲ ਨੱਚ ਰਹੀ ਏ, ਵੇਖ ਕੇ ਦਸ ਵਾਰੀ ਵਾਹ ਵਾਹ ਕਰ" — ਕਹਿਕੇ ਆਸੇ ਪਾਸੇ ਬੈਠੇ ਸਾਰਿਆਂ ਨੂੰ ਸਰਮਿੰਦਾ ਕਰ ਦਿੱਤਾ ।

ਅਜਿਹੀ ਵਿਲਾਸਗੋਸ਼ਟੀ ਵਿੱਚ ਖ਼ੁਸ਼ੀ ਨਹੀਂ — ਨਫਰਤ ਸੀ । ਇਹ ਗੱਲ ਜਿਸ ਦਿਨ ਦੀ ਸੁਣੀ, ਹੈਦਰਅਲੀ ਨੇ ਕਿੰਨਾ ਵੀ ਜੋਰ ਕਿਉਂ ਨਾ ਲਾਇਆ ਉਹ ਇਸ ਗੋਸ਼ਟੀ ਵਿੱਚ ਹਿੱਸਾ ਲੈਣ ਲਈ ਨਾ ਮੰਨਿਆ ।

"ਇਹ ਜੁਆਨ ਬੰਦਿਆਂ ਨੂੰ ਸ਼ੋਭਾ ਨਹੀਂ ਦਿੰਦਾ" ਹੈਦਰਅਲੀ ਨੇ ਉਸਨੂੰ ਛੇੜਦਿਆਂ ਕਿਹਾ ।

"ਬਚਪਨ ਤੋਂ ਸਾਡੇ ਵੱਡਿਆਂ ਨੇ ਇਸ ਤਰ੍ਹਾਂ ਸਾਨੂੰ ਪਾਲਿਆ ਹੈ" ਕਹਿਕੇ ਖ਼ਿਸਕ ਗਿਆ ।

ਉਸਤੋਂ ਬਾਦ ਹੈਦਰਅਲੀ ਨੇ ਉਸਨੂੰ ਆਪਣੀ ਵਿਲਾਸਗੋਸ਼ਟੀ ਵਿੱਚ ਬੁਲਾਉਣ ਦੀ ਕੋਸਿਸ਼ ਹੀ ਨਾਂ ਕੀਤੀ ।

ਐਤਕੀਂ ਫਿਰ ਹੈਦਰਅਲੀ ਨੇ ਉਸਨੂੰ ਬੁਲਾਇਆ ਤਾਂ ਮਦਕਰੀ ਨੇ ਕਿਹਾ । "ਸਾਨੂੰ ਖ਼ਿਮਾ ਕਰੋ, ਦੁਰਗ ਛੱਡਕੇ ਆਇਆਂ ਸਾਨੂੰ ਬਹੁਤ ਦਿਨ ਹੋ ਗਏ

ਹਨ । ਹੁਣ ਸਾਨੂੰ ਜਾਣ ਦੀ ਆਗਿਆ ਦਿਉ ।"

"ਠੀਕ ਏ ਜਾਉ, ਸਦਾ ਸਾਡੀ ਸਹਾਇਤਾ ਕਰਦੇ ਰਹਿਣਾ" । ਕਹਿਕੇ ਘੋੜਿਆਂ, ਹਾਥੀਆਂ, ਪਾਲਕੀਆਂ, ਦੀਆਂ ਸੁਗਾਤਾਂ ਦੇਕੇ ਮਦਕਰੀਨਾਇਕ ਨੂੰ ਵਿਦਾ ਕਰ ਦਿੱਤਾ ।

## 4

ਹੈਦਰਅਲੀ ਦੇ ਹੱਥ ਵਿੱਚ ਸ਼ਕਤੀ ਰੇਖ਼ਾ ਨਾਲੋਂ ਭਾਗਾਂ ਦੀ ਰੇਖਾ ਵਧੇਰੇ ਬਲਵਾਨ ਸੀ । ਸਵਾਭਾਨੂੰ ਸੰਵਤਸਰ ਵਿੱਚ ਉਹ ਜਿਧਰ ਵੀ ਕਦਮ ਰਖ਼ਦਾ, ਜਿੱਤ ਉਸਦੇ ਪੈਰ ਚੁੰਮਦੀ, ਗਰਦਨ ਅਗੇ ਕਰਦਾ, ਵਿਜੈਮਾਲਾ ਉਸਦੇ ਗੱਲ ਵਿੱਚ ਪੈਂਦੀ । ਉਹ ਜਿਸ ਨਗਰ ਦੇ ਸੁਫ਼ਨੇ ਵੇਖ ਰਿਹਾ ਸੀ, ਉਸਦਾ ਖ਼ਜ਼ਾਨਾ ਉਸਦੇ ਹੱਥ ਲੱਗ ਗਿਆ ।

ਮਦਕਰੀਨਾਇਕ ਨੇ ਹੈਦਰਅਲੀ ਤੇ ਵਿਸ਼ਵਾਸ ਕਰਕੇ, ਨਗਰ ਨੂੰ ਜਿੱਤਣ ਲਈ ਉਸਦਾ ਰਾਹ ਸਾਫ਼ ਕਰ ਦਿੱਤਾ ਸੀ । ਇਸਤੋਂ ਇਲਾਵਾ ਪਾਨੀਪੱਤ ਦੇ ਯੁੱਧ ਵਿੱਚ ਮਰਾਠਿਆਂ ਦੀ ਭਾਰੀ ਹਾਰ ਤੇ, ਬਾਜੀਰਾਉ ਦੀ ਮੌਤ ਤੋਂ ਬਾਦ ਮਰਾਠਿਆਂ ਦੀਆਂ ਅੰਦਰੂਨੀ ਘਰੇਲੂ ਲੜਾਈਆਂ, ਝਗੜਿਆਂ ਕਾਰਨ, ਹੈਦਰਅਲੀ ਦਾ ਰਸਤਾ ਹੋਰ ਵੀ ਸੌਖ਼ਾ ਤੇ ਸਿੱਧਾ ਹੋ ਗਿਆ ।

ਸਵਾਭਾਨੂੰ ਤੋਂ ਬਾਦ ਆਇਆ 'ਕਾਰਣ ਸੰਵਤਸਰ' ਉਸ ਲਈ 'ਮਰਣਸੰਵਤਸਰ' ਹੋ ਗਿਆ ।

ਬਾਜ਼ੀਰਾਉ ਦੀ ਮੌਤ ਤੋਂ ਬਾਦ ਬਣੇ ਪੇਸ਼ਵਾ ਮਾਧਵਰਾਉ ਨੇ ਮਸਤ ਹਾਥੀ ਦੀ ਤਰ੍ਹਾਂ ਆਕੜਦੇ ਫਿਰਦੇ ਆਪਣੇ ਚਾਚੇ ਰਘੂਨਾਥਰਾਉ ਦੀ ਸਾਰੀ ਆਕੜ ਭੰਨਕੇ ਉਸਨੂੰ ਨਾਂ ਸਿਰਫ਼ ਇਕ ਗੁੱਠੇ ਲਾ ਦਿਤਾ ਸਗੋਂ, ਸ਼ੇਰ ਦੀ ਗੈਰਹਾਜ਼ਰੀ ਵਿੱਚ ਮਸਤ ਹਾਥੀਆਂ ਦੇ ਸਰਦਾਰ ਵਾਂਗ ਹੁੱਲੜਬਾਜ਼ੀ ਮਚਾਈ ਫ਼ਿਰਦੇ ਹੈਦਰਅਲੀ ਦੀ ਆਕੜ ਚੂਰ ਕਰਨ ਦਾ ਦ੍ਰਿੜ ਨਿਸਚਾ ਕਰ ਲਿਆ । ਆਪਣੀ ਭਾਰੀ ਤੇ ਸ਼ਕਤੀਸ਼ਾਲੀ ਸੈਨਾਂ ਨਾਲ ਹੈਦਰਅਲੀ ਨੇ ਕਾਬੂ ਵਿੱਚ ਕੀਤੇ ਇਲਾਕਿਆਂ ਤੇ ਮੁਰਾਰੀਰਾਉ ਘੋਰਪੜੇ, ਗੁਪਾਲਰਾਉ ਪਟਵਰਧਨ, ਹਰੀਪੰਤ ਦੀ ਸਹਾਇਤਾ ਨਾਲ ਹਮਲਾ ਕਰ ਦਿੱਤਾ ।

ਧਾਰਵਾੜ, ਬੰਕਾਪੁਰ, ਸਵਨੂਰ ਤੇ ਇਹਨਾਂ ਸਾਰਿਆਂ ਤੋਂ ਵੱਧ ਮਰਾਠਿਆਂ ਨਾਲ ਚੰਗੇ ਸੰਬੰਧ ਰਖਣ ਵਾਲੇ, ਉਹਨਾਂ ਦੇ ਮਿੱਤਰ ਰਾਜ ਦਾ ਹੈਦਰਅਲੀ ਦੇ ਕਾਬੂ ਵਿੱਚ ਆ ਜਾਣਾ ਉਹਨਾਂ ਦੀ ਵੀਰਤਾ ਲਈ ਇਕ ਬੜੀ ਵੱਡੀ ਚੁਨੌਤੀ ਸੀ । ਹੈਦਰਅਲੀ ਦੀ ਕਹਾਣੀ ਖ਼ਤਮ ਕਰਨ ਦਾ ਦ੍ਰਿੜ ਨਿਸਚਾ ਕਰਕੇ ਉਹ ਅੱਗੇ ਵਧੇ । ਆਪਣੇ ਸਾਮੰਤ ਦੀ ਹਾਰ, ਆਪਣੇ ਮਿੱਤਰ ਰਾਜ ਦੀ ਹਾਰ, ਕਾਰਨ ਮਾਧਵਰਾਉ ਦੇ ਹਿਰਦੇ ਵਿੱਚ ਹੈਦਰਅਲੀ ਪ੍ਰਤੀ ਘ੍ਰਿਣਾ ਦੀ ਦਾਵਾਨਲ ਭੜਕ ਉਠੀ ।

ਹੈਦਰਅਲੀ ਨੇ ਇਕ ਮਹੀਨਾ ਘੇਰਾ ਪਾਕੇ ਧਾਰਵਾੜ, ਬੰਕਾਪੁਰ ਤੇ ਸਵਨੂਰ ਦੇ ਇਲਾਕਿਆ ਨੂੰ ਆਪਣੇ ਕਾਬੂ ਵਿੱਚ ਕਰਕੇ, ਨਗਰ ਰਾਜ ਨੂੰ ਵੀ ਜਿੱਤਣ ਦਾ ਦ੍ਰਿੜ ਨਿਸ਼ਚਾ ਕਰਕੇ ਉਹ ਅਗੇ ਵਧੇ । ਮਾਧਵਰਾਉ ਨੇ ਆਪਣੀ ਤੇਜ਼ ਗਤੀ ਵਾਲੇ ਹਜ਼ਾਰਾਂ ਘੋੜ ਸਵਾਰ ਉਧਰ ਦੁੜਾ ਦਿੱਤੇ ।

ਜਿੱਤ ਦੀ ਖ਼ੁਸ਼ੀ ਤੇ ਹੰਕਾਰ ਵਿੱਚ ਹੈਦਰਅਲੀ ਨੇ ਮਰਾਠਾ ਫੌਜਾਂ ਨੂੰ ਖ਼ਤਮ ਕਰਨ ਦਾ ਫ਼ੈਸਲਾ ਕਰ ਲਿਆ । ਆਪਣੀਆਂ ਸਾਰੀਆਂ ਫੌਜਾਂ ਕਠੀਆਂ ਕਰਕੇ ਉਹ ਸ਼ਿਕਾਰਪੁਰ ਦੇ ਕੋਲ ਮਾਸੂਰੂਮਦਰਾ ਦੇ ਤਲਾਅ ਕੰਢੇ ਮੈਦਾਨ ਵਿੱਚ ਮਾਧਵਰਾਉ ਦੀ ਸੈਨਾਂ ਲਈ ਜਾਲ ਵਿਛਾਕੇ ਬਹਿ ਗਿਆ । ਪਰ ਮਾਧਵਰਾਉ ਦੀ ਸੈਨਾ ਇਸ ਜਾਲ ਵਿੱਚ ਫਸਣ ਦੀ ਬਜਾਏ, ਉਹਨਾਂ ਨੂੰ ਫਸਾਉਣ ਲਈ ਬੈਠੀ ਹੈਦਰਅਲੀ ਦੀ ਸੈਨਾਂ ਨੂੰ ਚਾਰੋ ਪਾਸਿਉਂ ਘੇਰ ਲਿਆ । ਉਹਨਾਂ ਨੂੰ ਉਥੋਂ ਨਿਕਲਣ ਦਾ ਮੌਕਾ ਦੇਏ ਬਿਨਾਂ ਚਾਰੋਂ ਪਾਸਿਆਂ ਦੇ ਰਾਜਾਂ ਤੇ ਕਾਬੂ ਕਰ ਲਿਆ । ਮਰਾਠਿਆਂ ਲਈ ਵਿਛਾਏ ਜਾਲ ਵਿੱਚ ਹੈਦਰਅਲੀ ਆਪ ਫ਼ਸ ਗਿਆ ।

ਹੈਦਰਅਲੀ ਦੇ ਕਿਆਸ ਕੀਤੇ ਇਲਾਕੇ ਵਲੋਂ ਮਰਾਠੇ ਨਾਂ ਆਏ — ਉਹਨਾਂ ਨੇ ਉਥੇ ਆਸੇ ਪਾਸੇ ਦੇ ਸਾਰੇ ਰਾਜ ਜਿੱਤ ਲਏ । ਹੈਦਰਅਲੀ ਨਾਂ ਮਾਧਵਰਾਉ ਤੇ ਹਮਲਾ ਕਰਨ ਜੋਗਾ ਰਹਿ ਗਿਆ ਸੀ ਤੇ ਨਾਂ ਹੀ ਉਥੋਂ ਹਿਲਕੇ ਅੱਗੇ ਪਿੱਛੇ ਜਾਣ ਜੋਗਾ । ਹੋਰ ਕੋਈ ਰਾਹ ਨਾਂ ਰਹਿਣ ਤੇ, ਬਿਦਨੂਰ ਨੂੰ ਮਰਾਠਿਆਂ ਤੋਂ ਬਚਾਉਣ ਲਈ ਰੱਟੇਹੜੀ ਪਹਾੜੀ ਉਪਰ ਆਪਣੀ ਫੌਜ ਕੱਠੀ ਕਰਕੇ, ਮਾਧਵਰਾਉ ਦੀ ਸੈਨਾ ਦੀ ਉਸ ਪਾਸੇ ਉਡੀਕ ਕਰਨ ਲੱਗਾ । ਨਾਲ ਹੀ ਚਿੱਤਰਦੁਰਗ ਦੀ ਮਸ਼ਹੂਰ ਸ਼ਿਕਾਰੀ ਫੌਜ ਦੀ ਸਹਾਇਤਾ ਦੀ ਮੰਗ ਕੀਤੀ, ਤੇ ਉਹਨਾਂ ਦਾ ਰਾਹ ਵੇਖਣ ਲੱਗ ਪਿਆ ।

ਹੈਦਰਅਲੀ ਆਪਣੇਂ ਲਈ ਅਨੁਕੂਲ ਜਗ੍ਹਾ ਚੁਣਕੇ, ਉਥੇ ਬਹਿਕੇ ਉਡੀਕ ਕਰ ਰਿਹਾ ਸੀ । ਪਰ ਉਧਰ ਜਾਣ ਦੀ ਥਾ ਮਰਾਠਿਆਂ ਨੇ ਵਰਦਾ ਨਦੀ ਦੇ ਦੱਖਣ ਦਾ ਇਲਾਕਾ ਫਿਰ ਆਪਣੇ ਕਾਬੂ ਵਿੱਚ ਕਰ ਲਿਆ । ਹੈਦਰਅਲੀ ਨੂੰ ਡਰ ਸੀ ਕਿ ਉਹ ਇਥੇ ਬੈਠਾ ਰਿਹਾ ਤਾਂ ਕੁੱਛ ਨਹੀਂ ਕਰ ਸਕਣ ਲੱਗਾ, ਸੋ ਉਸ ਰੱਟੇਹੜੀ ਕੋਲ ਫ਼ੌਜਉਲਾਖ਼ਾਨ ਨੂੰ ਛਡਿਆ ਤੇ ਆਪ ਵੀਹ ਹਜ਼ਾਰ ਸੈਨਾ ਲੈਕੇ ਅੱਗੇ ਵੱਧ ਗਿਆ । ਇਹਨਾਂ ਦੋਹਾਂ ਫ਼ੌਜਾ ਵਿਚਕਾਰ ਮਰਾਠਾ ਸੈਨਾ ਨੂੰ ਫਸਾਉਣ ਦੇ ਮੌਕੇ ਦੀ ਉਡੀਕ ਕਰਨ ਲੱਗਾ ।

ਹੈਦਰਅਲੀ ਮਸਤ ਹਾਥੀ ਸੀ ਤਾਂ ਮਰਾਠਿਆਂ ਦੀ ਫ਼ੌਜ ਸ਼ਿਕਾਰੀ ਕੁੱਤਿਆਂ ਦਾ ਝੁੰਡ । ਕਿਤੇ ਖਲੋਕੇ ਯੁੱਧ ਨਾਂ ਕਰਦੇ, ਨਾਂ ਹੀ ਉਹ ਹੈਦਰਅਲੀ ਦੇ ਕਾਬੂ ਆਏ. ਇਧਰ ਉਧਰ ਝੁੰਡ ਬਣਾਕੇ ਹਮਲੇ ਕਰਦੇ ਤੇ ਹੈਦਰ ਦੀ ਸੈਨਾ ਨੂੰ ਉਹਨਾਂ ਤਿਤਰ ਬਿਤਰ ਕਰ ਦਿੱਤਾ । ਹੈਦਰਅਲੀ ਦੀ ਸਾਰੀ ਸ਼ਕਤੀ ਚੂਰ ਚੂਰ ਕਰ ਦਿੱਤੀ । ਫਿਰ ਵੀ ਹੈਦਰਅਲੀ ਰੱਟੇਹੜੀ ਦੇ ਕੋਲ ਵਿਛਾਏ ਜਾਲ ਵਿੱਚ ਮਰਾਠਿਆਂ ਨੂੰ ਫਸਾਉਣ ਦੀ ਕੋਸ਼ਿਸ਼ ਕਰਦਾ ਰਿਹਾ । ਪਰ ਮਾਧਵਰਾਉ ਹੈਦਰਅਲੀ ਦੇ ਪੁੱਟੇ ਖੂਹ ਵਿੱਚ ਨਾਂ ਡਿੱਗਾ — ਉਸ ਖ਼ੂਹ ਵਿੱਚ ਹੈਦਰਅਲੀ ਦੀ ਕਬਰ ਪੁੱਟਣ ਦੀ ਮਾਧਵਰਾਉ ਕੋਸ਼ਿਸ਼ ਕਰਦਾ

ਰਿਹਾ । ਜਿੱਤਣ ਦੀ ਕੋਸ਼ਿਸ਼ ਕਰਦਾ ਹੈਦਰਅਲੀ ਆਪਣੀ ਤਾਕਤ ਗੁਆਕੇ ਡਰ ਰਿਹਾ ਸੀ । ਇਸ ਚਾਰੋ ਪਾਸਿਉਂ ਪੈ ਰਹੀ ਮਾਰ ਦੇ ਸਾਹਮਣੇ ਹੈਦਰਅਲੀ ਡਰਨ ਤੋਂ ਸਿਵਾ ਹੋਰ ਕੁੱਛ ਕਰ ਵੀ ਨਹੀਂ ਸੀ ਸਕਦਾ । ਉਸ ਸਮੇਂ ਉਸਦੀ ਸਹਾਇਤਾ ਲਈ ਆਈ ਚਿਤਰਦੁਰਗ ਦੀ ਸੈਨਾ ਦੀ ਸਹਾਇਤਾ ਨਾਲ ਬਚਕੇ ਉਹ ਅਨਵੱਟੀ ਪਹੁੰਚ ਗਿਆ । ਉਥੇ ਪੁੱਜਣ ਤੋਂ ਬਾਦ ਫਿਰ ਉਸ ਆਪਣੀ ਜਿੱਤ ਦੀ ਉਮੀਦ ਰਖਣੀ ਸ਼ੁਰੂ ਕਰ ਦਿੱਤੀ — ਪਰ ਮਾਧਵਰਾਉ ਉਸਦੀ ਕਿਸੇ ਚਾਲ ਵਿੱਚ ਨਾ ਫਸਿਆ । ਬਿਜਲੀ ਦੀ ਗਤੀ ਨਾਲ ਚੱਲਣ ਵਾਲੀ ਆਪਣੀ ਘੋੜਸਵਾਰ ਸੈਨਾਂ ਨਾਲ ਉਹ ਹੈਦਰਅਲੀ ਤੇ ਝਪਟਿਆ । ਉਸਦੀ ਸੈਨਾ ਸ਼ਕਤੀ ਨੂੰ ਚੱਕਣਾ ਚੂਰ ਕਰਦਾ ਗਿਆ । ਕਿਤੇ ਵੀ ਉਸਨੂੰ ਚੈਨ ਨਾ ਲੈਣ ਦਿੰਦਾ, ਨੇੜੇ ਦੀ ਪਹਾੜੀ ਤੇ ਰਖੀਆਂ ਤੋਪਾਂ ਉਡਾ ਦਿੱਤੀਆਂ । ਲੁੱਕਕੇ ਬੈਠੇ ਹੈਦਰਅਲੀ ਦੇ ਬਾਹਰ ਨਿਕਲਣ ਦੀ ਉਡੀਕ ਕਰਨ ਲੱਗਾ ।

ਆਪਣੀ ਸੈਨਾ ਤੋਂ ਤਿੰਨ ਗੁਣਾ ਵਧੇਰੇ ਸੈਨਾ ਨੂੰ ਕਿਵੇਂ ਹਰਾਇਆ ਜਾਵੇ, ਸੋਚਦਿਆਂ ਉਸ ਫੈਸਲਾ ਕੀਤਾ ਕਿ ਦਿਨ ਦੀ ਲੜਾਈ ਵਿੱਚ ਨਹੀਂ ਤਾ ਰਾਤ ਦੀ ਲੜਾਈ ਵਿੱਚ ਤਾਂ ਉਸਦੀ ਜਿੱਤ ਨਿਸ਼ਚਿਤ ਹੀ ਸੀ । ਇਹ ਸੋਚਕੇ ਉਸ ਆਪਣਾ ਖਜ਼ਾਨਾ ਫ਼ੈਜ਼ੁਉੱਲਾਖ਼ਾਨ ਦੀ ਹਿਫ਼ਾਜਤ ਵਿੱਚ ਛਡਿਆ ਤੇ ਆਪ ਦੋ ਹਜ਼ਾਰ ਪੈਦਲ ਸਵਾਰ, ਇਕ ਹਜ਼ਾਰ ਘੋੜਸਵਾਰ, ਚਾਰ ਹਲਕੀਆਂ ਤੋਪਾਂ ਲੈਕੇ ਗੋਲੀਆਂ ਚਲਾਂਦਾ ਉਹ ਪਹਾੜੀ ਤੇ ਪਹੁੰਚਣ ਲਈ ਭੱਜਾ ।

ਮਰਾਠਿਆਂ ਨੇ 'ਲੁਟੋ ਮਾਰੋ' ਦੇ ਰਣ ਜੈਕਾਰੇ ਛਡਦਿਆਂ ਹੈਦਰਅਲੀ ਦੀ ਸੈਨਾ ਤੇ ਇੱਲਾਂ ਵਾਂਗ ਝਪਟਣਾ ਸ਼ੁਰੂ ਕਰ ਦਿੱਤਾ । ਉਸ ਵੇਲੇ ਸਾਰੀ ਰਾਤ ਤ੍ਰੇਲ ਵਿੱਚ ਭਿੱਜਣ ਕਰਕੇ ਤੋਪਾਂ ਨੂੰ ਅੱਗ ਲਾਉਣ ਤੇ ਉਹ ਚਲੀਆਂ ਹੀ ਨਾਂ । ਹੈਦਰਅਲੀ ਦੀ ਸੈਨਾ, ਮਰਾਠਿਆਂ ਦੀ ਤਲਵਾਰ ਅਗੇ ਭੇਡਾਂ ਬਕਰੀਆਂ ਦਾ ਝੁੰਡ ਬਣ ਗਈ ।

ਜਿਸ ਜੰਗਲ ਵਿੱਚ ਉਹ ਆਪਣੇ ਬਚਾਉ ਲਈ ਲੁਕਿਆ ਸੀ, ਹੁਣ ਉਸਨੂੰ ਉਹ ਆਪਣੇ ਪੈਰਾਂ ਦੀਆਂ ਬੇੜੀਆਂ ਲਗ ਰਿਹਾ ਸੀ । ਮੌਤ ਸਾਹਮਣੇ ਆ ਰਹੀ ਦਿੱਸਣ ਲੱਗੀ । ਇਸ ਦਸ਼ਾ ਵਿੱਚ ਬੈਠੇ ਹੈਦਰਅਲੀ ਨੂੰ ਵੇਖ ਮਦਕਰੀਨਾਇਕ ਨੂੰ ਇਕ ਗੱਲ ਸੁੱਝੀ । ਹੈਦਰਅਲੀ ਨੂੰ ਜੰਗਲ ਦੇ ਇਕ ਰੁਖ਼ ਤੇ ਬਿਠਾਕੇ, ਆਪਣੀ ਸ਼ਿਕਾਰੀ ਟੋਲੀ ਨੂੰ ਜੰਗਲ ਵਿੱਚ ਅੱਡ ਅੱਡ ਥਾਵਾਂ ਤੇ ਭੇਜਕੇ, ਉਹਨਾਂ ਨੂੰ ਮਾਰੂਵਾਜੇ ਵਜਾਉਣ ਲਈ ਤੇ ਰਣਗੂੰਜਾਂ ਛੱਡਣ ਲਈ ਕਹਿ ਦਿੱਤਾ ।

ਦਸਾਂ ਪਾਸਿਆਂ ਤੋਂ ਆ ਰਹੀ ਮਾਰੂਵਾਜਿਆਂ ਦੀ ਗੂੰਜ ਸੁਣਕੇ, ਮਰਾਠਿਆਂ ਨੂੰ ਲੱਗਾ ਕੋਈ ਹੋਰ ਫ਼ੌਜ ਹੈਦਰਅਲੀ ਦੀ ਸਹਾਇਤਾ ਲਈ ਆ ਰਹੀ ਸੀ । ਸੋ ਉਹਨਾਂ ਅਗੇ ਵੱਧਣਾ ਛੱਡ ਦਿੱਤਾ ਤੇ ਹੱਥ ਲਈਆਂ ਤੋਪਾਂ ਲੈ ਕੇ ਉਹਨਾਂ ਆਪਣੇ ਡੇਰੇ ਵਲ ਵਾਪਸ ਮੁੜਨਾ ਸ਼ੁਰੂ ਕਰ ਦਿੱਤਾ । ਹੈਦਰਅਲੀ ਇਹ ਸਭ ਛੱਡ ਆਪਣੀ ਬੱਚੀ ਖੁਚੀ ਫ਼ੌਜ ਨਾਲ, ਜੰਗਲ ਵਿੱਚ ਚੋਰਾਂ ਵਾਂਗ ਜਾ ਰਹੇ ਆਪਣੀਆਂ ਸਿਪਾਹੀਆਂ ਨਾਲ ਰਲ

ਗਿਆ । ਮੌਤ ਤੋਂ ਉਸਨੂੰ ਬਚਾਉਣ ਵਾਲੀ ਮਦਕਰੀਨਾਇਕ ਦੀ ਸੈਨਾ ਨੂੰ ਉਸ ਦਿਲ ਖੋਹਲਕੇ ਇਨਾਮ ਦਿੱਤੇ ।

"ਅਜ ਤੁਸੀ ਮੇਰੀ ਇੱਜ਼ਤ ਤੇ ਮੇਰੀ ਜਾਨ ਬਚਾਈ—" ਕਹਿਣ ਲੱਗਾ ।

ਮਦਕਰੀਨਾਇਕ ਦੀ ਇਹ ਚਾਲ ਵੀ ਹੈਦਰਅਲੀ ਦੇ ਹੱਕ ਵਿੱਚ ਹੀ ਗਈ ।

ਬਿਦਨੂਰ ਪੁੱਜੇ ਹੈਦਰਅਲੀ ਨੂੰ ਉਥੇ ਅਰਾਮ ਨਾਲ ਬਹਿਣ ਦਾ ਮੌਕਾ ਦੇ ਕੇ, ਮਰਾਠੇ ਪੂਨੇ ਵਾਪਸ ਨਹੀਂ ਸਨ ਗਏ । ਉਹਨਾਂ ਹੈਦਰਅਲੀ ਦੇ ਜਿੱਤੇ ਸਾਰੇ ਇਲਾਕੇ ਆਪਣੇ, ਕਾਬੂ ਵਿੱਚ ਕਰ ਲਏ ਤੇ ਹਰੱਪਨਹੱਲੀ, ਦੇ ਸਰਦਾਰਾਂ ਕੋਲੋਂ ਚੁਥਾਈ ਕਰ ਵਸੂਲ ਕਰਕੇ ਹੋਸਦੁਰਗ ਦੇ ਕੋਲ ਡੇਰਾ ਲਾ ਲਿਆ । ਬਰਸਾਤਾਂ ਮੁੱਕਣ ਦੀ ਉਡੀਕ ਕਰਦੇ ਰਹੇ ।

ਯੁੱਧ ਵਿੱਚ ਹੈਦਰਅਲੀ ਮਾਧਵਰਾਉ ਨੂੰ ਨਹੀਂ ਸੀ ਜਿੱਤ ਸਕਿਆ । ਉਸ ਮਾਧਵਰਾਉ ਦੇ ਵੈਰੀ ਉਸਦੇ ਚਾਚੇ ਰਘੁਨਾਥਰਾਉ ਨਾਲ ਗੰਢ ਤੁੱਪ ਕਰ ਲਈ ।

ਬਰਸਾਤਾਂ ਮੁੱਕ ਗਈਆਂ ਤੇ ਧੁੱਪਾਂ ਚੜ੍ਹ ਪਈਆਂ, ਇਹ ਰੌਸ਼ਨੀ ਭਰੇ ਦਿਨ ਹੈਦਰਅਲੀ ਲਈ ਕਾਲੀ ਰਾਤ ਬਣ ਗਏ । ਮੀਂਹ ਮੁੱਕਣ ਤੇ ਜੰਗਲ ਦੇ ਰਾਹ ਤੋਂ ਲੰਘਣਾ ਸੌਖਾ ਹੋ ਗਿਆ ਤਾਂ ਮਾਧਵਰਾਉ ਨੇ ਵੱਨਯੁਧ ਵਿੱਚ ਨਿਪੁੰਨ ਬਲਸ਼ਾਲੀ ਸੈਨਾ ਲੈਕੇ ਫਿਰ ਮਲਨਾਡ ਤੇ ਹਮਲਾ ਕਰ ਦਿੱਤਾ । ਜੰਗਲ ਵਿੱਚ ਉਗੀਆਂ ਝਾੜੀਆਂ ਨੂੰ ਕੱਟਦੀ ਮਾਧਵਰਾਉ ਦੀ ਸੈਨਾ ਅੱਗੇ ਵਧਦੀ ਗਈ । ਹੈਦਰਅਲੀ ਅੱਗੇ ਵੱਧਣ ਤੋਂ ਡਰ ਰਿਹਾ ਸੀ, ਖਿੰਡੀ ਪੁੰਡੀ ਆਪਣੀ ਸੈਨਾਂ ਨੂੰ ਕੱਠਾ ਕਰਨ ਦਾ ਸਮਾਂ ਨਾਂ ਮਿਲਣ ਤੇ ਜਿੰਨੀ ਫ਼ੌਜ ਹੈ ਸੀ ਉਸਨੂੰ ਨਾਲ ਲੈਕੇ ਬਿਦਨੂਰ ਪੁੱਜ ਗਿਆ ਤੇ ਆਪਣੀ ਚਾਲ ਦਾ ਫ਼ਲ ਉਡੀਕਣ ਲੱਗਾ ।

ਅਨਵੱਟੀ, ਹਰਪਨਹੱਲ. ਕੁੰਸੀ, ਅਨੰਦਪੁਰ ਨੂੰ ਕਾਬੂ ਕਰਨ ਤੋਂ ਬਾਦ ਬਿਦਨੂਰ ਤੇ ਘੇਰਾ ਪਾਉਣ ਵੇਲੇ, ਪੇਸ਼ਵਾ ਮਾਧਵਰਾਉ ਦੀ ਸਿਹਤ ਬੜੀ ਖ਼ਰਾਬ ਹੋ ਗਈ । ਉਸ ਆਪਣੇ ਚਾਚੇ ਰਘੂਨਾਥਰਾਉ ਨੂੰ ਸੈਨਾਪਤੀ ਨਿਯਮਿਤ ਕਰ ਦਿੱਤਾ ।

ਹੈਦਰਅਲੀ ਦੀ ਕੀਤੀ ਗੰਢਤੁੱਪ ਦਾ ਅਸਰ ਹੋ ਗਿਆ । ਮਾਧਵਰਾਉ ਨੇ ਆਪਣੇ ਚਾਚੇ ਦੇ ਆਖੇ ਲਗਕੇ, ਬੁਰੀ ਤਰ੍ਹਾਂ ਹਾਰ ਚੁੱਕੇ ਹੈਦਰਅਲੀ ਕੋਲੋਂ ਬਿਦਨੂਰ ਲੈਕੇ ਉਸਦੀ ਜਾਨ ਬਖ਼ਸ਼ ਦਿੱਤੀ । ਅਠੱਤੀ ਲਖ ਖੰਡਣੀ, ਪੰਜ ਲਖ ਰੁਪਿਆਂ ਦੀਆਂ ਸੁਗਾਤਾਂ, ਤੇ ਜਿੱਤੇ ਹੋਏ ਰਾਜ ਲੈਕੇ ਚੁਪ ਕਰ ਗਏ । ਇਹ ਮੁਝ ਕਰਨ ਦੀ ਸਲਾਹ ਦਿੱਤੀ ਰਘੂਨਾਥਰਾਉ ਨੇ — ਆਪਣੇ ਚਾਚੇ ਦੇ ਮਜਬੂਰ ਕਰਨ ਤੇ ਮਾਧਵਰਾਉ ਇਸ ਗਲ ਲਈ ਮੰਨ ਗਿਆ ।

ਹੈਦਰਅਲੀ ਦੀ ਜਾਨ ਵਿੱਚ ਜਾਨ ਆਈ । ਮਦਕਰੀਨਾਇਕ ਨੂੰ ਹਸਦਿਆਂ ਦੱਸਣ ਲੱਗਾ । "ਕੁੱਤੇ ਨੂੰ ਦੋ ਹਡੀਆਂ ਤੇ ਮਰਾਠਿਆਂ ਨੂੰ ਸੋਨੇ ਦੀਆਂ ਇੱਟਾਂ, ਦੇ ਕੇ ਕੋਈ

ਵੀ ਯੁੱਧ ਜਿੱਤ ਲਵੇ । ਇਹ ਮੇਰੀ ਗੱਲ ਭੁੱਲੀ ਨਾਂ । ਇਹ ਅਜ ਦੀ ਯੁੱਧ ਨੀਤੀ ਦੀ ਕੁੰਜੀ ਹੈ ।"

ਯੁੱਧਨੀਤੀ ਦਾ ਪਾਠ ਸਿਖਾਂਦੇ ਹੈਦਰਅਲੀ ਦੀ ਗੱਲ ਸੁਣਕੇ, ਮਦਕਰੀਨਾਇਕ ਦੀਆਂ ਅੱਖਾਂ ਚੰਗੀ ਤਰ੍ਹਾਂ ਖੁਲ ਗਈਆਂ । ਉਸਨੂੰ ਲੱਗਾ ਅਜ ਦਾ ਯੁੱਧ ਕੋਈ ਯੁੱਧ ਨਹੀਂ ਸੀ, ਇਹ ਗੱਲ ਉਸਦੇ ਵੀਰ ਮਨ ਨੂੰ ਜਚੀ ਨਾਂ । ਏਨਾਂ ਹੀ ਨਹੀਂ, ਹੈਦਰਅਲੀ ਦੀ ਰਾਜਨੀਤਕ ਚਤੁਰਤਾ ਪ੍ਰਤੀ ਉਸਦੇ ਦਿਲ ਵਿੱਚ ਨਫ਼ਰਤ ਭਰ ਗਈ ਸੀ । ਹੈਦਰਅਲੀ ਦੇ ਭੇਜੇ ਤੋਹਫ਼ੇ ਲੈਕੇ ਉਸਨੂੰ ਕਹਿਣ ਲੱਗਾ, "ਤੁਹਾਡਾ ਸਿਖਾਇਆ ਕੋਈ ਵੀ ਪਾਠ ਅਸੀ ਨਾਂ ਭੁੱਲੇ ਹਾਂ, ਨਾ ਭੁੱਲਣ ਲੱਗੇ ਹਾਂ," ਕਹਿਕੇ ਚਿਤਰਦੁਰਗ ਵਾਪਸ ਆ ਗਿਆ ।

ਮਦਕਰੀ ਨੇ ਕਿਹੜਾ ਪਾਠ ਸਿਖਿਆ ਸੀ, ਹੈਦਰਅਲੀ ਨੂੰ ਸਮਝ ਨਾ ਆਈ ।

"ਅਸੀ ਯੁੱਧ ਵਿੱਚ ਜਾਕੇ ਦੋ ਪਾਠ ਸਿਖ਼ਕੇ ਆਏ ਹਾਂ ।" ਯੁੱਧ ਤੋਂ ਵਾਪਸ ਆ ਕੇ ਆਪਣੇ ਭਰਾ ਪਰਸ਼ੂਰਾਮ ਨਾਇਕ ਨਾਲ ਕੀਤੀ ਉਸਦੀ ਗੱਲ ਉਸ ਲਈ ਵੀ ਬੁਝਾਰਤ ਹੀ ਸੀ ।

ਆਉਣ ਵਾਲੇ ਕਪੜਿਆਂ ਤੋਂ ਹੈਦਰਅਲੀ ਦੇ ਸੈਨਿਕ ਜਾਪਦੇ ਸਨ । ਉਹਨਾਂ ਦੇ ਅੱਗੇ ਅੱਗੇ ਕਰਮੱਣਾਨਾਇਕ ਸਨ । ਮਹਿਲ ਦੇ ਦਰਵਾਜ਼ੇ ਕੋਲ ਪੁੱਜਕੇ, ਨਾਇਕ ਨੂੰ ਆਪਣੇ ਆਉਣ ਦਾ ਸੁਨੇਹਾ ਭੇਜਿਆ । ਇਹ ਖ਼ਬਰ ਉਡੀਕਦੇ ਮਦਕਰੀਨਾਇਕ ਨੇ ਉਹ ਬੋਰੇ ਮਹਿਲ ਦੇ ਗੁਪਤ-ਕਮਰੇ ਵਿੱਚ ਰਖਵਾਣ ਲਈ ਕਿਹਾ ਤੇ ਉਸਤੋਂ ਬਾਦ ਪਰਸ਼ੂਰਾਮ ਨਾਇਕ ਨੂੰ ਕਹਿਣ ਲੱਗਾ

"ਅਸੀ ਜੋ ਦੂਸਰਾ ਪਾਠ ਸਿਖਿਐ, ਉਹ ਆਕੇ ਵੇਖ ।"

"ਭਰਾ ਦੀ ਗੱਲ ਸੁਣਕੇ, ਉਸਦੇ ਪਿੱਛੇ ਪਿੱਛੇ ਜਾਕੇ, ਪਰਸ਼ੂਰਾਮ ਨਾਇਕ ਨੇ ਕੋਠੜੀ ਵਿੱਚ ਲੱਗੇ ਮੁਹਰਾਂ ਦੇ ਢੇਰ ਵੇਖੇ—"

"ਇਹ ਕੀ —" ਹੈਰਾਨ ਹੋਕੇ ਪੁੱਛਣ ਲੱਗਾ ।

"ਸਾਡੇ ਸਿਖ਼ੇ ਪਾਠ ਦਾ ਕੀ ਲਾਭ ਹੋਇਆ, ਪੁੱਛ ਰਿਹਾ ਸੀ — ਇਹ ਉਹੀ ਹੈ ।" ਮਦਕਰੀਨਾਇਕ ਨੇ ਕਿਹਾ । "ਕੀ ਮਤਲਬ — ਇਹ ਕਿਸਦਾ ਏ ?"

"ਹੈਦਰਅਲੀ ਦਾ"

"ਯੁੱਧ ਦੇ ਖ਼ਰਚੇ ਵਜੋਂ ਦਿਤੇ ?" ਉਸਨੇ ਖੁਲ੍ਹੇ ਦਿਲ ਨਾਲ ਦਿੱਤੇ ਹੁੰਦੇ ਤਾਂ ਅਸੀ ਇਹ ਨਗਰ ਵਿੱਚ ਘੁਮਾਕੇ ਲੋਕਾਂ ਨੂੰ ਵਖਾਉਂਦੇ । ਪਰ ਉਸ ਦਿਤੇ ਨਹੀਂ । ਉਸਨੂੰ ਦੇਣ ਦੀ ਅਕਲ ਹੀ ਨਹੀਂ । ਭਾੜੇ ਦੇ ਸਿਪਾਹੀ ਵਾਂਗ ਸਾਨੂੰ ਇਕ ਹਾਥੀ, ਦੋ ਘੋੜੇ ਚਾਰ ਹਾਰ ਦੇ ਦਿੱਤੇ ਤੇ ਬਾਕੀ ਜੋ ਹਥ ਆਇਆ ਸਭ ਸ੍ਰੀਰੰਗਾ ਪੱਟਣ ਭੇਜ ਦਿੱਤਾ । ਐਤਕੀਂ ਉਸਦੇ ਖਜ਼ਾਨੇ ਦੀ ਰਾਖ਼ੀ ਦਾ ਕੰਮ ਸਾਡੇ ਹੱਥ ਆਇਐ — ਦੜਵਾਈ ਭਰਮੱਣਾਨਾਇਕ ਨੂੰ ਕਿਹੈ, ਉਸਨੂੰ ਦੁਰਗ ਵਿੱਚ ਲੈ ਆਉ । ਨਵਾਬ ਨੂੰ ਕਹਿ ਦਿਆਂਗੇ, ਕਿ ਮਰਾਠਿਆਂ ਨੇ ਲੁੱਟ ਲਿਐ । ਪਹਿਲਾਂ ਅਸੀ ਨਵਾਬ ਤੇ ਭਰੋਸਾ ਕਰਦੇ ਰਹੇ, ਐਤਕੀ

ਨਵਾਬ ਨੇ ਸਾਡੇ ਤੇ ਭਰੋਸਾ ਕੀਤਾ ਹੈ । ਉਸਦਾ ਸਾਨੂੰ ਸਿਖਾਇਆ ਪਾਠ ਵਿਅਰਥ ਨਹੀਂ ਗਿਆ ।" ਮਦਕਰੀਨਾਇਕ ਹਸਦਿਆਂ ਬੋਲਿਆ ।

ਇਹ ਗੱਲ ਸੁਣਕੇ ਪਰਸ਼ੂਰਾਮਨਾਇਕ ਵੀ ਜੀਅ ਭਰਕੇ ਹਸਿਆ ।

"ਇਕ ਪਾਠ ਦੀ ਸਿਖ਼ਲਾਈ ਦਾ ਕਰਜ਼ਾ ਤਾਂ ਲਾਹ ਦਿੱਤਾ । ਦੂਜੇ ਪਾਠ ਦਾ ਰਿਣ ਲਹੁਣਾ ਬਾਕੀ ਰਹਿ ਗਿਐ ।"

"ਹੁਣ ਜੇ ਚਾਹੋ, ਤਾਂ ਨਵਾਬ ਦੀਆਂ ਭੇਜੀਆਂ ਸੁਗਾਤਾਂ ਦੀ ਸ਼ਹਿਰ ਵਿੱਚ ਨਮਾਇਸ਼ ਲਾ ਦਿਉ ।"

"ਇਹ ਜ਼ਰੂਰੀ ਏ ?" ਪਰਸ਼ੂਰਾਮ ਨਾਇਕ ਨੇ ਪੁੱਛਿਆ ।

"ਅਸੀ ਤਾਂ ਏਨਾਂ ਹੀ ਸਿਖਿਐ ਕਿ ਰਾਜਨੀਤੀ ਵਿੱਚ ਕੁੱਛ ਵੀ ਬੇਲੋੜਾ ਨਹੀਂ," ਮਦਕਰੀਨਾਇਕ ਨੇ ਕਿਹਾ ।

## 5

ਦੁਰਗ ਵਿੱਚ ਖੁਸ਼ੀਆਂ ਮਨਾਈਆਂ ਜਾ ਰਹੀਆਂ ਸਨ । ਸ੍ਰੀਰੰਗ ਪੱਟਣ ਦੇ ਨਵਾਬ ਨੇ ਦੁਰਗ ਦੇ ਰਾਜੇ ਤੇ ਯੋਧਿਆਂ ਨੂੰ ਭੇਟ ਕੀਤੇ ਤਰ੍ਹਾਂ ਤਰ੍ਹਾਂ ਦੇ ਰਤਨ ਜੜਿਤ ਗਹਿਣੇ, ਹਾਥੀ ਘੋੜੇ, ਊਠਾਂ ਨੂੰ ਸ਼ਹਿਰ ਦੀਆਂ ਮੁਖ਼ ਸੜਕਾਂ ਤੇ ਪ੍ਰਦਰਸ਼ਿਤ ਕੀਤਾ ਜਾ ਰਿਹਾ ਸੀ । ਚਿੱਤਰ ਦੁਰਗ ਦੀ ਸੈਨਾ ਨੇ ਹੈਦਰਅਲੀ ਲਈ ਨਗਰ ਦੇ ਯੁੱਧ ਤੇ ਕਈ ਹੋਰ ਯੁੱਧਾਂ ਵਿੱਚ ਜਿਤਾਂ ਪ੍ਰਾਪਤ ਕੀਤੀਆਂ ਸਨ । ਦੁਰਗ ਦੀ ਜਨਤਾ ਇਹਨਾਂ ਯੋਧਿਆਂ ਨੂੰ ਤੇ ਨਵਾਬ ਵਲੋਂ ਇਹਨਾਂ ਨੂੰ ਮਿਲੀਆਂ ਸੁਗਾਤਾਂ ਨੂੰ ਵੇਖਣ ਦੀ ਬੜੀ ਚਾਹਵਾਨ ਸੀ ।

ਅੱਡ ਅੱਡ ਟੁਕੜੀਆਂ ਦੇ ਯੋਧੇ ਵੀ ਤਰ੍ਹਾਂ ਤਰ੍ਹਾਂ ਦੇ ਵਸਤਰ-ਅਲੰਕਾਰ ਨਾਲ ਸੁਸਜਿੱਤ, ਆਪਣੇ ਹਥਿਆਰ ਲੈਕੇ, ਕਈ ਢੰਗਾਂ ਨਾਲ ਸਜਾਏ ਆਪਣੇ ਹਾਥੀਆਂ ਘੋੜਿਆਂ ਊਠਾਂ ਨਾਲ ਜਨਤਾ ਕੋਲੋਂ ਪ੍ਰਸੰਸਾ ਪ੍ਰਾਪਤ ਕਰਨ ਲਈ ਬੇਚੈਨ ਸਨ ।

ਇਸ ਜਲੂਸ ਦਾ ਵੈਭਵ ਇਕ ਢੰਗ ਦਾ ਸੀ — ਤਾਂ ਉਤਸਵਾਂਬੇ ਮੰਦਿਰ ਦੇ ਸਾਹਮਣੇ ਦੇ ਚੌਂਕ ਵਿੱਚ ਇਹਨਾਂ ਸੈਨਿਕਾਂ ਨੂੰ ਸਨਮਾਨਿਤ ਕਰਨ ਲਈ ਨਾਇਕ, ਤੇ ਦੁਰਗ ਦੇ ਪ੍ਰਮੁੱਖ ਰਾਜਦਰਬਾਰੀ, ਫ਼ੌਜ ਦੇ ਮੁਖ਼ ਅਧਿਕਾਰੀ, ਸ਼ਹਿਰ ਦੇ ਪ੍ਰਮੁੱਖ ਵਿਅਕਤੀ ਕੱਠੇ ਹੋਏ ਸਨ । ਇਸ ਸਮਾਗਮ ਲਈ ਬਣਾਏ ਮੰਡਪ ਦਾ ਵੈਭਵ ਇਕ ਹੋਰ ਹੀ ਢੰਗ ਦਾ ਸੀ ।

ਲੋਕੀ ਇਹਨਾਂ ਦੋਹਾਂ ਉਤਸਵਾਂ ਨੂੰ ਵੇਖਣ ਲਈ ਉਤਸੁਕ ਸਨ । ਘੋੜੇ ਨਾਲ ਜੋੜੀ ਰੱਥ ਏਨੀਂ ਕੁ ਉਚਾਈ ਤੇ ਸੀ ਕਿ ਖਲੋਤੇ ਲੋਕੀਂ ਵੇਖ ਸਕਣ । ਇਸ ਵਿੱਚ ਨੀਲੀ ਮਖਮਲ ਦਾ ਕਪੜਾ ਵਿਛਾਕੇ ਹੀਰੇ ਜਵਾਹਰ ਰਖੇ ਸਨ ਜੋ ਵੇਖਣ ਵਾਲਿਆਂ

ਦੀਆਂ ਅੱਖਾਂ ਨੂੰ ਚੁੰਧਿਆ ਰਹੇ ਸਨ ।

ਇਸ ਉਤਸਵ ਦੀ ਸ਼ਾਨ ਨੂੰ ਚਾਰ ਚੰਨ ਲਾ ਰਹੀਆ ਸਨ, ਉਤਸੱਵਾਂਬੇ ਦੇ ਮੰਦਿਰ ਦੇ ਮਹਾਂ ਦੁਆਰ ਦੇ ਦੋਨੀਂ ਪਾਸੀਂ ਸਜੀਆਂ ਹੋਈਆਂ ਗਡੀਆਂ ਤੇ ਰਖੀਆਂ, ਦੁਰਗ ਦੇ ਝੰਡੇ ਨਾਲ, ਫੁਲਾਂ ਨਾਲ ਸਜਾਈਆਂ ਚਾਰ ਤੋਪਾਂ, ਜੋ ਨਾਇਕ ਨੇ ਆਪਣਾ ਵਚਨ ਪੂਰਾ ਕਰਦਿਆਂ ਸਵਨੂਰ ਦੇ ਨਵਾਬ ਕੋਲੋਂ ਲਿਆਂਦੀਆਂ ਸਨ । ਇਹ ਚਾਰ ਤੋਪਾਂ ਦੁਰਗ ਦੀ ਕੀਰਤੀ ਨੂੰ ਵਧਾ ਰਹੀਆਂ ਸਨ । ਇਹਨਾਂ ਨੂੰ ਵੇਖਕੇ ਦੁਰਗ ਦੇ ਲੋਕਾਂ ਦੇ ਮਨ ਮਾਣ ਨਾਲ ਭਰ ਜਾਂਦੇ । ਆਪਣੇ ਸੈਨਿਕਾਂ ਨੂੰ ਸਨਮਾਨਿਤ ਕਰਦੇ ਆਪਣੇ ਨਾਇਕ ਨੂੰ ਵੇਖਕੇ ਉਹਨਾਂ ਦੇ ਮਨ ਵਿੱਚ ਇਹ ਈਰਖਾ ਜਾਗ ਉਠਦੀ ਕਿ ਉਹਨਾਂ ਵੀ ਇਕ ਯੋਧੇ ਵਾਂਗ ਕਿਉਂ ਨਾ ਜਨਮ ਲਿਆ ।

ਨਾਇਕ ਹੋਰੀਂ ਸਭ ਨੂੰ ਸਨਮਾਨਿਤ ਕਰਕੇ ਬੈਠ ਗਏ ਤਾਂ, ਲੋਕਾਂ ਵਲੋਂ ਕਾਫ਼ੀ ਰੌਲਾ ਸੁਣਾਈ ਦੇਣ ਲੱਗਾ ।

'ਨਾਇਕ ਹੋਰੀਂ ਆਉਣ, ਮਹਾਂਸਵਾਮੀ ਆਉਣ—' ਲੋਕਾਂ ਵਲੋਂ ਆਉਂਦਾ ਇਹ ਰੌਲਾ ਸੈਨਾ ਵਲ ਵੀ ਫ਼ੈਲ ਗਿਆ ।

"ਇਹ ਰੌਲਾ ਕਿਉਂ ?" ਨਾਇਕ ਹੋਰਾਂ ਮੰਡਪ ਤੋਂ ਬਾਹਰ ਆਕੇ ਪੁੱਛਿਆ । ਦਸ ਬਾਰਾਂ ਸੈਨਿਕ ਇਕ ਸ਼ਾਨਦਾਰ ਮੰਡਪ ਖਿੱਚਕੇ ਲਿਆਏ ਤੇ ਮੰਦਿਰ ਦੇ ਸਾਹਮਣੇ ਰਖ਼ ਦਿੱਤਾ । ਸੈਂਕੜੇ ਗਲਿਆਂ ਵਿਚੋਂ ਇਹੋ ਅਵਾਜ਼ ਸੁਣਾਈ ਦੇਣ ਲੱਗੀ —

"ਸਾਡੇ ਮਹਾਰਾਜ ਇਸ ਸ਼ਾਨਦਾਰ ਆਸਣ ਦੀ ਸ਼ੋਭਾ ਵਧਾਉਣ, ਸਾਡੀਆਂ ਅੱਖਾਂ ਦੀ ਚਾਹ ਪੂਰੀ ਕਰਨ ।"

"ਇਹ ਕੀ ਅਜੀਬ ਰੌਲਾ ਏ ? ਇਸ ਦੀ ਕੀ ਵਜ੍ਹਾ ਏ ?" ਨਾਇਕ ਨੇ ਸਨਮਾਨ ਪ੍ਰਾਪਤ ਕਰਕੇ ਖੁਸ਼ੀ ਨਾਲ ਫੁੱਲੇ ਦੜਵਾਈ ਭਰਮੱਣਾਨਾਇਕ ਵਲ ਵੇਖਕੇ ਪੁੱਛਿਆ ।

"ਪ੍ਰਭੂ, ਇੰਹ ਸਾਡੀ ਸੈਨਾਂ ਦੀ ਖਾਹਿਸ਼ ਹੈ, ਤੁਸੀ ਉਹਨਾਂ ਨੂੰ ਸੁਗਾਤਾਂ ਦਿੱਤੀਆਂ ਹਨ । ਉਹ ਤੁਹਾਨੂੰ ਸਨਮਾਨਿਤ ਕਰਨਾ ਚਾਹੁੰਦੇ ਹਨ । ਮੈਂ ਉਹਨਾਂ ਨੂੰ ਰੋਕਣ ਦੀ ਬੜੀ ਕੋਸ਼ਿਸ਼ ਕੀਤੀ ਹੈ, ਪਰ ਉਹ ਨਹੀਂ ਮੰਨੇ । ਆਖਣ ਲਗੇ 'ਜੇ ਪ੍ਰਭੂ ਗੁੱਸੇ ਹੋਣ ਤਾਂ ਸਾਡਾ ਸਿਰ ਲਾਹ ਦਿਉ, ਪਰ ਸਾਡੇ ਵਲੋਂ ਉਹਨਾਂ ਅਗੇ ਹੱਥ ਜੋੜਕੇ ਪੈਰੀ ਪੈਕੇ, ਉਹਨਾਂ ਨੂੰ ਬੁਲਾਕੇ ਸਾਡੀ ਖੁਸ਼ੀ ਪੂਰੀ ਕਰੋ ।' ਸੋ ਪ੍ਰਭੂ ਉਹਨਾਂ ਨਾਲ ਗੁੱਸੇ ਹੋਣ ਤੋਂ ਪਹਿਲਾਂ ਤੁਸੀ ਮੇਰਾ ਸਿਰ ਲਾਹ ਦਿਉ । ਜਿਵੇਂ ਤੁਹਾਡੀ ਇੱਛਾ ਹੋਵੇ ਕਰੋ ।" ਦੜਵਾਈ ਭਰਮੱਣਾਨਾਇਕ ਅਨੰਦਪੂਰਣ ਲਹਿਜੇ ਵਿੱਚ ਬੋਲਿਆ ।

"ਪ੍ਰਭੂ ਵੱਡਾ ਦਿਲ ਕਰਕੇ ਆਪਣੇ ਦਾਸਾਂ ਦੀ ਖਾਹਿਸ਼ ਪੂਰੀ ਕਰਨ ।"

"ਇਹ ਕਿਸਦੀ ਖਾਹਿਸ਼ ਹੈ ? ਉਹ ਕੀ ਚਾਹੁੰਦੇ ਹਨ ?"

"ਉਹ ਚਾਹੁੰਦੇ ਹਨ, ਮਹਾਰਾਜ ਇਸ ਰਜਤਮੰਡਪ ਤੇ ਸਜਾਏ ਆਸਣ ਤੇ ਬੈਠਣ । ਗਰੀਬਾਂ ਦੇ ਤਿਲਫ਼ੁਲ ਸਵੀਕਾਰ ਕਰਨ ।" ਹਥ ਜੋੜ ਮਹਾਰਾਜ ਨੂੰ ਰਾਹ ਦਿਖਾਂਦਿਆਂ ਭਰਮਣਨਾਇਕ ਬੋਲਿਆ ।

'ਰਾਹ ਦਿਉ — ਮਹਾਰਾਜ ਲਈ ਰਸਤਾ ਛਡੋ' — ਅਗੇ ਵੱਧ ਰਹੇ ਜਨ-ਸਮੂਹ

ਨੂੰ ਪਿਛੇ ਕਰਦਿਆਂ ਕਿਹਾ, ਨੰਗੀਆਂ ਤਲਵਾਰਾਂ ਲੈਕੇ ਦੋਵੇਂ ਪਾਸੇ ਕਤਾਰਾਂ ਵਿੱਚ ਖਲੋਤੇ ਸੈਨਿਕਾਂ ਨੇ, ਨਮਸਕਾਰ ਕਰਕੇ, ਨਾਇਕ ਹੋਰਾਂ ਨੂੰ ਮਾਰਗ ਦਿਖਾਇਆ । ਇਸ ਪ੍ਰੇਮ ਤੋਂ ਮਜਬੂਰ ਹੋਕੇ, ਨਾਇਕ ਹੋਰੀਂ ਚਾਰੋਂ ਪਾਸੇ ਖਲੋਤੀ ਜਨਤਾ ਨੂੰ ਦਿਖਾਈ ਦੇ ਸਕਣ ਵਾਲੀ ਉਚਾਈ ਤੇ ਨਿਰਮਿੱਤ ਸਜੀ ਹੋਈ ਵੇਦੀ ਤੇ ਚੜ ਗਏ ਤੇ ਜਨਤਾ ਅੱਗੇ ਹੱਥ ਜੋੜ ਦਿੱਤੇ । ਚਾਰੋ ਪਾਸੇ ਖਲੋਤੇ ਸੈਨਿਕਾਂ ਨੇ ਉਹਨਾਂ ਦੀ ਜੈ ਜੈ ਕਾਰ ਕਰਕੇ ਉਹਨਾਂ ਤੇ ਫੁੱਲਾਂ ਦੀ ਬਰਖਾ ਕੀਤੀ । ਪਹਿਲਾਂ ਪ੍ਰਮੁੱਖ ਸੈਨਾ ਅਧਿਕਾਰੀ, ਉਸਤੋਂ ਬਾਦ ਇਕ ਇਕ, ਦੋ ਦੋ ਕਰਕੇ ਪੰਜੀ ਬੰਦਿਆਂ ਦੇ ਇਕੱਠ ਨੇ ਸੋਨਾਂ, ਗਹਿਣੇ, ਰੇਸ਼ਮ, ਮਖਮਲ ਲਿਆਕੇ ਨਾਇਕ ਹੋਰਾਂ ਅਗੇ ਢੇਰ ਲਾ ਦਿੱਤੇ । ਨਾਇਕ ਹੋਰਾਂ ਨੂੰ ਫੁੱਲਾਂ ਦੇ ਹਾਰਾਂ ਨਾਲ ਲੱਦ ਦਿੱਤਾ ।

"ਇਹ ਸਭ ਕਿਥੋਂ ਆਏ ?"

"ਅਨੰਦ ਨਾਲ, ਝੂਮਦੀ, ਲਰਜ਼ਾਂਦੀ ਅਵਾਜ਼ ਵਿੱਚ ਬੜੇ ਯਤਨ ਨਾਲ ਕੋਲ ਖਲੋਤੇ ਦੜਵਾਈ ਭਰਮੱਣਾਨਾਇਕ ਨੂੰ ਨਾਇਕ ਹੋਰਾਂ ਨੇ ਪੁੱਛਿਆ ।

"ਸਾਡੇ ਸ਼ੈਨਿਕ ਆਪਣੀ ਜਾਨ ਤਲੀ ਤੇ ਰਖ਼ਕੇ ਦੁਸ਼ਮਨ ਕੋਲੋਂ ਜਿੱਤਕੇ ਲਿਆਏ ਹਨ । ਤੁਹਾਡੇ ਚਰਨਾਂ ਵਿੱਚ ਅਰਪਣ ਕਰਨਾ ਚਾਹੁੰਦੇ ਹਨ । ਤੁਸੀ ਨਾਂਹ ਨਾਂ ਕਰੋ, ਕਬੂਲ ਕਰ ਲਵੋ ।"

"ਇਹ ਤਾਂ ਉਹ ਜਿੱਤਕੇ ਲਿਆਏ ਹਨ, ਇਹਨਾਂ ਤੇ ਉਹਨਾਂ ਦਾ ਅਧਿਕਾਰ ਹੈ ਇਹ ਮੈਨੂੰ ਕਿਉਂ ਸੌਂਪ ਰਹੇ ਹਨ ?" ਨਾਇਕ ਹੋਰੀ ਪੁੱਛਣ ਲਗੇ ।

"ਪਹਿਲਾਂ ਕਦੀ ਅਜਿਹਾ ਨਹੀਂ ਹੋਇਆ, ਸੈਨਾ ਹੋਰ ਤੇ ਤੁਸੀ ਹੋਰ ਕਦੀ ਸਾਨੂੰ ਅਜਿਹਾ ਪ੍ਰਤੀਤ ਨਹੀਂ ਹੋਇਆ । ਇਹ ਕੋਈ ਮਾਰਧਾੜ ਕਰਕੇ, ਡਾਕਾ ਮਾਰ ਕੇ ਯਾਂ ਅਤਿਆਚਾਰ ਕਰਕੇ ਲਿਆਂਦਾ ਸਮਾਨ ਨਹੀਂ, ਇਹ ਅਸੀ ਆਪਣਾ ਖ਼ੂਨ ਵਹਾਕੇ, ਯੁੱਧ ਜਿੱਤਕੇ ਲਿਆਏ ਹਾਂ । ਬਿਨਾਂ ਕਿਸੇ ਸੰਕੋਚ ਦੇ ਤੁਸੀ ਸਵੀਕਾਰ ਕਰ ਲਵੋ ਤਾਂ ਬੜੀ ਖੁਸ਼ੀ ਹੋਵੇਗੀ ।" ਭਰਮੱਣਾਨਾਇਕ ਨੇ ਸਾਰੀ ਗੱਲ ਦਸਦਿਆਂ ਕਿਹਾ ।

"ਮੈਂ ਤੁਹਾਡੇ ਪ੍ਰੇਮ ਅਗੇ ਹਾਰ ਗਿਆਂ । ਨਾਹ ਨਹੀਂ ਕਰ ਸਕਦਾ ।" "ਇਹ ਗੱਲ ਸੁਨਣ ਲਈ ਸਿਰਫ਼ ਮੈਂ ਹੀ ਨਹੀਂ, ਹਜ਼ਾਰਾਂ ਕੰਨ ਉਡੀਕ ਰਹੇ ਹਨ । ਉਹਨਾਂ ਨੂੰ ਸੁਣਾਉ ।"

"ਤੁਹਾਡਾ ਪ੍ਰੇਮ ਮੇਰੇ ਲਈ ਹੁਕਮ ਬਰਾਬਰ" — ਉਥੇ ਕੱਠੇ ਹੋਏ ਸੈਨਾਂ ਸਮੂਹ ਨੂੰ ਸੰਬੋਧਨ ਕਰਦਿਆਂ ਨਾਇਕ ਹੋਰੀਂ ਬੋਲੇ

"ਐਨੇਂ ਦਿਨ ਤੁਸੀ ਸਾਡੇ ਸੈਨਿਕ ਹੀ ਸੀ — ਅਜ ਤੋਂ ਤੁਸੀ ਮੇਰੇ ਸਰੀਰ ਦਾ ਖ਼ੂਨ ਹੋ — ਉਸਦਾ ਇਕ ਇਕ ਕਤਰਾ ਤੁਸੀ ਹੋ — ਉਤਸਵਾਂਬੇ ਦੀ ਮਿਹਰ ਨਾਲ ਤੁਹਾਡਾ ਪ੍ਰੇਮ ਸਦਾ ਇਵੇਂ ਬਣਿਆ ਰਹੇ ।"

ਪ੍ਰੇਮ ਨਾਲ ਗੜੂੰਦ ਹੋਏ ਨਾਇਕ ਦੇ ਮੂੰਹੋਂ ਹੋਰ ਬੋਲ ਨਾਂ ਨਿਕਲ ਸਕੇ । ਤੇ ਉਹਨਾਂ ਝੁਕਕੇ ਹੱਥ ਜੋੜ ਦਿਤੇ ।

ਲੋਕਾਂ ਨੇ ਖੁਸ਼ੀ ਨਾਲ ਜੈ ਜੈ ਕਾਰ ਕੀਤੀ, ਤਾੜੀਆਂ ਮਾਰਨੀਆਂ ਸ਼ੁਰੂ ਕਰ

ਦਿਤੀਆਂ । ਅਨੇਕ ਢੰਗਾਂ ਨਾਲ ਆਪਣਾ ਅਨੰਦ ਪ੍ਰਗਟ ਕਰਨ ਲੱਗੇ । ਫਿਰ ਨਾਇਕ ਹੋਰਾਂ ਤੇ ਫੁੱਲਾਂ ਦੀ ਬਰਖ਼ਾ ਸ਼ੁਰੂ ਕਰ ਦਿੱਤੀ । ਇਸ ਪੁਸ਼ਪਵਰਖ਼ਾ ਵਿੱਚ ਉਪਰੋਂ ਇਕ ਭਾਰਾ ਹਾਰ ਉਹਨਾਂ ਤੇ ਆਣ ਡਿੱਗਾ । ਇਹ ਹਾਰ ਕਿਧਰੋਂ ਆਇਆ ਸੀ, ਉਧਰ ਅੱਖਾਂ ਘੁਮਾਕੇ ਨਾਇਕ ਹੋਰਾਂ ਨੇ ਵੇਖਿਆ — ਮੰਦਿਰ ਦੇ ਉਪਰਲੇ ਛੱਜੇ ਵਿੱਚ ਖਲੋਤੇ ਇਸਤਰੀ ਸਮੂਹ ਵਿਚੋਂ ਇਹ ਹਾਰ ਡਿੱਗਾ ਸੀ । ਸੁੱਟਣ ਵਾਲੀ ਕੌਣ ਸੀ ? — ਕਿਸੇ ਕੁਸ਼ਲਕਾਰੀਗਰ ਦੀ ਘੜੀ ਰਤੀ ਪੁਤਲੀ ਵਰਗਾ ਇਸਤਰੀ ਚਿਹਰਾ — ਆਪਣੇ ਵਲ ਮੁੜੇ ਨਾਇਕ ਹੋਰਾਂ ਦੇ ਚਿਹਰੇ ਨੂੰ ਇਕ ਖਿਣ ਕਾਮਨਾ ਭਰੀਆਂ ਅੱਖਾਂ ਨਾਲ ਵੇਖਿਆ ਤੇ ਫਿਰ ਇਸਤਰੀ ਸਮੂਹ ਵਿੱਚ ਗੁਆਚ ਗਿਆ ।

ਨਾਇਕ ਹੋਰਾਂ ਵੇਖਿਆ--

ਕਿਹਾ ਚਿਹਰਾ ਸੀ ! ਆਪਣੇ ਸਾਹਮਣੇ ਲੱਗੇ ਸੁਗਾਤਾਂ ਦੇ ਢੇਰ ਉੱਪਰ ਪਿਆ ਚਾਹਤ ਭਰਿਆ ਸੁੰਦਰਤਾ ਦਾ ਸੁਨਹਿਰੀ ਤਾਜ — ਬਿਜਲੀ ਦੀ ਲਿਸ਼ਕ ਵਾਂਗ ਦਿੱਸੇ ਉਸ ਚਿਹਰੇ ਨੂੰ ਆਪਣੇ ਹਿਰਦੇ ਵਿੱਚ ਸਮਾਉਣ ਲਈ, ਉਸ ਹਾਰ ਨੂੰ ਆਪਣੀ ਛਾਤੀ ਨਾਲ ਘੁੱਟ ਲਿਆ ।

ਉਸ ਦਿਨ ਦੀ ਹਰ ਗਲ ਨਾਇਕ ਹੋਰਾਂ ਲਈ ਇਕ ਅਚੰਭਾ ਸੀ — ਸਭਤੋਂ ਵੱਧ ਸੁੰਦਰ ਅਚੰਭਾ ਸੀ ਇਹ — ਹਜ਼ਾਰਾਂ ਹਾਰਾਂ ਨਾਲ ਲੱਦੀ ਆਪਣੀ ਛਾਤੀ ਤੇ ਉਹ ਸੁੰਦਰਤਾ ਦੀ ਮਨਮੋਹਕ ਵੇਲ ਵਾਂਗ ਜਾਪਦਾ ਸੀ — ਉਸ ਹਾਰ ਦਾ ਡਿੱਗਣਾ, ਉਸ ਚਿਹਰੇ ਦਾ ਇਕ ਪਲ ਦਾ ਝਾਉਲਾ — ਨਾਇਕ ਦੇ ਸ਼ਰੀਰ ਵਿੱਚ ਬਿਜਲੀ ਦੀ ਲਹਿਰ ਦੌੜ ਗਈ ।

ਉਸ ਚਿਹਰੇ ਦੀ ਝਲਕ ਉਹਨਾਂ ਦੀਆਂ ਅੱਖਾਂ ਵਿੱਚ ਹੀ ਵਸੀ ਰਹੇ, ਉਹਨਾਂ ਅੱਖਾਂ ਮੁੰਦ ਲਈਆਂ ।

ਨਾਇਕ ਦੀਆਂ ਮੀਟੀਆਂ ਅੱਖਾਂ ਦੀਆਂ ਪਲਕਾਂ ਦੀ ਕੈਦ ਵਿੱਚ ਜਕੜੀ ਗਈ — ਉਸ ਅਪਰਿਚਿਤ ਚਿਹਰੇ ਦੀ ਹਰ ਰੇਖਾ ਵਿੱਚੋਂ ਸੁੰਦਰਤਾ ਡੁਲ੍ਹ ਡੁਲ੍ਹ ਪੈਂਦੀ ਸੀ ।

ਲੋਕੀ ਤਾੜੀਆਂ ਮਾਰਦੇ, ਹੋ ਹੋ ਕਰਦੇ ਖ਼ੁਸ਼ੀ ਦੇ ਫੁਹਾਰੇ ਛੱਡ ਰਹੇ ਸਨ, ਪਰ ਨਾਇਕ ਹੋਰਾਂ ਦਾ ਮਨ ਇਸ ਸਭਤੋਂ ਲਾਪ੍ਰਵਾਹ ਹੋਕੇ, ਖਿਣ ਭਰ ਲਈ ਝਲਕ ਦੇਕੇ ਛੁੱਪ ਗਏ ਚਿਹਰੇ ਨੂੰ ਯਾਦ ਕਰਨ ਵਿੱਚ ਮਸਤ ਸੀ ।

ਚਾਰ ਦਿਨ ਲੰਘ ਗਏ — ਡਿੱਠਾ ਮੂੰਹ ਸੁਫਨਾ ਬਣ ਗਿਆ — ਸੁਫਨੇ ਨੇ ਕਈ ਤਰ੍ਹਾਂ ਦੀਆਂ ਖ਼ਾਹਿਸ਼ਾਂ ਦਾ ਰੂਪ ਧਾਰਣ ਕਰ ਲਿਆ । ਦੋ ਪਤਨੀਆਂ ਵਲੋਂ ਰੱਜਕੇ ਮਿਲਦਾ ਰਤੀ ਭੋਗ ਵੀ ਫਿੱਕਾ ਲੱਗਣ ਲੱਗ ਪਿਆ । ਛੁੱਪ ਗਏ ਚਿਹਰੇ ਬਾਰੇ ਸੋਚਣ ਲੱਗ ਪਏ । ਉਹ ਕੌਣ ਹੋ ਸਕਦੀ ਏ ? ਉਸ ਇਹ ਫੁੱਲਾਂ ਦਾ ਹਾਰ ਕਿਉਂ ਪਾਇਆ ? ਜਾਣ ਕੇ ਸੁਟਿਆ, ਕਿ ਹਥੋਂ ਡਿੱਗ ਪਿਆ । ਉਹ ਚਿਹਰਾ ਯਾਦ ਰਹੇਗਾ ?'

ਭੁੱਲਣ ਵਾਲਾ ਚਿਹਰਾ ਨਹੀਂ ਸੀ ਉਹ — ਕਿਸਨੂੰ ਪੁੱਛਾਂ ?, ਕੀ ਪੁੱਛਾਂ ? ਕਿਵੇਂ ਪੁੱਛਾਂ ?

ਭੁਲਾਉਣ ਦੀ ਕੋਸ਼ਿਸ਼ ਕਰਦਿਆਂ, ਹੋਰ ਵੀ ਭੜਕ ਉਠਦੀ, ਉਸਦੇ ਹਿਰਦੇ ਦੇ ਵਿਹੜੇ ਵਿੱਚ ਬਲਦੀ ਉਸ ਰੁਪਵਤੀ ਦੀ ਚਾਹ ਦੀ ਅੱਗ —

## 6

ਚਿਤਰਦੁਰਗ ਦੇ ਮਹਿਲ ਵਿੱਚ ਆਕੇ ਟਿੱਕ ਜਾਣ ਤੋਂ ਮਗਰੋਂ ਨਿੰਗਵਾ ਉੱਕਾ ਵਿਹਲੀ ਹੋ ਗਈ । ਜਾਨਕੱਲੂ ਵਿੱਚ ਨੌਕਰਾਂ ਤੋਂ ਲੈਕੇ ਪਤੀ ਤਕ ਦੀ ਦੇਖ਼ਭਾਲ ਕਰਨੀ, ਹੋਰ ਸੈਂਕੜੇ ਕੰਮਾਂ ਵਿੱਚ ਉਹ ਰੁੱਝੀ ਰਹਿੰਦੀ ਸੀ । ਇਥੇ ਅਉਣ ਮਗਰੋਂ ਉਹ ਕੋਈ ਕੰਮ ਕਰਨ ਲਗਦੀ ਤਾਂ ਦਸ ਹੱਥ ਉਹੀ ਕੰਮ ਕਰਨ ਲਈ ਅਗੇ ਵੱਧ ਜਾਂਦੇ । ਕੰਮ ਨਾਂ ਹੋਣ ਤੇ ਹੋਰ ਤੀਵੀਆਂ ਵਾਂਗ ਗੱਪਾਂ ਮਾਰਕੇ, ਚੁਗਲੀਆਂ ਕਰਕੇ ਯਾਂ ਪਗਡੇ, ਕੌਡੀਆਂ ਆਦਿ ਖੇਡ ਕੇ ਸਮਾਂ ਬਿਤਾਉਣ ਦੀ ਰੁਚੀ ਉਸਦੀ ਨਹੀਂ ਸੀ । ਨਾਲੇ ਉਹ ਗੱਪਾਂ ਮਾਰਦੀ ਵੀ ਕਿਸ ਨਾਲ ?

ਵੱਡੇ ਪੁੱਤਰ ਤੇ ਰਾਜ ਸੰਭਾਲਣ ਦੀ ਜ਼ਿੰਮੇਵਾਰੀ ਸੀ — ਪਤੀ ਤੇ ਮਹਿਲ ਦੀ ਦੇਖ਼ ਰੇਖ ਦਾ ਜ਼ਿੰਮਾ ਸੀ — ਨੂੰਹਾਂ ਸਨ, ਉਹਨਾਂ ਲਈ ਸੱਸ ਭਾਵੇਂ ਕਿੰਨੀ ਸਿੱਧੀ ਸਾਦੀ ਸੀ, ਤਾਂ ਵੀ ਉਹ ਖੁਲ੍ਹਕੇ ਉਸ ਨਾਲ ਗੱਲ ਬਾਤ ਕਰਨ ਤੋਂ ਡਰਦੀਆਂ ਸਨ । ਨਾਲੇ ਗੱਲਾਂ ਕਰਦੀਆਂ ਵੀ ਤਾ ਕਿੰਨਾਂ ਚਿਰ ਕਰ ਸਕਦੀਆਂ ਸਨ ? ਕੀ ਗੱਲਾਂ ਕਰਦੀਆਂ ? ਛੋਟਾ ਪੁੱਤਰ ਪਰਸ਼ੂਰਾਮ ਨਾਇਕ ਪਹਿਲੇ ਕੁੱਛ ਦਿਨ ਮਾਂ ਨਾਲ ਗੱਲਾਂ ਮਾਰਦਾ ਹੁੰਦਾ ਸੀ — ਹੁਣ ਉਹ ਵੀ ਪ੍ਰਧਾਨਮੰਤਰੀ ਨਰਸਪਈਆ ਨਾਲ ਰਾਜਵਿਹਾਰ ਦੀ ਗੱਲ ਬਾਤ ਕਰਨ ਵਿੱਚ ਰੁੱਝਾ ਰਹਿੰਦਾ ਸੀ — ਸਾਰੇ ਆਪੋ ਆਪਣੇ ਕੰਮਾ ਵਿੱਚ ਰੁੱਝੇ ਹੋਏ ਸਨ ।

ਨਾਂ ਰੋਟੀ ਪਕਾਉਣ ਦਾ ਕੰਮ ਸੀ, ਨਾਂ ਪਰੋਸਣ ਦੀ ਜ਼ਿੰਮੇਵਾਰੀ ਸੀ । ਸਭ ਕੰਮਾਂ ਲਈ ਨੌਕਰ ਸਨ । ਉਹ ਕੀ ਕਰੇ ? ਜੇ ਉਹ ਸ਼ੁਰੂ ਤੋਂ ਆਲਸੀ ਹੁੰਦੀ ਤਾਂ ਵਿਹਲ ਉਸਨੂੰ ਐਨੀ ਨਾਂ ਖਲੱਦੀ । ਬਚਪਨ ਤੋਂ ਹੀ ਘਰ ਦੇ ਕੰਮ ਕਰਦੀ ਉਹ ਵੱਡੀ ਹੋਈ । ਨਿੰਗਵਾ ਨੂੰ ਮਹਿਲ ਦੀ ਜ਼ਿੰਦਗੀ ਇਕ ਤਰ੍ਹਾਂ ਸੁੱਖਾਂ ਦਾ ਪਿੰਜਰਾ ਜਾਪਣ ਲੱਗੀ । ਉਸ ਆਪਣੇ ਲਈ ਇਕ ਕੰਮ ਲੱਭ ਲਿਆ, ਜਿਸ ਨਾਲ ਇਸ ਲੋਕ ਵਿੱਚ ਵੀ ਭਲਾ ਹੋਵੇ ਤੇ ਪਰਲੋਕ ਵੀ ਸੁਧਰੇ । ਇਹ ਕੰਮ ਸੀ — ਮਹਿਲ ਦੇ ਸਾਹਮਣੇ ਬਾਗ ਵਿੱਚ ਲੱਗੇ ਸਜਾਵਟ ਦੇ ਫੁੱਲਾਂ ਨੂੰ ਛਡਕੇ, ਬਾਕੀ ਪੂਜਾ ਦੇ ਫ਼ੁਲ ਤੋੜਕੇ, ਮਹਿਲ ਦੇ ਮੰਦਿਰ ਲਈ, ਉਤਸਵਾਂਬੇ ਦੇ ਮੰਦਿਰ ਲਈ, ਹਾਰ ਪਰੋਕੇ ਭੇਜਣਾ । ਉਸਨੇ ਇਹ ਕੰਮ ਕਰਨਾ ਸ਼ੁਰੂ ਕੀਤਾ ਤਾਂ ਚਾਰ ਹੱਥ ਅਗੇ ਵਧੇ—

'ਅੰਮਾਂ, ਸਾਡੇ ਹੁੰਦਿਆਂ ਤੂੰ ਇਹ ਕੰਮ ਕਿਉਂ ਕਰੇ ?'

ਪਤੀ ਨੇ ਵੀ ਕਿਹਾ, ਪੁੱਤਰ ਨੇ ਵੀ ਕਿਹਾ — ਪਰ ਉਸਦਾ ਸਭਨੂੰ ਇਕੋ ਜੁਆਬ ਸੀ — ਐਵੇਂ ਬੈਠੇ ਬੈਠੇ ਬੰਦਾ ਮੋਟਾ ਹੋ ਜਾਂਦੈ, ਕੋਈ ਨਾ ਕੋਈ ਬੀਮਾਰੀ ਲੱਗ ਜਾਂਦੀ ਏ, ਨਹੀਂ ਤਾਂ ਬੰਦਾ ਪਾਗਲ ਹੋ ਜਾਂਦੈ । ਪਿਛਲੇ ਜਨਮ ਵਿੱਚ ਕੀਤੀ ਪੂਜਾ ਕਾਰਨ ਇਸ ਜਨਮ ਵਿੱਚ ਸੁਖ ਭੋਗ ਰਹੀ ਹਾਂ । ਅਗੋਂ ਲਈ ਕੁੱਛ ਨਹੀਂ ਸੋਚਣਾ । ਅਗਲਾ ਜਨਮ ਵੀ ਤਾਂ ਸੁਆਰਨਾਂ ਚਾਹੀਦਾ ਹੈ ।"

ਆਪਣੀ ਮਦਦ ਕਰਨ ਆਇਆਂ ਨੂੰ ਸਾਫ਼ ਜੁਆਬ ਦੇਕੇ ਪਰ੍ਹਾਂ ਹਟਾਂ ਦਿੱਤਾ । ਫ਼ੁਲ ਤੋੜਕੇ ਹਾਰ ਪਰੋਣ ਦਾ ਕੰਮ ਆਪਣੇ ਜ਼ਿੰਮੇ ਲੈ ਲਿਆ ।

ਉਸਦੇ ਪਰੋਏ ਹਾਰ ਰੋਜ਼ ਮਹਿਲ ਵਿਚੋਂ ਮੰਦਿਰਾਂ ਵਿੱਚ ਜਾਂਦੇ । ਸੋਮਵਾਰ ਸੰਪੀਗੇ ਸਿਦੇਸ਼ਵਰ, ਹਿੰਡੀਬੇਸ਼ਵਰ ਮੰਗਲ ਤੇ ਸ਼ੁਕਰਵਾਰ ਏਕਨਾਥ ਈਸ਼ਵਰ, ਤੇ ਉਚੰਗਮਾਂ ਦੇ ਮੰਦਿਰ ਵਿੱਚ ਆਪ ਹਾਰ ਲੈਕੇ ਜਾਂਦੀ, ਭਗਵਾਨ ਦੀ ਸੇਵਾ ਕਰਕੇ ਆਉਂਦੀ ।

ਸ਼ਨਿਚਰਵਾਰ ਕਿਲੇ ਵਿੱਚ ਹਨੂਮਾਨ ਦੇ ਮੰਦਿਰ, ਕਿਲ੍ਹੇ ਤੋਂ ਬਾਹਰ ਵੈਂਕਟਰਮਣ ਸਵਾਮੀ ਦੀ ਫੁੱਲਾਂ ਦੀ ਸੇਵਾ ਕਰਦੀ । ਰੋਜ਼ ਉਬੱਵਾਨਾਗਤੀ ਦੀ ਤਸਵੀਰ ਤੇ ਇਕ ਹਾਰ ਚੜ੍ਹਾਉਂਦੀ । ਜੇ ਲੋੜ ਹੁੰਦੀ ਤਾਂ ਨੂੰਹਾਂ ਦੇ ਸਿਰ ਤੇ ਲਉਣ ਲਈ ਹਾਰ ਪਰੋ ਦਿੰਦੀ ।

ਉਹ ਢੇਰਾਂ ਦੇ ਢੇਰ ਫ਼ੁਲ ਲਿਆਕੇ ਪਰੋਂਦੀ, ਉਸਨੂੰ ਵੇਖਣ ਵਾਲਿਆਂ ਨੂੰ ਇਹ ਡਾਢਾ ਔਖਾ ਕੰਮ ਲਗਦਾ — ਪਰ ਨਿੰਗਵਾ ਵਾਸਤੇ ਨਹੀਂ । ਕਿੰਨੇ ਵੀ ਫ਼ੁਲ ਕਿਉਂ ਨਾਂ, ਹੁੰਦੇ, ਉਸਨੂੰ ਬਹੁਤੇ ਨਾਂ ਲਗਦੇ । ਉਹਨਾਂ ਫੁਲਾਂ ਵਿੱਚ ਆਪਣਾ ਫੁਲਾਂ ਵਰਗਾ ਮਨ ਜੋੜਕੇ ਹਾਰ ਪਰੋਂਦੀ ਰਹਿੰਦੀ ।

ਦਿਨ ਚੜ੍ਹਦਿਆਂ ਰੋਜ਼ ਦੀ ਕਿਰਿਆ ਕਰਮ ਮੁਕਾਕੇ ਮੂੰਹ ਧੋਕੇ, ਉਹ ਢੇਰ ਫੁਲਾਂ ਦਾ ਤੋੜਕੇ ਲੈ ਆਉਂਦੀ । ਫਿਰ ਨਹਾਕੇ, ਸਾਫ਼ ਕਪੜੇ ਪਾਕੇ, ਸੁੱਚੇ ਮੂੰਹ ਹੀ ਮੂਰਤੀਆਂ ਤੇ ਚੜਾਉਣ ਵਾਲੇ ਹਾਰ ਪਰੋ ਦੁੱਧ ਪੀਂਦੀ ਤੇ ਫਿਰ ਇਸ ਕੰਮ ਵਿੱਚ ਜੁੱਟ ਜਾਂਦੀ ।

ਸ਼ੁਰੂ ਸ਼ੁਰੂ ਵਿੱਚ ਵੇਖਣ ਵਾਲਿਆਂ ਨੂੰ ਅਜੀਬ ਲੱਗਣ ਵਾਲਾ ਕੰਮ ਵੇਖਦਿਆਂ ਵੇਖਦਿਆਂ ਰੋਜ਼ ਦੀ ਗਲ ਬਣ ਗਿਆ ।

'ਅੰਮਾਂ ਹੋਰੀਂ ਕੀ ਕਰ ਰਹੇ ਨੇ ?' ਕੋਈ ਪੁਛਦਾ ਤਾਂ 'ਫੁੱਲਾਂ ਦੀ ਸੇਵਾ ਕਰ ਰਹੇ ਨੇ ।' ਇਹ ਸਭ ਦੇ ਮੂੰਹਾਂ ਤੇ ਗਲ ਚੜ ਗਈ । ਦਿਨ ਚੜਦਿਆਂ "ਅੰਮਾ ਕਿਥੇ ਹੈ ?" ਪੁੱਛਣ ਤੇ 'ਫੁੱਲਾਂ ਦੇ ਬਾਗ ਵਿੱਚ' ਅਗੋਂ ਜੁਆਬ ਮਿਲਦਾ ।

ਰੋਜ਼ ਇਸ ਤਰ੍ਹਾਂ ਫੁਲ ਤੋੜਕੇ ਹਾਰ ਪਰੋਂਦਿਆਂ ਆਪਣੇ ਕੋਲ ਆਇਆਂ ਦਾ ਦੁਖ ਸੁਖ ਪੁੱਛਦੀ ਤੇ ਵਕਤ ਬਿਤਾਉਂਦੀ । ਮਹਿਲ ਵਾਲਿਆਂ ਲਈ ਉਸਦਾ ਫ਼ੁਲ ਪਰੋਣ ਦਾ ਸਮਾਂ ਉਹਨਾਂ ਦਾ ਦੁਖ ਸੁਖ ਦੱਸਣ ਦਾ ਸਮਾਂ ਸੀ । ਸਵੇਰੇ ਦਿਨ ਚੜ੍ਹਦਿਆਂ ਹੀ ਔਰਤਾਂ, ਜਿਸਦਾ ਮਨ ਕਰਦਾ ਉਹ ਆਕੇ ਆਪਣੀ ਗੱਲ ਕਰਕੇ ਚਲੀਆਂ ਜਾਂਦੀਆਂ । "ਤੂੰ ਰਾਜੇ ਦੀ ਮਾਂ ਏ, ਜਿਹੜਾ ਆਉਂਦਾ ਏ ਉਸ ਨਾਲ ਇਸ ਤਰ੍ਹਾਂ

ਗਲੀਂ ਨਾਂ ਪੈ ਜਾਇਆ ਕਰ ।" ਇਕ ਵਾਰੀ ਉਸਦੇ ਪਤੀ ਨੇ ਇਸ ਗਲ ਤੇ ਇਤਰਾਜ਼ ਕੀਤਾ ਤਾਂ ਉਹ ਅਗੋਂ ਬੋਲ ਪਈ "ਮੈਂ ਤੁਹਾਡੇ ਵਾਂਗ ਸਿਰ ਤੇ ਤਾਜ ਰਖ਼ਕੇ ਤਾਂ ਜੰਮੀ ਨਹੀਂ — ਅਗਲੇ ਜਨਮ ਵਿੱਚ ਪਤਾ ਨਹੀਂ ਕੀ ਹੋਵਾਂਗੀ — ਔਰਤਾਂ ਆਪਣੇ ਦੁਖ ਸੁਖ ਫ਼ਰੋਲਣ ਆਉਂਦੀਆਂ ਨੇ ਤਾਂ ਮੈਂ ਐਵੇਂ ਆਕੜ ਦਿਖਾਕੇ ਅਗਲੇ ਜਨਮ ਲਈ ਕੰਡੇ ਬੀਜ ਲਵਾਂ । ਤੁਸੀ ਹੋ ਰਾਜੇ ਦੇ ਪਿਤਾ, ਜੋ ਮਨ ਆਏ ਕਰੋ, ਮੈਂ ਤਾਂ ਪੇਂਡੂ ਤੀਂਵੀ ਹਾਂ, ਜਿਵੇਂ ਜਾਨਕੱਲੂ ਵਿੱਚ ਸਾਂ, ਉਵੇਂ ਹੀ ਇਥੇ ਰਹਾਂਗੀ ।" ਉਸ ਸਾਫ਼ ਸਾਫ਼ ਜੁਆਬ ਦੇ ਦਿੱਤਾ ।' ਇਕ ਵਾਰੀ ਹੁੰਚਮਾਂ ਨੇ ਵੀ ਕਿਹਾ

"ਅੰਮਾ, ਲੋਕਾਂ ਨੂੰ ਮਹਿਲ ਦਾ ਡਰ ਹੋਣਾ ਚਾਹੀਦਾ ਹੈ ।"

"ਜੇ ਭਗਵਾਨ ਦੇ ਮਨ ਵਿੱਚ ਇਹ ਗਲ ਹੁੰਦੀ ਤਾਂ ਉਹ ਮਹਿਲ ਦੀਆਂ ਤੀਂਵੀਆਂ ਦੇ ਮੂੰਹ ਸ਼ੇਰ ਦੇ ਬਣਾ ਦਿੰਦਾ । ਮੈਨੂੰ ਕਿਸੇ ਦਾ ਡਰ ਨਹੀਂ ਤੇ ਨਾਂ ਹੀ ਮੈਂ ਕਿਸੇ ਨੂੰ ਡਰਾਉਣਾ ਚਾਹੁੰਦੀ ਹਾਂ । ਆਉਣ ਵਾਲੀਆਂ ਕੀ ਮੇਰੇ ਪੁੱਤਰ ਦਾ ਰਾਜ ਖੋਹਕੇ ਲੈ ਜਾਣਗੀਆਂ ਯਾਂ ਫੁੱਲਾਂ ਵਿੱਚ ਜ਼ਹਿਰ ਪਾ ਜਾਣਗੀਆਂ । ਇਹ ਫ਼ਾਲਤੂ ਦੇ ਨਿਯਮ ਮੈਨੂੰ ਨਾਂ ਦਸੋ ।" ਕਹਿਕੇ ਉਹ ਨਿਡਰ ਹੋ ਗਈ ।

ਮਾਂ ਨੂੰ ਰੁਝੀ ਵੇਖ ਪੁੱਤਰ ਖੁਸ਼ ਸੀ । "ਕੋਈ ਮਾਂ ਨੂੰ ਰੋਕੇ ਟੋਕੇ ਨਾਂ ।" ਜੇ ਰਾਜੇ ਨੇ ਕਹਿ ਦਿੱਤਾ ਤਾਂ ਬਾਕੀਆਂ ਦੀ ਕੁੱਛ ਕਹਿਣ ਦੀ ਕੀ ਮਜਾਲ ਸੀ । ਉਸ ਦਿਨ ਤੋਂ ਨਿੰਗਵਾ ਦਾ ਫੁਲਾਂ ਦਾ ਕੰਮ ਇਕ ਤਰ੍ਹਾਂ 'ਬਾਗ ਦਰਬਾਰ' ਬਣ ਗਿਆ । 'ਮੇਲ ਚਾਵੜੀ' ਨਾਂ ਨਾਲ ਸਾਰੇ ਦੁਰਗ ਵਿੱਚ ਜਾਣਿਆ ਜਾਣ ਲੱਗਾ ।

ਦੁਰਗ ਵਿੱਚ ਮਦਕਰੀਨਾਇਕ ਦਾ 'ਕਨਕਅਭਿਸ਼ੇਕ' ਹੋਣ ਤੋਂ ਇਕ ਦੋ ਦਿਨ ਬਾਦ, ਇਕ ਦਿਨ ਸਵੇਰੇ ਨਿੰਗਵਾ ਫੁੱਲ ਤੋੜ ਰਹੀ ਸੀ ਤਾਂ ਮਾਲੀ ਨੇ ਆਕੇ ਕਿਹਾ "ਅੰਮਾ ਤੁਹਾਨੂੰ ਕੋਈ ਇਸਤਰੀ ਮਿਲਣ ਲਈ ਆਈ ਏ, ਉਸਨੂੰ ਬੁਲਾ ਲਿਆਵਾਂ ?"

"ਇਹ ਕੋਈ ਰਾਜੇ ਦਾ ਦਰਬਾਰ ਏ, ਜੋ ਤੂੰ ਉਸਨੂੰ ਉਥੇ ਖੜਾ ਕਰਕੇ ਪੁੱਛਣ ਆਇਐਂ । ਅਗਲੀ ਕੋਈ ਜ਼ਰੂਰੀ ਕੰਮ ਆਈ ਆਈ ਹੋਣੀ ਏ । ਐਨਾਂ ਚਿਰ ਉਸਨੂੰ ਉਡੀਕ ਕਰਵਾਈ ਜਾਹ ਬੁਲਾ ਲਿਆ ।"

ਝਟ ਹੀ ਨੌਕਰ ਨੇ ਜਾਕੇ ਉਸ ਇਸਤਰੀ ਨੂੰ ਬੁਲਾ ਲਿਆਂਦਾ । ਨਿੰਗਵਾ ਨੇ ਉਸ ਵਲ ਵੇਖਿਆ, ਇਸਤਰੀ ਕੋਈ ਅਧਖੜ ਉਮਰ ਦੀ ਜਾਪਦੀ ਸੀ । ਅਰਾਮ ਵਿੱਚ ਪਲੀ ਹੋਈ ਥੋਹੜੇ ਭਾਰੇ ਸ਼ਰੀਰ ਦੀ, ਵੇਖਣ ਵਿੱਚ ਸੋਹਣੀ, ਗਲੇ ਵਿੱਚ, ਹੱਥਾਂ ਵਿੱਚ ਗਹਿਣੇ — ਉਹ ਗਰੀਬ ਨਹੀਂ ਸੀ । ਰੇਸ਼ਮੀ ਸਿਲਕ ਦੀ ਸਾਹੜੀ, ਸੋਹਣੀ ਤਰ੍ਹਾਂ ਵਾਹੇ ਵਾਲ, ਦੇਖਣ ਚਾਖਣ ਤੋਂ ਉਹ ਸਾਧਾਰਣ ਇਸਤਰੀ ਨਹੀਂ ਸੀ ਜਾਪਦੀ ।

"ਬੈਠ ਮਾਂ, ਬੜੀ ਸਵੇਰੇ ਆਈ ਏਂ, ਕੀ ਕੰਮ ਏ ?" ਆਈ ਨੂੰ ਬੈਠਣ ਲਈ ਪੱਥਰ ਦਾ ਆਸਣ ਦਿਖਾਂਦਿਆਂ ਨਿੰਗਵਾ ਨੇ ਕਿਹਾ । ਨਿੰਗਵਾ ਨੂੰ ਖਲੌਤੀ ਵੇਖ, ਉਹ ਔਰਤ ਵੀ ਨਾਂ ਬੈਠੀ, ਖਲੋਤੀ ਰਹੀ — "ਮਾਂ, ਮੈਨੂੰ ਮਹਿਲ ਦੇ ਰੀਤੀ ਰਿਵਾਜ ਪਤਾ

ਨਹੀਂ, ਤੁਹਾਨੂੰ ਮਹਾਰਾਜ ਦੀ ਮਾਤਾ ਨੂੰ ਮੈਂ ਕੀ ਕਹਿਕੇ ਬੁਲਾਵਾਂ ਮੈਨੂੰ ਸਮਝ ਨਹੀਂ ਆ ਰਹੀ ।

"ਮਹਾਰਾਜ ਦੀ ਅੰਮਾ, ਕਹਿਕੇ ਬੁਲਾਵਾਂ ਤਾਂ ਬੁਰਾ ਤਾਂ ਨਹੀਂ ਮਨਾਉਗੇ । ਤੁਸੀ ਬੈਠੋ, ਮੈਂ ਤੁਹਾਡੇ ਨਾਲ ਗਲ ਕਰਨੀ ਏ", "ਅੰਮਾ ਕਹਿ, ਭੈਣ ਕਹਿ ਪਰ ਮਹਾਰਾਜ ਦੀ ਅੰਮਾ ਨਾਂ ਕਹਿ ਕਿਉਂਕਿ ਇਹ ਸੁਨਣ ਦੀ ਮੈਨੂੰ ਆਦਤ ਨਹੀਂ । ਤੇਰੇ ਵਾਂਗ ਮੈਂ ਵੀ ਔਰਤ ਹਾਂ, ਉਮਰ ਵਿੱਚ ਤੇਰੇ ਤੋਂ ਵੱਡੀ ਹਾਂ ਯਾਂ ਛੋਟੀ ਕਹਿ ਨਹੀਂ ਸਕਦੀ । ਜੋ ਤੈਨੂੰ ਠੀਕ ਲਗਦੈ ਕਹਿ, ਕੋਈ ਭੁੱਲ ਨਹੀਂ ਹੋਣ ਲੱਗੀ । ਪਰ ਖਲੋਕੇ ਗੱਲ ਨਾ ਕਰ । ਬਹਿ ਜਾਹ । ਖਲੋਤਿਆਂ ਇੰਜ ਲਗਦੈ ਤੂੰ ਮੇਰੀ, ਛਾਤੀ ਤੇ ਚੜ੍ਹਕੇ ਖਲੋਤੀ ਹੋਈ ਏਂ । ਜੋ ਕਹਿਣੈ ਬੈਠਕੇ ਕਹਿ ।" — ਨਿੰਗਵਾ ਨੇ ਕਿਹਾ ।

"ਤੁਸੀ ਖਲੋਤੇ ਹੋਵੋ ਤੇ —"

"ਸਾਰਾ ਦਿਨ ਬੈਠਿਆਂ ਬੈਠਿਆਂ ਮੈਂ ਤਾਂ ਅੱਕ ਜਾਨੀਂ ਆਂ, ਹੱਥ ਪੈਰ ਹਿਲਾਉਣ ਲਈ ਹੀ ਤਾਂ ਮੈਂ ਇਹ ਕੰਮ ਕਰਨੀ ਆਂ । ਸੋ ਸੰਕੋਚ ਨਾ ਕਰ । ਤੂੰ ਅੰਮਾਂ ਉਪਰਲੇ ਦੁਰਗ ਦੀ ਏਂ, ਥੱਲੇ ਦੀ । ਹੇਠੋਂ ਆਈਂ ਏ ਤਾਂ ਉਤੇ ਚੜ੍ਹਦਿਆਂ ਥੱਕ ਗਈ ਹੋਵੇਗੀ । ਬਹਿਕੇ ਗੱਲ ਸੁਣਾ । ਮੈਂ ਖਲੋਕੇ ਹੀ ਸੁਣਾਂਗੀ ।"

ਮੈਨੂੰ ਖਲੋਕੇ ਗੱਲ ਕਰਨ ਦੀ ਆਦਤ ਏ, ਜੇ ਤੁਸੀ ਵੀ ਬੈਠ ਜਾਵੋ ਤਾਂ ਮੇਰੇ ਲਈ ਗੱਲ ਕਰਨੀ ਸੌਖੀ ਹੋ ਜਾਵੇਗੀ ।

"ਐਵੇਂ ਇਹਨਾਂ ਲੋਕਾਚਾਰ ਦੀਆਂ ਗੱਲਾਂ ਵਿੱਚ ਸਮਾਂ ਕਾਹਦੇ ਲਈ ਵਿਅਰਥ ਗੁਆਉਣਾ ਏ," ਕਹਿਕੇ ਉਸ ਫੁੱਲਾਂ ਦੀ ਟੋਕਰੀ ਆਪਣੇ ਕੋਲ ਖ਼ਿਚ ਲਈ ਤੇ ਪੱਥਰ ਦੀ ਚੌਂਕੀ ਤੇ ਬਹਿ ਗਈ ।

"ਕੀ ਗੱਲ ਏ, ਅੰਮਾ ? ਤੇਰਾ ਨਾਂ ਕੀ ਏ ? ਪਤੀ, ਪੁੱਤਰ ਕੀ ਕੰਮ ਕਰਦੇ ਨੇਂ ?" ਨਿੰਗਵਾ ਨੇ ਪੁੱਛਿਆ ।

"ਅੰਮਾ, ਮੇਰਾ ਨਾਂ ਮਾਂਦੇਵੀ, ਮਾਦੱਮਾ ਬੁਲਾਉਂਦੇ ਨੇ, ਤੁਸੀ ਵੀ ਇਹੀ ਬੁਲਾਉ ਤਾਂ ਚੰਗੈ । ਪਤੀ ਦਾ ਕੰਮ ਪੁਛਿਐ — ਉਹ — ਉਹ — ਗੱਲ ਰੋਕਕੇ ਮਾਂਦਮਾ ਬੋਲੀ ।

"ਕੀ ਗੱਲ ਤੇਰੇ ਪਤੀ ਦਾ ਕੋਈ ਕੰਮ ਨਹੀਂ ?" ਨਿੰਗਵਾ ਨੇ ਪੁੱਛਿਆ ।

"ਇਹ ਗੱਲ ਨਹੀਂ ਅੰਮਾ, ਸਾਡੇ ਵਿੱਚ ਆਦਮੀ ਕੰਮ ਨਹੀਂ ਕਰਦੇ ।"

"ਕੀ ਮਤਲਬ ਘਰ ਖਾਕੇ ਸੌਂਦੇ ਨੇ ਤੇ ਤੂੰ ਕੰਮ ਕਰਨੀ ਏਂ, ਖੈਰ ਠੀਕ ਏ । ਉਹ ਤੇਰੇ ਘਰ ਦੀ ਗੱਲ ਏ — ਮੈਨੂੰ ਦਸ ਮੇਰੇ ਨਾਲ ਕੀ ਕੰਮ ਏ । ਤੇਰਾ ਆਦਮੀ ਕੋਈ ਕੰਮ ਨਹੀਂ ਕਰਦਾ, ਕੀ ਕੁੜੀ ਲਈ ਕੋਈ ਕੰਮ ਚਾਹੀਦੈ ?"

"ਇਸ ਬੇਸ਼ਰਮ ਕੁੜੀ ਬਾਰੇ ਹੀ ਤਾਂ ਗੱਲ ਕਰਨ ਆਈ ਹਾਂ ਮੈਂ ।"

"ਮਾਂ ਨੂੰ ਇਸ ਤਰ੍ਹਾਂ ਆਪਣੀ ਧੀ ਬਾਰੇ ਨਹੀਂ ਕਹਿਣਾ ਚਾਹੀਦਾ, ਕੀ ਗੱਲ ਤੇਰੀ ਕੁੜੀ ਦੀ ਕੀ ਗੱਲ ਏ ?"

"ਅੰਮਾਂ ਮੂੰਹ ਪਾੜਕੇ, ਅਸਲੀ ਗੱਲ ਦੱਸਣ ਤੇ ਮੈਨੂੰ ਦੁਰਕਾਰਿਆ ਜੇ ਨਾਂ, ਮੇਰਾ

ਕੰਮ ਪੁੱਛਿਆ ਸੀ — ਅਸੀ ਦੇਵਦਾਸੀਆਂ ਹਾਂ — ਚੰਗਾ ਮਾੜਾ, ਇਹੀ ਪੀੜ੍ਹੀਆਂ ਤੋਂ ਸਾਡੀ ਕੁਲ ਦਾ ਕਸਬ ਚਲਿਆ ਆ ਰਿਹਾ ਹੈ । ਅਸੀ ਕੋਈ ਵੇਸ਼ਿਆ ਨਹੀਂ, ਵਡਿਆਂ ਵਡਿਆਂ ਕੋਲ ਰਹੀਆਂ ਹਾਂ — ਮੇਰੀ ਵੱਡੀ ਧੀ ਜੁਆਨ ਏ, ਖੂਹ ਵਿੱਚ ਪੈਣੀ — ਉਸਨੇ ਮਹਾਰਾਜ ਦਾ ਮੂੰਹ ਵੇਖਿਆ, ਤਾਂ ਉਦੋਂ ਦੀ ਇਕੋ ਰੱਟ ਲਾਈ ਏ, ਮੈਂ ਉਹਨਾਂ ਦੀ ਹੀ ਸੇਵਾ ਕਰਾਂਗੀ ਨਹੀਂ ਤਾਂ ਖ਼ੂਹ ਵਿੱਚ ਛਾਲ ਮਾਰ ਦਿਆਂਗੀ । ਤਿੰਨ ਦਿਨਾਂ ਦੀ ਖਾਣਾ ਪੀਣਾ ਛਡਕੇ ਬੈਠੀ ਏ । ਔਰਤ ਦਾ ਦੁਖ ਔਰਤ ਨਹੀਂ ਸਮਝੇਗੀ ਤਾਂ ਹੋਰ ਕੌਣ ਸਮਝੇਗਾ । ਇਸ ਲਈ ਤੁਹਾਡੇ ਕੋਲ ਗੱਲ ਕਰਨ ਆਈ ਹਾਂ ।"

ਮਾਦੰਮਾ ਦੀ ਗੱਲ ਨਿੰਗਵਾ ਨੂੰ ਠੀਕ ਤਰ੍ਹਾਂ ਸਮਝ ਨਾਂ ਆਈ ।

"ਤੇਰੀ ਧੀ ਰੋਟੀ ਨਹੀਂ ਖਾਂਦੀ ਤਾਂ ਮੈਂ ਕੀ ਕਰਾਂ ?" ਉਸਨੇ ਬੜੇ ਸਹਿਜ ਸੁਭਾਅ ਪੁੱਛਿਆ ।

"ਕੰਨਾਂ ਵਿੱਚ ਦੋ ਹੀਰਿਆਂ ਦਿਆਂ ਝੁਮਕਿਆਂ ਦੀ ਤਰ੍ਹਾਂ ਤੁਹਾਡੀਆਂ ਦੋ ਨੂੰਹਾਂ ਨੇ, ਇਸ ਤੀਸਰੀ ਨੂੰ ਨੂੰਹ ਵਾਂਗ ਨਹੀਂ, ਆਪਣੇ ਪੁੱਤਰ ਦੀ ਨੌਕਰਾਣੀ ਵਾਂਗ ਹੀ ਰਖ ਲੈਣਾ — ਔਰਤ ਹੋ ਕੇ ਵੀ, ਆਪਣੀਆਂ ਆਂਦਰਾਂ ਲਈ ਸਭ ਸ਼ਰਮ ਮਾਣ ਮਰਿਆਦਾ ਭੁਲਾਕੇ ਇਹ ਗੱਲ ਕਹਿ ਰਹੀ ਹਾਂ । ਆਪਣੀ ਧੀ ਦਾ ਦੁਖ ਮੇਰੇ ਕੋਲੋਂ ਵੇਖਿਆ ਨਹੀਂ ਜਾਦਾ । ਅੰਮਾ, ਨਾਂਹ ਕਹਿਕੇ ਮੇਰੀ ਧੀ ਦੀ ਜ਼ਿੰਦਗੀ ਤਬਾਹ ਨਾ ਕਰ — ਉਹ ਮਹਾਰਾਜ ਦੀ ਦਾਸੀ ਬਨਣ ਲਈ ਵੀ ਤਿਆਰ ਹੈ — ਨਹੀਂ ਤਾਂ ਖ਼ੂਹ ਵਿੱਚ ਡਿਗਦੀ ਏ । ਤੁਹਾਡੇ ਪੁੱਤਰ ਤੇ ਉਹ ਕਮਲੀ ਹੋਈ ਫਿਰਦੀ ਏ । ਮੇਰੀ ਗੱਲ ਸੁਣਕੇ ਤੁਸੀ ਭਾਂਵੇ ਮੈਨੂੰ ਪੈਰਾਂ ਨਾਲ ਠੁੱਡੇ ਮਾਰੋ ਪਰ ਆਪਣੀ ਧੀ ਨੂੰ ਮੈਂ ਤੁਹਾਡੀ ਝੋਲੀ ਵਿੱਚ ਪਾਉਣ ਆਈ ਹਾਂ. ਉਸਨੂੰ ਸੰਭਾਲ ਲਵੋ" ਗੱਲਾਂ ਕਰਦਿਆਂ ਉਸਦੀਆਂ ਅੱਖਾਂ ਵਿੱਚ ਹੰਝੂ ਭਰ ਆਏ ।

ਉਸਦੀ ਗੱਲ ਸੁਣਕੇ ਨਿੰਗਵਾ ਹੱਕੀ ਬੱਕੀ ਹੋ ਗਈ ।

"ਇਹ ਤੂੰ ਕੀ ਕਹਿ ਰਹੀ ਏਂ ? ਮੈਨੂੰ ਕੀ ਕਰਨ ਲਈ ਕਹਿ ਰਹੀ ਏਂ ?" ਉਹ ਪੁੱਛਣ ਲੱਗੀ ।

"ਕਹਿਣਾ ਕੀ ਏ ਅੰਮਾ. ਮਹਾਰਾਜ ਦਾ ਮੂੰਹ ਵੇਖਕੇ, ਉਹਨਾਂ ਨੂੰ ਆਪਣਾ ਪਤੀ ਮੰਨ ਕੇ. ਖਾਣਾ ਪੀਣਾ ਛਡਕੇ ਬਹਿ ਗਈ ਏ ।"

"ਉਹ ਤਾਂ ਠੀਕ ਏ, ਤੇਰੀ ਧੀ ਨੂੰ ਮੇਰੇ ਪੁੱਤਰ ਕੋਲੋਂ ਕੀ ਚਾਹੀਦੈ ?" ਥੋਹੜੀ ਰੁੱਖੀ ਹੋਕੇ ਬੋਲੀ ਨਿੰਗਵਾ ।

"ਜੋ ਕਰ ਸਕਨੀਂ ਏ, ਕਰ ਅੰਮਾ, ਉਸਨੂੰ ਮਹਾਰਾਜ ਦੀ ਦਾਸੀ ਬਣਾ ਦੇਹ । ਉਸਦਾ ਦੁੱਖ ਮੈਥੋਂ ਨਹੀਂ ਵੇਖਿਆ ਜਾਂਦਾ ।" ਰੋਂਦੀ ਨੇ ਨਿੰਗਵਾ ਦੇ ਪੈਰ ਫੜ ਲਏ ।

"ਕਿਹੀ ਭੈੜੀ ਮਾਂ ਏ ਤੂੰ, ਆਪਣੀ ਧੀ ਬਾਰੇ ਕੀ ਗੱਲਾਂ ਕਰ ਰਹੀ ਏ ਇਕ

ਇਸਤਰੀ ਹੋਕੇ ਜੋ ਤੈਨੂੰ ਕਰਨੀਆਂ ਨਹੀਂ ਚਾਹੀਦੀਆਂ ਤੇ ਮੈਨੂੰ ਸੁਨਣੀਆਂ ਨਹੀਂ ਚਾਹੀਦੀਆਂ ।"

"ਠੀਕ ਕਹਿਣੀ ਏਂ ਅੰਮਾ, ਅਜਿਹੀ ਗੱਲ ਕਰਨ ਦੀ ਨੌਬਤ ਆਉਣ ਤੋਂ ਪਹਿਲਾਂ ਮੈਨੂੰ ਮੌਤ ਆ ਜਾਂਦੀ ਤਾਂ ਵਧੇਰੇ ਖੁਸ਼ੀ ਹੁੰਦੀ । ਉਹ ਦੇਵਦਾਸੀ ਦੀ ਧੀ ਏ, ਪਰ ਅਜੇ ਉਸਨੂੰ ਕਿਸੇ ਹੱਥ ਨਹੀਂ ਲਾਇਆ । ਵਪਾਰੀ, ਸਾਹੂਕਾਰ, ਫ਼ੌਜੀ ਅਧਿਕਾਰੀ ਕਿੰਨਿਆਂ ਨੇ ਸੁਨੇਹੇ ਭੇਜੇ ਨੇ — 'ਤੇਰੀ ਧੀ ਨੂੰ ਸੋਨੇ ਨਾਲ ਤੋਲਾਂਗੇ ਉਸਨੂੰ ਭੇਜ, ਫੁੱਲਾਂ ਵਾਂਗ ਰਖਾਂਗੇ ।' ਮੈਂ ਵੀ ਕਹਿ ਕਹਿ ਹਾਰ ਗਈ । ਗਾਹਲਾਂ ਕੱਢੀਆਂ, ਮਾਰਿਆ, ਡਰਾਇਆ ਧਮਕਾਇਆ ਤਾਂ ਅਗੋਂ ਆਖਦੀ ਏ, ਮੈਂ ਖੂਹ ਵਿੱਚ ਛਾਲ ਮਾਰ ਦਿਆਂਗੀ ਇਹਨਾਂ ਦੇ ਘਰ ਨਹੀਂ ਜਾਵਾਂਗੀ । ਬੜੀ ਜ਼ਿੱਦੀ ਏ, ਇਕ ਵਾਰੀ ਕਿਸੇ ਗੱਲ ਤੇ ਅੱੜ ਜਾਏ, ਤਾਂ ਮਨੰਦੀ ਨਹੀਂ । ਆਂਦਰਾਂ ਪੱਥਰ ਦੀਆਂ ਕਰਕੇ ਕਹਿ ਦੇਨੀ ਆਂ ਜਾਹ ਖੂਹ ਵਿੱਚ ਡਿੱਗ । ਜੇ ਤੁਸੀ ਆਖੋ ਭੇਜ ਦੇਹ ਤਾਂ ਭੇਜ ਦਿਆਂਗੀ । ਤੁਹਾਨੂੰ ਮਹਾਰਾਜ ਨੂੰ ਜੱਚ ਗਈ ਤਾਂ ਮਹਿਲ ਦੀ ਦਾਸੀ ਬਣਾ ਕੇ ਰਖ ਲਿਆ ਜੇ ਨਹੀਂ ਤਾਂ ਧੱਕਾ ਮਾਰਕੇ ਕੱਢ ਦਿਆ ਜੇ, ਆਪੇ ਕਿਤੇ ਮਰ ਖੱਪ ਜਾਏਗੀ । ਇਹ ਗੱਲ ਕਹਿਣ ਲਗਿਆਂ ਜਾਨ ਮੁੱਠੀ ਵਿੱਚ ਆ ਗਈ ਏ, ਪਰ ਕੀ ਕਰਾਂ ? ਜੰਮਣ ਦੀ ਭੁੱਲ ਕਰਕੇ ਤੇਰੇ ਪੈਰੀਂ ਪੈ ਕੇ ਕਹਿੰਦੀ ਹਾਂ — ਮੈਨੂੰ ਬਿਸ਼ਰਮ ਕਹਿ ਲਵੋ, ਪਰ ਮੇਰੀ ਧੀ ਦੀ ਜਾਨ ਬਚਾ ਲਉ । ਨਹੀਂ ਤਾਂ ਤੁਹਾਡੇ ਪੈਰ ਨਹੀਂ ਛੱਡਣ ਲੱਗੀ ।" ਪੈਰ ਫੜਕੇ ਰੋਂਦੀ ਰੋਂਦੀ ਬੋਲੀ ਮਾਦੰਮਾ ।

ਨਿੰਗਾਵਾ ਨੂੰ ਅਜ ਤਾਂਈ ਅਜਿਹੀ ਘਟਨਾ ਦਾ ਸਾਹਮਣਾ ਕਦੀ ਨਹੀਂ ਸੀ ਕਰਨਾ ਪਿਆ । ਕੀ ਕਰੇ ? ਕੀ ਕਹੇ ? ਉਸਨੂੰ ਮਾਦੰਮਾ ਦੀ ਗੱਲ ਸਮਝ ਆ ਗਈ ਸੀ । ਜੇ ਤਰਸ ਕਰਕੇ ਹਾਂ ਕਰ ਦੇਵੇ ਤਾਂ ਨੂੰਹਾਂ ਦੇ ਪੱਲੂ ਵਿੱਚ ਚੰਗਿਆੜੀ ਬੰਨਣ ਵਾਲੀ ਗੱਲ ਸੀ । ਜੇ ਨਾਂਹ ਕਹਿ ਦੇਵੇ ਤੇ ਉਹ ਜ਼ਿੱਦੀ ਕੁੜੀ ਜਾਨ ਦੇ ਦੇਵੇ । ਇਹ ਸੋਚਦਿਆਂ ਉਸਨੂੰ ਆਪਣੀ ਪਹਿਲੀ ਨੂੰਹ ਯਾਦ ਆ ਗਈ । 'ਇਸ ਘਰ ਨੂੰ ਉਸਦਾ ਸਰਾਪ ਨਾ ਲੱਗੇ' ਉਥੱਵਾਨਾਗਤੀ ਦੀ ਸੁਹਾਗਣਾਂ ਦੀ ਪੂਜਾ ਕਰਾਉਣੀ ਯਾਦ ਕਰਕੇ, ਹੁਣ ਜੇ "ਇਹ ਵੰਸ਼ ਨਿਰਵੰਸ ਹੋਵੇ ਦਾ ਸਰਾਪ ਦੇਕੇ ਮਰ ਗਈ ।' ਕਈ ਸੋਚਾਂ ਉਸਦੇ ਮਨ ਅੰਦਰ ਆਈਆਂ । ਇਹ ਸੋਚਕੇ ਨਿੰਗਾਵਾ ਕੰਬ ਗਈ । ਕੀ ਕਰੇ ਸਮਝ ਨਹੀਂ ਸੀ ਆ ਰਹੀ ।

"ਅੰਮਾਂ, ਮੈਂ ਕੀ ਆਖਾਂ ਸਮਝ ਨਹੀਂ ਆ ਰਹੀ — ਤੂੰ ਕਹਿਣੀ ਏਂ ਆਪਣੀ ਧੀ ਨੂੰ ਬਥੇਰਾ ਸਮਝਾਇਐ । ਠੀਕ ਏ, ਉਸਨੂੰ ਇਥੇ ਭੇਜ ਦੇਹ । ਜੇ ਮੇਰੇ ਪਤੀ ਤੇ ਪੁੱਤਰ ਨੂੰ ਗੱਲ ਠੀਕ ਲੱਗੀ ਤਾਂ ਉਹ ਇਥੇ ਰਹਿ ਜਾਏਗੀ, ਨਹੀਂ ਤਾਂ ਉਸਦੇ ਮੱਥੇ ਤੇ ਜੋ ਲਿਖਿਐ ਉਹੀ ਹੋਵੇਗਾ" — ਕਹਿਣ ਲੱਗੀ ।

"ਏਨਾਂ ਕਹਿਕੇ ਮੇਰੀ ਜਾਨ ਬਚਾ ਲਈ ਅੰਮਾ, ਤੇਰਾ ਵੰਸ਼ ਸਿਧੇਸ਼ਵਰ ਦੇ ਮੰਦਿਰ ਦੇ ਅਗੇ ਲੱਗੀ ਸੰਪੀਗੇ ਦੀ ਵੇਲ ਵਾਂਗ ਵਧੇ । ਤੇਰੇ ਹੱਥ ਲਿਆਕੇ ਉਸਨੂੰ ਸੌਂਪ ਦਿੰਦੀ ਹਾਂ । ਤੇਰੇ ਪੁੱਤਰ ਮਹਾਰਾਜ ਨੂੰ ਚੰਗੀ ਲੱਗੀ ਤਾਂ ਰਖ ਲੈਣ ਨਹੀਂ ਤਾਂ ਦਾਸੀ

ਬਣਾ ਲੈਣ ।" ਕਹਿਕੇ ਮਾਦੰਮਾ ਇੰਜ ਗਈ ਜਿਵੇਂ ਕੋਈ ਵਰ ਪ੍ਰਾਪਤ ਹੋ ਗਿਆ ਹੋਵੇ । ਉਹ ਵਰ ਦੇਣ ਵਾਲੀ ਨਿੰਗਾਵਾ ਸੁਧ ਬੁਧ ਭੁਲਾਕੇ ਬਹਿ ਗਈ । 'ਕੁੜੀ ਨੂੰ ਭੇਜ ਦੇਹ ਤਾਂ ਉਸ ਕਹਿ ਦਿਤਾ ।' ਉਹ ਕੁੜੀ ਆ ਗਈ ਤਾਂ ਕੀ ਕਰੇਗੀ ? ਕਿਸ ਅਗੇ ਗੱਲ ਕਰੇ, ਪਤੀ ਨਾਲ ਕਿ ਪੁੱਤਰ ਨਾਲ । ਸੋਚਦੀ ਨੇ ਸਾਹਮਣੇ ਦਿਸਦੇ ਸੁਬਰਾਮਣੀਅਮ ਸਿਦੇਸ਼ਵਰ ਦੇ ਮੰਦਿਰ ਵਲ ਹੱਥ ਜੋੜ ਦਿੱਤੇ "ਸਵਾਮੀ ਜੋ ਤੈਨੂੰ ਭਉਂਦੈ, ਉਵੇਂ ਕਰ" ।

## 7

ਇਸ ਗੱਲ ਤੋਂ ਦੂਜੇ ਤੀਜੇ ਦਿਨ ਬਾਦ ਮਾਦੰਮਾ, ਆਪਣੀ ਧੀ ਨੂੰ ਲੈਕੇ ਨਿੰਗਾਵਾ ਕੋਲ ਆ ਗਈ । ਸਾਹੜੀ ਦੇ ਪੱਲੇ ਨਾਲ ਚੰਗੀ ਤਰ੍ਹਾਂ ਸਿਰ ਢਕਿਆ । ਆਪਣੀ ਸੁੰਦਰਤਾ ਤੇ ਚੰਚਲਤਾ ਦਾ ਦਿਖਾਵਾ ਕੀਤੇ ਬਿਨਾਂ, ਸਿਰ ਝੁਕਾਕੇ ਸਾਹਮਣੇ ਖਲੋਤੀ — ਉੱਚਾ ਲੰਮਾ ਕੱਦ, ਭਰਵਾਂ ਸ਼ਰੀਰ — ਦੰਦ ਖੰਡ ਦੇ ਰੰਗ ਦੀਆਂ ਚੂਹੜੀਆਂ ਨਾਲ ਬਾਹਵਾਂ ਭਰੀਆਂ — ਤਕਰੀਬਨ ਸੋਲਾਂ ਸਤਾਰਾਂ ਸਾਲਾਂ ਦੀ ਕੁੜੀ ਵੇਖਕੇ ਨਿੰਗਾਵਾ ਬੋਲੀ

"ਤੂੰ ਜਿਸਤੇ ਮੋਹਿਤ ਹੋਈ ਏਂ. ਉਸਤੋਂ ਬਿਨਾਂ ਕਿਸੇ ਹੋਰ ਨੂੰ ਮੂੰਹ ਨਾਂ ਵਖਾਉਣ ਦਾ ਫੈਸਲਾ ਕੀਤਾ ਏ । ਮੂੰਹ ਤੇ ਵਿਖਾ ਮਾਂ — ਵੇਖਾਂ ਤੇ ਸਹੀ, ਰਾਜੇ ਤੇ ਮੋਹਿਤ ਹੋਇਆ ਤੇਰਾ ਮੂੰਹ ਕਿਹੋ ਜਿਹਾ ਏ" — ਇਹ ਗੱਲ ਸੁਣਕੇ ਮਾਦੰਮਾ ਨਾਲ ਆਈ ਯੁਵਤੀ ਨੇ ਮੂੰਹ ਚੁੱਕਕੇ ਆਪਣੀ ਮਾਂ ਵਾਂਗ ਹੀ ਗੱਲਾਂ ਕਰਦੀ ਨਿੰਗਾਵਾ ਵਲ ਵੇਖਿਆ ।

"ਸਵੇਰ ਦੀ ਧੁੱਪ ਤੋਂ ਅਨਛੋਹ ਤਾਜ਼ੇ ਖਿੜੇ ਲਹਿ ਲਹਿ ਕਰਦੇ ਫੁਲ ਵਰਗਾ ਚਿਹਰਾ, ਘੜਕੇ ਬਣਾਏ ਬੁਲ, ਨੱਕ ਭਰੱਵਟੇ ਠੋਡੀ, ਮੁੜ ਮੁੜ ਵੇਖਣ ਨੂੰ ਮਨ ਕਰਦਾ — ਨਿੰਗਾਵਾ ਦੀ ਗੱਲ ਸੁਣਕੇ ਉਹ ਲਾਲ ਸੂਹੀ ਹੋ ਗਈ ।

"ਖਲੋਤੀ ਮੂੰਹ ਵੇਖਦੀ ਰਹੇਂਗੀ ਯਾਂ ਅਗੇ ਵਧਕੇ ਅੰਮਾਂ ਨੂੰ ਨਮਸਕਾਰ ਕਰੇਂਗੀ ।" ਮਾਂ ਨੇ ਧੀ ਨੂੰ ਕਿਹਾ ।

ਮਾਂ ਦੀ ਗੱਲ ਸੁਣਦਿਆਂ ਹੀ ਉਸ ਮੱਥਾ ਟੇਕਿਆ । ਨਿੰਗਾਵਾ ਨੇ ਉਸਦੇ ਸਿਰ ਤੇ ਹੱਥ ਫੇਰਦਿਆਂ ਕਿਹਾ — "ਚੰਬੇਲੀ ਵਰਗੀ ਧੀ ਦਾ ਨਾਂ ਕੀ ਰਖਿਆ ਈ ?"

"ਕਡੂਰਵਾ" ।

"ਕਡੂਰਵਾ, ਇਹ ਕਿਹਾ ਜੰਗਲ ਵਾਸੀਆਂ ਵਰਗਾ ਨਾਂ ਏ । ਫੁੱਲਾਂ ਵਰਗੀ ਕੁੜੀ, ਮੂੰਹ ਵੇਖਕੇ ਬੰਦਾ ਹੋਸ਼ ਭੁਲ ਜਾਵੇ ਤੇ ਨਾਂ ਕੀ ਰਖਿਆ ਏ । ਐਨੀ ਸੋਹਣੀ ਕੁੜੀ ਦਾ ਕੋਈ ਚੰਗਾ ਨਾਂ ਨਹੀਂ ਸੀ ਰਖ ਸਕਦੀ ?" ਹੱਸਦੀ ਨੇ ਕੁੜੀ ਵਲ ਮੁੜ ਕੇ ਪੁੱਛਿਆ ।

"ਮੈਂ ਤੈਨੂੰ ਕੀ ਕਹਿਕੇ ਬੁਲਾਵਾਂ ?"

"ਕਥੂਰੀ ਕਹਿਕੇ ਬੁਲਾਇਆ ਜੇ, ਨਹੀਂ ਤਾਂ ਜੋ ਤੁਹਾਨੂੰ ਚੰਗਾ ਲਗੇ ਉਸ ਨਾਂ ਨਾਲ ਬੁਲਾ ਲਿਆ ਜੇ ।"

"ਤੇਰਾ ਨਾਂ ਰੱਖਣ ਵਾਲਾ ਤਾਂ ਕੋਈ ਹੋਰ ਏ । ਮੈਨੂੰ ਤਾਂ ਇਹ ਖ਼ੁਲ੍ਹ ਨਹੀਂ ।" ਕਥੂਰੀ ਨੂੰ ਆਖਣ ਲਗੀ ।

"ਤੇਰੀ ਧੀ ਮੈਨੂੰ ਤਾਂ ਪਸੰਦ ਆ ਗਈ ਏ ਮਾਦੰਮਾ, ਇਸਨੂੰ ਇਥੇ ਛੱਡ ਜਾਹ । ਚਾਰ ਦਿਨ ਮੇਰੇ ਕੋਲ ਰਹਿ ਲਵੇ । ਪਰ ਇਹ ਗੱਲ ਬਾਹਰ ਕਿਸੇ ਨੂੰ ਪਤਾ ਨਾ ਲੱਗੇ । ਪੁੱਤਰ ਦਾ ਮਨ ਜਾਣਕੇ ਅਗਲੀ ਗੱਲ ਕਰਾਂਗੀ ।"

ਮਾਦੰਮਾ ਨੂੰ ਕਹਿਕੇ ਉਹ ਕਥੂਰੀ ਵਲ ਮੁੜੀ "ਕਿਉਂ ਅੰਮਾਂ, ਨਵਾਂ ਘਰ, ਨਵੇਂ ਬੰਦੇ, ਇਥੇ ਰਹਿ ਜਾਏਂਗੀ ।" ਨਿੰਗਵਾ ਦੀਆਂ ਗੱਲਾਂ ਤੇ ਮੋਹਿਤ ਹੋ ਗਈ ਕਥੂਰੀ ਬੋਲੀ —

"ਅੰਮਾਂ ਤੇਰੇ ਪੁੱਤਰ ਨੂੰ ਜੱਚ ਗਈ ਤਾਂ ਉਸਦੀ ਦਾਸੀ ਬਣਕੇ, ਨਹੀਂ ਤਾਂ ਤੇਰੇ ਬੂਹੇ ਦੀ ਦਲ੍ਹਾਣ ਤੇ ਬੈਠੀ ਰਹਾਂਗੀ । ਰੋਜ਼ ਤੇਰੇ ਪੈਰਾਂ ਦੀ ਧੂੜ ਮੱਥੇ ਤੇ ਲਾ ਲਵਾਂਗੀ ।" ਬੜੇ ਸਹਿਜ ਵਿਸਵਾਸ ਭਰੀ ਅਵਾਜ਼ ਵਿੱਚ ਬੋਲੀ ।

"ਰੂਪ ਦੇ ਨਾਲ ਹੀ ਮੇਚ ਖਾਂਦੀਆਂ ਹਨ ਤੇਰੀਆਂ ਗੱਲਾਂ । ਤੇਰੇ ਵਰਗੀਆਂ ਦਾ ਪ੍ਰਮਾਤਮਾ ਭਲਾ ਕਰੇਗਾ । ਮੇਰੇ ਕੋਲ ਰਹਿ, ਜਿੰਨ੍ਹਾਂ ਚਿਰ ਤੈਨੂੰ ਤੇਰਾ ਲੋੜੀਂਦਾ ਤੈਨੂੰ ਲੈ ਨਹੀਂ ਜਾਂਦਾ ।"

"ਮੇਰਾ ਕੰਮ ਤਾਂ ਪੂਰਾ ਹੋ ਗਿਆ ਅੰਮਾਂ, ਵੇਲ ਤੋਂ ਫੁਲ ਲਾਹਕੇ ਤੇਰੇ ਹੱਥਾਂ ਵਿੱਚ ਫੜਾ ਦਿਤੈਂ, ਇਸਨੂੰ ਭਾਂਵੇ ਸਿਰ ਵਿੱਚ ਟੰਗ ਤੇ ਭਾਂਵੇ ਵਾੜ ਤੋਂ ਬਾਹਰ ਸੁੱਟ । ਅੱਜ ਤੋਂ ਇਹ ਤੈਂਰੀ ਹੋਈ । ਭਲਿਆਂ ਦੇ ਹੱਥ ਸੌਂਪ, ਮੇਰੇ ਅੰਦਰ ਠੰਡ ਪਈਏ ।" ਰੋਂਦੀ ਮਾਦੰਮਾ ਨੂੰ ਵਖਕੇ ਨਿੰਗਵਾ ਕਹਿਣ ਲੱਗੀ —

"ਹੱਸਦੀ ਹੱਸਦੀ ਜਾਹ, ਤੇਰਾ ਰੋਂਦਾ ਚਿਹਰਾ ਯਾਦ ਕਰਕੇ ਤੇਰੀ ਧੀ ਵੀ ਉਦਾਸ ਹੋ ਜਾਵੇਗੀ ।"

ਮਾਦੰਮਾ ਦੇ ਨਾਹ ਕਰਦਿਆਂ ਵੀ ਉਸਨੂੰ ਉਚਿੱਤ ਸੁਗਾਤਾਂ ਦੇਕੇ, ਦੁੱਧ ਪਿਆਕੇ ਭੇਜਿਆ । ਕਥੂਰੀ ਨੂੰ ਆਪਣੇ ਨਿਵਾਸ ਸਥਾਨ ਤੇ ਰਖ ਲਿਆ ਨਿੰਗਵਾ ਨੇ ।

ਕਥੂਰੀ ਨੂੰ ਆਪਣੇ ਨਿਵਾਸ ਸਥਾਨ ਤੇ ਰਖ ਲੈਣ ਨਾਲ ਨਿੰਗਵਾ ਦੀ ਸਮੱਸਿਆ ਦਾ ਹੱਲ ਨਾਂ ਹੋਇਆ । ਪੁੱਤਰ ਮੰਨ ਜਾਏਗਾ, ਏਨਾਂ ਤਾਂ ਉਸਨੂੰ ਭਰੋਸਾ ਹੈ ਸੀ, ਪਰ ਐਨੀਂ ਰੂਪਵਤੀ ਕੁੜੀ ਪੁੱਤਰ ਨੂੰ ਸੌਂਪਕੇ ਘਰ ਵਿੱਚ ਪਹਿਲੀਆਂ ਦੋ ਨੂੰਹਾਂ ਦੇ ਸੁਖ ਨੂੰ ਅੱਗ ਲਾ ਰਹੀ ਸੀ । ਇਹ ਚਿੰਤ ਉਸਨੂੰ ਹਰ ਵੇਲੇ ਅੰਦਰੋਂ ਚੂੰਢਦੀ ਸੀ । ਉਸਦਾ ਪੁੱਤਰ, ਪਤਨੀਆਂ ਨਾਲ ਕਿਵੇਂ ਰਹਿੰਦਾ ਸੀ, ਉਦੋਂ ਤਾਂਈ ਉਸ ਸੋਚਿਆ ਹੀ ਨਹੀਂ ਸੀ — ਪਰ ਹੁਣ ਉਸਨੂੰ ਪੁੱਤਰ ਨਾਲੋਂ ਨੂੰਹਾਂ ਦੀ ਚਿੰਤਾ ਵਧੇਰੇ ਸੀ — ਉਸ ਬੜੇ ਧਿਆਨ ਨਾਲ ਵਿਚਾਰ ਕਰਨ ਤੋਂ ਬਾਦ ਮਹਿਸੂਸ ਕੀਤਾ ਕਿ ਪੁੱਤਰ, ਉਸਦੀਆਂ ਨੂੰਹਾਂ ਦੇ ਸੁਖ਼ ਅਰਾਮ ਵਿੱਚ ਕੋਈ ਕਮੀ ਨਹੀਂ ਸੀ ਰਹਿਣ ਦਿੰਦਾ । ਐਨੇ ਦਿਨਾਂ

ਤੋਂ ਠੀਕ ਚਲਿਆ ਆ ਰਿਹਾ ਸੀ — ਪਰ ਹੁਣ, ਇਸ ਨਵੀਂ ਕੁੜੀ ਦੇ ਆਉਣ ਤੋਂ ਬਾਦ — ਕੀ ਦੇਵੇਗਾ, ਕੀ ਕਰੇਗਾ ?

ਸ਼ਾਂਤ ਰਾਣੀ ਵਾਸ ਵਿੱਚ ਭੁਖੜ ਨਾਂ ਭੁੱਲ ਜਾਏ — ਅੰਦਰ ਹੀ ਅੰਦਰ ਧੁਖਦੀ ਅੱਗ ਸਭ ਕੁੱਛ ਸਾੜ ਨਾਂ ਦੇਵੇ । ਚਾਰ ਦਿਨ ਉਸ ਕਡੂਰੀ ਦੇ ਆਉਣ ਦੀ ਗੱਲ ਕਿਸੇ ਨਾਲ ਨਾਂ ਕੀਤੀ । ਇਸਦਾ ਵੀ ਉਸ ਪੂਰਾ ਧਿਆਨ ਰਖਿਆ ਕਿ ਉਹ ਪੁੱਤਰ ਦੀ ਨਜ਼ਰੀਂ ਨਾ ਪਵੇ । ਉਸ ਆਪਣੇ ਵਲੋਂ ਸਾਰੀ ਗੱਲ ਬੜੀ ਛੁਪਾਕੇ ਰਖੀ — ਪਰ ਕੁੜੀ ਸੀ ਕਿ ਫੁੱਲ, ਕਿਵੇਂ ਛੁਪਾਕੇ ਰਖਦੀ । ਕਡੂਰੀ ਦੇ ਨਿੰਗਵਾ ਨਾਗਤੀ ਦੇ ਰਾਣੀਵਾਸ ਵਿੱਚ ਆਉਣ ਤੋਂ ਦੂਜੇ ਦਿਨ ਬਾਦ ਹੀ ਇਹ ਖ਼ਬਰ ਧੁੰਮ ਗਈ ਕਿ ਵੱਡੀ ਅੰਮਾਂ ਦੇ ਰਾਣੀਵਾਸ ਵਿੱਚ ਨਵੀਂ ਕੁੜੀ ਆਈ ਹੈ ।

ਮਹਿਲ ਦਾ ਰਾਣੀਵਾਸ ਗੂੰਜਦੀ ਪਹਾੜ ਵਾਂਗ ਸੀ । ਇਕ ਨੇ ਵੇਖਿਆ ਉਸਨੇ ਦਸਾਂ ਨਾਲ ਗੱਲ ਕੀਤੀ । ਦੋ ਦਿਨਾਂ ਵਿੱਚ ਹੀ ਦਾਸੀਆਂ ਦੇ ਮੂੰਹੋਂ ਗੱਲ ਨੂੰਹਾਂ ਦੇ ਕੰਨੀ ਪੈ ਗਈ । ਅਖ਼ੀਰ ਇਕ ਦਿਨ ਮਦਕਰੀਨਾਇਕ ਨੂੰ ਵੀ ਪਤਾ ਲੱਗ ਗਈ । ਉਹ ਕੁੜੀ ਕੌਣ ਏ, ਕਿਉਂ ਆਈਏ ? ਕਿਉਂ ਕਿਸੇ ਨੂੰ ਬਿਨਾਂ ਪੁੱਛੇ ਉਸ ਕੁੜੀ ਨੂੰ ਉਥੇ ਰਖਿਆ ਸੀ ? ਮਾਂ ਨੂੰ ਸਿੱਧਾ ਪੁੱਛ ਵੀ ਨਹੀਂ ਸੀ ਸਕਦਾ । ਮੌਕਾ ਢੂੰਡਕੇ ਉਸ ਇਕ ਦਿਨ ਉਸ ਕੁੜੀ ਨੂੰ ਵੇਖ ਲਿਆ ।

'ਉਹ ਤਾਂ ਉਹੀ ਸੀ, ਜਿਸ ਉਸਦੇ ਗਲੇ ਵਿੱਚ ਫੁੱਲਾਂ ਦਾ ਹਾਰ ਪਾਇਆ ਸੀ । ਉਸਦਾ ਮਨ ਚੁਰਾਉਣ ਵਾਲੀ ਮੁਟਿਆਰ' ਉਸਨੂੰ ਵੇਖਦਿਆਂ ਹੀ ਉਸਦੀ ਮੱਠੀ ਪਈ ਚਾਹ ਫਿਰ ਭੜਕ ਉੱਠੀ ਆਪਣੀ ਬੇਕਾਬੂ ਹੋਈ ਬੇਚੈਨੀ ਨੂੰ ਵੇਖ ਉਸ ਇਕ ਦਿਨ ਮਾਂ ਨੂੰ ਕੱਲਿਆਂ ਵੇਖਕੇ ਉਸ ਨਾਲ ਗੱਲ ਛੇੜੀ । ਬੜੇ ਗੰਭੀਰ ਮੁਖਭਾਵ ਨਾਲ ਬੋਲਿਆ — "ਅੰਮਾਂ, ਤੇਰੇ ਖਿਲਾਫ਼, ਇਕ ਸ਼ਿਕਾਇਤ ਆਈ ਏ ?" ਉਸਦੀ ਗੱਲ ਦਾ ਅੱਗਾ ਪਿੱਛਾ ਪਤਾ ਨਾਂ ਹੋਣ ਤੇ ਨਿੰਗਵਾ ਘਬਰਾ ਗਈ ।

"ਸ਼ਿਕਾਇਤ ਮੇਰੇ ਖਿਲਾਫ਼ — ਕਿਸ ਕੀਤੀ ਏ ਸ਼ਿਕਾਇਤ ?" ਉਸ ਪੁੱਛਿਆ ।

"ਤੂੰ ਚੋਰੀ ਦਾ ਮਾਲ ਰਖਿਐ — ਕੀ ਗੱਲ ਅੰਮਾਂ, ਇਸ ਉਮਰ ਵਿੱਚ ਤੈਨੂੰ ਕੀ ਸੁਝਿਆ ?" ਫਿਰ ਉਸ ਗੰਭੀਰ ਹੋਕੇ ਪੁੱਛਿਆ ।

ਪੁੱਤਰ ਦੀ ਗੱਲ ਸੁਣਕੇ ਨਿੰਗਵਾ ਦਾ ਮੂੰਹ ਗੁੱਸੇ ਨਾਲ ਲਾਲ ਸੁਰਖ ਹੋ ਗਿਆ — "ਮੇਰੇ ਬਾਰੇ ਇਹੋ ਜਿਹੀ ਗੱਲ ਕਰਨ ਵਾਲੇ ਦੀ ਤੂੰ ਜੀਭ ਨਹੀਂ ਸਾੜ ਦਿੱਤੀ । ਕੌਣ ਏ ਕਰਨ ਵਾਲਾ ?"

"ਮੈਂ ਲੋਕਾਂ ਦੀ ਗੱਲ ਸੁਣਕੇ ਇਤਬਾਰ ਨਹੀਂ ਸੀ ਕੀਤਾ । ਮੈਂ ਵੀ ਉਹਨਾਂ ਦੀ ਜੀਭ ਸਾੜ ਦੇਣ ਦੀ ਸੋਚੀ ਸੀ । ਪਰ ਚੋਰੀ ਦਾ ਮਾਲ ਜਿਹੜੇ ਕਹਿੰਦੇ ਨੇ ਅਖੀਂ ਵੇਖਿਐ, ਉਹਨਾਂ ਦਾ ਕੀ ਕਰਾਂ ?"

"ਉਸਨੂੰ ਲਿਆਕੇ ਮੇਰੇ ਸਾਹਮਣੇ ਖ਼ੜਾ ਕਰ — ਤੂੰ ਆਪ ਵੇਖੀਂ ਉਸਦੀਆਂ ਲਾਲ ਹੋਈਆਂ ਗੱਲ੍ਹਾਂ ।" ਰੁੱਖੀ ਹੋਕੇ ਨਿੰਗਵਾ ਬੋਲੀ ।

"ਐਨੀਂ ਮੇਰੀ ਉਮਰ ਹੋ ਗਈ — ਜੰਮਣ ਵਾਲਿਆਂ ਨਾ ਕਿਹਾ, ਜਿਸ ਨਾਲ ਵਿਆਹ ਹੋਇਆ, ਉਸ ਨਹੀਂ ਆਖਿਆ — ਅਗੋਂ ਪੁੱਤਰਾਂ ਨੇ ਨਹੀਂ ਕਿਹਾ । ਅਜ ਇਹ ਗੱਲ ਕਰਨ ਵਾਲਾ ਕਿਹੜਾ ਆਕੜਖਾਨ ਆ ਗਿਆ — ਦਸ ਮੈਨੂੰ ?"

"ਤੂੰ ਐਨਾਂ ਕਹਿਣੀ ਏ ਤਾਂ ਦਸ ਦੇਣਾਂ, ਸ਼ਿਕਾਇਤ ਕਰਨ ਵਾਲਾ, ਸੁਨਣ ਵਾਲਾ ਮੈਂ ਹੀ ਹਾਂ, ਭਾਂਵੇ ਗੱਲ੍ਹਾਂ ਤੇ ਮਾਰ, ਭਾਂਵੇ ਪਿੱਠ ਤੇ ਮਾਰ — ਤੂੰ ਰਾਣੀਵਾਸ ਵਿੱਚ ਇਕ ਕੁੜੀ ਲੁਕਾਕੇ ਰਖੀਏ, ਇਹ ਝੂਠ ਏ ?" ਮਦਕਰੀਨਾਇਕ ਨੇ ਹਸਦਿਆਂ ਪੁੱਛਿਆ

"ਗੱਲਾਂ ਕਰਨ ਵਿੱਚ ਤੂੰ ਬੜਾ ਚਲਾਕ ਹੋ ਗਿਐਂ, ਬਗਾਨੀ ਚੀਜ਼ ਵੇਖਣ ਦੀ ਤੈਨੂੰ ਕੀ ਲੋੜ ਸੀ ? ਚੋਰੀ ਦਾ ਕੰਮ ਤਾਂ ਤੂੰ ਕੀਤਾ ਏ ਕਿ ਮੈਂ ? 'ਉਸ ਕੁੜੀ ਦੀ ਗੱਲ ਭੁੱਲ ਜਾਹ ।" ਗੁੱਸੇ ਵਿੱਚ ਨਿੰਗਾਵਾ ਬੋਲੀ ।

"ਕਿਉਂ ?"

"ਪਰਾਇਆ ਗਹਿਣਾ ਵੇਖਣ ਦੀ ਤੈਨੂੰ ਭੈੜੀ ਆਦਤ ਕਿਉਂ ਪਈ ਏ ?"

"ਪਰਾਇਆ ਗਹਿਣਾ ?" ਸਿਰ ਤੇ ਪਹਾੜ ਡਿੱਗ ਪੈਣ ਵਾਂਗ ਮਦਕਰੀਨਾਇਕ ਬੋਲਿਆ । "ਕਿਸਦਾ ਗਹਿਣਾ ?"

"ਮੇਰੇ ਪੁੱਤਰ ਦਾ ।" "ਮੈਂ ਪੁੱਤਰ ਨਹੀਂ ?"

"ਤੂੰ ਕੱਲਾ ਤਾਂ ਨਹੀਂ — ਪਰਸ਼ੂਰਾਮ ਵੀ ਮੇਰਾ ਪੁੱਤਰ ਏ, ਭੁੱਲ ਗਿਐ ?"

"ਅੰਮਾ, ਮੈਂ ਭੁੱਲ ਗਿਆ, ਪਰਸ਼ੂਰਾਮ ਲਈ ਚੁਣੀ ਕੁੜੀ ਏ ਇਹ ? ਮੇਰੇ ਤੋਂ ਗਲਤੀ ਹੋ ਗਈ । ਗੱਲ੍ਹਾਂ 'ਤੇ ਮਾਰ । ਮੇਰੀ ਜੀਭ ਸਾੜ ਛੱਡ । ਤੇਰੇ ਢਿਡੋਂ ਜੰਮਿਆਂ, ਪਤਾ ਨਹੀਂ ਕਿਉਂ ਅਜਿਹੀ ਭੈੜੀ ਬੁੱਧੀ ਏ । ਅਜਿਹੀ ਭੁੱਲ ਕਦੀ ਨਹੀਂ ਸੀ ਕੀਤੀ । ਮਾਂ ਮੈਨੂੰ ਮਾਫ ਕਰ ਦੇਵੇਂਗੀ ?" ਮਾਂ ਦਾ ਹੱਥ ਫੜਕੇ ਪੁੱਛਣ ਲੱਗਾ ।

"ਮਾਫ ਕਰਨ ਵਾਲੀ ਮੈਂ ਕੌਣ ਹੁੰਨੀਂ ਆਂ, ਜਿਸ ਅਗੇ ਭੁੱਲ ਕੀਤੀ ਏ, ਉਸੇ ਕੋਲੋਂ ਮਾਫੀ ਮੰਗ ।"

"ਕੀ ਮਤਲਬ ਪਰਸ਼ੂਰਾਮ ਕੋਲੋਂ ਮਾਫ਼ੀ ਮੰਗਣੀ ਪਵੇਗੀ — ਮਾਂ, ਮੇਰੀ ਸਹੁੰ ਮੇਰੇ ਮੂੰਹੋਂ ਐਸੀ ਭੈੜੀ ਗੱਲ ਨਿਕਲੀ ਪਰਸ਼ੂਰਾਮ ਨੂੰ ਨਾਂ ਦਸੀਂ ।" ਮਿੰਨਤਾਂ ਕਰਦਿਆਂ ਮਦਕਰੀਨਾਇਕ ਬੋਲਿਆ ।

"ਛੋਟੇ ਭਰਾ ਨੂੰ ਕਹਿੰਦੈ ਨਾਂ ਦਸੀਂ, ਤੇ ਮਾਂ ਨਾਲ ਕਿਵੇਂ ਆਕੜ ਆਕੜ ਕੇ ਐਡੀ ਉੱਚੀ ਉੱਚੀ ਬੋਲ ਰਿਹਾ ਸੈਂ । ਇਹ ਕੁੜੀ ਤੇਰੇ ਬਾਰੇ, ਮੇਰੇ ਬਾਰੇ ਕੀ ਸੋਚਦੀ ਹੋਵੇਗੀ ?"

"ਭੁੱਲ ਹੋ ਗਈ ਮਾ, ਉਸ ਕੁੜੀ ਨੂੰ ਬੁਲਾ । ਉਸ ਕੋਲੋਂ ਮਾਫ਼ੀ ਮੰਗ ਲੈਨਾਂ । ਉਸਨੂੰ ਆਖਾਂਗਾ, ਪਰਸ਼ੂਰਾਮ ਨੂੰ ਨਾਂ ਦੱਸੇ ਕਿ ਇਹ ਗੱਲ ਮੈਂ ਮੂੰਹੋਂ ਕੱਢੀ ਏ ।"

"ਬੁਲਾ ਮਾਂ, ਗਲਤੀ ਹੋ ਗਈ, ਹੁਣ ਸਜ਼ਾ ਤਾਂ ਭੁਗਤਨੀ ਪੈਣੀ ਏ ।"

"ਠੀਕ ਏ ਇਵੇਂ ਕਰ" ਕਹਿਕੇ ਨਿੰਗਾਵਾ ਨੇ "ਕਡੂਰਵਾ, ਕਡੂਰਵਾ" ਕਹਿਕੇ ਅਵਾਜ਼ ਮਾਰੀ ।

"ਕੀ ਗੱਲ ਅੰਮਾਂ, ਬੁਲਾਇਐ ?"

"ਤੇਰੇ ਨਾਇਕ ਨੇ ਗਲਤੀ ਕੀਤੀ ਏ ਤੇ ਸਜ਼ਾ ਦੇਣ ਦਾ ਹੱਕ ਵੀ ਤੈਨੂੰ ਦਿਤੈ — ਦਸ ਕੀ ਸਜ਼ਾ ਦੇਣੀ ਏ ?" ਨਿੰਗਾਵਾ ਕਹਿਣ ਲੱਗੀ ।

ਉਸਨੂੰ ਮੋਹਣ ਵਾਲੇ ਨਾਇਕ ਨੂੰ ਉਹ ਸਜ਼ਾ ਦੇਵੇਗੀ ? ਉਸਦਾ ਮੂੰਹ ਲਾਲ ਸੁਰਖ਼ ਹੋ ਗਿਆ । ਮੂੰਹੋਂ ਗੱਲ ਨਾ ਨਿਕਲੀ ।

"ਨਾਇਕ ਦੇ ਸਾਹਮਣੇ ਤੂੰ ਗੂੰਗੀ ਹੋ ਗਈ ਏ । ਮੈਂ ਹੀ ਸਜਾ ਦੇਣੀ ਆਂ ਐਧਰ ਆ ਮਦਕਰੀ" — ਪੁੱਤਰ ਨੂੰ ਕੋਲ ਬੁਲਾਕੇ ਉਸਦਾ ਹੱਥ ਫੜਕੇ ਖਿਚਿਆ ਤੇ ਕਡੂਰੀ ਦਾ ਹੱਥ ਉਸਦੇ ਹੱਥ ਤੇ ਰਖ ਦਿੱਤਾ ।

"ਲੈ, ਇਹ ਹੱਥ ਤੇਰੇ ਹੱਥ ਦੇ ਰਹੀ ਹਾਂ, ਜੀਵਨ ਭਰ ਇਸਨੂੰ ਘੁੱਟਕੇ ਫੜੀ ਰਖੀਂ । ਇਹੋ ਤੇਰੀ ਸਜ਼ਾ ਏ ।" ਹਸਦੀ ਬੋਲੀ ।

"ਕਡੂਰਵਾ ਤੂੰ ਵੀ, ਜੇ ਮੇਰੇ ਮੁੰਡੇ ਨੂੰ ਚੋਰੀ ਵੇਖਣ ਦੀ ਤੇਰੀ ਆਦਤ ਨਾਂ ਛੁੱਟੀ ਤਾਂ ਤੈਨੂੰ ਵੀ ਸਖ਼ਤ ਸਜ਼ਾ ਮਿਲੇਗੀ ।" ਨਿੰਗਾਵਾ ਕਹਿਣ ਲੱਗੀ ।

ਇਹ ਗੱਲ ਸੁਣਕੇ ਮਦਕਰੀਨਾਇਕ ਹੈਰਾਨ ਰਹਿ ਗਿਆ ।

"ਅੰਮਾਂ, ਪਰਸ਼ੂਰਾਮ" — ਥਥਲਾਂਦਿਆਂ ਬੋਲਿਆ ।

"ਤੂੰ ਇਕ ਝੂਠ ਬੋਲਿਆ, ਮੈਂ ਵੀ ਇਕ ਝੂਠ ਬੋਲ ਦਿੱਤਾ । ਗੱਲ ਹੁਣ ਬਰਾਬਰ ਹੋ ਗਈ । ਤੇਰੀ ਵਸਤ ਤੇਰੇ ਹਵਾਲੇ ਕਰ ਦਿੱਤੀ । ਸਾਂਭ ਲੈ । ਪਰ ਇਕ ਗੱਲ ਦਾ ਧਿਆਨ ਰਖੀਂ ਆਪਣੀ ਖੁਸ਼ੀ ਵਿੱਚ ਜੇ ਤੂੰ ਮੇਰੀਆਂ ਦੂਜੀਆਂ ਨੂੰਹਾਂ ਨੂੰ ਤੰਗ ਕੀਤਾ ਤਾਂ ਤੇਰੇ ਅੱਪਾ ਜੀ ਨੂੰ ਕਹਿਕੇ ਡੰਡੇ ਨਾਲ ਮਾਰ ਪੁਆ ਦਿਆਂਗੀ ਜਿਵੇਂ ਤੈਨੂੰ ਛੋਟਿਆਂ ਹੁੰਦਿਆਂ ਪੁਆਂਦੀ ਹੁੰਦੀ ਸਾਂ । ਨੱਕ ਵਿੱਚ ਕੋਕਾ ਪੈ ਗਿਆ, ਤਾਂ ਕੰਨਾਂ ਦੇ ਵਾਲੇ ਨਹੀਂ ਭੁੱਲ ਜਾਈਦੇ ।" ਦੋਹਾਂ ਨੂੰ ਚਿਤਾਵਨੀ ਦਿੰਦਿਆਂ ਨਿੰਗਾਵਾ ਬੋਲੀ । ਦੁੱਧ ਤੇ ਖੰਡ ਇਕ ਮਿੱਕ ਹੋ ਗਏ, ਮੇਰਾ ਵਿਚਕਾਰ ਕੀ ਕੰਮ" — ਕਹਿਕੇ ਹੱਸਦੀ ਬਾਹਰ ਆ ਗਈ ।

ਮਦਕਰੀਨਾਇਕ — ਕਡੂਰੀ — ਦੋਵਾਂ ਇਕ ਦੂਜੇ ਵਲ ਵੇਖਿਆ ।

ਵੇਖਦੇ ਰਹੇ — ਵੇਖਦਿਆਂ ਨੈਣਾਂ ਨਾਲ ਨੈਣ ਰਲੇ — ਬਾਹਵਾਂ ਨੇ ਇਕ ਦੂਜੇ ਨੂੰ ਲਪੇਟ ਲਿਆ ।

ਮਦਕਰੀਨਾਇਕ ਨੂੰ ਇਕ ਪ੍ਰੇਮਿਕਾ ਮਿਲ ਗਈ ਸੀ, ਇਹ ਗੱਲ ਛੁਪੀ ਨਾਂ ਰਹੀ । ਇਹ ਗੱਲ ਸੁਣਕੇ ਸੌਂਕਣਾਂ ਵਾਂਗ ਰਹਿੰਦੀਆਂ ਬੰਗਾਰਵਾ ਤੇ ਪਦਮਾਨਾਗਤੀ ਇਕ ਦੂਜੇ ਦੇ ਨੇੜੇ ਆ ਗਈਆਂ । ਭਰਾ ਪਰਸ਼ੂਰਾਮ ਬੋਲਿਆ — "ਤੇਰਾ ਸੰਸਾਰ ਤਿੰਨ ਕਲਸਾਂ ਵਾਲਾ ਗੋਪੁਰ ਬਣਗਿਐ ।" ਭਰਾ ਦੀ ਖੁਸ਼ੀ ਵਿੱਚ ਖੁਸ਼ ਹੁੰਦਾ ਬੋਲਿਆ । ਪਿਤਾ ਭਰਮੱਣਾਨਾਇਕ — "ਨਾਇਕ ਹੋਵੇ ਤਾਂ ਇਹੋ ਜਿਹਾ, ਹਜ਼ਾਰ ਘੋੜਿਆਂ ਦੇ ਸਰਦਾਰ ਵਾਂਗ" ਆਪਣੀਆਂ ਚਿਟੀਆਂ ਮੁੱਛਾਂ ਨੂੰ ਤਾਅ ਦਿੰਦਿਆਂ ਉਸ ਕਿਹਾ ।

ਉਹ ਸਾਰੇ ਇਹਨਾਂ ਗੱਲਾਂ ਵਿੱਚ ਪਏ ਸਨ ਪਰ ਨਿੰਗਾਵਾ ਆਪਣਾ ਆਪ ਨਹੀਂ

ਸੀ ਭੁੱਲੀ "ਮਦਕਰੀ ਪੁੱਤਰ ਤੇਰੀਆਂ ਤਿੰਨ ਵਹੁਟੀਆਂ ਆ ਗਈਆਂ, ਤੇ ਪਰਸ਼ੂਰਾਮ ਦਾ ਇਕ ਵੀ ਵਿਆਹ ਨਹੀਂ ਹੋਇਆ । ਇਹ ਕੰਮ ਵੀ ਜਲਦੀ ਨਾਲ ਹੋ ਜਾਣੈ ਚਾਹੀਦੈ । ਪਿਉ ਪੁੱਤਰ ਦੋਹਾਂ ਨੂੰ ਭੁੱਲੀ ਗੱਲ ਯਾਦ ਕਰਾਂਦਿਆਂ ਬੋਲੀ ।

"ਪੁੱਤਰ ਇਸਦੇ ਲਈ ਵਖਰਾ ਘਰ ਬਣਵਾ — ਤਿੰਨ ਜਣੇ ਇਕ ਥਾਂ ਕੱਠੇ ਹੋਏ ਤਾਂ ਸਾਰਾ ਸੁਆਦ ਬੇਸੁਆਦ ਹੋ ਜਾਏਗਾ । ਐਨੇ ਦਿਨ ਹੋਰ ਗੱਲ ਸੀ । ਹੁਣ ਤੈਨੂੰ ਬੜੀ ਹੁਸ਼ਿਆਰੀ ਤੇ ਸਿਆਣਪ ਤੋਂ ਕੰਮ ਲੈਣਾ ਪਏਗਾ । ਰਾਜਿਆਂ ਦਾ ਤਿੰਨ ਚਾਰ ਵਿਆਹ ਕਰਵਾਉਣਾ ਕੋਈ ਅਨੋਖੀ ਗੱਲ ਨਹੀਂ — ਤਿੰਨਾਂ ਪਤਨੀਆਂ ਨੂੰ ਠੀਕ ਤਰ੍ਹਾਂ ਰਖਣਾ ਵੱਡੀ ਗੱਲ ਏ ।" ਉਸ ਘੜੀ ਘੜੀ ਚਿਤਾਵਨੀ ਦਿੰਦਿਆਂ ਕਿਹਾ ।

## 8

ਰਾਜ-ਵਿਸਤਾਰ ਦੇ ਸੁਫ਼ਨੇ ਨੂੰ ਪੂਰਾ ਕਰਨ ਲਈ ਤਿਆਰ ਕੀਤੀ ਕੁਸ਼ਲ ਸੈਨਿਕਾਂ ਦੀ ਸੈਨਾਂ, ਉਸਦੇ ਸੁਫ਼ਨਿਆਂ ਨੂੰ ਸਾਕਾਰ ਕਰਨ ਦੀ ਥਾਂ ਹੈਦਰਅਲੀ ਦੇ ਲੇਖੇ ਲੱਗੀ ਸੀ । ਇਸ ਗੱਲ ਦਾ ਮਦਕਰੀਨਾਇਕ ਨੂੰ ਬੜਾ ਦੁਖ ਪੁੱਜਾ ਸੀ । ਲਗਾਤਾਰ ਹੋਏ ਯੁੱਧਾਂ ਤੋਂ ਵਾਪਸ ਆਏ ਸੈਨਾਅਧਿਕਾਰੀਆਂ ਦੀ ਨਾਲ ਲਿਆਂਦੀ ਦੌਲਤ, ਤੇ ਸੈਨਿਕਾਂ ਦੇ ਪ੍ਰੇਮਨਾਲ ਕੀਤੇ ਸਨਮਾਨ ਸਮਾਰੋਹ ਨਾਲ ਮਦਕਰੀਨਾਇਕ ਦੀ ਸੁੱਕ ਗਈ ਖਾਹਿਸ਼ਾਂ ਦੀ ਵੇਲ ਫਿਰ ਪੁੰਗਰ ਪਈ ਸੀ — ਯੁੱਧ ਵਿੱਚ ਲੱਗੇ ਜ਼ਖਮਾਂ ਵਿਚੋਂ ਵਗਿਆ ਲਹੂ, ਫ਼ਿਰ ਪੈਦਾ ਹੋਕੇ ਨਵੇਂ ਲਹੂ ਦਾ ਰੂਪ ਧਾਰਣ ਕਰ ਗਿਆ ਸੀ ।

ਇਸੇ ਉਤਸਾਹ ਦੀ ਵੇਲ ਵਲ ਆਪਣੇ ਆਪ ਹੀ ਖਿਚਿਆ ਆਇਆ ਕਤੂਰੀ ਦਾ ਪ੍ਰੇਮ — ਉਸਤੇ ਕਈ ਰੰਗਾਂ ਦੇ, ਕਈ ਸੁਗੰਧੀਆਂ ਵਾਲੇ ਫੂਲ ਖਿੜ ਪਏ ਸਨ ।

ਮਦਕਰੀਨਾਇਕ ਲਈ ਇਸਤਰੀ ਸੰਗ ਤੋਂ ਪ੍ਰਾਪਤ-ਸੁਖ ਕੋਈ ਨਵਾਂ ਨਹੀਂ ਸੀ — ਉਸ ਵੇਲੇ ਉਸਦੀਆਂ ਤਿੰਨ ਪਤਨੀਆਂ ਸਨ — ਇਸਤਰੀ ਤੋਂ ਪ੍ਰਾਪਤ ਸੁਖ਼ ਤੋਂ ਉਹ ਜਾਣੂ ਸੀ ਪਰ ਕਤੂਰੀ ਦਾ ਪ੍ਰੇਮ ਰੁਖ਼ ਤੇ ਪੱਕੇ ਫ਼ਲ ਵਾਂਗ ਸੁਆਦ ਸੀ — ਜਿੰਨਾਂ ਵੀ ਖਾਉ ਬੰਦਾ ਅੱਕਦਾ ਨਹੀਂ ।

ਮਾਂ ਨੇ ਕਿੰਨੀਆਂ ਹੀ ਚਿਤਾਵਨੀਆਂ ਦਿੱਤੀਆਂ ਪਰ ਮਦਕਰੀਨਾਇਕ ਇਸ ਨਵੇਂ ਸੁਆਦ ਵਿੱਚ ਆਪਣਾ ਆਪ ਭੁਲਾ ਬੈਠਾ ਸੀ — ਉਦੋਂ ਨਾਂ ਕੋਈ ਲੜਾਈ ਸੀ ਤੇ ਨਾਂ ਹੀ ਰਾਜਨੀਤੀ ਦੇ ਕੰਮ ।

ਜਦੋਂ ਮਾਂ ਨੇ ਵੇਖਿਆ ਕਿ ਪੁੱਤਰ ਆਪਣੇ ਆਪਨੂੰ ਨਹੀਂ ਸੀ ਸੰਭਾਲ ਰਿਹਾ, ਨਿਗਵਾ ਸਮਝ ਗਈ ਕਿ ਪੁੱਤਰ ਨੂੰ ਨਵਾਂ ਚੰਮੜਿਆ ਪ੍ਰੇਮ ਕਿੰਨਾ ਮਾਦਕ ਸੀ ।

"ਮਦਕਰੀ ਨਵੇਂ ਪਾਣੀ ਨਾਲ ਪੁਰਾਣੇ ਪਾਣੀਆਂ ਨੂੰ ਵਹਾਕੇ ਨਾਂ ਲਿਜਾ — ਆਪਣੀ

ਇਸ ਪ੍ਰੇਮਿਕਾ ਪਿੱਛੇ ਆਪਣੀਆਂ ਪਤਨੀਆਂ ਨੂੰ ਨਾਂ ਭੁਲਾ — ਉਹ ਤੈਨੂੰ ਭਾਂਵੇ ਕਿੰਨੀ ਵੀ ਚੰਗੀ ਕਿਉਂ ਨਾ ਲੱਗੇ — ਕਲ ਨੂੰ ਰਾਜ-ਗੱਦੀ ਦਾ ਵਾਰਸ ਆਪਣੀਆਂ ਪਤਨੀਆਂ ਕੋਲੋਂ ਹੀ ਮਿਲੇਗਾ ਤੈਨੂੰ । ਉਹਨਾਂ ਨੂੰ ਦੁਖੀ ਨਾਂ ਕਰ । ਇਸ ਤਰ੍ਹਾਂ ਕਰਦਾ ਰਿਹਾ ਤਾਂ ਰਾਣੀਵਾਸ ਗੁੱਸੇ ਤੇ ਈਰਖਾ ਦੀ ਅੱਗ ਵਿੱਚ ਬਲ ਉਠੇਗਾ ।" ਪੁੱਤਰ ਨੂੰ ਘੜੀ ਘੜੀ ਚਿਤਾਵਨੀ ਦੇਣ ਦਾ ਅਸਰ ਇਹ ਹੋਇਆ ਕਿ ਉਹ ਇਸ ਪਿਆਰ ਦੇ ਨਸ਼ੇ ਵਿੱਚ ਅੰਨ੍ਹਾ ਹੋਣ ਤੋਂ ਬੱਚ ਗਿਆ । ਪੁੱਤਰ ਦੇ ਨਾਲ ਨਾਲ ਉਹ ਕਥੂਰੀ ਨੂੰ ਵੀ ਸਮਝਾਉਂਦੀ "ਨਾਇਕ ਨੂੰ ਤੇਰੇ ਨਾਲ ਬੇਹੱਦ ਪਿਆਰ ਏ, ਤੈਨੂੰ ਵੀ ਉਸ ਨਾਲ ਬੇਹੱਦ ਪ੍ਰੇਮ ਏ । ਉਹ ਸਭ ਠੀਕ ਏ । ਪਰ ਜੇ ਤੈਨੂੰ ਨਾਇਕ ਨਾਲ ਸੱਚਾ ਪ੍ਰੇਮ ਹੈ ਤਾਂ ਉਸਨੂੰ ਪੂਜਾ (ਨੰਦਾ ਦੀਪ) ਦੀਪ ਵਾਂਗ ਜਲਾ, ਤੈਨੂੰ ਸਾੜਨ ਵਾਲੀ ਤੇ ਦੂਜਿਆਂ ਨੂੰ ਸਾੜਕੇ ਸੁਆਹ ਕਰਨ ਵਾਲੀ ਅੱਗ ਨਾਂ ਬਣਣ ਦੇਹ । ਨਹੀਂ ਤਾਂ ਮੈਨੂੰ ਹੀ ਤੈਨੂੰ ਬਾਹਰ ਕੱਢਣਾ ਪਏਗਾ । ਯਾਦ ਰਖ ਲੱਟ ਲੱਟ ਕਰਦਾ ਦੀਵਾ ਬਹੁਤਾ ਚਿਰ ਨਹੀਂ ਬਲਦਾ, ਛੋਟੀ ਜਿਹੀ ਬੱਤੀ ਵਾਲਾ ਨੰਦਾਦੀਪ ਮਿੰਨ ਮਿੰਨ ਕਰਦਾ ਬਹੁਤ ਚਿਰ ਜਲਦਾ ਰਹਿੰਦਾ ਹੈ" ਨਿੰਗਾਵਾ ਨੇ ਬਿਨਾਂ ਕਿਸੇ ਝਿਜਕ ਦੇ ਸਪਸ਼ਟ ਸ਼ਬਦਾਂ ਵਿੱਚ ਕਹਿ ਦਿੱਤਾ ।

ਮਾਂ ਦੀਆਂ ਇਹਨਾਂ ਚੇਤਾਵਨੀਆਂ ਨੇ ਮਦਕਰੀਨਾਇਕ ਨੂੰ ਕਾਮ ਦੇ ਭੰਵਰ ਵਿੱਚ ਡੁੱਬਣ ਤੋਂ ਬਚਾ ਲਿਆ । ਨਾਲ ਇਹ ਵੀ ਸਮਝਾਇਆ ਕਿ "ਆਪਣੇ ਸੁਖ ਵਿੱਚ ਇਹ ਨਾਂ ਭੁਲ ਕਿ ਪਰਸ਼ੂਰਾਮ ਵੀ ਜੁਆਨ ਹੋ ਗਿਐ ।" "ਮੈਂ ਕਿਤੇ ਭੁਲਿਆ ਨਹੀਂ ਮਾਂ, ਤੂੰ ਕੋਈ ਵਧੀਆ ਜਿਹੀ ਕੁੜੀ ਲੱਭ । ਕਿਸੇ ਆਕੜਬਾਜ਼ ਨੂੰ ਨਾਂ ਲਿਆਈ । ਤਿੰਨਾਂ ਪਤਨੀਆਂ ਨਾਲੋਂ ਇਕੋ ਹੀ ਚੰਗੀ ਪਤਨੀ ਬਥੇਰੀ ਏ । ਤੂੰ ਕੁੜੀ ਲੱਭ, ਮੈਂ ਉਸਦਾ ਵਿਆਹ ਬੜੀ ਧੂਮਧਾਮ ਨਾਲ ਕਰਾਂਗਾ ।" ਮਦਕਰੀ ਬੋਲਿਆ ।

ਪੁੱਤਰ ਦੀਆਂ ਗੱਲਾਂ ਪਿੱਛੇ ਛੁਪੀ ਕੜਵਾਹਟ ਨਿੰਗਾਵਾ ਸਮਝ ਗਈ । ਨਿੰਗਾਵਾ ਨੇ ਸਭ ਪਾਸੇ ਢੂੰਡਕੇ, ਅਖ਼ੀਰ ਆਪਣੇ ਰਿਸ਼ਤੇਦਾਰਾਂ ਵਿਚੋਂ ਹੀ ਇਕ ਕੁੜੀ ਸਿੱਦਮਾ ਨਾਲ ਪਰਸ਼ੂਰਾਮ ਦਾ ਵਿਆਹ ਕਰਨਾ ਤਹਿ ਕੀਤਾ ।

"ਨਾਇਕ ਹੋਰਾਂ ਦੇ ਵਿਆਹ ਨਾਲੋਂ ਇਹ ਵਿਆਹ ਕਿਤੇ ਵਧੀਆ ਹੋਇਐ ।" ਲੋਕਾਂ ਨੇ ਪਰਸ਼ੂਰਾਮ ਦੇ ਸ਼ਾਨਦਾਰ ਵਿਆਹ ਦੀ ਬੜੀ ਪ੍ਰਸ਼ੰਸਾ ਕੀਤੀ ।

ਗੁਰੂ ਮਹਾਰਾਜ, ਪ੍ਰਮੁੱਖ ਅਧਿਕਾਰੀਆਂ ਨੇ ਆਪ ਖਲੋਕੇ ਇਹ ਵਿਆਹ ਰਚਾਇਆ । ਭਾਂਵੇ ਨਾਇਕ ਦੇ ਵਿਆਹ ਜਿੰਨੇ ਲੋਕੀ ਨਹੀਂ ਸਨ ਆਏ, ਸ਼੍ਰੀਰੰਗ ਪੱਟਣ ਦੇ ਨਵਾਬ ਵਲੋਂ, ਪੂਨੇ ਦੇ ਪੇਸ਼ਵੇ ਵਲੋਂ ਸੁਗਾਤਾਂ ਆਈਆਂ, ਜਿਸ ਨਾਲ ਵਿਆਹ ਦੀ ਸ਼ਾਨ ਵੱਧ ਗਈ ।

ਵਿਆਹ ਮਗਰੋਂ, ਚਿੱਕਣਾਨਾਇਕ ਦਾ ਮਹਿਲ, ਵਿਆਹ ਦੀ ਸੁਗਾਤ ਵਜੋਂ ਭਰਾ ਨੂੰ ਦੇ ਦਿੱਤਾ । ਉਸ ਵੇਲੇ ਤਾਂਈ ਪ੍ਰਧਾਨਮੰਤਰੀ ਨਰਸਪਈਆ ਦੇ ਕੋਲੋਂ ਸਿਖ਼ਿਆ ਲੈ ਕੇ ਨਿਪੁੰਨ ਹੋ ਗਏ ਪਰਸ਼ੂਰਾਮ ਨੂੰ ਉਹਨਾਂ ਦੇ ਥੱਲੇ ਉਪਪ੍ਰਧਾਨਮੰਤਰੀ ਨਿਯੁਕਤ ਕਰ ਦਿੱਤਾ । ਇਸ ਤਰ੍ਹਾਂ ਸਿਰਫ਼ ਮਹਿਲ ਵਿੱਚ ਹੀ ਨਹੀਂ, ਦਰਬਾਰ ਵਿੱਚ ਵੀ ਭਰਾ

ਨੂੰ ਉੱਤਮ ਪੱਦਵੀ ਤੇ ਪੁਚਾ ਦਿੱਤਾ ।

ਇਸ ਖੁਸ਼ੀ ਵਿੱਚ ਝੂਮਦੇ ਮਦਕਰੀਨਾਇਕ ਨੂੰ ਇਕ ਹੋਰ ਖੁਸ਼ੀ ਦੀ ਖ਼ਬਰ ਮਿਲੀ । ਪਦਮਾਨਾਗਤੀ ਨੇ ਦਸਿਆ ਕਿ ਉਹ ਗਰਭਵਤੀ ਸੀ । ਇਸ ਖ਼ਬਰ ਨੇ ਸਾਰੀਆਂ ਖੁਸ਼ੀਆਂ ਨੂੰ ਮਾਤ ਪਾ ਦਿੱਤਾ । ਮਦਕਰੀ ਨੂੰ ਲੱਗਾ ਕਿ ਉਹ ਸਵਰਗ ਤੋਂ ਤਿੰਨ ਗਿੱਠਾਂ ਹੀ ਦੂਰ ਸੀ । ਇਸ ਖੁਸ਼ੀ ਵਿੱਚ ਇਸ ਸਾਲ ਦੀ ਮਾਘ ਦੀ ਪੂਰਨਮਾਸ਼ੀ ਨੂੰ ਰਾਜ ਪਰਿਵਾਰ, ਨਿੰਮ ਦੇ ਪਤਿਆਂ ਨਾਲ ਸਰੀਰ ਢੱਕਕੇ 'ਜੋਗੂ' ਲਈ ਕੱਣਕੁੱਪੇ ਵਲ ਤੁਰ ਪਿਆ ।

ਭਰਮੱਣਨਾਇਕ ਦੇ ਸਮੇਂ ਤੋਂ ਇਹ ਨਿਯਮ ਬਣਾ ਦਿੱਤਾ ਗਿਆ ਸੀ ਕਿ ਹਰ ਸਾਲ ਜਦੋਂ ਰਾਜਪਰਿਵਾਰ ਨਿੰਮ ਨਾਲ ਸ਼ਰੀਰ ਢੱਕਕੇ 'ਜੋਗੂ' ਵਾਸਤ ਆਵੇਂ ਤਾਂ ਹਰ ਪਿੰਡ ਦਾ ਮੁਖੀ ਉਹਨਾਂ ਨੂੰ ਇਕ ਮੁਹਰ ਦੀ ਭੇਟ ਚੜ੍ਹਾਵੇ ਤੇ ਸੇਨਾ ਦਾ ਅਧਿਕਾਰੀ ਇਕ ਭੇਡੂ ਤੇ ਇਕ ਘਿਉ ਦਾ ਡੱਬਾ ਦੇਵੇ । ਇਸ ਸਾਲ ਪਿੰਡ ਵਾਲਿਆਂ ਨੇ ਖੁਸ਼ ਹੋਕੇ ਉਸਤੋਂ ਦੁੱਗਣੀ ਭੇਟਾ ਚੜ੍ਹਾਈ ।

ਇਸ ਸਾਲ ਕਾਣਕੁੱਪੇ ਵਿੱਚ ਹੋਈ ਉਤਸਵਾਂਬੇ ਦੀ ਪੂਜਾ, ਕਾਟੱਮਾ ਮੰਦਿਰ ਦੀ ਸੇਵਾ, ਬੜੀ ਸਾਨ ਸ਼ੌਕਤ ਨਾਲ ਹੋਈ । ਇਹ ਸੁਭ ਉਤਸਵ ਮੁਕਾਕੇ ਮਦਕਰੀਨਾਇਕ ਕਾਣਕੁੱਪੇ ਵਿੱਚ ਅਰਾਮ ਕਰਨ ਲਈ ਰੁੱਕ ਗਏ । ਇਸ ਉਤਸਵ ਵਿੱਚ ਭਾਗ ਲੈਣ ਆਏ ਕੁੱਛ ਯੁਵਕ ਨਾਇਕ ਦੇ ਸਾਹਮਣੇ ਆਕੇ ਲੰਮੇ ਪੈ ਗਏ । ਅਜੀਬ ਮੰਗ ਪੇਸ਼ ਕਰਨ ਲੱਗੇ । "ਮਾਂ ਸਵਾਮੀ ਅਸੀ ਕੋਗੁੰਟੇ ਪਿੰਡ ਦੇ ਹਾਂ । ਸਾਨੂੰ ਸਾਰਿਆਂ ਨੂੰ ਮੁਰਗੂਸਵਾਮੀ ਜੀ ਦੇ ਹੁਕਮ ਨਾਲ, ਪਿੰਡ ਵਾਲਿਆਂ ਨੇ ਲੂਣ ਤੇ ਅੱਗ ਦੇਣੀ ਬੰਦ ਕਰ ਦਿੱਤੀ ਹੈ । ਤੁਸੀ ਸਵਾਮੀ ਜੀ ਨਾਲ ਗੱਲ ਕਰੋ ਤਾਂ ਕਿ ਪਿੰਡ ਵਾਲੇ ਸਾਡੇ ਨਾਲ ਇਹ ਸਲੂਕ ਨਾਂ ਕਰਨ ।" ਉਹਨਾਂ ਦੀ ਗੱਲ ਸੁਣਕੇ ਮਦਕਰੀਨਾਇਕ ਹੈਰਾਨ ਰਹਿ ਗਏ — "ਤੁਸੀ ਕੋਈ ਗਲਤੀ ਨਹੀਂ ਕੀਤੀ ਤਾਂ ਗੁਰੂ ਮਹਾਰਾਜ ਕਿਉਂ ਜਜ਼ਾ ਦੇਣਗੇ । ਉਹ ਤਾਂ ਲੋਕੀ ਕਹਿੰਦੇ ਨੇ ਮਾਂ ਵਰਗੇ ਕੋਮਲ ਹਿਰਦੇ ਵਾਲੇ ਨੇ । ਤੁਸੀ ਜ਼ਰੂਰ ਉਹਨਾਂ ਨੂੰ ਨਰਾਜ਼ ਕਰਨ ਵਾਲਾ ਕੋਈ ਕੰਮ ਕੀਤਾ ਹੋਣੈ ।" ਨਾਇਕ ਹੋਰੀਂ ਬੋਲੇ ।

ਨਾਇਕ ਦੇ ਪ੍ਰਸ਼ਨਾਂ ਦਾ ਉਹਨਾਂ ਯੁਵਕਾਂ ਨੇ ਕੋਈ ਜੁਆਬ ਨਾ ਦਿੱਤਾ । ਕਿੱਕਰ ਦੇ ਰੁਖ਼ ਦੇ ਤਣੇ ਵਰਗੇ ਉਹ ਗਭਰੂ ਜੀਭ ਵਿੱਚ ਜਿਵੇਂ ਕਿੱਲ ਠੁੱਕ ਗਿਆ ਹੋਵੇ, ਚੁਪ ਚਾਪ ਸਿਰ ਨਿਵਾਕੇ ਖਲੋ ਗਏ ।

"ਤੁਸੀ ਕੋਈ ਗੱਲ ਨਹੀਂ ਦਸੋਗੇ ਤਾਂ ਮੈਨੂੰ ਕੀ ਪਤਾ ਲਗੇਗਾ । ਗੁਰੂ ਮਹਾਰਾਜ ਕੋਲ ਜਾਕੇ ਕਹੁ 'ਅਸੀ ਭੁਲ ਕੀਤੀ, ਸਾਨੂੰ ਮਾਫ਼ ਕਰ ਦਿਉ । ਜੋ ਗੱਲ ਹੋਵੇ ਦਸ ਦਿਉ ।" ਬੜੇ ਸ਼ਾਂਤਮਈ ਢੰਗ ਨਾਲ ਨਾਇਕ ਹੋਰਾਂ ਨੇ ਕਿਹਾ ।

ਪਰ ਉਹਨਾਂ ਗਭਰੂਆਂ ਨੇ ਮੂੰਹ ਨਾਂ ਖੋਹਲਿਆ । ਉਹਨਾਂ ਨੂੰ ਵੇਖਕੇ ਉਹਨਾਂ ਨਾਲ ਆਇਆ ਇਕ ਬਿਰਧ ਬੋਲਿਆ — "ਮੂੰਹ ਖੋਹਲਕੇ ਆਪਣੀ ਭੁੱਲ ਦਸੋ, ਮਹਾਂਸਵਾਮੀ ਅਗੇ ਗੂੰਗੇ ਬਣਕੇ ਖਲੋ ਗਏ ਓ । ਮੂੰਹ ਖੋਹਲਕੇ ਆਪਣਾ ਅਸਲੀ ਰੰਗ ਦਿਖਾਉ ।"

"ਉਹਨਾਂ ਨੂੰ ਆਪਣੀ ਗਲਤੀ ਦੱਸਣ ਵਿੱਚ ਸੰਕੋਚ ਏ ਤਾਂ ਤੁਸੀ ਦੱਸ ਦਿਉ । ਤੁਸੀ ਵੀ ਉਸੇ ਪਿੰਡ ਦੇ ਹੋ —"

"ਹਾਂ, ਮਹਾਂਸਵਾਮੀ, ਮੈਂ ਵੀ ਉਸੇ ਪਿੰਡ ਦਾ ਹਾਂ । ਇਹਨਾਂ ਦੀਆਂ ਸਾਰੀਆਂ ਕਰਤੂਤਾਂ ਜਾਣਦਾ ਹਾ । ਪਿੰਡ ਵਿੱਚ ਮੂੰਹ ਵਖਾਉਣ ਜੋਗੇ ਨਹੀਂ ਸਨ ਰਹਿ ਗਏ ਵਿਚਾਰੇ, ਮੈਂ ਹੀ ਇਹਨਾਂ ਨੂੰ ਆਪ ਕੋਲ ਲੈਕੇ ਆਇਆ ਹਾਂ — ਸਮਝਾਇਆ 'ਮਹਾਰਾਜ ਦੇ ਪੈਰੀ ਪੈਕੇ ਆਖੋ ਭੁੱਲ ਹੋ ਗਈ, ਉਹ ਆਪੇ ਕੋਈ ਰਾਹ ਸੁਝਾਉਣਗੇ ।" ਬਿਰਧ ਕਹਿਣ ਲੱਗਾ ।

"ਠੀਕ ਏ, ਤੁਸੀ ਦਸੋ, ਕੀ ਗੱਲ ਏ ?" ਮਦਕਰੀਨਾਇਕ ਨੇ ਪੁੱਛਿਆ ।

"ਇਹ ਭਰ ਜੁਆਨ, ਖਰਮਸਤ ਬੈਲ ਸਾਡੇ ਹੀ ਪਿੰਡ ਦੇ ਨੇ । ਇਸ ਸਾਲ ਸਾਵਣ ਦੇ ਮਹੀਨੇ ਸਾਡੇ ਪਿੰਡ ਇਕ ਅਈਆਨੂਰ ਆਏ । ਅਈਆਨੂਰ ਅਰਥਾਤ 'ਜੰਗਮ' । ਪਿੰਡ ਦੇ ਲੋਕਾਂ ਨੇ ਉਹਨਾਂ ਨੂੰ ਚਨਾਬਸਵੰਨਾ ਪੁਰਾਣ ਸੁਨਾਉਣ ਲਈ ਕਿਹਾ । ਉਹ ਪੜ੍ਹਕੇ ਉਹਨਾਂ ਨੇ ਬਸਵੰਨੇ ਨੇ ਜੋ ਕੁੱਛ ਕੀਤਾ ਸਭ ਦਸਿਆ ਤੇ ਕਹਿਣ ਲੱਗੇ ਸ਼ਰੀਰ ਤੇ ਲਿੰਗ ਧਾਰਣ ਕਰਨ ਨਾਲ 'ਕੈਲਾਸ਼' ਘਰ ਵਿੱਚ ਹੀ ਆ ਜਾਂਦਾ ਹੈ । ਜਾਤ ਭੇਦਭਾਵ ਤੋਂ ਬਿਨਾਂ ਜਿਹੜਾ ਵੀ ਲਿੰਗ ਧਾਰਨ ਕਰੇ, ਸ਼ਿਵਭਗਤੀ ਕਰੇ ਉਹ ਮੁਕਤ ਹੋ ਜਾਂਦਾ ਹੈ । ਅਈਆਨੂਰ ਦੀ ਗੱਲ ਸੁਣਕੇ ਇਹ ਸਿਰਫਿਰੇ ਪਤਾ ਨਹੀਂ ਕਿਥੋਂ ਇਹਨਾਂ ਨੂੰ ਭਗਤੀ ਦਾ ਚਾਅ ਚੜ ਪਿਆ । ਆਖ਼ਣ ਲਗੇ 'ਉਧਾਰ ਕਰੋ ਅਈਆ, ਅਸੀ ਵੀ ਸ਼ਿਵਭਗਤ ਬਨਣਾ ਚਹੁੰਦੇ ਹਾਂ । ਸਾਡੇ ਅਈਏ ਨੇ ਵੀ ਬਿਨਾਂ ਪੁੱਛੇ ਦੱਸੇ ਕੌਣ ਨੇ, ਕਿਥੋਂ ਦੇ ਨੇਂ, ਇਹਨਾਂ ਸਾਰਿਆਂ ਦੀ ਸ਼ੁੱਧੀ ਕਰਕੇ ਇਹਨਾਂ ਨੂੰ ਲਿੰਗਧਾਰਣ ਕਰਨ ਲਈ ਦੇ ਦਿਤੇ ਤੇ ਕਿਹਾ ਅਜ ਤੋਂ ਤੁਸੀ ਸ਼ਿਵਭਗਤ ਬਣਕੇ ਰਹੋ ।'

"ਅਈਏ ਨੇ ਵਧੀਆ ਕੰਮ ਕੀਤਾ ।"

"ਉਹਨਾਂ ਨੇ ਜੋ ਕੀਤਾ ਉਹ ਤਾਂ ਵਧੀਆ ਸੀ । ਉਸ ਵੇਲੇ ਸਾਡੇ ਪਿੰਡ ਵਿੱਚ ਇਕ ਨੀਂਵੀ ਜਾਤ ਦੀ ਕੁੜੀ ਸੀ — ਬੜੀ ਸ਼ੁਕੀਨ, ਨਖ਼ਰੇਬਾਜ਼ — ਆਕੇ ਆਖਣ ਲਗੀ 'ਮੈਨੂੰ ਵੀ ਲਿੰਗਧਾਰਣ ਕਰਨ ਲਈ ਦਿਉ ।' ਅਈਆ ਨੇ ਪੁੱਛਿਆ 'ਤੂੰ ਕਿਹੜੀ ਜਾਤ ਦੀ ਏਂ, ਕੀ ਕੰਮ ਕਰਨੀ ਏ ।' ਉਹ ਹੈਂਕੜਬਾਜ਼ ਅਗੋਂ ਪੁੱਠੀ ਪੈ ਗਈ, ਬੋਲੀ 'ਤੇਰਾ ਸ਼ਿਵ, ਭਗਤੀ ਵੇਖਦੈ ਕਿ ਢਿੜ ਭਰਨ ਲਈ ਕੀਤਾ ਕੰਮ ਵੇਖਦੈ । ਇਹ ਸਾਰੇ ਫ਼ੌਜ ਦੇ ਸਿਪਾਹੀ, ਯੁੱਧ ਵਿੱਚ ਦੱਸ ਦੱਸ ਬੰਦੇ ਮਾਰਦੇ ਨੇ, ਇਹਨਾਂ ਨੂੰ ਲਿੰਗ ਦੇਕੇ ਸ਼ਿਵਭਗਤ ਬਣਾ ਲਿਐ, ਮੇਰਾ ਕੰਮ ਪੁਛਨੈਂ — ਉਹ ਸ਼ਿਵਭਗਤ ਬਣ ਗਏ ਤਾਂ ਮੈਂ ਸ਼ਿਵਭਗਤਾਂ ਦੀ ਵੇਸ਼ਿਆ — ਕਿਉਂ ਵੇਸ਼ਿਆ ਲਿੰਗਧਾਰਣ ਨਹੀਂ ਕਰ ਸਕਦੀ ?' ਉਹ ਹੈਂਕੜ ਬਾਜ਼ ਬੋਲੀ । ਅਈਏ ਨੂੰ ਗੁੱਸਾ ਆ ਗਿਆ । ਤੂੰ ਜਿਹੜੀ ਵੀ ਜਾਤ ਦੀ ਏ, ਠੀਕ ਏ, ਜੋ ਵੀ ਕੰਮ ਕਰਨੀ ਏ, ਠੀਕ ਏ, ਪਰ ਹੰਕਾਰ ਵਿੱਚ ਚੂਰ, ਆਕੜ ਬਾਜ਼ ਲਈ ਸ਼ਿਵਲਿੰਗ ਕੋਈ ਨਹੀਂ । ਚਲ ਮੇਰੀਆਂ ਅੱਖਾਂ ਤੋਂ ਦੂਰ ਹੋ ਜਾ ।' ਗੁੱਸੇ ਵਿੱਚ ਉਹ ਲੋਹਾ ਲਾਖ਼ਾ ਹੋ ਗਿਆ । ਇਹ ਸ਼ਿਵਭਗਤ ਬਣ ਗਏ — ਉਹ ਉਵੇਂ ਹੀ ਰਹਿ ਗਈ ।"

"ਬੜੀ ਅਜੀਬ ਕਹਾਣੀ ਏ ਅਗੋਂ ਕੀ ਹੋਇਆ —"

ਅਈਆਨੂਰ ਨੇ, ਜਿਹੜੇ ਨੀਵੇਂ ਬਣਕੇ ਆਏ ਉਹਨਾਂ ਸਾਰਿਆਂ ਨੂੰ ਲਿੰਗਧਾਰਣ ਕਰਾ ਦਿੱਤਾ । ਸਾਵਣ ਦਾ ਮਹੀਨਾ ਮੁੱਕਣ ਮਗਰੋਂ, ਅਗਲੇ ਪਿੰਡ ਚਲੇ ਗਏ । ਪਰ ਉਹ ਤੀਵੀਂ ਚੁੱਪ ਨਾਂ ਰਹੀ — ਉਹ ਵੀ ਨਿਰੀ ਚੰਗਿਆੜੀ ਸੀ — ਭਰ ਜੁਆਨ, ਵੇਖਣ ਨੂੰ ਸੋਹਣੀ — ਜੁਆਨ ਮੁੰਡੇ ਉਸਦੇ ਇਸ਼ਾਰਿਆਂ ਤੇ ਨਚਦੇ — ਉਧਰੋਂ ਅਈਏ — ਹੋਰੀਂ ਗਏ ਤੇ ਇਧਰੋਂ ਇਹਨਾਂ ਮੁੰਡਿਆਂ ਨੇ ਉਸਦੇ ਪਿੱਛੇ ਦੌੜਨਾ ਸ਼ੁਰੂ ਕਰ ਦਿੱਤਾ । ਸ਼ੁਰੂ ਦਿਨ ਤੋਂ ਹੀ ਜਿਹੜੀ ਇਹ ਪੇਸ਼ਾ ਕਰਦੀ ਆਈ ਸੀ ਆਖ਼ਣ ਲੱਗੀ 'ਜੇ ਤੁਹਾਨੂੰ ਮੇਰਾ ਸੰਗ ਚਾਹੀਦਾ ਹੈ ਤਾਂ ਪਹਿਲਾਂ ਆਪਣੀ ਧੌਣ ਦੁਆਲਿਉ ਸ਼ਿਵਲਿੰਗ ਲਾਹਕੇ ਮੈਨੂੰ ਦਿਉ । ਉਸਨੇ ਮੰਗਿਆ ਤੇ ਇਹਨਾਂ ਨੇ ਦੇ ਦਿੱਤਾ । ਜੇ ਇਹ ਗੱਲ ਅੰਦਰੋ ਅੰਦਰ ਹੁੰਦੀ ਤਾਂ ਠੀਕ ਰਹਿੰਦਾ. ਅਈਏ ਹੋਰਾਂ ਨੇ ਉਸਨੂੰ ਲਿੰਗਧਾਰਣ ਕਰਨ ਲਈ ਨਹੀਂ ਸੀ ਦਿੱਤਾ, ਇਸ ਲਈ ਉਹ ਬੜੀ ਔਖ਼ੀ ਹੋਈ ਸੀ । ਮੁੰਡਿਆਂ ਦਾ ਦਿੱਤਾ ਲਿੰਗ ਉਸ ਹਾਰ ਦੀ ਤਰ੍ਹਾਂ ਗਲੱ ਵਿੱਚ ਪਾ ਲਿਆ ਤੇ ਸਾਰੇ ਪਿੰਡ ਨੂੰ ਵਖਾਂਦੀ ਫਿਰੇ । ਇਹਨਾਂ ਮੁੰਡਿਆਂ ਦਾ ਨੀਚ ਕੰਮ ਵੇਖਕੇ ਵੱਡੇ ਵਡੇਰੇ ਬੜੇ ਗੁੱਸੇ ਹੋਏ । ਮੁੰਡਿਆਂ ਨੂੰ ਸਮਝਾਇਆ 'ਪ੍ਰਾਸਚਤ ਕਰ ਲਵੋ ਆਪਣੀ ਭੁਲ ਬਖ਼ਸਾ ਲਵੋ ।' ਉਸ ਕੁੜੀ ਨੇ ਕੀ ਜਾਦੂ ਕੀਤਾ ਕਿ ਟੂਣਾ ਕੀਤਾ । ਉਹ ਗੁਸੈਲ ਆਖੇ 'ਲਿੰਗ ਤੋਂ ਬਿਨਾ ਨਹੀਂ, ਮੇਰਾ ਸੰਗ ਚਾਹੀਦੈ ਤਾਂ ਲਿੰਗ ਮੈਨੂੰ ਦਿਉ ।' ਲਿੰਗ ਦੀ ਮਹਿਮਾਂ ਸਮਝਦੇ ਹੁੰਦੇ ਤਾਂ ਅਜਿਹਾ ਕੰਮ ਨਾ ਕਰਦੇ । ਯੁੱਧ ਵਿੱਚ ਲੜਨ ਵਾਲੇ ਇਹ ਸਿਪਾਹੀ, ਜੋ ਨਹੀਂ ਸੀ ਕਰਨਾ ਚਾਹੀਦਾ, ਇਹਨਾਂ ਨੇ ਕਰ ਦਿੱਤਾ, ਗੁਰੂ ਮਹਾਰਾਜ ਨੇ ਗੁੱਸੇ ਵਿੱਚ ਆਕੇ ਇਹ ਹੁਕਮ ਦੇ ਦਿੱਤਾ । ਹੁਣ ਅਨਹੋਣੀ ਕਰਕੇ ਬਾਂਦਰਾਂ ਵਾਂਗ ਤੁਹਾਡੇ ਅਗੇ ਦੰਦ ਪੀਸ ਰਹੇ ਹਨ । ਹੁਣ ਮਹਾਰਾਜ ਤੁਸੀ ਆਪ ਸਾਰੀ ਸੋਚ ਵਿਚਾਰ ਕਰਕੇ ਇਹਨਾਂ ਮੂਰਖ਼ ਤੇ ਅਨਜਾਣ ਬਚਿਆਂ ਦੇ ਬੱਚਣ ਦਾ ਕੋਈ ਉਪਾ ਦਸੋ ।"

ਬਿਰਧ ਕੋਲੋਂ ਸਾਰੀ ਗੱਲ ਬਾਤ ਵਿਸਥਾਰ ਸਹਿਤ ਸੁਨਣ ਤੋਂ ਬਾਦ ਮਦਕਰੀਨਾਇਕ ਹੋਰਾਂ ਨੂੰ ਯੁਵਕਾਂ ਦਾ ਕੰਮ ਭਾਰੀ ਭੁੱਲ ਜਾਪੀ । ਨਾਲ ਹੀ ਉਹਨਾਂ ਦੇ ਅਨਜਾਣਪੁਣੇ ਤੇ ਤਰਸ ਵੀ ਆਇਆ । "ਕਿਉਂ ਬਈ ਚੰਗੀਆਂ ਮਾਂਵਾਂ ਦੇ ਪੁੱਤਰ ਹੋ ਤੁਸੀ — ਕਿਹਾ ਕੰਮ ਕੀਤਾ ?" ਮਦਕਰੀ ਨੇ ਪੁੱਛਿਆ ।

"ਮਹਾਂਸਵਾਮੀ ਅਸੀ ਧਰਮ ਕਰਮ ਕੀ ਸਮਝੀਏ, ਸਿਰਫ਼ ਲੜਾਈ ਕਰਨੀ ਹੀ ਜਾਣ ਦੇ ਹਾਂ । 'ਲਿੰਗ ਧਾਰਣ ਕਰਨ ਨਾਲ ਮੁਕਤੀ ਮਿਲਦੀ ਹੈ', ਕਿਹਾ, ਤਾਂ ਅਸੀ ਲਿੰਗ ਧਾਰਣ ਕਰ ਲਿਆ । ਇਹ ਅਜਿਹੀ ਮੁਸੀਬਤ ਖੜੀ ਕਰ ਦੇਵੇਗਾ ਪਤਾ ਹੁੰਦਾ ਤਾਂ ਉਹ ਕੰਮ ਹੀ ਨਾਂ ਕਰਦੇ । ਲਿੰਗ ਪਹਿਨਾਉਣ ਵਾਲੇ ਗੁਰੂ ਨੇ ਕੁਛ ਨਹੀਂ ਕਿਹਾ ਕਿ ਅਜਿਹਾ ਕੰਮ ਨਹੀਂ ਕਰਨਾ । ਅਨਜਾਣੇ ਵਿੱਚ ਹੀ ਭੁੱਲ ਕਰ ਬੈਠਣ ਵਾਲੇ ਸਿਪਾਹੀ ਹਾਂ ਅਸੀ । ਅਸੀ ਤੁਹਾਡੇ ਬਚਿਆਂ ਵਾਂਗ ਹੀ ਮਹਿਲ ਵਿਚੋਂ ਮੱਖਣ ਖਾਕੇ ਵੱਡੇ ਹੋਏ ਹਾਂ । ਇਜ਼ੱਤ ਲਈ ਸਿਰ ਦੇਣ ਦਾ ਪਤਾ ਹੈ ਸਾਨੂੰ । ਤੁਸੀ ਹੀ ਸਾਡਾ ਹੱਥ ਫੜੋ,

ਸਾਨੂੰ ਬਚਾਉ, ਨਹੀਂ ਤਾਂ ਜਿਥੇ ਸਾਡੀ ਬੇਜ਼ਤੀ ਹੋਈ ਏ, ਉਹ ਪਿੰਡ ਛਡਕੇ ਪਰਦੇਸ ਵਿੱਚ ਜਾਕੇ ਰੁਲ ਜਾਵਾਂਗੇ । ਰਾਜੇ ਨੇ ਹੀ ਜੇ ਆਪਣੇ ਬੱਚਿਆਂ ਦਾ ਸਾਥ ਛੱਡ ਦਿੱਤਾ ।" ਰੋਂਦਿਆਂ ਇਕ ਯੁਵਕ ਬੋਲਿਆ ।

ਜੁਆਨ ਮੁੰਡੇ ਉਹ ਵੀ ਫ਼ੌਜ ਦੇ ਸਿਪਾਹੀ, ਉਹਨਾਂ ਲਈ ਇਸਤਰੀ ਤਾਂ ਉਹਨਾਂ ਦੀ ਜਾਨ ਵਾਂਗ ਪਿਆਰੀ ਹੁੰਦੀ ਹੈ । ਇਹ ਮਦਕਰੀਨਾਇਕ ਚੰਗੀ ਤਰ੍ਹਾਂ ਜਾਨਦਾ ਸੀ । ਉਹਨਾਂ ਦੀ ਕੀ ਗੱਲ ਉਹ ਆਪ ਕਤੂਰੀ ਦੇ ਪ੍ਰੇਮ ਵਿੱਚ ਦਸ ਦਿਨ ਕਿਵੇਂ ਦੁਨੀਆਂ ਜਹਾਨ ਹੀ ਭੁੱਲ ਗਿਆ ਸੀ । ਮਦਕਰੀਨਾਇਕ ਦੀ ਜੁਆਨੀ ਨੇ ਉਹਨਾਂ ਤੇ ਤਰਸ ਕਰਕੇ ਉਹਨਾਂ ਦਾ ਪੱਖ ਲੈ ਲਿਆ । ਜੋ ਕੁੱਛ ਹੋਇਆ ਉਹ ਸਭ ਬੜੀ ਸੁਆਦਲੀ ਗੱਲ ਜਾਪੀ —

"ਠੀਕ ਏ, ਛਡੋ, ਅਗੇ ਤੋਂ ਫੌਜ ਦੇ ਸਿਪਾਹੀ ਆਪਣਾ ਕੰਮ ਛਡਕੇ ਅੰਗਾਰੇ ਹੱਥ ਵਿੱਚ ਫੜਨ ਨਾ ਜਾਣ — ਤੁਹਾਡੇ ਕੋਲੋਂ ਭੁੱਲ ਹੋ ਗਈ ਕਹਿਕੇ ਗੁਰੂ ਜੀ ਕੋਲੋਂ ਐਤਕੀ ਤਹਾਨੂੰ ਮਾਫ਼ ਕਰਵਾ ਦਿਆਂਗੇ ।" ਵਚਨ ਦਿੰਦਿਆਂ ਮਦਕਰੀਨਾਇਕ ਨੇ ਕਿਹਾ ।

"ਤੁਸੀ ਏਨਾਂ ਕਹਿ ਦਿੱਤਾ ਤਾਂ ਸਾਡੀ ਜਾਨ ਬੱਚ ਗਈ ਮਹਾਰਾਜ ।" ਕਹਿਕੇ ਉਹ ਫਿਰ ਨਾਇਕ ਦੇ ਪੈਰਾਂ ਵਿੱਚ ਲੇਟ ਗਏ — ਮਹਾਂਸਵਾਮੀ, ਰਾਜੇ ਨੂੰ ਹਜ਼ਾਰਾਂ ਕੰਮ ਹੁੰਦੇ ਹਨ — ਤੁਸੀਂ ਮਹਿਲ ਵਿੱਚ ਜਾਕੇ ਜ ਭੁੱਲ ਗਏ ਤਾਂ ਅਸੀ ਇਹ ਬੇਜ਼ਤੀ ਭਰਿਆ, ਮਰਿਆਦਾਹੀਨ ਜੀਵਨ ਜੀਕੇ ਰੁੱਲਣ ਜੋਗੇ ਹੀ ਰਹਿ ਜਾਵਾਂਗੇ ।"

"ਮੈਂ ਤੁਹਾਡੀ ਗੱਲ ਨਹੀਂ ਭੁੱਲਣ ਲੱਗਾ" ਭਰੋਸਾ ਦਿਵਾਂਦਿਆਂ ਨਾਇਕ ਨੇ ਕਿਹਾ ।

"ਨਗਰ ਦੀ ਲੜਾਈ ਵਿੱਚ ਤੁਸੀ ਸੀ ?" ਮਦਕਰੀਨਾਇਕ ਨੇ ਪੁੱਛਿਆ ।

"ਹਾਂ ਮਹਾਰਾਜ — ਉਥੇ ਹਜ਼ਾਰਾਂ ਚਿਹਰਿਆਂ ਵਿਚੋਂ ਤੁਹਾਨੂੰ ਸਾਡਾ ਚਿਹਰਾ ਕਿਵੇਂ ਯਾਦ ਰਹਿ ਸਕਦਾ ਹੈ ।"

ਇਹ ਯੁਵਕ ਨਗਰ ਦੀ ਲੜਾਈ ਵਿੱਚ ਲੜੇ ਸਨ, ਅੰਰਥਾਤ ਮੇਰੇ ਕਣਕ ਅਭਿਸ਼ੇਕ ਵਿੱਚ ਵੀ ਇਹਨਾਂ ਹਿੱਸਾ ਲਿਆ ਸੀ — ਉਹਨਾਂ ਪ੍ਰਤੀ ਮਦਕਰੀ ਦੇ ਮਨ ਵਿੱਚ ਗਰਵ ਭਰ ਆਇਆ ।

"ਤੁਸੀ ਦੁਰਗ ਦੀ ਲਾਜ ਰੱਖਣ ਵਾਲੇ ਹੋ, ਤੁਹਾਨੂੰ ਮੈਂ ਕਿਵੇਂ ਭੁੱਲ ਸਕਦਾ ਹਾਂ ।" ਫਿਰ ਇਕ ਵਾਰੀ ਪੱਕੀ ਕਰਦਿਆਂ ਕਿਹਾ ਮਦਕਰੀਨਾਇਕ ਨੇ ।

# 9

ਆਪਣੇ ਵਫ਼ਾਦਾਰ ਸਿਪਾਹੀਆਂ ਨੂੰ ਦਿੱਤਾ ਵਚਨ ਮਦਕਰੀਨਾਇਕ ਨਾਂ ਭੁਲਿਆ । ਜੋਗ ਮੁਕਾਕੇ ਆਉਣ ਤੋਂ ਬਾਦ, ਥਕਾਵਟ ਦੂਰ ਕਰਕੇ ਅਗਲੇ ਦਿਨ ਹੀ ਬ੍ਰਾਹਮਣ ਮੱਠ ਵਿੱਚ ਗੁਰੂਦਰਸ਼ਨਾਂ ਲਈ ਸੁਨੇਹਾ ਘਲਿਆ ਤੇ ਗੁਰੂ ਮਹਾਰਾਜ ਤੋਂ ਦਰਸ਼ਨ ਭੇਟ ਲਈ ਸਮਾਂ ਪੁਛਵਾਇਆ । ਗੁਰੂ ਮਹਾਰਾਜ ਨੇ ਦੁਪਹਿਰ ਤੋਂ ਬਾਦ ਨਾਇਕ ਹੋਰਾਂ ਨੂੰ ਆਉਣ ਲਈ ਕਿਹਾ । ਸੋ ਨਾਇਕ ਗੁਰੂ ਦਰਸ਼ਨਾਂ ਲਈ ਚਲੇ ਗਏ । ਮੱਠ ਦੇ ਮਹਾਂਦੁਆਰ ਕੋਲ ਨਾਇਕ ਪੁੱਜੇ ਤਾਂ ਉਥੋਂ ਉਚਿੱਤ ਮਾਣ ਮਰਿਆਦਾ ਨਾਲ ਮੱਠ ਦੇ ਸਰਵਅਧਿਕਾਰੀ, ਨਾਇਕ ਨੂੰ, ਗੁਰੂ ਦੇ ਦਰਸ਼ਨਾਂ ਲਈ ਲੈ ਗਏ ।

ਗੁਰੂ ਦਰਸ਼ਨ ਲਈ ਆਇਆ ਮਦਕਰੀਨਾਇਕ, ਸਰਵਅਧਿਕਾਰੀਆਂ ਦੇ ਦੱਸੇ ਆਸਣ ਤੇ ਬੈਠ ਗਿਆ ਤੇ ਰਾਜਗੁਰੂ ਦੀ ਪਦਵੀ ਅਨੁਸਾਰ ਬਣਾਏ ਗੁਪਤ-ਸਭਾ-ਗ੍ਰਹਿ ਵਲ ਨਜ਼ਰ ਘੁਮਾਕੇ ਵੇਖਿਆ । ਫ਼ਰਸ਼ ਚਿੱਟੀ ਸੰਗਮਰਮਰ ਦਾ ਉੱਤੇ ਈਰਾਨੀ ਕਾਲੀਨ ਵਿਛੇ ਹੋਏ, ਖਿੜਕੀਆਂ ਤੇ ਗੇਰੂਏ ਰੰਗ ਦੇ ਰੇਸ਼ਮੀ ਪਰਦੇ, ਆਲਿਆਂ ਤੇ ਲੱਗੇ ਸ਼ੀਸ਼ਿਆਂ ਤੇ ਸ਼ਿਵ ਜੀ ਦੀਆਂ ਨਾਨਾ ਪ੍ਰਕਾਰ ਦੀਆਂ ਲੀਲਾਵਾਂ ਦੇ ਰੰਗੀਨ ਚਿੱਤਰ -- ਛੱਤ ਤੋਂ ਲਟਕਦੇ ਦੀਪਾਂ ਦੇ ਗੁੱਛੇ, ਰੰਗ ਬਰੰਗੇ ਲੈਂਪ, ਗੁਰੂ ਪਹਾਰਾਜ ਦੇ ਬੈਠਣ ਲਈ ਸ਼ੇਰ ਦੀ ਖੱਲ ਵਿਛਿਆ ਚਾਂਦੀ ਦਾ ਤਖ਼ਤ, ਉਸਦੇ ਪਿੱਛੇ ਮੂਲਗੁਰੂ ਸ੍ਰੀ ਮੁਰਗੀਰਾਜੇਂਦਰ ਸਵਾਮੀ ਤੇ ਉਹਨਾਂ ਦੇ ਪੈਰਾਂ ਵਿੱਚ ਹੱਥ ਜੋੜਕੇ ਬੈਠੇ ਭਰਮਣਾਨਾਇਕ ਦਾ ਸ਼ਾਨਦਾਰ ਤੇਲ ਚਿੱਤਰ — ਤਖਤ ਤੋਂ ਦੂਰ ਇਕ ਕੋਨੇ ਵਿੱਚ ਚੌਂਕੀ ਤੇ ਰਖੀਆਂ ਧੂਪਦਾਨੀਆਂ ਵਿੱਚ ਧੂਪ ਜਲ ਰਿਹਾ ਸੀ । ਸਾਦੇ ਤੇ ਗੰਭੀਰ ਰਾਜਪੁਰਸ਼ ਦੇ ਉਚਿੱਤ ਵਸਤਰਾਂ ਵਾਂਗ ਸੀ ਇਹ ਗੁਰੂਮੰਦਿਰ ।

ਮਦਕਰੀਨਾਇਕ ਤਖ਼ਤ ਤੇ ਬੈਠਣ ਤੋਂ ਬਾਦ ਬੜਾ ਘੱਟ ਇਥੇ ਆਇਆ ਸੀ । ਇਹ ਸ਼ਾਇਦ ਦੂਜੀ ਕਿ ਤੀਜੀ ਵਾਰੀ ਸੀ । ਸਿਰਫ ਗੁਰੂ ਦੇ ਦਰਸ਼ਨ ਹੀ ਉਸ ਘੱਟ ਨਹੀਂ ਸਨ ਕੀਤੇ, ਉਹ ਮੱਠ ਵਿੱਚ ਵੀ ਬੜਾ ਘੱਟ ਆਉਂਦਾ ਸੀ । ਪਰਿਚਿੱਤ ਹੋਣ ਦੇ ਬਾਵਜੂਦ ਵੀ ਅਪਰਿਚਿੱਤ ਦਿਸਦੇ ਮੰਦਿਰ ਨੂੰ ਚਾਰੇ ਪਾਸੇ ਨਜ਼ਰਾਂ ਦੁੜਾਕੇ ਵੇਖ਼ ਰਿਹਾ ਸੀ ਕਿ ਇਕ ਪਾਸਿਉਂ ਚੰਦਨ ਦਾ ਮੀਨਕਾਰੀ ਵਾਲਾ ਦਰਵਾਜ਼ਾ ਖੁਲ੍ਹਿਆ. ਚਾਂਦੀ ਦੇ ਡੰਡਿਆਂ ਵਾਲੇ ਦੋ ਚੇਲੇ ਭਗਵੇ ਕਪੜੇ ਪਾਈ 'ਜੈ ਹੋਵੇ ਗੁਰੂ ਮਹਾਰਾਜ ਦੀ ਜੈ ਹੋਵੇ ।' ਕਹਿੰਦਿਆਂ, ਗੁਰੂ ਆਗਮਨ ਦੀ ਸੂਚਨਾ ਦਿੱਤੀ । ਉਸ ਅਵਾਜ਼ ਦੇ ਪਿੱਛੇ ਹੀ ਲੰਮਾ ਕੱਦ, ਸ੍ਵੈਕਾਬੂ ਨਾਲ ਤਕੜਾ ਸ਼ਰੀਰ, ਤਪਸਿਆ ਕਾਰਨ ਦੱਗ ਦੱਗ ਕਰਦੇ ਚਿਹਰੇ ਤੇ ਭਸਮ ਮੱਲੀ ਹੋਈ, ਗਲੇ ਵਿੱਚ ਰੁਦਰਾਕਸ਼ ਦੀ ਮਾਲਾ, ਸਿਰ ਤੇ ਗੇਰੂਏ ਰੰਗ ਦੀ ਪਗੜੀ, ਗੰਭੀਰਤਾ ਹੀ ਜਿਵੇਂ ਰੂਪ ਧਾਰਣ ਕਰਕੇ ਆ ਰਹੀ ਹੋਵੇ, ਉਹਨਾਂ ਨੂੰ ਅੰਦਰ ਅਉਂਦਿਆਂ ਵੇਖਕੇ ਉਠ ਖਲੋਤੇ ਮਦਕਰੀਨਾਇਕ ਨੂੰ, ਮੁਸਕਰਾਕੇ ਅਸ਼ੀਰਵਾਦ ਦਿੱਤੀ ਤੇ ਆਪਣੇ ਆਸਣ ਕੋਲ ਆਕੇ ਲਕੜ ਦੀਆਂ ਖੜਾਵਾਂ ਲਾਹਕੇ

ਬੈਠ ਗਏ ਸ਼੍ਰੀ ਸ਼੍ਰੀ ਗੁਰੂ ਪਾਦਦੇਸ਼ਕ ਮਹਾਂਸਵਾਮੀ ।

ਉਹਨਾਂ ਦੇ ਬੈਠਦਿਆਂ ਹੀ ਉਹਨਾਂ ਦੀਆਂ ਖੜਾਵਾਂ ਨੂੰ ਛੂਹਕੇ ਮਦਕਰੀਨਾਇਕ ਨੇ ਨਮਸਕਾਰ ਕੀਤੀ ਤਾਂ ਸਵਾਮੀ ਜੀ ਨੇ ਉਹਨਾਂ ਨੂੰ ਉਚਿੱਤ ਢੰਗ ਨਾਲ ਅਸ਼ੀਰਵਾਦ ਦਿੱਤੀ ।

ਬੈਠੋ, ਬੜੇ ਦਿਨ ਹੋ ਗਏ ਨੇ, ਵੇਖਿਆ ਨਹੀਂ । ਠੀਕ ਹੋ, ਮਹਿਲ ਵਿੱਚ ਸੁੱਖ ਸਾਂਦ ਹੈ ? ਸ਼੍ਰੀ ਗਰੂ ਪਾਦਦੇਸ਼ਕ ਸਵਾਮੀ ਜੀ ਨੇ ਪੁੱਛਿਆ ।

"ਤੁਹਾਡੇ ਦਰਸ਼ਨਾਂ ਕਰਕੇ ਕਿਰਤਾਰਥ ਹੋ ਗਿਆ । ਤੁਹਾਡੇ ਤੋਂ ਕਿਹੜੀ ਗੱਲ ਛਿਪੀ ਹੋਈ ਹੈ ਮਹਾਰਾਜ, ਯੁੱਧ ਰਾਜਨੀਤੀ, ਇਸ ਭੱਜ ਦੌੜ ਵਿੱਚ ਬੜੇ ਦਿਨ ਹੋ ਗਏ ਹਨ, ਆਪਦੇ ਦਰਸ਼ਨਾਂ ਦਾ ਸੁਭਾਗ ਪ੍ਰਾਪਤ ਨਹੀਂ ਹੋ ਸਕਿਆ । ਅਪਰਾਧ ਖ਼ਿਮਾ ਕਰਨਾ ।" ਮਦਕਰੀਨਾਇਕ ਨੇ ਕਿਹਾ ।

"ਰਾਜਾ, ਆਪਣੇ ਰਾਜ ਸੰਭਾਲਣ ਦੇ ਕੰਮ ਵਿੱਚ ਰੁੱਝਾ ਹੋਵੇ ਤੇ ਉਸ ਕਾਰਨ ਇਥੇ ਨਾ ਆ ਸਕਿਆ ਹੋਵੇ ਤਾਂ ਇਸ ਵਿੱਚ ਕੋਈ ਅਪਰਾਧ ਨਹੀਂ । ਅੱਖਾਂ ਨਾਲ ਨਾ ਵੀ ਵੇਖਿਆ ਹੋਵੇ, ਪਰ ਮਨ ਵਿੱਚ ਵਸਿਆ ਹੋਣਾ ਚਾਹੀਦਾ ਹੈ । ਸ਼ਿਵ ਦਾ ਧਿਆਨ ਹੀ ਭਗਤੀ ਹੈ ।"

"ਉਸਦੀ ਸਾਡੇ ਵਿੱਚ ਕੋਈ ਕਮੀ ਨਹੀਂ । ਗੁਰੂ ਦਰਸ਼ਨ ਕਰਨ ਦੀ ਖੁਸ਼ੀ ਮੇਰੇ ਲਈ ਹਰੀਦਰਸ਼ਨ ਦੇ ਬਰਾਬਰ ਹੈ । ਇਸ ਅਨੰਦ ਤੋਂ ਐਨੇ ਦਿਨ ਦੂਰ ਰਿਹਾ, ਇਸਦਾ ਮੈਨੂੰ ਦੁਖ ਹੈ ।"

"ਤੁਸੀ ਦੇਹ ਕਰਕੇ ਦੂਰ ਰਹੇ ਹੋ, ਸਾਡੇ ਧਿਆਨ ਵਿੱਚ ਹਮੇਸ਼ਾਂ ਰਹਿੰਦੇ ਹੋ । ਤੁਹਾਡੇ ਭਲੇ ਲਈ ਸਾਡੇ ਵੱਡੇ ਇਥੇ ਬੈਠੇ ਰਹੇ । ਇਸ ਗੱਲ ਦੀ ਤੁਸੀ ਚਿੰਤਾ ਨਾ ਕਰੋ । ਹਰ ਰੋਜ਼ ਸ਼ਿਵਪੂਜਾ ਕਰਨ ਲਗਿਆਂ ਤੁਹਾਨੂੰ ਯਾਦ ਕਰਦੇ ਹਾ । ਆਪਣੇ ਬੰਦਿਆਂ ਤੋਂ ਤੁਹਾਡਾ ਕੁਸ਼ਲ ਸਮਾਚਾਰ ਪੁਛਦੇ ਰਹਿੰਦੇ ਹਾਂ । ਤੁਸੀ ਆਪ ਆਕੇ, ਆਪਣੇ ਮੂੰਹੋਂ ਆਪਣਾ ਹਾਲ ਚਾਲ ਦਸੋ ਤਾਂ ਉਸ ਨਾਲ ਮਨ ਬੜਾ ਖੁਸ਼ ਹੋ ਜਾਂਦਾ ਹੈ । ਅਜ ਐਡੀ ਦੂਰ ਕਿਸ ਕਾਰਨ ਚਲਕੇ ਆਏ ।" ਸ਼੍ਰੀ ਗੁਰੂ ਪਾਦਦੇਸ਼ਕ ਨੇ ਪੁੱਛਿਆ ।

"ਮੈਂ ਇਕ ਬੜੀ ਛੋਡੀ ਜਿਹੀ ਗੱਲ ਲਈ ਆਇਆ ਹਾਂ ।"

"ਰਾਜੇ ਦੇ ਮੂੰਹੋਂ ਨਿਕਲੀ ਗੱਲ ਛੋਟੀ ਨਹੀਂ ਹੋ ਸਕਦੀ — ਦਸੋ ਕੀ ਗੱਲ ਏ ?"

"ਮੇਰੀ ਬੇਨਤੀ ਕਿਰਪਾ ਕਰਕੇ ਪਰਵਾਨ ਕਰੋ । ਛੋਟੀ ਗੱਲ ਹੋਣ ਕਾਰਨ ਇਹ ਨਾਂ ਕਹਿਣਾ ਕਿ ਇਹ ਨਹੀਂ ਹੋ ਸਕਦੀ ।"

"ਮੈਨੂੰ ਪੂਰਾ ਭਰੋਸਾ ਹੈ ਕਿ ਤੁਸੀ ਇਹੋ ਜਿਹੀ ਕੋਈ ਗੱਲ ਕਰਨ ਹੀ ਨਹੀਂ ਲੱਗੇ, ਜਿਹੜੀ ਪੂਰੀ ਨਾਂ ਕੀਤੀ ਜਾ ਸਕਦੀ ਹੋਵੇ ।"

"ਕੋਗੁੰਟੇ ਵਿੱਚ ਹੋਈ ਗੱਲ —"

"ਉਹ — ਉਹ ਤਾਂ ਸਚਮੁਚ ਛੋਟੀ ਜਿਹੀ ਗੱਲ ਹੈ । ਭੁੱਲ ਕਰਨ ਵਾਲਿਆਂ

ਨੂੰ ਠੀਕ ਦੰਡ ਦਿੱਤਾ ਗਿਆ ਹੈ । ਜਿੰਨ੍ਹਾਂ ਦੇ ਮਨ ਵਿੱਚ ਭਗਤੀ ਨਾਂ ਹੋਵੇ ਉਹਨਾਂ ਚੰਚਲ ਚਿੱਤ ਵਾਲਿਆਂ ਨੂੰ ਲਿੰਗਧਾਰਣ ਕਰਨ ਲਈ ਨਾ ਦਿੱਤਾ ਜਾਵੇ — ਆਈਆਨੂਰ ਨੂੰ ਚਿਤਾਵਨੀ ਦੇ ਦਿੱਤੀ ਗਈ ਹੈ । ਇਸ ਬਾਰੇ ਹੁਣ ਹੋਰ ਕਿਹੜੀ ਗੱਲ ਰਹਿ ਗਈ ਹੈ ।" ਗੰਭੀਰ ਅਵਾਜ਼ ਵਿੱਚ ਸ੍ਰੀ ਗੁਰੂ ਪਾਦਦੇਸ਼ਕ ਸੁਆਮੀ ਨੇ ਪੁੱਛਿਆ ।

"ਆਪਣਾ ਕੰਮ ਤੁਸੀ ਤਾਂ ਕਰ ਦਿਤੈ, ਉਸ ਬਾਰੇ ਮੈਨੂੰ ਕੋਈ ਸੰਦੇਹ ਯਾਂ ਇਤਰਾਜ ਨਹੀਂ, ਸਿਰਫ ਇਕ ਪ੍ਰਾਰਥਨਾ ਹੈ ।"

"ਉਹ ਕੀ ?"

"ਗਲਤੀ ਕਰਨ ਵਾਲੇ ਸਾਰੇ ਯੁਵਕ, ਅੱਲ੍ਹੜ ਉਮਰ ਦੇ, ਅਨਜਾਣ ਮੁੰਡੇ ਨੇ ।"

"ਇਸ ਵਿੱਚ ਕੋਈ ਸ਼ਕ ਨਹੀਂ ।"

"ਇਹ ਤਾਂ ਠੀਕ ਹੈ. ਪਰ ਉਹਨਾਂ ਦੇ ਅਨਜਾਣਪੁਣੇ ਵਿੱਚ ਕੀਤੀ ਮਾੜੀ ਜਿਹੀ ਭੁੱਲ ਲਈ ਮਹਾਰਾਜ ਨੇ ਬੜੀ ਭਾਰੀ ਸਜ਼ਾ ਦੇ ਦਿੱਤੀ ਹੈ ।"

"ਅੰਨ੍ਹੇ ਉਤਸਾਹ ਵਿੱਚ ਆਕੇ ਉਹਨਾਂ ਅਨਜਾਣਾਂ ਨੇ ਲਿੰਗ ਧਾਰਣ ਕਰ ਲਿਆ । ਪਰ ਮੰਗਲਮਈ ਸ਼ਿਵਲਿੰਗ ਨੂੰ ਵੇਸ਼ਿਆ ਦੇ ਗੱਲ ਪਾ ਦੇਣ ਦੀ ਗਲਤੀ ਛੋਟੀ ਨਹੀਂ । ਇਕ ਵਾਰੀ ਧਾਰਣ ਕੀਤਾ ਸ਼ਿਵਲਿੰਗ ਜੇ ਹਥੋਂ ਥੱਲੇ ਡਿੱਗ ਪਏ ਤਾਂ ਸ਼ਾਸਤਰਾਂ ਅਨੁਸਾਰ ਉਹ ਵੀ ਮਹਾਂਪਾਪ ਹੈ । ਲਿੰਗ ਨਾਲ ਧ੍ਰੋਹ ਕਰਨ ਵਾਲਿਆਂ ਲਈ ਸਿਰ ਕੱਟੇ ਜਾਣ ਦੀ ਸਜ਼ਾ ਹੈ, ਜਿੰਸ ਲਿੰਗ ਦੀ ਪੂਜਾ, ਭੈਅ-ਭਗਤੀ ਨਾਲ ਕੀਤੀ ਜਾਣੀ ਚਾਹੀਦੀ ਹੈ. ਉਸਨੂੰ ਉਹਨਾਂ ਕੰਡੀਆਂ ਦੇ ਭਾਅ ਸਮਝਕੇ, ਵੇਸ਼ਿਆ ਦੇ ਗਲ ਪਾ ਦਿੱਤਾ । ਇਹ ਕੋਈ ਛੋਟੀ ਜਿਹੀ ਭੁੱਲ ਨਹੀਂ । ਫ਼ਨੀਅਰ ਸੱਪ ਨੂੰ ਛੇੜਨ ਵਰਗਾ ਘੋਰਅਪਰਾਧ ਹੈ, ਅਜਿਹਾ ਪਾਪ ਕਰਨ ਵਾਲੇ ਨੂੰ ਜੇ ਇਕ ਵਾਰੀ ਮਾਫ ਕਰ ਦਿੱਤਾ ਜਾਵੇ ਤਾਂ ਰੋਜ਼ ਅਜਿਹੇ ਪਾਪ ਕਰਨ ਦੀ ਰਾਹਦਾਰੀ ਦੇਣ ਵਾਲੀ ਗੱਲ ਹੈ । ਇਸ ਲਈ ਇਹ ਗੱਲ ਛਡੋ, ਕੋਈ ਹੋਰ ਗੱਲ ਹੈ ਤਾਂ ਦਸੋ ।"

ਕਠੋਰ, ਪਰ ਗੰਭੀਰ ਧੁਨੀ ਵਿੱਚ ਬੋਲੇ ਸ੍ਰੀਗੁਰੂ ਪਾਦਦੇਸ਼ਕ ਸੁਆਮੀ ।

"ਪਰ ਭੁੱਲ ਕਰਨ ਵਾਲੇ ਮੁੰਡੇ ਸਾਡੀ ਸੈਨਾ ਦੇ ਸਿਪਾਹੀ —"

"ਹੋਣਗੇ, ਸ਼ਾਸਤਰ, ਨੌਕਰ ਤੇ ਰਾਜੇ ਵਿੱਚ ਕੋਈ ਭੇਦ ਨਹੀਂ ਕਰਦੇ । ਜੇ ਬੱਚਾ ਜ਼ਹਿਰ ਪੀ ਲਵੇ ਤਾਂ ਕੀ ਉਹ ਬੱਚ ਜਾਂਦੈ ? ਜੇ ਮੁੰਡਾ ਕੋਈ ਸੱਪ ਨੂੰ ਛੇੜੇ ਤਾਂ ਸੱਪ ਉਸਦਾ ਲਿਹਾਜ਼ ਕਰਦੈ ? ਸ਼ਾਸਤਰਾਂ ਦਾ ਵੀ ਇਹੀ ਹਾਲ ਹੈ । ਧਰਮ ਦਾ ਵੀ ਇਹੀ ਹਾਲ ਹੈ — ਇਸ ਗੱਲ ਨੂੰ ਤੁਸੀ ਹੁਣ ਰਹਿਣ ਹੀ ਦਿਉ ।" ਫਿਰ ਕਰੜੀ ਅਵਾਜ਼ ਵਿੱਚ ਨਾਇਕ ਨੂੰ ਚਿਤਾਵਨੀ ਦਿੰਦਿਆਂ ਕਿਹਾ ।

"ਇਹ ਗੱਲ ਛਡਣ ਵਾਲੀ ਹੁੰਦੀ ਤਾਂ ਮੈਂ ਐਨੀ ਦੂਰ ਨਹੀਂ ਸੀ ਆਉਣ ਵਾਲਾ । ਤੁਸੀ ਸਜ਼ਾ ਦਿੱਤੀ ਹੈ ਮੇਰੇ ਸੈਨਿਕਾਂ ਨੂੰ, ਉਹ ਸ਼ਸਤਰ ਵਿਦਿਆ ਵਿੱਚ ਨਿਪੁੰਨ ਹਨ, ਤੁਹਾਡੇ ਵਾਂਗ ਸ਼ਾਸਤਰਾਂ ਵਿੱਚ ਨਹੀਂ ।"

"ਹੋ ਸਕਦੈ, ਤੁਹਾਡੇ ਸ਼ਸਤਰਾਂ ਵਿੱਚ ਦਇਆ ਭਾਵ ਹੈ ? ਸਾਡੇ ਸ਼ਾਸਤਰਾਂ ਦਾ ਵੀ ਇਹੋ ਹਾਲ ਹੈ ।"

"ਤੁਸੀ ਐਨੇ ਕਠੋਰ ਹੋਕੇ ਹੁਕਮ ਨਾ ਦਿਉ ਆਪਣੇ ਦਇਆਪੂਰਨ ਨੇਤੱਰਖੋਹਲਕੇ ਥੋਹੜੀ ਵਿਚਾਰ ਕਰੋ । ਹਰ ਰੋਜ਼ ਆਪਣੀ ਜਾਨ ਤਲੀ ਤੇ ਰਖਕੇ, ਤਲਵਾਰਾਂ, ਬੰਦੂਕਾਂ ਅਗੇ ਆਪਣੇ ਆਪਨੂੰ ਡਾਹਕੇ, ਆਪਣੇ ਪ੍ਰਾਣ ਦੇਕੇ ਇਸ ਦੇਸ਼ ਦੀ ਰਖਿਆ ਕਰਨ ਵਾਲੇ ਯੋਧਿਆਂ ਬਾਰੇ ਤੁਸੀ ਫਿਰ ਆਪਣੇ ਮਨ ਵਿੱਚ ਵਿਚਾਰ ਕਰੋ ।"

"ਤੁਹਾਡਾ ਮਤਲਬ ਅਸੀ ਬਿਨਾਂ ਵਿਚਾਰ ਤੋਂ ਹੀ ਇਹ ਹੁਕਮ ਦੇ ਦਿੱਤਾ ਸੀ ?"

"ਮੇਰਾ ਮਤਲਬ ਇਹ ਨਹੀਂ —"

"ਨਹੀਂ ਤਾਂ ਫਿਰ ਰਹਿਣ ਦਿਉ । ਜਿਸ ਧਰਮ ਬਾਰੇ ਤੁਹਾਨੂੰ ਕੁੱਛ ਪਤਾ ਨਹੀਂ, ਉਸ ਬਾਰੇ ਜਾਣਕਾਰੀ ਰੱਖਣ ਵਾਲੇ ਅਸੀ ਹਾਂ ।"

"ਰਾਜੇ ਦੀ ਹੈਸੀਅਤ ਵਿੱਚ ਅਸੀ ਤੁਹਾਡੇ ਅਗੇ ਬੇਨਤੀ ਕਰ ਰਹੇ ਹਾਂ ।"

"ਮੈਂ ਤਾਂ ਪਹਿਲਾਂ ਹੀ ਕਹਿ ਚੁੱਕਾ ਹਾਂ ਕਿ ਦਾਸ ਲਈ ਤੇ ਰਾਜੇ ਲਈ ਧਰਮ ਦੇ ਨਿਯਮ ਅੱਡ ਨਹੀਂ । ਤੁਸੀ ਧਰਮ ਦੇ ਕੰਮ ਵਿੱਚ ਰੋੜਾ ਨਾਂ ਅਟਕਾਉ । ਦੇਸ਼ ਰਖਿਆ ਦਾ ਕੰਮ ਕਰੋ । ਤੁਹਾਡੇ ਵਡਿਆ ਨੇ ਇਹ ਨਿਸ਼ਚਾ ਕੀਤਾ ਸੀ ਕਿ, ਰਾਜਾ ਪੁੱਠੇ ਰਾਹ ਨਾਂ ਪੈ ਜਾਵੇ, ਗਲਤ ਕੰਮਾਂ ਵਿੱਚ ਨਾਂ ਲੱਗ ਜਾਵੇ. — ਮਹਿਲ ਵਿੱਚ ਇਕ ਗੁਰੂ ਘਰ ਹੋਣਾ ਚਾਹੀਦਾ ਹੈ । ਇਹ ਨਾਂ ਭੁੱਲੋ ।"

ਨਾਇਕ ਦੇ ਮੂੰਹ ਤੇ ਚਪੇੜ ਮਾਰਨ ਵਾਂਗ ਕਿਹਾ ਸ੍ਰੀ ਗੁਰੂ ਪਾਦਦੇਸ਼ਕ ਸੁਆਮੀ ਨੇ ।

ਇਸ ਗੱਲ ਨੇ ਮਦਕਰੀਨਾਇਕ ਵਿਚਲੇ ਰਾਜੇ ਦੇ ਹੰਕਾਰ ਨੂੰ ਫਿਰ ਉਭਾਰ ਦਿੱਤਾ ।

"ਬੜੀ ਵਧੀਆ ਗੱਲ ਕੀਤੀ ਹੈ ਤੁਸੀ — ਮਹਿਲ ਲਈ ਗੁਰੂ-ਘਰ ਚਾਹੀਦੈ, ਤਾਂ ਤੁਹਾਨੂੰ ਵੀ ਇਹ ਯਾਦ ਰਖਣਾ ਚਾਹੀਦਾ ਹੈ ਕਿ ਗੁਰੂ ਘਰ ਨੂੰ ਵੀ ਇਕ ਮਹਿਲ ਦੀ ਲੋੜ ਹੈ ।"

ਫ਼ਨ ਚੁਕਕੇ ਖਲੋਤੇ ਸੱਪ ਵਾਂਗ ਕਹਿਕੇ ਸਾਦੇ, ਪਰ ਰਾਜਗੁਰੂ ਦੀ ਸ਼ਾਨ ਦੇ ਬਰਾਬਰ ਉਚਿੱਤ ਢੰਗ ਨਾਲ ਸਜੇ, ਉਹਨਾਂ ਦੇ ਸਭਾ-ਗ੍ਰਹਿ ਦੇ ਚਾਰੋਂ ਪਾਸੇ ਨਜ਼ਰਾਂ ਘੁਮਾਕੇ ਵੇਖਿਆ, ਉਹਨਾਂ ਦੀਆਂ ਘੁੰਮਦੀਆਂ ਨਜ਼ਰਾਂ ਮਾਨੋਂ ਕਹਿ ਰਹੀਆਂ ਹੋਣ ਇਹ ਸਭ ਸਾਡੀ ਮਿਹਰਬਾਨੀ ਕਰਕੇ ਹੀ ਹੈ ।

"ਨਹੀਂ, ਇਹ ਐਵੇਂ ਕਿਸੇ ਮੂਰਖ ਨੇ ਹੀ ਮੇਰੇ ਬਾਰੇ ਤੁਹਾਡੇ ਕੋਲ ਸ਼ਿਕਾਇਤ ਕੀਤੀ ਹੈ । ਮਹਾਰਾਜ ਐਵੇਂ ਕਾਹਲੀ ਵਿੱਚ ਕੋਈ ਕਦਮ ਨਾਂ ਚੁੱਕਣ । ਇਹਨਾਂ ਸਾਹਨਾਂ ਨੂੰ ਰਾਜੇ ਦੀ ਹਮਾਇਤ ਹੋਣ ਕਰਕੇ ਹੀ ਇਹਨਾਂ ਨੇ ਪਿੰਡ ਨੂੰ ਵੇਸ਼ਿਆ ਦਾ ਅੱਡਾ ਬਣਾ ਦਿਤੇ । ਲਿੰਗ ਨੂੰ ਚੌਸਰ ਦੀ ਇਕ ਗੀਟੀ ਬਣਾ ਦਿੱਤਾ । ਧਰਮ ਦੇ ਰਾਹ ਤੇ ਚਲਣ ਵਾਲਿਆਂ ਨੂੰ ਸ਼ਰਮਸਾਰ ਕਰ ਦਿੱਤਾ । ਸ਼ਿਸਾਂ ਦੀ ਰਖਿਆ ਇਸ ਮੱਠ ਦਾ ਕਰਤਵ ਹੈ ।"

"ਗੁਰੂ ਮੱਠ ਦਾ ਕੋਈ ਕਰੱਤਵ ਹੈ ਤਾਂ ਰਾਜ ਆਸਣ ਦਾ ਵੀ ਕਰੱਤਵ ਹੈ । ਸ਼ਿਸ਼ਾਂ ਦੀ ਰਖਿਆ ਕਰਨੀ ਤੁਹਾਡਾ ਫ਼ਰਜ਼ ਹੈ ਤਾਂ ਸੈਨਿਕਾਂ ਦੀ ਰਖਿਆ ਸਾਡਾ ਕਰੱਤਵ ਹੈ ।"

ਰਾਜਾ ਅੱਡ ਹੈ, ਗੁਰੂ ਅੱਡ ਹੈ, ਯਾਦ ਕਰਾ ਦਿੱਤਾ ਜੇ, ਇਹ ਚੰਗਾ ਕੀਤਾ ਜੇ ।

"ਗੁੱਸੇ ਤੇ ਹੰਕਾਰ ਭਰੇ ਮਨ ਵਿੱਚ ਮੈਲ ਭਰ ਗਈ ਹੈ । ਜਾਕੇ ਇਸ਼ਨਾਨ ਕਰਕੇ ਸਿਵਪੂਜਾ ਕਰੋ । ਸ਼ਿਵ ਦੀ ਇੱਛਾ ਅਨੁਸਾਰ ਚਲਣਾ ਸਿਖੋ । ਮਹਾਰਾਜ ਨੂੰ ਸ਼ਿਵਪਰਸਾਦ ਦਿਉ ।" ਏਨਾ ਕਹਿਕੇ ਗੱਲ ਮੁਕਦੀ ਕਰਕੇ ਆਪਣੇ ਆਸਣ ਤੋਂ ਉਠੇ, ਖੜਾਵਾਂ ਪਾਈਆਂ ਤੇ ਦ੍ਰਿੜ ਕਦਮ ਰਖਦੇ ਤੁਰ ਪਏ । ਫ਼ਰਸ਼ ਤੇ ਵਿਛਿਆ ਕਾਲੀਨ ਵੀ ਕੰਬ ਗਿਆ ।

ਗੱਲ ਇਸ ਤਰ੍ਹਾਂ ਮੁਕਦੀ ਵੇਖ ਮਦਕਰੀ ਕਿਸੇ ਅਨਡਿਠੇ ਨਾਗ ਨੂੰ ਫੜ ਲੈਣ ਵਾਂਗ ਛਟਪਟਾ ਉਠਿਆ ।

## 10

ਅਗਲੇ ਦਿਨ ਦੁਰਗ ਵਿੱਚ ਥਾਂ ਥਾਂ ਤੇ ਲੋਕੀ ਕੱਠੇ ਹੋਏ ਸਨ, ਸਭ ਦੇ ਮੂੰਹ ਤੇ ਇਕੋ ਗੱਲ ਸੀ –

ਬ੍ਰਾਹਮਣ ਮੱਠ ਦਾ ਬੂਹਾ ਖੁਲ੍ਹਾ ਸੀ – ਗੁਰੂ ਮਹਾਰਾਜ ਨਹੀਂ ਸਨ –

ਇੰਜ ਕਿਉਂ ਹੋ ਗਿਆ, ਕਿਸੇ ਨੂੰ ਪਤਾ ਨਹੀਂ ਲੱਗਾ – ਪਰ ਸਭ ਦੇ ਮੂੰਹ ਤੇ ਇਕੋ ਗੱਲ – ਮਨ ਵਿੱਚ ਡਰ ਤੇ ਬੇਚੈਨੀ ।

ਜ਼ਹਿਰੀਲੀ ਹਵਾ ਵਾਂਗ ਸਾਰੇ ਸ਼ਹਿਰ ਵਿੱਚ ਫੈਲੀ ਇਹ ਗੱਲ ਪ੍ਰਧਾਨਮੰਤਰੀ ਨਰਸਪਈਆ ਦੇ ਕੰਨੀ ਪੈਣ ਵਿੱਚ ਢਿੱਲ ਨਾ ਲੱਗੀ । ਪਿਛਲੇ ਦਿਨ ਦੁਪਹਿਰੇ ਨਾਇਕ ਹੋਰੀਂ ਗੁਰੂ ਦਰਸਨ ਲਈ ਮੱਠ ਗਏ ਸਨ, ਏਨਾਂ ਨਰਸਪਈਏ ਨੂੰ ਪਤਾ ਸੀ । ਪਰ ਕੀ ਗੱਲ ਹੋਈ, ਕੀ ਨਤੀਜਾ ਨਿਕਲਿਆ ਇਹ ਨਹੀਂ ਸੀ ਪਤਾ । ਇਹ ਗੱਲ ਸੁਣਦਿਆਂ ਸਾਹਮਣੇ ਪਈ ਪਾਨ ਦੀ ਥਾਲੀ ਨੂੰ ਇਕ ਪਾਸੇ ਕਰਕੇ, ਪਾਨ ਨਾਲ ਲਾਲ ਹੋਇਆ ਮੂੰਹ ਵੀ ਧੋਣਾ ਭੁੱਲ ਗਏ, ਗਲੀ ਵਿੱਚ ਥੁੱਕ ਸੁੱਟਕੇ ਦਗੜ ਦਗੜ ਕਰਦੇ ਮਹਿਲ ਵਲ ਤੁਰ ਪਏ ।

ਕਾਹਲੀ ਕਾਹਲੀ ਉਸਨੂੰ ਮਿਲਣ ਲਈ ਆਏ ਪ੍ਰਧਾਨਮੰਤਰੀ ਕੋਲੋਂ ਇਹ ਸੁਣਕੇ ਕਿ ਰਾਜਗੁਰੂ ਬਿਨਾਂ ਪਹਿਰੇਦਾਰਾਂ ਦੇ, ਬਿਨਾਂ ਆਪਣੇ ਭਗਤ ਪਰਿਵਾਰ ਦੇ ਹੱਦ ਪਾਰ ਕਰਨ ਲਈ ਰਾਹਦਾਰੀ ਲਏ ਬਿਨਾ, ਆਪਣੇ ਇਕੋ ਇਕ ਚੇਲੇ ਨੂੰ ਨਾਲ ਲੈਕੇ, ਦਿਨ ਚੜ੍ਹਨ ਤੋਂ ਪਹਿਲਾਂ ਹੀ ਕਿਤੇ ਚਲੇ ਗਏ ਸਨ – ਮਦਕਰੀ ਨੂੰ ਲਗਿਆ ਉਹ ਚੰਗਿਆੜੀ ਨਿਗਲ ਰਿਹਾ ਸੀ ।

"ਓਹੋ, ਬਿਨਾਂ ਸੋਚੇ, ਕਾਹਲੀ ਵਿੱਚ ਕਈ ਗੱਲ ਕਰ ਦਿੱਤੀ, ਬੜੀ ਭਾਰੀ ਭੁੱਲ ਹੋ ਗਈ ।" ਪਸਚਾਤਾਪ ਕਰਦਿਆਂ ਕਿਹਾ ।

"ਕੀ ਗੱਲ ਹੋਈ ਸੀ ?" ਨਰਸਪਈਆ ਦੇ ਪੁੱਛਣ ਤੇ ਜੋ ਕੁੱਛ ਹੋਇਆ ਸਭ ਦੱਸ ਦਿੱਤਾ ।

"ਇਸ ਤਰ੍ਹਾਂ ਕਰਨਗੇ ਮੈਨੂੰ ਪਤਾ ਨਹੀਂ ਸੀ ।" ਥਥਲਾਂਦਿਆਂ ਉਸ ਕਿਹਾ ।

"ਅਜੇ ਬਹੁਤੀ ਦੂਰ ਨਹੀਂ ਗਏ ਹੋਣੇ, ਜਾਕੇ ਲੱਭ ਲਿਆਉ ।" ਮਦਕਰੀ ਨੇ ਕਿਹਾ ।

"ਬਹੁਤੀ ਦੂਰ ਨਹੀਂ ਗਏ ਹੋਣੇ ਤਾਂ ਠੀਕ ਹੈ, ਪਰ ਮੈਂ ਇਕ ਬੇਨਤੀ ਕਰਨਾ ਜੇ ਤੁਸੀ ਮੰਨੋ —"

"ਦਸੋ ਕੀ ਏ ?"

ਉਹਨਾਂ ਨੂੰ ਲੱਭਣ ਲਈ ਨੌਕਰ ਭੇਜਣ ਦੀ ਥਾਂ —

"ਨੌਕਰ ਭੇਜਣ ਲਈ ਕਿਸਨੇ ਕਿਹੈ ? ਤੁਸੀ ਜਾਉ ਪ੍ਰਧਾਨਮੰਤਰੀ ਜੀ ਜਿਥੇ ਵੀ ਹੋਣ, ਉਹਨਾਂ ਨੂੰ ਲੱਭਕੇ ਲੈ ਆਉ ।"

"ਮੇਰੇ ਜਾਣ ਨਾਲੋਂ ਤੁਸੀ ਆਪ ਜਾਵੋ —"

ਉਹ ਲੱਭਣ ਲਈ ਜਾਵੇ, ਮਦਕਰੀਨਾਇਕ ਦੇ ਸ੍ਵੈਅਭਿਮਾਨ ਤੋਂ ਇਹ ਸਹਿਣ ਨਾ ਹੋ ਸਕਿਆ —

"ਮੈਂ ਕੋਈ ਅਨਹੋਣੀ ਗੱਲ ਨਹੀਂ ਸੀ ਕੀਤੀ — ਬੇਨਤੀ ਕਰਕੇ ਉਹਨਾਂ ਨੂੰ ਕਿਹਾ ਸੀ । ਇਹ ਸਭ ਕੁੱਛ ਵੈਰਾਗਮੂਰਤੀ ਨੂੰ ਐਨਾਂ ਅਸਿਹ ਜਾਪਿਆ । ਰਾਜਾ ਨੌਕਰ ਬਣ ਜਾਵੇ, ਇਹ ਨਾਮੁਮਕਿਨ ਹੈ । ਤੁਸੀ ਜਾਕੇ ਬੁਲਾਕੇ ਲਿਆਉ ।"

"ਮੇਰੇ ਕਹਿਣ ਤੇ ਜੇ ਨਾਂ ਆਏ —"

"ਜੋ ਗੁਰੂ ਦੀ ਮਰਜੀ ।"

ਇਸ ਅਨਸੁਖਾਂਵੀ ਗੱਲ ਨੂੰ ਹੋਰ ਅੱਗੇ ਵਧਾਉਣ ਦੀ ਇੱਛਾ ਨਾਂ ਹੋਣ ਕਰਕੇ, ਏਨਾਂ ਹੀ ਕਿਹਾ —

"ਰਾਜਗੁਰੂ ਕੋਈ ਸਾਧਾਰਣ ਗੁਰੂ ਨਹੀਂ । ਤੁਹਾਡੇ ਵਡੇਰਿਆਂ ਦਾ ਤਪੱਸਵੀ ਨੂੰ ਦਿੱਤਾ ਵਚਨ ਤੁਹਾਨੂੰ ਭੁੱਲਣਾ ਨਹੀਂ ਚਾਹੀਦਾ ।"

"ਮੈਂ ਭੁਲਿਆ ਨਹੀਂ ਅਜੇ ਵੀ । ਅਜੇ ਵੀ ਸਾਡਾ ਖਲੋਤਾ ਤਖ਼ਤ ਹੈ, ਤੁਰਨ ਫ਼ਿਰਨ ਵਾਲ ਨਹੀਂ, ਮੈਂ ਜੋ ਕਿਹੈ, ਤੁਸੀ ਉਵੇਂ ਕਰੋ ।" ਏਨਾਂ ਕਹਿਕੇ ਮਦਕਰੀਨਾਇਕ ਅੰਦਰ ਚਲਾ ਗਿਆ ।

ਉਸਦੀ ਇਹ ਗੱਲ, ਤੇ ਗੱਲ ਕਰਨ ਦਾ ਢੰਗ, ਦੋਵੇਂ ਨਰਸਪਈ ਨੂੰ ਨਾਂ ਜਚੇ —

"ਛੋਟੀ ਉਮਰ ਵਿੱਚ ਤਖ਼ਤ ਤੇ ਬੈਠੇ ਦੀ ਬੁੱਧੀ ਅਜੇ ਵੀ ਪੱਕੀ ਨਹੀਂ, ਜੋ ਹੋਇਆ

ਉਹ ਠੀਕ ਨਹੀਂ ਹੋਇਆ ।" ਕਹਿਕੇ ਝੁਰਦੇ ਉਥੋਂ ਟੁਰ ਪਏ ਪ੍ਰਧਾਨਮੰਤਰੀ ਰਾਜਗੁਰੂ ਨੂੰ ਲੱਭਣ ਲਈ ।

'ਜੋ ਹੋਇਆ — ਉਹ ਠੀਕ ਨਹੀਂ ਹੋਇਆ' ਇਹ ਮਦਕਰੀਨਾਇਕ ਵੀ ਸਮਝਦਾ ਸੀ ।

ਪਰ ਜੋ ਹੋਣਾ ਸੀ ਉਹ ਤਾਂ ਹੋ ਗਿਆ, ਅਗੋਂ ਕੀ ਕਰਨੈਂ, ਬਿਨਾਂ ਕਿਸੇ ਨੂੰ ਦਸਿਆਂ, ਪ੍ਰਧਾਨਮੰਤਰੀ ਦੀ ਸਲਾਹ ਲਏ ਬਿਨਾਂ ਉਹ ਦੁਰਗ ਵਿੱਚ ਰਹਿੰਦੇ ਸ੍ਰੀ ਕੂਡਲੀ ਸ੍ਰਿੰਗੇਰੀ ਮੱਠ ਦੇ ਸੁਆਮੀ ਸ੍ਰੀ ਸ੍ਰੀ ਸ਼ੰਕਰਭਾਰਤੀ ਕੋਲ ਮਾਰਗ ਦਰਸਨ ਲਈ ਚਲਾ ਗਿਆ । ਜੋ ਹੋਇਆ ਉਹ ਵਿਸਥਾਰ ਸਹਿਤ ਦਸਿਆ ।

"ਇਹ ਹੋਇਆ —" ਉਸ ਬੇਨਤੀ ਕਰਦਿਆਂ ਦਸਿਆ —

"ਜੋ ਹੋਇਆ — ਉਹ ਠੀਕ ਨਹੀਂ ਹੋਇਆ ।" ਅਗੋਂ ਉਹਨਾਂ ਨੇ ਕਿਹਾ ।

"ਸਾਡੀ, ਦੇਸ਼ ਦੀ, ਰਖਿਆ ਕਰਨ ਵਾਲੇ ਸੈਨਿਕਾਂ ਦੀ ਭਲਾਈ ਲਈ ਅਸੀ ਜੋ ਪ੍ਰਾਰਥਨਾ ਕੀਤੀ ਉਹ ਭੁੱਲ ਸੀ ?"

"ਰਾਜਗੁਰੂ ਅਗੇ ਬੇਨਤੀ ਕਰਨ ਗਏ ਤਾਂ ਕੀ ਭੁੱਲ ਕੀਤੀ ?" ਸ੍ਵੈਅਭਿਮਾਨ ਤੇ ਪਸਚਾਤਾਪ ਵਿਚਕਾਰ ਲਟਕਦੇ ਮਦਕਰੀਨਾਇਕ ਨੇ ਪੁੱਛਿਆ । "ਤੁਹਾਨੂੰ ਇਸ ਗੱਲ ਲਈ ਬੇਨਤੀ ਕਰਦਾ ਤਾਂ ਤੁਸੀ ਵੀ ਇਹੋ ਗੱਲ ਕਹਿੰਦੇ ?"

"ਰਾਜਗੁਰੂ ਨੇ ਜੋ ਕਿਹਾ, ਉਹ ਠੀਕ ਸੀ । ਧਰਮ ਦੀ ਇਕੋ ਜ਼ੁਬਾਨ ਹੈ । ਗੁਰੂ ਭਾਵੇਂ ਦੋ ਹੋ ਜਾਣ, ਧਰਮ ਦੋ ਨਹੀਂ ਹੁੰਦੇ ।"

ਦੇਸ਼ ਦੀ ਰਖਿਆ ਕਰਨ ਵਾਲੇ ਸੈਨਿਕਾਂ ਪ੍ਰਤੀ ਤੁਹਾਨੂੰ ਕੋਈ ਦਇਆ ਨਹੀਂ ?"

"ਦਇਆ ਦੀ ਗੱਲ ਹੋਰ ਹੈ — ਸ਼ਾਸਤਰ ਦੀ ਗੱਲ ਹੋਰ ਹੈ ।"

"ਅਰਥਾਤ ਸ਼ਾਸਤਰਾ ਨੂੰ ਕੋਈ ਦਇਆ ਨਹੀਂ । ਧਰਮ ਦੀਆਂ ਅੱਖਾਂ ਕੋਈ ਨਹੀਂ ? ਸਾਡੇ ਵੱਡੇ ਇਹੋ ਗੱਲ ਕਹਿੰਦੇ ਹਨ —

"ਇਹ ਕਿਹੋ ਜਿਹਾ ਧਰਮ ਏ ? ਧਰਮ ਏ ਕਿ ਚਾਬਕ ਏ, ਕਿ ਪੱਥਰ ਏ ? ਇਹੋ ਜਿਹੇ ਧਰਮ ਅਗੇ ਕਿਉਂ ਝੁਕੀਏ ?"

"ਝੁਕੋ, ਨਮਸਕਾਰ ਕਰੋ, ਯਾਂ ਸ਼ਰਣਾਗਤ ਬਣੋ, ਧਰਮ ਕਿਸੇ ਨੂੰ ਨਹੀਂ ਕਹਿੰਦਾ ।"

"ਪਰ ਜਿੰਨ੍ਹਾਂ ਕੋਲੋਂ ਭੁੱਲ ਹੋ ਜਾਏ, ਉਹਨਾਂ ਵਾਸਤੇ ਇਸ ਦੇ ਦਿਲ ਵਿੱਚ ਕੋਈ ਦਇਆ ਨਹੀਂ । ਤੁਸੀ ਇਥੇ ਬੈਠੇ ਹੋ, ਯੁੱਧ ਭੂਮੀ ਵਿੱਚ ਕੀ ਹੁੰਦਾ ਹੈ, ਉਹ ਤੁਸੀ ਨਹੀਂ ਵੇਖਿਆ । ਉਥੇ ਕੀ ਹੁੰਦੈ, ਮੌਤ, ਡਾਕੇ, ਖ਼ੂਨ, ਅਤਿਆਚਾਰ, ਵਿਭਚਾਰ, ਇਹ ਹਰ ਰੋਜ਼ ਦਾ ਕੰਮ — ਅਜਿਹੀ ਹਾਲਤ ਵਿੱਚ ਜੋ ਰਹਿੰਦੇ ਨੇ, ਉਹਨਾਂ ਦੀ ਰਖਿਆ ਵਿੱਚ ਅਰਾਮ ਨਾਲ ਬੈਠਕੇ ਸ਼ਾਸਤਰਾਂ ਦੀਆਂ ਗੱਲਾਂ ਕਰ ਕਰ ਉਹਨਾਂ ਨੂੰ ਡਰਾਉਣਾ ਠੀਕ ਏ ?"

"ਜੋ ਯੁੱਧ ਵਿੱਚ ਵਾਪਰਦੈ, ਉਹ ਉਥੋਂ ਦੀ ਗੱਲ ਏ, ਫ਼ੌਜ ਦੇ ਨਿਯਮ ਤੁਸੀ ਨਗਰ ਵਿੱਚ ਲਾਗੂ ਕਰ ਸਕਦੇ ਹੋ ? ਠੰਡ ਲਈ ਕੰਬਲ, ਅੱਗ, ਗਰਮੀ ਵਿੱਚ ਨੰਗਾ ਪਿੰਡਾ — ਇਹਨਾਂ ਸੂਖਮ ਗੱਲਾਂ ਨੂੰ ਨਾਂ ਸਮਝੋ ਤਾਂ ਧਰਮ ਨਹੀਂ ਬਚਿਆ ਰਹਿ ਸਕਦਾ । ਨਾਂ ਹੀ ਕੋਈ ਵਿਹਾਰ ਚੱਲ ਸਕਦਾ ਹੈ । ਤੁਸੀ ਯੁਧ ਦੀ ਗੱਲ ਕੀਤੀ ਹੈ, ਉਥੇ ਜੋ ਹੁੰਦੈ, ਉਸ ਬਾਰੇ ਦਸਿਐ, ਠੀਕ ਏ, ਅਸੀ ਉਹ ਸਭ ਨਹੀਂ ਵੇਖਿਆ, ਪਰ ਸੁਣਿਐ ਹੈ ਕਿ ਯੁੱਧ ਹੀ ਪਾਪਾਂ ਦੀ ਜਨਮਭੂਮੀ ਹੈ । ਯੁੱਧ ਵਿੱਚ ਜੋ ਕੁੱਛ ਹੁੰਦੈ, ਸ੍ਰੀ ਕ੍ਰਿਸ਼ਣ ਨੇ ਭਗਵਤਗੀਤਾ ਵਿੱਚ ਦਸਿਆ ਹੈ ।"

"ਪਰ ਉਸ ਭਗਵਾਨ ਦੇ ਕਹਿਣ ਤੇ ਯੁੱਧ ਕਰਕੇ ਆਪਣੇ ਰਿਸ਼ਤੇਦਾਰਾਂ ਨੂੰ ਮਾਰਨਾ, ਉਹ ਕੀ ਧਰਮ ਸੀ ?"

"ਯੁੱਧ-ਭੂਮੀ ਵਿੱਚ ਖਲੋਤੇ ਲਈ ਯੁੱਧ ਕਰਨਾ ਹੀ ਧਰਮ ਹੈ, ਸਾਡੇ ਵਰਗੇ ਸੰਨਿਆਸੀਆਂ ਵਾਂਗ ਲਹੂ ਤੋਂ ਡਰਕੇ ਯੁੱਧ ਨਾਂ ਕਰਨਾਂ ਧਰਮ ਨਹੀਂ —

"ਯੁੱਧ ਵਿੱਚ ਜੋ ਹੁੰਦੈ, ਉਹ ਉਥੇ ਲਈ ਠੀਕ ਹੈ । ਨਗਰ ਜੀਵਨ ਲਈ ਨਹੀਂ ।"

"ਫ਼ੌਜ ਦੀ ਨੀਤੀ ਜੇ ਨਗਰ ਵਿੱਚ ਲਾਗੂ ਕਰ ਦਿੱਤੀ ਜਾਵੇ ਤਾਂ ਨਾ ਮਨੁੱਖ ਬਚੇ ਨਾਂ ਹੀ ਮਨੁੱਖਤਾ ਬਚੇ । ਗਲੀ ਦੀ ਧੂੜ ਘਰ ਨਾਂ ਆਵੇ, ਇਸੇ ਲਈ ਜੁੱਤੀ ਪਾਉਂਦੇ ਹਾਂ । ਇਸ ਲਈ ਯੁੱਧ ਵਿੱਚ ਜੋ ਜਾਇਜ਼ ਮੰਨਿਆ ਜਾਂਦਾ ਹੈ, ਉਹ ਰੋਜ਼ਾਨਾ ਜੀਵਨ ਦਾ ਨਿਯਮ ਨਹੀਂ ਬਣ ਸਕਦਾ ।" ਵਿਸਥਾਰ ਸਹਿਤ ਸ੍ਰੀਸ਼ੰਕਰ ਭਾਰਤੀ ਨੇ ਸਮਝਾਇਆ ।

ਭਾਵੇਂ ਉਹਨਾਂ ਦੇ ਤਰਕ ਨੂੰ ਕੱਟਣ ਦੀ ਸ਼ਕਤੀ ਨਹੀਂ ਸੀ, ਤੱਦ ਵੀ ਮਦਕਰੀਨਾਇਕ ਨੇ ਹਾਰ ਨਾ ਮੰਨੀ ।

"ਉਸ ਸਭਤੋਂ ਅਸੀ ਅਨਜਾਣ ਹਾਂ । ਪਰ ਮੈਂ ਐਨੀ ਵਾਰੀ ਬੇਨਤੀ ਕੀਤੀ ਉਹ ਨਹੀਂ ਮੰਨੇ । ਤੁਸੀ ਵੀ ਉਹਨਾਂ ਵਾਂਗ ਹੀ ਗੱਲਾਂ ਕਰ ਰਹੇ ਹੋ, ਮੇਰੀ ਸਿਰਫ਼ ਜੇ ਇਕ ਗੱਲ ਸੁਣ ਲੈਂਦੇ ਤਾਂ ਧਰਮ ਕਿਤੇ ਡੁੱਬ ਚਲਿਆ ਸੀ । ਪੱਤਾ ਡਿੱਗਣ ਨਾਲ ਅਕਾਸ਼ ਡਿੱਗ ਪਿਆ ਸਮਝਕੇ ਹਾਲ ਦੁਹਾਈ ਮਚਾ ਦਿੱਤੀ ਰਾਜਗੁਰੂ ਨੇ । ਮੈਂ ਜਿਵੇਂ ਕੋਈ ਘੋਰਅਪਰਾਧ ਕਰ ਦਿੱਤਾ ਹੋਵੇ । ਸਾਨੂੰ ਮੰਝਧਾਰ ਵਿੱਚ ਛਡਕੇ ਚਲੇ ਗਏ ।"

"ਅਨਹੋਣੀ ਹੋ ਗਈ ਹੁਣ ਤੁਸੀ ਸਾਡਾ ਹੱਥ ਨਾ ਛਡਿਆ ਜੇ ।"

ਕਹਿਕੇ, ਹੱਥ ਜੋੜਕੇ ਅਸ਼ੀਰਵਾਦ ਲੈਕੇ ਮਦਕਰੀਨਾਇਕ ਮੱਠ ਤੋਂ ਬਾਹਰ ਨਿਕਲ ਆਏ । ਰੰਗਈਆ ਦੁਆਰ ਤੋਂ ਹੁੰਦੇ, ਰਾਜਮਾਰਗ ਤੋਂ ਹੁੰਦੇ, ਉਪਰਲੇ ਦੁਰਗ ਵਲ ਆਏ ਤਾਂ ਸਾਹਮਣੇ ਪਹਾੜੀ ਦੇ ਉੱਪਰ ਧੌਲਗਿਰੀ ਵਾਂਗ ਖਲੋਤਾ ਉਤਸਵਾਂਬੇ ਦਾ ਮੰਦਿਰ ਦਿਸਿਆ । ਹਨੇਰੇ ਵਿੱਚ ਭਟਕਦੇ ਨੂੰ ਜਿਵੇਂ ਕੋਈ ਰਾਹ ਮਿਲ ਗਿਆ ਹੋਵੇ । ਵੇਲਾ-ਕੁਵੇਲਾ ਨਾਂ ਵੇਖਦਿਆਂ, ਬਿਨਾਂ ਕਿਸੇ ਨੂੰ ਦਸਿਆ, ਪਾਲਕੀ ਨੂੰ ਮੰਦਿਰ ਸਾਹਮਣੇ ਰੁਕਵਾਕੇ, ਮਾਂ ਕੋਲ ਜਾਂਦੇ ਬੱਚੇ ਵਾਂਗ ਭੱਜੇ ਭੱਜੇ ਉਹ ਮੰਦਿਰ ਦੀਆਂ ਪੌੜੀਆਂ ਚੜ੍ਹ ਗਏ, ਅੰਦਰ ਜਾਕੇ ਗਰਭਗੁੱਡੀ ਵਿੱਚ ਨੰਦਾ ਦੀਪ ਦੀ ਰੋਸ਼ਨੀ ਵਿੱਚ ਚਮਕਦੇ ਕਪੜੇ ਪਾਈ ਨੌਰਤਨ

ਜੜਿਤ ਗਹਿਣਿਆਂ ਵਾਲੀ ਉਤਸਵਾਂਬੇ ਨੂੰ ਕਹਿਣ ਲੱਗੇ 'ਮਾਂ, ਉਤਸਵਾਂਬੇ, ਤੂੰ ਸਾਡੀ ਮਾਂ ਏ, ਹੋਰ ਭਾਵੇਂ ਸਭ ਸਾਥ ਛਡ ਜਾਣ ਤੂੰ ਨਾਂ ਛੱਡੀ ।' ਬੇਨਤੀ ਕਰਦਿਆਂ ਦੰਡਪ੍ਰਣਾਮ ਕੀਤਾ ਤੇ ਉਹਨਾਂ ਦੀਆਂ ਅੱਖਾਂ ਵਿੱਚ ਹੰਝੂ ਭਰ ਆਏ ।

## 11

'ਇਹ ਸਭ ਭੁਲਾ ਦੇਣਾ ਹੋਵੇਗਾ.

ਰਾਜਗੁਰੂ ਦਾ ਬਿਨਾਂ ਕਿਸੇ ਨੂੰ ਪੁੱਛਿਆ, ਦਸਿਆ ਰਾਜ ਨੂੰ ਤਿਆਗ ਕੇ, ਦੁਰਗ ਨੂੰ ਛਡਕੇ ਚਲੇ ਜਾਣਾ — ਭੁਲਾ ਦੇਣਾ ਹੋਵੇਗਾ ।'

ਭਾਵੇਂ ਕਿੰਨਾ ਯਤਨ ਕੀਤਾ, ਪਰ ਇਹ ਗੱਲ ਮੂੰਹੋਂ ਮੂੰਹ ਹੁੰਦੀ ਹੋਰ ਹੀ ਰੂਪ ਧਾਰਨ ਕਰ ਗਈ ।

ਪੈਰ ਵਿੱਚ ਚੁੱਭੇ ਕੰਡੇ ਦੀ ਮਾਸ ਵਿੱਚ ਰਹਿ ਗਈ ਛਿਲੱਤਰ ਵਾਂਗ ਇਹ ਗੱਲ ਮਦਕਰੀਨਾਇਕ ਦੇ ਹਿਰਦੇ ਨੂੰ ਛਿੱਲਦੀ ਰਹਿੰਦੀ ।

ਰਾਜਗੁਰੂ ਦਾ ਰਾਜਤਿਆਗ — ਆਉਂਦੇ ਜਾਂਦੇ ਆਰੇ ਵਾਂਗ ਉਸਨੂੰ ਕੋਹ ਜਾਂਦਾ — ਇਹ ਪੀੜ ਉਸ ਤੋਂ ਹੋਰ ਸਹਿਣ ਨਾਂ ਹੁੰਦੀ ।

'ਇਹਨਾਂ ਸੰਨਿਆਸੀਆਂ ਦਾ ਸਾਥ ਤਾਂ ਸੱਪ ਨਾਲ ਖੇਡਣ ਵਾਲੀ ਗੱਲ ਏ । ਕੋਲ ਜਾਣ ਦੀ ਬਜਾਏ ਦੂਰੋਂ ਹੀ ਨਮਸਕਾਰ ਕਰਨਾ ਠੀਕ ਏ ।5 ਕਿੰਨੀ ਵਾਰੀ ਉਹ ਆਪਣੇ ਆਪਨੂੰ ਕਹਿੰਦਾ । ਅਜਿਹੇ ਵੇਲੇ ਕਈ ਵਾਰੀ ਉਸਦੀਆਂ ਅੱਖਾਂ ਵਿੱਚ ਹੰਝੂ ਉਮੜ ਆਉਂਦੇ । ਕਈ ਵਾਰੀ ਉਹ ਸੋਚਦਾ ਛੋਟੀ ਜਿਹੀ ਗੱਲ ਤੇ ਗੁੱਸੇ ਹੋਕੇ ਚਲੇ ਜਾਣ ਵਾਲੇ ਅਜਿਹੇ ਸੰਨਿਆਸੀ ਨੂੰ ਤਾ ਰਾਜ ਦੀਆਂ ਸੀਮਾਂ ਤੋਂ ਬਾਹਰ ਹੀ ਰਖਣਾ ਚਾਹੀਦਾ ਹੈ ।' ਗੁੱਸੇ ਵਿੱਚ ਉਹ ਭੜਕ ਉਠਦਾ ।

ਆਪਣੇ ਅੰਦਰ ਬਲਦੀ ਅੱਗ ਦਾ ਸੇਕ ਓੁਸਤੋਂ ਸਹਿਆ ਨਾ ਜਾਂਦਾ ਤਾਂ ਉਹ ਆਪਣੇ ਆਲੇ ਦੁਆਲੇ ਵਾਲਿਆਂ ਤੇ ਵੱਸ ਪੈਂਦਾ । ਅਜਿਹੇ ਸਮੇਂ ਵਿੱਚ ਉਸਨੂੰ ਸ਼ਾਂਤੀ ਦੇਣ ਵਾਲੀਆਂ ਦੋ ਹੀ ਸਨ —

ਮਾਂ ਉਤਸਵਾਂਬੇ ਤੇ ਉਸਦੀ ਪ੍ਰੇਮਿਕਾ ਕਤੂਰੀ । ਦੋਵੇਂ ਗੱਲਾਂ ਨਹੀਂ ਸਨ ਕਰਦੀਆਂ, ਆਪਣੇ ਮੋਨ ਨਾਲ ਹੀ ਮਦਕਰੀਨਾਇਕ ਦੇ ਅਸ਼ਾਂਤ ਹਿਰਦੇ ਨੂੰ ਠੰਡ ਪਾਂਦੀਆਂ ।

ਪਦਮਾਨਾਗਤੀ ਨੇ ਜਦੋਂ ਪੁੱਤਰ ਨੂੰ ਜਨਮ ਦਿੱਤਾ ਤਾਂ ਡੁਲ੍ਹ ਡੁਲ੍ਹ ਪੈਂਦੀ ਇਸ ਖੁਸ਼ੀ ਵਿੱਚ ਉਸਦੇ ਮਨ ਤੇ ਛਾਏ ਸਾਰੇ ਦੁਖ ਵਹਿ ਗਏ, ਤੇ ਮਨ ਮੀਂਹ ਧੋਤੇ ਅਕਾਸ਼ ਵਾਂਗ ਨਿਰਮਲ ਹੋ ਗਿਆ । ਉਸਦੇ ਹਿਰਦੇ ਵਿੱਚ ਸ਼ੁਰੂ ਹੋਏ ਅਨੰਦਨਾਦ ਦੀ ਪ੍ਰਤੀਧੁਨੀ, ਨਗਰ ਦੇ ਸਾਰੇ ਮੰਦਿਰਾਂ ਦੇਵਾਲਿਆਂ ਵਿੱਚ ਹੋਈ ਖ਼ਾਸ ਪੂਜਾ ਦੇ ਘੰਟਿਆਂ ਤਾਲਾਂ,

ਸੰਖਾਂ ਵਿੱਚ ਗੂੰਜ ਉੱਠੀ । ਪਹਾੜੀ ਦਾ ਹਰ ਪੱਥਰ ਕਹਿ ਰਿਹਾ ਜਾਪਦਾ ਸੀ, 'ਨਾਇਕ ਦਾ ਪੁੱਤਰ ਹੋਇਆ, ਇਸ ਰਾਜ ਦਾ ਸੂਰਜ ਉਦੈ ਹੋਇਆ ।' ਇਹ ਮੰਗਲਧੁਨੀ ਸੁਣਾਈ ਦੇ ਰਹੀ ਸੀ । ਮਹਿਲ ਦੀ ਖੁਸ਼ੀ ਨੂੰ, ਖੰਡ ਦੇ ਬੋਰਿਆਂ ਨਾਲ ਊਠਾਂ ਦੀਆਂ ਪਿੱਠਾਂ ਤੇ ਲੱਦਕੇ ਹਰ ਘਰ ਵਿੱਚ ਵੰਡਿਆ ਗਿਆ ।

ਜਨਮ ਦੇ ਸ਼ੁਭ ਦਿਨ ਤੋਂ ਲੈਕੇ ਹਜ਼ਾਰਾਂ ਸੁਹਾਗਣਾਂ ਅਨੇਕਾਂ ਪੂਜਾ ਕਰਦੀਆਂ ਰਹੀਆਂ ਤੇ ਪੂਜਾ ਖਤਮ ਹੋਣ ਤੋਂ ਬਾਦ ਬਾਲ ਨੂੰ ਸੋਨੇ ਦੀ ਜ਼ੰਜੀਰ ਵਾਲੇ ਰਤਨਾਂ — ਜੜੇ ਪੰਘੂੜੇ ਵਿੱਚ ਲਿਟਾਕੇ ਨਿੰਗਵਾ ਨੇਂ ਪੁੱਛਿਆ ਇਸਦਾ ਨਾਂ ਕੀ ਰਖਣੈ —

"ਸਾਡੇ ਵੰਸ਼ ਨੂੰ ਸੋਨੇ ਦੇ ਦੀਵੇ ਵਾਂਗ ਚਮਕਾਉਣ ਵਾਲੇ ਇਸ ਬਾਲ ਦੇ ਪੜਦਾਦਾ ਸਨ, ਭਰਮੱਣਾਨਾਇਕ । ਉਹਨਾਂ ਦੇ ਨਾਂ ਤੇ ਹੀ ਇਸਦਾ ਨਾਂ ਰਖਣਾ ਹੈ । ਇਹ ਹੋਵੇਗਾ ਛੋਟਾ ਭਰਮੱਣਾਇਕ ।" ਨਿੰਗਵਾ ਨੇ ਕਿਹਾ । ਤੇ ਨਾਮਕਰਣ ਤੋਂ ਬਾਦ ਉਹਨਾਂ ਇਸਤਰੀਆਂ ਨੂੰ ਕਹਿਣ ਲੱਗੀ "ਸੁਹਾਗਣੋ, ਇਸਨੂੰ ਅਸ਼ੀਰਵਾਦ ਦਿਉ, ਇਹ ਇਸ ਵੰਸ਼ ਦੀ ਵੇਲ. ਤੁਹਾਨੂੰ ਦਿੱਤੀ ਹਲਦੀ ਸੰਧੂਰ ਵਾਂਗ ਵਧੇ — ਤੇ ਸਭ ਪਾਸੇ ਛਾ ਜਾਏ ।" ਸੁਹਾਗਣਾਂ ਨੇ ਬਾਲ ਨੂੰ ਅਸੀਸਾਂ ਦਿੱਤੀਆਂ ।

ਉਸ ਦਿਨ ਸੁਹਾਗਣਾਂ ਨੂੰ ਦਿੱਤੀਆਂ ਕਸਤੂਰੀ ਤੇ ਹੋਰ ਸੁਗੰਧੀਆਂ ਦੀ ਤਰ੍ਹਾਂ ਛੋਟੇ ਭਰਮੱਣਾਨਾਇਕ ਦਾ ਨਾਂ ਵੀ ਸਾਰੇ ਰਾਜ ਵਿੱਚ ਫ਼ੈਲ ਗਿਆ ।

ਜਦੋਂ, ਪੁੱਤਰ ਜਨਮ ਦੀ ਖੁਸ਼ੀ ਵਿੱਚ ਮਦਕਰੀਨਾਇਕ ਨੂੰ ਲੱਗਾ ਕਿ ਦੁਰਗ ਦੀ ਸੀਮਾ ਤੇ ਛਾਇਆ ਹਨੇਰਾ ਦੂਰ ਹੋ ਰਿਹਾ ਸੀ ਤੇ ਖੁਸ਼ੀ ਦੀ ਨਵੀਂ ਲਾਲ ਕਿਰਣ ਛਾ ਰਹੀ ਸੀ — ਉਸੇ ਵੇਲੇ ਰਾਜ ਦੇ ਉੱਤਰ ਭਾਗ ਵਿੱਚ ਇਕ ਛੋਟਾ ਜਿਹਾ ਕਾਲਾ ਬੱਦਲ ਦਿਖਾਈ ਦਿੱਤਾ । ਆਉਣ ਵਾਲੀ ਬਰਖਾ ਰੁੱਤ ਦੀ ਸੂਚਨਾ ਦਿੰਦੀ ਛੋਟੀ ਜਿਹੀ ਬਦਲੀ ਦੀ ਗਰਜ ਵਾਂਗ । ਮੀਂਹ ਦੇ ਦਿਨਾਂ ਵਿੱਚ ਛਾਈ ਉਦਾਸੀ ਦਾ ਸੁਨੇਹਾ ਬਣਕੇ ਆਏ, ਪੂਨੇ ਤੋਂ ਪੇਸ਼ਵਾ ਮਾਧਵਰਾਉ ਦੇ ਦੋ ਵਕੀਲ — ਨਾਲ ਲੈਕੇ ਆਏ ਪੇਸ਼ਵੇ ਦੀਆਂ ਪਿਆਰ ਨਾਲ ਭੇਜੀਆਂ ਸੁਗਾਤਾਂ ਤੇ ਤੁਹਫੇ ।

ਭਰੀ ਹੋਈ ਰਾਜ ਸਭਾ ਵਿੱਚ ਵਕੀਲ ਪੁਰਸ਼ੋਤਮਰਾਉ ਤੇ ਸਾਰਭੋਮਰਾਉ ਰਾਹੀਂ, ਪੇਸ਼ਵੇ ਦਾ ਲਿਆਂਦਾ ਪੱਤਰ ਤੇ ਸੁਗਾਤਾਂ ਪ੍ਰਵਾਨ ਕਰਕੇ, ਉਹਨਾਂ ਨੂੰ ਦੋ ਦਿਨ ਦੁਰਗ ਦੀ ਮਹਿਮਾਨਨਿਵਾਜ਼ੀ ਸਵੀਕਾਰ ਕਰਨ ਲਈ ਕਿਹਾ । ਉਸਤੋਂ ਬਾਦ ਉਹਨਾਂ ਦੇ ਪੱਤਰ ਦਾ ਉੱਤਰ ਦੇਣ ਲਈ, ਪੱਤਰ ਬਾਰੇ ਚਰਚਾ ਕਰਨ ਲਈ ਗੁਪਤ-ਸਭਾ ਬੁਲਾਈ ।

ਸਭਾ ਵਿੱਚ ਕਠਿਆਂ ਹੋਇਆਂ ਨੂੰ ਪ੍ਰਧਾਨਮੰਤਰੀ ਨਰਸਪਈਏ ਨੇ ਪੇਸ਼ਵੇ ਦੇ ਪੱਤਰ ਦਾ ਸਾਰਾਂਸ਼ ਦਸਿਆ — "ਪੱਤਰ ਬੜੇ ਸਨੇਹਪੂਰਵਕ ਢੰਗ ਨਾਲ ਲਿਖਿਆ ਹੈ, ਪਰ ਇਸ ਦਾ ਅੰਦਰੂਨੀ ਭਾਵ ਬੜਾ ਦਿਲਟੁੰਬਵਾਂ ਹੈ । ਇਸਦਾ ਮੁਖ ਤੱਤ ਇਹ ਹੈ ਕਿ ਪੇਸ਼ਵੇ ਹੁਰੀਂ ਫਿਰ ਇਸ ਪਾਸੇ ਹਮਲਾ ਕਰਨ ਲਈ ਤਿਆਰੀ ਕਰੀ ਬੈਠੇ ਹਨ । ਉਹਨਾਂ ਦਾ ਕਹਿਣਾ ਹੈ ਕਿ 'ਪਿਛਲੇ ਯੁੱਧ ਵਿੱਚ ਤੁਸੀ ਹੈਦਰਅਲੀ ਨਵਾਬ ਦਾ ਸਾਥ ਦਿੱਤਾ ਸੀ — ਤੇ ਯੁੱਧ ਹੋਇਆ ਸੀ ਸਾਡੇ ਤੇ ਹੈਦਰਅਲੀ ਵਿਚਕਾਰ — ਸਾਡੇ ਤੁਹਾਡੇ ਵਿਚਕਾਰ ਦੁਸ਼ਮਨੀ ਦਾ ਕੋਈ ਪ੍ਰਤੱਖ ਕਾਰਨ ਨਹੀਂ ਸੀ, ਅਸੀ ਉੱਤਰ ਵੱਲ ਰੁੱਝੇ ਹੋਏ ਸਾਂ ਤਾਂ

ਹੈਦਰਅਲੀ ਨੇ ਜ਼ੋਰ ਫੜਕੇ ਸਾਡੇ ਇਲਾਕੇ ਨੂੰ ਹੜਪ ਲਿਆ । ਜ਼ਹਿਰ ਖੁਆਕੇ ਸਾਰਾ ਕੁੱਛ ਬਾਹਰ ਕਢਾ ਲੈਣ ਵਾਂਗ, ਅਸੀ ਆਪਣਾ ਇਲਾਕਾ ਵਾਪਸ ਲੈ ਲਿਆ ਹੈ । ਤੁਸੀ ਆਪ ਅਖੀਂ ਵੇਖ ਲਿਆ ਹੈ । ਤੁਹਾਡੀ ਬਹਾਦਰੀ ਤੇ ਹਿੰਮਤ ਭਰਿਆ ਸਾਥ ਨਾਂ ਹੁੰਦਾ ਤਾਂ ਬਿਦਨੂਰ ਦੀ ਲੜਾਈ ਵਿੱਚ ਹੈਦਰਅਲੀ ਨੇ ਬਚਣਾ ਨਹੀਂ ਸੀ । ਐਤਕੀਂ ਵੀ ਉਹ ਬਚਣ ਨਹੀਂ ਲੱਗਾ । ਅਸੀ ਤੁਹਾਡਾ ਸਾਹਸ ਦੇਖਿਆ ਹੈ ਤੁਸੀ ਸਾਡੀ ਸੈਨਾ ਸ਼ਕਤੀ ਵੇਖ ਚੁੱਕੇ ਹੋ । ਇਸ ਲਈ ਐਤਕੀਂ ਡੁੱਬਦੀ ਬੇੜੀ ਨੂੰ ਬਚਾਉਣ ਦਾ ਯਤਨ ਕਰਨ ਦੀ ਥਾਂ ਸਾਡੇ ਨਾਲ ਰਲੋ', ਇਸ ਤਰ੍ਹਾਂ ਆਪਣੇ ਹੁਕਮ ਨੂੰ ਉਹਨਾਂ ਨੇ ਬੜੀ ਨਮਰਤਾ ਤੇ ਬੇਨਤੀ ਭਰੇ ਢੰਗ ਨਾਲ ਲਿਖਿਐ । ਸੋ ਇਸਦਾ ਕੀ ਜੁਆਬ ਦੇਣੈ, ਵੱਡੇ ਸਾਰੇ ਰਲਕੇ ਫੈਸਲਾ ਕਰਨ ।"

ਪ੍ਰਧਾਨਮੰਤਰੀ ਦੀ ਗੱਲ ਸਭਾ ਨੇ ਗੰਭੀਰ ਹੋਕੇ ਸੁਣੀ "ਨਵਾਬ ਨੇੜੇ ਦੀ ਮੁਸੀਬਤ ਏ — ਪੇਸ਼ਵਾ ਦੂਰੋਂ ਸੁਣਦੀ ਗਰਜ' — ਪਰ ਉਹ ਕਿਸੇ ਵੇਲੇ ਵੀ ਕੜਕ ਸਕਦੀ ਹੈ, ਇਹ ਅਸਾਂ ਵੇਖ ਲਿਆ ਹੈ । ਇਹਨਾਂ ਦੋਹਾਂ ਮਸਤ ਹਾਥੀਆਂ ਦੀ ਲੜਾਈ ਵਿਚਕਾਰ ਅਸੀ ਕਿਸਦਾ ਪੱਖ ਲਈਏ — ਰਾਜਨੀਤੀ ਵਿੱਚ ਸਾਡੇ ਤੋਂ ਵਧੇਰੇ ਨਿਪੁੰਣ ਵਡੇਰੇ ਸਾਨੂੰ ਰਾਹ ਸੁਝਾਉਣ ।" ਖਾਮੋਸ਼ ਬੈਠੀ ਸਭਾ ਨੂੰ ਪ੍ਰਧਾਨਮੰਤਰੀ ਨੇ ਯਾਦ ਕਰਾਇਆ ਕਿ ਇਹ ਚੁੱਪ ਬੈਠਣ ਦਾ ਸਮਾਂ ਨਹੀਂ ਸੀ ।

"ਗਰਜ ਨੇਂ ਯਾਂ ਕੜਕ ਨੇ, ਦੋਵੇਂ ਹੀ ਸਾਡੇ ਬਲ ਤੇ ਸਾਡੇ ਖਜ਼ਾਨੇ ਨੂੰ ਖ਼ਾਲੀ ਕਰਨ ਵਾਲੀਆਂ ਗਿੱਧਾਂ ਨੇ, ਨਾਂ ਸਾਨੂੰ ਕਿਸੇ ਦੀ ਮਿੱਤਰਤਾ ਚਾਹੀਦੀ ਏ ਨਾਂ ਦੁਸ਼ਮਨੀ । ਅਸੀ ਆਪਣੇ ਰਾਜ ਤੇ ਆਪਣੀ ਜਨਤਾ ਦਾ ਧਿਆਨ ਰਖਕੇ ਹੀ ਖੁਸ਼ ਹਾਂ । ਬਾਹਰੋਂ ਆਏ ਹਿਲਾਕੇ ਹਿਲਾਕੇ ਰੁਖ ਦੇ ਕੱਚੇ ਪੱਕੇ ਫਲ, ਫੁਲ ਸਭਨੂੰ ਡੇਗ ਦੇਣਗੇ ।" ਕੜਵਾਹਟ ਭਰੀ ਅਵਾਜ਼ ਵਿੱਚ ਬੋਲੇ ਥਾਣ ਦੇ ਮਦਕਰੀਨਾਇਕ ।

"ਇਹ ਸਾਨੂੰ ਸਾਡੇ ਹਾਲ ਤੇ ਛੱਡ ਦੇਣ ਤਾਂ ਦੁਰਗ ਦੀਆਂ ਬੁਰਜੀਆਂ ਤੇ ਸੋਨੇ ਦਾ ਲੇਪ ਨਾਂ ਕਰ ਦੇਈਏ । ਪਰ ਇਹਨਾਂ ਸਾਨੂੰ ਚੈਨ ਨਾਲ ਬੈਠਣ ਨਹੀਂ ਦੇਣਾ — ਐਵੇਂ ਬਗਾਨਿਆਂ ਦੀਆਂ ਲੜਾਈਆਂ ਵਿੱਚ ਅਸੀ ਆਪਣੇ ਫੁੱਲਾਂ ਵਰਗੇ ਮੁੰਡਿਆਂ ਨੂੰ ਅੱਗ ਦੇ ਮੂੰਹ ਵਿੱਚ ਝੋਕ ਦਿੱਤਾ । ਉਹ ਯਾਦ ਕਰਕੇ ਇਹਨਾਂ ਲਈ ਮੂੰਹ ਵਿੱਚ ਗਾਹਲਾਂ ਹੀ ਆਉਂਦੀਆਂ ਨੇ । ਸਾਡਾ ਹਾਲ ਤਾਂ ਐਵੇਂ ਪਿੰਡ ਦੀ ਚਾਕਰੀ ਕਰਦਿਆਂ ਆਪਣੀ ਸਾਹੜੀ ਪਾੜ ਲੈਣ ਵਾਲੀ ਗਰੀਬ ਬੋਰੀ ਵਾਲਾ ਹੋ ਗਿਐ ।" ਗੁੱਸੇ, ਦੁਖ ਤੇ ਪੀੜ ਭਰੀ ਅਵਾਜ਼ ਵਿੱਚ ਬੋਲਿਆ ਦੜਵਾਈ ਭਰਮਣਾਨਾਇਕ ।

"ਅਸੀ ਆਪਣੇ ਹਾਲ ਤੇ ਰਹਿ ਸਕਦੇ ਹੁੰਦੇ ਤਾਂ ਚੰਗਾ ਹੁੰਦਾ, ਪਰ ਇਹ ਟੁੱਕ ਟੁੱਕ ਖਾਣ ਵਾਲੀਆਂ ਲੜਾਈ ਦੀਆਂ ਗਿੱਧਾਂ ਨੇ ਸਾਨੂੰ ਚੁਪ ਰਹਿਣ ਨਹੀਂ ਦੇਣਾ । ਇਹਨਾਂ ਵਿਚੋਂ ਇਕ ਯਾਂ ਇਹ ਦੋਵੇਂ, ਹੈਦਰਅਲੀ ਨੇ ਜਿਵੇਂ ਨਗਰ ਰਾਜ ਨੂੰ ਹੜੱਪ ਲਿਆ, ਉਵੇਂ ਸਾਡੇ ਨਾਲ ਕਰਨਗੇ । ਇਸ ਲਈ ਸਾਡੇ ਲਈ ਚੁਪ ਕਰਕੇ ਬਹਿਣਾ ਸੰਭਵ ਨਹੀਂ । ਇਸ ਲਈ ਇਹ ਸੋਚੋ ਕਿ ਪੇਸ਼ਵੇ ਨੂੰ ਕੀ ਜੁਆਬ ਦੇਣਾ ਹੈ ।" ਪ੍ਰਧਾਨਮੰਤਰੀ ਨੇ ਸਭਦੀ ਇਧਰ ਉਧਰ ਜਾਂਦੀ ਸੋਚ ਨੂੰ ਅਸਲੀਅਤ ਵਲ ਮੋੜਕੇ ਕਿਹਾ ।

"ਹੈਦਰਅਲੀ ਦੇ ਪੱਖ ਵਿੱਚ ਲੜਾਈ ਕਰਕੇ ਅਸੀ ਸੁਆਦ ਚੱਖਕੇ ਵੇਖ ਲਿਐ । ਜਦੋਂ ਪੇਸ਼ਵੇ ਇਧਰ ਨਹੀਂ ਸਨ ਤਾਂ ਉਹ ਗਿੱਧ ਵਾਂਗ ਉੱਡਦਾ ਰਿਹਾ । ਉਹਨਾਂ ਨੇ ਆਕੇ ਦੋ ਹੱਥ ਦਿਖਾਏ ਤਾਂ ਬਿਨਾਂ ਦੰਦਾਂ ਦੇ ਸੱਪ ਵਾਂਗ, ਬਿਦਨੂਰ ਦੇ ਕਿਲੇ ਵਿੱਚ ਕੱਠਾ ਹੋ ਕੇ ਬਹਿ ਗਿਆ । ਪੇਸ਼ਵੇ ਬੜੇ ਸ਼ਕਤੀਸ਼ਾਲੀ ਹਨ, ਇਸ ਲਈ ਉਹਨਾਂ ਦਾ ਸਾਥ ਦੇਣਾ ਹੀ ਠੀਕ ਰਹੇਗਾ ।" ਯੁੱਧ ਵਿੱਚ ਭਾਗ ਲੈਣ ਵਾਲੇ ਦੜਵਾਈ ਨੇ ਕਿਹਾ ।

ਨਰਸਪਈਏ ਨੂੰ ਦੜਵਾਈ ਭਰਮਣੇ ਦੀ ਗੱਲ ਪਸੰਦ ਨਹੀਂ ਸੀ ਆਈ — ਭਾਵੇਂ ਮੂੰਹੋਂ ਉਹਨਾਂ ਕੁੱਛ ਨਹੀਂ ਸੀ ਕਿਹਾ, ਉਹਨਾਂ ਦੇ ਚਿਹਰੇ ਦੇ ਭਾਵ ਤੋਂ ਇਹ ਪ੍ਰਗਟ ਹੋ ਰਿਹਾ ਸੀ । ਮੂੰਹੋਂ ਉਹਨਾਂ ਏਨਾਂ ਹੀ ਕਿਹਾ — "ਸਭ ਕੁੱਛ ਜਾਣਦੇ ਪ੍ਰਭੂ ਦੱਸਣ ਕਿ ਅਗੋਂ ਕੀ ਕਰਨਾ ਹੈ ?"

"ਪ੍ਰਧਾਨਮੰਤਰੀ ਦੇ ਮਨ ਵਿੱਚ ਜੋ ਹੈ, ਉਹ ਸਭਾ ਨੂੰ ਦੱਸਣ । ਇਹ ਸਿਰਫ ਸਾਡੀ ਇੱਛਾ ਤੇ ਛੱਡਣ ਵਾਲਾ ਵਿਸ਼ਾ ਨਹੀਂ ।" ਨਾਇਕ ਹੋਰਾਂ ਨੇ ਕਿਹਾ ।

"ਜੋ ਅਸਲੀਅਤ ਹੈ, ਉਹ ਸਾਫ ਸਾਫ ਦੱਸਾਂ ਤਾਂ ਉਸ ਨਾਲ ਕਿਸੇ ਨੂੰ ਗਲਤਫ਼ਹਿਮੀ ਨਹੀਂ ਹੋਣੀ ਚਾਹੀਦੀ । ਮੈਂ ਕਿਸੇ ਦਾ ਪੱਖਪਾਤੀ ਨਹੀਂ । ਦੁਰਗ ਦਾ ਹਿਤੈਸ਼ੀ ਹੋਣ ਦੇ ਨਾਤੇ ਕਹਿ ਰਿਹਾ ਹਾਂ । ਯੁੱਧ ਵਿੱਚ ਜਿੱਤ ਹਾਰ ਕਿਸੇ ਦੀ ਆਪਣੀ ਮਰਜ਼ੀ ਨਾਲ ਨਹੀਂ ਹੁੰਦੀ । ਬਿਦਨੂਰ ਦੀ ਲੜਾਈ ਵਿੱਚ ਨਵਾਬ ਹੋਰੀਂ ਹਾਰ ਗਏ, ਉਸੇ ਤਰ੍ਹਾਂ ਪਾਨੀਪਤ ਦੀ ਲੜਾਈ ਵਿੱਚ ਮਰਾਠਿਆਂ ਦਾ ਬਲ ਖ਼ਤਮ ਹੋ ਗਿਆ । ਇਸ ਲਈ ਇਕ ਯੁੱਧ ਦੇ ਅਧਾਰ ਤੇ ਪੱਖ ਲੈਣ ਦਾ ਫੈਸਲਾ ਨਹੀਂ ਕਰਨਾ ਚਾਹੀਦਾ । ਇਕ ਵਾਰੀ ਅਸੀ ਨਵਾਬ ਦੇ ਪੱਖਪਾਤੀ ਬਣੇ, ਇਹ ਹੁਣ ਸਭ ਨੂੰ ਪਤਾ ਹੈ. ਅਖੀਰ ਤਾਂਈ ਇਹਨਾਂ ਦੇ ਪੱਖੀ ਰਹਿਣਾ ਹੀ ਠੀਕ ਰਹੇਗਾ ।' ਜੋ ਵੀ ਹੋਵੇ ਸ੍ਰੀਰੰਗ ਪੱਟਣ ਸਾਡੇ ਬਹੁਤ ਨੇੜੇ ਹੈ — ਪੂਨਾ ਬਹੁਤ ਦੂਰ ਹੈ ।" ਪ੍ਰਧਾਨਮੰਤਰੀ ਨੇ ਕਿਹਾ ।

"ਤੱਦ ਫਿਰ, ਆਪਣੇ ਆਪ ਸਾਡੀ ਦੋਸਤੀ ਮੰਗਣ ਆਏ ਪੇਸ਼ਵੇ ਨੂੰ ਨਾਂਹ ਕਰ ਦੇਣੀ ਸਿਆਸਤਦਾਨੀ ਹੋਵੇਗੀ ?" ਬਾਣ ਦੇ ਮਦਕਰੀਨਾਇਕ ਨੇ ਪੁੱਛਿਆ ।

"ਨਾਂਹ ਕਰਨ ਦੀ ਕੋਈ ਲੋੜ ਨਹੀਂ. ਉਹਨਾਂ ਨੇ ਜਿੰਨੇ ਤੋਹਫ਼ੇ ਭੇਜੇ ਹਨ, ਉਸਤੋਂ ਦੁਗਣੀਆਂ ਸੁਗਾਤਾਂ ਦੇਕੇ, ਇਹ ਉੱਤਰ ਦਿੱਤਾ ਜਾਵੇ ਕਿ 'ਸਮਾਂ ਆਉਣ ਤੇ ਅਸੀ ਤੁਹਾਡਾ ਸਾਥ ਨਹੀਂ ਛਡਾਂਗੇ । ਨਾਲ ਨਵਾਬ ਨੂੰ ਇਹ ਦੱਸ ਦਿੱਤਾ ਜਾਵੇ ਕਿ ਪੇਸਵਿਆਂ ਨੇ ਸਾਡੇ ਕੋਲੋਂ ਮਦਦ ਮੰਗੀ ਹੈ ।" ਨਰਸਪਈਏ ਨੇ ਸਲਾਹ ਦਿੱਤੀ ।

"ਤੁਹਾਡੀ ਗੱਲ ਦਾ ਪਹਿਲਾ ਅੱਧਾ ਹਿੱਸਾ ਤਾਂ ਮੰਨਿਆ ਜਾ ਸਕਦਾ ਹੈ, ਬਾਕੀ ਦਾ ਅੱਧਾ, ਨਵਾਬ ਨੂੰ ਖ਼ਬਰ ਭੇਜਣ ਵਾਲੀ ਗੱਲ ਨਹੀਂ ਹੋ ਸਕਦੀ । ਅਸੀ ਉਹਨਾਂ ਦੇ ਸਾਮੰਤ ਨਹੀਂ, ਤੇ ਨਾਂ ਹੀ ਜਸੂਸ ਹਾਂ । ਨਾਇਕ ਨੇ ਸਾਫ਼ ਨਾਂਹ ਕਰਦਿਆਂ ਕਿਹਾ ।

"ਪ੍ਰਭੂ, ਮੇਰੀ ਗੱਲ ਵਿਚੋਂ, ਇਹ ਅਰਥ ਨਾਂ ਕੱਢਣ । ਮੇਰਾ ਕਹਿਣ ਦਾ ਭਾਵ ਇਹ ਨਹੀਂ ਸੀ ਕਿ ਅਸੀ ਨਵਾਬ ਦੇ ਸਾਮੰਤ ਯਾਂ ਜਸੂਸ ਹਾਂ । ਪੇਸ਼ਵੇ ਸਾਡੇ ਕੋਲੋਂ

ਮਦਦ ਮੰਗ ਰਹੇ ਸਨ, ਜੇ ਇਹ ਨਵਾਬ ਨੂੰ ਦੱਸ ਦਿਆਂਗੇ ਤਾਂ ਸਾਡੇ ਤੇ ਉਸਦਾ ਵਿਸਵਾਸ ਵੱਧ ਜਾਏਗਾ ਨਾਲੇ ਸਾਡੇ ਉੱਪਰ ਉਹ ਜਿਹੜੀ ਲਗਾਮ ਕੱਸ ਰਿਹੈ, ਉਸਨੂੰ ਢਿੱਲਾ ਕਰ ਦੇਵੇਗਾ । ਮੇਰਾ ਤਾਂ ਇਹ ਵਿਚਾਰ ਹੈ ।"

"ਇਹ ਜੋ ਵੀ ਹੈ ਰਹਿਣ ਦਿਉ, ਨਵਾਬ ਸੋਚਦੈ, ਅਸੀ ਉਸਦੇ ਭਰੋਸੇ ਤੇ ਜੀਅ ਰਹੇ ਹਾਂ । ਆਪਣੇ ਤੇ ਵਿਸਵਾਸ ਕਰਨ ਵਾਲੇ ਪੇਸਵਿਆਂ ਨਾਲ ਅਸੀ ਧੋਖਾ ਨਹੀਂ ਕਰ ਸਕਦੇ । ਆਪਣੀ ਪਹਿਲੀ ਗੱਲ ਤੁਸੀ ਕਿਵੇਂ ਲਿਖੋਗੇ, ਲਿਖਕੇ ਦਿਖਾਉ । ਬਾਕੀ ਦੀ ਗੱਲ ਅਗੋ ਸੋਚਾਂਗੇ ।" ਆਪੇ ਫੈਸਲਾ ਕਰਕੇ ਮਦਕਰੀਨਾਇਕ ਨੇ ਕਿਹਾ ।

"ਜੋ ਪ੍ਰਭੂ ਦੀ ਇੱਛਾ" ਨਰਸਪਈਆ ਏਨਾ ਹੀ ਬੋਲੇ । ਬਾਕੀਆ ਨੇ ਨਾਇਕ ਦੀ ਗੱਲ ਦਾ ਵਿਰੋਧ ਨਾ ਕੀਤਾ । ਸਭਾ ਖੁਸੀ ਭਰੇ ਤੇ ਤਸੱਲੀ ਬਖ਼ਸ ਢੰਗ ਨਾਲ ਮੁੱਕੀ ਸੀ, ਇਹ ਕਿਸੇ ਨੂੰ ਵੀ ਹੀ ਸੀ ਲੱਗ ਰਿਹਾ ।

ਇਸੇ ਦੁਖ ਵਿੱਚ ਹੀ ਨਾਇਕ ਹੋਰੀ ਉਠ ਖਲੋਤੇ ਤੇ ਸਭਨੂੰ ਹੱਥ ਜੋੜ ਦਿੱਤੇ ।

ਬਿਦਨੂਰ ਦੀ ਲੜਾਈ ਤੋ ਬਾਦ ਹੈਦਰਅਲੀ ਦੇ ਮੂੰਹੋ ਸੁਣੀ ਉਪਰੀ ਉਪਰੀ ਵਡਿਆਈ ਤੋਂ ਮਗਰੋ ਮਦਕਰੀਨਾਇਕ ਦਾ ਮਨ ਪੇਸਵਿਆਂ ਵਲ ਝੁੱਕ ਗਿਆ ।

ਹੁਣ — ਪੇਸਵੇ ਆਪ ਹੀ ਉਸਦੀ ਮਿਤਰਤਾ ਲਈ ਹੱਥ ਵਧਾ ਰਹੇ ਸਨ । ਸਭਾ ਨੇ ਇਸ ਦੀ ਹਾਮੀ ਭਰੀ ਸੀ, ਉਸਨੂੰ ਥੋਹੜੀ ਤਸੱਲੀ ਹੋਈ — ਪਰ ਉਸਦੇ ਉਲਟ ਉਸਦਾ ਪ੍ਰਧਾਨਮੰਤਰੀ ਨਵਾਬ ਦਾ ਪੱਖ ਲੈ ਰਿਹਾ ਸੀ । ਇਹ ਗੱਲ ਉਸਦੇ ਮਨ ਵਿੱਚ ਕੰਡੇ ਵਾਗ ਚੁੱਭ ਗਈ ।

ਇਹ ਗੱਲ ਜੇ ਕਿਸੇ ਨਾਲ ਕੀਤੀ ਜਾਵੇ ਤਾ ਇਸਦਾ ਅਰਥ ਇਹ ਸੀ ਕਿ ਰਾਜਾ ਤੇ ਪ੍ਰਧਾਨਮੰਤਰੀ ਇਕਮੱਤ ਨਹੀ ਸਨ — ਇਸ ਗੱਲ ਦੇ ਫੈਲ ਜਾਣ ਦੇ ਡਰੋ ਉਹ ਇਹ ਗੱਲ ਕਰਨੀ ਚਹੁੰਦਿਆ ਹੋਇਆਂ ਵੀ ਨਹੀ ਸੀ ਕਰ ਸਕਿਆ । ਅਸੰਤੋਖ਼ਜਨਕ ਢੰਗ ਨਾਲ ਸਭਾ ਮੁਕਾਕੇ ਆਇਆ ਮਦਕਰੀਨਾਇਕ —

ਅਰਾਮ ਕਰਨ ਲਈ ਆਪਣੇ ਪੁੱਤਰ ਦੀ ਮਾ ਪਦਮਾਨਾਗਤੀ ਦੇ ਰਾਣੀਵਾਸ ਵਲ ਗਿਆ — ਉਥੇ ਜਾਕੇ ਵੇਖਿਆ ਉਹ ਪੁੱਤਰ ਨੂੰ ਦੁੱਧ ਪਿਆ ਰਹੀ ਸੀ — ਮਨ ਨੂੰ ਖੁਸੀ ਹੋਈ — ਅਰਾਮ ਲਈ ਉਹ ਥਾ ਠੀਕ ਨਾ ਜਾਪੀ — ਬੂਹੇ ਤੇ ਖਲੋਤੀ ਦਾਸੀ ਨੂੰ ਕਿਹਾ, ਮੈਂ ਇਥੇ ਆਇਆ ਸੀ, ਨਾਗਤੀ ਹੋਰਾ ਨੂੰ ਨਾ ਦਸੀਂ । ਹੁਕਮ ਦੇ ਕੇ, ਬੰਗਾਰਨਾਗਤੀ ਦੇ ਰਾਣੀਵਾਸ ਵਲ ਤੁਰ ਪਿਆ ।

ਮਦਕਰੀਨਾਇਕ ਬੰਗਾਰਵਾਨਾਗਤੀ ਦੇ ਰਾਣੀਵਾਸ ਵਲ ਗਿਆ ਤਾ ਉਥੇ ਦਰਵਾਜੇ ਤੇ ਦਾਸੀ ਨਾਂ ਦਿਸੀ । ਦਰਵਾਜਾ ਖੁਲ੍ਹਾ ਸੀ । ਅੰਦਰੋ ਗਾਉਣ ਦੀ ਅਵਾਜ਼ ਆ ਰਹੀ ਸੀ — ਉਸਦੀ ਦਾਸੀ ਗਾ ਰਹੀ ਸੀ । ਬੰਗਾਰਵਾ ਝੂਲਾ ਝੂਲਦੀ ਗਾਣਾ ਸੁਣ ਰਹੀ ਸੀ —

ਦਾਸੀ ਕੱਲੂ ਬੱਸਵਾ ਦਾ ਗੀਤ ਗਾ ਰਹੀ ਸੀ । ਬੰਗਾਰਵਾ ਬੜੇ ਅਨੰਦ ਨਾਲ

ਦਾਸੀ ਦਾ ਗਾਣਾ ਸੁਣਦੀ ਕਿਤੇ ਕਿਤੇ ਆਪ ਵੀ ਨਾਲ ਨਾਲ ਗੁਣ ਗੁਣਾ ਰਹੀ ਸੀ —

ਇਹ ਗਾਣਾ ਸੁਣਕੇ ਮਦਕਰੀਨਾਇਕ ਦੀਆਂ ਮੁੱਛਾਂ ਕੰਡੇ ਬਣਕੇ ਖਲੋ ਗਈਆਂ — ਹੱਥ ਚਾਬਕ ਫੜਨ ਲਈ ਤਿਆਰ ਹੋ ਪਏ — ਅੰਦਰ ਜਾਣ ਦੀ ਥਾਂ ਉਹ ਵਾਪਸ ਮੁੜ ਆਇਆ — ਆਪਣੀ ਮਾਂ ਦੇ ਨਿਵਾਸ ਸਥਾਨ ਵਲ ਮੁੜ ਗਿਆ ।

"ਅੰਮਾ" — ਗੁੱਸੇ ਭਰੀ ਅਵਾਜ਼ ਵਿੱਚ ਬੋਲਿਆ । ਉਸ ਅਵਾਜ਼ ਦਾ ਰੁੱਖਾਪਣ ਵੇਖਕੇ ਨਿੰਗਵਾ ਹੈਰਾਨ ਰਹਿ ਗਈ, ਝਟ ਸਿਰ ਉਤੇ ਕਰਕੇ ਵੇਖਿਆ, ਸਾਹਮਣੇ ਗੁੱਸੇ ਵਿੱਚ ਡੱਸਣ ਨੂੰ ਤਿਆਰ ਖਲੋਤੇ ਪੁੱਤਰ ਨੂੰ ਵੇਖਕੇ ਬੋਲੀ "ਕੀ ਹੋਇਐ ਪੁਤੱਰ ?"

"ਹੋਣਾ ਕੀ ਏ, ਭਗਵਾਨ ਲਈ ਫੁੱਲਾਂ ਦੇ ਹਾਰ ਪਰੋਣ ਵਿੱਚ ਤੂੰ ਰਾਣੀਵਾਸ ਦੀ ਸਾਰੀ ਜ਼ਿੰਮੇਵਾਰੀ ਭੁੱਲ ਗਈ ਏ ।"

"ਹੋ ਸਕਦੈ, ਕੀ ਹੋਇਐ ?"

"ਕੀ ਹੋ ਸਕਦੈ — ਤੇਰੇ ਹੱਥ ਫੁੱਲ ਛੱਡਕੇ ਚਾਬਕ ਫੜ ਲੈਣ ਤਾਂ ਠੀਕ ਰਹੇਗਾ । ਜਰੀਮਲੇ ਵਾਲਿਆਂ ਦੀ ਧੀ ਵੀ ਤਵਰੀਕੇਰੇ ਵਾਲਿਆਂ ਦੀ ਧੀ ਦੇ ਰਾਹ ਤੇ ਤੁਰ ਪਈ ਹੈ । ਉਸਨੂੰ ਜਰਾ ਸਮਝਾ ਦੇਹ ।" ਏਨਾ ਕਹਿਕੇ ਉਥੋਂ ਤੁਰ ਪਿਆ ।

ਤੁਰ ਪਿਆ — ਇਕੋ ਇਕ ਠੰਡ ਪਾਉਣ ਵਾਲੀ ਥਾਂ — ਕਙੂਰੀ ਵਲ ।

ਗੁਰੂ ਘਰ ਵਿੱਚ ਭਗਤੀ ਘੱਟ ਗਈ, ਸਭਾ ਵਿੱਚ ਵਿਸ਼ਵਾਸ ਘੱਟ ਗਿਆ, ਰਾਣੀਵਾਸ ਵਿੱਚ ਪਿਆਰ ਘੱਟ ਗਿਆ । ਉਸਨੂੰ ਆਪਣੇ ਪੈਰਾਂ ਥੱਲੇ ਦੀ ਜ਼ਮੀਨ ਹੀ ਪਰਾਈ ਜਾਪਣ ਲੱਗ ਪਈ । ਉਸ ਸੋਚਿਆ ਮਾਂ ਨਾਲ ਇਹ ਗੱਲ ਕਰੇ, ਇਹ ਔਰਤਾਂ ਦੇ ਕਰਨ ਵਾਲਾ ਕੰਮ ਹੈ — ਪਰ ਉਸ ਇਹ ਵਿਚਾਰ ਇਕ ਪਾਸੇ ਧੱਕ ਦਿੱਤਾ ।

ਭਰਾ ਨਾਲ ਗੱਲ ਕਰਨੀ ਚਾਹੀਦੀ ਸੀ — ਪਰ ਇਹ ਵਿਚਾਰ ਵੀ ਛੱਡ ਦਿੱਤਾ — ਸੁਖ ਤੇ ਅਰਾਮ ਨਾਲ ਰਹਿੰਦੇ ਭਰਾ ਤੇ ਕਿਉਂ ਆਪਣੇ ਦੁੱਖਾਂ ਦਾ ਬੋਝ ਪਾਏ —

ਉਹ ਉਸਨੂੰ ਚਾਹੁੰਦੀ — ਉਸਨੂੰ ਉਹ ਚਾਹੁੰਦਾ — ਉਸਦੀ ਪ੍ਰੇਮਿਕਾ ਕਙੂਰੀ ਉਸ ਨਾਲ ਗੱਲ ਕਰਨੀ ਚਾਹੀਦੀ ਸੀ ।

'ਮੇਰਾ ਰਾਣੀਵਾਸ ਹੀ ਮੇਰੇ ਸਾਹਮਣੇ ਸਿਰ ਚੁੱਕ ਖਲੋਤੈ' ਇਹ ਗੱਲ ਉਸ ਨਾਲ ਕਰਾਂ ਤਾਂ ਉਹ ਕੀ ਸੋਚੇਗੀ, ਮੇਰੀ ਮਰਦਾਨਗੀ ਦੀ ਹੇਠੀ ਹੋ ਜਾਏਗੀ । ਉਸ ਨਾਲ ਵੀ ਉਸ ਗੱਲ ਨਾ ਕੀਤੀ ।

ਕਿਸੇ ਵੀ ਹੋਰ ਨਾਲ ਇਹ ਗੱਲ ਸਾਂਝੀ ਨਾਂ ਕਰ ਸਕਣ ਜੋਗੇ ਮਦਕਰੀਨਾਇਕ ਨੇ ਇਹ ਗੱਲ ਮਾਂ ਤੋਂ ਵੀ ਵੱਧ ਮਾਂ ਉਤਸਵਾਂਬ ਨਾਲ ਕੀਤੀ — ਉਹ ਉਸਦੀ ਮਨ ਦੀ ਗੱਲ ਸੁਣ ਲੈਂਦੀ ਸੀ । ਪਰ ਪੱਥਰ ਦੀ ਮੂਰਤੀ ਵਾਂਗ ਬੈਠੀ ਮੂੰਹ ਖੋਹਲ ਉਸਨੂੰ ਕੁੱਛ ਵੀ ਨਹੀਂ ਸੀ ਕਹਿੰਦੀ ।

ਠੋਡੀ ਤੇ ਅਤੇ ਗੱਲ੍ਹਾਂ ਤੇ ਹੱਥ ਰਖਕੇ, ਬੰਗਾਰਵਾਨਾਗਤੀ ਦੇ ਮਨ ਦੇ ਭਾਵ ਪ੍ਰਗਟ

ਕਰ਼ਦਾ ਗੀਤ ਜੋ ਦਾਸੀ ਗਾ ਰਹੀ ਸੀ, ਉਸਨੂੰ ਕਿਵੇਂ ਭੁਲਾਵੇ ?

ਕਿਸੇ ਨੂੰ ਵੀ ਦੱਸਣ ਦੀ ਕੋਈ ਲੋੜ ਨਹੀਂ — ਪਰ ਉਸਨੂੰ ਭੁਲਾਉਣਾ ਹੋਵੇਗਾ। ਉਸਦੇ ਮਨ ਵਿੱਚ ਕ੍ਰੋਧ ਨੇ ਕਾਮ ਦਾ ਰੂਪ ਧਾਰਣ ਕਰ ਲਿਆ। ਮਦਕਰੀਨਾਇਕ ਦਾ ਮਨ ਮੂੰਹ ਬੰਦ ਕਰਕੇ ਉਸਦੀ ਕਾਮ ਤ੍ਰਿਸ਼ਣਾ ਪੂਰੀ ਕਰਨ ਵਾਲਾ ਇਸਤਰੀ ਦਾ ਸ਼ਰੀਰ ਲੋਚ ਰਿਹਾ ਸੀ ।

ਇਸ ਕਾਮ-ਕ੍ਰੋਧ ਦੀ ਅੱਗ ਨਾਲ ਭੜਕਦਾ ਉਹ ਕਤੂਰੀ ਦੇ ਨਿਵਾਸ ਸਥਾਨ ਤੇ ਆਇਆ । ਕਤੂਰੀ ਆਪਣੀ ਛੋਟੀ ਭੈਣ ਨਾਲ ਗੱਲਾਂ ਕਰ ਰਹੀ ਸੀ । ਕਤੂਰੀ ਵਾਂਗ ਹੀ ਸੋਹਣੀ ਉਸਦੀ ਭੈਣ ਨਾਗੱਵਾ ਨਾਇਕ, ਦੀ ਨਜ਼ਰੀਂ ਪਈ —

"ਇਹ ਕੌਣ ਏ ?" ਮਦਕਰੀਨਾਇਕ ਨੇ ਪੁੱਛਿਆ--

ਮੇਰੀ ਛੋਟੀ ਭੈਣ ਨਾਗੱਵਾ — ਬਿਨਾਂ ਕੁੱਛ ਸਮਝਦਿਆਂ ਉਸਨੇ ਕਿਹਾ ।

ਇਹ ਨਹੀਂ ਮੈਂ ਪੁੱਛਿਆ — ਮੈਂ ਪੁੱਛਿਐ, ਇਸਦਾ ਵਿਆਹ ਕਿਸ ਨਾਲ ਹੋਇਐ ?"

"ਅਜੇ ਇਸਦੀ ਘੁੰਗਰੂ ਪੂਜਾ ਨਹੀਂ ਹੋਈ, ਮਾਂ ਉਸ ਬਾਰੇ ਗੱਲ ਕਰ ਰਹੀ ਏ ।"

ਮਦਕਰੀਨਾਇਕ ਦੇ ਅਜੀਬ ਸੁਆਲ ਦਾ ਕਾਰਣ ਸਮਝੇ ਬਿਨਾਂ, ਹੈਰਾਨ ਹੋਈ ਕਤੂਰੀ ਬੋਲੀ ।

"ਨਹੀਂ ਹੋਈ ਤਾਂ ਚੰਗਾ ਹੈ. ਆਪਣੀ ਮਾਂ ਨੂੰ ਕਹਿ ਦੇਹ, ਇਸਦਾ ਖਿਆਲ ਛਡ ਦੇਵੇ ।" ਏਨਾਂ ਕਹਿਕੇ ਨਾਗੱਵਾ ਦੀ ਬਾਂਹ ਫੜਕੇ—

"ਚੱਲ ਮੇਰੇ ਸੌਣ ਕਮਰੇ ਵਿੱਚ", ਖਿਚਕੇ ਉਸਨੂੰ ਲੈ ਗਿਆ ।

ਕਤੂਰੀ ਹੱਕੀ ਬੱਕੀ ਹੋਈ ਵੇਖਦੀ ਰਹਿ ਗਈ । ਅਗੇ ਕਦੀ ਮਦਕਰੀਨਾਇਕ ਨੇ ਅਜਿਹੀ ਗੱਲ ਨਹੀਂ ਸੀ ਕੀਤੀ — ਡਰਕੇ ਕਤੂਰੀ ਕੰਬ ਗਈ ।

'ਹੇ ਭਗਵਾਨ, ਇਹਨਾਂ ਦੀ ਬੁੱਧੀ ਨੂੰ ਕੀ ਹੋ ਗਿਆ ? ਇਹ ਸਭ ਮੇਰੇ ਘਰ ਵਿੱਚ ਹੋਇਆ, ਏਨਾ ਵੀ ਸ਼ੁਕਰ ਹੈ । ਹੋਰ ਕਿਸੇ ਨੂੰ ਇਸਦਾ ਪਤਾ ਨਾ ਲੱਗੇ — ਹੋਰ ਕਿਸੇ ਨੂੰ ਇਸਦਾ ਪਤਾ ਨਾ ਲੱਗੇ ।'

ਮਨ ਹੀ ਮਨ ਕਤੂਰੀ ਆਪਣੇ ਭਗਵਾਨ ਅੱਗੇ ਪ੍ਰਾਰਥਨਾ ਕਰਦੀ ਰਹੀ ।

ਵੱਡੀ ਭੈਣ ਨੂੰ ਮਿਲਣ ਆਈ ਛੋਟੀ ਭੈਣ, ਹਮੇਸ਼ਾ ਲਈ ਉਥੇ ਹੀ ਰਹਿ ਗਈ ।

# 12

ਕਤੂਰੀ ਰੱਬ ਅੱਗੇ ਇਹ ਪ੍ਰਾਥਨਾ ਕਰਦੀ ਰਹੀ — ਕਿਸੇ ਹੋਰ ਨੂੰ ਇਸਦਾ ਪਤਾ ਨਾ ਲੱਗੇ — ਮੇਰੇ ਭਗਵਾਨ ਦੇ ਨਾਂ ਤੇ ਕੋਈ ਚਿੱਕੜ ਨਾ ਉਛਾਲੇ । ਰੋਂਦੀ ਰੋਂਦੀ ਭਗਵਾਨ ਨੂੰ ਕਹਿੰਦੀ । ਭਗਵਾਨ ਨੇ ਉਸਦੀ ਨਾਂ ਸੁਣੀ —

ਉਸਦੀ ਮਾਂ ਮਾਦੰਮਾ ਨੂੰ ਪਤਾ ਲੱਗਾ, ਉਸਨੇ ਆਪਣੇ ਸਾਕ ਸੰਬੰਧੀਆਂ ਨਾਲ ਗੱਲ ਕੀਤੀ — ਉਸਦੀ ਦੂਜੀ ਧੀ ਵੀ ਰਾਜੇ ਦੀ ਨਜ਼ਰੀ ਚੜ੍ਹ ਗਈ ਸੀ — ਇਹ ਖ਼ੁਸ਼ੀ ਦੀ ਖ਼ਬਰ ਕੰਨੋਂ ਕੰਨੀ ਹੁੰਦੀ, ਮੂੰਹੋਂ ਮੂੰਹ ਹੁੰਦੀ. ਆਪਣਾ ਅਸਲੀ ਰੂਪ ਰੰਗ ਸਭ ਗੁਆਕੇ ਵਿਕਾਰ ਰੂਪ ਧਾਰ ਗਈ ।

"ਦਿਨੋਂ ਦਿਨ ਨਾਇਕ ਦਾ ਵਹਿਸ਼ੀ ਪੁਣਾ ਵੱਧਦਾ ਜਾਂਦਾ ਹੈ, ਉਸਨੂੰ ਰੋਜ਼ ਇਕ ਨਵੀਂ ਔਰਤ ਚਾਹੀਦੀ ਹੈ ।"

ਇਹ ਖ਼ਬਰ ਕੋਝਾ ਰੂਪ ਧਾਰਕੇ ਉਸਦੀ ਮਾਂ ਨਿੰਗਾਵਾ ਦੇ ਕੰਨੀ ਵੀ ਪਈ । ਅਜ ਕਲ ਮਾਕੜੀਨਾਇਕ ਦੀ ਇਹ ਹਾਲਤ ਸੀ ਜਿਵੇਂ ਉਸਨੂੰ ਭੂਤ ਚੰਮੜਿਆ ਹੋਵੇ — ਉਹ ਉਸ ਨਾਲ ਗੱਲ ਕਰਨੋਂ ਡਰ ਗਈ । ਉਸ ਪਰਸ਼ੂਰਾਮ ਨਾਲ ਗੱਲ ਕੀਤੀ ।

"ਤੈਨੂੰ ਵਹੁਟੀ ਮਿਲ ਗਈ ਏ ਤੂੰ ਭਰਾ ਦਾ ਹਾਲ ਚਾਲ ਪੁੱਛਣਾ ਹੀ ਛੱਡ ਦਿਤੈ । ਕਿਹਾ ਭਰਾ ਏਂ ਤੂੰ ?" ਉਸ ਗੁੱਸੇ ਵਿੱਚ ਕਿਹਾ ।

"ਕਿਉਂ ਮਾਂ, ਮੈਂ ਭਰਾ ਦਾ ਕਿਹੜੀ ਮੁਸੀਬਤ ਵੱਲੇ ਸਾਥ ਛਡਿਐ ?" ਭਰਾ ਪ੍ਰਤੀ ਉਸ ਕਦੀ ਵੀ ਕੋਈ ਅਨਗਹਿਲੀ ਨਹੀਂ ਸੀ ਕੀਤੀ, ਪਰਸ਼ੂਰਾਮ ਨੂੰ ਮਾਂ ਦੀ ਗੱਲ ਛੜੀ ਵਾਂਗ ਵੱਜੀ । ਉਹ ਤਿਲਮਿਲਾ ਉਠਿਆ ।

"ਤੂੰ ਸਾਥ ਨਹੀਂ ਛਡਿਆ ਪਰ ਅੱਖਾਂ ਕੰਨ ਬੰਦ ਕਰਕੇ ਬੈਠੇ । ਕਿਹੋ ਜਿਹਾ ਭਰਾ ਏ ਤੂੰ" — ਫਿਰ ਉਸਨੇ ਉਸੇ ਲਹਿਜੇ ਵਿੱਚ ਕਿਹਾ ।

"ਪਹਿਲਾਂ ਮਾਂ ਇਹ ਦੱਸ ਕਿ ਮੈਂ ਕੀਤਾ ਕੀ ਏ, ਫਿਰ ਜੇ ਮੇਰੀ ਕੋਈ ਗਲਤੀ ਹੋਵੇ ਤਾਂ ਫਿਰ ਆਪਣੇ ਕੰਨ ਮੈਂ ਤੇਰੇ ਹੱਥਾਂ ਵਿੱਚ ਫੜਾ ਦਿਆਂਗਾ ।" ਪਰਸ਼ੂਰਾਮ ਨੇ ਨਿੰਮੋਝੂਣੇ ਜਿਹੇ ਹੋਕੇ ਕਿਹਾ ।

"ਤੇਰੇ ਭਰਾ ਬਾਰੇ ਲੋਕੀ ਕੀ ਕੀ ਗੱਲਾਂ ਕਰ ਰਹੇ ਨੇ, ਸੁਣਿਆ ਈ ?"

"ਕੀ ਕਹਿੰਦੇ ਨੇ ?"

"ਰਾਜਾ ਸਾਹਨ ਵਾਂਗ ਸ਼ਹਿਰ ਵਿੱਚ ਫਿਰਦੈ ? ਇੱਜ਼ਤਦਾਰ ਤੀਵੀਆਂ ਨੂੰ ਮੂੰਹ ਢੱਕਕੇ ਸ਼ਹਿਰ ਵਿੱਚ ਜਾਣਾ ਪੈਂਦੇ । ਮੈਂ ਤਾਂ ਇਹ ਗੱਲ ਸੁਣਕੇ ਮਰਨਹਾਰੀ ਹੋ ਗਈ । ਆਪਣੇ ਭਰਾ ਨੂੰ ਕਹਿ, ਇਹ ਚਿੱਕੜ ਉਛਾਲਣ ਦਾ ਕੰਮ ਛਡੇ ।" ਰੋਂਦੀ ਹੋਈ ਨਿੰਗਾਵਾ ਬੋਲੀ ।

"ਤੇਰਾ ਭਰਾ, ਤੇਰਾ ਭਰਾ, ਗੱਲ ਗੱਲ ਵਿੱਚ ਕਹਿਕੇ ਮੈਨੂੰ ਗੁੱਸੇ ਹੁੰਦੀ ਏਂ ਮਾਂ, ਮੇਰਾ ਭਰਾ ਤੇਰਾ ਪੁੱਤਰ ਵੀ ਤਾਂ ਏ, ਮੈਂ ਤਾਂ ਸਭ ਤੋਂ ਛੋਟਾ ਹਾਂ, ਤੂੰ ਸਭ ਤੋਂ ਵੱਡੀ

ਏ । ਤੂੰ ਜੋ ਸੁਣਿਐ, ਉਹੋ ਮੈਂ ਸੁਣਿਐ — ਭਰਾ ਅਗੇ ਇਹੋ ਇਹੀ ਗੱਲ ਮੈਂ ਕਿਵੇਂ ਕਰਾਂ, ਅੰਮਾਂ ?"

"ਤੂੰ ਮਰਦ ਹੋਕੇ ਕਹਿਣ ਤੋਂ ਡਰਨੈ ਤਾਂ ਮੈਂ ਔਰਤ ਹੋਕੇ ਕਿਵੇਂ ਆਖਾਂ ? ਉਹ ਵੀ ਢਿਡੋਂ ਜੰਮੇ ਪੁੱਤਰ ਨੂੰ — ਰਾਜਾ ਬਣਕੇ ਜੋ ਕੀਰਤੀ ਕਮਾਈ ਏ, ਉਸਨੂੰ ਜ਼ਨਾਨੀਆਂ ਪਿੱਛੇ ਨਾਂ ਗੁਆਏ — ਇਹ ਕਹਿਣ ਵਿੱਚ ਕੋਈ ਗਲਤੀ ਨਹੀਂ, ਜੇ ਗੁੱਸੇ ਹੋਇਆ ਤਾਂ ਮੇਰਾ ਨਾਂ ਲਾ ਦੇਈਂ — ਇਕ ਤਰ੍ਹਾਂ ਇਹ ਮੇਰੀ ਗਲਤੀ ਏ — ਜਿਵੇਂ ਤੇਰਾ ਭਰਾ ਰਾਜ ਕਰ ਰਿਹੈ. ਉਵੇਂ ਉਸੇ ਸਖ਼ਤੀ ਨਾਲ ਮੈਨੂੰ ਵੀ ਰਾਣੀਵਾਸ ਤੇ ਕਾਬੂ ਰਖਣਾ ਚਾਹੀਦਾ ਸੀ । ਮੈਂ ਉਸ ਤਰ੍ਹਾਂ ਨਹੀਂ ਕੀਤਾ, ਜੋ ਹੋ ਗਿਆ ਸੋ ਹੋ ਗਿਆ । ਅਗੋਂ ਇਸ ਸੰਬੰਧੀ ਵਧੇਰੇ ਚੁਕੰਨੀ ਰਹਾਂਗੀ । ਤੂੰ ਭਰਾ ਨੂੰ ਕਹਿ — ਤੇ ਆਪਣਾ ਭਰਾ ਹੋਣ ਦਾ ਰਿਣ ਉਤਾਰ" — ਨਿੰਗਵਾ ਬੋਲੀ ।

ਮਦਕਰੀਨਾਇਕ ਬਾਰੇ ਅਜਿਹੀ ਗੱਲ ਸੁਣਕੇ ਪਰਸ਼ੂਰਾਮ ਨਾਇਕ ਦੇ ਮਨ ਵਿੱਚ ਬੜਾ ਗੁੱਸਾ ਆਇਆ । ਜੋ ਲੋਕੀ ਕਹਿ ਰਹੇ ਸਨ ਸੱਚ ਸੀ ? ਉਸ ਤਾਂ ਸਿਰਫ਼ ਕਭੂਰੀ ਦੀ ਭੇਣ ਨਿੰਗਵਾ ਨੂੰ ਹੀ ਵੇਖਿਆ ਸੀ । ਪਰ ਇਹ ਛੋਟੀ ਜਿਹੀ ਗੱਲ ਕਿੰਨਾ ਕੋਝਾ ਤੇ ਡਰਾਉਣਾ ਰੂਪ ਧਾਰਣ ਕਰ ਗਈ ਸੀ, ਕਹਿਣ ਵਾਲਿਆਂ ਦੀ ਜੀਭ ਕਤਰ ਦੇਣੀ ਚਾਹੀਦੀ ਹੈ ।

ਪਰ ਮਾਂ, ਨੇ ਰੋ ਰੋਕੇ ਕਿਹਾ ਸੀ । ਚਾਰ ਛੇ ਦਿਨ ਉਹ ਉਡੀਕਦਾ ਰਿਹਾ ਗੱਲ ਕਰਨ ਤੋਂ ਡਰਦਾ ਰਿਹਾ । ਫਿਰ ਇਕ ਦਿਨ ਹਿੰਮਤ ਕਰਕੇ ਕਹਿਣ ਲੱਗਾ ।

"ਭਰਾ ਤੇਰੇ ਕੋਲੋਂ ਇਕ ਗੱਲ ਪੁੱਛਣੀਏ ?"

"ਦਸ ਪਰਸ਼ੂਰਾਮ, ਕਿਹੜੀ ਐਸੀ ਗੱਲ ਏ, ਜਿਹੜੀ ਤੂੰ ਮੇਰੇ ਨਾਲ ਨਹੀਂ ਕਰ ਸਕਦਾ !" ਮਦਕਰੀਨਾਇਕ ਨੇ ਪਹਿਲਾਂ ਵਰਗੇ ਵਿਸ਼ਵਾਸ ਨਾਲ ਹੀ ਕਿਹਾ ਪਰ ਇਸ ਗੱਲ ਵਿੱਚ, ਉਸਦੇ ਆਮ ਗੱਲਬਾਤ ਦੇ ਢੰਗ ਦਾ ਤਪਾਕ ਨਹੀਂ ਸੀ — ਗੱਲਾਂ ਕਰਨ ਵਾਲਾ ਚਿਹਰਾ ਵੀ ਉਦਾਸ ਲੱਗ ਰਿਹਾ ਸੀ — ਅੱਖਾਂ ਵਿੱਚ ਧਸੀਆਂ ਹੋਈਆਂ — ਨਜ਼ਰਾਂ ਵੀ ਉਦਾਸ ਭਰਾ ਇਸ ਹਾਲ ਵਿੱਚ ਸੀ, ਮੂੰਹੋਂ ਇਸ ਗੱਲ ਨੂੰ ਕਿਵੇਂ ਕੱਢੇ ਆਪਣੇ ਪਿਆਰੇ ਭਰਾ ਨੂੰ ਕਿਵੇਂ ਪੁੱਛੇ ? ਉਸਨੂੰ ਸਮਝ ਨਹੀਂ ਸੀ ਆ ਰਹੀ ।

"ਬੜੀ ਅਜੀਬ ਜਿਹੀ ਗੱਲ ਪੁੱਛ ਰਿਹਾਂ, ਭਰਾ ਬੁਰਾ ਨਾਂ ਮਨਾਈਂ — ਅਜ ਕਲ ਲੋਕਾਂ ਦੀਆਂ ਗੱਲਾਂ ਸੁਣ ਸੁਣਕੇ ਕੰਨ ਪੱਕ ਗਏ ਨੇ !" ਪਰਸ਼ੂਰਾਮ ਨਾਇਕ ਬੋਲਿਆ ।

"ਕੋਈ ਗੱਲ ਨਹੀਂ, ਮੈਂ ਨਹੀਂ ਬੁਰਾ ਮਨਾਉਂਦਾ — ਮੈਂ ਪਿੰਡ ਵਾਲਿਆਂ ਨੂੰ ਭੁਲਾਇਆ ਨਹੀਂ, ਪਰ ਹੋ ਸਕਦੈ ਅਜਿਹੀਆਂ ਕਈ ਗੱਲਾਂ ਨੇ ਜਿਹੜੀਆਂ ਦੂਜਿਆਂ ਨੂੰ ਪਤਾ ਲੱਗ ਜਾਂਦੀਆਂ ਨੇ, ਪਰ ਮੈਨੂੰ ਨਹੀਂ ਪਤਾ ਲਗਦੀਆਂ — ਇਸੇ ਲਈ ਤਾਂ ਮੈਂ ਤੈਨੂੰ ਆਪਣੇ ਕੰਨ ਬਣਾਕੇ ਰਖਿਐ — ਦੱਸ ਕੀ ਗੱਲ ਏ ?"

"ਬੜੀ ਭੈੜੀ ਗੱਲ ਏ"

"ਮੇਰੇ ਬਾਰੇ, ਰਾਜ ਬਾਰੇ", ਝੱਟ ਹੀ ਉਸ ਪੁੱਛਿਆ

ਰਾਜ ਬਾਰੇ ਹੋਵੇ ਤਾਂ ਉਸ ਬਾਰੇ ਵਿਚਾਰ ਕਰਨ ਲਈ ਕੋਤਵਾਲੀ ਵਾਲੇ ਹਨ । ਪਰ ਰਾਜੇ ਦੀ ਸ਼ਿਕਾਇਤ ਕਿਹੜੀ ਕੋਤਵਾਲੀ ਕੋਲ ਲਾਉਣ ।

"ਮੇਰੇ ਖ਼ਿਲਾਫ਼ ਸ਼ਿਕਾਇਤ ? ਕਿਸਨੇ ਕਿਸਨੂੰ ਲਾਈ ਹੈ ?"

"ਰਾਜ ਦੇ ਆਮ ਸਾਧਾਰਣ ਲੋਕ — ਅੰਮਾ ਨੇ ਸੁਣੀ, ਤੈਨੂੰ ਦੱਸਣ ਲਈ ਮੈਨੂੰ ਕਿਹਾ ।

"ਠੀਕ ਏ, ਸ਼ਿਕਾਇਤ ਕੀ ਏ ?"

ਇਹ ਗੱਲ ਕਿਵੇਂ ਆਖੇ ਉਹ ਸੋਚਣ ਲੱਗਾ — "ਦਦਿਆ ਅੰਮਾਂ ਦੇ ਰਾਣੀਵਾਸ ਦੀ ਗੱਲ ਲੋਕਾਂ ਦੇ ਮੂੰਹ ਚੜ੍ਹ ਗਈ ਏ ।"

"ਉਥੇ ਵੱਡੀ, ਛੋਟੀ ਭੈਣ, ਦੀ ਗੱਲ — ਇਸਨੂੰ ਰਾਜ਼ ਰੱਖਣ ਲਈ ਮੈਂ ਕਿਸੇ ਨੂੰ ਵੀ ਨਹੀਂ ਕਿਹਾ ।"

"ਸਿਰਫ਼ ਏਨੀਂ ਗੱਲ ਹੁੰਦੀ ਤਾਂ ਮੈਂ ਤੇਰੇ ਕੋਲ ਨਾਂ ਆਉਂਦਾ — ਪਰ ਇਸ ਗੱਲ ਨੇ ਤਾਂ ਹੋਰ ਦਾ ਹੋਰ ਹੀ ਰੂਪ ਧਾਰਣ ਕਰ ਲਿਆ ਹੈ ।

"ਕੀ ਮਤਲਬ, ਲੋਕੀ ਕੀ ਸਮਝਣ ਲੱਗ ਪਏ ਨੇ, ਕਿ ਮੈਂ ਭੂਤਾਂ ਨਾਲ ਰਹਿਣ ਲੱਗ ਪਿਆ ਹਾਂ । ਇਹਨਾਂ ਦੋਹਾਂ ਭੈਣਾਂ ਦੇ ਰੂਪ ਨੇ ਉਹਨਾਂ ਦੀਆਂ ਅੱਖਾਂ ਚੁੰਧਿਆ ਦਿਤੀਆਂ ਹੋਣਗੀਆਂ ।" ਫਿਕੀ ਜਿਹੀ ਹਾਸੀ ਹਸਦਿਆਂ ਬੋਲਿਆ ਮਦਕਰੀਨਾਇਕ —

"ਅੱਖਾਂ ਚੁੰਧਿਆ ਗਈਆਂ ਯਾਂ ਅੰਨ੍ਹੇ ਹੋ ਗਏ, ਇਸ ਬਾਰੇ ਮੈਨੂੰ ਕੋਈ ਚਿੰਤਾ ਨਹੀਂ । ਪਰ ਚੁਗਲ ਖੋਰਾਂ ਦੀਆਂ ਕੀੜੇ ਪਈਆਂ ਜ਼ਬਾਨਾਂ ਤਾਂ ਇਹ ਕਹਿੰਦੀਆਂ ਫਿਰਦੀਆਂ ਨੇ ਕਿ ਇਹਨਾਂ ਭੈਣਾਂ ਦੀ ਹੱਦ ਟਪਕੇ ਰਾਜੇ ਦੀਆਂ ਅੱਖਾਂ ਗਲੀ ਵਿੱਚ ਤਾਕ ਲਾਈ ਬੈਠੀਆਂ ਨੇ । ਰਾਜਾ ਅਵਾਰਾ ਸਾਹਨ ਵਾਂਗੂ ਤੁਰਿਆ ਫਿਰਦੈ ।"

"ਕੀ ਮਤਲਬ —"

"ਇੱਜ਼ਤਦਾਰ ਔਰਤਾਂ, ਜੁਆਨ ਕੁੜੀਆਂ ਜੇ ਰਾਜੇ ਦੀ ਨਜਰੀਂ ਪੈ ਜਾਣ ਤਾਂ ਉਹ ਉਸਦੇ ਸੌਣ-ਕਮਰੇ ਵਿੱਚ ਪਹੁੰਚ ਜਾਂਦੀਆਂ ਹਨ । ਲੋਕਾਂ ਵਿੱਚ ਬੜਾ ਡਰ ਫੈਲ ਗਿਆ ਹੈ । ਅੰਮਾਂ ਇਹ ਗੱਲ ਸੁਣਕੇ ਘਬਰਾ ਗਈ ।"

"ਇਸ ਗੱਲ ਤੇ ਤੈਨੂੰ ਤੇ ਅੰਮਾ ਨੂੰ ਯਕੀਨ ਆ ਗਿਆ ?"

"ਸਾਡਾ ਯਕੀਨ ਕਰਨਾ ਕਈ ਮੁਖ ਨਹੀਂ ਭਰਾ. ਵਡਿਆਂ ਦਾ ਕਹਿਣਾ ਏ ਰਾਜੇ ਨੂੰ ਲੋਕਾਂ ਦੀ ਜ਼ਬਾਨ ਤੋਂ ਡਰਕੇ ਰਹਿਣਾ ਚਾਹੀਦੈ ।"

"ਜਿਹੜੀ ਗਲਤੀ ਮੈਂ ਕੀਤੀ ਨਹੀਂ, ਉਸ ਲਈ ਲੋਕਾਂ ਕੋਲ ਕਿਉਂ ਡਰਾਂ ? ਜ਼ਨਾਨੀਆਂ ਲੱਭਣ ਲਈ ਫਿਰਦਿਆਂ ਤੂੰ ਮੈਨੂੰ ਵੇਖਿਐ, ਪਰਸ਼ੂਰਾਮ ?"

"ਨਹੀਂ ਭਰਾ ।"

"ਠੀਕ ਏ, ਤਾਂ ਫਿਰ ਇਹ ਗੱਲ ਅੱਵਾ ਨੂੰ ਦੱਸ ।"

"ਅੰਮਾਂ ਤਾਂ ਲੋਕਾਂ ਦੀਆਂ ਗੱਲਾਂ ਤੋਂ ਡਰਦੀ ਏ ।"

"ਉਸ ਲਈ ਮੈਂ ਕੀ ਕਰਾਂ, ਅੱਖਾਂ ਤੇ ਪੜਦੇ ਕਰ ਲਵਾਂ, ਮੱਥੇ ਤੇ ਲਿਖਕੇ ਲਾ ਲਵਾਂ 'ਮੈਨੂੰ ਵੇਖਕੇ ਕਿਸੇ ਸ਼ੀਲਵੰਤ ਔਰਤ ਨੂੰ ਡਰਨ ਦੀ ਲੋੜ ਨਹੀਂ । ਵੱਡਾ ਭਰਾ

ਸੱਚ ਕਹੇ ਤੱਦ ਵੀ ਤੇ ਝੂਠ ਕਹੇ ਤੱਦ ਵੀ ਤੂੰ ਮੰਨ ਲਵੇਂਗਾ । ਪਰ ਮੈਂ ਅੰਮਾ ਦੀ ਸਹੁੰ ਖਾਕੇ ਕਹਿਣਾ ਕਿ ਮੇਰਾ ਚਾਲ ਚਲਣ ਵਿਗੜਿਆ ਨਹੀਂ । ਮੇਰੀਆਂ ਅੱਖਾਂ ਦੀ ਸ਼ਿਕਾਇਤ ਕਰਨ ਵਾਲਿਆਂ ਨੂੰ ਕੀ ਕਹਾਂ — ਏਨਾ ਸੱਚ ਜ਼ਰੂਰ ਹੈ ਕਿ ਰਾਹ ਵਿੱਚ ਜਾਂਦਿਆਂ ਜਦੋਂ ਮੈਂ ਉੱਚਾ ਲੰਮਾ ਤਕੜਾ ਜੁਆਨ ਵੇਖਣਾ ਤਾਂ ਮੇਰਾ ਮਨ ਕਰਦੈ ਇਹ ਸਾਡੀ ਫ਼ੌਜ ਵਿੱਚ ਹੁੰਦਾ, ਇਸੇ ਤਰ੍ਹਾਂ ਕੋਈ ਰੂਪਵਤੀ ਇਸਤਰੀ ਵੇਖਕੇ ਮੇਰਾ ਮਨ ਕਹਿੰਦੈ, ਇਹ ਮੇਰੇ ਰਾਣੀਵਾਸ ਵਿੱਚ ਹੁੰਦੀ — ਸਿਰਫ਼ ਏਨਾਂ ਸੱਚ ਹੈ — ਇਸ ਜੀਭ ਨੇ, ਇਹਨਾਂ ਅੱਖਾਂ ਨੇ ਮਨ ਦੇ ਆਖੇ ਲੱਗਕੇ ਕਦੇ ਕਿਸੇ ਇਸਤਰੀ ਨੂੰ ਸੇਜ ਲਈ ਬੁਲਾਵਾ ਨਹੀਂ ਦਿੱਤਾ । ਸੂਰਜ ਮੇਰੀ ਗੱਲ ਦਾ ਗੁਆਹ ਏ । ਪਰ ਜੇ ਲੋਕ ਤੁਹਮਤਾਂ ਲਾ ਰਹੇ ਹਨ ਤਾਂ ਮੈਂ ਕੀ ਕਰ ਸਕਨਾਂ — ਤੁਹਮਤਾਂ ਲਉਣ ਵਾਲਿਆਂ ਨੂੰ ਕਈ ਗੱਲਾਂ ਲੱਭ ਪੈਂਦੀਆਂ ਨੇ । ਜੇ ਵੇਖੋ ਤਾਂ ਕਹਿੰਦੇ ਨੇ ਵੇਖਿਐ, ਜੇ ਨਾਂ ਵੇਖੋ ਤਾਂ ਕਹਿੰਦੇ ਨੇ ਇਹਨਾਂ ਨੂੰ ਐਨਾ ਹੰਕਾਰ ਏ, ਸਾਡੇ ਵਲ ਵੇਖਦੇ ਤਕ ਨਹੀਂ । ਸੋ ਤੁਹਮਤਾਂ ਲਉਣ ਵਾਲਿਆਂ ਦੀ ਜ਼ੁਬਾਨ ਤੋਂ ਬੰਦਾ ਡਰਨ ਲੱਗ ਪਵੇ ਤਾਂ ਜੀਣਾ ਹਰਾਮ ਹੋ ਜਾਵੇ । ਮੈਂ ਨਹੀਂ ਡਰਦਾ ਇਹਨਾਂ ਤੁਹਮਤਾਂ ਤੋਂ — ਮੈਂ ਆਪਣੀ ਜ਼ਮੀਰ ਤੋਂ ਡਰਦਾ ਹਾਂ — ਇਸ ਲਈ ਮੇਰੇ ਸਚਮੁਚ ਹੀ ਕੋਈ ਗਲਤੀ ਕਰਨ ਤੋਂ ਬਿਨਾ, ਨਾ ਅੰਮਾ ਨੂੰ ਹੰਝੂ ਵਹਾਉਣ ਦੀ ਤੇ ਨਾਂ ਤੈਨੂੰ ਕਿਸੇ ਤਰ੍ਹਾਂ ਡਰਨ ਦੀ ਲੋੜ ਏ । ਮੈਂ ਇਹਨਾਂ ਤੁਹਮਤਾਂ ਲਉਣ ਵਾਲਿਆਂ ਤੋਂ ਨਹੀਂ ਡਰਦਾ । ਜੋਸ਼ ਵਿੱਚ ਬੋਲਕੇ ਉਹ ਚੁਪ ਕਰ ਗਿਆ । ਫਿਰ ਸ਼ਾਂਤ ਢੰਗ ਨਾਲ ਬੋਲਿਆ "ਮੈਂ ਹੁਣ ਕੀ ਕਰਾਂਗਾ, ਮੈਨੂੰ ਆਪ ਨਹੀਂ ਪਤਾ ਪਰਸ਼ੂਰਾਮ — ਦੋ ਦਿਨ ਮੈਨੂੰ ਮੇਰੇ ਹਾਲ ਤੇ ਰਹਿਣ ਦੇਹ । ਫਿਰ ਸਭ ਕੁੱਛ ਆਪੇ ਠੀਕ ਹੋ ਜਾਵੇਗਾ ।"

"ਠੀਕ ਏ ਭਰਾ, ਜੋ ਅੰਮਾ ਨੇ ਕਿਹਾ, ਮੈਂ ਤੈਨੂੰ ਕਹਿ ਦਿਤੇ । ਉਹ ਦਿਨ ਛੇਤੀ ਆਵੇ ਜਦੋਂ ਤੂੰ ਪਹਿਲਾਂ ਵਾਂਗ ਹੀ ਹੋ ਜਾਵੇ ।" ਮੰਨਤ ਮੰਨਣ ਵਾਂਗ ਕਹਿਕੇ ਪਰਸ਼ੂਰਾਮ ਚਲਾ ਗਿਆ ।

ਉਹ ਦਿਨ — ਮਦਕਰੀਨਾਇਕ ਦਾ ਪਹਿਲੇ ਵਾਂਗ ਹੋ ਜਾਣ ਦਾ ਦਿਨ — ਛੇਤੀ ਆਵੇ, ਛੇਤੀ ਤੋਂ ਛੇਤੀ ਆਵੇ — ਭਰਾ ਦੀਆਂ ਅੱਖਾਂ ਛੇਤੀ ਖੁਲ੍ਹ ਜਾਣ — ਪਰਸ਼ੂਰਾਮਨਾਇਕ ਦੀ ਤਰ੍ਹਾਂ ਹੀ ਉਸਦੀ ਮਾਂ ਨਿੰਗਵਾ ਤੇ ਹੋਰ ਸਾਰੇ ਹਿਤੈਸ਼ੀ ਇਹੀ ਕਾਮਨਾ ਕਰ ਰਹੇ ਸਨ ।

"ਤੇਰੇ ਭਰਾ ਦੀਆਂ ਅੱਖਾਂ ਛੇਤੀ ਖੁਲਣੀਆਂ ਚਾਹੀਦੀਆਂ ਹਨ । ਵੇਖੀਏ ਦੇਵੀ ਮਾਂ, ਕਿਸ ਤਰ੍ਹਾਂ ਅੱਖਾਂ ਖੋਹਲਦੀ ਹੈ ।" ਉਸ ਦਿਨ ਨੂੰ ਉਡੀਕਦੀ ਬੋਲੀ ।

# 13

ਉਹ ਦਿਨ ਵੀ ਆ ਗਿਆ·

ਉਮੀਦ ਤੋਂ ਬਹੁਤ ਪਹਿਲਾਂ — ਬੜੇ ਅਣਚਿੱਤਵੇਂ ਢੰਗ ਨਾਲ, 'ਯੁਗਾਦੀ' ਦੇ ਤਿਉਹਾਰ ਤੇ ਗੁੜ ਤੇ ਨਿੰਮ ਖਾਣ ਤੋਂ ਪੰਦਰਾਂ ਦਿਨ ਬਾਦ ਆਉਣ ਵਾਲੇ 'ਏਕਨਾਥਈਸਵਰ ਸਿਡੀ' ਦੇ ਤਿਉਹਾਰ ਤੇ ਉਸਤੋਂ ਅਗਲੇ ਮੰਗਲਵਾਰ ਮਨਾਏ ਜਾਣ ਵਾਲੇ ਬਰਗੰਮਾ ਡਿਪੁਰਗੱਟਮਾ ਦੇਵੀ ਦੇ ਉਤਸਵ ਲਈ ਸਾਰਾ ਕਿਲ੍ਹਾ, ਸਹਿਰ, ਮੰਦਿਰ ਮੰਦਿਰਾਂ ਦੇ ਗੋਪੁਰ, ਲਾਵਾਂ ਤੇ ਬਹਿਣ ਵਾਲੀ ਦੁਲਹਨ ਵਾਂਗ ਸਜੇ ਪਏ ਸਨ, ਬਸੰਤ ਰੁੱਤ ਵਿੱਚ ਨਵੇਂ ਨਿਕਲੇ ਅੰਬਾਂ ਦੇ ਪਤਿਆਂ ਦੇ ਬੂਹਿਆਂ ਤੇ ਬੰਨੇ ਬੰਦਨਵਾਰਾਂ ਵਾਂਗ ਲਿਸ਼ਕ ਰਹੇ ਸਨ — ਸਾਲ ਦੇ ਇਸ ਵੱਡੇ ਉਤਸਵ ਨੂੰ ਵੇਖਣ ਲਈ ਆਏ ਲੋਕਾਂ ਦੀ ਗਹਿਮਾ ਗਹਿਮੀ ਸੀ — ਰੰਗ ਬਰੰਗੀਆਂ ਨਵੀਆਂ ਪੁਸ਼ਾਕ ਪਾਈ ਉਹ ਸੜਕਾਂ ਤੇ ਘੁੰਮ ਰਹੇ ਸਨ — ਦੁਰਗ ਦੀ ਹਰ ਗੱਲੀ ਵਿੱਚ ਬਸੰਤ ਰੁੱਤ ਦਾ ਰਾਜ ਦਿੱਸਦਾ ਸੀ । ਇਸ ਤਿਉਹਾਰ ਲਈ ਸਾਹ ਰਾਜ ਵਿੱਚ ਹੋ ਰਹੀਆਂ ਤਿਆਰੀਆਂ ਨੂੰ ਵੇਖਣ ਲਈ ਮਦਕਰੀਨਾਇਕ ਆਪਣੇ ਭਰਾ ਪਰਸ਼ੂਰਾਮ ਨਾਇਕ ਤੇ ਕੁੱਛ ਹੋਰ ਘੋੜੇ ਤੇ ਸਵਾਰ ਅਧਿਕਾਰੀਆਂ ਨਾਲ ਮਹਿਲ ਤੋਂ ਨਿਕਲੇ । 'ਤਾਰਾਮੰਡਲ' ਦੇ ਵਿਸਾਲ ਮੈਦਾਨ ਵਿੱਚ ਹੁੰਦੀਆਂ ਤਿਆਰੀਆਂ ਵੇਖਕੇ ਉਹ ਹੇਠਲੇ ਦੁਰਗ ਵਲ ਜਾਣ ਲਈ 'ਅੱਜੀ ਦੁਆਰ' ਵਲ ਚਲ ਪਏ ।

'ਅੱਜੀ ਦੁਆਰ' ਤੋਂ ਦੱਸ ਕਦਮਾਂ ਦੀ ਵਿੱਥ ਤੇ 'ਬੀਡਿਨ ਦੁਆਰ', ਉਸਤੋਂ ਥੱਲੇ ਉਤਰੇ ਤਾਂ ਸਾਨੰਦਸਵਾਮੀ ਗਣਪਤੀ ਦਾ ਮੰਦਿਰ ਹੈ । ਉਸ ਮੰਦਿਰ ਦੇ ਪਿਛਵਾੜੇ ਦੀਆਂ ਚਟਾਨਾਂ ਨੂੰ ਕੱਟਕੇ ਬਣਾਏ ਮੈਦਾਨ ਵਿੱਚ, ਚਟਾਨਾਂ ਦੇ ਨਾਲ ਜੁੜਿਆ ਹੋਇਆ ਸੀ ਤਲਵਾਰ ਹੋਰਾਂ ਦਾ ਘਰ, ਮੰਦਿਰ ਤੇ ਘਰ ਨਾਲੋਂ ਨਾਲ ਬਣੇ ਹੋਏ ਸਨ । ਮੰਦਿਰ ਦੇ ਪਿਛਵਾੜੇ ਮਲੱਸ਼ਾਲਾ ਸੀ । ਮਲੱਸ਼ਾਲਾ ਦੇ ਪਿੱਛੇ ਤਲਵਾਰਾਂ ਦਾ ਥੜਾ ਸੀ ।

ਪਹਾੜੀ ਤੋਂ ਥੱਲੇ ਉਤਰਣ ਤੋਂ ਪਹਿਲਾਂ ਗਣਪਤੀ ਨੂੰ ਮੱਥਾ ਟੇਕਕੇ ਜਾਣ ਦੇ ਨਿਤ ਨਿਯਮ ਅਨੁਸਾਰ, ਉਸ ਦਿਨ ਵੀ ਮੰਦਿਰ ਕੋਲ ਆਕੇ ਮਦਕਰੀਨਾਇਕ ਘੋੜੇ ਤੋਂ ਉਤਰਿਆ ਘੋੜਾ ਨੌਕਰ ਨੂੰ ਫੜਾਕੇ, ਸਵੇਰ ਦੀ ਰੋਸ਼ਨੀ ਵਿੱਚ ਸਜੇ ਸੰਵਰੇ ਕਿਲ੍ਹੇ, ਮੰਦਰ ਦੇ ਕਲਸ਼, ਝੰਡੇ ਦੀ ਬੁਰਜੀ ਵਲ ਵੇਖ਼ਦਿਆਂ, ਉਸਦੀਆਂ ਇਧਰ ਉਧਰ ਘੁੰਮਦੀਆਂ ਨਜ਼ਰਾਂ ਕੋਲ ਦੀ ਚਟਾਨ ਤੇ, ਸਿਰ ਧੋਕੇ ਵਾਲ ਸੁਕਾਉਂਦੀ ਬੈਠੀ ਇਕ ਯੁਵਤੀ ਤੇ ਪਈਆ । ਲੰਮੀ ਕਾਲੀ ਖਿਲ੍ਹਰੀ ਕੇਸ਼ਰਾਸ਼ੀ. ਮੋਰ ਦੇ ਖ਼ਿਲਰੇ ਪੰਖਾਂ ਵਾਂਗ ਮਦਕਰੀਨਾਇਕ ਦੀਆਂ ਅੱਖਾਂ ਨੂੰ ਕੀਲ ਗਏ, ਅਨਜਾਣਿਆਂ ਹੀ ਉਸਦੀ ਛਾਤੀ ਉਪਰਲਾ ਕਪੜਾ ਥੱਲੇ ਖਿਸਕ ਗਿਆ, ਨਾਇਕ ਨੂੰ ਆਪਣੇ ਵਲ ਵੇਖਦਿਆਂ ਤਕਿਆ ਤਾਂ ਉਹ ਘਬਰਾਕੇ ਉਠ ਖਲੋਤੀ — ਜੁਆਨੀ ਦੇ ਨਸ਼ੇ ਵਿੱਚ ਅਲਸਾਈ ਕੁੜੀ ਦੇ ਸ਼ਰੀਰ ਦੀ ਬਣਤਰ, ਮਦਕਰੀਨਾਇਕ ਤੇ ਜਿਵੇਂ ਕੋਈ ਟੂਣਾ ਕਰ ਗਈ — ਉਸਦੇ ਮੂੰਹੋਂ ਅਨਜਾਣੇ ਹੀ ਨਿਕਲ ਗਿਆ —

"ਓ ਕਿਹੀ ਸੋਹਣੀ ਕੁੜੀ !" ਇਹ ਪ੍ਰਸੰਸਾ ਦੇ ਬੋਲ ਏਨੀ ਕੁ ਉੱਚੀ ਨਿਕਲੇ ਕਿ ਕੋਲ ਖਲੋਤਿਆਂ ਨੇ ਸੁਣ ਲਿਆ — ਇਹ ਬੋਲ ਸ਼ਾਇਦ ਉਸ ਕੁੜੀ ਦੇ ਕੰਨੀਂ ਵੀ ਪੈ ਗਏ — ਸ਼ੇਰ ਦੀ ਭਿਣਕ ਪੈਣ ਤੇ ਹਿਰਨ ਵਾਂਗ ਉਸ ਪੱਥਰ ਤੋਂ ਛਾਲ ਮਾਰੀ ਤੇ ਅੱਖਾਂ ਤੋਂ ਉਹਲੇ ਹੋ ਗਈ —

ਉਸਦਾ ਦੌੜਨਾਂ, ਚਟਾਨ ਤੋਂ ਕੁਦਨਾਂ, ਉਸਦੇ ਸ਼ਰੀਰ ਦੀਆਂ ਗੁਲਾਈਆਂ, ਉਚਾਈਆਂ ਦੀ ਸੁੰਦਰਤਾ ਦਾ ਪ੍ਰਦਰਸ਼ਨ ਕਰ ਗਏ । ਕਿਸੇ ਦਾ ਵੀ ਮਨ ਮੋਹ ਲੈਣ ਵਾਲੀ ਉਹ ਯੁਵਤੀ — ਉਸ ਦੇ ਰੂਪ ਦੇ ਨਸ਼ੇ ਵਿੱਚ ਮਦਕਰੀ ਆਪਣੇ ਕੋਲ ਖਲੋਤਿਆਂ ਨੂੰ ਪੁੱਛਣ ਲੱਗਾ "ਉਹ ਕੌਣ ਏ ?"

"ਉਹ ਤਲਵਾਰ ਕੰਪੜੀਆ ਦਾ ਘਰ ਏ, ਉਹਨਾਂ ਦੀ ਕੁੜੀ ਹੋਵੇਗੀ ।"

"ਅੱਛਾ, ਉਸਨੂੰ ਜਨਮ ਦੇਣ ਵਾਲੇ ਭਾਗਸ਼ਾਲੀ ਨੇ, ਹੱਥ ਫੜਨ ਵਾਲੇ ਵੀ ਚੰਗੇ ਭਾਗਾਂ ਵਾਲੇ ਹੋਣਗੇ ।" ਕਹਿਕੇ ਉਹ ਮੱਥਾ ਟੇਕਣ ਲਈ ਮੰਦਿਰ ਦੇ ਅੰਦਰ ਚਲਾ ਗਿਆ ।

ਉਸਦੀਆਂ ਅੱਖਾਂ ਅਗੇ ਉਸ ਕੁੜੀ ਦਾ ਰੂਪ ਆ ਖਲੋਤਾ ਫਿਰ ਉਸਦੀ ਯਾਦ — ਬੱਸ — ਫਿਰ ਉਹ ਸਭ ਭੁੱਲ ਗਿਆ । ਕਿਸੇ ਹੋਰ ਘਰ ਦੀ ਲੱਛਮੀ ਬਾਰੇ ਮੈਂ ਕਿਉਂ ਸੋਚਾਂ ? ਮਦਕਰੀਨਾਇਕ ਇਹ ਸਭ ਭੁੱਲ ਗਿਆ — ਪਰ ਵਿਧੀ ਨਾਂ ਭੁੱਲੀ — ਉਸਤੋਂ ਤਿੰਨ ਦਿਨ ਬਾਦ, ਇਕ ਦਿਨ ਮਦਕਰੀਨਾਇਕ ਕਿਸੇ ਸੋਚ ਵਿੱਚ ਸੀ — ਕੱਲਾ ਬੈਠਾ ਹੋਇਆ — ਪਰਸ਼ੂਰਾਮ ਨਾਇਕ ਹਨੇਰੀ ਵਾਂਗ ਅੰਦਰ ਆਇਆ ਤੇ ਬੋਲਿਆ

"ਭਰਾ -- ਤੇਰੀਆਂ ਅਵਾਰਾ ਅੱਖਾਂ ਨੇ ਉਸ ਕੁੜੀ ਦੀ ਬਲੀ ਲੈ ਹੀ ਲਈ —"

"ਕੀ ਕਿਹਾ ਈ ?" ਜਿਵੇਂ ਉਸਦੀ ਛਾਤੀ ਵਿੱਚ ਬਿਜਲੀ ਕੜਕ ਕੇ ਡਿੱਗ ਪਈ ਹੋਵੇ ।" ਉਸਦੀ ਸੱਟ ਨਾਲ ਡਿੱਗਾ ਮਦਕਰੀਨਾਇਕ ਪੁੱਛਣ ਲੱਗਾ —

"ਹਾਂ ਭਰਾ, ਤੇਰੀਆਂ ਅੱਖਾਂ ਨੇ ਕੋਤਵਾਲ ਕੰਪੜਈਆ ਦੀ ਕੁੜੀ ਦੀ ਜਾਨ ਲੈ ਲਈ ।" ਕਈ ਭਾਵਨਾਵਾਂ ਦੇ ਰਲੇ ਮਿਲੇ ਅਸਰ ਥੱਲੇ ਛਟਪਟਾਂਦਿਆਂ ਉਹ ਬੋਲਿਆ ।

"ਤਲਵਾਰ ਕੰਪੜਈਏ ਦੀ ਕੁੜੀ — ਕੌਣ — ਮੇਰੀਆਂ ਅੱਖਾਂ ਨੇ ਉਸਦਾ ਕੀ ਵਿਗਾੜਿਆ ? ਤੂੰ ਕੀ ਗੱਲਾਂ ਕਰ ਰਿਹੈ, ਪਰਸ਼ੂਰਾਮ ?— ਹੈਰਾਨ ਹੋਕੇ ਬੋਲਿਆ ਮਦਕਰੀਨਾਇਕ ।

"ਐਡੀ ਛੇਤੀ ਉਸ ਕੁੜੀ ਨੂੰ ਭੁੱਲ ਵੀ ਗਿਐਂ ਭਰਾ !" ਕੜਵਾਹਟ ਭਰੀ ਅਵਾਜ਼ ਵਿੱਚ ਬੋਲਿਆ ਪਰਸ਼ੂਰਾਮ ।

"ਹੋਸ਼ ਵਿੱਚ ਆਕੇ ਗੱਲ ਕਰ ਪਰਸ਼ੂਰਾਮ — ਕੌਣ ਕੁੜੀ ? ਮੇਰੀਆਂ ਅਖਾਂ ਨਾਲ ਉਸਦਾ ਕੀ ਸੰਬੰਧ ? ਬੁਝਾਰਤਾਂ ਨਾਂ ਪਾ — ਜੋ ਗੱਲ ਏ ਸਾਫ ਸਾਫ਼ ਦੱਸ ।"

"ਤੈਨੂੰ ਯਾਦ ਨਹੀਂ ਭਰਾ, ਤਿੰਨ ਦਿਨ ਹੀ ਤਾਂ ਹੋਏ ਨੇਂ —"

"ਹਾਂ ਤਿੰਨ ਦਿਨ ਪਹਿਲਾਂ ਕੀ ਹੋਇਐ ?"

"ਅਸੀ ਉਤਸਵ ਦੀਆਂ ਤਿਆਰੀਆ ਵੇਖਣ ਜਾ ਰਹੇ ਸਾਂ, ਗਣਪਤੀ ਦੇ ਮੰਦਿਰ ਦੇ ਪਿੱਛੇ ਪੱਥਰ ਤੇ ਬੈਠੀ ਵਾਲ ਸੁਕਾਉਂਦੀ ਤੇਰੀ ਗੱਲ ਸੁਣਕੇ ਉਹ ਹਿਰਨੀ ਵਾਂਗ ਭੱਜ ਗਈ ਸੀ —"

"ਆਹੋ — ਆਹੋ — ਉਹ —" ਭੁੱਲ ਗਈ ਗੱਲ ਨੂੰ ਯਾਦ ਕਰਦਿਆਂ ਬੋਲਿਆ ਮਦਕਰੀਨਾਇਕ ।

"ਹਾਂ, ਹੁਣ ਉਹ ਕੁੜੀ ਹੋ ਗਈ ਏ — ਇਹ ਕੁੜੀ ਨਹੀਂ ਰਹਿ ਗਈ"

"ਅਰਥਾਤ ?"

"ਤੇਰੀ ਨਜ਼ਰ, ਤੇਰੀ ਬੇਲਗਾਮ ਜ਼ਬਾਨ, ਉਸ ਕੁੜੀ ਲਈ ਮੌਤ ਬਣ ਗਈਆਂ ਹਨ । ਤੇਰੀਆਂ ਨਜ਼ਰਾਂ ਤੋਂ ਦੁਰਗ ਦੀਆਂ ਤੀਵੀਆਂ ਡਰਦੀਆਂ ਸਨ ਤੈਨੂੰ ਇਸ ਗੱਲ ਦਾ ਯਕੀਨ ਨਹੀਂ ਸੀ ਆਇਆ — ਹੁਣ ਤਾਂ ਯਕੀਨ ਆ ਜਾਏਗਾ — ਤੇਰੀਆਂ ਅੱਖਾਂ ਨੂੰ [illegible] ਲੱਗੀ ਉਹ ਕੁੜੀ ਇੱਲਾਂ ਦੀ ਭੇਟ ਚੜ੍ਹ ਗਈ ।

"ਕੀ ਹੋਇਆ ਪਰਸ਼ੂਰਾਮ — ਕਿਸ ਨੇ ਉਸ ਸੁੰਦਰੀ ਨੂੰ ਮਾਰਿਆ ? ਦਸ ਉਸਨੂੰ ਖਤਮ ਕਰਨ ਵਾਲਿਆਂ ਨੂੰ ਮੈਂ ਖਲਿਆਂ ਖਲੋਤਿਆਂ ਚੀਰਕੇ ਰਖ਼ ਦਿਆਂਗਾ ਤੇ ਮਾਸ ਕੁਤਿਆਂ ਲੂੰਮੜੀਆਂ ਨੂੰ ਪਾ ਦਿਆਂਗਾ ।" ਕ੍ਰੋਧ ਵਿੱਚ ਭੜਕਦਿਆਂ ਮਦਕਰੀਨਾਇਕ ਬੋਲਿਆ ।

ਉਸਨੂੰ ਮਾਰਿਆ ਤੇਰੀ ਜੀਭ ਨੇ, ਤੇਰੀਆਂ ਅੱਖਾਂ ਨੇ — ਤੇਰੀਆਂ ਅੱਖਾਂ ਉਸ ਕੁੜੀ ਦੇ ਰੂਪ ਤੇ ਮੋਹਿਤ ਹੋਈਆਂ ਸਨ, ਤੇਰੀ ਜੀਭ ਨੇ ਉਸਦੀ ਪ੍ਰਸੰਸਾ ਕੀਤੀ ਸੀ । ਆਸੇ ਪਾਸੇ ਖਲੋਤਿਆਂ ਨੇ ਸੁਣਿਆ — ਏਨਾਂ ਹੀ ਨਹੀਂ, ਤੂੰ ਇਹ ਵੀ ਪੁਛਿਆ ਸੀ "ਇਹ ਕਿਸਦੀ ਧੀ ਏ ?" ਇਹ ਖਬਰ ਸੁਣਕੇ ਤਲਵਾਰ ਕੰਪੜਈਏ ਨੂੰ ਲਗਿਆ ਤੇਰੀਆਂ ਅੱਖਾਂ ਉਸਦੇ ਘਰ ਨੂੰ ਕਲੰਕਿਤ ਕਰ ਦੇਣਗੀਆਂ, ਮੰਦਿਰ ਜਾਣ ਦੇ ਬਹਾਨੇ ਕੁੜੀ ਨੂੰ ਪਹਾੜੀ ਦੀ ਚੋਟੀ ਤੇ ਲੈ ਗਿਆ ਤੇ ਭੈਰਵ ਅਗੇ ਕੁੜੀ ਦੀ ਬਲੀ ਦੇ ਕੇ ਆ ਗਿਆ ।

ਆਪਣੇ ਘਰ ਦੀ ਮਾਣ ਮਰਿਆਦਾ ਬਚਾ ਲਈ ।"

"ਨੀਚ-ਚੰਡਾਲ-ਘਾਤਕ-ਖ਼ੂਨੀ ਕੁੱਤੇ ।"

"ਕਿਸਨੂੰ ਕਹਿ ਰਿਹੈਂ, ਆਪਣੀ ਇੱਜ਼ਤ ਤੋਂ ਡਰਦਿਆਂ ਆਪਣੇ ਹਥੀਂ ਆਪਣੀ ਕੁੜੀ ਨੂੰ ਮਾਰਨ ਵਾਲੇ ਪਿਉ ਨੂੰ ਯਾਂ ਕਸਤੂਰੀ ਤਿਲਕ ਵਰਗੀ ਧੀ ਨੂੰ ਗੁਆ ਬਹਿਣ ਵਾਲੀ ਮਾਂ ਨੂੰ ਯਾਂ ਰੋਂਦੇ ਭੈਣਾਂ ਭਰਾਵਾਂ ਨੂੰ — [illegible] ਨੂੰ ਗਾਹਲਾਂ ਕੱਢ ਰਿਹੈ ? ਭਰਾ ਜੇ ਗਾਹਲਾਂ ਕਢਣੀਆਂ ਨੀਂ ਤਾਂ ਆਪਣੀਆਂ ਅੱਖਾਂ ਨੂੰ ਕੱਢ, ਆਪਣੀ ਜੀਭ ਦੀ ਨਿੰਦਾ ਕਰ — ਨਫ਼ਰਤ ਕਰ, ਗਲੀ ਗਲੀ ਵਿੱਚ ਚਰਚਾ ਦਾ ਵਿਸ਼ਾ ਬਣੀ ਆਪਣੀ ਨੀਅਤ ਨੂੰ —"

ਜੋਸ਼ ਵਿੱਚ ਬੇਕਾਬੂ ਹੋਕੇ, ਪਰਸ਼ੂਰਾਮ ਇਸ ਤਰ੍ਹਾਂ ਬੋਲ ਰਿਹਾ ਸੀ, ਜਿਵੇਂ ਉਸਦੇ

ਅੰਦਰੋਂ ਕੋਈ ਜਿੰਨਾ ਭੂਤ ਬੋਲ ਰਿਹਾ ਹੋਵੇ, ਉਸਨੂੰ ਪਤਾ ਨਹੀਂ ਸੀ ਉਹ ਕੀ ਬੋਲ ਰਿਹਾ ਸੀ ।

"ਦਫ਼ਾ ਹੋ ਜਾਹ, ਮੇਰੀਆਂ ਨਜ਼ਰਾਂ ਤੋਂ, ਦੂਰ ਹੋ ਜਾਹ ਮੇਰੀਆਂ ਅੱਖਾਂ ਤੋਂ ਨੀਚਾ" — ਗਰਜਕੇ ਮਦਕਰੀਨਾਇਕ ਨੇ ਕਿਹਾ । ਉਸਦੀਆਂ ਗੱਲਾਂ ਸੁਣਕੇ ਭਰਾ ਦੀਆਂ ਅੱਖਾਂ ਵਿਚੋਂ ਨਿਕਲਦੀ ਪ੍ਰਲਯ ਜਵਾਲਾ, ਮੂੰਹ ਵਿਚੋਂ ਫੁਟਦੀ ਅੱਗ, ਕੜਕਦੀ ਅਵਾਜ਼ ਉਸ ਕੋਲੋਂ ਕੁੱਛ ਵੀ ਸਹਿਣ ਨਾਂ ਹੋ ਸਕਿਆ, ਪਰਸ਼ੂਰਾਮ ਉਥੋਂ ਚਲਾ ਗਿਆ ।

"ਮਾਂ ਮੇਰੇ ਸਿਰ ਤੇ ਇਹ ਕੀ ਕਲੰਕ ਲਾ ਦਿੱਤਾ ਈ ?" ਉਸ ਕੰਧ ਵਿੱਚ ਆਪਣਾ ਸਿਰ ਮਾਰ ਮਾਰਕੇ ਖ਼ੂਨ ਵੱਗਾ ਲਿਆ ਤੇ ਬੇਹਾਲ ਹੋਕੇ ਉਥੇ ਢੇਰੀ ਹੋ ਗਿਆ — ਧੋਬੀ ਦੇ ਭਿਉਂਕੇ ਰਖੇ ਕਪੜੇ ਵਾਂਗ, ਚਾਰੋਂ ਪਾਸਿਉਂ ਠਾਠਾਂ ਮਾਰਦੇ ਸਮੁੰਦਰ ਦੇ ਵਿਚਕਾਰ ਪਈ ਇਕ ਚਟਾਨ ਵਾਂਗ — ਆਪਣਾ ਬਾਲ ਗੁਆ ਬੈਠੀ ਬਾਘਣੀਂ ਵਾਂਗ — ਨਾਂ ਕੋਈ ਗੱਲ, ਨਾਂ ਖਾਣਾ ਨਾਂ ਪੀਣਾ, ਕੋਈ ਨੇੜੇ ਜਾਵੇ ਤਾਂ ਉਸ ਵਲ ਇੰਜ ਵੇਖਦਾ ਜਿਵੇਂ ਕਚਿਆਂ ਖਾ ਜਾਵੇਗਾ ।

ਅੱਗ ਵਿੱਚ ਸੜੇ ਸ਼ੀਸ਼ੇ ਦੀ ਸੁਆਹ ਵਰਗਾ ਮੂੰਹ, ਕਹਿਰ ਦੀ ਗਰਮੀ ਨਾਲ ਸੁੱਕਕੇ, ਪਾਤਾਲ ਵਿੱਚ ਜਾ ਲੱਗੇ ਪਾਣੀਆਂ ਦੇ ਖੂਹਾਂ ਵਰਗੀਆਂ ਅੰਦਰ ਧਸੀਆਂ ਅੱਖਾਂ, ਚਿਹਰੇ ਤੇ ਦੁਖ ਦੀ ਗਹਿਰੀ ਛਾਪ–ਨਸਾਂ ਤਣੀਆਂ ਹੋਈਆਂ ਭਾਵਉਦਵੇਗ ਨਾਲ ਕੰਬਦੀਆਂ ਹਥਾਂ ਦੀਆਂ ਉਂਗਲੀਆਂ, ਟੁੱਕ ਟੁੱਕਕੇ ਲਹੂ ਲੁਹਾਣ ਕੀਤੇ ਬੁਲ੍ਹ — ਹੰਝੂਆਂ ਦੀਆਂ ਘਰਾਲ ਨਾਲ ਮੈਲਾ ਹੋਇਆ ਮੂੰਹ ।

ਬੈਠਾ ਤਾਂ ਉਥੇ ਢੇਰੀ ਹੋ ਗਿਆ — ਤੁਰੇ ਤਾਂ ਜਿਵੇਂ ਜ਼ਮੀਨ ਨਿਗਲ ਜਾਏਗੀ ।

ਪਹਾੜੀ ਵਰਗਾ ਮਦੰਕਰੀਨਾਇਕ ਦੁਖ ਦੀ ਅੱਗ ਵਿੱਚ ਸੜ ਸੜ ਕੇ ਸੁਆਹ ਦਾ ਢੇਰਂ ਹੋ ਗਿਆ ।

ਹੋਰ ਤਾਂ ਹੋਰ — ਜਨਮ ਦੇਣ ਵਾਲੀ ਮਾਂ ਨਿਗੁਵਾ ਨੂੰ ਵੀ ਉਹ ਮੂੰਹ ਵੇਖਣ ਦੀ ਹਿੰਮਤ ਨਾ ਹੋਈ, ਗੱਲ ਕਰਨ ਲੱਗੀ ਤਾਂ ਜਿਵੇਂ ਅਵਾਜ਼ ਹੀ ਮੂੰਹ ਵਿਚੋਂ ਨਾ ਨਿਕਲੀ ।

ਕਛੂਰੀ ਮਿਲਣ ਗਈ ਪਰ ਉਸ ਕੋਲੋਂ ਵੀ ਉਹ ਚਿਹਰਾ ਵੇਖਿਆ ਨਾ ਗਿਆ — ਰੋਂਦੀ ਰੋਂਦੀ ਵਾਪਸ ਚਲੀ ਗਈ ।

ਇਸ ਤਰ੍ਹਾਂ ਬੈਠਾ ਮਦਕਰੀਨਾਇਕ ਇਕ ਦਿਨ ਅਚਾਨਕ ਉਠ ਖ਼ਲੋਤਾ, ਬਾਹਰ ਬੂਹੇ ਕੋਲ ਖਲੋਤੇ ਨੌਕਰ ਨੂੰ ਬੁਲਾਕੇ ਕਹਿਣ ਲੱਗਾ, "ਮੈਂ ਜਿਹੜੀ ਰਾਜਤਿਲਕ ਵੇਲੇ ਪੁਸ਼ਾਕ ਪਾਈ ਸੀ ਉਹ ਲੈਕੇ ਆ ਨਾਲੇ ਹੀਰੇ ਜਵਾਹਰ ਵਾਲਾ ਤਾਜ ਲਿਆ, ਦੇਰ ਲਾਈ ਤਾਂ ਤੇਰਾ ਸਿਰ ਉਡਾ ਦਿਆਂਗਾ ।"

ਨੌਕਰ ਕਾਹਲੀ ਕਾਹਲੀ ਭੱਜਾ ਗਿਆ, ਨਾਇਕ ਦੇ ਵਸਤਰ ਤਾਜ ਅਤੇ ਜ਼ੇਵਰਾਂ ਦੀ ਸੰਭਾਲ ਕਰਨ ਵਾਲੇ ਅਧਿਕਾਰੀ ਨੂੰ ਰਾਜੇ ਦਾ ਹੁਕਮ ਸੁਣਾਇਆ । ਇਹ ਗੱਲ ਸੁਣਕੇ ਉਹ ਅਧਿਕਾਰੀ ਹੈਰਾਨ ਰਹਿ ਗਿਆ । ਰਾਜੇ ਦਾ ਹੁਕਮ ਸੀ, ਭੰਡਾਰੀ ਨੂੰ

ਬੁਲਾਕੇ ਜੰਦਰੇ ਤੋਂ ਮੋਹਰ ਤੋੜੀ, ਨੌਕਰਾਂ ਨੂੰ ਬੁਲਾਕੇ ਸਭ ਸਮਾਨ ਚਾਂਦੀ ਦੀਆਂ ਥਾਲੀਆਂ ਵਿੱਚ ਰਖਿਆ ਤੇ ਰਾਜੇ ਨੂੰ ਕਪੜੇ ਪੁਆਉਣ ਤੇ ਜ਼ੇਵਰ ਪਹਿਨਾਉਣ ਵਾਲੇ ਨੂੰ ਲੈਕੇ ਰਾਜੇ ਵਲ ਦੌੜਿਆ ।

ਇਹ ਵਚਿੱਤਰ ਖ਼ਬਰ ਮਹਿਲ ਵਿੱਚ ਫ਼ੈਲਦੀ ਨਿੰਗਵਾ ਦੇ ਕੰਨਾਂ ਵਿੱਚ ਵੀ ਪਈ । ਪੁੱਤਰ ਕੀ ਕਰ ਰਿਹਾ ਸੀ, ਦੁਖ ਵਿੱਚ ਉਸਦੀ ਬੁੱਧੀ ਭ੍ਰਿਸ਼ਟ ਹੋ ਗਈ ਸੀ, ਉਹ ਡਰ ਗਈ । ਪਰਸ਼ੂਰਾਮ ਨੂੰ ਬੁਲਾ ਭੇਜਿਆ ਤੇ ਆਪ ਕਾਹਲੀ ਕਾਹਲੀ ਮਦਕਰੀਨਾਇਕ ਨੂੰ ਮਿਲਣ ਚਲੀ ਗਈ । ਉਥੇ ਪੁੱਜੀ ਤਾਂ ਵੇਖਿਆ ਉਹ ਪੱਥਰ ਦੀ ਮੂਰਤੀ ਵਾਂਗ ਖਲੋਤਾ ਸੀ ।

ਨੌਕਰ ਕਪੜੇ ਪਹਿਨਾ ਰਿਹਾ ਸੀ । ਪਹਿਲਾਂ ਜਦੋਂ ਉਸ ਮਦਕਰੀਨਾਇਕ ਨੂੰ ਇਸ ਵੇਸ਼ਭੂਸ਼ਾ ਵਿੱਚ ਵੇਖਿਆ ਸੀ ਤਾਂ ਉਹ ਤੇਲ ਨਾਲ ਭਰੇ ਹੋਏ ਦੀਵੇ ਦੀ ਬੱਤੀ ਵਾਂਗ ਲੱਟ ਲੱਟ ਬਲਦਾ ਦਿਸਿਆ । ਅਜ ਛਾਂਗੇ ਹੋਏ ਰੁਖ ਤੇ ਉਧਾਰ ਲਿਆਕੇ ਲਾਏ ਪੱਤੇ ਤੇ ਟਹਿਣੀਆਂ ਵਾਂਗ ਲੱਗ ਰਿਹਾ ਸੀ । ਉਸਦੀ ਸਾਰੀ ਸਜਾਵਟ ਅੱਖਾਂ ਨੂੰ ਚੁੱਭ ਰਹੀ ਸੀ । ਨਿੰਗਾਵਾ ਤੋਂ ਇਹ ਵੇਖਿਆ ਨਾਂ ਗਿਆ । ਰੋਂਦੀ ਰੋਂਦੀ ਨੇ ਪੁੱਛਿਆ "ਮਦਕਰੀ ਇਹ ਕੀ ਕਰ ਰਿਹੈਂ ? "ਮਾਂ ਤੂੰ ਇਥੇ ਕਿਉਂ ਆਈ ਏਂ ? ਇਥੋਂ ਜਾਹ — ਮੈਂ ਜਿੰਨਾ ਚਿਰ ਆਪਣਾ ਪਾਪ ਧੋ ਨਹੀਂ ਲੈਂਦਾ, ਉਨਾਂ ਚਿਰ ਮੇਰਾ ਇਹ ਮੂੰਹ ਨਾ ਵੇਖ — ਮੈਂ ਉਨਾਂ ਚਿਰ ਕਿਸੇ ਨੂੰ ਵੀ ਮੂੰਹ ਵਖਾਉਣ ਜੋਗਾ ਨਹੀਂ ਰਿਹਾ" ਭਾਵਨਾ ਰਹਿਤ ਆਵਾਜ਼ ਵਿੱਚ ਬੋਲਿਆ ਮਦਕਰੀਨਾਇਕ ।

"ਦੱਸ ਤੂੰ ਚਲਿਆ ਕਿੱਥੇ ਏਂ ?"

"ਜੀਣ ਦੀ ਆਸ ਨਾਲ ਭਰਪੂਰ ਕੁੜੀ ਦੀ ਜਾਨ ਲੈਣ ਵਾਲਾ ਮੈਂ, ਉਸ ਥਾਂ ਜਿਥੋਂ ਪਤਾ ਲੱਗ ਸਕੇ ਕਿ ਮੇਰੇ ਲਈ ਮੁੜ ਜੀਣਾ ਸੰਭਵ ਹੈ ਕਿ ਨਹੀਂ ?"

"ਕੀ ਮਤਲਬ ?"

"ਇਸ ਵੇਲੇ ਕੁੱਛ ਨਾ ਪੁੱਛ ਅੰਮਾ, ਜੇ ਜੀਂਦਾ ਵਾਪਸ ਆ ਗਿਆ ਤਾਂ ਦਸਾਂਗਾ ।"

"ਕਿਹੀਆਂ ਗੱਲਾਂ ਕਰ ਰਿਹੈਂ, ਕਿਹਾ ਵੇਸ਼ ਧਾਰਣ ਕੀਤੈ ?"

"ਇਸ ਵੇਸ਼ ਦੀ ਚਮਕ ਦਮਕ ਨੇ ਮੈਨੂੰ ਰਾਖ਼ਸ਼ ਬਣਾ ਦਿੱਤਾ, ਅੰਮਾ. ਤੂੰ ਇਸ ਵੇਲੇ ਗੱਲ ਨਾ ਕਰ । ਤੇਰਾ ਪੁੱਤਰ ਜਦੋਂ ਤਾਂਈ ਤੇਰਾ ਪੁੱਤਰ ਅਖਵਾਣ ਦੇ ਲਾਇਕ ਨਹੀਂ ਹੋ ਜਾਂਦਾ, ਮੇਰੇ ਨੇੜੇ ਨਾਂ ਆ, ਮੈਂ ਤੇਰੇ ਪੈਰੀਂ ਪੈਕੇ ਕਹਿਣਾ — ਇਥੋਂ ਚਲੀ ਜਾਹ ।"

ਮਦਕਰੀਨਾਇਕ ਦੇ ਗੱਲ ਕਰਦਿਆਂ ਪਰਸ਼ੂਰਾਮ ਵੀ ਉਥੇ ਆ ਗਿਆ । ਭਰਾ ਦੇ ਵਚਿੱਤਰ ਅਵਤਾਰ ਨੂੰ ਵੇਖਕੇ ਹੈਰਾਨ ਹੋਇਆ ਬੋਲਿਆ "ਅੱਵਾ ਇਹ ਕੀ ਹੋ ਰਿਹੈ ?"

"ਮੈਨੂੰ ਕੀ ਪਤਾ, ਤੂੰ ਆਪਣੇ ਭਰਾ ਨੂੰ ਪੁੱਛ ਮਾਂ ਦੀਆਂ ਆਂਦਰਾਂ ਨੂੰ ਕਿਉਂ ਇੰਜ ਤੜਫ਼ਾ ਰਿਹੈ ?" ਰੋ ਰੋਕੇ ਬੇਹਾਲ ਹੋਈ ਨਿੰਗਵਾ ਬੋਲੀ ।

"ਭਰਾ ਇਹ ਕੀ ਕਰ ਰਿਹੈਂ ?"

"ਮੈਂ ਜੋ ਕੰਮ ਕਰਨ ਲਈ ਸੋਚਿਐ, ਉਹ ਕਰਕੇ ਆਕੇ ਦਸਾਂਗਾ, ਉਦੋਂ ਤਾਂਈ ਕੋਈ ਵੀ ਮੇਰੇ ਨਾਲ ਗੱਲ ਨਾ ਕਰੇ ।"

"ਮੈਂ ਤੇਰਾ ਭਰਾ, ਵੀ ਨਾ ਪੁੱਛਾਂ ?"

"ਮੈਂ ਇਸ ਵੇਲੇ ਨਾਂ ਕਿਸੇ ਦਾ ਭਰਾ ਆਂ, ਨਾਂ ਪੁੱਤਰ ਹਾਂ, ਸਿਰਫ਼ ਰਾਜੇ ਦੀ ਪੁਸ਼ਾਕ ਵਿੱਚ ਹਤਿਆਰਾ ਹਾਂ — ਸਮਝ ਆਈ — ਹੁਣ ਬਾਹਰ ਚਲਾ ਜਾਹ ।" ਅੱਟਲ ਫੈਸਲੇ ਭਰੀ ਰੁਖੀ ਅਵਾਜ਼ ਵਿੱਚ ਮਦਕਰੀਨਾਇਕ ਨੇ ਕਿਹਾ । ਉਸਦੀ ਸਜਾਵਟ ਹੋ ਗਈ ਸੀ ਤੇ ਉਹ ਜਾਣ ਲਈ ਤਿਆਰ ਸੀ ।

"ਕਿਥੇ ਜਾ ਰਿਹੈਂ, ਜੇ ਤੂੰ ਦੱਸ ਕੇ ਨਹੀਂ ਜਾਏਂਗਾ ਤਾਂ ਮੇਰੀ ਲਾਸ਼ ਤੋਂ ਲੰਘਕੇ ਜਾਏਂਗਾ ।" ਨਿੰਗਾਵਾ ਉਸਦੇ ਅਗੇ ਲੰਮੀ ਪੈ ਗਈ । ਲੰਮੀ ਪਈ ਮਾਂ ਨੂੰ ਵੇਖਕੇ ਮਦਕਰੀਨਾਇਕ ਦਾ ਜਿਵੇਂ ਸਾਹ ਹੀ ਘੁਟਿਆ ਗਿਆ — "ਮੇਰੇ ਰਾਹ ਵਿੱਚ ਨਾ ਆ ਅੱਵਾ — ਠੀਕ ਏ, ਉਠ, ਦੁਨੀਆਂ ਨੂੰ ਦੱਸਣ ਤੋਂ ਪਹਿਲਾਂ ਤੈਨੂੰ ਦੱਸ ਦੇਣ ਵਿੱਚ ਕੀ ਭੁੱਲ ਏ, ਇਹ ਸੁਣ ਲੈਣ ਤੋਂ ਬਾਦ ਤੂੰ ਫਿਰ ਮੇਰੇ ਰਾਹ ਵਿੱਚ ਨਾ ਆਵੀਂ ।" ਸਾਰੀਆਂ ਭਾਵਨਾਵਾਂ ਜਿਵੇਂ ਮਰ ਚੁਕੀਆਂ ਹੋਣ, ਅਜਿਹੀ ਅਵਾਜ਼ ਵਿੱਚ ਬੋਲਿਆ । ਸਾਰੇ ਨੌਕਰਾਂ ਨੂੰ ਬਾਹਰ ਜਾਣ ਦਾ ਇਸ਼ਾਰਾ ਕੀਤਾ । ਉਸਦੀਆਂ ਬਲਦੀਆਂ ਅੱਖਾਂ ਵੇਖਕੇ ਸਾਰੇ ਨੌਕਰ ਖ਼ਿਸਕ ਗਏ ।

"ਉਥੇ ਬਹਿ ਜਾਹ ਅੰਮਾਂ, ਤੂੰ ਕੀ ਸੋਚਨੀਏਂ, ਮੈਂ ਮਸਾਣਾਂ ਵਿੱਚ ਚਲਿਆ, ਡਰ ਨਾਂ, ਮੈਂ ਮਨੁਖ ਬਨਣ ਚਲਿਆ ।"

ਮਾਂ ਉਸਦੀ ਗੱਲ ਸੁਣਕੇ ਉਠ ਬੈਠੀ — "ਇਹ ਗੱਲ ਤੂੰ ਰਹਿਣ ਦੇਹ ਏਨਾਂ ਦੱਸ ਹੁਣ ਕਿੱਥੇ ਚਲਿਐਂ ?"

"ਤਲਵਾਰ ਕੰਪੜਈਆ ਦੇ ਘਰ ।"

"ਕਿਉਂ ?" ਨਿੰਗਾਵਾ ਤੇ ਪਰਸ਼ੂਰਾਮ ਦੋਵਾਂ ਨੇ ਕਠਿਆਂ ਪੁੱਛਿਆ ।

"ਰਾਜਾ ਹੋਣ ਦੀ ਆਕੜ ਨਾਲ ਭਰੀ ਹੋਈ ਜੀਭ, ਜੁਆਨੀ ਦੀ ਤੜਕ ਭੜਕ ਨਾਲ ਭਰੀਆਂ ਅੱਖਾਂ ਨੇ ਜੋ ਹਤਿਆ ਕੀਤੀ ਉਸ ਅਪਰਾਧ ਲਈ ਇਸ ਰਾਜੇ ਨੂੰ ਉਸ ਕੁੜੀ ਦੇ ਮਾਂ-ਪਿਉ ਕੀ ਸਜ਼ਾ ਦੇਣਗੇ, ਕੀ ਪ੍ਰਾਸਚਿਤ ਕਰਨ ਲਈ ਕਹਿਣਗੇ — ਇਹ ਪੁੱਛਣ ਜਾ ਰਿਹਾਂ ।" ਭਾਵਰਹਿਤ ਢੰਗ ਨਾਲ ਉਹ ਇਸ ਤਰ੍ਹਾਂ ਕਹਿ ਰਿਹਾ ਸੀ ਜਿਵੇਂ ਇਸ ਸਭ ਨਾਲ ਉਸਦਾ ਕਈ ਵਾਸਤਾ ਨਹੀਂ ਸੀ ।

ਇਹ ਗੱਲ ਸੁਣਕੇ ਨਿੰਗਾਵਾ ਤੇ ਪਰਸ਼ੂਰਾਮ ਨੂੰ ਸਮਝ ਆ ਗਈ ਕਿ ਉਸਦੇ ਹਿਰਦੇ ਵਿੱਚ ਕਿਹੜੀ ਅੱਗ ਭੜਕ ਰਹੀ ਸੀ । ਗੱਲ ਕੀ ਸੀ, ਸਮਝ ਆ ਜਾਣ ਤੋਂ ਬਾਦ ਨਿੰਗਾਵਾ ਬਲੀ — "ਗਲਤੀ ਲਈ ਮਾਫ਼ੀ ਮੰਗਣੀ ਤਾਂ ਠੀਕ ਏ, ਪਰ ਉਸ ਲਈ ਇਹ ਕਪੜੇ — ਇਹ ਸ਼ਾਨ ਕਿਉਂ ?"

"ਇਹ ਸਭ ਮੇਰੀ ਰਖਿਆ ਕਰਨਗੇ — ਮੈਂ ਲਾਖ ਦੀ ਮਸ਼ਾਲ ਵਾਂਗ ਬਲ ਰਿਹਾ । ਇਸ ਲਈ ਇਹ ਕਪੜੇ ਪਾਕੇ, ਖਿਮਾ ਦੀ ਭਿਖਿਆ ਮੰਗਕੇ, ਸਜ਼ਾ ਸੁਣਕੇ

ਆਵਾਂਗਾ । ਜਿੰਨਾ ਚਿਰ ਇਹ ਸਭ ਨਾ ਕਰ ਲਵਾਂ, ਮੈਨੂੰ ਸ਼ਾਂਤੀ ਨਹੀਂ ਮਿਲ ਸਕਦੀ ।" ਮਦਕਰੀਨਾਇਕ ਬੋਲਿਆ ।

"ਤੁਸੀ ਇਹ ਸਭ ਨਹੀਂ ਕਰ ਸਕਦੇ", ਅਚਾਨਕ ਨਰਸਪਈਦੇ ਦੀ ਅਵਾਜ਼ ਸੁਣਕ ਮਾਂ ਪੁੱਤਰ ਚਕਿਤ ਰਹਿ ਗਏ । ਖੁਲ੍ਹੇ ਦਰਵਾਜੇ ਦੇ ਵਿਚਕਾਰ ਖੜੇ ਨਰਸਪਈਦੇ ਨੂੰ ਵੇਖਣ ਲੱਗੇ ।

"ਤੁਹਾਨੂੰ, ਇਥੇ ਆਉਣ ਲਈ ਕਿਸਨੇ ਕਿਹੈ ?" ਆਪਣੇ ਕੰਮ ਵਿੱਚ ਰੁਕਾਵਟ ਬਣਕੇ ਆਣ ਖਲੋਤੇ ਨਰਸਪਈਦੇ ਨੂੰ ਘੂਰਦੀਆਂ ਨਜ਼ਰਾਂ ਨਾਲ ਵੇਖਦਿਆਂ ਮਦਕਰੀ ਨੇ ਕਿਹਾ ।

"ਅਜਿਹੇ ਸਮੇਂ, ਮੈਨੂੰ ਕਿਸੇ ਦੇ ਉਚੇਚੇ ਸੱਦੇ ਦੀ ਲੋੜ ਨਹੀਂ, ਤੁਸੀ ਰਾਜਾ ਤੇ ਮੈਂ ਪ੍ਰਧਾਨਮੰਤਰੀ । ਤੁਸੀ ਰਾਜਾ ਹੋਣ ਦੇ ਨਾਤੇ ਜੋ ਵੀ ਕੰਮ ਕਰੋ, ਮੈਨੂੰ ਉਥੇ ਪ੍ਰਧਾਨਮੰਤਰੀ ਦੀ ਤਰ੍ਹਾਂ ਰਹਿਣਾ ਪਵੇਗਾ ।" ਬਿਨਾਂ ਕਿਸੇ ਡਰ ਝਿਜਕ ਦੇ ਨਰਸਪਈਦੇ ਨੇ ਬੜੇ ਅਰਾਮ ਨਾਲ ਕਿਹਾ ।

"ਇਸ ਵਿਸ਼ ਨਾਲ ਤੁਹਾਡਾ ਕੋਈ ਸੰਬੰਧ ਨਹੀਂ ।"

"ਇਹ ਤੁਸੀ ਭਾਵੇਂ ਕਹੀ ਜਾਉ, ਮੈਂ ਇਹ ਗੱਲ ਨਹੀਂ ਮੰਨਦਾ । ਇਹ ਸਿਰਫ਼ ਮਾਂ ਤੇ ਪੁੱਤਰਾਂ ਦੀ ਗੱਲ-ਬਾਤ ਹੁੰਦੀ ਤਾ ਮੈਂ ਦਖਲ ਨਾ ਦਿੰਦਾ, ਦੂਰ ਹੋਕੇ ਖਲੋਤਾ ਰਹਿੰਦਾ, ਪਰ ਮਾਮਲਾ ਇਹ ਨਹੀਂ — ਤੁਸੀ ਦੁਰਗ ਦੇ ਨਾਇਕ — ਮੈਂ ਤੁਹਾਨੂੰ ਇਕ ਸਾਧਾਰਣ ਵਿਅਕਤੀ ਵਾਂਗ ਤੁਰਨ ਫਿਰਨ ਯਾਂ ਵਰਤਨ ਲਈ ਛੱਡ ਦਿਆ ਤਾਂ ਇਹ ਮੇਰੀ ਆਪਣੇ ਕਰਤੱਵਪ੍ਰਤੀ ਅਣਗਹਿਲੀ ਹੋਵੇਗੀ" — ਵਿਚਕਾਰ ਕੋਈ ਗੱਲ ਕਰਨ ਲਗੇ ਮਦਕਰੀਨਾਇਕ ਨੂੰ ਉਸ ਰੋਕਕੇ, ਆਪਣੀ ਗੱਲ ਜਾਰੀ ਰਖੀ ।

"ਮੇਰੀ ਗੱਲ ਧਿਆਨ ਨਾਲ ਸੁਣੋ, ਮੈਨੂੰ ਸਾਰੀ ਗੱਲ ਪਤਾ ਲੱਗ ਗਈ ਏ । ਤੁਹਾਡੇ ਮਨ ਵਿੱਚ ਕੀ ਵਿਚਰ ਰਿਹੈ, ਮੈਂ ਸਮਝਦਾ ਹਾਂ । ਤੁਸੀ ਗੱਲ ਕਰਕੇ ਆਪਣੇ ਆਪਨੂੰ ਥਕਾਉ ਨਾਂ, ਮੇਰੀ ਗੱਲ ਸੁਣੋ । ਨਾਇਕ ਦੀ ਕੀਰਤੀ ਤੇ ਕਾਮ ਦਾ ਕਲੰਕ ਲੱਗ ਗਿਆ ਹੈ । ਇਹ ਸੱਚ ਹੈ, ਸੋਚਕੇ ਪਿਤਾ ਨੇ ਆਪਣੀ ਨਿਰਅਪਰਾਧ ਧੀ ਨੂੰ ਕਤਲ ਕਰ ਦਿੱਤਾ । ਇਸ ਮਾਮਲੇ ਵਿੱਚ ਤੁਸੀ ਨਿਰਅਪਰਾਧੀ ਹੋ, — ਲੋਕਾਂ ਦੀ ਜੀਭ ਨੇ ਤੁਹਾਨੂੰ ਅਪਰਾਧੀ ਬਣਾ ਦਿੱਤਾ । ਮੈਂ ਇਹ ਗੱਲ ਨਹੀਂ ਮੰਨਦਾ । ਤੁਹਾਡੇ ਮਨ ਵਿੱਚ ਦੁਖ ਉਪਜਣਾ ਸਹਿਜ ਹੀ ਸੀ — ਸੋਚਿਆ ਇਹ ਦੁਖ ਆਪੇ ਸ਼ਾਂਤ ਹੋ ਜਾਵੇਗਾ । ਇਸ ਲਈ ਮੈਂ ਚੁੱਪ ਰਿਹਾ । ਪਰ ਇਹ ਸਭ ਵੇਖਕੇ, ਤੁਹਾਡਾ ਇਕ ਘੜੀ ਪਹਿਲਾਂ ਕੀਤਾ ਫ਼ੈਸਲਾ ਸੁਣਕੇ ਸਮਝ ਆਈ ਕਿ ਤੁਹਾਡਾ ਦੁਖ ਹੱਦੋਂ ਬਾਹਰ ਹੋ ਗਿਆ ਹੈ — ਇਸ ਹਾਲਤ ਵਿੱਚ ਤੁਸੀ ਜੋ ਫ਼ੈਸਲਾ ਕੀਤਾ ਹੈ ਉਹ ਤੁਹਾਡੀ ਪਦਵੀ ਨੂੰ ਸ਼ੋਭਾ ਨਹੀਂ ਦਿੰਦਾ । ਇਸ ਲਈ ਹੀ ਮੈਂ ਇਥੇ ਦਖਲ ਦੇਣ ਆਇਆ ।" ਨਰਸਪਈਆ ਬੋਲੇ ।

"ਦਖ਼ਲ ਦੇਕੇ ਬੜਾ ਪਰਉਪਕਾਰ ਕੀਤੈ, ਮੈਂ ਅਗੋਂ ਦੀ ਕਰਨੈ ਇਸ ਲਈ ਪ੍ਰਧਾਨਮੰਤਰੀ

ਹੁਕਮ ਦੇਣਗੇ ।" ਤਿਖ਼ੀ ਕਟਾਰ ਵਰਗੀ ਵਿਅੰਗਮਈ ਅਵਾਜ ਵਿੱਚ ਬੋਲਿਆ ਮਦਕਰੀ-ਨਾਇਕ ।

"ਤੁਹਾਡਾ ਦੁਖ, ਗੁੱਸਾ ਤੁਹਾਡੀ ਗੱਲ ਵਿਚਲਾ ਵਿਅੰਗ ਮੈਨੂੰ ਸਭ ਸਮਝ ਆ ਰਿਹੈ — ਮੈਨੂੰ ਉਸਦੀ ਪ੍ਰਵਾਹ ਨਹੀਂ ।"

"ਅੱਛਾ, ਹੁਣ ਮੈਂ ਕੀ ਕਰਨੈਂ ?"

"ਤੁਹਾਨੂੰ ਕੁੱਛ ਵੀ ਕਰਨ ਦੀ ਲੋੜ ਨਹੀਂ, ਅਨਜਾਣੇ ਵਿੱਚ ਹੋ ਗਏ ਅਨਿਆਂ ਨੂੰ ਠੀਕ ਕਰਨ ਦੀ ਜ਼ਿੰਮੇਵਾਰੀ ਮੇਰੇ ਤੇ ਛੱਡ ਦਿਉ । ਰਾਜਾ ਹੋਣ ਦੇ ਨਾਤੇ ਜੇ ਤੁਹਾਡੇ ਕੋਲੋਂ ਕੋਈ ਭੁੱਲ ਹੋ ਗਈ ਹੋਵੇ ਤਾਂ ਉਹ ਭੁੱਲ ਵੀ ਠੀਕ ਹੈ — ਪਰਜਾ ਦੇ ਪੈਰੀਂ ਪੈਣਾ, ਰਾਜੇ ਦੀ ਪਦਵੀ ਦਾ ਅਪਮਾਨ ਹੈ ।"

"ਇਸ ਗੱਲ ਵਿੱਚ ਰਾਜੇ ਤੇ ਪਰਜਾ ਦਾ ਕੋਈ ਸੰਬੰਧ ਨਹੀਂ ।"

ਇਹ ਇਕ ਦੁਰਘਟਨਾ ਹੈ, ਜਿਸ ਵਿੱਚ ਪਿਤਾ ਨੇ ਆਪਣੀ ਨਾਂ ਸਮਝੀ ਕਰਕੇ ਆਪਣੀ ਧੀ ਨੂੰ ਮਾਰ ਦਿੱਤਾ, ਇਸਦਾ ਦੁਖਾਂਤ ਇਹ ਹੈ ਕਿ ਇਸ ਦੁਰਘਟਨਾ ਨਾਲ ਰਾਜੇ ਦਾ ਨਾਂ ਵੀ ਜੁੜਿਆ ਹੋਇਆ ਹੈ, ਇਸ ਗਲਤਫ਼ਹਿਮੀ ਨੂੰ ਦੂਰ ਕਰਨ ਦਾ ਜ਼ਿੰਮਾ ਮੈਨੂੰ ਦਿਉ ।"

"ਜਾਣਦਿਆਂ ਹੋਇਆਂ, ਯਾਂ ਅਨਜਾਣੇ ਵਿੱਚ ਇਹ ਹਤਿਆ ਮੇਰੀਆਂ ਅੱਖਾਂ ਤੇ ਜੀਭ ਕਾਰਨ ਹੋਈ ਹੈ, ਇਹ ਸੱਚ ਹੈ — ਮੇਰੀਆਂ ਅੱਖਾਂ ਤੇ ਜੀਭ ਕਾਬੂ ਵਿੱਚ ਹੁੰਦੀਆਂ ਤਾਂ ਇਹ ਦੁਖਾਂਤ ਨਾਂ ਵਾਪਰਦਾ । ਇਸ ਲਈ ਅਪਰਾਧੀ ਮੈਂ ਹੀ ਹਾਂ ।" ਮਦਕੌਰੀਨਾਇਕ ਨੇ ਛਟਪਟਾਂਦਿਆਂ ਕਿਹਾ । ਇਹ ਕੋਈ ਨਹੀਂ ਮੰਨਣ ਲੱਗਾ । ਹੁਣ ਜੋ ਗੱਲ ਕਰੋਗੇ, ਉਹੀ ਸੱਚ ਮੰਨੀ ਜਾਏਗੀ । ਇਸ ਲਈ ਇਹ ਨਹੀਂ ਹੋ ਸਕਦਾ ।"

"ਕਿਉਂ ?"

ਧਰਮ ਦੀ ਸੂਖ਼ਮਤਾ ਵਲ ਧਿਆਨ ਦੇਣ ਵਾਲੇ, ਤੁਹਾਡੀ ਗੱਲ ਨਾਲ ਸਹਿਮਤ ਹੋ ਸਕਦੇ ਹਨ । ਪਰ ਰਾਜੇ ਦੇ ਤੌਰ ਤੇ ਤੁਸੀ ਜਾਕੇ ਪਰਜਾ ਦੇ ਪੈਰਾਂ ਤੇ ਡਿੱਗਕੇ ਆਖੋ ਭੁੱਲ ਹੋ ਗਈ, ਇਕ ਵਾਰੀ ਅਜਿਹਾ ਕਰਨ ਤੋਂ ਬਾਦ, ਤੁਸੀ ਭਾਵੇਂ ਢੰਡੋਰਾ ਪਿਟਵਾ ਕੇ ਕਿਉਂ ਨਾਂ ਅਖਵਾਂਦੇ ਫਿਰੋ ਕਿ ਤੁਸੀ ਅਪਰਾਧੀ ਨਹੀਂ, ਕੋਈ ਵੀ ਤੁਹਾਡੀ ਗਲ ਨਹੀਂ ਮੰਨਣ ਲੱਗਾ । ਹੁਣ ਜਿਹੜੀ ਤੁਸੀ ਗੱਲ ਕਰੋਗੇ ਉਹੀ, ਸੱਚ ਮੰਨੀ ਜਾਏਗੀ । ਇਸ ਲਈ ਇਹ ਸੰਭਵ ਨਹੀ ।

"ਕਿਉ ?"

"ਦੁਖ ਵਿੱਚ ਪ੍ਰਭੂ ਦੀਆਂ ਅੱਖਾਂ ਤੇ ਪੜਦਾ ਪੈ ਗਿਆ ਹੈ । ਜ਼ਰਾ ਸੋਚੋ. ਜਾਣ ਬੁੱਝ ਕੇ ਤੁਸੀ ਪਾਪ ਨਹੀ ਕੀਤਾ ।"

ਡਰ ਰਹੇ ਹੋ, ਘਬਰਾ ਰਹੇ ਹੋ, ਪਛਤਾ ਰਹੇ ਹੋ, ਇਹ ਸਭ ਠੀਕ ਹੈ —"

"ਇਹ ਸਭ ਠੀਕ ਹੈ, ਸਿਰਫ਼ ਮੇਰਾ ਮਾਫ਼ੀ ਮੰਗਣਾ ਗਲਤ ਹੈ ।"

"ਇਸ ਵਿੱਚ ਕੋਈ ਝੂਠ ਨਹੀਂ, ਮੈਂ ਇਹ ਗੱਲ ਸੌ ਵਾਰੀ ਕਹਿਣ ਲਈ ਤਿਆਰ ਹਾਂ, ਕਿ ਗੱਲ ਗਲਤ ਹੈ । ਰਾਜੇ ਦੀ ਪਦਵੀ ਕੋਈ ਐਵੇਂ ਕਿਵੇਂ ਨਹੀਂ, ਇਹ ਨਾਟਕ

ਵਿੱਚ ਰਾਜੇ ਦਾ ਵੇਸ਼ ਧਾਰਣ ਕਰਕੇ ਪ੍ਰਾਪਤ ਕੀਤੀ ਹੋਈ ਰਾਜਪਦਵੀ ਨਹੀਂ — ਮਹਾਂਸਵਾਮੀ । ਇਹ ਵਸਤਰ ਧਾਰਣ ਕਰਕੇ ਤੁਸੀ ਕੰਪੜਈਆ ਦੇ ਪੈਰਾਂ ਤੇ ਜਾਕੇ ਡਿੱਗੋ, ਲੋਕੀ ਤੁਹਾਡੀ ਪ੍ਰਸੰਸਾ ਨਹੀਂ ਕਰਨ ਲੱਗੇ, ਸਗੋ ਪਿੱਛੋਂ ਤੁਹਾਡੇ ਤੇ ਹੱਸਣਗੇ, ਤੁਹਾਡੀ ਹਰ ਗੱਲਬਾਤ, ਵਿਹਾਰ ਹਾਸੇ ਮਜ਼ਾਕ ਦਾ ਵਿਸ਼ਾ ਬਣ ਜਾਵੇਗੀ । ਤੁਸੀ ਰਾਜੇ ਦੇ ਤੌਰ ਤੇ ਸੋਚ ਵਿਚਾਰ ਨਹੀਂ ਕਰ ਰਹੇ ।"

"ਨਹੀਂ, ਮੈਂ ਇਕ ਮਨੁੱਖ ਦੀ ਤਰ੍ਹਾਂ ਸੋਚ ਰਿਹਾ ਹਾਂ । ਮੈਂ ਕੀ ਮਨੁੱਖ ਨਹੀਂ ? ਰਾਜਾ ਮਨੁੱਖ ਨਹੀਂ ਹੁੰਦਾ ? ਮਨੁੱਖ ਦਾ ਮਨੁੱਖ ਕੋਲੋਂ ਮਾਫ਼ੀ ਮੰਗਣਾ, ਕੀ ਗਲਤੀ ਹੈ ?"

"ਤੁਸੀ ਮਨੁੱਖ ਹੋ, ਪਰ ਰਾਜਾ ਵੀ ਹੋ । ਇਸ ਲਈ ਤੁਹਾਡਾ ਦੁਖ, ਖਿਮਾ .ਯਾਚਨਾ ਸਭ ਕੁੱਛ ਤੁਹਾਡੇ ਮਨ ਦੇ ਅੰਦਰ ਹੀ ਹੋਣਾ ਚਾਹੀਦਾ ਹੈ । ਤੁਸੀ ਸੋਚ ਰਹੇ ਹੋ ਕਿ ਗਲਤੀ ਕੀਤੀ ਹੈ, ਇਸ ਲਈ ਮਾਫ਼ੀ ਮੰਗੀ ਜਾਏ । ਤੁਹਾਡੀ ਇਹ ਗੱਲ ਪੂਰੀ ਕਰਨ ਲਈ ਮੈਂ ਹਾਂ — ਮੇਰੇ ਤੇ ਛਡੋ । ਤੁਹਾਡਾ ਦੁਖ ਤੇ ਕੁੜੀ ਦੇ ਮਾਪਿਆਂ ਦਾ ਦੁਖ ਦੋਹਾਂ ਨੂੰ ਦੂਰ ਕਰਕੇ, ਮੈਂ ਆਪਣਾ ਕਰਤੱਵ ਨਿਭਾਵਾਂਗਾ ।"

"ਕੀ ਮਤਲਬ — ਮੇਰੀ ਥਾਂ ਤੁਸੀ ਜਾਉਗੇ ?"

"ਤੁਸੀ ਹੁਕਮ ਦਿਉ ਤਾਂ ਮੈਂ ਜਾਵਾਂਗਾ" ਨਰਸਪਈਏ ਨੇ ਕਿਹਾ ।

"ਤੁਸੀ ਪ੍ਰਧਾਨਮੰਤਰੀ ਹੋਕੇ ਜਾ ਸਕਦੇ ਹੋ ਤੇ, ਮੈਂ ਰਾਜਾ ਹੋਕੇ ਨਹੀਂ ਜਾ ਸਕਦਾ ।"

"ਬਿਲਕੁਲ ਨਹੀਂ, ਆਪਣੇ ਦੁਖ ਨੂੰ ਤੇ ਉਹਨਾਂ ਦੀ ਜਲਦਬਾਜ਼ੀ ਵਿੱਚ ਕੀਤੀ ਭੁੱਲ ਨੂੰ ਤੁਸੀ ਜਿਵੇਂ ਪ੍ਰਗਟ ਕਰਨਾ ਚਾਹੋ ਕਰ ਸਕਦੇ ਹੋ, ਮੈਂ ਇਸ ਤਰ੍ਹਾਂ ਕਰਾਂਗਾ, ਜਿਸ ਨਾਲ ਮਾਂਪਿਆਂ ਦਾ ਦੁਖ ਵੀ ਘੱਟ ਜਾਵੇ, ਪਰ ਤੁਹਾਡੇ ਨਾਂ ਤੇ ਕੋਈ ਕਲੰਕ ਵੀ ਨਾਂ ਲੱਗੇ ।"

"ਤੁਸੀ ਹੀ ਦਸ ਰਹੇ ਹੋ, ਤੁਸੀ ਹੀ ਕਰ ਰਹੇ ਹੋ, ਦਸੋ ਮੈਂ ਕੀ ਕਰਾਂ ?"

"ਰਾਜੇ ਨੂੰ ਰਾਜੇ ਦੀ ਤਰ੍ਹਾਂ ਹੀ ਰਹਿਣਾ ਚਾਹੀਦਾ ਹੈ । ਨਾਂ ਸਮਝੀ ਤੇ ਵਿਵੇਕਹੀਨਤਾ ਵਿੱਚ ਜੋ ਕੁੱਛ ਹੋਇਆ, ਮੈਂ ਉਸਨੂੰ ਠੀਕ ਕਰ ਦਿਆਂਗਾ ।"

"ਤੁਹਾਡਾ ਮਤਲਬ, ਮੈਂ ਕੁੱਛ ਵੀ ਕਰ ਲਵਾਂ, ਮੈਨੂੰ ਰਾਜੇ ਵਾਂਗ ਹੀ ਰਹਿਣਾ ਚਾਹੀਦਾ ਹੈ, ਮਨੁੱਖ ਵਾਂਗ ਨਹੀਂ ।"

"ਇਹ ਤੁਹਾਡੀ ਪਦਵੀ ਲਈ ਅਤਿ ਜ਼ਰੂਰੀ ਹੈ ।"

"ਤੁਹਾਡੇ ਜਾਕੇ ਕਹਿਣ ਨਾਲ, ਮਾਂਪਿਆਂ ਨੂੰ ਸ਼ਾਂਤੀ ਮਿਲੇਗੀ ?"

"ਨਹੀਂ ਮਿਲੇਗੀ — ਮੇਰੇ ਕਹਿਣ ਨਾਲ ਉਹਨਾਂ ਦੇ ਅੰਦਰ ਬਲਦੀ ਅੱਗ ਠੰਡੀ ਨਹੀਂ ਹੋਣ ਲੱਗੀ — ਤੇ ਤੁਸੀ ਭਾਵੇਂ ਆਪਣੇ ਸਿਰੋਂ ਤਾਜ ਲਾਹਕੇ ਉਹਨਾਂ ਦੇ ਪੈਰਾਂ ਤੇ ਰਖ਼ ਦਿਉ ਤੱਦ ਵੀ ਉਹਨਾਂ ਨੂੰ ਸ਼ਾਂਤੀ ਨਹੀਂ ਮਿਲ਼ਣ ਲੱਗੀ । ਸਿਰਫ਼ ਮਾਣ ਮਰਿਆਦਾ ਖ਼ਤਮ ਹੋਣ ਤੋਂ ਸਿਵਾ ਹੋਰ ਕੁੱਛ ਨਹੀਂ ਹੋਵੇਗਾ । ਅੱਗੇ ਹੀ ਲੋਕੀ ਕਈ ਤਰ੍ਹਾਂ ਦੀਆਂ

ਗੱਲਾਂ ਬਣਾ ਰਹੇ ਹਨ । ਤੁਸੀ ਜਾਕੇ ਮਾਫ਼ੀ ਮੰਗਕੇ, ਦੁਰਗ ਦੀ ਰਾਜਪਦਵੀ ਤੇ ਸਦਾ ਲਈ ਕਲੰਕ ਨਾਂ ਲਾਉ । ਜੇ ਮੇਰੀ ਗੱਲ ਤੇ ਤੁਹਾਨੂੰ ਵਿਸ਼ਵਾਸ ਨਹੀਂ ਤਾਂ ਆਪਣੀ ਮਾਤਾ ਨੂੰ ਪੁੱਛੋ, ਉਹ ਵੀ ਰਾਜਘਰਾਣੇ ਨਾਲ ਸੰਬੰਧਿਤ ਰਹੇ ਹਨ ਦਸੋ ਅੰਮਾ, ਮੈਂ ਜੋ ਕਿਹੇ ਠੀਕ ਹੈ ਯਾਂ ਗਲਤ ?

ਨਿੰਗਾਵਾ ਹੁਣ ਤਾਂਈ ਚੁਪਚਾਪ ਬੈਠੀ ਪ੍ਰਧਾਨਮੰਤਰੀ ਦੀਆਂ ਗੱਲ ਸੁਣ ਰਹੀ ਸੀ ਉਸਨੂੰ ਉਹਨਾਂ ਦੀ ਗੱਲ ਠੀਕ ਜਾਪੀ ।

"ਵੱਡੇ ਜੋ ਕਹਿ ਰਹੇ ਨੇ ਉਹ ਠੀਕ ਏ, ਪ੍ਰਧਾਨਮੰਤਰੀ ਨੇ ਕਿਹਾ ਹੈ ਕਿ ਅਜਿਹੇ ਸਮੇਂ ਵਿੱਚ ਰਾਜੇ ਨੂੰ ਪਰਜਾ ਦੇ ਨੇੜੇ ਨਹੀਂ ਜਾਣਾ ਚਾਹੀਦਾ, ਤੇਰੀ ਗੱਲ ਵੀ ਸੁਣੀ ਹੈ — ਮੈਂ ਤਾਂ ਇਹ ਕਹਿੰਦੀ ਹਾਂ, ਕਿ ਤੁਸੀ ਦੋਵੇਂ ਹੀ ਨਾਂ ਜਾਉ — ਮੈਨੂੰ ਜਾਣ ਦਿਉ । ਮੈਂ ਇਕ ਔਰਤ ਦੀ ਤਰ੍ਹਾਂ ਮਾਂਪਿਆਂ ਦੀਆਂ ਆਂਦਰਾ ਨੂੰ ਤਸੱਲੀ ਦੇਕੇ ਆਵਾਂਗੀ ।"

"ਤੁਸੀ ਚਾਹੋ ਤਾਂ ਪਿਛੋਂ, ਦੋ ਦਿਨ ਛਡਕੇ ਕੰਪੜਈਆ ਨੂੰ ਬੁਲਾਕੇ ਉਸਨੂੰ ਹੌਸਲਾ ਦੇ ਦਿਆ ਜੇ । ਇਹ ਗੱਲ ਮੇਰੇ ਤੇ ਛੱਡ ਦਿਉ । ਅਜਿਹੇ ਦੁਖ ਦੀ ਘੜੀ ਵਿੱਚ ਮਰਦ ਤਸੱਲੀ ਨਹੀਂ ਦੇ ਸਕਦੇ ।"

"ਅੱਵਾ ਤੂੰ ਵੀ ਪ੍ਰਧਾਨਮੰਤਰੀ ਹੋਰਾਂ ਦਾ ਪੱਖ ਲੈ ਰਹੀ ਹੈ । ਰਾਜਾ ਨਹੀਂ ਜਾ ਸਕਦਾ, ਪਰ ਰਾਜੇ ਦੀ ਮਾਂ ਜਾ ਸਕਦੀ ਹੈ ।"

ਮਾਂ ਦੀ ਗੱਲ ਤੇ ਇਤਰਾਜ਼ ਕਰਦਿਆਂ ਮਦਕਰੀ ਨੇ ਕਿਹਾ ।

"ਮੈਂ ਰਾਜਮਾਤਾ ਬਣਕੇ ਨਹੀਂ ਜਾਵਾਂਗੀ, ਇਕ ਸਾਧਾਰਣ ਔਰਤ ਦੀ ਤਰ੍ਹਾਂ ਜਾਵਾਂਗੀ । ਮੈਨੂੰ ਨਾਂ ਰੋਕ ।" ਹੁਕਮ ਦਿੰਦਿਆਂ ਨਿੰਗਾਵਾ ਨੇ ਕਿਹਾ ।

"ਕਿਸੇ ਨੇ ਤਾਂ ਜਾਣਾ ਹੀ ਹੈ — ਮੈਂ ਨਹੀਂ ਜਾ ਸਕਦਾ । ਠੀਕ ਏ, ਮਾਂ ਤੂੰ ਹੀ ਜਾਹ — ਮੇਰੇ ਵਰਗੇ ਪੁੱਤਰ ਨੂੰ ਜੰਮਣ ਦੀ ਭੁੱਲ ਕਰਨ ਲਈ ਇਹੋ ਪ੍ਰਾਸਚਿਤ ਕਰਨਾ ਚਾਹੁੰਦੀ ਹੈ ਤਾਂ ਕਰ ਆ । ਤੁਸੀ ਸਾਰਿਆਂ ਨੇ ਹੱਠ ਕਰ ਲਿਐ ਕਿ ਮੈਨੂੰ ਮਨੁੱਖ ਨਾਂ ਬਨਣ ਦਿੱਤਾ ਜਾਵੇ । ਤੁਸੀ ਹੋਰ ਐਨਾ ਕੁੱਛ ਕਿਹਾ ਹੈ, ਹੁਣ ਇਹ ਵੀ ਦੱਸ ਜਾਉ ਕਿ ਮੈਂ ਕੀ ਕਰਾ ਹੈ ?" ਬੇਬਸ ਹੋਕੇ ਮਦਕਰੀਨਾਇਕ ਬੋਲਿਆ । ਇਸ ਬਹਿਸ ਵਿੱਚ ਉਸਦੇ ਦੁਖ ਦਾ ਉਦਵੇਗ ਕੁੱਛ ਘੱਟ ਗਿਆ ।

"ਪੁੱਤਰ, ਅਨਜਾਣੇ ਹੀ ਆ ਗਏ ਇਸ ਦੁਖ ਲਈ ਤੂੰ ਰੋਂਦਾ ਰਿਹਾ, ਤੇਰੀ ਜੰਮਣ ਵਾਲੀ ਨੂੰ ਇਸ ਗੱਲ ਨਾਲ ਹੀ ਤਸੱਲੀ ਹੋ ਗਈ ਹੈ । ਜੋ ਹੋਣਾ ਸੀ, ਉਹ ਤਾਂ ਹੋ ਗਿਆ ਹੁਣ ਜਿਵੇਂ ਪ੍ਰਧਾਨਮੰਤਰੀ ਕਹਿ ਰਹੇ ਹਨ, ਉਵੇਂ ਕਰ, ਇਸ ਗੱਲ ਦਾ ਰੌਲਾ ਪਾਉਣ ਨਾਲ ਕੁੱਛ ਹਾਸਲ ਨਹੀਂ ਹੋਣ ਵਾਲਾ । ਤੂੰ ਉਹਨਾਂ ਦੀ ਗਲ ਮੰਨ ਬਸ ।" ਨਿੰਗਾਵਾ ਨੇ ਕਿਹਾ ।

"ਬੱਸ ਏਨਾਂ ਹੀ ਕਾਫ਼ੀ ਹੈ ?" ਮਦਕਰੀਨਾਇਕ ਨੇ ਪੁੱਛਿਆ ।

"ਹੁਣ ਲਈ ਏਨਾਂ ਹੀ ਕਾਫ਼ੀ ਹੈ — ਪਰ ਹੁਣ ਸਮਾਂ ਆ ਗਿਆ ਹੈ, ਤੁਹਾਨੂੰ ਇਕ ਗੱਲ ਕਹਿਣੀ ਹੈ, ਪ੍ਰਭੂ ਜਰਾ ਧਿਆਨ ਨਾਲ ਸੁਨਣ ।"

"ਦਸੋ, ਜੋ ਦਸਣਾ ਚਾਹੁੰਦੇ ਹੋ ਦਸੋ — ਪ੍ਰਧਾਨਮੰਤਰੀ ਜੀ ਅਜ ਇਹ ਤੁਹਾਡੀ ਜੀਭ ਦਾ ਅਖਾੜਾ ਬਣਿਐ, ਹੁਣ ਕਿਹੜੀ ਨਵੀਂ ਕਸਰਤ ਸਿਖਾ ਰਹੇ ਹੋ, ਸਿਖਾਉ ।"

"ਬਹੁਤਾ ਕੁੱਛ ਨਹੀਂ, ਸਿਰਫ਼ ਏਨਾ ਹੀ ਕਿ ਰਾਜੇ ਦੇ ਮਨ ਵਿੱਚ ਜੋ ਹੋਵੇ, ਉਹ ਦੂਸਰਿਆਂ ਸਾਹਮਣੇ ਪ੍ਰਗਟ ਨਾ ਕਰੇ । ਦੁਖੀ ਹੋਵੇ, ਸੁਖੀ ਹੋਵੇ, ਚੇਤੰਨ ਹੋਵੇ ਚੁਕੰਨਾ ਹੋਵੇ, ਮਨ ਹੀ ਮਨ ਵਿੱਚ, ਗੱਲਾਂ ਵਿੱਚ ਨਹੀਂ । ਦਸਾਂ ਗੱਲਾਂ ਦੀ ਇਕੋ ਗੱਲ — ਰਾਜਾ ਲੋਕਾਂ ਨਾਲ ਖੁਲ੍ਹਕੇ ਗਲਬਾਤ ਨਾਂ ਕਰੇ । ਦੂਜਿਆ ਨੂੰ ਖੁੱਲ੍ਹਕੇ ਗੱਲਾਂ ਕਰਨ ਦੇਵੇ, ਰਾਜਾ ਗੱਲਾਂ ਕਰਨਵਾਲਿਆਂ ਦੇ ਮਨ ਵਿੱਚ ਝਾਕਕੇ ਵੇਖ ਸਕੇ । ਤੁਹਾਨੂੰ ਇਹ ਗੱਲ ਸਮਝ ਲੈਣੀ ਚਾਹੀਦੀ ਹੈ ਕਿ ਰਾਜੇ ਦਾ ਮਨ ਮੁੱਠੀ ਵਿੱਚ ਘੁੱਟੀ ਹੋਈ ਮਣੀ ਵਾਂਗ ਹੋਵੇ ।" ਨਰਸਪਈਆ ਕਹਿਣ ਲੱਗੇ ।

"ਇਸ ਸਿਖਿਆ ਦਾ ਨਾਮ ਕੀ ਹੈ ?" ਮਦਕਰੀਨਾਇਕ ਨੇ ਵਿਅੰਗਮਈ ਢੰਗ ਨਾਲ ਪੁੱਛਿਆ ।

"ਤੁਸੀ ਪਤਾ ਨਹੀਂ ਕੀ ਆਖੋਗੇ, ਪਰ ਸਿਆਣੇ ਇਸਨੂੰ ਮੁਤੱਸਦੀਤਨ, ਭਾਵ ਰਾਜਨੀਤੀ ਕਹਿੰਦੇ ਹਨ । ਪ੍ਰਭੂ ਅਜੇ ਛੋਟੀ ਉਮਰ ਦੇ ਹਨ । ਸਿੱਖਣ ਵਾਲਾ ਬੜਾ ਕੁੱਛ ਹੈ । ਪਹਿਲਾਂ ਇਹ ਮੁਸੀਬਤ ਦੂਰ ਕਰ ਲਈਏ । ਸਿਖਿਆ ਲਈ ਸਮਾਂ ਹੈ । ਆਉ ਮਾਂ, ਪ੍ਰਭੂ ਇਥੇ ਹੀ ਰਹਿਣ, ਅਸੀ ਆਪਣਾ ਕੰਮ ਕਰ ਆਈਏ ।" ਨਰਸਪਈਆ ਬੋਲੇ ।

"ਮਦਕਰੀ ਅਜ ਜੇ ਤੂੰ ਮਹਿਲ ਤੋਂ ਕਿਤੇ ਬਾਹਰ ਗਿਆ ਤਾਂ ਮੇਰੀ ਸਹੁੰ, ਮੈਂ ਚਲਨੀਂ ਆਂ ।" ਕਹਿਕੇ ਨਿੰਗਾਵਾ ਨਰਸਪਈਏ ਦੇ ਪਿੱਛੇ ਚਲੀ ਗਈ ।

"ਸ਼ੁਕਰ ਏ, ਗੱਲ ਮੁੱਕੀ ਅੱਜ ਤੇ ਲੱਗ ਰਿਹਾ ਸੀ ਕਿ ਪ੍ਰਲਯ ਹੀ ਮੱਚ ਜਾਵੇਗੀ ।" ਹੁਣ ਤਕ ਸੱਪ ਦੇ ਸਾਹਮਣੇ ਦੁਬਕ ਕੇ ਬੈਠੇ ਡੱਡੂ ਵਾਂਗ ਪਰਸ਼ੂਰਾਮ ਨੇ ਸੁਖ਼ ਦਾ ਸਾਹ ਲੈਕੇ ਕਿਹਾ ।

"ਮੁੱਕ ਗਿਐ — ਏਨੀ ਗੱਲ ਨਾਲ ਮੁੱਕਣ ਵਾਲਾ ਨਹੀਂ ਪਰਸ਼ੂਰਾਮ । ਲਹੂ ਦੇ ਤਲਾਅ ਭਰਕੇ ਇਹ ਕਲੰਕ ਧੋਵਾਂਗਾ — ਲੋਕਾਂ ਦੇ ਮੂੰਹੋਂ ਇਹ ਨਾਂ ਅਖਵਾਇਆ ਕਿ ਅਜਿਹਾ ਰਾਜਾ ਨਹੀਂ ਡਿੱਠਾ ਮੈਂ ਵੀ ਆਪਣੀ ਮਾਂ ਦਾ ਪੁੱਤਰ ਨਹੀਂ ।

ਮਦਕਰੀਨਾਇਕ ਨੇ ਭੀਸ਼ਮਨਿਰਧਾਰ ਕਰਦਿਆਂ ਕਿਹਾ । ਫਿਰ ਝਟ ਹੀ ਉਸਨੂੰ ਕੁੱਛ ਯਾਦ ਆ ਗਿਆ ।

"ਪ੍ਰਧਾਨਮੰਤਰੀ ਨੇ ਜੋ ਵਿਦਿਆ ਸਿਖਾਈ ਏ, ਉਸਦਾ ਕੀ ਨਾਂ ਦਸਿਐ ?"

"ਰਾਜਨੀਤੀ" — ਭਰਾ ਦੀ ਗੱਲ ਦਾ ਅਰਥ ਨਾਂ ਸਮਝਦਿਆਂ ਬੋਲਿਆ ਪਰਸ਼ੂਰਾਮ-ਨਾਇਕ ।

"ਹਾਂ ਯਾਦ ਆਇਆ ਮੁਤੱਸਦੀਨਤਨ — ਅਮਨੁੱਖਤਾ ਦਾ ਦੂਜਾ ਨਾਂ । ਇਸਨੂੰ ਸਿਖ਼ ਲੈ ਪਰਸ਼ੂਰਾਮ ਨਾਇਕ । ਅਜ ਨਹੀਂ ਤਾਂ ਕੱਲ ਤੂੰ ਦੁਰਗ ਦਾ ਪ੍ਰਧਾਨਮੰਤਰੀ ਬਣੇਗਾ — ਤੂੰ — ਮੈਂ — ਨਹੀਂ ਭੁੱਲਣ ਲੱਗੇ । ਰਾਜਾ ਬਨਣ ਦਾ ਮਤਲਬ ਮਨੁੱਖਤਾ

ਦੀ ਤਿਲਾਂਜਲੀ — ਰਾਜਪਦਵੀ ਦਾ ਅਰਥ ਅਤਿਆਚਾਰ, ਮਾਰ ਧਾੜ — ਇਹਨਾਂ ਨੇ ਸਮਝ ਰਖਿਆ ਹੈ — ਮੈਂ ਦਿਖਾਵਾਂਗਾ ਇਹਨਾਂ ਨੂੰ ਕਿ ਰਾਜਾ ਹੋਣ ਦਾ ਮਤਲਬ ਇਹ ਨਹੀਂ — ਰਾਜੇ ਦਾ ਮਤਲਬ ਹੈ — ਪੁਰਸ਼ਪੋਰਸ਼ — ਬਹਾਦਰੀ — ਮਰਦਾਨਗੀ ਦਾ ਝੰਡਾ ।"

ਮਦਕਰੀਨਾਇਕ ਕਿਸੇ ਪੈਗੰਬਰ ਵਾਂਗ ਐਲਾਨ ਕਰਦਿਆਂ ਬੋਲਿਆ ।

## 14

ਧੋ ਦਿਆਂਗਾ, ਆਪਣੇ ਨਾਂ ਤੇ ਲੱਗੇ ਕਲੰਕ ਨੂੰ, ਸ਼ਤਰੂ ਦੇ ਖ਼ੂਨ ਨਾਲ ਧੋ ਦਿਆਂਗਾ — ਲੋਕੀ ਕਹਿਣ 'ਅਜਿਹੇ ਬਹਾਦਰ ਰਾਜੇ ਨੇ ਦੁਰਗ ਵਿੱਚ ਅਜ ਤਾਂਈ ਰਾਜ ਨਹੀਂ ਕੀਤਾ । ਇਹ ਸਹੁੰ ਖਾਕੇ ਆਪਣੀ ਜ਼ਿੰਦਗੀ ਤੇ ਛਾਈਆਂ ਅਨਗਿਣਤ ਦੁਰਘਟਨਾਵਾਂ ਦੀ ਜ਼ਹਿਰੀਲੀ ਦਲਦਲ ਵਿਚੋਂ ਨਿਕਲਕੇ, ਅਗਨੀ ਜਲਧਾਰ ਨਾਲ ਨਹਾਕੇ ਨਵਾਂ ਜੀਵਨ ਪਾਕੇ, ਸਾਣਚੜ੍ਹੀ ਤਿੱਖੀ ਤਲਵਾਰ ਵਰਗੇ ਫ਼ੈਸਲੇ ਲਈ ਚੁਣੌਤੀ ਬਣਕੇ ਆਇਆ ਮਾਧਵਰਾਉ ਦਾ ਬੁਲਾਵਾ-ਨਿੱਜਗਲੂ ਦੇ ਕਿਲ੍ਹੇ ਵਲੋਂ —

ਵਿਰੋਧੀ ਸੰਮਤ ਦੇ ਮਾਘ ਦੇ ਮਹੀਨੇ ਵਿੱਚ ਆਪਣੇ ਅਜਨਮ ਵੈਰੀ ਹੈਦਰਅਲੀ ਦੀ ਪਿੱਠ ਤੋੜਕੇ, ਉਸਨੂੰ ਮੁੜ ਸਿਰ ਚੁਕਣ ਜੋਗਾ ਨਾ ਰਹਿਣ ਦੇਣ ਦਾ ਫ਼ੈਸਲਾ ਕਰਨ ਵਾਲੇ ਪੇਸ਼ਵਾ ਮਾਧਵਰਾਉ ਨੇ ਮਰਾਠਾ ਸ਼ਕਤੀ ਨੂੰ ਕਮਜ਼ੋਰ ਕਰਨ ਵਾਲੀ ਅੰਦਰੂਨੀ ਫੁੱਟ ਦੀ ਪ੍ਰਵਾਹ ਨਾਂ ਕਰਦਿਆਂ ਹੋਇਆਂ, ਆਪਣੇ ਭਰੋਸੇ ਯੋਗ ਸੈਨਿਕਾਂ, ਗੁਪਾਲ ਰਾਉ ਪੱਟਵਰਧਨ, ਤ੍ਰਿਅੰਬਕਰਾਉ ਪੇਠੇ, ਮੁਰਾਰੀਰਾਉ ਘੋਰਪਡੇ, ਸਵਨੂਰ ਦੇ ਨਵਾਬ ਹਕੀਮਖ਼ਾਨ ਆਦਿ ਦੀ ਸੈਨਾ ਨਾਲ, ਇਧਰ ਉਧਰ ਮੂੰਹ ਮਾਰਦੇ ਫਿਰਦੇ ਨਿਜਾਮ ਦੇ ਗੱਲ ਦੀ ਪੱਟੀ ਕੱਸ ਕੇ ਉਸਦੀ ਸੈਨਾਂ ਨੂੰ ਵੀ ਨਾਲ ਰਲਾਕੇ, ਹੈਦਰਅਲੀ ਦੇ ਕਾਬੂ ਕੀਤੇ ਇਲਾਕਿਆਂ ਤੇ ਹਨੇਰੀ ਵਾਂਗ ਛਾ ਗਿਆ, ਇਸ ਪ੍ਰਚੰਡ ਹਮਲੇ ਨਾਲ ਹੈਦਰਅਲੀ ਦੇ ਆਸਰ ਵਿਚ ਆਏ ਅਦਵਾਨੀ, ਬਲਾਰੀ, ਕਰਨੂਲ, ਦੇਵਦੁਰਗਾ ਰਾਏਦੁਰਗ ਆਦਿ ਛੋਟੇ ਛੋਟੇ ਰਾਜ ਸੁੱਕੇ ਪਤਿਆਂ ਵਾਂਗ ਹੂੰਝੇ ਗਏ । ਉਹਨਾਂ ਮਰਾਠਿਆਂ ਦੀ ਈਨ ਮੰਨ ਲਈ ।

ਜਿਵੇਂ ਪਹਾੜੀ ਦੀ ਚੋਟੀ ਤੇ ਪੈਂਦਾ ਮੁਸਲਾਧਾਰ ਮੀਂਹ ਸਾਰੇ ਪਾਸੇ ਧਾਰਾ ਬਣ ਬਣ ਸਾਰੇ ਪਹਾੜ ਨੂੰ ਢਕ ਲੈਂਦਾ ਹੈ, ਉਵੇਂ ਚਾਰੋ ਪਾਸਿਉਂ ਭੱਜੀ ਆਉਂਦੀ ਮਰਾਠਾ ਸੈਨਾ ਨੇ ਬੰਗਲੌਰ ਦੇ ਨੇੜੇ ਭੈਰਵਗੁੰਡ ਨੂੰ ਨਿਗਲਕੇ — ਦੇਵਰਾਦੁਰਗ ਕੋਲਾਰ ਆਇ ਦੇ ਰਸਤਿਉਂ ਹੁੰਦਾ ਤ੍ਰਿਅੰਬਕਰਾਉ ਪੇਠੇ ਆਪਣੀ ਜੇਤੂਸੈਨਾਂ ਨੂੰ ਲੈਕੇ ਸ੍ਰਿਰੰਗ ਪੱਟਣ ਵਲ ਇੰਜ ਵਧਿਆ ਜਿਵੇਂ ਕੋਈ ਬਹਾਦਰ ਸ਼ਿਕਾਰੀ ਸ਼ੇਰ ਦੀ ਗੁਫ਼ਾ ਵਿੱਚ ਜਾ ਵੜਦਾ ਹੈ ।

ਸ਼ੂਕਦੇ ਤੂਫ਼ਾਨ ਸਾਹਮਣੇ ਵੱਡੇ ਵੱਡੇ ਰੁੱਖਾਂ ਨੇ ਸਿਰ ਝੁਕਾ ਲਏ, ਪਰ ਇਕ ਮੁੱਢ

ਇਸ ਤੂਫ਼ਾਨ ਲਈ ਵੰਗਾਰ ਬਣਕੇ ਖਲੋਤਾ ਰਿਹਾ । ਨੇਲਮੰਗਲ ਨਿੱਜਗਲੂ ਦੁਰਗ — ਜਦੋਂ ਹੋਰ ਕਿਸੇ ਵਿੱਚ ਮਰਾਠਾ ਸੈਨਾ ਦਾ ਸਾਹਮਣਾ ਕਰਨ ਦੀ ਹਿੰਮਤ ਨਹੀਂ ਸੀ — ਇਹ ਕਿਲ੍ਹਾ ਸਿਰ ਚੁੱਕੀ ਖਲੋਤਾ ਰਿਹਾ ।

ਅੱਧੇ ਗੋਲਾਅਕਾਰ ਦਾ ਇਹ ਕਿਲਾ ਸੀ, ਆਸੇ ਪਾਸੇ ਤਿਲਕਵੇਂ ਪੱਥਰ ਇਸ ਕਿਲੇ ਦੇ ਰਖਿਅਕ ਸਨ । ਦੋ ਦੋ ਵਾਰੀ ਹੋਏ ਹਮਲਿਆਂ ਦੇ ਸਾਹਮਣੇ ਵੀ ਡੱਟਕੇ ਖਲੋਤਾ ਰਿਹਾ ਤੇ ਮਰਾਠਿਆਂ ਦੇ ਸ੍ਵੈਮਾਨ ਨੂੰ ਭਾਰੀ ਸੱਟ ਮਾਰੀ । ਪੇਸ਼ਵਾ ਮਾਧਵਰਾਉ ਦੇ ਭਰਾ ਨਰਾਇਣ ਰਾਉ ਦਾ ਹੱਥ ਵੀ ਟੁੱਟ ਗਿਆ । ਮਾਧਵਰਾਉ ਨੇ ਵੀ ਸਹੁੰ ਖਾ ਲਈ ਕਿ ਕਿਲ੍ਹਾ ਜਿੱਤਣ ਤੋਂ ਬਗੈਰ ਉਹ ਇਥੋਂ ਹਿੱਲਣਗੇ ਨਹੀਂ । ਰੁੱਖ ਤੇ ਬੈਠੇ ਸ਼ਿਕਾਰ ਦਾ ਥੱਕ ਹਾਰਕੇ ਟੁਟਣਾ ਉਡੀਕਦਿਆਂ, ਸ਼ਿਕਾਰੀ ਕੁੱਤਿਆਂ ਦੇ ਝੁੰਡ ਵਾਂਗ ਸੈਨਾਂ ਦੇ ਨਾਲ ਦੁਰਗ ਨੂੰ ਘੇਰਾ ਪਾਕੇ ਖਲੋ ਗਏ । ਉਹਨਾਂ ਦੇ ਘੋੜ ਸਵਾਰ ਸੈਨਿਕਾਂ ਨੇ ਆਸੇ ਪਾਸੇ ਦੇ ਇਲਾਕੇ ਵਿੱਚ ਜਾਕੇ ਲੁੱਟਮਾਰ ਕਰਕੇ ਪਿੰਡਾਂ ਦੇ ਪਿੰਡ ਉਜਾੜ ਦਿੱਤੇ ਤੇ ਭੁਖੇ ਬਘਿਆੜਾਂ ਵਾਂਗ ਨਿੱਜਗਲੂ ਕਿਲ੍ਹੇ ਨੂੰ ਵੇਖਦੇ ਖਲੋਤੇ ਰਹੇ ।

ਇਸ ਸ਼ਕਤੀਸ਼ਾਲੀ ਦੁਰਗ ਸਾਹਮਣੇ ਹਾਰ ਗਏ ਮਰਾਠਾ ਸਰਦਾਰਾਂ ਨੂੰ ਪੇਸ਼ਵਾ ਮਾਧਵਰਾਉ ਨੇ ਵੰਗਾਰਿਆ, ਕਈ ਤਰ੍ਹਾਂ ਡਰਾਇਆ, ਧਮਕਾਇਆ, ਉਹਨਾਂ ਦੀ ਵੰਗਾਰ ਸੁਣ ਕੇ ਜੋਸ਼ ਵਿੱਚ ਆਕੇ ਮੁੱਛਾਂ ਨੂੰ ਵੱਟ ਦੇ ਕੇ 'ਜਿੱਤੇ ਬਗੈਰ ਵਾਪਸ ਨਹੀਂ ਨਹੀਂ ਜਾਣਾ' ਕਹਿਣ ਵਾਲੇ ਸਰਦਾਰ ਵੀ ਹਾਰਕੇ, ਸ਼ਰਮ ਨਾਲ ਸਿਰ ਨੀਵਾ ਕਰਕੇ, ਆਪਣੇ ਡੇਰਿਆਂ ਵਿੱਚ ਜਾਕੇ ਬਹਿ ਗਏ । ਇਹ ਵੇਖਕੇ ਪੇਸਵਾ ਮਾਧਵਰਾਉ ਨੇ ਮਦਕਰੀਨਾਇਕ ਨੂੰ ਪੱਤਰ ਭੇਜਿਆ 'ਵਕਤ ਆਉਣ ਤੇ ਅਸੀ ਆਪਣੀ ਗੱਲ ਪੂਰੀ ਕਰਾਂਗੇ' ।

ਪੇਸਵੇ ਮਾਧਵਰਾਉ ਵਲੋਂ ਆਇਆ ਪੱਤਰ, ਸਿਰਫ ਪੱਤਰ ਹੀ ਨਹੀਂ ਸੀ, ਇਹ ਦੁਰਗ ਦੇ ਬਲ ਨੂੰ ਵੰਗਾਰ ਸੀ ਕਿ 'ਤੁਸੀ ਬਹਾਦਰ ਹੋ, ਅਸਾਂ ਸੁਣਿਆ ਹੈ, ਇਹ ਸੱਚ ਹੈ ਤਾ ਆਕੇ ਦਿਖਾਉ । ਨਿਜਗੱਲੂ ਤੁਹਾਡੀ ਵੀਰਤਾ ਦੀ ਪਰਖ ਦੀ ਕਸੌਟੀ ਹੋਵੇਗਾ ।'

ਪ੍ਰਧਾਨਮੰਤਰੀ ਤੇ ਦਰਬਾਈਆਂ ਦੀ ਸਭਾ ਵਿੱਚ ਪੜਿਆ ਗਿਆ ਪੱਤਰ ਮਦਕਰੀਨਾਇਕ ਨੇ ਸੁਣਿਆ, ਅਗੋਂ ਕੀ ਕੀਤਾ ਜਾਏ ? ਕਿਸੇ ਨੂੰ ਵੀ ਨਾਂ ਪੁੱਛਿਆ ।

"ਪ੍ਰਧਾਨਮੰਤਰੀ ਜੀ, ਤੁਸੀ ਕਹਿੰਦੇ ਹੋ, ਨਵਾਬ ਸਾਡੇ ਲਈ ਨੇੜੇ ਦੀ ਗਰਜ ਏ, ਹੁਣ ਉਹ ਗਰਜ ਆਪਣੀ ਸਾਰੀ ਤਾਕਤ ਗੁਆਕੇ ਬੈਠੀ ਹੈ । ਇਸ ਵੇਲੇ ਪੇਸ਼ਵਿਆਂ ਦੀ ਮਿੱਤਰਤਾ ਹੀ ਸਾਡਾ ਫ਼ੈਸਲਾ ਹੈ । ਐਲਾਨ ਕਰਕੇ ਪੇਸ਼ਵਿਆਂ ਦੇ ਵਕੀਲ ਨੂੰ ਕਿਹਾ "ਜਾਉ ਆਪਣੇ ਸ੍ਰੀਮੰਤ ਨੂੰ ਆਖੋ ਨਿੱਜਗਲੂ ਸਾਡੇ ਲਈ ਕੋਈ ਚੁਨੌਤੀ ਨਹੀਂ, ਨਾਂ ਹੀ ਕੋਈ ਕਸੌਟੀ ਏ । ਸਾਨੂੰ ਵੰਗਾਰਨ ਤੋਂ ਬਾਦ ਸਾਡੇ ਲਈ ਉਹ ਮਿੱਟੀ ਦਾ ਕਿੱਲਾ ਹੀ ਰਹਿ ਗਿਐ । ਤਿੰਨਾਂ ਦਿਨਾਂ ਵਿਚ ਕਿਲਾ ਕਾਬੂ ਕਰਕੇ ਕਿਲੇਦਾਰ ਸਰਦਾਰ ਖਾਨ ਨੂੰ ਬੰਦੀ ਬਣਾਕੇ ਉਹਨਾਂ ਨੂੰ ਮਿਲਾਂਗੇ । ਉਤਨਾ ਚਿਰ ਉਹ ਨਿਸਚਿੰਤ ਰਹਿਣ । ਜਿੰਨਾ ਚਿਰ ਅਸੀ ਇਹ ਕੰਮ ਪੂਰਾ ਨਾਂ ਕਰ ਲਈਏ, ਪੇਸ਼ਵਾ ਫੌਜ ਇਕ ਵੀ ਗੋਲੀ ਨਾ ਚਲਾਏ — ਇਹ ਸਾਡੀ ਸ਼ਰਤ ਹੈ ।" ਪੇਸ਼ਵਿਆ ਦੇ ਵਕੀਲ ਦੇ

ਦੁਰਗ ਤੋਂ ਚਲੇ ਜਾਣ ਤੋਂ ਬਾਦ, ਦੜਵਾਈਆਂ ਨੂੰ ਕਹਿਣ ਲੱਗੇ "ਕਿਲੇ ਦੀ ਲੜਾਈ ਵਿੱਚ ਪ੍ਰਵੀਨ ਸ਼ਿਕਾਰੀ ਟੋਲੀ ਦੇ ਚੋਣਵੇਂ ਸੈਨਿਕਾਂ ਨੂੰ ਤਿਆਰ ਕਰੋ । ਸਾਡੀ ਸੈਨਾਂ ਦਾ ਛੇਤੀ ਨਾਂ ਚਲ ਸਕਣ ਵਾਲਾ ਕੋਈ ਅੰਗ ਸਾਡੇ ਨਾਲ ਨਾਂ ਚੱਲੇ ।"

ਨਾਇਕ ਦੇ ਹੁਕਮ ਅਨੁਸਾਰ ਕਿਲੇ ਦੀ ਲੜਾਈ ਵਿੱਚ ਕੁਸ਼ਲ, ਅਜਿੱਤ, ਸਾਹਸੀ ਚੁਣੇ ਹੋਏ ਬਾਰਾਂ ਸੌ ਸੈਨਿਕ ਤਿਆਰ ਹੋ ਗਏ । ਨਾਂ ਘੋੜਾ, ਨਾਂ ਹਾਥੀ, ਨਾ ਤੋਪਾਂ ਸਿਰਫ਼ ਪੈਦਲ ਸਵਾਰਾਂ ਦੀ ਫ਼ੌਜ ।

ਉਸ ਸੈਨਾ ਦਾ ਇਕ ਇਕ ਸੈਨਿਕ ਕਾਲੀ ਦੇ ਸੰਢੇ ਵਾਂਗ ਸੀ — ਉਹਨਾਂ ਦੀ ਪੁਸ਼ਾਕ ਉਸਤੋਂ ਵੀ ਵੱਧ ਭਿਆਨਕ, ਗੱਲ੍ਹਾਂ, ਮੁੱਛਾਂ ਜਿਵੇਂ — ਕਾਲੇ ਸਖ਼ਤ ਪਥਰਾਂ ਤੋਂ ਘੜੇ ਹੋਏ ਮੂੰਹ ਮੱਥੇ ਤੇ ਲੰਮਾ ਤਿਲਕ, ਕੱਛਾਂ ਵਿੱਚ ਤਿੰਨ ਦਿਨਾਂ ਲਈ ਬੱਝੀ ਰੋਟੀ ਦੀ ਪੋਟਲੀ, ਮੋਢੇ ਤੇ ਪਾਣੀ ਦੀ ਚਮੜੇ ਦੀ ਥੈਲੀ ਲਟਕਾਈ ਹੋਈ, ਉਸਦੇ ਉਪਰ ਇਕ ਖੇਸ ਦੀ ਬੁੱਕਲ ਮਾਰੀ, ਪਿੱਠ ਤੇ ਧਾਗੇ ਦੀ ਪੌੜੀ ਦੀ ਗੰਢ, ਲੱਕ ਦੁਆਲੇ ਦੋ ਤਲਵਾਰਾਂ, ਹੱਥ ਵਿੱਚ ਇਕ ਗੰਡਾਸਾ ਫੜਕੇ, ਰਣਜੈਕਾਰੇ ਛਡਦੇ ਧਰਤੀ ਅਕਾਸ਼ ਨੂੰ ਕੰਬਾਉਂਦੇ ਨਿੱਜਗਲੂ ਵਲ ਤੁਰ ਪਏ ।

ਆਪਣੇ ਨਾਲ ਤੁਰੇ ਪੈਦਲ ਸਵਾਰਾਂ ਨੂੰ ਨਾਲ ਆਕੇ ਰਲਣ ਲਈ ਕਹਿਕੇ, ਆਪ ਭੇਸ ਬਦਲਕੇ, ਪੰਜਾਹ ਘੋੜ ਸਵਾਰ ਨਾਲ ਲੈ ਕੇ, ਘੋੜੇ ਤੇ ਸਵਾਰ ਹੋਕੇ, ਯੁੱਧ ਦੀ ਯੋਜਨਾਂ ਬਨਾਉਣ ਦੇ ਉਦੇਸ਼ ਨਾਲ ਤੁਰ ਪਏ । ਸੀਰੀਆਂ ਦਾ ਰਾਜਮਾਰਗ ਛਡਕੇ, ਉਪਰੋਂ ਦੀ ਚੱਕਰ ਲਾਕੇ ਘੋੜੇ ਤੇ ਸਵਾਰ ਹੋਕੇ ਨਿੱਜਗਲੂ ਵਲ ਤੁਰ ਪਏ ।

ਉਥੇ ਆਕੇ ਜੋ ਵੇਖਿਆ ਉਸ ਨਾਲ, ਅਨੇਕਾਂ ਰਣ ਭੂਮੀਆਂ ਵੇਖ ਚੁਕੇ ਮਦਕਰੀਨਾਇਕ ਦਾ ਹਿਰਦਾ ਵੀ ਡੋਲ ਗਿਆ । ਥੋਹੜੇ ਬਹੁਤੇ ਮੀਂਹ ਨਾਲ ਖੇਤੀ ਬਾੜੀ ਕਰਦੇ, ਹਰੇ ਭਰੇ ਖ਼ੇਤ ਤੇ ਬਾਗ਼ਾਂ ਦੀ ਥਾਂ ਜ਼ਮੀਨ ਇਕ ਦਮ ਬੰਜਰ ਹੋਈ ਪਈ ਸੀ । ਕਿਤੇ ਹਰਿਆਲੀ ਦਾ ਨਾਂ ਨਿਸ਼ਾਨ ਨਹੀਂ ਸੀ ਰਿਹਾ । ਤਲਾਆਂ ਦਾ ਪਾਣੀ ਵੀ ਸੁੱਕ ਗਿਆ ਸੀ, ਥੱਲੇ ਮਿੱਟੀ ਵਿੱਚ ਤ੍ਰੇੜਾਂ ਹੀ ਤ੍ਰੇੜਾਂ ਸਨ । ਜਿੰਨ੍ਹਾਂ ਵਿੱਚੋਂ ਜ਼ਮੀਨ ਦੇ ਗਰਮ ਹਉਕੇ ਨਿਕਲ ਰਹੇ ਸਨ । ਖੇਤਾਂ ਤੇ ਬਾਗਾਂ ਦੀ ਥਾਂ ਉਹਨਾਂ ਦੇ ਪਿੰਜਰ ਦਿਖਾਈ ਦੇ ਰਹੇ ਸਨ । ਆਸੇ ਪਾਸੇ ਜੋ ਰੁੱਖ ਸਨ, ਉਹ ਵੀ ਹਾਥੀ ਘੋੜਿਆਂ ਨੇ ਖਾ ਛਡੇ ਸਨ । ਛਾਂਗੇ ਹੋਏ ਰੁੱਖਾਂ ਦੀਆਂ ਟਹਿਣਆਂ, ਹੱਡੀਆਂ ਦੇ ਆਲ੍ਹਣੇ ਬਣੀਆਂ, ਮਨੁੱਖਾਂ ਦਾ ਹਾਸਾ ਉਡਾ ਰਹੀਆਂ ਸਨ ।

ਭਰੇ ਹੋਏ ਪਿੰਡ ਉਜਾੜ ਹੋਏ ਪਏ ਸਨ — ਖਾਲੀ ਘਰ, ਖਿੜਕੀਆਂ ਬੂਹਿਆਂ ਦੇ ਤਖਤੇ ਲੱਥੇ ਹੋਏ, ਵਿਹੜਿਆਂ ਵਿੱਚ ਖਾਲੀ ਟੁਟੀਆਂ ਪਈਆਂ ਪੇਟੀਆਂ, ਸੰਦੂਕ, ਸਖਣੇ ਅਨਾਜ ਦੇ ਬੋਹਲ, ਉਖੜੀਆਂ ਹੋਈਆਂ ਚਕੀਆਂ, ਥਾਂ ਥਾਂ ਬੰਦਿਆਂ ਦੀਆਂ ਹੱਡੀਆਂ ਦੇ ਢੇਰ ਲੱਗੇ ਹੋਏ ਸਨ । ਸੈਨਿਕਾਂ ਦੇ ਅਤਿਆਚਾਰਾਂ ਨਾਲ, ਧੌਣਾ ਤੋਂ ਮੰਗਲਸੂਤਰ, ਜਿਸਮਾਂ ਤੋਂ ਸਾਹੜੀਆਂ ਲਥੀਆਂ, ਸਾਹੜੀਆਂ ਦੇ ਚੀਥੜੇ ਹਵਾ ਵਿੱਚ ਉਡਦੇ ਰਣਭੂਮੀ ਤੋਂ ਵੀ ਵੱਧ ਭਿਆਨਕ ਲੱਗ ਰਹੇ ਸਨ । ਬੰਦਿਆਂ ਨਾਲ ਭਰੇ ਪਿੰਡਾ ਵਿੱਚ ਕੋਈ ਜਾਨਵਰ ਵੀ ਨਹੀਂ ਸੀ ਦਿਖਾਈ ਦਿੰਦਾ । ਹੱਡੀਆਂ ਦੀਆਂ ਮੁਠਾਂ ਬਣੇ ਭੁੱਖੇ ਕੁੱਤੇ

ਲੂੰਮੜੀਆਂ ਚਾਰੋਂ ਪਾਸੇ ਖਿਲਰੀਆਂ ਹੱਡੀਆਂ ਨੂੰ ਲਿੱਕਦੇ, ਪਾਗਲ ਕੁਤਿਆਂ ਵਾਂਗ ਭੌਂਕਦੇ — ਉਲੂਆਂ ਦਾ ਰੋਣਾ, ਜਿਧਰ ਵੇਖੋ ਇਹੋ ਦ੍ਰਿਸ਼ ਦਿਲ ਨੂੰ ਖੋਹ ਪਾ ਰਿਹਾ ਸੀ ।

ਲੋਕ ਕਿਥੇ ਸਨ ? ਕਦੀ ਇਥੇ ਰਹਿੰਦੇ ਸਨ, ਇਹ ਅੰਦਾਜ਼ਾ ਲਾਇਆ ਜਾ ਸਕਦਾ ਸੀ । ਖਾਲੀਪਣ ਦੀ ਨੀਰਵਤਾ ਕੰਨਾਂ ਵਿੱਚ ਭਰ ਜਾਂਦੀ — ਵੇਖਦਿਆਂ ਇਹ ਸੁੰਨਾਪਣ ਦਿਲ ਵਿੱਚ ਵੜ ਜਾਂਦਾ । ਇਧਰ ਉਧਰ, ਕਿੱਤੇ ਕੋਈ ਭੁੱਲਾ ਚੁੱਕਾ ਬੰਦਾ ਦਿੱਸ ਜਾਂਦਾ, ਮਨੁੱਖ ਨਹੀਂ ਜਿਵੇਂ ਉਹ ਡਰਦਾ ਪਰਛਾਂਵਾ ਹੋਵੇ — ਕਿਸੇ ਘੋੜਸਵਾਰ ਨੂੰ ਵੇਖਕੇ ਤਾਂ ਉਹ ਇੰਜ ਡਰਕੇ ਭੱਜਦੇ ਜਿਵੇਂ ਸ਼ੇਰ ਵੇਖਿਆ ਹੋਵੇ । ਇਧਰ ਉਧਰ ਰਾਹ ਦੇ ਵਿਚਕਾਰ ਆਉਂਦੇ ਰੁੰਡ ਮੁੰਡ ਪਹਾੜ, ਇਸ ਸ਼ਮਸ਼ਾਨ ਤੇ ਪਹਿਰਾ ਦਿੰਦੇ ਨੰਗੇ ਬੇਤਾਲ ਲੱਗ ਰਹੇ ਸਨ ।

ਜਿਧਰ ਵੇਖੋ ਹਾਥੀ, ਘੋੜਿਆਂ, ਆਦਮੀਆਂ ਦੇ ਗੰਦ ਦੀ ਦੁਰਗੰਧ, ਸਿਰ ਨੂੰ ਚੜ ਰਹੀ ਸੀ । ਕਿਤੇ ਖਾਣਾ ਪਕਾਉਣ ਵਾਲੇ ਉਲਟਾਕੇ ਰਖੇ ਭਾਂਡੇ ਪੁੱਠੇ ਹੋਏ ਪਏ ਸਨ । ਸਾਰੇ ਪਾਸੇ ਸੁਆਹ ਖਿਲਰੀ ਹੋਈ ਸੀ । ਕਾਲੇ ਹੋਏ ਚੁਲ੍ਹਿਆਂ ਦੇ ਪੱਥਰ ਰਾਹ ਵਿੱਚ ਖਿਲਰੇ ਹੋਏ ਸਨ ।

ਜ਼ਮੀਨ ਤੇ ਸਿਰਫ਼ ਕੁੱਤੇ ਤੇ ਲੂੰਮੜੀਆਂ ਹੀ ਸਨ, ਅਕਾਸ਼ ਵਿੱਚ ਬੰਦਿਆਂ ਦਾ ਮਜ਼ਾਕ ਉਡਾਂਦੇ ਕਾਂ ਤੇ ਗਿੱਧਾਂ ਸਨ ।

ਇਹ ਇਲਾਕਾ ਵੇਖਕੇ, ਇਸ ਤੇ ਹੋਏ ਘੋਰ ਅਤਿਆਚਾਰ ਵੇਖਕੇ ਲਹੂ ਤੇ ਮਾਸ ਦਾ ਛੱਪੜ ਬਣੀ ਰਣਭੂਮੀ ਵੇਖਣ ਦੇ ਆਦੀ ਮਦਕਰੀਨਾਇਕ ਦਾ ਵੀਰ ਹਿਰਦਾ ਵੀ ਪਿਘਲ ਗਿਆ । ਰਣਭੂਮੀ ਤੋਂ ਵੀ ਵਧ ਭਿਆਨਕ ਸੀ, ਇਹ ਸੈਂਕੜੇ ਮੀਲਾਂ ਵਿੱਚ ਫ਼ੈਲੇ ਹਾਥੀ ਘੋੜੇ, ਮਨੁੱਖਾਂ ਤੋਂ ਖਾਲੀ ਹੋਏ ਪਿੰਡ, ਟੁਟੀਆਂ ਬੈਲਗਡੀਆਂ, ਗਲੀਆਂ ਵਿੱਚ ਡਿੱਗੇ ਖ਼ੇਤੀ ਬਾੜੀ ਦੇ ਸੰਦ, ਚੂਰ ਚੂਰ ਹੋਏ — ਹਉਕਿਆਂ ਵਾਂਗ ਗਰਮ ਹਵਾ ਇਧਰੋਂ ਉਧਰ ਜਾ ਰਹੀ ਸੀ — ਉਸ ਵੱਡੇ ਸਾਰੇ ਮਸਾਣ ਵਿੱਚ — ਆਦਮੀ ਨੇ ਹੀ ਆਦਮੀ ਨੂੰ ਮਾਰਕੇ ਇਹ ਰੁਦਰਭੂਮੀ ਬਣਾ ਦਿੱਤੀ ਸੀ ।

ਇਹ ਨਜ਼ਾਰਾ ਵੇਖਕੇ, ਸੜੀ ਹੋਈ ਭੂਮੀ ਵੇਖਕੇ, ਹੌਕੇ ਲੈਣ ਵਿੱਚ ਗੁਆਉਣ ਦੀ ਥਾਂ, ਇਸ ਯੁੱਧ ਦੇ ਖਿਲਾਫ ਮਨ ਵਿੱਚ ਨਫ਼ਰਤ ਭਰ ਗਈ — ਪਰ ਜੋ ਨਿਸਚਾ ਕਰ ਬੈਠੇ ਸਨ, ਉਸਨੂੰ ਪੂਰਾ ਕਰਨ ਦੀ ਇੱਛਾ ਨਾਲ, ਜੀਂਦਿਆਂ ਦੇ ਦੁਆਲੇ ਹੋਈਆਂ ਭੁਖੀਆਂ ਰਣਗਿੱਧਾ ਨੂੰ ਮਾਰਕੇ ਨਿੱਜਗਲੂ ਦੇ ਕੋਲ ਖਲੋਕੇ, ਦੂਰਬੀਨ ਨਾਲ ਵੇਖਣ ਲੱਗ ਮਦਕਰੀਨਾਇਕ —

ਮੂਧੇ ਪਏ ਹੋਏ ਵੱਡੇ ਕਾਲੇ ਭਾਂਡੇ ਵਾਂਗ ਤਿਲਕਣੀ ਚੋਟੀ — ਨਿਜਗੱਲੂ ਦੀ ਪਹਾੜੀ ਚੜ੍ਹਨ ਵਾਲਿਆਂ ਲਈ ਸਚਮੁਚ ਹੀ ਵੰਗਾਰ ਬਣਕੇ ਖ਼ਲੋਤੀ ਹੋਈ ਸੀ । ਉਸ ਨੰਗੀ ਪਹਾੜੀ ਦੀ ਚੋਟੀ ਤੇ ਬਣਾਏ ਕਿਲ੍ਹੇ ਦੀਆ ਬੁਰਜੀਆਂ ਬਤੇਰੀਆਂ ਤੇ ਅੱਗ ਉਗਲਣ ਲਈ ਤਿਆਰ ਖਲੋਤੀਆਂ ਤੋਪਾਂ, ਮੋਰੀਆਂ ਵਿਚੋਂ ਝਾਕਦੀਆਂ ਬੰਦੂਕਾਂ ਦੀਆਂ ਨਾਲੀਆਂ ਕਿਲ੍ਹੇ ਦੇ ਉਪਰ ਗਸ਼ਤ ਕਰਦੇ ਸੈਨਿਕ, ਉਸ ਪਹਾੜੀ ਦੇ ਪੱਥਰਾਂ ਨੂੰ ਤੋਪਾਂ ਦੀ ਮਾਰ ਵੀ ਨਾ ਪੁੱਜੇ, ਉਸ ਲਈ ਬਣਾਈ ਚੌੜੀ ਕਾਹੀ ਦੀ ਭਰੀ ਹੋਈ

ਪਾਣੀ ਦੀ ਖਾਈ — ਇਹ ਵੇਖਕੇ ਮਦਕਰੀ ਨੂੰ ਇਕ ਪਲ ਤਾਂ ਇਹ ਲੱਗਾ ਕਿ ਉਸ ਜੋ ਗੱਲ ਕਹਿ ਦਿੱਤੀ ਸੀ ਉਹ ਸਿਰਫ਼ ਫ਼ੋਕੀ ਸ਼ੇਖ਼ੀ ਹੀ ਰਹਿ ਜਾਵੇਗਾ ।

ਪਰ ਅਗਲੇ ਹੀ ਪਲ ਉਸਨੂੰ ਖਿਆਲ ਆਇਆ ਕਿ ਕਿਲ੍ਹੇ ਵਿੱਚ ਜਾਣ ਲਈ ਕੋਈ ਰਸਤਾ ਹੋਵੇਗਾ, ਉਸਦਾ ਪਤਾ ਲਾਉਣ ਲਈ ਆਪਣੇ ਨਾਲ ਆਇਆਂ ਨੂੰ ਕਿਹਾ, "ਜਾਉ ਕੋਈ ਬੰਦਾ ਦਿੱਸੇ ਤਾਂ ਉਸਨੂੰ ਫੜਕੇ ਲਿਆਉ ।" ਹੁਕਮ ਦੇਕੇ ਸੋਚੀਂ ਪੈ ਗਿਆ ।

ਅੱਧਾ ਕੁ ਘੰਟਾ ਇਧਰ ਉਧਰ ਘੁੰਮਣ ਤੋਂ ਬਾਦ ਸੈਨਿਕ ਇਕ ਬੰਦੇ ਨੂੰ ਫੜਕੇ ਲੈ ਆਏ । ਉਹਨਾਂ ਸੈਨਿਕਾਂ ਨੂੰ ਤੇ ਨਾਇਕ ਨੂੰ ਵੇਖਕੇ ਉਹ ਸੁੱਕੇ ਪੱਤੇ ਵਾਂਗ ਕੰਬਣ ਲੱਗ ਪਿਆ । ਹੱਡੀਆਂ ਦਾ ਢਾਂਚਾ ਬਣੇ ਉਸ ਬੰਦੇ ਨੂੰ ਢਾਰਸ ਦੇਕੇ, ਉਸਨੂੰ ਖਾਣ ਲਈ ਨਾਲ ਲਿਆਂਦੀ ਰੋਟੀ, ਮਾਸ, ਮੱਖਣ ਦਿੱਤਾ । "ਅਸੀ ਯੁੱਧ ਕਰਨ ਨਹੀਂ ਆਏ, ਇਹ ਕਿਲ੍ਹਾ ਵੇਖਣ ਆਏ ਹਾਂ । ਇਹ ਕਿਲ੍ਹਾ ਵੇਖਕੇ ਲਗਦੈ, ਇਸਦੇ ਅੰਦਰ ਮਨੁੱਖ ਤਾਂ ਕੀ ਹਵਾ ਵੀ ਨਹੀਂ ਜਾ ਸਕਦੀ ਅੰਦਰ ਜਾਣ ਲਈ ਇਸਦਾ ਰਸਤਾ ਕਿਧਰ ਹੈ ?" ਮਦਕਰੀਨਾਇਕ ਨੇ ਪੁੱਛਿਆ ।

ਉਸ ਪੇਂਡੂ ਨੂੰ ਰੋਟੀ, ਮੱਖਣ ਮਸਾਲੇ ਵਾਲਾ ਮਾਸ ਵੇਖਿਆਂ ਮਹੀਨੇ ਹੋ ਗਏ ਸਨ । ਉਸ ਦਬਾਦਬ ਖਾਣਾ ਸ਼ੁਰੂ ਕੀਤਾ । ਫਿਰ ਉਸ ਮੰਗਕੇ ਰੱਜਕੇ ਪਾਣੀ ਪੀਤਾ । ਜਿਵੇਂ ਮੁੜਕੇ ਉਸ ਵਿੱਚ ਜਾਨ ਆ ਗਈ ਹੋਵੇ, ਬੋਲਿਆ "ਇਸ ਵੇਲੇ ਤੁਸੀ ਇਸ ਪਾਸੇ ਕਿਉਂ ਆਏ ਹੋ ? ਚਾਰੇ ਪਾਸੇ ਵੇਖਦੇ ਨਹੀਂ ਸਭ ਕੁੱਛ ਤਬਾਹ ਹੋਇਆ ਪਿਆ ਏ, ਇਥੇ ਬੜੀ ਭਾਰੀ ਲੜਾਈ ਹੋ ਰਹੀ ਏ, ਜਿਹੜਾ ਤਕੜਾ ਬੰਦਾ ਵੇਖਦੇ ਨੇ, ਉਸਨੂੰ ਫੜਕੇ ਫੌਜ ਵਿੱਚ ਲੈ ਜਾਂਦੇ ਨੇ । ਜਿਧਰੋਂ ਆਏ ਹੋ, ਉਧਰ ਹੀ ਚਲੇ ਜਾਉ, ਜੇ ਜਾਨ ਦੀ ਖ਼ੈਰ ਚਾਂਹੀਦੀ ਜੇ ।"

"ਇਹ ਕਿਲ੍ਹਾ ਕਿਸਦਾ ਏ ?"

"ਪੱਟਣ ਦੇ ਨਵਾਬ ਦਾ — ਮਰਾਠਿਆ ਨੇ ਆਕੇ ਘੇਰਾ ਪਾਇਐ । ਇਹ ਕਿਲ੍ਹਾ ਜਿੱਤਣ ਲਈ ਆਏ ਸਨ — ਦੋ ਮਹੀਨੇ ਹੋ ਗਏ ਨੇ । ਪੇਸ਼ਵੇ ਦੇ ਭਰਾ ਦਾ ਹੱਥ ਵੀ ਟੁੱਟ ਗਿਆ, ਪਰ ਕਿਲ੍ਹੇ ਦਾ ਇਕ ਪੱਥਰ ਵੀ ਨਹੀਂ ਹਿਲਿਆ, ਮਰਾਠਿਆਂ ਦਾ ਸਾਰਾ ਗੋਲਾ ਬਰੂਦ ਵੀ ਖ਼ਤਮ ਹੋ ਗਿਆ ਜਾਪਦੈ । ਕਲ ਤੋਂ ਉਹਨਾਂ ਦੇ ਪਾਸਿਉਂ ਕੋਈ ਅਵਾਜ਼ ਵੀ ਨਹੀਂ ਆ ਰਹੀ ।" ਉਸ ਪੇਂਡੂ ਨੇ ਕਿਹਾ ।

"ਐਨਾ ਮਜ਼ਬੂਤ ਕਿਲ੍ਹਾ ਏ ਇਹ ?"

ਤੇ ਹੋਰ ਕੀ, ਰਸਾਂ ਸਿੱਧਾਂ ਦਾ ਨਿਵਾਜਿਆ ਕਿਲ੍ਹਾ ਏ । ਜਿੰਨ੍ਹਾਂ ਚਿਰ ਸ਼ਿਵਾ ਆਪ ਇਸਤੇ ਪਹਿਰਾ ਦਿੰਦਾ ਏ, ਕਿਲੇ ਨੂੰ ਕੋਈ ਹੱਥ ਵੀ ਨਹੀਂ ਲਾ ਸਕਦਾ । ਮਰਾਠੇ ਵੀ ਕੁੱਛ ਨਹੀਂ ਕਰ ਸਕਦੇ ।"

"ਤੂੰ ਕਹਿਣੈ, ਦੋ ਮਹੀਨਿਆਂ ਤੋਂ ਲੜਾਈ ਚਲ ਰਹੀ ਏ । ਕਿਲ੍ਹਾ ਵੇਖਣ ਤੋਂ ਸਿਰਫ਼ ਪੱਥਰ ਹੀ ਪੱਥਰ ਜਾਪਦੈ, ਖਾਣ ਦੀ ਗੱਲ ਤਾਂ ਇਕ ਪਾਸੇ, ਕਿਲੇ ਦੇ ਅੰਦਰ ਬੰਦੇ ਪੀਣ ਲਈ ਪਾਣੀ ਦਾ ਕੀ ਕਰਦੇ ਹੋਣਗੇ ?" "ਪੱਥਰ ਬਾਹਰੋਂ, ਉਵੇਂ ਹੀ ਜਾਪਦੇ

ਨੇਂ, ਪਰ ਅੰਦਰ ਕਿੰਨੇ ਤਲਾਅ ਨੇ, ਕੰਚਿਨ ਤਲਾਅ, ਅੱਕਤੇਰੀ ਤਲਾਅ, ਕਿਲੇ ਦੇ ਬਾਹਰ ਬਣਿਆ ਇਕ ਹੋਰ ਕਿਲਾ ਏ — ਉਹ ਖਾਈ ਉਸ ਵਿੱਚ ਪਾਣੀ ਵੀ ਇਹਨਾਂ ਤਲਾਆਂ ਵਿੱਚ ਜਾਂਦਾ ਏ । ਪਾਣੀ ਦੀ ਕੋਈ ਕਮੀ ਨਹੀਂ, ਖਾਣ ਦੀ ਕੋਈ ਕਮੀ ਨਹੀਂ, ਚਾਰੋ ਪਾਸਿਉਂ ਪਿੰਡ ਲੁੱਟਕੇ ਦੋ ਸਾਲਾਂ ਦਾ ਬੰਦੋਬਸਤ ਕਰਕੇ ਰਖਿਐ, ਨਵਾਬ ਦੇ ਸਰਦਾਰ ਨੇ ।"

"ਤਾਂ ਕੀ ਕਿਲ੍ਹੇ ਦੇ ਅੰਦਰ ਜਾਣ ਦਾ ਕੋਈ ਰਾਹ ਨਹੀਂ ?"

"ਅੰਦਰ ਸ਼ਹਿਰ ਏ, ਰਾਹ ਤਾਂ ਹੋਣਾ ਹੋਇਆ । ਉੱਤਰ ਵੱਲ ਇਕ, ਪੂਰਬ ਵੱਲ ਇਕ ਵੱਡਾ ਦਰਵਾਜਾ ਏ । ਉਹਨਾਂ ਦੇ ਬੂਹੇ ਬੰਦ ਕਰ ਦਿੱਤੇ ਜਾਣ ਤਾਂ ਮੱਖੀ ਵੀ ਅੰਦਰ ਨਹੀਂ ਵੜ ਸਕਦੀ । ਇਹਨਾਂ ਮਰਾਠਿਆਂ ਤੇ ਤਾਂ ਪਾਗਲਪਨ ਸਵਾਰ ਹੋਇਆ ਏ ਕਹਿੰਦੇ ਨੇ 'ਕਿਲਾ ਕਾਬੂ ਕਰਨੈ' । ਉਹਨਾਂ ਨੂੰ ਆਪਣੇ ਘੋੜਿਆਂ ਤੇ ਹਾਥੀਆਂ ਦੀਆਂ ਹੱਡੀਆਂ ਵੀ ਨਹੀਂ ਲਭਣੀਆਂ ।" ਆਪਣੇ ਕਿਲੇ ਬਾਬਤ ਬੜੇ ਗਰਵ ਨਾਲ ਦਸਦਿਆਂ ਬੋਲਿਆ ।

"ਅਰਥਾਤ ਮਰਾਠਿਆਂ ਦੀ ਜਿੱਤ ਨਹੀਂ ਹੋਣ ਲੱਗੀ ?"

"ਇਹ ਗੱਲ ਭੁੱਲ ਜਾਉ — ਤੁਸੀ ਵੀ ਉਵੇਂ ਕਰੋ, ਜਾਨ ਬਚਾਕੇ ਵਾਪਸ ਮੁੜ ਜਾਉ । ਘੋੜ ਸਵਾਰ ਵੇਖਕੇ, ਉਹ ਨਹੀਂ ਛਡਦੇ । ਇਸੇ ਕਾਰਨ ਸਾਡੇ ਬੰਦੇ ਸਭ ਛਡ ਛਡਾਕੇ ਪਹਾੜੀਆ ਵਿੱਚ ਜਾ ਲੁਕੇ ਨੇ । ਇਹੋ ਜਿਹਾ ਮਾਸ ਤੇ ਰੋਟੀ ਖਾਧਿਆਂ, ਖਾਧਿਆਂ ਕੀ ਵੇਖਿਆ ਵੀ ਬੜਾ ਚਿਰ ਹੋ ਗਿਆ ਸੀ । ਢਿੱਡ ਭਰਕੇ ਖੁਆ ਦਿੱਤਾ ਜੇ, ਬੜੀ ਮਿਹਰਬਾਨ । ਮੈਂ ਹੁਣ ਚਲਨਾਂ ।" ਰੋਟੀ ਖਾਕੇ ਉਸ ਨਾਇਕ ਨੂੰ ਮੱਥਾ ਟੇਕਿਆ ਤੇ ਉਥੋਂ ਚਲਾ ਗਿਆ ।

ਐਨਾ ਕੁੱਛ ਦੱਸਣ ਤੇ ਉਸ ਪੇਂਡੂ ਨੂੰ ਕ੍ਰਿਤਗੱਤਾ ਪ੍ਰਗਟ ਕਰਕੇ, ਉਸਨੂੰ ਜਾਣ ਦੀ ਛੁੱਟੀ ਦਿੱਤੀ ਤੇ ਆਪਣੀ ਸਹੁੰ ਲਈ ਵੰਗਾਰ ਬਣੇ ਕਿਲੇ ਨੂੰ ਵੇਖਦਾ ਖਲੋਤਾ ਮਦਕਰੀਨਾਇਕ — ਇਸੇ ਸੋਚ ਵਿੱਚ ਹੀ ਦੂਰੋਂ ਕਿਲੇ ਦਾ ਇਕ ਚੱਕਰ ਲਾਕੇ, ਪੇਂਡੂ ਦੇ ਕਹਿਣ ਅਨੁਸਾਰ ਦਰਵਾਜਿਆਂ ਦੇ ਅਗੇ ਕੱਠੀ ਹੋਈ ਭਾਰੀ ਸੈਨਾ ਵੇਖ, ਤਿਲਕਵੇਂ ਪੱਥਰਾਂ ਤੇ ਚੜ੍ਹਨ ਦੀ ਜਗਾ ਨਿਸਚਿਤ ਕਰਨ ਗਏ ਆਪਣੇ ਸਿਪਾਹੀਆਂ ਨੂੰ ਉਡੀਕਦਾ ਬਹਿ ਗਿਆ ।

ਹਨੇਰੇ ਵਿੱਚ ਸੈਨਾ ਆਕੇ ਨਾਇਕ ਨਾਲ ਰਲ ਗਈ । ਸੈਨਿਕਾਂ ਦੇ ਆਕੇ ਰਲਣ ਨਾਲ ਮਦਕਰੀਨਾਇਕ ਦਾ ਉਤਸਾਹ ਵੀ ਵੱਧ ਗਿਆ । "ਕੰਢਿਆਲੀਆਂ ਝਾੜੀਆਂ ਨੂੰ ਅੱਗ ਲਾ ਦਿਉ" । ਰਾਤ ਦੀ ਰੋਟੀ ਵੇਲੇ ਹੁਕਮ ਦਿੱਤਾ । ਨਾਇਕ ਦੇ ਹੁਕਮ ਦਿੰਦਿਆਂ ਹੀ ਚੱਕਮਚੱਕ ਪੱਥਰਾਂ ਨੂੰ ਰਗੜਕੇ ਅਗ ਬਾਲੀ, ਨਾਲ ਢੁੱਕਕੇ ਲਿਆਂਦੇ ਕੰਢਿਆਂ ਦਾ ਭਾਰ ਉਸ ਵਿਸ਼ਾਲ ਮੈਦਾਨ ਵਿੱਚ ਲੱਟ ਲੱਟ ਬਲਣ ਲੱਗਾ । ਉਸ ਅੱਗ ਦੇ ਬਲਦਿਆਂ ਹੀ ਜਿਵੇਂ ਭੰਗ ਪੀਕੇ ਨਸ਼ਾ ਚੜ੍ਹ ਗਿਆ ਹੋਵੇ, ਸ਼ਿਕਾਰੀਆਂ ਦੀਆਂ ਅੱਖਾਂ ਵਿੱਚ ਯੁੱਧ ਨੂੰ ਯਾਦ ਕਰਕੇ ਅੱਗ ਬਲਣੀ ਸ਼ੁਰੂ ਹੋ ਗਈ ।

ਰਾਤ ਦੀ ਲੜਾਈ ਵਿੱਚ ਪਰਪੱਕ ਸੈਨਿਕਾਂ ਨੇ ਅੱਗ ਦੀ ਰੋਸ਼ਨੀ ਵਿੱਚ ਆਪਣੇ

ਥੈਲਿਆਂ ਵਿਚੋਂ ਮਾਸ ਦੇ ਟੁਕੜੇ ਕੱਢਕੇ ਖਾਧੇ ਤੇ ਪਿਠਾਂ ਤੇ ਲਦੀਆਂ ਧਾਗੇ ਦੀਆਂ ਪੌੜੀਆਂ, ਲੱਕ ਦੁਆਲੇ ਦੇ ਥੈਲਿਆਂ ਵਿੱਚ ਰਖੀਆਂ ਗੁਹਾਂ ਲੈਕੇ ਉੱਤੇ ਖੇਸਾਂ ਦੀਆਂ ਬੁਕਲਾਂ ਮਾਰੀਆਂ ਤੇ ਦੂਰ ਦਿਸਦੇ ਜਾਨਵਰ ਦੇ ਸ਼ਿਕਾਰ ਲਈ ਝਾੜੀਆਂ ਵਿਚੋਂ ਬਿਨਾਂ ਅਵਾਜ਼ ਕੀਤੇ ਜਾਂਦੇ ਚੀਤੇ ਵਾਂਗ ਤੁਰ ਪਏ । ਖਾਈ ਦੇ ਕੋਲ ਨਿਸਚਿਤ ਕੀਤੀ ਜਗ੍ਹਾ ਦੇ ਕੋਲ ਖਲੋ ਗਏ । ਨਾਲ ਲਿਆਂਦੇ ਘੋੜਿਆਂ ਨੂੰ ਮਾਰਕੇ ਉਹਨਾਂ ਦੇ ਮਾਸ ਦੇ ਟੁਕੜੇ ਪਾਣੀ ਵਿੱਚ ਸੁੱਟੇ, ਤਾਂਕਿ ਮਗਰਮੱਛ ਉਹਨਾਂ ਨੂੰ ਖਾਣ ਵਿੱਚ ਰੁੱਝ ਜਾਣ । ਕੁੱਛ ਚਿਰ ਬਾਦ ਉਹ ਪਾਣੀ ਵਿੱਚ ਉਤਰੇ, ਕੰਦਕ ਵਿੱਚ ਗੱਡੇ ਤਿਖੇ ਬਾਂਸ ਪਿੰਡ ਵਿੱਚ ਨਾਂ ਚੁੱਭਣ ਉਸ ਲਈਂ ਖੇਸ ਪਿੰਡੇ ਦੁਆਲੇ ਲਪੇਟ ਲਏ । ਪਾਣੀ ਵਿੱਚ ਜ਼ਹਿਰ ਹੋ ਸਕਦਾ ਸੀ, ਇਸ ਡਰ ਤੋਂ ਜੀਭ ਤਾਂਈ ਪਾਣੀ ਨਾਂ ਪੁੱਜੇ ਬੁਲ੍ਹ ਭੀਚ ਲਏ । ਸਾਹ ਘੁੱਟ ਲਿਆ । ਚੁਪਚਾਪ ਤੈਰਕੇ ਖਾਈ ਦੇ ਦੂਜੇ ਪਾਸੇ ਦੇ ਪੱਥਰਾਂ ਤੇ ਜਾ ਪੁੱਜੇ । ਪੈਰਾਂ ਨਾਲ ਧਾਗੇ ਦੀ ਪਉੜੀ ਦਾ ਇਕ ਸਿਰਾ ਅੜਾਕੇ ਦੂਜੇ ਸਿਰੇ ਤੇ ਬੱਝੀ ਗੋਹ ਨੂੰ ਵਗਾਹਕੇ ਉੱਪਰ ਸੁੱਟਿਆ — ਗੋਹ ਪਹਾੜੀ ਨਾਲ ਚੰਮੜ ਗਈ ਸੀ, ਪੱਕੀ ਕਰਕੇ ਉਹਨਾਂ ਧਾਗੇ ਦੇ ਸਹਾਰੇ ਛਿਪਕਲੀ ਵਾਂਗ ਉੱਪਰ ਚੜ੍ਹਨਾ ਸ਼ੁਰੂ ਕਰ ਦਿੱਤਾ । ਪੰਜ ਸੌ ਸਿਪਾਹੀ ਬਿਨਾਂ ਕਿਸੇ ਅਵਾਜ਼ ਦੇ, ਸਾਹ ਰੋਕਕੇ ਖਾਈਆਂ ਪਾਰ ਕਰਕੇ ਉੱਪਰ ਚੜ੍ਹ ਗਏ ।

ਪਹਾੜੀ ਤੇ ਚੜ੍ਹਦਿਆਂ ਹੀ ਜਿਵੇਂ ਕਿਲ੍ਹੇ ਦਾ ਬੂਹਾ ਖੁਲ੍ਹ ਗਿਆ ਹੋਵੇ । ਸ਼ਿਕਾਰੀ ਟੋਲੀ ਦੇ ਉੱਪਰ ਚੜਦਿਆਂ ਹੀ ਬਾਕੀਆਂ ਦੇ ਨਾਲ ਮਦਕਰੀਨਾਇਕ ਵੀ ਉੱਪਰ ਚੜ ਗਿਆ । ਉਸ ਆਪਣੇ ਹਥੱ ਵਿਚਲਾ ਪਰਿਘਾਏ ਘੁਮਾਂਦਿਆਂ ਤੇ ਹਨੇਰੇ ਵਿੱਚ ਚਮਕਦਾ । ਉਹ ਵੇਖਕੇ ਭੁੱਖੇ ਚੀਤੇ ਵਾਂਗ ਗਰਜਦੇ ਸੈਨਿਕ ਅਗੇ ਵਧੇ ਡਰਕੇ ਸੁੱਤੇ ਪਏ ਨਿਜਗੱਲੂ ਦੇ ਸਿਪਾਹੀ ਅੱਖਾਂ ਮਲ੍ਹਦੇ ਉੱਠ ਹੀ ਰਹੇ ਸਨ ਕਿ ਉਹਨਾਂ ਨੂੰ ਗੰਡਾਸਿਆਂ ਨਾਲ ਕੱਟਣਾ ਵੱਢਣਾ ਸ਼ੁਰੂ ਕਰ ਦਿੱਤਾ ।

ਦਸ ਘੜੀਆਂ ਪਹਿਲਾਂ ਚੁਪਚਾਪ ਸੁੱਤਾ ਨਿਜਗੱਲੂ ਕਿਲਾ ਭਾਂਤ ਭਾਂਤ ਦੀਆਂ ਅਵਾਜ਼ਾਂ ਦੀਆਂ ਲਹਿਰਾਂ ਵਾਲਾ ਸਾਗਰ ਬਣ ਗਿਆ ।

ਜਾਗ ਪਏ ਸੁੱਤੇ ਹੋਏ ਸੈਨਿਕ, ਨਾਗਰਿਕ — ਬਿਨਾਂ ਕੁੱਛ ਵੇਖੇ ਪੰਜ ਸੌ ਗੰਡਾਸਿਆਂ ਨੇ ਕਟ ਵੱਢ ਕਰਨੀ ਸ਼ੁਰੂ ਕਰ ਦਿੱਤੀ — ਕੀ ਹੋਇਆ ਪਤਾ ਲੱਗਣ ਤਾਂਈ ਸੈਂਕੜੇ ਬੰਦੇ ਕੱਟ ਵੱਢਕੇ ਸੁੱਟ ਦਿੱਤੇ । ਜ਼ਖ਼ਮੀ ਹੋਇਆਂ ਦਾ ਚੀਕ ਚਿਹਾੜਾ, ਰਣਕੂਕਾਂ ਦੇ ਨਾਲ ਰਲਕੇ ਵਡੀਆਂ ਵਡੀਆਂ ਪਹਾੜੀਆਂ ਵੀ ਚੀਕਣ ਲੱਗ ਪਈਆ ।

ਸ਼ਿਕਾਰੀ ਟੋਲੀ ਦੇ ਬਹੁਤ ਸਾਰੇ ਸੈਨਿਕ ਇਸ ਮਾਰਧਾੜ ਵਿੱਚ ਲੱਗੇ ਹੋਏ ਸਨ, ਤਾਂ ਕੁੱਛ ਇਕ ਨੇ ਕਿਲੇ ਦੇ ਦੁਆਰ ਤੇ ਖੜੇ ਪਹਿਰੇਦਾਰ ਨੂੰ ਮਾਰਕੇ, ਕਿਲੇ ਦੇ ਬੂਹੇ ਖੋਹਲ ਦਿੱਤੇ, ਤੇ ਕਿਲੇ ਦੇ ਅੰਦਰ ਵੜ ਗਏ । ਹੱਥ ਵਿੱਚ ਫੜੇ ਹਥਿਆਰਾਂ ਵਾਂਗ ਤਿੱਖੀਆਂ ਰਣਕੂਕਾਂ ਛਡਦੇ, ਤੇ ਜੋ ਦਿਸਦਾ ਉਸ ਵੱਲ ਭੱਜਦੇ ਮਸਤ ਹਾਥੀਆਂ ਦੇ ਝੁੰਡ ਵਾਂਗ ਗੰਨਿਆਂ ਦੀਆਂ ਪੋਰੀਆਂ ਵਾਂਗ ਤੋੜਦੇ ਜਾਂਦੇ ।

ਸ਼ਿਕਾਰੀ ਟੋਲੀਆਂ ਇਸ ਵਿੱਚ ਮਸਤ ਸਨ ਤਾਂ ਹੱਥ ਵਿਚਲਾ ਚੱਕਰ ਘੁਮਾਉਂਦਾ

ਚੁਣੇ ਹੋਏ ਸੌ ਬੰਦਿਆਂ ਨਾਲ ਮਦਕਰੀਨਾਇਕ ਕਿਲੇਦਾਰ ਸਰਦਾਰ ਖਾਨ ਦੇ ਮਹਿਲ ਵਲ ਭੱਜਾ —

ਸ਼ਤਰੂ ਦੇ ਹਮਲੇ ਦੀ ਆਸ ਸੁਫ਼ਨੇ ਵਿੱਚ ਵੀ ਨਾਂ ਹੋਣ ਤੇ, ਕਿਲੇ ਵਿੱਚ ਅਰਾਮ ਨਾਲ ਸੁੱਤੇ ਪਏ ਕਿਲੇਦਾਰ ਸਰਦਾਰਖਾਨ ਦੀ ਨੀਂਦ ਖੁੱਲ੍ਹੀ ਤਾਂ ਕਿਧਰੋਂ ਕਿਸ ਨੇ ਹਮਲਾ ਕੀਤਾ ਪਤਾ ਨਾਂ ਲੱਗਣ ਤੇ ਜਿੰਨ੍ਹਾਂ ਕਪੜਿਆਂ ਵਿੱਚ ਸੀ. ਉਹਨਾਂ ਵਿੱਚ ਹੀ ਬਾਹਰ ਆ ਗਿਆ। "ਮਸ਼ਾਲਾਂ ਜਲਾਕੇ, ਦੁਸ਼ਮਨ ਦਾ ਮੁਕਾਬਲਾ ਕਰੋ" ਉਸ ਗਰਜਕੇ ਕਿਹਾ। ਉਸਦੇ ਹੁਕਮ ਅਨੁਸਾਰ ਕਿਲ੍ਹੇ ਵਿੱਚ ਸੈਂਕੜੇ ਮਸ਼ਾਲਾਂ ਜੱਗ ਪਈਆਂ, ਕੱਟ ਰਹੀਆਂ ਤਲਵਾਰਾਂ ਨੂੰ ਜਿਵੇਂ ਰਾਹ ਵਖਾਉਣ ਵਾਸਤੇ। ਮਸ਼ਾਲਾਂ ਫੜਨ ਵਾਲਿਆਂ ਨੂੰ ਉਵੇਂ ਛਡਕੇ, ਕਾਹਲੀ ਕਾਹਲੀ ਬੰਦੂਕਾਂ ਤਲਵਾਰਾਂ ਸੰਭਾਲਦੇ ਸੈਨਿਕਾਂ ਨੂੰ ਸਾਹ ਲੈਣ ਦਾ ਮੌਕਾ ਦੇਏ ਬਿਨਾ, ਕਿਲੇਦਾਰ ਨੂੰ ਲਭਦੇ ਮਦਕਰੀਨਾਇਕ ਨੂੰ ਇਸ਼ਾਰੇ ਨਾਲ ਦਸਿਆ 'ਉਹ ਇਥੇ ਹੈ'। ਕਿਲੇ ਦੇ ਸੈਨਿਕ ਘਬਰਾਏ ਹੋਏ ਸਨ। ਆਪਣੇ ਦਸ ਸੈਨਿਕਾਂ ਨਾਲ ਮਦਕਰੀਨਾਇਕ ਨੇ ਸਰਦਾਰਖਾਨ ਨੂੰ ਬੰਦੀ ਬਣਾ ਲਿਆ।

"ਯੁੱਧ ਰੋਕਣ ਲਈ ਆਖੋ ਨਹੀਂ ਤਾਂ ਮਾਰਧਾੜ ਬੰਦ ਨਹੀਂ ਹੋਵੇਗੀ।" ਕਠੋਰ ਅਵਾਜ਼ ਵਿੱਚ ਮਦਕਰੀਨਾਇਕ ਨੇ ਸਰਦਾਰਖਾਨ ਨੂੰ ਕਿਹਾ। ਦੀਵਿਆਂ ਦੀ ਨਿੰਮੀ ਲੋਅ ਵਿੱਚ ਸਰਦਾਰਖਾਨ ਨੇ ਮਦਕਰੀਨਾਇਕ ਨੂੰ ਪਛਾਣ ਲਿਆ — "ਤੁਸੀ ਚਿਤਰਦੁਰਗ ਦੇ ਹਾਕਮ. ਤੁਸੀ ਹੀ ਸਾਡੇ ਨਾਲ ਧੋਖਾ ਕੀਤਾ। ਚਲੋ ਠੀਕ ਏ. ਕਿਸੇ ਦੇ ਹੱਥੋਂ ਤਾਂ ਮੌਤ ਹੋਣੀ ਸੀ, ਆਪਣੇ ਰਾਜੇ ਦੇ ਸਾਮੰਤ ਹੱਥੋਂ ਹੀ ਹੋਏਗੀ। ਆਪਣੇ ਹੱਥ ਵਿੱਚ ਫੜੀ ਵਿਸ਼ਵਾਸ ਧ੍ਰੋਹ ਤਲਵਾਰ ਨੂੰ ਚਲਣ ਦਾ ਹੁਕਮ ਦਿਉ।" ਉਸਦੀਆਂ ਗੱਲਾਂ ਸੁਣਕੇ ਮਦਕਰੀਨਾਇਕ ਦੇ ਸਿਰੋਂ ਲਹੂ ਦਾ ਨਸ਼ਾ ਉਤਰ ਗਿਆ।

"ਹੁਣ ਅਸੀ ਪੇਸਵਿਆਂ ਦੇ ਮਿੱਤਰ ਹਾਂ। ਨਵਾਬ ਦੇ ਨੌਕਰ ਨਹੀਂ। ਵਿਸ਼ਵਾਸਘਾਤ ਦਾ ਪਾਠ ਤੁਹਾਡੇ ਨਵਾਬ ਨੇ ਸਿਖਾਇਐ। ਉਸਦਾ ਨਾਂ ਸਾਡੇ ਸਾਹਮਣੇ ਨਾਂ ਲਉ। ਫਿਰ ਜੇ ਮੈਨੂੰ ਆਪਣੇ ਰਾਜੇ ਦਾ ਸਾਮੰਤ ਕਿਹਾ ਤਾਂ ਤੁਹਾਡੀ ਜੀਭ ਕੱਟ ਦਿਆਂਗਾ। ਬਹਾਦਰ ਵਾਂਗੂ ਮਰਨ ਦੀ ਇੱਛਾ ਹੈ, ਤਾ ਅਜੇ ਵੀ ਮੌਕਾ ਹੈ। ਤਲਵਾਰ ਚੁੱਕ, ਇਹ ਮਾਰਕਾਟ ਰੋਕਕੇ ਸਾਡੇ ਵਿਚਕਾਰ ਹੋਏ ਯੁੱਧ ਨਾਲ ਹੀ ਜਿੱਤ ਹਾਰ ਦਾ ਫੈਸਲਾ ਹੋਵੇਗਾ।" ਕਹਿਕੇ ਮਦਕਰੀਨਾਇਕ ਨੇ ਸਰਦਾਰਖਾਨ ਉੱਤੇ ਝਪਟਦੇ ਆਪਣੇ ਬੰਦਿਆਂ ਨੂੰ ਰੁਕਣ ਲਈ ਕਿਹਾ।

"ਸੁੱਤੇ ਪਿਆਂ ਨੂੰ ਲੁੱਕਕੇ ਮਾਰਣ ਵਾਲੇ, ਅਜੇ ਵੀ ਤੁਸੀ ਮੇਰੇ ਹੱਥ ਵਿੱਚ ਤਲਵਾਰ ਦੇਣ ਲਈ ਤਿਆਰ ਓ ?" ਵਿਅੰਗ ਭਰੀ ਅਵਾਜ਼ ਵਿੱਚ ਕਿਹਾ ਸਰਦਾਰਖਾਨ ਨੇ।

"ਰਾਤ ਦਾ ਯੁੱਧ ਸੰਸਾਰ ਦਾ ਮੰਨਿਆ ਯੁੱਧਤੰਤਰ ਹੈ — ਪਰ ਯੁੱਧ ਭਿਖਿਆ ਮੰਗਣ ਵਾਲਿਆਂ ਨੂੰ ਚਿਤਰਦੁਰਗ ਕਦੀ ਨਾਂਹ ਨਹੀਂ ਕਰਦਾ। ਇਹ ਗੱਲਾਂ ਦਾ ਵੇਲਾ ਨਹੀਂ, ਲੜਾਈ ਦਾ ਵਕਤ ਏ। ਤਲਵਾਰ ਚੁਕਣੀ ਏ ਯਾਂ ਹਾਰ ਮੰਨਣੀ ਏ। ਦੋਵਾਂ ਵਿਚੋਂ ਇਕ ਗੱਲ ਦਸੋ" ਕਠੋਰ ਢੰਗ ਨਾਲ ਪੁੱਛਿਆ ਮਦਕਰੀਨਾਇਕ ਨੇ।

"ਮਰਾਠਿਆਂ ਦੇ ਹੱਥੋਂ ਮਰਨ ਨਾਲੋਂ ਇਹੋ ਚੰਗਾ ਹੈ, ਤਲਵਾਰ ਦਿਉ ।"

ਆਪਣੀ ਮਿਆਨ ਵਿਚੋਂ ਤਲਵਾਰ ਕੱਢਕੇ ਸਰਦਾਰਖਾਨ ਦੇ ਹੱਥ ਦੇਕੇ, ਆਪਣੇ ਬੰਦਿਆਂ ਨੂੰ ਕਿਹਾ, 'ਕੁੱਛ ਚਿਰ ਲਈ ਯੁੱਧ ਰੋਕ ਦਿਉ' । ਅਤਿਅੰਤ ਵਚਿੱਤਰ ਢੰਗ ਨਾਲ ਯੁੱਧ ਦਾ ਰੂਪ ਬਦਲਿਆ ਵੇਖ, ਦੋਵੇਂ ਧਿਰਾਂ ਹੈਰਾਨ ਹੋ ਰਹੀਆਂ ਸਨ । ਆਪਣੇ ਹੱਥ ਵਿੱਚ ਫੜਿਆ — ਪਰਿਘਾਏ ਆਪਣੇ ਬੰਦਿਆਂ ਨੂੰ ਫੜਾਇਆ ਤੇ ਉਹਨਾਂ ਦੇ ਹੱਥੋਂ ਗੰਡਾਸਾ ਫੜਕੇ ਆਪਣੇ ਵਲ ਵੱਧ ਰਹੇ ਸਰਦਾਰਖ਼ਾਨ ਤੇ ਉਲਾਰਿਆ ।

ਸਰਦਾਰਖ਼ਾਨ ਵੀ ਧੀਰਯੋਧਾ ਸੀ, ਪਰ ਰਣਉਨਮੱਤ ਮਦਕਰੀਨਾਇਕ ਦਾ ਸਾਹਮਣਾ ਨਾ ਕਰ ਸਕਿਆ । ਟੋਟੇ ਹੋਕੇ ਡਿੱਗੀ ਤਲਵਾਰ ਨੂੰ ਵੇਖਦਾ ਬੋਲਿਆ "ਮੈਂ ਹਾਰ ਗਿਆ । ਨਾਇਕ ਜੀ, ਮਾਰਨਾ ਏ ਤਾਂ ਤੁਸੀ ਮਾਰੋ, ਮਰਾਠਿਆਂ ਦੇ ਹਵਾਲੇ ਨਾ ਕਰਿਆ ਜੇ । ਉਹਨਾਂ ਦੇ ਕੁਤਿਆਂ ਲੂੰਮੜੀਆਂ ਦੇ ਮੂੰਹ ਵਿੱਚ ਪੈਣ ਦੀ ਥਾਂ ਤੁਹਾਡੇ ਹੱਥੋਂ ਮਰਨਾ ਹੀ ਬਿਹਤਰ ਹੋਵੇਗਾ ।"

"ਨਿਹਥਿਆਂ ਨੂੰ ਮਾਰਨ ਦਾ ਨੀਚ ਕੰਮ ਕਰਨ ਵਾਲੇ ਅਸੀ ਨਹੀਂ । ਤੁਸੀ ਜੇ ਮਰਾਠਿਆਂ ਦੇ ਹੱਥੋਂ ਨਹੀਂ ਮਰਨਾ ਚਾਹੁੰਦੇ ਤਾਂ ਉਹਨਾਂ ਕੋਲੋਂ ਤੁਹਾਨੂੰ ਬਚਾਉਣ ਦਾ ਜ਼ਿੰਮਾ ਅਸੀ ਆਪਣੇ ਤੇ ਲੈਂਦੇ ਹਾ ।"

"ਸੁੱਤਿਆ ਨੂੰ ਮਾਰਨ ਵਾਲੇ ਤੁਸੀ, ਤੁਹਾਡੇ ਤੇ ਕਿਵੇਂ ਭਰੋਸਾ ਕਰਾ ?"

"ਤੁਸੀ ਤਲਵਾਰ ਫੜਕੇ ਤਾਂ ਨਹੀਂ ਸੀ ਸੁੱਤੇ ? ਤੁਹਾਨੂੰ ਜਗਾਕੇ ਤਲਵਾਰ ਤੁਹਾਡੇ ਹੱਥ ਫੜਾਈ । ਲੜਾਈ ਕਰਕੇ ਤੁਸੀ ਜਿੱਤ ਸਕਦੇ ਸੀ । ਚਿਤਰਦੁਰਗ ਵਾਲੇ, ਗਲ ਕਰਕੇ ਮੁਕਰਦੇ ਨਹੀਂ । ਸਾਡੀ ਜੀਭ ਦੀ ਸਾਡੇ ਸਿਰ ਨਾਲੋਂ ਵਧੇਰੇ ਕੀਮਤ ਏ । ਨਾਲ ਇਹ ਵੀ ਯਾਦ ਰਖਿਆ ਜੇ ਕਿ ਸੁੱਤਾ ਹੋਇਆ ਸ਼ਤਰੂ ਤਾਂ ਕੀ ਅਸੀ ਸੁੱਤੇ ਹੋਏ ਸੇਰ ਦਾ ਵੀ ਸਿਕਾਰ ਨਹੀਂ ਕਰਦੇ । ਮੇਰੇ ਤੇ ਯਕੀਨ ਕਰੋ, ਤੇ ਮੇਰੇ ਨਾਲ ਆਉ । ਕਿਲ੍ਹੇ ਤੇ ਚਿੱਟਾ ਝੰਡਾ ਲਹਿਰਾ ਦਿਉ । ਸਵੇਰੇ ਤੁਹਾਨੂੰ ਪੇਸਵਿਆਂ ਕੋਲ ਲਿਜਾਕੇ, ਤੁਹਾਨੂੰ ਤੇ ਤੁਹਾਡੀਆ ਬੇਗਮਾਂ ਨੂੰ ਪੱਟਣ ਪਹੁੰਚਾਣ ਦਾ ਬੰਦੋਬਸਤ ਕਰਵਾ ਦਿਆਂਗਾ ।" ਮਦਕਰੀਨਾਇਕ ਨੇ ਕਿਹਾ ।

"ਠੀਕ ਏ, ਇਹ ਵੀ ਵੇਖ ਲਵਾਂਗਾ ।" ਸਰਦਾਰ ਖਾਨ ਨੇ ਕਿਹਾ ।

"ਕਿਲੇ ਤੇ ਚਿੱਟਾ ਝੰਡਾ ਟੰਗ ਦਿਉ ।" ਆਪਣੇ ਬੰਦਿਆਂ ਨੂੰ ਉਸ ਕਿਹਾ ।

ਦਿਨ ਚੜ੍ਹਦਿਆਂ ਹੀ ਦੋ ਮਹੀਨਿਆਂ ਤੋਂ ਨਾਂ ਜਿਤਿਆ ਸੱਕਣ ਵਾਲੇ ਨਿੱਜਗੱਲੂ ਦੇ ਕਿਲੇ ਤੇ ਸ਼ਾਂਤੀ ਦੀ ਮੰਗ ਕਰਦਾ ਚਿੱਟਾ ਝੰਡਾ ਵੇਖਕੇ ਪੇਸ਼ਵੇ ਦੇ ਸੈਨਿਕ ਹੈਰਾਨ ਹੋ ਗਏ — ਜਿਵੇਂ ਕੋਈ ਕੌਤਕ ਵਰਤ ਗਿਆ ਹੋਵੇ — ਵੇਖਦੇ ਹੀ ਰਹਿ ਗਏ । ਉਹਨਾਂ ਦੇ ਬੰਦੀ ਸਰਦਾਰਖ਼ਾਨ ਨਾਲ, ਘੋੜੇ ਤੇ ਸਵਾਰ ਮਦਕਰੀਨਾਇਕ ਆਪਣੇ ਸੈਨਿਕਾਂ ਨਾਲ ਹਨੂਮਦਗਰੁੰਡ ਝੰਡਾ ਲਹਿਰਾਂਦਾ ਆ ਗਿਆ । ਵੇਖਕੇ ਉਹਨਾਂ ਜੈ ਜੈ ਕਾਰ ਕਰਨੀ ਸ਼ੁਰੂ ਕਰ ਦਿੱਤੀ ।

ਜੈ ਜੈ ਕਾਰ ਸੁਣਕੇ ਮਾਧਵਰਾਉ ਜਲਦੀ ਨਾਲ ਆਪਣੇ ਸਰਦਾਰਾਂ ਨੂੰ ਨਾਲ ਲੈ ਕੇ ਮਦਕਰੀਨਾਇਕ ਦਾ ਸੁਆਗਤ ਕਰਨ ਲਈ ਅੱਗੇ ਵਧਿਆ ।

ਸਾਡਾ ਤੁਹਾਡੇ ਤੇ ਵਿਸ਼ਵਾਸ ਕੀਤਾ ਐਵੇਂ ਨਹੀਂ ਗਿਆ ।" ਕਹਿਕੇ ਬੰਦੀ ਬਣੇ ਸਰਦਾਰਖ਼ਾਨ ਵੱਲ ਅੱਖਾਂ ਕੱਢਕੇ ਬੋਲੇ —

"ਤੈਨੂੰ ਕੀ ਸਜ਼ਾ ਮਿਲਣੀ ਏ ਪਤਾ ?" ਦੋ ਮਹੀਨਿਆਂ ਦੇ ਯੁੱਧ ਦੀਆਂ ਕਠਿਨਾਈਆਂ ਤੇ ਹਾਰ ਦੀ ਕੜਵਾਹਟ ਨੂੰ ਯਾਦ ਕਰਕੇ —

"ਹਾਰਨ ਤੋਂ ਬਾਦ ਜੀਣ ਦੀ ਕੋਈ ਖਾਹਿਸ਼ ਨਹੀਂ. ਜੋ ਮਰਜ਼ੀ ਸਜ਼ਾ ਦੇ ਦਿਉ" — ਨਿਡਰ ਹੋਕੇ ਸਰਦਾਰਖ਼ਾਨ ਨੇ ਕਿਹਾ ।

"ਆਪਣੇ ਭਰਾ ਦੇ ਹੱਥ ਤੇ ਲੱਗੀ ਬੰਦੂਕ ਦੀ ਗੋਲੀ ਬਦਲੇ ਤੇਰਾ ਹੱਥ ਕਟਾਂਗਾ । ਇਹ ਕੰਮ ਆਪਣੇ ਮਿੱਤਰ ਕੋਲੋਂ ਹੀ ਕਰਵਾਵਾਂਗੇ । ਇਕ ਹੋਰ ਗੱਲ — ਤਪਦਿਕ ਦੇ ਰੋਗ ਨਾਲ ਕਮਜ਼ੋਰ ਹੋਇਆ ਸਰੀਰ, ਗੁੱਸੇ ਨਾਲ ਕੰਬਦਿਆਂ ਪੇਸ਼ਵਾ ਮਾਧਵਰਾਉ ਬੋਲਿਆ "ਉਹ ਕੀ ਏ ਦਸੋ, ਸਰਦਾਖ਼ਾਨ ਨੇ ਪੁੱਛਿਆ ।

"ਤੁਸੀ ਮੈਸੂਰ ਵਾਲੇ ਹਾਰੇ ਹੋਇਆਂ ਦਾ ਨੱਕ ਕੱਟ ਦਿੰਦੇ ਹੋ, ਜਾਨ ਲੈਣ ਨਾਲੋਂ ਇਹ ਵਧੇਰੇ ਅਪਮਾਨ ਭਰੀ ਗੱਲ ਹੈ — ਉਹ ਹੀ ਸਜ਼ਾ ਤੈਨੂੰ ਦੇਵਾਂਗੇ ।" ਪੇਸ਼ਵਾ ਮਾਧਵਰਾਉ ਨੇ ਕਿਹਾ —

"ਇਹ ਨਹੀਂ ਹੋ ਸਕਦਾ. ਸ੍ਰੀਮੰਤ, ਨੱਕ ਕੱਟਣਾ, ਸਿਰ ਕੱਟਣ ਨਾਲੋਂ ਵਧੇਰੇ ਹੀਨ ਕੰਮ ਸਮਝਦੇ ਹੋ, ਸਰਦਾਰਖ਼ਾਨ ਦਾ ਤਾਂ ਨੱਕ ਹੀ ਜਾਵੇਗਾ, ਪਰ ਮਰਾਠਿਆਂ ਦੀ ਇੱਜ਼ਤ ਜਾਏਗੀ — ਇਹ ਨਹੀਂ ਹੋ ਸਕਦਾ । ਸਰਦਾਰਖ਼ਾਨ ਮੇਰੇ ਕਬਜ਼ੇ ਵਿੱਚ ਮੇਰਾ ਮਹਿਮਾਨ ਏ । ਉਸਦੀਆਂ ਬੇਗਮਾਂ ਨੂੰ ਇੱਜ਼ਤ ਨਾਲ ਸ੍ਰੀਰੰਗਾਪੱਟਣ ਪੁਚਾਉਣ ਦਾ ਵਚਨ ਅਸੀ ਦੇ ਚੁੱਕੇ ਹਾਂ । ਸਾਡਾ ਸਨੇਹ ਸਿਰਫ ਅਜ ਤੱਕ ਹੀ ਸੀਮਤ ਨਹੀਂ ਇਸ ਸਨੇਹ ਨੂੰ ਅੱਗੋਂ ਵੀ ਕਾਇਮ ਰਕਣਾ ਚਾਹੁੰਦੇ ਹੋ ਤਾਂ ਸਾਡਾ ਦਿੱਤਾ ਵਚਨ ਨਹੀਂ ਟੁੱਟਣਾ ਚਾਹਦਾ ।" ਮਦਕਰੀਨਾਇਕ ਨੇ ਦ੍ਰਿੜ ਅਵਾਜ਼ ਵਿੱਚ ਪੇਸ਼ਵਾ ਨੂੰ ਚਿਤਾਵਨੀ ਦਿੰਦਿਆ ਕਿਹਾ ।

"ਤੁਸੀ ਆਪਣੇ ਵਚਨ ਅਨੁਸਾਰ ਕਿਲਾ ਜਿੱਤਕੇ ਸਾਨੂੰ ਦਿੱਤਾ ਹੈ ਤੁਹਾਡੀ ਗੱਲ ਸਾਡੇ ਸਿਰ ਮੱਥੇ । ਖੈਰ ਛੱਡੋ. ਤੁਹਾਡੀ ਬਹਾਦਰੀ ਦੀ ਕਦਰ ਕਰਦਿਆ ਮੈਂ ਇਹ ਕਹਿਨਾ ਚਾਹੁੰਨਾ ਕਿ, ਤੁਸੀ ਜਿਹੜਾ ਵੀ ਰਾਜ ਚਾਹੋ, ਸਾਡੇ ਜਿੱਤੇ ਹੋਏ ਰਾਜਾਂ ਵਿਚੋਂ ਉਹ ਤੁਹਾਡਾ ਹੋਇਆ ।" ਪੇਸ਼ਵਾ ਮਾਧਵਰਾਏ ਨੇ ਮਦਕਰੀਨਾਇਕ ਦੀ ਸੂਰਬੀਰਤਾ ਤੇ ਉਦਾਰਤਾ ਦੋਹਾਂ ਦੀ ਪ੍ਰਸੰਸਾ ਕਰਦਿਆਂ ਕਿਹਾ ।

"ਇਨਾਮ ਲੈਣ ਲਈ ਅਸੀ ਕੋਈ ਸਿਪਾਹੀ ਨਹੀਂ । ਜਿਹੜਾ ਰਾਜ ਸਾਨੂੰ ਚਾਹੀਦੈ, ਉਸਨੂੰ ਜਿੱਤਣ ਦਾ ਬਲ ਪਰਮਾਤਮਾ ਨੇ ਸਾਨੂੰ ਦਿੱਤਾ ਹੈ । ਸਾਡੀ ਗੱਲ ਨੂੰ ਤੁਸੀ ਪੂਰਾ ਕਰ ਦਿਉ ਇਹੋ ਸਾਡੇ ਲਈ ਇਨਾਮ ਹੈ ਬੱਸ ।"

ਬੜੇ ਮਾਣ ਨਾਲ ਗੱਲ ਕਰਦਿਆਂ ਉਸ ਚਾਰੇ ਪਾਸੇ ਬੈਠੇ ਹਰੱਪਨਹਲੀਰਾਏ ਦੁਰਗ ਤੇ ਬਲਾਰੀ ਦੇ ਸਰਦਾਰਾਂ ਵੱਲ ਵੇਖਿਆ ਤੇ ਉਸਨੂੰ ਕੁੱਛ ਸੁਝਿਆ "ਜੇ ਤੁਹਾਨੂੰ ਇਨਾਮ

ਦੇਣ ਦੀ ਬੜੀ ਖਾਹਿਸ਼ ਹੈ ਤਾਂ ਇਸ ਭਰੀ ਹੋਈ ਸਭਾ ਵਿੱਚ ਇਹ ਜੈਕਾਰਾ ਛੱਡਕੇ, ਨਗਾਰੇ ਵਜਾ ਦਿਉ 'ਚਿਤਰਦੁਰਗ ਦਾ ਵੀਰ ਅਠਾਈ ਸਰਦਾਰਾਂ ਦਾ ਨਾਇਕ' ਬਸ ਏਨਾਂ ਹੀ ਬੜਾ ਹੈ ।

"ਇਹ ਕਿਹੜੀ ਵੱਡੀ ਗੱਲ ਹੈ । ਹੁਣੇ ਹੀ ਪੂਰੀ ਕਰ ਦਿੰਦੇ ਹਾਂ ।" ਕਹਿਕੇ ਪੇਸ਼ਵਾ ਮਾਧਵਰਾਉ ਬੋਲੇ "ਸਰਦਾਰਖ਼ਾਨ, ਅਜ ਤੁਸੀ ਸਾਡੇ ਡੇਰੇ ਵਿੱਚ ਅਰਾਮ ਕਰੋ ਕਲ ਪੱਟਣ ਵਲ ਚਾਲੇ ਪਾਉਣੇ ਨਾਲੇ ਇਹ ਵੇਖ ਲਉ ਕਿ ਪੇਸ਼ਵਾ ਸਰਦਾਰ ਆਪਣੇ ਬਹਾਦਰਾਂ ਦਾ ਕਿਵੇਂ ਸਨਮਾਨ ਕਰਦੇ ਹਨ । ਆਪਣੀ ਅੱਖੀਂ ਵੇਖਕੇ ਜਾਇਆ ਜੇ ।"

"ਮਦਕਰਨਾਇਕ ਦੀ ਵਚਿੱਤਰ ਖਾਹਿਸ਼ ਤੇ ਉਸਨੂੰ ਪੂਰਾ ਕਰਨ ਲਈ ਪੇਸ਼ਵੇ ਦਾ ਮੰਨ ਜਾਣਾ ਸੁਣਕੇ ਸਭਾ ਵਿੱਚ ਬੈਠੇ ਕਈ ਸਰਦਾਰਾਂ ਦੇ ਮੂੰਹ ਲਾਲ ਸੁਰਖ ਹੋ ਗਏ

ਉਹਨਾਂ ਦੀਆਂ ਅੱਖਾਂ ਵਿੱਚ ਅਪਮਾਨ ਦੀ ਅੱਗ ਬੱਲ ਪਈ । ਪਰ ਸਰਦਾਰਖ਼ਾਨ

"ਰਾਜਾ ਮਦਕਰੀਨਾਇਕ ਜੀ 'ਦਿੱਤਾ ਵਚਨ ਪੂਰਾ ਕਰਨਾ' ਇਹ ਤੁਹਾਡੇ ਵਡੇਰਿਆਂ ਦੀ ਮਹਿਮਾ ਸੀ ਉਸਨੂੰ ਤੁਸੀ ਪੂਰਾ ਕਰ ਦਿੱਤਾ । ਇਹ ਤੁਹਾਡੀਆਂ ਬਲਵਾਨ ਭੁਜਾਵਾਂ, ਤੁਹਾਡੇ ਹਿਰਦੇ ਦੀ ਉਦਾਰਤਾ ਅਸੀ ਕਦੀ ਭੁਲਾ ਨਹੀਂ ਸਕਾਂਗੇ ।" ਭਰੇ ਹੋਏ ਮਨ ਨਾਲ ਉਸ ਕਿਹਾ — ਉਸਦੀਆਂ ਅੱਖਾਂ ਵਿਚੋਂ ਸਨੇਹ ਤੇ ਕ੍ਰਿਤੱਗਤਾ ਦੇ ਹੰਝੂ ਵਹਿ ਤੁਰੇ । ਇਹ ਵੇਖਕੇ ਮਦਕਰੀਨਾਇਕ ਬੋਲਿਆ "ਤੁਹਾਡੇ ਹੰਝੂ ਹੀ ਮੇਰੇ ਲਈ ਅਸਲੀ ਵੀਰਤਾ ਸਨਮਾਨ ਹੈ ।"

ਸਭਾ ਵਿੱਚ ਹੋਈ ਗਲਬਾਤ, ਮਦਕਰੀਨਾਇਕ ਦੀ ਵਚਿੱਤਰ ਤੋਹਫੇ ਦੀ ਮੰਗ, ਉਸਨੂੰ ਪੂਰਾ ਕਰਨ ਲਈ ਪੇਸ਼ਵਾ ਦਾ ਮੰਨ ਜਾਣਾ ਤੇ — ਉਹਨਾਂ ਦੇ ਹਜ਼ਾਰ ਯੋਧਿਆਂ ਦਾ ਚੁਪਚਾਪ ਬਿਜਲੀ ਦੀ ਤੇਜ਼ੀ ਨਾਲ ਇਧਰ ਉਧਰ ਦੌੜਨਾ । ਨਾਇਕ ਦੀ ਸ਼ਿਕਾਰੀ-ਟੋਲੀ ਦੇ ਸੈਨਿਕ ਖੁਸ਼ੀ ਵਿੱਚ ਬੇਕਾਬੂ ਹੋ ਗਏ, ਉਹਨਾਂ ਨਚਣਾ ਸ਼ੁਰੂ ਕਰ ਦਿੱਤਾ, ਹੋ ਹੋ ਕਰਨ ਲਗ ਪਏ, ਆਪਣੇ ਹੱਥਾਂ ਵਿੱਚ ਫੜੇ ਲਹੂ ਨਾਲ ਭਰੇ ਗੰਡਾਸੇ ਉੱਪਰ ਉਛਾਲਦੇ, ਫਿਰ ਝੋਪ ਲੈਂਦੇ, ਫਿਰ ਉਛਾਲਦੇ —

ਪੇਸ਼ਵਾ ਮਾਧਵਰਾਉ ਆਪ ਯੁੱਧ ਦੇ ਦਾਅ ਪੇਚਾਂ ਵਿੱਚ ਨਿਪੁੰਨ, ਵੀਰ ਯੋਧਾ, ਉਸਨੂੰ ਮਦਕਰੀਨਾਇਕ ਨੇ ਨਿੱਜਗਲੂ ਦਾ ਕਿਲਾ ਜਿੱਤਕੇ ਦਿੱਤਾ, ਇਸ ਲਈ ਉਹ ਬੇਹੱਦ ਖੁਸ਼ ਸੀ — ਇਸਤੋਂ ਵੱਧ ਕਿਲ੍ਹੇ ਤੇ ਕਬਜ਼ਾ ਕਰਨ ਦਾ ਢੰਗ, ਯੁੱਧ ਭੂਮੀ ਵਿੱਚ ਦੁਸ਼ਮਨ ਨਾਲ ਉਸਦੇ ਉਦਾਰਤਾ ਭਰੇ ਵਰਤਾਉ ਨੇ ਇਸ ਖੁਸ਼ੀ ਨੂੰ ਦੁਗਣਾ ਕਰ ਦਿੱਤਾ — ਮਦਕਰੀਨਾਇਕ ਨੂੰ ਮਾਣ ਸਤਿਕਾਰ ਦੇਣ ਲਈ ਉਹ ਤਿਆਰੀਆਂ ਕਰਨ ਲੱਗ ਪਏ ।

ਪੇਸ਼ਵੇ ਦੇ ਅਤਿਥੀਗ੍ਰਹਿ ਵਿੱਚ ਠਹਿਰੇ ਮਦਕਹੀਨਾਇਕ ਦਾ ਮੰਗਲ ਇਸ਼ਨਾਨ ਕਰਵਾਇਆ ਗਿਆ, ਫਿਰ ਨਵੀ ਪੁਸ਼ਾਕ ਪੁਆਕੇ ਸਿਰ ਤੇ ਹੀਰੇ ਜਵਾਹਰਾਂ ਨਾਲ ਜੜਿਤ ਜਰੀ ਦੀ ਪਗੜੀ ਰਖੀ । ਸੋਨੇ ਦੀ ਮਿਆਨ ਵਾਲੀ ਤਲਵਾਰ ਆਪਣੇ ਹੱਥੀਂ ਲੱਕ ਦੁਆਲੇ ਲਟਕਾਈ । ਸਭਾਗ੍ਰਹਿ ਦੇ ਸਾਹਮਣੇ ਵਿਸ਼ਾਲ ਮੈਦਾਨ ਵਿੱਚ ਆਸਣ ਸਜਾਇਆ ਉਸਦੇ ਚਾਰੋ ਪਾਸੇ ਫ਼ੌਜ ਦੇ ਚਾਰੋ ਬਲਾਂ ਦੇ ਸੈਨਿਕ ਖੁਸ਼ੀ ਨਾਲ ਉਛਲਦੇ ਕੱਠੇ ਹੋ

ਗਏ ਤੇ ਮਦਕਰੀਨਾਇਕ ਨੂੰ ਇਸ ਆਸਣ ਤੇ ਬਿਠਾਇਆ ਗਿਆ, ਹਾਥੀ ਕੋਲੋਂ ਉਸਦੇ ਗਲੇ ਵਿੱਚ ਫ਼ੁੱਲਾਂ ਦੀ ਮਾਲਾ ਪੁਆਈ । ਉਸਤੋਂ ਬਾਦ ਪੇਸ਼ਵੇ ਨੇ ਹੁਕਮ ਦਿੱਤਾ ਕਿ ਨਾਇਕ ਨੂੰ ਚਾਂਦੀ ਦੀ ਪਾਲਕੀ ਵਿੱਚ ਬਿਠਾਕੇ, ਤੂਤੀਆਂ ਨਗਾਰਿਆਂ ਦੇ ਨਾਲ, ਉਹਨਾਂ ਦੀ ਖਾਹਿਸ਼ ਅਨੁਸਾਰ "ਵੀਰ ਆਪਣੇ ਵਚਨਾਂ ਦਾ ਪੱਕਾ, ਅਠਾਈ ਸਰਦਾਰਾਂ ਦਾ ਵੀਰ ਨਾਇਕ" ਦੀ ਜੈ ਜੈਕਾਰ ਕਰਦਿਆਂ ਸਾਰੇ ਪਾੜੇ ਵਿੱਚ ਘੁਮਾਕੇ ਲਿਆਉ ।"

ਪੇਸ਼ਵੇ ਦੇ ਪਾੜੇ ਵਿੱਚ ਅਜ ਤਾਂਈ ਕਦੀ ਕਿਸੇ ਨੂੰ ਅਜਿਹਾ ਸਨਮਾਨ ਨਹੀਂ ਸੀ ਮਿਲਿਆ । ਉਸਦੀ ਵੀਰ ਪੂਜਾ ਨੂੰ ਵੇਖਕੇ ਸੂਰਬੀਰਾਂ ਨੂੰ ਬੜੀ ਖੁਸ਼ੀ ਹੋਈ ਪਰ ਦੁਰਗ ਦੀ ਸ਼ਿਕਾਰੀ ਟੋਲੀ ਦੇ ਸੈਨਿਕ ਵੀਰ ਆਸਣ ਤੇ ਬੈਠੇ ਨਾਇਕ ਦੇ ਅੱਗੇ ਲੰਮੇ ਪੈ ਗਏ ਤੇ ਮੰਗ ਕਰਨ ਲੱਗੇ — "ਮਹਾਂਸਵਾਮੀ ਦੁਰਗ ਦੀ ਸੈਨਾਂ ਜਿਵੇਂ ਆਪਣੇ ਨਾਇਕ ਦੀ ਵੀਰਪੂਜਾ ਕਰਦੀ ਏ, ਉਵੇਂ ਸਾਨੂੰ ਕਰਨ ਦੀ ਵੀ ਇਜ਼ਾਜ਼ਤ ਦਿੱਤੀ ਜਾਵੇ ।"

"ਤੁਸੀ ਕੀ ਚਾਹੁੰਦੇ ਹੋ ?" ਪੇਸ਼ਵਾ ਮਾਧਵਰਾਉ ਨੇ ਪੁੱਛਿਆ । ਮਹਾਂਸਵਾਮੀ ਇਹ ਤਾਂ ਵਿਆਹ ਦੀ ਬਰਾਤ ਵਾਂਗ ਲਗਦੀ ਹੈ । ਸਾਡੇ ਵਿੱਚ ਤਾਂ ਵੀਰਪੂਜਾ ਇਸ ਤਰ੍ਹਾਂ ਨਹੀਂ ਹੁੰਦੀ ! ਕਿਲੇ ਦੀ ਲੜਾਈ ਜਿੱਤਕੇ ਆਏ ਰਾਜੇ ਨੂੰ ਰੁੰਡਾ ਦੇ ਆਸਣ ਤੇ ਬਿਠਾਕੇ ਦੁਸ਼ਮਨ ਦੇ ਲਹੂ ਨਾਲ ਅਭਿਸ਼ੇਕ ਕਰਨ ਦੀ ਮਰਿਆਦਾ ਹੈ । ਇਸ ਪਰਿਵਾਰ ਦੇ ਮੂਲਪੁਰਖ ਮੱਤੀ ਤਿਮਣਾ ਨਾਇਕ ਦੇ ਸਮੇਂ ਕਲਬੁਰਗੀ ਦੀ ਲੜਾਈ ਵਿੱਚ ਉਹਨਾਂ ਇਵੇਂ ਕੀਤਾ, ਅਸਾਂ ਸੁਣਿਆ ਹੈ । ਬਹਾਦਰੀ ਵਿੱਚ ਸਾਡੇ ਮਹਾਂਸਵਾਮੀ ਦੂਜੇ ਮੱਤੀਤਿੱਟਾਨਾਇਕ ਹਨ । ਉਹਨਾਂ ਨੇ ਕਲਬੁਰਗੀ ਦਾ ਕਿਲਾ ਜਿੱਤਿਆ ਤੇ ਇਹਨਾਂ ਨੇ ਨਿਜਗੱਲੂ ਦਾ ਕਿਲਾ ਫ਼ਤਹਿ ਕੀਤਾ । ਇਹਨਾਂ ਵਰਗਾ ਵੀਰ, ਦੁਰਗ ਦੀ ਸੈਨਾ ਨੇ ਨਹੀਂ ਵੇਖਿਆ । ਸਾਨੂੰ ਵੀਰ ਪੂਜਾ ਕਰਨ ਦੀ ਆਗਿਆ ਦਿਉ । ਉਹਨਾਂ ਦੇ ਮੁਖ਼ੀ ਕਠਾਰੀ ਵੀਰਨਾਇਕ ਨੇ ਕਿਹਾ ।

ਇਹ ਗੱਲ ਸੁਣਦਿਆਂ ਹੀ ਪੇਸ਼ਵੇ ਦੀਆਂ ਅੱਖਾਂ ਅਗੇ ਹ਼ਨੇਰਾ ਛਾ ਗਿਆ । ਜੋ ਵੀ ਹੈ, ਅਸੀ ਬ੍ਰਾਹਮਣ ਹਾਂ । ਇਹ ਸਭ ਅਸੀ ਆਪਣੀ ਅਖੀਂ ਨਹੀਂ ਵੇਖ ਸਕਦੇ ।" ਮਦਕਰੀਨਾਇਕ ਵੀ ਬੋਲਿਆ "ਤੁਹਾਡੇ ਕੱਟੇ ਹੋਏ ਸਿਰਾਂ ਤੇ ਬਹਿਕੇ ਰਕਤਅਭਿਸ਼ੇਕ ਕਰਵਾਉਣ ਲਈ ਅਸੀ ਤਿਆਰ ਨਹੀਂ । ਅਗਲੇ ਕਿਸੇ ਯੁੱਧੇ ਵਿੱਚ ਤੁਸੀ ਐਨੇਂ ਸਿਰ ਕੱਟਕੇ ਇਹ ਪੂਜਾ ਕਰ ਲਿਆ ਜੇ । ਮੈਂ ਤੁਹਾਡੀ ਗੱਲ ਮੰਨ ਲਵਾਂਗਾ । ਕਲ੍ਹ ਤੁਸੀ ਇਹ ਵੀਰ ਪੂਜਾ ਤੇ ਰਕਤ ਅਭਿਸ਼ੇਕ ਕਰ ਹੀ ਲਿਆ ਹੈ ।" ਕਹਿਕੇ ਇਸ ਭਿਆਨਕ ਦ੍ਰਿਸ਼ ਤੋਂ ਛੁਟਕਾਰਾ ਪਾਇਆ ।

ਉਹ ਵੀਰ ਪੂਜਾ ਤਾਂ ਛੁੱਟੀ, ਪਰ ਉਹ ਸ਼ਿਕਾਰੀ ਟੋਲੀ ਇੰਜ ਖੁਸ਼ੀ ਨਾਲ ਉੱਛਲ ਰਹੀ ਸੀ ਜਿਵੇਂ ਉਹਨਾਂ ਨੇ ਇਹ ਪੂਜਾ ਕਰ ਲਈ ਹੋਵੇ । ਉਹਨਾਂ ਦੀ ਗੱਲ ਸਿਰਫ਼ ਪੇਸ਼ਵੇ ਦੇ ਡੇਰੇ ਵਿੱਚ ਹੀ ਨਹੀਂ ਸਾਰੇ ਦੇਸ਼ ਵਿੱਚ ਇੰਜ ਘੁੰਮ ਗਈ ਜਿਵੇਂ ਇਹ ਘਟਨਾ ਵਾਪਰੀ ਹੋਵੇ ।

ਘੋੜੇ ਤੇ ਚੜ੍ਹਕੇ ਰਣਭੂਮੀ ਵਿੱਚ ਜਾਣ ਵਾਲਾ ਮਦਕਰੀ ਪੇਸ਼ਵਿਆਂ ਦੀ ਚਾਂਦੀ

ਦੀ ਪਾਲਕੀ ਵਿੱਚ ਬਹਿ ਗਿਆ — ਉਹਨਾਂ ਦੇ ਸਨਮਾਨ ਵਿੱਚ ਪੇਸ਼ਵਿਆਂ ਦੇ ਦਿੱਤੇ ਹਜ਼ਾਰਾਂ ਸ਼ਸਤਰ ਘੋੜ ਸਵਾਰ — ਨਗਾਰੇ ਨੌਬਤ ਆਦਿ ਜੰਗੀ ਵਾਜੇ, ਸ਼ਿਕਾਰੀ ਟੋਲੀ ਦੇ ਹਰ ਸੈਨਿਕ ਨੂੰ ਵੀਰਪੂਜਾ ਦੇ ਵਸਤਰ ਪੁਆਕੇ, ਨਿਜਗੱਲੂ ਤੋਂ ਚਿਤਰਦੁਰਗ ਦੇ ਉਤਸਵਾਂਬੇ ਮੰਦਿਰ ਦੇ ਮੁਖ਼ਦੁਆਰ ਤੱਕ ਸ਼ੋਭਾਯਾਤਰਾ ਕੱਢਕੇ ਲਿਆਏ । ਸਾਰੇ ਰਸਤੇ "ਸਰਦਾਰਾਂ ਦਾ ਵੀਰ ਨਾਇਕ" ਦੇ ਜੈਕਾਰੇ ਛਡਦੇ, ਖੁਸ਼ੀ ਵਿੱਚ ਨੱਚਦੇ ਆਏ । ਅਗੇ ਅਗੇ ਚਿਤਰਦੁਰਗ ਦਾ ਹਨੂਮਦ ਗਰੁੜ ਝੰਡਾ ਹਵਾ ਵਿੱਚ ਖੰਭ ਖਿਲਾਰਕੇ ਨੱਚ ਰਹੇ ਮੋਰ ਵਾਂਗ ਨੱਚ ਰਿਹਾ ਸੀ ।

ਇਹ ਸ਼ੋਭਾਯਾਤਰਾ ਵੇਖਕੇ ਚਿੱਤਰਦੁਰਗ ਦੇ ਬਜ਼ੁਰਗ ਆਪਣੇ ਆਪ ਨੂੰ ਕਹਿ ਰਹੇ ਸਨ — ਅਜਿਹਾ ਬਹਾਦਰ ਸਰਦਾਰ ਅਸੀ ਨਹੀਂ ਵੇਖਿਆ ।

"ਮਦਕਰੀਨਾਇਕ ਦੁਰਗ ਦੀ ਬਹਾਦਰੀ ਦਾ ਸਵਰਨਕਲਸ਼" ਇਹ ਗੱਲ ਘਰ ਘਰ ਵਿਚੋਂ ਹੁੰਦੀ ਸਾਰੇ ਨਗਰ ਦੀ ਜੀਭ ਤੇ ਚੜ੍ਹ ਗਈ । ਵੀਰ–ਗੀਤ ਬਣ ਗਈ । ਨਾਇਕ ਦੀ ਬਹਾਦਰੀ ਦੀ ਸੁਗੰਧ ਬਨ ਚਾਰੋ ਪਾਸੇ ਫ਼ੈਲ ਗਈ ।

ਇਹ ਖ਼ਬਰ ਸੁਣਕੇ ਸਰਦਾਰਾਂ ਦੇ ਚਿਹਰੇ ਈਰਖਾ ਤੇ ਗੁੱਸੇ ਨਾਲ ਲਾਲ ਕਾਲੇ ਹੋਏ ਸਨ । ਹੈਦਰਅਲੀ ਦਾ ਇਹ ਹਾਲ ਸੀ ਕਿ ਸ਼੍ਰੀਰੰਗ ਪੱਟਣ ਤੋਂ ਵਾਪਸ ਆਏ ਸਰਦਾਰਖ਼ਾਨ ਦੇ ਮੂੰਹੋਂ ਜੋ ਕੁੱਛ ਵਾਪਰਿਆ ਉਹ ਸੁਨਣ ਤੋਂ ਬਾਦ, ਉਸਦੇ ਹਿਰਦੇ ਵਿੱਚ ਕ੍ਰੋਧ ਦੀ ਦਾਵਾਨਲ ਭੜਕ਼ ਉੱਠੀ, ਉਹ ਬਰੂਦ ਨੂੰ ਅੱਗ ਲੱਗਣ ਤੇ ਹੁੰਦੇ ਧਮਾਕੇ ਦੀ ਤਰ੍ਹਾਂ ਬੇਕਾਬੂ ਹੋ ਗਿਆ । ਚਿਨਕੁਰਲੀ ਦੀ ਲੜਾਈ ਵਿੱਚ ਉਹ ਮਰਾਠੇ ਸਰਦਾਰ ਤ੍ਰਿਯੰਬਕਰਾਉ ਦੇ ਹਮਲੇ ਦਾ ਸਾਹਮਣਾ ਨਾ ਕਰ ਸਕਿਆ, ਭੇਸ ਬਦਲਕੇ ਬੜੀ ਮੁਸ਼ਕਿਲ ਨਾਲ ਜਾਨ ਬਚਾਕੇ ਪੱਟਣ ਪੁੱਜਾ । ਉਸਨੂੰ ਅਠੱਤੀ ਲਖ਼ ਰੁਪਿਆਂ ਹਰਜਾਨਾ ਦੇਣਾ ਪਿਆ — ਹੁਣ ਇਹ ਖ਼ਬਰ ਸੁਣਕੇ ਉਹ ਆਪੇ ਤੋਂ ਬਾਹਰ ਹੋ ਗਿਆ ਤੇ ਮਨ ਹੀ ਮਨ ਉਸ ਫੈਸਲਾ ਕੀਤਾ ।

'ਕੁਚਲਣਾ ਹੋਵੇਗਾ — ਕੁਚਲਣਾ ਹੋਵੇਗਾ — ਇਸ ਮਸਤੇ ਹੋਏ ਹਾਥੀ ਮਦਕਰੀ ਨੂੰ ।'

# 1

ਮਦਕਰੀਨਾਇਕ ਚੁਪਚਾਪ ਖਲੋਤਾ ਵੇਖ ਰਿਹਾ ਸੀ — ਨਿੰਗਵਾ ਆਪਣੇ ਚਾਰ ਸਾਲਾਂ ਦੇ ਪੋਤਰੇ ਭਰਮੱਣਾਨਾਇਕ ਨੂੰ ਆਪਣੇ ਪੱਟ ਤੇ ਬਿਠਾਕੇ ਲੱਤ ਹਿਲਾਂਦੀ ਫੁੱਲ ਪਰੋ ਰਹੀ ਸੀ । ਉਸਦੇ ਆਸੇ ਪਾਸੇ ਬੈਠੀਆਂ ਸਨ ਪਦਮਵਾਂ ਤੇ ਬੰਗਾਰਵਾ ਨਾਗਤੀਆਂ । ਬੱਚੇ ਦੀ ਕੋਈ ਗੱਲ ਸੁਣਕੇ ਹੱਸ ਰਹੀਆਂ ਸਨ ਤੇ ਨਾਲ ਨਾਲ ਫ਼ੁੱਲ ਵੀ ਪਰੋ ਰਹੀਆਂ ਸਨ ।

ਆਪਣੇ ਸਾਹਮਣੇ ਪਏ ਫੁੱਲਾ ਨਾਲ ਉਹ ਵੀ ਫੁੱਲ ਹੀ ਲੱਗ ਰਹੀਆਂ ਸਨ —

ਰੰਗ ਬਰੰਗੇ ਮੋਤੀਆਂ ਨਾਲ ਜੜੀ ਹਾਰ ਦੀ ਟੁਕੜੀ ਵਰਗੇ ਆਪਣੇ ਸੰਸਾਰ ਨੂੰ ਵੇਖਕੇ ਨਾਇਕ ਦਾ ਹਿਰਦਾ ਮਾ ਦੇ ਹੱਥ ਵਿਚਲੇ ਫੁੱਲ ਵਰਗਾ ਹੌਲਾ ਹੋ ਗਿਆ — ਮਨ ਖੁਸ਼ੀ ਨਾਲ ਭਰ ਗਿਆ ।

"ਕੀ ਗੱਲ ਮਾਂ, ਇਹਨਾਂ ਖੁਸੀਆਂ ਦੇ ਪਕਵਾਨਾਂ ਵਿਚੋਂ ਮੇਰੇ ਲਈ ਵੀ ਕੁਛ ਬਚੇਗਾ ਕਿ ਨਹੀਂ ? ਪੁੱਛਣ ਲੱਗਾ ।

ਉਹ ਹਾਸੇ ਵਿੱਚ ਤੇ ਗੱਲਾਂ ਵਿੱਚ ਮਸਤ ਸਨ, ਅਚਾਨਕ ਆਏ ਪਤੀ ਨੂੰ ਵੇਖਕੇ ਦੋਵੇਂ ਨਾਗਤੀਆਂ ਨੇ ਸ਼ਰਮਾਕੇ ਮੂੰਹ ਸਾਹੜੀਆਂ ਦੇ ਪਲਿਆਂ ਵਿੱਚ ਛੁਪਾ ਲਏ ਤੇ ਉਥੋਂ ਜਾਣ ਲੱਗੀਆਂ ।

"ਇਹ ਕੀ ਮਾਂ — ਮੈਂ ਇਥੇ ਆਇਆਂ ਤੇ ਤੇਰੀਆਂ ਨੂੰਹਾਂ ਇੰਜ ਭੱਜ ਚਲੀਆਂ ਨੇ ਜਿਵੇਂ ਕੋਈ ਸ਼ੇਰ ਆ ਗਿਆ ਹੋਵੇ । ਮੈਂ ਸੋਚਿਆ ਸੀ ਮੈਂ ਵੀ ਦੋ ਘੜੀਆਂ ਸਾਰਿਆਂ ਨਾਲ ਬੈਠਕੇ ਹੱਸ ਖੇਡਕੇ ਮਨ ਹੌਲਾ ਕਰ ਲਵਾਂ । ਪਰ ਲਗਦੈ ਉਹ ਤੁਹਾਨੂੰ ਮਨਜ਼ੂਰ ਨਹੀਂ ਯਾਂ ਮੇਰੇ ਆਉਣ ਨਾਲ ਤੁਹਾਡੀ ਖੁਸ਼ੀ ਵਿੱਚ ਵਿਘਨ ਪੈ ਗਿਐ ।" ਹਸਦਿਆਂ ਉਸ ਪੁੱਛਿਆ । ਅਸਲ ਵਿੱਚ ਉਸਦਾ ਭਾਵ ਉਹਨਾਂ ਦੋਹਾਂ ਨੂੰ ਉਥੇ ਰੋਕਣ ਦਾ ਸੀ ।

"ਦੋਹਾਂ ਵਿਚੋਂ ਕੋਈ ਵੀ ਗੱਲ ਨਹੀਂ — ਤੂੰ ਖਲੋਕੇ ਗੱਲਾਂ ਕਰਦਾ ਰਹੇ ਤਾਂ ਉਹ ਬੈਠੀਆਂ ਥੋਹੜਾ ਰਹਿ ਸਕਦੀਆਂ ਨੇ । ਵਿਹਲ ਹੈ ਤਾਂ ਬਹਿ ਜਾਹ । ਆਪਣੇ ਪੁੱਤਰ ਦੀਆਂ ਗੱਲਾਂ ਸੁਣ ਤੇ ਖੁਸ਼ ਹੋ । ਵੇਖ ਕੀ ਕੀ ਪਾਠ ਪੜੇ ਨੇ ਇਸ ?" ਨਿੰਗਵਾ ਬੋਲੀ ।

"ਹੁਣੇ ਹੀ ਪਾਠ ਪੜਨ ਲੱਗ ਪਿਐਂ ਤਾਂ ਵੱਡਾ ਹੋਕੇ ਕੀ ਕਰੇਗਾ ?"

ਲਿਆ ਇਸਨੂੰ ਮੈਨੂੰ ਫੜਾ ਮਾਂ, ਤੇਰੀ ਝੋਲੀ ਵਿੱਚ ਫੁੱਲ ਵਾਂਗ ਬੈਠਾ ਰਿਹੈ, ਹੁਣ

ਮੈਨੂੰ ਵੀ ਠੰਡ ਪਾ ਜਾਵੇ ।" ਮਦਕਰੀਨਾਇਕ ਨੇ ਹਸਦਿਆਂ ਕਹਿਕੇ ਪੁੱਤਰ ਨੂੰ ਫੜਨ ਲਈ ਹੱਥ ਵਧਾਏ ।

"ਤੇਰਾ ਪੁੱਤਰ, ਤੇ ਫੁੱਲ ? ਗੱਲਾਂ ਕਰਦਾ ਬੈਠਾ ਰਹੇ ਤਾਂ ਇੰਜ ਹੀ ਲਗਦੈ । ਪਰ ਮੇਰੇ ਕੋਲੋਂ ਤਾਂ ਇਹ ਚੁਕਿਆ ਨਹੀਂ ਜਾਂਦਾ — ਬੰਗਾਰਵਾ ਚੁੱਕਕੇ ਫੜਾ । ਪੁੱਤਰ ਕਿੰਨ ਕੁ ਹੌਲਾ ਏ ਤੇਰੇ ਘਰ ਵਾਲੇ ਨੂੰ ਪਤਾ ਲੱਗ ਜਾਵੇ ।" ਨਾਗਤੀ ਨੇ ਬੰਗਾਰਵਾ ਨੂੰ ਕਿਹਾ । ਸੱਸ ਦੀ ਗੱਲ ਸੁਣਕੇ ਬੰਗਾਰਵਾ ਨੇ ਚੁੱਕਕੇ ਪਤੀ ਨੂੰ ਫੜਾ ਦਿੱਤਾ । ਪੁੱਤਰ ਨੂੰ ਫੜਕੇ ਛਾਤੀ ਨਾਲ ਲਾਇਆ, ਚੁੰਮਿਆ ਫਿਰ ਫੜਕੇ ਕੋਲ ਲੱਗੇ ਝੂਲੇ ਵਿੱਚ ਬਹਿਕੇ ਹੌਲੀ ਹੌਲੀ ਝੂਲਾ ਝੂਲਣ ਲੱਗਾ ।

"ਤੂੰ ਠੀਕ ਕਹਿਣੀ ਏ ਅੰਮਾ, ਵੇਖਣ ਵਿੱਚ ਤਾਂ ਹੌਲਾ ਲਗਦੈ ਪਰ ਭਾਰ ਇਸਦਾ ਤੋਪ ਦੇ ਗੋਲੇ ਜਿੰਨਾ ਏ ।" ਪੁੱਤਰ ਲਈ ਆਪਣਾ ਪ੍ਰੇਮ ਤੇ ਅਭਿਮਾਨ ਪ੍ਰਗਟ ਕਰਦਿਆ, ਉਸਦੇ ਘੁੰਗਰਾਲੇ ਵਾਲਾਂ ਵਿੱਚ ਹੱਥ ਫੇਰਦਿਆਂ ਕਿਹਾ "ਪੁੱਤਰ ਜਿਹੜਾ ਤੂੰ ਪਾਠ ਸਿਖਿਐ, ਉਹ ਸੁਣਾ ।"

ਇਸ ਗੱਲ ਦਾ ਜੁਆਬ ਦੇਏ ਬਗੈਰ ਉਸਨੇ ਬੰਗਾਰਵਾ ਵਲ ਵੇਖਿਆ "ਅੰਮਾ ਸੁਣਾਵਾਂ ?"

ਅੰਮਾ ਨੇ ਸੁਨਾਉਣਾ ਏ, ਉਸਨੇ ਜੋ ਤੈਨੂੰ ਸਿਖਾਇਐ, ਉਹ ਤੂੰ ਸੁਣਾ— ਇਸਦਾ ਮਤਲਬ ਤੂੰ ਅਜੇ ਵੱਡਾ ਨਹੀਂ ਹੋਇਆ, ਛੋਟਾ ਹੀ ਏਂ — ਪੁੱਤਰ ਦੀ ਪਿੱਠ ਤੇ ਹੱਥ ਫੇਰਦਿਆਂ ਮਦਕਰੀ ਬੋਲਿਆ ।

"ਅੱਛਾ, ਇਹ ਤੇਰੇ ਹੁਕਮ ਬਿਨਾਂ ਮੂੰਹ ਨਹੀਂ ਖੋਹਲਣ ਲੱਗਾ, ਚਲ ਤੂੰ ਹੀ ਕਹਿ ਇਸਨੂੰ — ਤੇਰੇ ਮੂੰਹੋਂ ਸੁਣਕੇ ਫਿਰ ਇਹ ਬੋਲੇਗਾ ਤੇ ਤੁਹਾਡੇ ਦੋਹਾਂ ਦੇ ਮੂੰਹੋਂ ਸੁਣ ਮੈਨੂੰ ਸੁਆਦ ਆਏਗਾ ।"

ਪਤੀ ਦੀ ਗੱਲ ਦਾ ਕੀ ਜੁਆਬ ਦੇਵੇ, ਬੰਗਾਰਵਾ ਨਾਗਤੀ ਨਿੰਗਾਵਾ ਵਲ ਵੇਖਣ ਲੱਗ ਪਈ ।

"ਐਨੇ ਸਾਲ ਹੋ ਗਏ ਨੇ ਤੇਰਾ ਵਿਆਹ ਹੋਇਆ, ਅਜੇ ਵੀ ਮੇਰਾ ਮੂੰਹ ਵੇਖਣੀ ਏ ।"

"ਜੋ ਤੂੰ ਸਿਖਾਇਐ, ਤੂੰ ਕਹਿ ਫਿਰ ਤੇਰਾ ਪੁੱਤਰ ਬੋਲੇਗਾ । ਤੂੰ ਬੋਲ ਅੰਮਾ," ਨਿੰਗਾਵਾ ਨੂੰਹ ਵਲ ਪਿਆਰ ਨਾਲ ਵੇਖਦੀ ਬੋਲੀ ।

ਇਕ ਪਾਸੇ ਪਤੀ ਦਾ ਪ੍ਰੇਮ, ਉਪਰ ਸੱਸ ਦੀ ਗੱਲ, ਦੋਹਾਂ ਦਾ ਉਲੰਘਣ ਨਹੀਂ ਸੀ ਕਰ ਸਕਦੀ — ਸੋ ਨਾਗਤੀ ਬੋਲੀ — "ਬੋਲ ਮੇਰੇ ਸੋਨੇ ਅ —" ਪੁੱਤਰ ਨੂੰ ਮਨਾਉਂਦਿਆਂ ਬੋਲੀ ।

"ਊਂ ਹੂੰ ਪਹਿਲਾਂ ਮਿਸ਼ਰੀ" — ਭਰਮੱਣਾ ਬੋਲਿਆ ।

ਮਿਸ਼ਰੀ ਖਾਧੇ ਬਗੈਰ ਤੁਹਾਡਾ ਪੁੱਤਰ ਮੂੰਹ ਖੋਹਲਣ ਵਾਲਾ ਨਹੀਂ । ਕਹਿਕੇ ਬੰਗਾਰਵਾ ਨੇ ਕੋਲ ਪਈ ਸੋਨੇ ਦੀ ਭਰਨੀ ਵਿਚੋਂ ਮਿਸ਼ਰੀ ਕੱਢਕੇ ਪੁੱਤਰ ਦੇ ਮੂੰਹ ਵਿੱਚ ਪਾ ਦਿੱਤੀ ।

ਜੋ ਤੂੰ ਮੰਗਿਆ, ਉਹ ਤਾਂ ਮਿਲ ਗਿਐ, ਹੁਣ ਤੂੰ ਸੁਣਾ" ਮਿਸ਼ਰੀ ਚੂਸਦਾ, ਰਾਲਾਂ ਟਪਕਾਂਦਾ, ਲਮਕਾ ਲਮਕਾਕੇ ਬੋਲਣ ਲੱਗਾ ਅ — ਅਰਸੂ (ਰਾਜਾ) ਆ — ਆੜੂ (ਨੌਕਰ) ਇ —ਇਰੀ ਇੱਟੀ (ਨੇਜ਼ਾ) ਉ — ਉੱਕਨ ਕੱਵਚ (ਲੋਹੇ ਦਾ ਮਾਰ ਕਵਚ)" ਪੁੱਤਰ ਦੀ ਵਚਿੱਤਰ ਅਖਰਮਾਲਾ ਸੁਣਕੇ ਮਦਕਰੀਨਾਇਕ ਹੈਰਾਨ ਹੋ ਗਿਆ ।

"ਇਹ ਕਿਹੜੇ ਨਵੇਂ ਅੱਖਰ ਸਿੱਖੇ ਨੇ ਇਸ ?"

"ਇਹ ਤੇਰੀ ਰਾਜਕੁਮਾਰੀ ਪਤਨੀ ਨੇ ਸਿਖਾਏ ਨੇ । ਮਹਿਲ ਦਾ ਅੱਖਰ-ਅਭਿਆਸ । ਤੇਰਾ ਪੁੱਤਰ ਦੁਰਗ ਦਾ ਭਾਵੀ ਰਾਜਾ — ਇਹੋ ਸੁਣਕੇ ਐਨਾ ਹੈਰਾਨ ਹੋ ਗਿਐ, ਅਜੇ ਇਸਦਾ ਪਹਾੜਾ ਤੇ ਸੁਣ" ਨਿੰਗਾਵਾ ਗਰਵ ਤੇ ਖ਼ੁਸ਼ੀ ਭਰੀ ਅਵਾਜ਼ ਵਿੱਚ ਬੋਲੀ

"ਅਸੀ ਜੋ ਅਖ਼ਰ-ਅਭਿਆਸ ਸਿਖਿਆ ਸੀ, ਉਹ ਹੋਰ ਸੀ — ਇਸਨੂੰ ਛੱਡ, ਪਹਾੜੇ ਸੁਣਾ ਮੇਰੇ ਬੱਚੇ ।" ਪੁੱਤਰ ਨੂੰ ਪਿਆਰ ਤੇ ਖੁਸੀ ਨਾਲ ਜਫੀ ਪਾਂਦਿਆਂ ਮਦਕਰੀਨਾਇਕ ਬੋਲਿਆ ।

ਭਰਮਣੇ ਨੇ ਮੂੰਹ ਵਿਚਲੀ ਮਿਸਰੀ ਚਿੱਥਕੇ ਅੰਦਰ ਲੰਘਾ ਲਈ ਸੀ । ਬੋਲਿਆ ਨਹੀਂ "ਪਹਿਲਾਂ ਮਿਸ਼ਰੀ" ਕਹਿਕੇ ਉਸ ਬੰਗਾਰਵਾ ਨਾਗਤੀ ਵਲ ਹੱਥ ਵਧਾਇਆ

"ਅੰਮਾ ਤੇਰੇ ਪੋਤਰੇ ਨੂੰ ਵੀ ਹੈਦਰਅਲੀ ਦੀ ਲਾਗ ਲੱਗ ਗਈ ਏ, ਉਹ ਵੀ ਮੂੰਹ ਖੋਹਲਦੈ ਤਾਂ ਖੰਡਣੀ ਮੰਗਦੈ, ਇਹ ਵੀ ਮੂੰਹ ਖੋਹਲਣ ਲਈ ਮਿਸ਼ਰੀ ਮੰਗਦੈ — ਵੱਡਾ ਹੋਕ ਪਤਾ ਨਹੀਂ ਕੀ ਮੰਗੇਗਾ — ਠੀਕ ਏ — ਦੇਹ — ਚੰਗੀ ਪੜ੍ਹਾਈ ਕਰ ਰਿਹੈਂ —"

"ਬਹਿਕੇ ਇਸਦੇ ਮੂੰਹੋਂ ਪਹਾੜੇ ਨਹੀਂ ਨਿਕਲਦੇ, ਇਸਨੂੰ ਥੱਲੇ ਉਤਾਰੋ, ਖੜਾ ਕਰਕੇ ਫਿਰ ਸੁਣੋ ।"

"ਖਲੋਕੇ ਸੁਨਾਏਗਾ — ਉਹ ਵੀ ਤੇਰੇ ਪੁੱਤਰ ਦੀ ਮੰਗ ਏ — ਠੀਕ ਏ ਬਈ — ਤੇਰੇ ਪੱਤਰ ਦਾ ਦਰਬਾਰ" — ਕਹਿਕੇ ਪੁੱਤਰ ਨੂੰ ਥੱਲੇ ਉਤਾਰ ਦਿੱਤਾ, ਮਦਕਰੀਨਾਇਕ ਨੇ ।

ਐਤਕੀਂ ਪਦੱਮਵਾ ਨਾਗਤੀ ਦੀ ਦਿੱਤੀ ਮਿਸਰੀ ਮੂੰਹ ਵਿੱਚ ਪਾਕੇ, ਛਾਤੀ ਕਢਕੇ ਸੈਨਿਕ ਵਾਂਗ ਖਲੋਕੇ ਤੋਤਲੀ ਭਾਸ਼ਾ ਪਰ ਬੜੇ ਗੰਭੀਰ ਢੰਗ ਨਾਲ ਬੋਲਣ ਲੱਗਾ — ਕਵਾਇਤ ਕਰਨ ਵਾਂਗ ਕਦਮ ਚੁੱਕਕੇ ਪਹਾੜੇ ਸੁਣਾਉਂਦੇ ਪੁੱਤਰ ਲਈ ਮਦਕਰੀਨਾਇਕ ਦਾ ਮਨ ਮਾਣ ਲਈ ਭਰ ਗਿਆ । ਉਸ ਬਿਨਾਂ ਕਿਸੇ ਨੂੰ ਆਖੇ ਆਪ ਐਨੀ ਸਾਰੀ ਮਿਸ਼ਰੀ ਚੁੱਕਕੇ ਪੁੱਤਰ ਦੇ ਮੂੰਹ ਵਿੱਚ ਪਾ ਦਿੱਤੀ । ਆਪਣੇ ਗਲੇ ਵਿੱਚ ਪਿਆ ਮੋਤੀਆਂ ਦਾ ਹਾਰ ਲਾਹ ਕੇ ਪੁੱਤਰ ਤੋਂ ਵਾਰਿਆ "ਮੇਰੇ ਪੁੱਤਰ ਨੂੰ ਵਧੀਆਂ ਸਿਖਿਆ ਦੇ ਰਹੀ ਏਂ, ਲੈ ਇਹ ਇਨਾਮ ।" ਕਹਿਕੇ ਬੰਗਾਰਵਾ ਨਾਗਤੀ ਵਲ ਹੱਥ ਵਧਾਇਆ । "ਮੈਨੂੰ ਨਹੀਂ, ਇਸ ਸਿਪਾਹੀ ਪੁੱਤਰ ਨੂੰ ਜੰਮਣ ਵਾਲੀ ਮਾਂ ਨੂੰ ਦਿਉ ਇਹ ਇਨਾਮ —" ਬੰਗਾਰਵਾਨਾਗਤੀ ਨੇ ਇਕ ਕਦਮ ਪਿੱਛੇ ਹਟਦਿਆਂ ਕਿਹਾ ।

"ਮੈਨੂੰ ਕਾਹਦੇ ਲਈ ਬੰਗਾਰੀ, ਮੈਂ ਤਾਂ ਸਿਰਫ਼ ਜੰਮਣ ਵਾਲੀ ਹਾਂ, ਸਿਖਿਆ ਦੇਣ

ਵਾਲੀ ਤਾਂ ਤੂੰ ਹੈ, ਤੈਨੂੰ ਹੀ ਉਹ ਮਿਲਣਾ ਚਾਹੀਦੈ" — ਪਦਮਾਨਾਗਤੀ ਨੇ ਕਿਹਾ ।

"ਮਾਣ ਤੇ ਗਰਵ ਨਾਲ ਭਰੇ ਪੁੱਤਰ, ਖੁਸ਼ੀ ਨਾਲ ਭਰੀਆਂ ਨੂੰਹਾਂ, ਉਹਨਾਂ ਸਾਰਿਆਂ ਦੀ ਖੁਸ਼ੀ ਦੀ ਵੇਲ ਤੇ ਖਿੜੇ ਫੁੱਲ ਵਰਗੇ ਪੋਤਰੇ ਨੂੰ ਵੇਖਕੇ ਨਿੰਗਾਵਾ ਹੱਸਦੀ ਬੋਲੀ —

"ਇਹਨਾਂ ਦੋਹਾਂ ਸਾਹਮਣੇ ਇਕੋ ਹਾਰ ਰਖ਼ ਰਿਹੈ । ਇਹ ਹਾਰ ਤੂੰ ਆਪਣਾ ਆਪਣੇ ਪੁੱਤਰ ਨੂੰ ਪਾ — ਮੇਰੀਆਂ ਨੂੰਹਾਂ ਨੂੰ ਇਸ ਹਾਰ ਦੀ ਲੋੜ ਨਹੀਂ —"

"ਇਹ ਹਾਰ ਨਹੀਂ ਤਾਂ ਹੋਰ ਕੀ ਦਿਆਂ ਤੂੰ ਹੀ ਦੱਸ ਅੰਮਾ ?"

ਤੇਰੇ ਕੋਲ ਹਾਰ ਇਕੋ ਹੀ ਏ, ਪਰ ਰੱਬ ਦੀਆਂ ਦਿੱਤੀਆਂ ਦੋ ਬਾਹਵਾਂ ਹੈ ਨੇਂ, ਮੇਰੀਆਂ ਨੂੰਹਾਂ ਨੂੰ ਉਹਨਾਂ ਦਾ ਹਾਰ ਚਾਹੀਦੈ ।"

ਨਿੰਗਾਵਾ ਨੇ ਹਾਸੇ ਦਾ ਫੁਹਾਰਾ ਛਡਦਿਆਂ ਕਿਹਾ ।

ਸੱਸ ਦੀ ਗੱਲ ਸੁਣਕੇ ਨੂੰਹਾਂ ਹਸਦੀਆਂ ਸਰਮਾਂਦੀਆਂ ਉਥੋਂ ਉੱਠਕੇ ਭੱਜ ਗਈਆਂ ।

"ਇਹ ਕੀ ਮਸ਼ਕਰੀ ਕਰ ਰਹੀ ਹੈਂ ਅੰਮਾਂ ?"

ਆਪਣੇ ਆਲੇ ਦੁਆਲੇ ਛਾਈ ਹੋਈ ਖੁਸ਼ੀ ਦੇ ਨਸੇ ਵਿੱਚ ਉਸ ਪੁੱਤਰ ਨੂੰ ਚੁਕਕੇ ਹਿਲਾਣਾ ਸ਼ੁਰੂ ਕਰ ਦਿੱਤਾ ਤੇ ਬੋਲਿਆ -

"ਇਹਨਾਂ ਵਿਚੋਂ ਕਿਸੇ ਨੂੰ ਵੀ ਨਹੀਂ, ਚਾਰੋ ਪਾਸੇ ਫੈਲੇ ਤਣਾਉ ਭਰੇ ਆਲੇ ਦੁਆਲੇ ਵਿੱਚ ਅਜਿਹਾ ਖੁਸੀਆਂ ਭਰਿਆ ਗੀਤ ਸੁਣਾ ਦਿੱਤਾ ਈ । ਤੈਨੂੰ ਇਹ ਇਨਾਮ ਦੇਣਾ ਚਾਹੀਦਾ ਹੈ । ਕੀ ਦਿਆਂ ਤੂੰ ਹੀ ਦੱਸ ਅੰਮਾ ?" ਜਿਵੇਂ ਅਕਾਸ ਨੂੰ ਛੂਹ ਰਿਹਾ ਹੋਵੇ, ਉਸ ਇਸ ਤਰ੍ਹਾਂ ਪੁੱਛਿਆ ।

"ਮੈਨੂੰ ਇਨਾਮ ਦੀ ਕੀ ਲੋੜ ਏ, ਤੇਰੇ ਵਰਗਾ ਪੁੱਤਰ ਮਿਲ ਗਿਆ, ਇਹੋ ਜਿਹਾ ਪੋਤਰਾ ਤੂੰ ਦੇ ਦਿੱਤਾ — ਇਸਤੋਂ ਵੱਡਾ ਇਨਾਮ ਕੀ ਹੋ ਸਕਦੈ ? ਉਠਕੇ ਪੋਤਰੇ ਨੂੰ ਫੜਕੇ ਛਾਤੀ ਨਾਲ ਘੁਟਕੇ ਨਿੰਗਾਵਾ ਬੋਲੀ ।

"ਉਸ ਦਿਨ ਤਾਂ ਕਹਿੰਦਾ ਸੈਂ, ਚਾਬਕ ਫੜ — ਅਜ ਕੀ ਕਹਿ ਰਿਹੈਂ ?

"ਉਸ ਦਿਨ ਮੇਰੀ ਮੱਤ ਮਾਰੀ ਗਈ ਸੀ, ਤੇਰਾ ਪੁੱਤਰ ਉਸੇ ਇਨਾਮ ਦੇ ਲਾਇਕ ਏ ।" ਕਹਿਕੇ ਮਾਂ ਦੀ ਝੋਲੀ ਵਿੱਚ ਬੈਠੇ ਪੁੱਤਰ ਦਾ ਮੂੰਹ ਚੁੰਮਕੇ, ਕਿੰਨਾ ਚਿਰ ਉਸਦਾ ਸੁਆਦ ਲੈਂਦਾ ਖਲੋਤਾ ਰਿਹਾ । ਫਿਰ ਜਿਵੇਂ ਉਸਨੂੰ ਕੁੱਛ ਯਾਦ ਆ ਗਿਆ । "ਇਸ ਖੁਸ਼ੀ ਵਿੱਚ ਮੈਂ ਭੁੱਲ ਹੀ ਗਿਆ ਸਾਂ ਅੰਮਾ ਕਿ ਪੂਨੇ ਤੋਂ ਵਕੀਲ ਆਇਆ ਹੋਇਆ ਹੈ । ਅਜ ਸ਼ਾਮ ਨੂੰ ਉਸਨੂੰ ਮਿਲਣ ਲਈ ਕਿਹਾ ਹਇਐ । ਹੁਣ ਸੋਚ ਰਿਹਾਂ ਕਿ ਕਿਉਂ ਉਸਨੂੰ ਅਜ ਮਿਲਣ ਲਈ ਕਿਹਾ ?"

"ਦੇਸ਼ ਤੇ ਰਾਜ ਕਰਨ ਵਾਲਾ ਸਰਦਾਰ ਇਹ ਸਭ ਭੁੱਲ ਜਾਵੇ ਤਾਂ ਗੱਲ ਕਿਵੇਂ ਬਣੇ ? ਆਪਣੇ ਕੰਮ ਵਲ ਧਿਆਨ ਦੇਹ । ਉਸੇ ਤਰ੍ਹਾਂ ਆਪਣੇ ਕੰਮ ਵਿੱਚ ਰਾਣੀ ਵਾਸ ਨੂੰ ਵੀ ਨਾਂ ਭੁੱਲੀਂ । ਰਾਜੇ ਲਈ ਦੇਸ਼ ਕਵੱਚ ਹੈ ਤਾਂ ਰਾਣੀ ਵਾਸ ਉਸਦਾ

ਹਿਰਦਾ । ਦੋਹਾਂ ਦਾ ਕੰਮ ਹਸਦਿਆਂ ਹਸਦਿਆਂ ਨਿਭਾ ।" ਨਿੰਗਾਵਾ ਬੋਲ ।

"ਤੇਰੇ ਢਿਡੋਂ ਜੰਮਿਆ, ਪਰ ਮਾੜੀ ਜਿਹੀ ਅਕਲ ਵੀ ਨਹੀਂ ਆਈ । ਫ਼ਿਰ ਅਰਾਮ ਨਾਲ ਆਵਾਂਗਾ, ਮੈਨੂੰ ਇਵੇਂ ਸਭ ਕੁੱਛ ਸਮਝਾ ਦੇਈਂ ।" ਮਾਂ ਨੂੰ ਮੱਥਾ ਟੇਕਕੇ ਮਦਕਰੀਨਾਇਕ ਰਾਣੀਵਾਸ ਤੋਂ ਸਭਾਗ੍ਰਹਿ ਵੱਲ ਚਲਾ ਗਿਆ ।

## 2

ਉਸ ਦਿਨ ਰਾਣੀਵਾਸ ਦਾ ਵਾਤਾਵਰਣ ਜਿੰਨਾ ਖੁਸ਼ੀਆਂ ਭਰਿਆ ਸੀ, ਸਭਾ ਦਾ ਵਾਤਾਵਰਣ ਉਤਨਾ ਹੀ ਗੰਭੀਰ ਸੀ । ਪੂਨੇ ਤੋਂ ਪੇਸਵਾ ਮਾਧਵਰਾਉ ਦੀ ਮੌਤ ਦੀ ਖ਼ਬਰ ਲੈ ਕੇ ਆਇਆ ਵਕੀਲ ਸਾਰਵਭੌਮਰਾਏ – "ਸਿਖਰ ਦੁਪਹਿਰੇ ਸੂਰਜ ਡੁੱਬ ਗਿਆ । ਪੇਸ਼ਵਾ ਮਾਧਵਰਾਉ ਤਪਦਿਕ ਦੇ ਰੋਗ ਨਾਲ ਚਲ ਵਸੇ । ਉਹਨਾਂ ਦੇ ਰਹਿਣ ਤਾਂਈ ਮੋਤੀਆਂ ਦੇ ਹਾਰ ਵਾਂਗ ਕੱਠੇ ਹੋਏ ਵੱਡੇ ਵੱਡੇ ਸਰਦਾਰ ਖਿੰਡ ਪੁੰਡ ਗਏ ਹਨ । ਰਘੂਨਾਥਰਾਏ ਦੀ ਲਾਈ ਅੰਦਰੂਨੀ ਅੱਗ ਨਾਲ ਸਾਰਾ ਰਾਜ ਸੜ ਰਿਹਾ ਹੈ । ਉਹਨਾਂ ਦੀ ਥਾਂ ਤੇ ਆਏ ਪੇਸਵੇ ਨਰਾਇਣਰਾਉ ਦੀ ਉਮਰ ਅਜੇ ਬੜੀ ਛੋਟੀ ਹੈ । ਪਾਣੀਪੱਤ ਦੀ ਲੜਾਈ ਤੋਂ ਬਾਦ ਕਮਜ਼ੋਰ ਹੋ ਗਏ ਮਰਾਠਾ ਸਮਰਾਜ ਨੂੰ ਕੱਠਾ ਕਰਕੇ ਫਿਰ ਮਜ਼ਬੂਤ ਕਰਨ ਵਾਲੇ ਮਾਧਵਰਾਉ ਜੇ ਕੁੱਛ ਸਾਲ ਹੋਰ ਜੀਅ ਜਾਂਦੇ ਤਾਂ ਕਿੰਨਾ ਚੰਗਾ ਹੁੰਦਾ ।" ਸ਼ੋਕਗ੍ਰਸਤ ਗੰਭੀਰ ਅਵਾਜ਼ ਵਿੱਚ ਬੋਲਿਆ ।

ਉਸਦੀ ਗੱਲ ਸੁਣਕੇ ਮਦਕਰੀਨਾਇਕ ਨੂੰ ਵੀ ਮਹਿਸੂਸ ਹੋਇਆ 'ਸਚਮੁਚ ਅਜੇ ਉਹਨਾਂ ਨੂੰ ਜੀਂਦੇ ਰਹਿਣ ਚਾਹੀਦਾ ਸੀ ।' ਇਕ ਵਾਰੀ ਸਿਰਫ਼ ਇਕੋ ਵਾਰੀ ਨਿਜਗੱਲੂ ਦੀ ਯੁੱਧਭੂਮੀ ਵਿੱਚ ਪੇਸ਼ਵਾ ਮਾਧਵਰਾਉ ਨੂੰ ਵੇਖਣ ਦਾ ਮੌਕਾ ਮਿਲਿਆ ਸੀ – ਤਪਦਿਕ ਰੋਗ ਨਾਲ ਕਮਜ਼ੋਰ ਹੋਈ ਉਸ ਦੇਹ ਵਿੱਚ ਫੌਲਾਦ ਵਰਗੀ ਮਜ਼ਬੂਤੀ ਸੀ, ਦ੍ਰਿੜਤਾ ਸੀ, ਉਸੇ ਤਰ੍ਹਾਂ ਦੀ ਉਦਾਰਤਾ । ਸੱਚਮੁਚ ਉਸ ਕਮਜ਼ੋਰ ਜਿਹੀ ਛਾਤੀ ਵਿੱਚ ਕਿੰਨਾ ਵਿਸ਼ਾਲ ਹਿਰਦਾ ਸੀ, ਸ਼੍ਰੀਮੰਤ ਮਾਧਵਰਾਉ ਦਾ ।

"ਲੋਕੀ ਕੁੱਛ ਵੀ ਕਹਿਣ ਪਰ ਇਕ ਗੱਲ ਸਪਸ਼ਟ ਹੈ ਕਿ ਐਨੇ ਦਿਨਾਂ ਤੋਂ ਮਰਾਠੇ ਸਿਪਾਹੀਆਂ ਦੇ ਘੋੜਿਆਂ ਦੀਆਂ ਚਰਾਗਾਹਾਂ ਵਿੱਚ ਫਿਰਦੇ ਹੈਦਰਅਲੀ ਨੂੰ ਆਪਣਾ ਰਾਜਕਾਇਮ ਕਰਨ ਦੀ ਖੁਲ੍ਹ ਮਿਲ ਗਈ ਹੈ ।" ਸਾਰਵਭੌਮ ਨੇ ਕਿਹਾ ।

"ਹੁਣ ਦੇ ਪੇਸ਼ਵਾ ਦੀ ਉਮਰ ਬੜੀ ਛੋਟੀ ਹੈ ਪਰ ਰਘੂਨਾਥਰਾਏ ਤਾਂ ਸ਼ਕਤੀਸ਼ਾਲੀ ਨੇ ।" ਪਰਸ਼ੂਰਾਮ ਨੇ ਪੁੱਛਿਆ ।

ਰਘੂਨਾਥਰਾਏ ਸਮਰੱਥ ਹਨ – ਪਰ ਕੁਟਲਤਾ ਵਿੱਚ । ਜੇ ਉਹਨਾਂ ਨੇ ਆਪਣਾ ਖੜਯੰਤਰ ਨਾਂ ਚਲਾਇਆ ਹੁੰਦਾ ਤਾਂ ਹੁਣ ਤਾਂਈ ਹੈਦਰਅਲੀ ਦਾ ਖਾਤਮਾ ਹੋ ਗਿਆ ਹੁੰਦਾ । ਉਹਨਾਂ ਦੀ ਜੀਵਨ ਵਿੱਚ ਇਕੋ ਹੀ ਖਾਹਿਸ਼ ਹੈ – ਪੇਸ਼ਵਾ ਬਣਨਾ । ਉਸ

ਲਈ ਉਹਨਾਂ ਹੈਦਲਅਲੀ ਨਾਲ ਗੰਢ-ਤੁਪ ਕਰਕੇ ਆਪਣੇ ਐਨੇ ਤਕੜੇ ਮਰਾਠਾ ਰਾਜ ਨੂੰ ਸਿਉਂਕ ਖਾਧੇ ਰੁਖ ਵਾਂਗ ਖੋਖਲਾ ਕਰ ਦਿੱਤਾ ।

ਪੂਨੇ ਦੀ ਰਾਜਨੀਤਕ ਦਸ਼ਾ ਦਾ ਵਿਸਥਾਰ ਸਹਿਤ ਵਰਨਣ ਕਰਦਿਆਂ ਸਾਰਵਭੌਮਰਾਏ ਨੇ ਦਸਿਆ ।

"ਅਰਥਾਤ, ਹੁਣ ਪੇਸਵਿਆਂ ਤੇ ਭਰੋਸਾ ਰਖਣ ਵਾਲਿਆਂ ਲਈ ਪਸਚਾਤਾਪ ਕਰਨ ਦਾ ਸਮਾਂ ਵੀ ਹੈ ।" ਹੁਣ ਤਾਂਈ ਚੁਪ ਕਰਕੇ ਬੈਠੇ ਪ੍ਰਧਾਨਮੰਤਰੀ ਨਰਸਪਈਆ ਬੋਲੇ ।

"ਕੀ ਮਤਲਬ ?" ਨਾਇਕ ਨੇ ਇਸ ਤਰ੍ਹਾਂ ਪੁੱਛਿਆ ਜਿਵੇਂ ਪ੍ਰਧਾਨਮੰਤਰੀ ਦੀ ਗੱਲ ਸਮਝ ਨਾ ਆਈ ਹੋਵੇ ।

"ਅੰਦਰੂਨੀ ਗੱਲ ਭਾਵੇਂ ਜੋ ਵੀ ਸੀ, ਨਿਜਗੱਲੂ ਦੇ ਯੁੱਧ ਵਿੱਚ ਪ੍ਰਤੱਖ ਤੌਰ ਤੇ ਸਾਡਾ ਪੇਸ਼ਵਿਆਂ ਦਾ ਪੱਖ ਲੈਣਾ ਲਗਦਾ ਹੈ ਭਾਰੀ ਗਲਤੀ ਸੀ" — "ਬਲਾਰੀ, ਹਰਪੱਨਗੱਲੀ, ਰਾਏਦੁਰਗ ਸਾਰੇ ਪੇਸ਼ਵਿਆਂ ਦੇ ਸਰਦਾਰ ਹੀ ਤਾਂ ਸਨ"

ਨਾਇਕ ਹੋਰਾਂ ਦੇ ਇਹ ਕਹਿਣ ਤੇ ਨਰਸਪਈਆ ਬੋਲੇ "ਉਹਨਾਂ ਨੂੰ ਪੱਖ ਬਦਲਨ ਵਿੱਚ ਕੋਈ ਦੇਰ ਲਗਦੀ ਹੈ । ਅਗੋਂ ਵੀ ਸਰਦਾਰ ਬਣੇ ਰਹਿਣ ਲਈ ਉਹਨਾਂ ਲਈ ਹੈਦਰਅਲੀ ਦੀ 'ਜੀ ਹਜ਼ੂਰੀ' ਕਰਨੀ ਹੀ ਇਕੋ ਇਕ ਰਾਹ ਸੀ ।"

"ਤੁਸੀ ਸੋਚਦੇ ਹੋ, ਉਹ ਇਸ ਤਰ੍ਹਾਂ ਕਰਨਗੇ ?" ਨਾਇਕ ਨੇ

"ਮੈਂ ਕੀ ਸੋਚਨਾ ਹੈ, ਤੁਸੀ ਆਪ ਵੇਖਿਆ ਹੈ ।"

"ਤੁਹਾਡੇ ਖ਼ਿਆਲ ਅਨੁਸਾਰ ਸਾਨੂੰ ਹੁਣ ਕੀ ਕਰਨਾ ਚਾਹੀਦਾ ਹੇ ?"

"ਇਸ ਦੀ ਚਰਚਾ ਇਸ ਵੇਲੇ ਠੀਕ ਨਹੀਂ, ਹੁਣ ਅਸੀ ਕੱਠੇ ਹੋਏ ਹਾਂ ਸਾਰਵਭੌਮ ਰਾਏ ਦੀ ਲਿਆਂਦੀ ਖ਼ਬਰ ਸੁਣਨ ਲਈ । ਅਗੋਂ ਦੀ ਸੋਚ ਫਿਰ ਅਗੋਂ ਕਰਾਂਗੇ ।" ਨਰਸਪਈਆ ਨੇ ਕਿਹਾ ਤੇ ਫਿਰ ਸਾਰਵਭੌਮ ਰਾਏ ਵਲ ਮੁੜਕੇ ਬੋਲੇ "ਮੈਂ ਇਕ ਗੱਲ ਪੁਛਾਂ ?"

"ਪੁੱਛੋ"

"ਚਿਨਕੁਰਲੀ ਦੀ ਲੜਾਈ ਵਿੱਚ ਨਵਾਬ ਦੇ ਹਾਥੀ, ਘੋੜੇ ਗੋਲਾ ਬਰੂਦ, ਬੰਦੂਕਾਂ ਤੋਪਾਂ ਸਭ ਮਰਾਠਿਆਂ ਦੇ ਹੱਥ ਆ ਗਈਆਂ ਸਨ"

"ਹਾਂ"

ਉਸਨੂੰ ਮਰਾਠੇ ਸਰਦਾਰਾਂ ਨੇ ਹੈਦਰਅਲੀ ਨੂੰ ਹੀ ਪੈਸੇ ਦੀਆਂ ਦੋ ਦੋ ਤਿੰਨ ਕਰਕੇ ਵੇਚੀਆਂ — ਇਹ ਗੱਲ ਠੀਕ ਏ ?"

"ਠੀਕ ਏ, ਇਹ ਖ਼ਬਰ ਮੈਂ ਪੂਨੇ ਵਿੱਚ ਸੁਣੀ ਸੀ । ਪੇਸ਼ਵਾ ਮਾਧਵਰਾਏ ਜੀਂਦੇ ਹੁੰਦੇ ਤਾਂ ਇਸ ਤਰ੍ਹਾਂ ਨਹੀਂ ਸੀ ਹੋ ਸਕਦਾ ।"

"ਜੀਣਾ ਮਰਨਾ ਤਾਂ ਭਗਵੰਤ ਦੀ ਇੱਛਾ ਅਨੁਸਾਰ ਹੈ — ਉਸ ਬਾਰੇ ਕੁੱਛ ਨਹੀਂ ਕਿਹਾ ਜਾ ਸਕਦਾ । ਪਰ ਬਿਦਨੂਰ ਵਿੱਚ ਇਕ ਵਾਰੀ ਤੇ ਸ੍ਰੀਰੰਗ ਪੱਟਣ ਵਿੱਚ ਦੋ ਤਿੰਨ ਵਾਰੀ ਤੀਹ ਲੱਖ, ਪੈਂਤੀ ਲੱਖ ਰੁਪਿਆ ਦੇ ਕੇ ਹੈਦਰਅਲੀ ਨੇ ਆਪਣਾ ਰਾਜ

ਬਚਾਇਆ — ਇਹ ਵੀ ਝੂਠ ਨਹੀਂ, ਉਦੋਂ ਤਾਂ ਪੇਸ਼ਵਾ ਮਾਧਵਰਾਉ ਵੀ ਜੀਂਦੇ ਸਨ ।" ਨਰਸਪਈਆ ਲੋੜ ਤੋਂ ਕੁੱਛ ਵਧੇਰੇ ਹੀ ਕਹਿ ਗਏ ।

"ਉਸਦਾ ਕਾਰਨ ਮਾਧਵਰਾਉ ਨਹੀਂ, ਰਘੋਤਮ ਰਾਉ ਸਨ ।"

ਹੁਣ ਵੀ ਮਾਧਵਰਾਉ ਨਹੀਂ ਹੈਗੇ, — ਰਘੋਤਮ ਰਾਉ ਹਨ ।

"ਹੈ, ਮਰਾਠਿਆਂ ਦੀ ਛਾਤੀ ਵਿੱਚ ਸੂਲ ਵਾਂਗ —" ਕੜਵਾਹਟ ਭਰੀ ਅਵਾਜ਼ ਵਿੱਚ ਸਾਰਵਭੋਮ ਰਾਉ ਬੋਲੇ ।

"ਉਹ ਸੂਲ ਕਿਤੇ ਸਾਡੇ ਲਈ ਵੀ ਸੂਲ ਨਾਂ ਬਣ ਜਾਵੇ ।"

ਨਰਸਪਈਏ ਦੀ ਗੱਲ ਸੁਣਕੇ ਸਾਰਵਭੌਮਰਾਉ ਦਾ ਮੂੰਹ ਲਾਲ ਸੁਰਖ ਹੋ ਗਿਆ । ਉਹਨਾਂ ਆਪਣੀ ਪੱਗ ਸਵਾਰਦਿਆਂ ਕਿਹਾ

"ਇਹ ਠੀਕ ਹੈ, ਪਰ ਤੁਹਾਡੇ ਵਰਗੇ ਬਹਾਦਰ ਹਿਤਚਿੰਤਕਾਂ ਦੀ ਸਹਾਇਤਾ ਦੀ ਮਰਾਟਾ ਸਰਦਾਰਾਂ ਨੂੰ ਇਸ ਵੇਲੇ ਬੜੀ ਲੋੜ ਹੈ ।"

"ਤੁਹਾਡੇ ਰਾਜ ਦੀ ਚਿੰਤਾ ਵੀ ਅਸੀ ਕਰੀਏ — ਆਪਣੇ ਰਾਜ ਦੀ ਚਿੰਤਾ ਵੀ ਅਸੀ ਕਰੀਏ — ਠੀਕ ਏ ਵਕਤ ਆਉਣ ਤੇ ਇਸ ਬਾਰੇ ਸੋਚ ਵਿਚਾਰ ਕਰਾਂਗੇ । ਅਗਾਂ ਰਘੂਤਮ ਰਾਉ ਜੋ ਖ਼ਬਰ ਲਿਆਂਦੇ ਨੇ ਲੈ ਆਉਣ ।" ਆਪੇ ਹੀ ਗਲ ਖ਼ਤਮ ਕਰਨ ਦੇ ਢੰਗ ਵਿੱਚ ਬੋਲੇ ਨਰਸਪਈਆ ।

ਇਹ ਗੱਲ ਸੁਣਕੇ ਨਾਇਕ ਨੇ ਆਪਣੇ ਭਰਾ ਪਰਸੂਰਾਮਨਾਇ ਵਲ ਵੇਖਕੇ ਕਿਹਾ "ਜੇ ਚਰਚਾ ਖ਼ਤਮ ਹੋ ਗਈ ਤਾਂ ਗੱਲ ਬਾਤ ਖਤਮ ਕਰੀਏ ।" ਕਹਿਕੇ ਉਠ ਖਲੋਤੇ ।

ਪ੍ਰਧਾਨਮੰਤਰੀ ਨਰਸਪਈਆ ਤੇ ਸਾਰਵਭੌਮਰਾਉ ਦੇ ਜਾਣ ਤੋਂ ਬਾਦ, ਪਰਸ਼ੂਰਾਮਨਾਇਕ ਵੀ ਆਪਣੇ ਕੰਮ ਤੇ ਜਾਣ ਲਈ ਉਠਿਆ ਤਾਂ ਉਸਨੂੰ ਰੋਕਕੇ ਮਦਕਰੀਨਾਇਕ ਨੇ ਪੁੱਛਿਆ —

"ਕੋਈ ਜ਼ਰੂਰੀ ਕੰਮ ਤਾਂ ਨਹੀਂ, ਪਰਸੂਰਾਮ ?" ਕਹਿਕੇ ਉਸਨੂੰ ਰੋਕ ਲਿਆ ।

"ਕੰਮ ਹੈ ਵੀ ਤੇ ਨਹੀਂ ਵੀ — ਪਰ ਕੋਈ ਐਨਾ ਜ਼ਰੂਰੀ ਕੰਮ ਨਹੀਂ ਜੋ ਹੁਣੇ ਕਰਨ ਵਾਲਾ ਹੋਵੇ ।"

"ਠੀਕ ਏ ਅਸੀ ਦੋਵੇਂ ਕੁੱਛ ਚਿਰ ਬਾਗ ਵਿੱਚ ਬੈਠਕੇ ਅਰਾਮ ਨਾਲ ਗੱਲਾਂ ਕਰਾਂਗੇ ।"

ਮਹਿਲ ਤੋਂ ਬਾਹਰ ਨਾਇਕ ਹੋਰਾਂ ਨੂੰ ਵੇਖਕੇ ਸਭਾ ਦਾ ਨੌਕਰ ਛਟ ਆ ਕੇ ਪੁੱਛਣ ਲੱਗਾ "ਹੁਕਮ ਹੋਵੇ ਤਾਂ ਘੋੜਾ ਯਾਂ ਪਾਲਕੀ ਲੈ ਆਵਾਂ ?"

"ਨਹੀਂ ਕੁੱਛ ਨਹੀਂ — ਅਸੀ ਇਸ ਬਾਗ ਵਿੱਚ ਹਾਂ, ਪਹਿਰੇਦਾਰ ਨੂੰ ਦੱਸ ਦੇਹ ।" ਹੁਕਮ ਦੇ ਕੇ ਮਹਿਲ ਦੇ ਸਾਹਮਣੇ ਫੁੱਲਾਂ ਦੇ ਬਾਗ ਦੀਆਂ ਪੌੜੀਆਂ ਹੌਲੀ ਹੌਲੀ ਉਤਰਕੇ, ਥੋਹੜੀ ਦੂਰ ਦੋਨੋਂ ਪਾਸੇ ਲੱਗੇ ਫੁੱਲਾਂ ਦੇ ਬੂਟਿਆਂ ਤੇ ਪੋਲਾ ਜਿਹਾ ਹੱਥ ਫੇਰਦੇ ਤੁਰੀ ਗਏ ਤੇ ਫਿਰ ਪੱਥਰ ਦੇ ਆਸਣ ਤੇ ਜਾਕੇ ਬੈਠ ਗਏ, ਮਦਕਰੀਨਾਇਕ,

ਉਹਨਾਂ ਤੇ ਪਿੱਛੇ ਪਿੱਛੇ ਆਉਂਦਾ ਪਰਸ਼ੂਰਾਮਨਾਇਕ ਵੀ ਕੋਲ ਆਕੇ ਬਹਿ ਗਿਆ । ਉਡੀਕਣ ਲੱਗਾ ਕਿ ਭਰਾ ਗੱਲ ਸ਼ੁਰੂ ਕਰੇਗਾ । ਪਰ ਉਸ ਕੋਈ ਗੱਲ ਨਾ ਕੀਤੀ । ਸਾਹਮਣੇ ਦੀ ਪਹਾੜੀ ਉਪਰਲੀ ਰਣਬੁਰਜੀ ਵਲ ਭਾਵਹੀਨ ਨਜ਼ਰਾਂ ਨਾਲ ਵੇਖਦੇ ਭਰਾ ਨੂੰ ਵੇਖਕੇ ਪਰਸ਼ੂਰਾਮਨਾਇਕ ਬੋਲਿਆ —

"ਕੀ ਗੱਲ ਭਰਾ, ਕੀ ਸੋਚ ਰਿਹੈਂ ?"

"ਸੋਚ, ਹਾਂ ਸੋਚ ਰਿਹਾ"—

"ਕੀ ?"

"ਇਹਨਾਂ ਸੋਚਾਂ ਤੋਂ ਦਿਮਾਗ ਨੂੰ ਕਦੋਂ ਛੁਟਕਾਰਾ ਮਿਲੇਗਾ ?" ਮਦਕਰੀਨਾਇਕ ਦੀਆਂ ਨਜ਼ਰਾਂ ਵਾਂਗ ਉਸਦੀ ਇਹ ਗੱਲ ਵੀ ਭਾਵਰਹਿਤ ਸੀ ।

"ਅਜ ਪ੍ਰਧਾਨਮੰਤਰੀ ਦੀਆਂ ਗੱਲਾਂ ਨੇ ਤੈਨੂੰ ਐਨਾ ਪਰੇਸ਼ਾਨ ਕਿਉਂ ਕਰ ਦਿੱਤਾ ?"

"ਤੇ ਤੈਨੂੰ ?"

ਝਟ ਹੀ ਭਰਾ ਵਲ ਮੁੜਕੇ ਮਦਕਰੀਨਾਇਕ ਨੇ ਪੁੱਛਿਆ ।

ਇਸ ਅਣਚਿਤਵੇ ਸੁਆਲ ਨੂੰ ਸੁਣਕੇ ਪਰਸ਼ੂਰਾਮ ਨਾਇਕ ਨੇ ਹੈਰਾਨ ਹੋਕੇ ਪੁੱਛਿਆ ।

"ਕੀ ਮਤਲਬ, ਜ਼ਰਾ ਖੋਹਲ ਕੇ ਦਸ ਭਰਾ ।"

"ਖੋਹਲਕੇ ਦੱਸਣ ਵਾਲੀ ਕਿਹੜੀ ਗੱਲ ਏ ਪਰਸ਼ੂਰਾਮ । ਇਸ ਰਾਜ ਦੀ ਘਾਣੀ ਦੀ ਪੰਜਾਲੀ ਅਗੇ ਜੁਤੇ ਅਸੀ ਸਾਰੇ ਜਾਨਵਰ ਬਣ ਗਏ ਹਾਂ, ਪਰਸ਼ੂਰਾਮ । ਜਿਹੜੇ ਮਰ ਗਏ ਉਹ ਮਰ ਗਏ, ਉਹਨਾਂ ਦੀ ਚਿੰਤਾ ਕਿਸੇ ਨੂੰ ਨਹੀਂ — ਅਜ ਤਾਂ ਸਾਰੇ ਆਪੋ ਆਪਣਾ ਸਿਰ ਬਚਾਉਣ ਵਿੱਚ ਲੱਗੇ ਹੋਏ ਹਨ — ਸਾਡਾ ਅਜੇ ਵੀ ਹਿਰਦਾ ਹੈ, ਇਸ ਲਈ ਅਸੀ ਮਹਿਸੂਸ ਕਰ ਰਹੇ ਹਾਂ, ਸੋਚ ਰਹੇ ਹਾਂ ।"

"ਜੀਵਨ ਦਾ ਹਿਸਾਬ ਕਿਤਾਬ ਹੀ ਇਹੋ ਜਿਹਾ ਹੈ ਭਰਾ, ਮਰਿਆ ਹੋਇਆ ਨਾਲ ਜੀਂਦਿਆਂ ਦਾ ਮਰ ਜਾਣਾ ਤਾਂ ਸੰਭਵ ਨਹੀਂ ਨਾਂ । ਮਰ ਗਏ ਤਾਂ ਸਵਰਗ ਵਿੱਚ ਪੁੱਜ ਗਏ, ਜੀਂਦਿਆਂ ਨੂੰ ਜੀਣ ਦੀ ਚਿੰਤਾ ਕਰਨੀ ਪੈਂਦੀ ਹੈ — ਇਸਤੋਂ ਬਿਨਾਂ ਦੁਨੀਆ ਕਿਵੇਂ ਚਲ ਸਕਦੀ ਹੈ ?"

"ਹਾਂ, ਉਹ ਕਿਵੇਂ ਚਲ ਸਕਦੀ ਹੈ — ਮੈਂ ਵੀ ਉਸਨੂੰ ਵੇਖਿਆ ਹੋਇਆ ਹੈ ਪਰਸ਼ੂਰਾਮ — ਇਹ ਜੀਵਨ ਅਮਰ ਨਹੀਂ — ਉਸੇ ਤਰ੍ਹਾਂ ਇਹ ਰਾਜ ਵੀ ਅਮਰ ਨਹੀਂ —"

"ਇਹ ਗੱਲ ਤਾਂ ਠੀਕ ਹੈ —"

"ਤੂੰ ਮੇਰਾ ਭਰਾ ਇਸ ਤਰ੍ਹਾਂ ਨਹੀਂ ਲਗਦਾ । ਪੇਸ਼ਵਾ ਮਾਧਵਰਾਉ ਮਰ ਗਏ — ਮਰ ਗਏ । ਹੈਦਰਅਲੀ ਬਾਰੇ ਉਹ ਸੋਚਦੇ ਨੇ ਜਿਵੇਂ ਅਮਰ ਰਹਿਣ ਵਾਲਾ ਪਿੱਪਲ ਦਾ ਰੁੱਖ ਹੋਵੇ ।"

"ਉਹ ਠੀਕ ਦੇ ਭਰਾ, ਮਾਧਵਰਾਊ ਚਲੇ ਗਏ — ਹੈਦਰਅਲੀ ਜੀਉਂਦਾ ਹੈ —

ਇਸ ਸੱਪ ਦੇ ਨੇੜੇ ਰਹਿਕੇ ਆਪਣਾ ਰਾਜ ਬਚਾਉਣ ਦੀ ਫਿਕਰ ਹੀ ਤਾਂ ਕਰ ਰਹੇ ਹਨ ਪ੍ਰਧਾਨਮੰਤਰੀ ।"

"ਨਰਸਪਈਆ ਤੋਂ ਸਿਖਿਆ ਲੈਣ ਦਾ ਮਤਲਬ ਇਹ ਨਹੀਂ ਕਿ ਤੂੰ ਵੀ ਉਹਨਾਂ ਵਾਂਗ ਹੀ ਸੋਚਣਾ ਸ਼ੁਰੂ ਕਰ ਦੇਵੇਂ ਪਰਸ਼ੂਰਾਮ । ਮਾਧਵਰਾਉ ਚਲੇ ਗਏ — ਹੈਦਰਅਲੀ ਚਲਾ ਜਾਏਗਾ — ਅਜ ਨਹੀਂ ਤਾਂ ਕੱਲ । ਜਨਮ ਦੇ ਨਾਲ ਹੀ ਮੌਤ ਵੀ ਟੁਰੀ ਆਉਂਦੀ ਹੈ — ਕਿਸੇ ਦਾ ਇਸਤੋਂ ਛੁਟਕਾਰਾ ਨਹੀਂ । ਇਹ ਵੱਡੇ ਵੱਡੇ ਪੱਥਰ ਵੀ ਘੱਸ ਘੱਸਕੇ ਮਿੱਟੀ ਬਣ ਜਾਂਦੇ ਹਨ । ਇਹਨਾਂ ਸਭ ਨਾਸ਼ ਹੋਣ ਵਾਲੀਆਂ ਚੀਜ਼ਾਂ ਵਿਚੋਂ ਸਿਰਫ਼ ਇਕ ਚੀਜ਼ ਬਚਦੀ ਹੈ —" ਭਾਵ ਰਹਿਤ ਢੰਗ ਨਾਲ ਮਦਕਰੀਨਾਇਕ ਨੇ ਕਿਹਾ —

"ਇਹ ਕਿਹੜੀ ?"

"ਤੇਰਾ ਮੇਰਾ ਨਾਮ, ਸਾਡੇ ਨਾਲੋਂ ਦਸ ਸਾਲ ਵਧੇਰੇ ਰਹਿਣ ਵਾਲੇ ਨਾਮ ਨੂੰ ਕਲੰਕ ਲਾਉਣ ਦੀ ਚਿੰਤਾ ਕੀਤੇ ਬਿਨਾ, ਸਿਰ ਤੇ ਮੰਡਰਾਉਂਦੀਆਂ ਇੱਲਾਂ ਤੋਂ ਬੰਦਾ ਡਰਦਾ ਫਿਰੇ, ਇਸ ਡਰ ਤੋਂ ਸਾਰੀ ਇੱਜ਼ਤ ਮਰਿਆਦਾ ਨੂੰ ਕੁਰਬਾਨ ਕਰ ਦਿੱਤਾ ਜਾਵੇ ?"

"ਇਹ ਗੱਲ ਕੌਣ ਕਹਿੰਦੈ ?" ਪਰਸ਼ੂਰਾਮ ਨਾਇਕ ਨੇ ਪੁੱਛਿਆ ।

"ਨਰਸਪਈਆ ਦੀ ਗੱਲ ਦਾ ਅਰਥ ਇਹੋ ਹੈ ਪਰਸ਼ੂਰਾਮ । ਮਾਧਵਰਾਉ ਮਰ ਗਿਆ, ਉਸਦਾ ਘਰ ਟੁੱਟ ਗਿਆ — ਇਸ ਅੱਗ ਲੱਗੇ ਘਰ ਵਿਚੋਂ ਛਤੀਰ ਖਿੱਚਦੇ ਹੈਦਰਅਲੀ ਤੋਂ ਡਰਕੇ, ਅਸੀ ਉਸਦੇ ਪਿੱਛੇ ਲੱਗ ਜਾਈਏ, ਉਹਨਾਂ ਦਾ ਇਹ ਭਾਵ ਹੈ ।"

"ਉਹਨਾਂ ਨੇ ਜੋ ਗੱਲ ਕੀਤੀ ਉਹ ਦਿਲ ਨਾਲ ਸੰਬੰਧਿਤ ਨਹੀਂ, ਉਹ ਰਾਜਨੀਤੀ ਦੀ ਗੱਲ ਹੈ —"

"ਅੱਗ ਲੱਗੇ ਤੇਰੀ ਰਾਜਨੀਤੀ ਨੂੰ ਪਰਸ਼ੂਰਾਮ — ਮਨੁੱਖ ਬਣਕੇ ਇਕ ਪਲ ਸੋਚ — ਪੇਸ਼ਵਾ ਮਾਧਵਰਾਉ ਮੇਰੇ ਨਾਲ ਕਿੰਨਾ ਪ੍ਰੇਮ ਕਰਦੇ ਸਨ । ਕਿੰਨਾ ਉਹਨਾਂ ਨੇ ਮੈਨੂੰ ਮਾਣ ਦਿੱਤਾ । ਮੇਰੀ ਕੋਈ ਗੱਲ ਨਹੀਂ ਮੋੜੀ । ਹਮੇਸ਼ਾਂ ਇਹੋ ਕਹਿੰਦੇ ਕਿ 'ਇਹ ਪਿਆਰ ਸਨੇਹ ਸਦਾ ਬਣਿਆ ਰਹੇ ।' ਉਹ ਮਰ ਗਏ, ਅਸੀ ਉਹਨਾਂ ਨੂੰ ਭੁਲਾਕੇ ਹੁਣ ਹੈਦਰਅਲੀ ਵੱਲ ਦੋਸਤੀ ਦਾ ਹੱਥ ਵਧਾਈਏ —"

ਥੋਹੜਾ ਗੁੱਸੇ ਵਿੱਚ ਆਕੇ ਮਦਕਰੀਨਾਇਕ ਬੋਲਿਆ —

"ਹੈਦਰਅਲੀ ਨੇ ਸਾਡੇ ਤੇ ਵਿਸ਼ਵਾਸ ਨਹੀਂ ਸੀ ਕੀਤਾ ?" ਪਰਸ਼ੂਰਾਮ ਨਾਇਕ ਨੇ ਪੁੱਛਿਆ ।

"ਬਿਲਕੁਲ ਗਲਤ — ਉਸ ਸਾਡੇ ਤੇ ਭਰੋਸਾ ਨਹੀਂ ਕੀਤਾ, ਅਸੀ ਉਸਤੇ ਭਰੋਸਾ ਕਰਕੇ ਮੂਰਖ਼ਪੁਣਾ ਕੀਤਾ । ਹੈਦਰਅਲੀ ਤੇ ਭਰੋਸਾ ਕਰਕੇ ਕਿਹੜਾ ਬਚਿਆ, ਉਸਦਾ ਨਾਂ ਦੱਸ ਮੈਨੂੰ ਪਰਸ਼ੂਰਾਮ, ਉਸਤੇ ਵਿਸ਼ਵਾਸ ਕਰਕੇ ਅਸੀ ਨਗਰ ਦੇ ਨਾਇਕ ਨੂੰ ਉਸਦੇ ਹਵਾਲੇ ਕਰ ਦਿੱਤਾ — ਉਸਦੀ ਕੀ ਦਸ਼ਾ ਹੋਈ ? ਉਹ ਮਧੂਗਿਰੀ ਦੀ ਜੇਲ੍ਹ ਵਿੱਚ ਸੜ ਸੜਕੇ ਮਰ ਰਿਹੈ । ਉਹ ਹੈਦਰਅਲੀ ਨੂੰ ਨਹੀਂ, ਸਾਨੂੰ ਕੋਸ ਰਿਹੈ — ਪੁੱਤਰ ਵਾਂਗ ਜਿੰਨ੍ਹਾਂ ਨੇ ਪਾਲਿਆ ਦੇਵਰਾਜ, ਨੰਜੂਰਾਜ, ਖੰਡੇਰਾਉ — ਨਵਾਬ ਦੀ ਦਿੱਤੀ ਜ਼ਹਿਰ

ਖਾਕੇ ਮਰੇ ਮੈਸੂਰ ਰਾਜੇ ਦੇ ਬੱਚੇ — ਹੋਰ ਸੈਂਕੜੇ ਨਾਂ ਦੱਸੇ ਜਾ ਸਕਦੇ ਨੇ । ਉਸਤੇ ਭਰੋਸਾ ਕਰਕੇ ਕੋਈ ਵੀ ਬਚਿਐ ? ਕਿਸੇ ਇਕ ਦਾ ਵੀ ਨਾ ਦੱਸੋਂ । ਨਵਾਬ ਵਿੱਚ ਮੇਰਾ ਵਿਸ਼ਵਾਸ ਮੁੱਕ ਗਿਐ ਪਰਸ਼ੂਰਾਮ ਮੈਂ ਜੋ ਕਹਿ ਰਿਹਾਂ ਸੁਣ — ਨਵਾਬ ਸਾਡੇ ਕਿਸੇ ਤੇ ਵਿਸ਼ਵਾਸ ਨਹੀਂ ਕਰਦਾ, ਉਸਨੂੰ ਵਿਸ਼ਵਾਸ ਹੈ ਸਿਰਫ਼ ਆਪਣੀ ਕੁਟਿਲਤਾ ਤੇ — ਜਿਸਨੇ ਉਸਤੇ ਵਿਸ਼ਵਾਸ ਕੀਤਾ, ਉਸੇ ਦੀ ਪਿੱਠ ਵਿੱਚ ਛੁਰੀ ਘੋਪ ਦਿੱਤੀ ।

ਬੜੇ ਗੁੱਸੇ ਵਿੱਚ ਆਕੇ ਬੋਲਿਆ ਮਦਕਰੀਨਾਇਕ

ਭਰਾ ਦੀ ਗੱਲ ਸੁਣਕੇ ਪਰਸ਼ੂਰਾਮਨਾਇਕ ਇਕ ਖਿਣ ਗੁੰਮ ਸੁੰਮ ਹੋਕੇ ਬੈਠਾ ਰਿਹਾ — ਫਿਰ ਹੌਲੀ ਜਿਹੀ ਬੋਲਿਆ ।

"ਭਰਾ ਤੂੰ ਜੋ ਵੀ ਕਿਹੈ ਸਭ ਠੀਕ ਏ, ਪਰ ਮਰਾਠਿਆਂ ਦਾ ਵੀ ਤਾਂ ਇਹੋ ਹਾਲ ਹੈ ।" "ਦੂਜਿਆਂ ਦੇ ਨੁਕਸ ਕਢ ਕੇ ਅਸੀ ਆਪਣੇ ਆਪ ਨੂੰ ਚੰਗੇ ਸਮਝਦੇ ਰਹੀਏ ਤਾਂ ਇਸ ਵਿੱਚ ਕਿਹੜੀ ਬਾਹਦਰੀ ਦੀ ਗਲ ਹੈ ?"

ਜੋ ਕੁੱਤੇ ਨੇ ਕੀਤਾ ਉਹੀ ਖੋਤੇ ਨੇ ਕੀਤਾ, ਉਹੀ ਸੂਰ ਨੇ ਕੀਤਾ, ਜੋ ਉਹਨਾਂ ਦੋਹਾਂ ਨੇ ਕੀਤਾ, ਉਹੋ ਅਸੀ ਵੀ ਕਰਨੈ ? ਸਾਡੇ ਨਾਂ ਨਾਲ ਅਜੇ ਤਾਂਈ ਵਿਸ਼ਵਾਸ ਧ੍ਰੋਹ ਦਾ ਕਲੰਕ ਨਹੀਂ ਲੱਗਾ ਤੇ ਨਾਂ ਹੀ ਅਸੀ ਲੱਗਣ ਦਿਆਂਗੇ ।"

"ਹੈਦਰਅਲੀ ਦੇ ਵਿਰੁੱਧ ਹੋਕੇ ਅਸੀ ਮਰਾਠਿਆਂ ਦਾ ਪੱਖ ਨਹੀਂ ਲਿਆ ?"

"ਨਗਰ ਦੇ ਨਾਇਕ ਨਾਲ ਹੈਦਰਅਲੀ ਨੇ ਧ੍ਰੋਹ ਕੀਤਾ । ਨਿੱਜਗੱਲੂ ਵਿੱਚ ਸਾਡੀ ਫ਼ੌਜ ਹੈਦਰਅਲੀ ਲਈ ਲੜੀ — ਉਸ ਵਿਸ਼ਵਾਸ ਨੂੰ ਹੈਦਰਅਲੀ ਨੇ ਕਾਇਮ ਨਹੀਂ ਰਖਿਆ — ਉਸ ਵਿੱਚ ਸਾਡੀ ਕੀ ਭੁੱਲ ਏ ?" —

"ਉਹ ਸਭ ਤਾਂ ਵਿਚਾਰ ਕਰਕੇ ਅਗੋਂ ਆਉਣ ਵਾਲੀ ਪੀੜੀ ਦੱਸ ਸਕਦੀ ਹੈ — ਇਹ ਇਤਿਾਸ ਦਾ ਕੰਮ ਹੈ ।"

"ਇਤਿਹਾਸ ਕੀ ਸਿਰਫ਼ ਮੋਇਆਂ ਦੀ ਕਹਾਣੀ ਹੈ ਕਿ ਜੀਂਦਿਆਂ ਲਈ ਵੀ ਚਾਨਣਮੁਨਾਰਾ ਹੈ ? ਕਲ੍ਹ ਦੀ ਚਿੰਤਾ ਭੁਲਾਕੇ ਮੇਰੀ ਅਜ ਦੀ ਨੀਤੀ ਦੀ ਗੱਲ ਸੁਣ । ਤੂੰ ਪ੍ਰਧਾਨਮੰਤਰੀ ਦਾ ਚੇਲਾ, ਤੇਰੇ ਲਈ ਵੀ ਰਾਜਨੀਤੀ ਦਾ ਮਤਲਬ ਹਿਰਦੇਹੀਣ ਗੱਲਬਾਤ ਹੈ — ਇਤਿਹਾਸ ਤੇਰੇ ਲਈ ਮਰਿਆਂ ਦੀ ਕਹਾਣੀ ਹੈ । ਤੂੰ ਆਪਣੇ ਗੁਰੂ ਦਾ ਬੜਾ ਪੱਕਾ ਸ਼ਿਸ਼ ਹੈ ਉਸਦੇ ਪੂਰਨਿਆਂ ਤੇ ਚੱਲਣ ਲੱਗ ਪਿਆ ਹੈ ।" "ਭਰਾ, ਇਹ ਗੱਲ ਤੂੰ ਰਹਿਣ ਦੇਹ, ਨਰਸਪਈਆ ਨੇ ਮੈਨੂੰ ਰਾਜਨੀਤੀ ਸਿਖਾਈ ਜ਼ਰੂਰ ਹੈ, ਪਰ ਮੈਂ ਤੇਰਾ ਛੋਟਾ ਭਰਾ ਹਾਂ, ਅਕ੍ਰਿਤਘਣਤਾ, ਵਿਸ਼ਵਾਸ ਧ੍ਰੋਹ ਦਾ ਪਰ੍ਹਛਾਵਾਂ ਵੀ ਮੇਰੇ ਤੇ ਨਹੀਂ ਪਿਆ ।" ਭਰਾ ਦੀ ਗੱਲ ਸੁਣਕੇ ਪਰਸ਼ੂਰਾਮ ਵੀ ਥੋਹੜਾ ਉਤੇਜਿਤ ਹੋ ਗਿਆ ।

"ਤੇਰੀ ਇਹ ਗੱਲ ਸੁਣਕੇ ਮੈਨੂੰ ਬੜੀ ਢਾਰਸ ਮਿਲੀ ਹੈ — ਮੇਰਾ ਛੋਟਾ ਭਰਾ ਹੋਣ ਦੇ ਨਾਤੇ ਦੱਸ ਕਿ ਮਰ ਚੁੱਕੇ ਮਾਧਵਰਾਉ ਨਾਲ ਸਾਨੂੰ ਧ੍ਰੋਹ ਕਰਨਾ ਚਾਹੀਦਾ ਹੈ ?"

"ਨਹੀਂ —"

"ਸਚ, ਇਕ ਪੈਰ ਨੂੰ ਚਿੱਕੜ ਲੱਗਾ ਹੋਵੇ ਤਾਂ ਉਸ ਪੈਰ ਨੂੰ ਧੋਣ ਲਈ ਜੇ ਦੂਜੇ ਪੈਰ ਨਾਲ ਰਗੜੀਏ ਤਾਂ ਉਹ ਪੈਰ ਵੀ ਗੰਦਾ ਹੋ ਜਾਂਦਾ ਹੈ — ਕਿਸੇ ਵੀ ਪੈਰ ਦਾ ਚਿੱਕੜ ਨਹੀਂ ਲਹਿੰਦਾ ।"

"ਅਰਥਾਤ, ਹੈਦਰਅਲੀ ਦੀ ਮਿੱਤਰਤਾ ਤੁਹਾਨੂੰ ਨਹੀਂ ਚਾਹੀਦੀ" —

"ਬਿਲਕੁਲ ਨਹੀਂ —"

"ਨਹੀਂ ਕਹਿਣ ਨਾਲ ਤਾਂ ਇਹ ਰਾਜ ਨਹੀਂ ਬੱਚ ਸਕਦਾ — ਤੇਰਾ ਕੀ ਖਿਆਲ ਏ ਭਰਾ, ਰਾਜ ਭਾਵੇਂ ਚਲਾ ਜਾਵੇ —"

"ਆਪਣੇ ਜੀਂਦੇ ਜੀਅ ਤਾਂ ਮੈਂ ਇਹ ਰਾਜ ਹਥੋਂ ਨਹੀਂ ਜਾਣ ਦਿੰਦਾ ਇਹ ਗੱਲ ਹੈਦਰਅਲੀ ਦੇ ਕਿਲੇ ਨੂੰ ਘੇਰਾ ਪਾਣ ਤਕ ਰਹਿਣ ਦੇਹ"

"ਉਦੋਂ ਤਾਂਈ— ?"

"ਉਦੋਂ ਤਾਂਈ ਤੁਸੀ ਗੁਰੂ-ਸ਼ਿਸ਼ ਨੇ ਰਾਜਨੀਤੀ ਦਾ ਜਿਹੜਾ ਨਾਟਕ ਖੇਡਣਾ ਹੈ ਖੇਡੋ, ਇਕੋ ਰਾਤ ਵਿੱਚ ਦਸਮ ਅਵਤਾਰ ਨਾਟਕ ਦੇ ਪਾਤਰ ਸਿਰਫ ਨਾ ਬਣਿਆ ਜੇ । ਆਪਣੇ ਮਨ ਦੀ ਗੱਲ ਤੈਨੂੰ ਦੱਸਣ ਲਈ ਇਥੇ ਲੈਕੇ ਆਇਆ ਸਾਂ । ਇਹ ਗੱਲ ਸਾਡੇ ਦੋਹਾਂ ਵਿਚਕਾਰ ਹੀ ਰਹੇ ।" ਮਦਕਰੀਨਾਇਕ ਨੇ ਕਿਹਾ ।

"ਅਰਥਾਤ, ਸਾਨੂੰ ਪ੍ਰਧਾਨਮੰਤਰੀ ਤੇ ਵਿਸ਼ਵਾਸ ਨਹੀਂ ਕਰਨਾ ਚਾਹੀਦਾ ।

"ਅਜੇ ਮੇਰੀ ਅਕਲ ਏਨੀ ਤੇਜ਼ ਨਹੀਂ ਹੋਈ, ਇਕੋ ਲੀਹ ਤੇ ਚੱਲਣ ਕਰਕੇ ਉਹਨਾਂ ਦੀ ਗੱਡੀ ਦੇ ਪਹੀਏ ਘੱਸ ਗਏ ਨੇ । ਇਸ ਲਈ ਉਹਨਾਂ ਨੂੰ ਕੋਈ ਰਾਜ ਰੱਹਸ ਦੀ ਗੱਲ ਦੱਸੇ ਬਿਨਾ ਤੂੰ ਇਹ ਸ਼ਤਰੰਜ ਦੀ ਖੇਡ, ਖੇਡ । ਬਿਨਾਂ ਕਿਸੇ ਨੂੰ ਪਤਾ ਲੱਗਣ ਦੇ ਉਹਨਾਂ ਨੂੰ ਬੁਲਾਕੇ, ਰੱਹਸਮਈ ਢੰਗ ਨਾਲ ਪੂਨੇ ਤੋਂ ਖ਼ਬਰ ਲਿਆਉਣ ਦਾ ਬੰਦੋਬਸਤ ਕਰ । ਜੋ ਖ਼ਬਰ ਆਵੇ ਉਹ ਪਹਿਲਾਂ ਸਾਡੇ ਦੋਹਾਂ ਕੋਲ ਪੁੱਜੇ ਤੇ ਉਸਤੋਂ ਬਾਦ ਉਹ ਨਰਸਪਈਆ ਦੇ ਕੰਨਾਂ ਤਾਂਈ ਪਹੁੰਚੇ । ਹੈਦਰਅਲੀ ਬਾਰੇ ਖ਼ਬਰ ਉਹਨਾਂ ਦੇ ਰਾਹੀਂ ਹੀ ਆਉਣ ਦੇਹ । ਸਾਡਾ ਉਹਨਾਂ ਵਿੱਚ ਵਿਸ਼ਵਾਸ ਘੱਟ ਗਿਐ, ਇਸ ਬਾਰੇ ਸਾਡੇ ਦੋਹਾਂ ਤੋਂ ਬਿਨਾਂ ਹੋਰ ਕਿਸੇ ਨੂੰ ਪਤਾ ਨਾ ਲੱਗੇ ।" ਮਦਕਰੀਨਾਇਕ ਨੇ ਕਿਹਾ ।

"ਠੀਕ ਏ, ਭਰਾ, ਤੇਰੀ ਇੱਛਾ, ਤੇਰੇ ਹੁਕਮ ਦੋਵਾਂ ਦਾ ਮੈਂ ਪਾਲਣ ਕਰਾਂਗਾ । ਅਜ ਨਹੀਂ ਤਾਂ ਕੱਲ ਜ਼ਰੂਰ ਹੀ ਹੈਦਰਅਲੀ ਦੀਆਂ ਨਜ਼ਰਾ ਦਾ ਨਿਸ਼ਾਨਾ ਅਸੀ ਬਣਾਂਗੇ । ਤੁਸੀ ਪੇਸ਼ਵਿਆਂ ਦੇ ਡੇਰੇ ਵਿੱਚ ਜੋ ਕਹਿਕੇ ਆਪਣੀ ਜੈਜੈਕਾਰ ਕਰਵਾਈ ਉਹ ਹੈਦਰਅਲੀ ਨੂੰ ਵਿੰਨ੍ਹ ਗਈ । ਇਸ ਕਾਰਣ ਉਹ ਸਾਡੇ ਨਾਲ ਬੜਾ ਗੁੱਸੇ ਹੈ । ਇਹ ਖ਼ਬਰ ਜਸੂਸਾਂ ਰਾਹੀਂ ਪ੍ਰਧਾਨਮੰਤਰੀ ਤਾਂਈ ਪੁੱਜੀ ਹੈ । ਇਸੇ ਲਈ ਨਰਸਪਈਆ ਅਜ ਇਸ ਤਰ੍ਹਾਂ ਬੋਲ ਰਹੇ ਸਨ । ਵੇਖਦੇ ਹਾਂ ਹੈਦਰਅਲੀ ਦਾ ਗੁੱਸਾ ਕਿਸ ਰੂਪ ਵਿੱਚ ਪ੍ਰਗਟ ਹੁੰਦਾ ਹੈ ।" ਪਰਸ਼ੂਰਾਮ ਬੋਲਿਆ ।

"ਜੋ ਵੀ ਹੋਣੈ ਹੋ ਜਾਏ, ਤੂੰ ਸਹੀ ਤਾਲ ਦੇਈ ਜਾਈਂ — ਮੇਰੀ ਗੱਲ ਤਾਂ ਤੈਨੂੰ ਸਮਝ ਆ ਗਈ ਹੈ ਨਾਂ ।"

"ਸਮਝ ਆ ਗਈ — ਦਸ਼ਮ ਅਵਤਾਰ ਦਾ ਪਾਤਰ ਵੀ ਮੈਂ ਨਾਂ ਬਣਾਂ ਮੈਨੂੰ ਦੋਵੇ ਪਾਸਿਉਂ ਵੱਜਣ ਵਾਲੀ ਡਫਲੀ ਬਣਾ ਦਿਤੈ ਭਰਾ", "ਉਸ ਨਾਲ ਤੈਨੂੰ ਕੋਈ ਤਕਲੀਫ਼ ਏ ?"

"ਤਕਲੀਫ਼ ਕੋਈ ਨਹੀਂ, ਸਿਰਫ਼ ਸਿਰ ਦੇ ਦੋਵੇਂ ਪਾਸੇ, ਲੈਅਬੱਧ ਹੋਣ ਦੇ ਨਾਲ ਨਾਲ ਚਾਬੁਕ ਨੂੰ ਜ਼ਰਾ ਘੁੱਟਕੇ ਫੜਨਾ ਪਵੇਗਾ, ਬੱਸ ।" ਪਰਸ਼ੂਰਾਮਨਾਇਕ ਬੋਲਿਆ ।

"ਅਰਥਾਤ, ਪੁਰਾਣੇ ਸਿਰਾਂ ਦੀ ਥਾਂ ਨਵੇਂ ਸਿਰ, ਤੇ ਨਵੇਂ ਸਿਰ ਕਿਹੋ ਜਿਹੇ ਹਨ, ਉਹਨਾਂ ਨੂੰ ਵੇਖਣਾ" —

"ਇਹ ਗੱਲ ਪੁੱਛਕੇ ਮਦਕਰੀਨਾਇਕ ਸੋਚਦਾ ਬੋਲਿਆ । ਕਿੰਨੇ ਸਾਲ ਹੋ ਗਏ ਨੇ, ਮੈਨੂੰ ਤਖ਼ਤ ਤੇ ਬੈਠਿਆ ?"

"ਵਯੰਮ ਸੰਵਤਸਰ ਤੋਂ ਲੈਕੇ ਖਰ ਸੰਵਤਸਰ ਤੱਕ ਅਠਾਰਾਂ ਸਾਲ —"

"ਇਹ ਅਠਾਰਾਂ ਸਾਲ — ਬੜੀ ਜਲਦੀ, ਛਾਨਣੀ ਵਿਚੋਂ ਲੰਘ ਗਏ ਪਾਣੀ ਵਾਂਗ ਲੰਘ ਗਏ ਇਹ ਸਾਲ —"

ਬੀਤ ਗਏ ਇਹ ਸਾਲਂ — ਇਹਨਾਂ ਸਾਲਾਂ ਨਾਲ — ਸੰਗਰਾਮ, ਮੌਤ, ਰੋਗ, ਬੁਢਾਪਾ ਖੁਸੀ ਖੁਸ਼ੀ ਮੈਨੂੰ ਤਖਤ ਤੇ ਬਿਠਾਕੇ, ਖੁਸ਼ੀ ਖੁਸ਼ੀਦੜਵਾਈ ਭਰਮੱਣਨਾਇਕ, ਬਾਣ ਦਾ ਮਦਕਰੀਨਾਇਕ ਉਹ ਦੋਵੇਂ ਵਡੇਰੇ —

ਆਪਣੇ ਨਾਲ ਯੁੱਧ ਵਿੱਚ ਲੜੇ, ਤੇ ਮਰ ਗਏ ਸੈਂਕੜੇ ਚਿਹਰੇ ਪਰਿਚਿਤ — ਅਪਰਿਚਿਤ — ਹੁਣ ਸਾਰੇ ਭੁੱਲ ਵਿੱਸਰ ਗਏ — ਭੁੱਲ ਗਏ —?"

ਨਹੀਂ ਯਾਦ ਨੇਂ, ਪਰ ਨਾਂ ਹੋਣ ਵਾਂਗ, ਪਾਣੀ ਵਿੱਚ ਘੁੱਲੇ ਹੋਏ ਦਸਾਂ ਰੰਗਾਂ ਵਾਂਗ — ਹਮੇਸ਼ਾਂ ਹੀ ਰਹਿੰਦੀ ਇਕ ਨਿੱਕੀ ਜਿਹੀ ਪੀੜ ਵਾਂਗ — ਯੁੱਧ ਵਿੱਚ ਪਿੰਡੇ ਤੇ ਲੱਗੇ ਜ਼ਖਮਾਂ ਦੇ ਦਾਗਾਂ ਵਾਂਗ । ਮਨ ਦੇ ਧੁਰ ਅੰਦਰਲੇ ਪਰਦੇ ਤੇ ਯਾਦਾਂ ਦੀਆਂ ਛਾਪਾਂ ਲਗੀਆਂ ਰਹਿੰਦੀਆਂ ਹਨ —"

ਜਖਮਾਂ ਦੇ ਨਿਸ਼ਾਨ ਯਾਦ ਆਉਣ ਤੇ ਉਹ ਆਪਣੇ ਹੱਥਾਂ ਪੈਰਾਂ ਨੂੰ ਵੇਖਣ ਲੱਗ ਪਿਆ । ਉਹਨਾਂ ਤੇ ਬੀਤ ਚੁੱਕੇ ਸਾਲਾਂ ਦੀਆਂ ਸੂਖ਼ਮ ਰੇਖਾਵਾਂ ਉਭੁਰ ਆਈਆਂ ਸਨ ।

ਸਿਰਫ਼ ਆਪਣੇ ਘਰ ਦੀ ਯਾਦ ਆਉਣ ਤੇ ਪੇਕੇ ਟੁਰ ਗਈ ਲੁਕੰਬੇ ਵਾਂਗੂ

ਲੁਕੰਬੇ ਦੀ ਯਾਦ ਭੱਜੀ ਆਈ —

ਆਪਣੇ ਜੀਵਨ ਦੀ ਆਦਿ ਸ਼ਕਤੀ ਉਬੱਵਾਨਾਗਤੀ ਦੀ ਯਾਦ — ਉਬੱਵਾਨਾਗਤੀ ਦੇ ਨਾਲ ਨਰਸਪਈਏ ਦੀ ਵੀ ਯਾਦ ਆ ਗਈ — ਇਹ ਨਰਸਪਈਆ ਵੀ ਉਬੱਵਾਨਾਗਤੀ ਦੀ ਉਮਰ ਦੇ ਹੀ ਹੋਣਗੇ — ਪਰ ਅਜੇ ਵੀ ਉਵੇਂ ਹੀ ਹਨ, ਜਿਵੇਂ ਪਹਿਲੇ ਵੇਖੇ ਸਨ, ਜਿਵੇਂ ਮੌਤ ਨੂੰ ਜਿੱਤ ਲਿਆ ਹੋਵੇ ਇਹਨਾਂ ਨੇ —

ਇਹ ਚਲੇ ਜਾਂਦੇ ਤੇ ਉਬੱਵਾਨਾਗਤੀ ਰਹਿ ਜਾਂਦੀ — ਇਕ ਪਲ ਮਿਠੀ ਯਾਦ ਕੌੜੀ ਹੋ ਗਈ ਨਰਸਪਈਆ ਦੇ ਨਾਲ ਹੀ ਹੈਦਰਅਲੀ ਦਾ ਖ਼ਿਆਲ ਆਇਆ ਤੇ

ਕੌੜੀ ਯਾਦ ਹੋਰ ਵੀ ਕੌੜੀ ਹੋ ਗਈ ।

ਉਸਦੀ ਗੱਲ ਦਾ ਜੁਆਬ ਨਾਂ ਦੇਕੇ ਚੁਪਚਾਪ ਬੈਠੇ ਭਰਾ ਵਲ ਵੇਖਣ ਲੱਗਾ ਪਰਸ਼ੂਰਾਮ ਨਾਇਕ — "ਕੀ ਗੱਲ ਭਰਾ, ਇੰਜ ਚੁਪ ਕਰਕੇ ਬਹਿਕੇ ਹੱਥ ਪੈਰ ਕਿਉਂ ਵੇਖਣ ਲੱਗ ਪਿਐਂ —

ਇਸ ਗੱਲ ਦੇ ਜੁਆਬ ਵਿੱਚ ਫਿਕੀ ਜਿਹੀ ਹਾਸੀ ਹਸਦਿਆਂ ਬੋਲਿਆ, "ਤੂੰ ਵੀ ਆਪਣੇ ਸਿਰ ਦਾ ਫ਼ਿਕਰ ਕਰ, ਮੈਨੂੰ ਮੇਰੇ ਸਿਰ ਦੀ ਫ਼ਿਕਰ ਕਰਨ ਦੇਹ, ਨਾਲੇ ਇਹ ਹਥ ਪੈਰ ਵੀ ਜਾਣ ਵਾਲਿਆਂ ਨਾਲ ਚਲੇ ਗਏ ਕਿ ਹੈਗੇ ਨੇ, ਪਰਮਾਤਮਾ ਨੇ ਮਨੁੱਖ ਨੂੰ ਦਿਮਾਗ ਦਿੱਤਾ ਪਰ ਸਦੀ ਪਰਸ਼ੂਰਾਮ, ਮਨੁੱਖ ਨੂੰ ਦਿਮਾਗ ਦੇਣ ਵਾਲੇ ਰੱਬ ਨੇ ਭੁਲਾਉਣ ਦੀ ਤਾਕਤ ਨਹੀਂ ਦਿੱਤੀ । ਇਹ ਯਾਦ ਸ਼ਕਤੀ ਕਈ ਵਾਰੀ ਕਿੰਨਾ ਸਤਾਉਂਦੀ ਹੈ ।" ਡੂੰਘਾ ਹਉਕਾ ਭਰਦਿਆਂ, ਪਿੰਡਾਂ ਛੰਡਕੇ ਉਠ ਖਲੋਤਾ ।

"ਮੇਰੀਆਂ ਯਾਦਾਂ ਦੀ ਮੁਸੀਬਤ ਮੇਰੇ ਤਾਂਈ ਰਹਿਣ ਦੇਹ, ਤੇਰੇ ਕਰਨ ਵਾਲੇ ਹਜ਼ਾਰਾਂ ਕੰਮ ਨੇ । ਉਹਨਾਂ ਲਈ ਵਧੇਰੇ ਸਮਾਂ ਨਹੀਂ ਜਾਪਦਾ —" ਕਹਿਕੇ ਮਦਕਰੀਨਾਇਕ ਪੱਥਰ ਦੇ ਆਸਣ ਤੋਂ ਉੱਠ ਖਲੋਤਾ ।

"ਕਿਉਂ ਅਜ ਸਾਨੂੰ ਦੋਹਾਂ ਨੂੰ ਪੁਰਾਣੇ ਦਿਨ ਯਾਦ ਆ ਰਹੇ ਹਨ । ਕਠਿਆਂ ਬਹਿਕੇ ਖਾਧਿਆਂ ਬੜੇ ਦਿਨ ਹੋ ਗਏ ਹਨ । ਅਜ ਮੇਰੇ ਘਰ ਚਲ ਭਰਾ, ਕੱਠੇ ਬੈਠਕ ਖਾਣਾ ਖਾਵਾਂਗੇ ।" ਪਰਸ਼ੂਰਾਮ ਨੇ ਕਿਹਾ ।

"ਨਹੀਂ ਤੂੰ ਮਹਿਲ ਵਿੱਚ ਚਲ, ਅਸੀ ਦੋਵੇਂ ਕੱਠੇ ਬਹਿਕੇ, ਮਾਂ ਦੇ ਹੱਥ ਦਾ ਪਰੋਸਿਆ ਖਾਣਾ ਖਾਵਾਂਗੇ ।" ਕਹਿਕੇ ਭਰਾ ਦੇ ਮੋਢਿਆਂ ਤੇ ਬਾਂਹ ਰਖਕੇ ਮਹਿਲ ਵਲ ਮੁੜ ਗਿਆ ਮਦਕਰੀਨਾਇਕ ।

## 3

ਚਿੰਨਕੁਰੀ ਦੇ ਯੁੱਧ ਵਿੱਚ ਮਰਾਠਿਆਂ ਤੋਂ ਨਾਨੀ ਚੇਤੇ ਕਰਾ ਦੇਣ ਵਾਲੀ ਮਾਰ ਖਾਕੇ, ਸ੍ਰੀ ਰੰਗਪੱਟਣ ਦੇ ਕੋਲ ਫ਼ੌਜਾਂ ਲੈਕੇ ਖਲੋਤੇ ਤ੍ਰਿਯੰਬਕਰਾਉ ਪੇਠੇ ਨੂੰ ਇੱਕਤੀ ਲੱਖ ਰੁਪਿਆ ਯੁੱਧ ਦਾ ਖਰਚਾ ਦੇਣਾ ਮੰਨਕੇ, ਮਿੱਧੀ ਹੋਈ ਸਿਰੀ ਵਾਲੇ ਸੱਪ ਵਾਂਗ ਫੁੰਕਾਰਦਾ ਸਮੇਂ ਨੂੰ ਉਡੀਕਦਾ ਕਾਲੇ ਨਾਗ ਵਰਗਾ ਹੈਦਰਅਲੀ —

ਪੇਸ਼ਵਾਮਾਧਵਰਾਉ ਦੀ ਮੌਤ ਦੀ ਖ਼ਬਰ ਸੁਣਦਿਆਂ ਹੀ ਪੁਰਾਣੀ ਕੁੰਜ ਉਤਾਰਕੇ, ਨਵੀਂ ਕੁੰਜ ਨਾਲ, ਨਵੇਂ ਨਿਕਲੇ ਤਿਖੇ ਵਿਸ਼ ਭਰੇ ਦੰਦਾਂ ਦਾ ਪਹਿਲਾ ਸ਼ਿਕਾਰ ਸੀ ਚਿਤਰਦੁਰਗਾ—

ਪਰ ਕਿਸੇ ਦੇ ਚਹੁੰਦਿਆਂ ਹੀ ਚੁਰਾਹੇ ਵਿੱਚ ਹੀ ਸਾਹੜੀ ਖੋਹਲ ਦੇਣ ਵਾਲੀ ਵੇਸ਼ਵਾ ਵਾਂਗ ਨਹੀਂ ਸੀ ਚਿਤਰਦੁਰਗ ਦੀ ਭੂਮੀ — ਦੁਰਗ ਤੇ ਰਾਜਕਰਨ ਵਾਲਾ ਮਦਕਰੀਨਾਇਕ

ਉਸਦੀ ਬਹਾਦਰ ਫ਼ੌਜ, ਲੜਾਈ ਵਿੱਚ ਨਿਪੁੰਨ — ਜਿੰਨ੍ਹਾਂ ਨੂੰ ਨਗਰ, ਬੰਕਾਪੁਰ, ਅਨਵੱਟੀ, ਰੱਟੇਹੱਲੀ ਦੀਆਂ ਲੜਾਈਆਂ ਵਿੱਚ ਹੈਦਰਅਲੀ ਨੇ ਅੱਖੀਂ ਡਿੱਠਾ ਸੀ — ਨਿੱਜਗਲੂ ਵਰਗਾ ਮਜ਼ਬੂਤ ਕਿਲਾ ਇਕ ਵੀ ਗੋਲੀ ਚਲਾਏ ਬਿਨਾ ਜਿੱਤਕੇ ਮਰਾਠਿਆਂ ਨੂੰ ਸੌਂਪ ਦੇਣ ਦਾ ਸਾਹਸ, ਮਦਕਰੀਨਾਇਕ ਦੀ ਉਦਾਰਤਾ ਕਾਰਨ ਬੱਚ ਕੇ ਆਏ ਸਰਦਾਰਖ਼ਾਨ ਦੇ ਮੂੰਹੋਂ ਸੁਣਿਆ ਸੀ । ਆਪਣੀ ਬਹਾਦਰ ਫ਼ੌਜ ਤੋਂ ਇਲਾਵਾ ਦੁਰਗ ਨੂੰ ਮਰਾਠਿਆਂ ਦੀ ਸਹਾਇਤਾ ਵੀ ਪ੍ਰਾਪਤ ਸੀ । ਇਹ ਸਭ ਵੇਖਕੇ ਅਨੁਕੂਲ ਸਮੇਂ ਦੀ ਉਡੀਕ ਵਿੱਚ ਦੰਦ ਪੀਸਦਾ ਬਹਿ ਗਿਆ — ਹੈਦਰਅਲੀ ।

ਹੈਦਰਅਲੀ ਦੀ ਹਵਸ ਦੀ ਅੱਗ ਦੀ ਇਕ ਹੋਰ ਭਿਆਨਕ ਜੀਭ ਸੀ ਰਘੋਤਮਰਾਉ — ਉਸਦੇ ਭਰਾ ਮਾਧਵਰਾਉ ਦੀ ਚਿਤਾ ਦੀ ਅੱਗ ਵੀ ਅਜੇ ਠੰਡੀ ਨਹੀਂ ਸੀ ਹੋਈ — ਸਾਰੇ ਪੇਸ਼ਵਿਆਂ ਦੇ ਇਕਮੱਤ ਹੋਕੇ ਚੁਣੇ ਯੁਵਕ ਪੇਸ਼ਵਾ ਨਰਾਇਣਰਾਉ ਦੇ ਸਿਰ ਤੇ ਪਾਇਆ ਰਾਜਤਿਲਕ ਦਾ ਪਾਣੀ ਵੀ ਅਜੇ ਨਹੀਂ ਸੀ ਸੁਕਿਆ ਕਿ ਉਸਨੇ ਆਪਣੇ ਭਰਾ ਦੇ ਜਾਨ ਲੜਾਕੇ ਬਣਾਏ ਮਰਾਠਾ ਸਮਰਾਜ ਵਿੱਚ ਆਪਣੀਆਂ ਖਾਹਿਸ਼ਾਂ ਦੀ ਦਾਵਾਨਲ ਨੂੰ ਬੁਲਾਵਾ ਦਿੱਤਾ ਤੇ ਪੂਨੇ ਦੇ ਰਜਵਾੜਿਆਂ ਵਿੱਚ ਕਲਹਿ ਦੀ ਤੀਲੀ ਲਾ ਦਿੱਤੀ । ਇਕ ਹੋਏ ਮਰਾਠੇ ਸਰਦਾਰਾਂ ਵਿੱਚ ਫੁਟ ਦੇ ਬੀਅ ਬੀਜ ਦਿਤੇ । — ਇੱਲ ਦੀਆਂ ਤਿਖ਼ੀਆਂ ਅੱਖਾਂ ਨਾਲ ਇਧਰ ਉਧਰ ਵੇਖਦੇ, ਹੈਦਰਅਲੀ ਦੀ ਹਵੱਸ ਦੇ ਮਾਰੂਰੱਥ ਦੇ ਅਗੇ ਵੱਧਣ ਲਈ ਰਾਹ ਸਾਫ ਕਰ ਦਿੱਤਾ ।

ਨੰਦਨਨਾਮ ਸੰਵਤਸਰ ਦੇ ਭਾਦੋਂ ਦੇ ਮਹੀਨੇ ਦੇ ਇਕ ਦਿਨ ਦਿਹਾੜੇ ਭਰੇ ਹੋਏ ਮਹਿਲ ਵਿੱਚ ਪੇਸ਼ਵਾ ਨਰਾਇਣ ਰਾਉ ਦਾ ਕਤਲ ਕਰਕੇ, ਆਪਣੇ ਆਪਨੂੰ ਪੇਸ਼ਵਾ ਘੋਸ਼ਿਤ ਕਰ ਦਿੱਤਾ ਰਘੋਤਮਰਾਉ ਨੇ — ਇਸ ਕਤਲ ਦੇ ਹਨੇਰੇ ਵਿੱਚ ਰਾਹ ਭੁੱਲੇ ਮਰਾਠਾ ਮੰਤਰੀ, ਸਰਦਾਰ ਰਾਹ ਟੋਹਦੇ ਭਟਕ ਰਹੇ ਸਨ । ਜਿਹੜੇ ਰਘੋਤਮਰਾਉ ਨਾਲ ਰਲੇ, ਉਹਨਾਂ ਨੂੰ ਨਾਲ ਲੈਕੇ ਉਹ ਲਹੂ-ਲਿਬੜੀਆਂ ਉਂਗਲਾਂ ਨਾਲ ਮੁੱਛਾਂ ਨੂੰ ਵੱਟ ਦੇ ਕੇ ਕਹਿੰਦਾ, ਰਾਜ-ਜਿੱਤਣ ਨਿਕਲੇ ਹੈਦਰਅਲੀ ਕੋਲੋਂ ਚੁਥਾਈ ਵਸੂਲ ਕਰਾਂਗਾ ।

ਸ਼ੁਰੂ ਤੋਂ ਹੀ ਹੈਦਰਅਲੀ, ਅੰਦਰੋਂ ਅੰਦਰੋਂ ਆਪਣੇ ਆਪਨੂੰ ਉਸਦਾ ਮਿੱਤਰ ਦਸਦੇ ਰਘੋਤਮਰਾਉ ਦੇ ਅਜਿਹੇ ਕਾਹਲੀ ਦੇ ਹਮਲੇ ਲਈ ਤਿਆਰ ਸੀ । ਆਪਣੀ ਫ਼ੌਜ ਨੂੰ ਉਸ ਨਾਲ ਲੜਨ ਲਈ ਭੇਜ ਦਿੱਤਾ ।

ਰਘੋਤਮਰਾਉ ਤੇ ਹੈਦਰਅਲੀ ਆਪੋ ਵਿੱਚ ਮਿੱਤਰ ਸਨ — ਵੈਰੀ ਬਣਕੇ ਉਹਨਾਂ ਦੇ ਯੁੱਧ ਭੂਮੀ ਵਿੱਚ ਜਾਣ ਤੋਂ ਪਹਿਲਾਂ ਪੇਸ਼ਵਾ ਦਰਬਾਰ ਦਾ ਮੁਖਮੰਤਰੀ ਨਾਨਾਫ਼ਡਨਵੀਸ ਕਤਲ ਦੇ ਡੂੰਘੇ ਸਦਮੇ ਤੋਂ ਕੁੱਛ ਸੰਭਲਿਆ ਤੇ ਉਸਨੇ ਰਘੋਤਮਰਾਉ ਨੂੰ ਕਾਤਲ ਘੋਸ਼ਿਤ ਕਰ ਦਿੱਤਾ । ਨਰਾਇਣਰਾਉ ਦੀ ਮੌਤ ਤੋਂ ਬਾਦ ਪੈਦਾ ਹੋਏ ਉਸਦੇ ਪੁੱਤਰ ਦਾ ਨਾਮ ਮਾਧਵਰਾਉ ਰਖਕੇ, ਪੰਘੂੜੇ ਵਿੱਚ ਹੀ ਉਸਦਾ ਤਿਲਕ ਅਭਿਸ਼ੇਕ ਕਰ ਦਿੱਤਾ । ਇਸ ਪੇਸ਼ਵੇ ਦੇ ਨਾਂ ਤੇ ਸਰਦਾਰਾਂ ਨੂੰ ਕਾਤਲ ਰਘੋਤਮਰਾਉ ਦਾ ਸਾਥ ਦੇਣ ਤੋਂ ਵਰੱਜ ਦਿੱਤਾ ।

ਸੀਨਾ ਤਾਣਕੇ ਸਮਰਾਜ ਜਿੱਤਣ ਨਿਕਲਿਆ ਰਘੋਤਮਰਾਉ ਅਜੇ ਬਲਾਰੀ, ਰਾਏ

ਦੁਰਗ ਨੂੰ ਟੱਪਕੇ ਸੋਛੂਰ ਹੀ ਪਹੁੰਚਿਆ ਸੀ ਕਿ ਉਸਦੇ ਨਾਲ ਰਲੇ ਸਰਦਾਰਾਂ ਨੇ ਨਾਨਾਫੜ-ਨਵੀਸ ਦੇ ਕਹਿਣੇ ਤੇ ਆਪਣੇ ਭਤੀਜੇ ਦੇ ਕਾਤਲ ਦਾ ਸਾਥ ਦੇਣ ਤੋਂ ਇਨਕਾਰ ਕਰ ਦਿੱਤਾ ਤੇ ਉਹ ਆਪਣੀਆਂ ਫ਼ੌਜਾਂ ਲੈ ਕੇ ਵਾਪਸ ਪਰਤ ਗਏ । ਬਾਕੀ ਦੇ ਬਚੇ ਖੁਚੇ ਇਕ ਡੇਢ ਹਜ਼ਾਰ ਦੀ ਫ਼ੌਜ ਨਾਲ ਹੈਦਰਅਲੀ ਦਾ ਸਾਹਮਣਾ ਰਘੋਤਮਰਾਉ ਨਹੀਂ ਸੀ ਕਰ ਸਕਦਾ । ਹੈਦਰਅਲੀ ਨੂੰ ਪੁਰਾਣੀ ਦੋਸਤੀ ਦੀ ਯਾਦ ਦੁਆਕੇ ਕਹਿਣ ਲੱਗਾ ਮੈਂ ਪੇਸ਼ਵਾ ਹਾਂ, ਤੁਸੀ ਇਹ ਮੰਨ ਲਵੋ ਜੋ ਕਰ ਬਣਦਾ ਹੈ ਉਸਦੀ ਇਕ ਚੁਥਾਈ ਦੇ ਦਿਉ" ਉਸ ਸੰਧੀ ਲਈ ਹੱਥ ਫੈਲਾਇਆ ।

ਹੈਦਰਅਲੀ ਨੂੰ ਹੋਰ ਕੀ ਚਾਹੀਦਾ ਸੀ, ਭੁੱਖੇ ਕੁੱਤੇ ਨੂੰ ਹੱਡੀਆਂ ਦਾ ਚੂਰਾ ਪਾਉਣ ਵਾਂਗ ਰਘੋਤਮਰਾਉ ਨੂੰ ਦਸ ਲੱਖ ਰੁਪਿਆ ਦੇਕੇ ਕ੍ਰਿਸ਼ਨਾ ਨਦੀ ਦੇ ਸੱਜੇ ਕੰਢੇ ਦਾ ਸਾਂਰਾ ਇਲਾਕਾ ਆਪਣੇ ਰਾਜ ਨਾਲ ਰਲਾ ਲਿਆ ਤੇ ਸਨਦ ਲਿਖਵਾ ਲਈ — ਇਸ ਮਨਜ਼ੂਰੀ ਦੀ ਪਹਿਲੀ ਕਿਸ਼ਤ ਵਿੱਚ ਹੈਦਰਅਲੀ ਨੇ ਸੀਰੀਆ ਦਾ ਇਕ ਇਲਾਕਾ ਮੰਗਿਆ ।

ਇਸ ਨਕਲੀ ਪੇਸ਼ਵੇ ਨੇ ਅਸਲੀ ਪੇਸ਼ਵੇ ਨਾਲੋਂ ਵਧੇਰੇ ਜ਼ਬਰਦਸਤੀ ਨਾਲ ਸੀਰੀਆ ਦੀ ਸੂਬੇਦਾਰੀ ਲਿਖ ਦਿੱਤੀ । ਆਪਣੇ ਮਤ੍ਰੇਏ ਭਰਾ ਬਾਜੀਰਾਉ ਖਰਵੇ ਨੂੰ ਅਤੇ ਸੀਰੀਏ ਦੇ ਮਰਾਠਾ ਸੂਬੇਦਾਰ ਬਾਪੂ ਜੀ ਸਿੰਧੀਆ ਨੂੰ ਹੁਕਮ ਭੇਜਿਆ ।

ਅੱਗ ਨੂੰ ਭੜਕਣ ਲਈ ਲੋੜੀਂਦੀ ਹਵਾ ਮਿਲ ਗਈ । ਇਸ ਪੱਤਰ ਦੇ ਪਿੱਛੇ ਪਿੱਛੇ ਆਈ ਹੈਦਰਅਲੀ ਦੀ ਫ਼ੌਜ ਨੂੰ ਸੀਰੀਆ ਦਾ ਕਿਲਾ ਦੇਣ ਤੋਂ ਇਨਕਾਰ ਕਰਕੇ, ਉਹਨਾਂ ਦੀ ਬੇਜ਼ਤੀ ਕੀਤੀ ਤੇ ਉਸ ਚਿੱਠੀ ਨੂੰ ਕੂੜੇ ਦੇ ਢੇਰ ਤੇ ਸੁੱਟਕੇ ਬਾਪੂ ਜੀ ਸਿੰਧੀਆ ਹੈਦਰਅਲੀ ਦਾ ਮੁਕਾਬਲਾ ਕਰਨ ਲਈ ਤਿਆਰ ਹੋ ਗਿਆ । ਹੈਦਰਅਲੀ ਨੂੰ ਇਹ ਲੜਾਈ ਚਾਹੀਦੀ ਸੀ । ਇਸ ਲੜਾਈ ਨਾਲੋਂ ਵਧੇਰੇ ਸੀਰੀਆ । ਸੀਰੀਆ ਨੂੰ ਕਾਬੂ ਕਰਨ ਲਈ ਉਸ ਆਪਣੇ ਪੁੱਤਰ ਟੀਪੂ ਦੀ ਅਗੁਵਾਈ ਥੱਲੇ ਸਰਦਾਰਖ਼ਾਨ, ਮੀਰਅਲੀ ਤੇ ਰਜ਼ਾਖਾਨ ਦੇ ਨਾਲ ਭਾਰੀ ਫੌਜ ਭੇਜੀ ।

ਵਿਜੇ ਸੰਵਤਸਰ ਦੇ ਚੇਤਰ ਦੇ ਮਹੀਨੇ ਵਿੱਚ, ਪੂਨੇ ਵਿੱਚ ਭਰੀ ਹੋਈ ਕਚਹਿਰੀ ਵਿੱਚ ਨਿਆਏਧੀਸ਼ ਰਾਮਸ਼ਾਸਤਰੀ ਨੇ ਰਘੋਤਮਰਾਉ ਨੂੰ ਕਾਤਲ ਸਾਬਤ ਕੀਤਾ, ਇਧਰ ਹੈਦਰਅਲੀ ਦੀ ਸੈਨਾ ਨੇ ਸੀਰੀਆ ਨੂੰ ਘੇਰਾ ਪਾ ਲਿਆ । ਸੀਰੀਆ ਦੇ ਆਲੇ ਦੁਆਲੇ ਹੈਦਰਅਲੀ ਦੀਆਂ ਫ਼ੌਜਾਂ ਦੀਆਂ ਰਣਭੇਰੀਆਂ ਸੁਣਦਿਆਂ ਹੀ ਸਰਹੱਦ ਤੇ ਕਰੜੀ ਰਖਵਾਲੀ ਦਾ ਹੁਕਮ ਦੇ ਦਿੱਤਾ ਗਿਆ ।

## 4

"ਕੌਣ ਸੀ ? — ਕੀ ਕਹਿੰਦਾ ਸੀ ?"

ਘਣੀਆ ਭੌਆਂ ਦੇ ਥੱਲੇ, ਲੰਮੀਆਂ ਝਿੰਮਣੀਆਂ ਦੇ ਪਹਿਰੇ ਵਿੱਚ ਵਡੀਆਂ ਵਡੀਆਂ ਅੱਖਾਂ ਘੁਮਾਕੇ, ਦੁਪਹਿਰ ਦੀ ਰੋਟੀ ਖਾਣ ਲਈ ਹੱਥ ਧੋ ਰਹੇ ਕੋਤਵਾਲੀ ਦੇ ਦੜਵਾਈ ਕਾਸ਼ਟਾਨਾਇਕ ਨੇ ਆਪਣੀ ਪਤਨੀ ਵੀਰ ਅੰਮਾ ਨੂੰ ਪੁੱਛਿਆ ।

"ਮੇਰੇ ਪੁੱਛਣ ਤੇ ਉਸ ਦਸਨਾ ਸੀ । ਜੰਮਦਿਆ ਹੀ ਜਿੰਨ੍ਹਾਂ ਦੇ ਬੁਲ ਸੀਤੇ ਹੁੰਦੇ ਨੇ, ਅਜਿਹੇ ਤੁਹਾਡੇ ਕੋਤਵਾਲੀ ਦੇ ਬੰਦੇ —

"ਦੜਵਾਈ ਨੂੰ ਮਿਲਣੈ, ਬੁਲਾਉਣ ਲਈ ਆਇਆ"

"ਖਾਣਾ ਪੀਣਾ ਸੌਣਾ ਹਰਾਮ ਕਰ ਦਿਤੈ, ਇਹਨਾਂ ਨੇ ।"

"ਕੋਤਵਾਲ ਚੋਕੀ ਵਾਲਿਆਂ ਨੂੰ ਵੇਖਕੇ ਲੋਕਾਂ ਦੀ ਭੁੱਖ ਉਡ ਜਾਂਦੀ ਏ । ਤੁਹਾਡਾ ਵੀ ਇਹੋ ਹਾਲ ਏ । ਇਹ ਕੀ, ਆਕੇ ਰੋਟੀ ਮੰਗੀ, ਹੁਣ ਦੇਰ ਨਾ ਕਰਿਆ ਜੇ, ਰੋਟੀ ਪਾਈ ਪਈਏ, ਠੰਡੀ ਹੋ ਜਾਵੇਗੀ ।" ਵੀਰ ਅੰਮਾ ਬੋਲੀ ।

"ਹੁਣੇ ਆਇਆ ਜ਼ਰਾ ਵੇਖ ਆਵਾਂ ਕਿ ਇਹ ਛੇਤੀ ਟੱਲ ਜਾਣ ਵਾਲਾ ਗ੍ਰਹਿ ਹੈ ਯਾ ਚੰਮੜਨ ਵਾਲੀ ਬਲਾ ।" ਕਹਿਕੇ ਉਸਨੇ ਹੱਥ ਪੂੰਝੇ ਤੇ ਬੂਹੇ ਕੋਲ ਆਕੇ "ਕੌਣ ਆਇਐ ? ਕੀ ਖਬਰ ਏ ?" ਭੁਖ ਨਾਲ ਢਿੱਡ ਵਿੱਚ ਨਚਦੇ ਚੂਹਿਆਂ ਕਾਰਨ ਗੁੱਸੇ ਵਿੱਚ ਆਕੇ ਉਸ ਪੁੱਛਿਆ । ਬਾਹਰ ਖਲੋਤੇ ਨੌਕਰ ਨੇ ਹੌਲੀ ਜਿਹੀ ਕੁੱਛ ਕਿਹਾ । ਉਸਦੀ ਗੱਲ ਧਿਆਨ ਨਾਲ ਸੁਣਕੇ ਕਾਸ਼ਟਾਨਾਇਕ ਬੋਲਿਆ "ਚਲ — ਮੈਂ ਆਇਆ" । ਕੋਤਵਾਲ ਚੌਂਕੀ ਦੇ ਨੌਕਰ ਨੂੰ ਭੇਜਕੇ ਉਹ ਅੰਦਰ ਕਮਰੇ ਵਿੱਚ ਆਏ ਤੇ ਕਿੱਲੀ ਤੇ ਟੰਗੀ ਕਮੀਜ਼ ਲਾਹਕੇ ਗੱਲ ਪਾਈ ।

"ਇਹ ਥਾਲੀ ਚੁੱਕ ਲੈ, ਆਕੇ ਅਰਾਮ ਨਾਲ ਖਾਵਾਂਗਾ ।" ਕਹਿਕੇ ਸਿਰ ਤੇ ਜਲਦੀ ਨਾਲ ਪੱਗ ਵਲੇਟੀ ਤੇ ਕੋਤਵਾਲੀ ਵਲ ਤੁਰ ਪਏ । ਪਿਛੋਂ ਪਤਨੀ ਦੀ ਅਵਾਜ਼ ਸੁਣਾਈ ਦਿੱਤੀ ।

ਕੋਤਵਾਲ ਚਾਵੜੀ ਵਿੱਚ ਦਿਨ ਵੇਲੇ ਵੀ ਹਨੇਰਾ ਹੀ ਰਹਿੰਦਾ ਸੀ । ਛੱਤ ਵਿਚਲੇ ਇਕ ਝਰੋਖੇ ਤੋਂ ਥੋਹੜੀ ਜਿਹੀ ਰੋਸ਼ਨੀ ਤੋਂ ਸਿਵਾ ਹੋਰ ਕਿਤੋਂ ਚਾਨਣਾ ਨਹੀਂ ਸੀ ਆਉਂਦਾ । ਇਹ ਹਨੇਰੀ ਜਿਹੀ ਪਥਰਾਂ ਦੀ ਬਣੀ ਕੋਠੜੀ ਸੀ । ਕੋਤਵਾਲ ਦੇ ਬਹਿਣ ਲਈ ਫ਼ਰਸ਼ ਤੇ ਇਕ ਮੋਟਾ ਸਾਰਾ ਧਾਰੀਦਾਰ ਖੇਸ ਵਿਛਾਇਆ ਸੀ — ਢੋਅ ਲਾਉਣ ਲਈ ਇਕ ਤਕੀਆ ਰਖਿਆ ਸੀ । ਉਸਦੇ ਸਾਹਮਣੇ ਇਕ ਛੋਟਾ ਜਿਹਾ, ਤਕਰੀਬਨ ਡੇਢ ਕੁ ਹੱਥ ਉਚਾਈ ਦਾ ਢਲਾਣ ਵਾਲਾ ਮੇਜ਼ ਸੀ ।'

ਚੀਂ ਚੀਂ ਕਰਦੀ ਗੁਲਾਬੀ ਰੰਗ ਦੀ ਤਿਖੀ ਨੋਕ ਵਾਲੀ ਜੁੱਤੀ ਨੂੰ ਬਾਹਰ ਬੂਹੇ ਕੋਲ ਲਾਹਕੇ ਅੰਦਰ ਗਏ । ਆਪਣੀ ਜਗ੍ਹਾ ਕੋਲ ਦੋ ਨੰਗੀਆਂ ਤਲਵਾਰਾਂ ਵਾਲਿਆਂ ਦੇ ਵਿਚਕਾਰ ਖਲੋਤੇ ਨੂੰ ਵੇਖਿਆ । ਕਪੜਿਆਂ ਤੋਂ ਉਹ ਮਰਾਠਾ ਸੈਨਿਕ ਜਾਪਦਾ ਸੀ । ਉਸਦਾ ਚਿੱਟਾ ਕਮਰਕੱਸਾ, ਸਿਰ ਤੇ ਪਗੜੀ — ਪਰ ਮੂੰਹ ਦੀ ਦਾਹੜੀ ਤੇ ਮੁੱਛਾਂ ਤੋਂ ਮੁਸਲਮਾਨ ਜਾਪਦਾ ਸੀ । ਉਸਦਾ ਚਿਹਰਾ ਕੋਈ ਪ੍ਰਭਾਵ ਪਾਉਣ ਵਾਲਾ ਨਹੀਂ ਸੀ । ਕੰਨ ਫੜਕੇ ਕਾਸ਼ਟਾਨਾਇਕ ਵੇਖਣ ਲੱਗਾ ਕਿ ਉਹ ਹਿੰਦੂ ਸੀ ਕਿ ਮੁਸਲਮਾਨ । ਇਹ ਕੰਮ ਨੌਕਰ ਤੇ ਛੱਡਣ ਦੀ ਬਜਾਏ ਆਪ ਹੀ ਕਰਕੇ ਉਹ ਬੜੀ

ਸ਼ਾਨ ਨਾਲ ਜਾਕੇ ਆਪਣੇ ਆਸਣ ਤ ਬਹਿ ਗਏ ਤੇ ਮੁੱਛਾਂ ਤੇ ਹੱਥ ਫੇਰਨ ਲੱਗੇ । "ਕਿਉਂ, ਮੈਨੂੰ ਮਿਲਣ ਲਈ ਕਿਹਾ ਸੀ, ਕੀ ਹੈ ਤੇਰਾ ਰਾਜ ਰਹੱਸ ?" ਹੁਕਮ ਦੇਣ ਵਾਂਗ ਕਹਿਕੇ ਆਪਣੇ ਬੰਦਿਆਂ ਵਲ ਵੇਖਿਆ — "ਸਾਰੀ ਤਲਾਸ਼ ਲੈ ਲਈ ਏ, ਕੋਈ ਕਾਗਜ਼ ਪੱਤਰ ਤਾਂ ਨਹੀਂ ਮਿਲਿਆ —" ਕਾਸ਼ਣਾਨਾਇਕ ਨੇ ਪੁੱਛਿਆ ।

"ਸਾਰਾ ਵੇਖ ਲਿਐ, ਸਿਰਫ ਇਹੋ ਮਿਲਿਐ ।" ਕਹਿਕੇ ਚਾਵੜੀ ਦੇ ਬੰਦੇ ਨੇ ਇਕ ਛੋਟਾ ਜਿਹਾ ਕਾਗਜ਼ ਦਾ ਟੁਕੜਾ ਕਾਸ਼ਣਨਾਇਕ ਅੱਗੇ ਰਖਿਆ — ਕਾਸ਼ਣਾਨਾਇਕ ਨੇ ਕਾਗਜ਼ ਵੇਖਿਆ, ਉਸ ਤੇ ਕੁੱਛ ਵੀ ਨਹੀਂ ਸੀ ਲਿਖਿਆ ਹੋਇਆ ।

ਕੂਹਣੀ ਤੱਕ ਦੀ ਬਾਂਹ ਵਾਲੇ ਹੱਥ ਵਿੱਚ ਇਕ ਤਲਵਾਰ ਸੀ — ਉਹ ਵੀ ਸਾਫ ਨਹੀਂ ਸੀ ਵਾਹੀ ਹੋਈ, ਐਵੇਂ ਝਰੀਟੀ ਹੋਈ ਸੀ । ਉਸਨੂੰ ਵੇਖਕੇ ਕਾਸ਼ਣਨਾਇਕ ਬੋਲੇ "ਇਹ ਕਿਹੜੇ ਦੇਸ਼ ਦੀ ਰਾਹਦਾਰੀ ਏ, ਕਿਸ ਨੇ ਦਿੱਤੀ ਹੈ — ਸਾਡੇ ਰਾਜ ਵਿੱਚ ਇਹ ਨਹੀਂ ਚਲਦੀ"—

"ਇਹ ਕਿਸੇ ਰਾਜ ਦੀ ਰਾਹਦਾਰੀ ਨਹੀਂ, ਆਪਣੇ ਮਹਾਰਾਜ ਕੋਲ ਮੈਨੂੰ ਲੈ ਚਲੋ । ਉਹ ਸਮਝ ਜਾਣਗੇ ਇਹ ਕੀ ਹੈ । ਬੱਸ ਏਨਾ ਹੀ ਕਰੋ ਹੋਰ ਕੁੱਛ ਨਾ ਪੁੱਛੋ ।" ਕਾਗਜ਼ ਵਲ ਇਸ਼ਾਰਾ ਕਰਕੇ ਹੁਕਮ ਦੇਣ ਦੇ ਲਹਿਜੇ ਵਿੱਚ ਬੋਲਿਆ ।

"ਇਹ ਕੂਹਣੀ ਦੀ ਤਸਵੀਰ ਲੈਕੇ ਤੇ ਤੈਨੂੰ ਨਾਲ ਲੈਕੇ ਮੈਂ ਮਹਾਂਸਵਾਮੀ ਕੋਲ ਜਾਵਾਂ ? ਕਿਸ ਨਾਲ ਗੱਲ ਕਰ ਰਿਹੈਂ, ਮੈਂ ਕੋਤਵਾਲ ਚਾਵੜੀ ਦਾ ਦੜਵਾਈ — ਤੇਰੇ ਵਰਗੇ ਮੈਂ ਹਜ਼ਾਰਾਂ ਵੇਖ ਹੋਏ ਨੇ ।" ਬੜੀ ਆਕੜ ਨਾਲ ਬੋਲਿਆ ਕਾਸ਼ਣਨਾਇਕ ।"

"ਵੇਖੇ ਨੇ ਯਾਂ ਨਹੀਂ ਵੇਖੇ ਦੜਵਾਈ ਜੀ — ਇਹ ਕੋਈ ਸਾਧਾਰਣ ਕੋਤਵਾਲੀ ਦਾ ਮਾਮਲਾ ਨਹੀਂ । ਜਿੰਨੀ ਜਲਦੀ ਹੋ ਸਕੇ, ਮੈਨੂੰ ਮਹਾਰਾਜ ਕਲ ਲੈ ਚਲੋ ਤੇ ਇਹ ਚਿੱਠੀ ਦਿਖਾਉ ।"

"ਐਸ ਵੇਲੇ, ਰੋਟੀ ਦੇ ਵੇਲੇ ਤੈਨੂੰ ਨਾਲ ਲਿਜਾਕੇ ਇਹ ਕਾਗਜ਼ ਦਿਖਾਕੇ ਮੈਂ ਚਾਬਕ ਖਾਣੇ ਨੇ । ਇਹੋ ਜਿਹੇ ਛੋਟੇ ਮੋਟੇ ਕੰਮਾਂ ਲਈ ਹੋਰ ਬਥੇਰੇ ਬੰਦੇ ਨੇ । ਜੋ ਕਹਿਣੈ, ਮੈਨੂੰ ਦਸੋ, ਕਿਹੜਾ ਅਜਿਹਾ ਜਰੂਰ ਕੰਮ ਹੈ, ਮੈਂ ਕਰ ਦਿਆਂਗਾ ।"

"ਤੁਹਾਡੀ ਮਰਜ਼ੀ, ਜਿੰਨੀ ਢਿੱਲ ਕਰਦੇ ਜਾਉਗੇ, ਪਿਛੋਂ ਉਨਾਂ ਤੁਹਾਨੂੰ ਪਛਤਾਉਣਾ ਪਵੇਗਾ । ਇਹ ਕੋਈ ਤੁਹਾਡਾ ਕੋਤਵਾਲੀ ਦਾ ਮਾਮੂਲੀ ਕੰਮ ਨਹੀਂ । ਹੁਣੇ ਲੈ ਚਲੋਗੇ ਤਾਂ ਦੋ ਚਾਰ ਗਾਹਲਾਂ ਹੀ ਖਾਉਗੇ — ਬਹੁਤੀ ਦੇਰ ਕਰ ਦਿੱਤੀ ਤਾਂ ਤੁਹਾਡਾ ਸਿਰ ਨਹੀਂ ਬਚਣ ਲੱਗਾ ।" ਬਿਨਾਂ ਕਿਸੇ ਡਰ ਦੇ ਉਸ ਬਾਹਰੋਂ ਆਏ ਵਿਅਕਤੀ ਨੇ ਕਿਹਾ ।

"ਦੜਵਾਈ ਯਾਂ ਪ੍ਰਧਾਨਮੰਤਰੀ ?"

"ਬਿਲਕੁਲ ਨਹੀਂ, ਤੁਹਾਡੇ ਮਹਾਰਾਜ ਤੋਂ ਬਿਨਾਂ ਹੋਰ ਕਿਸੇ ਨੂੰ ਵੀ ਨਹੀਂ, ਮੇਰੀ ਇਥੇ ਆਉਣ ਦੀ ਖ਼ਬਰ, ਤੁਹਾਡੇ ਤੇ ਤੁਹਾਡੇ ਨੌਕਰ ਯਾਂ ਮਹਾਰਾਜ ਤੋਂ ਸਿਵਾ ਹੋਰ

ਕਿਸੇ ਨੂੰ ਨਾਂ ਪਤਾ ਲੱਗੇ ।" ਕਾਸ਼ਣਾਨਾਇਕ ਦੇ ਮੂੰਹ ਤੇ ਚਪੇੜ ਮਾਰਨ ਵਾਂਗ ਉਸ ਕਿਹਾ ।

'ਬੜੀ ਆਕੜ ਦਿਖਾਉਣ ਡਿਹੈ, ਦੋ ਚਾਰ ਪੈ ਗਈਆਂ ਤਾਂ ਅਕਲ ਟਿਕਾਣੇ ਆ ਜਾਏਗੀ', ਮਨ ਹੀ ਮਨ ਕਹਿੰਦਿਆਂ ਕਾਸ਼ਣਨਾਇਕ ਨੇ ਆਏ ਬੰਦੇ ਨੂੰ ਆਪਣੀਆ ਨਜ਼ਰਾਂ ਨਾਲ ਹੀ ਮਾਪਤੋਲ ਕੇ ਵੇਖਣ ਦੀ ਕੋਸ਼ਿਸ਼ ਕੀਤੀ ।

"ਯੁੱਧ ਦਾ ਸਮਾਂ ਹੈ, ਪਤਾ ਨਹੀਂ ਕੀ ਗੱਲ ਹੈ — ਮੈਂ ਕਿਉਂ ਢਿੱਲ ਕਰਾਂ, ਕੋਈ ਗਲਤੀ ਹੋ ਗਈ ਤਾਂ ਐਵੇਂ ਲੈਣੇ ਦੇ ਦੇਣੇ ਪੈ ਜਾਣਗੇ ।"

ਕਹਿਕੇ ਉਹਨਾਂ ਆਪਣੇ ਨੌਕਰ ਨੂੰ ਘੋੜਾ ਲਿਆਉਣ ਲਈ ਕਿਹਾ ।

"ਮੇਰਾ ਘੋੜਾ ਲਿਆਉਣ ਲਈ ਵੀ ਕਹਿ ਦਿਉ । ਉਸਦੀ ਕਾਠੀ ਦੀ ਤਲਾਸ਼ੀ ਲੈਣ ਲਈ ਉਸਨੂੰ ਸਾਰਾ ਤੋੜ ਦਿਤੈ — ਮੇਰੇ ਕਪੜਿਆਂ ਦੀ ਤਲਾਸ਼ੀ ਦੇ ਨਾਲ ਉਸਦੀ ਵੀ ਤਲਾਸ਼ੀ ਲੈ ਲਈ — ਹੁਣ ਸਿਰਫ਼ ਘੋੜਾ ਲਿਆਉਣ ਲਈ ਹੀ ਆਖੋ ਤੇ ਮੇਰੇ ਵਾਪਸ ਆਉਣ ਤਕ ਨਵੀਂ ਕਾਠੀ ਲਿਆਉਣ ਲਈ ਕਹਿ ਦਿਉ ।" ਕਹਿਕੇ ਆਏ ਬੰਦੇ ਨੇ ਮੋਢੇ ਦੁਆਲੇ ਲਪੇਟਿਆ ਕਪੜਾ ਲਾਹਿਆ ਤਾਂ ਇਸ ਨਾਲ ਉਸਦਾ ਸਿਰ ਮੂੰਹ ਸਾਫ਼ ਸਾਫ਼ ਦਿੱਸਣ ਲੱਗ ਪਿਆ । ਫਿਰ ਸਿਰ ਤੇ ਵਲੇਟੇ ਕਪੜੇ ਦੀ ਠੋਡੀ ਦੇ ਥੱਲੇ ਗੰਢ ਮਾਰੀ ਹੋਈ ਸੀ । ਉਹ ਇਹ ਕਰ ਰਿਹਾ ਸੀ ਤਾਂ ਨੌਕਰ ਨੇ ਆਕੇ ਕਿਹਾ "ਘੋੜੇ ਤਿਆਰ ਹਨ"—

ਬਾਹਰੋਂ ਆਏ ਨਾਲ ਕਾਸ਼ਣਾਨਾਇਕ ਘੋੜੇ ਤੇ ਸਵਾਰ ਹੋਕੇ ਆਪਣੇ ਨੌਕਰਾਂ ਨੂੰ ਬੋਲੇ — "ਜਦੋਂ ਤੱਕ ਮੈਂ ਨਾਂ ਆਵਾਂ, ਇਸ ਬਾਰੇ ਕਿਸੇ ਨੂੰ ਪਤਾ ਨਹੀਂ ਲਗਣਾ ਚਾਹੀਦਾ ।" ਸਖਤ ਹੁਕਮ ਦੇਕੇ ਘੋੜਾ ਉਪਰਲੇ ਦੁਰਗ ਵਲ ਮੋੜ ਲਿਆ ।

"ਤਲਵਾਰ ਫੜੇ ਹੱਥ ਵਾਲਾ ਛੋਟਾ ਜਿਹਾ ਕਾਗਜ਼ ਦਾ ਚਿਤਰ ਲੈ ਕੇ ਆਇਆ ਇਕ ਬੰਦਾ ਤੁਹਾਨੂੰ ਮਿਲਣਾ ਚਾਹੁੰਦੈ । ਕਹਿੰਦੇ ਤੁਹਾਡੇ ਬਗੈਰ ਹੋਰ ਕਿਸੇ ਨੂੰ ਨਹੀਂ ਦਸਣਾ । ਤੁਸੀ ਹੁਕਮ ਦਿਉ ਕੀ ਕਰਨੈ ?"

ਦੜਵਾਈ ਕਾਸ਼ਣਨਾਇਕ ਦੀ ਗੱਲ ਸੁਣਕੇ 'ਕਿਹੜਾ ਚਿੱਤਰ, ਕੀ ਮਤਲਬ ਹੋ ਸਕਦੈ' ? ਮਦਕਰੀਨਾਇਕ ਸੋਚਣ ਲੱਗੇ । ਦੋ ਖਿਣ ਬਾਦ ਪਤਾ ਨਹੀਂ ਕੀ ਸੁਝਿਆ, ਕਾਹਲੀ ਨਾਲ ਬੋਲੇ "ਇਕ ਦਮ ਉਸਨੂੰ ਆਉਣ ਲਈ ਆਖੋ ।"

ਨਾਇਕ ਦਾ ਹੁਕਮ ਸੁਣਦਿਆਂ ਹੀ ਕਾਸ਼ਣਾਨਾਇਕ ਬਾਹਰ ਖਲੋਤੇ ਬੰਦੇ ਨੂੰ ਅੰਦਰ ਬੁਲਾ ਲਿਆਇਆ । ਅੰਦਰ ਆਉਂਦਿਆਂ ਹੀ ਨਮਸਕਾਰ ਕਰਕੇ ਉਸ ਬੰਦੇ ਨੂੰ ਬੜੇ ਧਿਆਨ ਨਾਲ ਵੇਖਿਆ

"ਉਦਯਾਨਆਂ ?" ਮਦਕਰੀਨਾਇਕ ਨੇ ਕਿਹਾ

"ਰੰਗਨਾਥ" ਆਉਣ ਵਾਲੇ ਨੇ ਉੱਤਰ ਦਿੱਤਾ ।

ਇਹ ਉੱਤਰ ਸੁਣਦਿਆਂ ਹੀ "ਬੈਠੋ" ਬਾਹਰੋਂ ਆਏ ਨੂੰ ਕਹਿ ਕੇ ਰਾਜੇ ਦਾ ਹੁਕਮ ਉਡੀਕਦੇ ਖਲੋਤੇ ਕਾਸ਼ਣਾਨਾਇਕ ਨੂੰ ਕਿਹਾ "ਤੁਸੀ ਦਰਵਾਜਾ ਬੰਦ ਕਰਕੇ ਬਾਹਰ ਖਲੋਕੇ ਪਹਿਰਾ ਦਿਉ" ਕਹਿਕੇ ਕਾਸ਼ਣਾਨਾਇਕ ਨੂੰ ਬਾਹਰ ਭੇਜ ਦਿੱਤਾ ।

"ਸਰਦਾਰ ਖਾਨ ਹੋਰੀਂ ਰਾਜੀ ਖੁਸ਼ੀ ਨੇ ?" ਮਦਕਰੀਨਾਇਕ ਨੇ ਪੁੱਛਿਆ

"ਠੀਕ ਨੇ, ਤੁਹਾਡੇ ਲਈ ਜ਼ਰੂਰੀ ਸੁਨੇਹਾ ਭੇਜਿਐ । ਮੇਰੀ ਗੁਸਤਾਖੀ ਮਾਫ਼ ਕਰਨੀ । ਕਹਿਕੇ ਉਸ ਪਗੜੀ ਲਾਹਕੇ ਇਕ ਪਾਸੇ ਰਖ ਦਿੱਤੀ ਤੇ ਫਿਰ ਕਮੀਜ਼ ਲਾਹਕੇ ਉਸਨੂੰ ਉਲਟਾ ਕੀਤਾ, ਅੰਦਰਲੇ ਪਾਸੀ ਲੱਗੀ ਜੇਬ ਦਾ ਧਾਗਾ ਖਿਚਕੇ ਉਸਦੀ ਸਿਲਾਈ ਖੋਹਲੀ ਤੇ ਜੇਬ ਦਾ ਕਪੜਾ ਮਦਕਰੀਨਾਇਕ ਦੇ ਹੱਥ ਫੜਾਇਆ ।

"ਤੁਸੀ ਆਪ ਹੀ ਪੜ ਲਵੋ" ਆਏ ਬੰਦੇ ਨੇ ਕਿਹਾ ।

ਕਪੜੇ ਤੇ ਲਿਖੇ ਅੱਖਰ ਹੌਲੀ ਹੌਲੀ ਪੜ੍ਹਦੇ —

"ਸਾਡੀ ਕੋਤਵਾਲ ਚਾਵੜੀ ਵਾਲਿਆਂ ਨੇ ਤੁਹਾਡੀ ਤਲਾਸ਼ੀ ਨਹੀਂ ਸੀ ਲਈ ?" ਮਦਕਰੀਨਾਇਕ ਨੇ ਪੁੱਛਿਆ ।

"ਲਏ ਬਿਨਾਂ ਛਡਦੇ ਸਨ — ਮੇਰੇ ਸਿਰ ਦੇ ਵਾਲ ਵੀ ਉਹਨਾਂ ਗਿਣ ਲਏ । ਜੇਬਾਂ ਦੀ ਤਲਾਸ਼ੀ ਲਈ । ਉਹਨਾਂ ਦੇ ਤਲਾਸ਼ੀ ਲੈਣ ਤੋਂ ਪਹਿਲਾਂ ਹੀ ਮੈਂ ਜੋ ਲਿਆਇਆ ਸਾਂ, ਫੜਾ ਦਿੱਤਾ — ਜੇਬ ਵਿੱਚ ਕਾਗਜ਼ ਹੈ, ਉਹਨਾਂ ਨੂੰ ਪਤਾ ਲੱਗ ਗਿਆ । ਪਰ ਜੇਬ ਦੀ ਸਿਲਾਈ ਖੋਹਲਕੇ ਉਸਨੂੰ ਕੱਢਣ ਦੀ ਸਮਝ ਨਹੀਂ ਆਈ । ਹਸਦਿਆਂ ਉਹ ਬੰਦਾ ਬੋਲਿਆ ।

"ਸਾਡੀ ਕੋਤਵਾਲ ਚਾਵੜੀ ਵਾਲਿਆਂ ਨੂੰ ਅਜੇ ਬੜਾ ਕੁੱਛ ਹੋਰ ਸਿਖਣਾ ਚਾਹੀਦਾ ਹੈ । ਚਿੱਠੀ ਪੜ ਲਈ ਹੈ, ਤੁਸੀ ਅਗਲੀ ਗੱਲ ਦੱਸੋ ।" ਮਦਕਰੀਨਾਇਕ ਇਕ ਪਲ ਹਸਿਆ ਫਿਰ ਗੰਭੀਰ ਹੋ ਗਿਆ ।

"ਹੈਦਰਅਲੀ ਤੁਹਾਡੇ ਤੇ ਬਹੁਤ ਗੁੱਸੇ ਹੈ । ਤੁਹਾਡੇ ਤੋਂ ਉਸਦਾ ਵਿਸ਼ਵਾਸ ਮੁੱਕ ਗਿਆ ਹੈ । ਮਰਾਠਿਆਂ ਨਾਲ ਲੜਾਈ ਤੋਂ ਬਾਦ ਉਸਦਾ ਨਿਸ਼ਾਨਾ ਹੁਣ ਤੁਸੀ ਹੋ । ਨਵਾਬ ਹੁਣ ਆਪਣੀ ਸੈਨਾ ਇਥੇ ਨਹੀਂ ਰਖਣਾ ਚਾਹੁੰਦਾ । ਮਰਾਠਿਆਂ ਦੇ ਨਕਲੀ ਪੇਸ਼ਵੇ ਰਘੋਤਮਰਾਉ ਨੇ ਕ੍ਰਿਸ਼ਣਾ ਨਦੀ ਦੇ ਦੱਖਣ ਦਾ ਇਲਾਕਾ ਹੈਦਰਅਲੀ ਨੂੰ ਸੌਂਪ ਦਿੱਤਾ ਹੈ — ਮੇਰਾ ਖ਼ਿਆਲ ਹੈ ਤੁਸੀ ਜਾਣਦੇ ਹੋਵੋਗੇ ।"

"ਜਾਣਦੇ ਹਾਂ"

"ਹੁਣ ਮਰਾਠੇ ਸਰਦਾਰਾਂ ਦੇ ਕਾਬੂ ਵਿਚਲਾ ਸਾਰਾ ਇਲਾਕਾ ਖੋਹਕੇ, ਤੁਹਾਡੀ ਖ਼ਬਰ ਲੈਣ ਦਾ ਵਿਚਾਰ ਹੈ ਉਸਦਾ । ਉਨਾਂ ਚਿਰ ਤੁਹਾਨੂੰ ਚੈਨ ਨਾਲ ਨਹੀਂ ਬੈਠਣ ਦੇਣ ਲੱਗਾ ।"

"ਕੀ ਕਰਨ ਲਈ ਕਿਹੈ ?"

"ਤੁਹਾਡੇ ਦਰਬਾਰ ਵਿੱਚ ਦੋ ਜਸੂਸਾਂ ਨੂੰ ਹਰਕਾਰਿਆਂ ਦੇ ਰੂਪ ਵਿੱਚ ਭੇਜ ਰਿਹਾ ਹੈ । ਯੁੱਧ ਖ਼ਰਚ ਲਈ ਪੈਸਾ ਮੰਗਣ ਵਾਸਤੇ ਨਵਾਬ ਦਾ ਆਪਣਾ ਭਣਵਈਆ ਮੋਹਕਮਸਾਹਿਬ ਆ ਰਿਹਾ ਹੈ । ਜੇ ਤੁਸੀ ਹਰਕਾਰਿਆਂ ਨੂੰ ਰਖਣ ਲਈ ਨਾਂ ਮੰਨੋ ਯਾਂ ਪੈਸਾ ਨਾ ਦਿਉ ਤਾਂ ਇਸ ਵੇਲੇ ਸੀਰੀਆਂ ਨੂੰ ਘੇਰਾ ਪਾਈ ਬੈਠੀ ਭਾਰੀ ਸੈਨਾ ਤੋਂ ਇਲਾਵਾ ਹੋਰ ਸੈਨਾ ਕੱਠੀ ਕਰਕੇ, ਦੁਰਗ ਤੇ ਹਮਲਾ ਕਰਨ ਦਾ ਉਹਨਾਂ ਦਾ ਵਿਚਾਰ ਹੈ ।

ਸਾਡੇ ਦਰਬਾਰ ਵਿੱਚ ਪੁੱਜੀ ਖ਼ਬਰ ਅਨੁਸਾਰ ਤੁਹਾਡੇ ਵਿੱਚ ਹੈਦਰਅਲੀ ਦਾ ਸਾਹਮਣਾ

ਕਰਨ ਦਾ ਸੈਨਾ ਬਲ ਨਹੀਂ ਰਿਹਾ । ਅੰਦਰੂਨੀ ਝਗੜਿਆਂ ਕਰਕੇ ਮਰਾਠਿਆਂ ਤੋਂ ਵੀ ਤੁਹਾਨੂੰ ਕੋਈ ਸਹਾਇਤਾ ਨਹੀਂ ਮਿਲ ਸਕਦੀ । ਇਸ ਸਾਰੀ ਗੱਲ ਦਾ ਧਿਆਨ ਰਖਕੇ ਨਵਾਬ ਨੇ ਇਹ ਤੰਤਰ ਰਚਿਆ ਹੈ । ਅਜਿਹੇ ਸਮੇਂ ਵਿੱਚ ਤੁਸੀ ਕਾਹਲੀ ਵਿੱਚ ਕੋਈ ਕਦਮ ਨਾਂ ਚੁੱਕ ਲੈਣਾ । ਥੋਹੜਾ ਜਿਹਾ ਤਰੀਕੇ ਨਾਲ ਚਲਕੇ, ਇਧਰੋਂ ਉਧਰੋਂ ਕਰਕੇ ਥੋਹੜਾ ਬਹੁਤਾ-ਪੈਸਾ ਦੇਕੇ ਮੁਹਕਮ ਸਾਹਿਬ ਨੂੰ ਟੋਰ ਦੇਣਾ । ਹਰਕਾਰਿਆਂ ਪ੍ਰਤੀ ਤੁਹਾਨੂੰ ਬੜਾ ਸੱਜਗ ਰਹਿਣ ਦੀ ਲੋੜ ਹੈ । ਅਗੋਂ ਜਿਵੇਂ ਮੌਕਾ ਮਿਲਿਆ ਤੁਹਾਨੂੰ ਬਾਕੀ ਦੀ ਖ਼ਬਰ ਦਿਆਂਗੇ । ਦੁਰਗ ਨੂੰ ਬਚਾਉਣ ਲਈ ਬੜੇ ਹੁਸ਼ਿਆਰ ਰਹਿਣ ਦੀ ਲੋੜ ਹੈ । ਇਹ ਸਰਦਾਰਖ਼ਾਨ ਦਾ ਭੇਜਿਆ ਸੁਨੇਹਾ ਹੈ ।"

ਆਏ ਬੰਦੇ ਦੀ ਇਕ ਇਕ ਗੱਲ ਨੂੰ ਮਦਕਰੀਨਾਇਕ ਦਾ ਸਾਰਾ ਸਰੀਰ ਕੰਨ ਬਣਿਆ ਸੁਣ ਰਿਹਾ ਸੀ । ਸੁਣਦਿਆਂ ਸੁਣਦਿਆਂ ਉਸਦਾ ਚਿਹਰਾ ਬੜਾ ਗੰਭੀਰ ਹੋ ਗਿਆ । "ਸਰਦਾਰਖ਼ਾਨ ਲਈ ਅਸੀ ਬੜਾ ਥੋਹੜਾ ਜਿਹਾ ਕੁੱਛ ਕੀਤਾ । ਉਸਨੇ ਸਾਡੇ ਤੇ ਬੜਾ ਭਾਰੀ ਉਪਕਾਰ ਕੀਤਾ ਹੈ । ਉਹਨਾਂ ਪ੍ਰਤੀ ਸਾਡੀ ਕ੍ਰਿਤੱਗਤਾ ਪ੍ਰਗਟ ਕਰਨੀ । ਸਾਡੀ ਸ਼ੁਕਰਗੁਜ਼ਾਰੀ ਦੀ ਨਿਸ਼ਾਨੀ ਵਜੋਂ ਇਹ ਹਾਰ ਸਰਦਾਰਖ਼ਾਨ ਨੂੰ ਭੇਂਟ ਕਰਨਾ ।" ਕਹਿੰਦਿਆਂ ਉਸ ਆਪਣੇ ਗਲੇ ਵਿਚੋਂ ਛੇ ਲੜੀਆਂ ਮੋਤੀਆਂ ਦਾ ਹਾਰ ਲਹੁੰਦਿਆਂ ਕਿਹਾ ।

"ਅਜ ਕਲ ਦੀ ਝੂਠੀ ਤੇ ਬਨਾਉਟੀ ਰਾਜਨੀਤੀ ਤੋਂ ਤੁਸੀ ਅਜੇ ਵੀ ਅਨਭਿੱਜ ਹੋ । ਸਰਦਾਰਖ਼ਾਨ ਹੋਰਾਂ ਨੇ ਜੋ ਮੈਨੂੰ ਦਸਿਆ ਸੀ, ਉਹ ਠੀਕ ਹੀ ਜਾਪਦਾ ਹੈ । ਇਹ ਹਾਰ ਤੁਸੀ ਆਪਣੇ ਕੋਲ ਹੀ ਰਖੋ । ਮੇਰੀ ਧੌਣ ਦੁਆਲੇ ਅੱਗ ਨਾ ਲਵਾਉ ।" "ਹੁਣ ਸਾਡੇ ਬੰਦੇ ਤੁਹਾਡੀ ਤਲਾਸ਼ੀ ਨਹੀਂ ਲੈਣਗੇ ।"

"ਉਹ ਤਾਂ ਠੀਕ ਹੈ, ਪਰ ਮੈਂ ਫਿਰ ਵਾਪਸ ਸੀਰੀਆ ਜਾਣਾ ਹੈ । ਉਥੇ ਜਸੂਸਾਂ ਦਾ ਸਰਦਾਰ, ਹੈਦਰਅਲੀ ਦਾ ਨਿਪੁੰਨ ਬੰਦਾ ਹੈ । ਕੋਈ ਬਹਾਨਾ ਕਰਕੇ ਮੈਂ ਫ਼ੌਜ ਵਿਚੋਂ ਬਾਹਰ ਆਇਆ ਹਾਂ ਫਿਰ ਫੌਜ ਵਿੱਚ ਵਾਪਸ ਜਾਣ ਤੋਂ ਪਹਿਲਾਂ ਮੇਰੀ ਤਲਾਸ਼ੀ ਹੋਵੇਗੀ । ਉਹਨਾਂ ਨੇ ਇਹ ਵੇਖ ਲਿਆ ਤਾਂ ਮੇਰੀ ਜਾਨ ਦੀ ਖ਼ੈਰ ਨਹੀਂ । ਇਸ ਲਈ ਤੁਸੀ ਹੁਣ ਕੁੱਛ ਨਾ ਦਿਉ । ਉਹ ਜੇਬ ਦਾ ਕਪੜਾ ਵੀ ਕਿਸੇ ਦੀ ਨਜ਼ਰੀਂ ਪੈਣ ਤੋਂ ਪਹਿਲਾਂ ਸਾੜ ਦੇਣਾ । ਉਹ ਟੁੰਢੇ ਹੱਥ ਵਾਲਾ ਕਾਗਜ਼ ਲਿਆਉਣ ਵਾਲੇ ਨੂੰ ਸਿੱਧਾ ਆਪਣੇ ਕੋਲ ਲੈਕੇ ਆਉਣ ਲਈ ਆਪਣੇ ਕੋਤਵਾਲ ਨੂੰ ਕਹਿ ਦਿਉ । ਇਹ ਵੀ ਕਹਿ ਦਿਉ ਕਿ ਇਸ ਕਾਗਜ਼ ਬਾਰ ਉਹ ਨਾਂ ਕਿਸੇ ਹੋਰ ਦਰਬਾਈ ਤੇ ਨਾਂ ਪ੍ਰਧਾਨਮੰਤਰੀ ਨੂੰ ਵੀ ਕੁੱਛ ਦੱਸਣ । ਸਾਡੇ ਚਾਰਾਂ ਤੋਂ ਬਿਨਾਂ ਅਰਥਾਤ ਮੈਂ, ਸਰਦਾਰਖ਼ਾਨ ਤੁਸੀ ਤੇ ਤੁਹਾਡੇ ਕੋਤਵਾਲ ਤੋਂ ਬਿਨਾ ਕਿਸੇ ਹੋਰ ਨੂੰ ਨਾ ਪਤੇ ਲੱਗੇ । ਸਰਦਾਰਖ਼ਾਨ ਨੇ ਕਿਹਾ ਹੈ ।"

"ਤੁਹਾਡੇ ਜਿੰਨੀ ਹੁਸ਼ਿਆਰੀ ਤੇ ਸਜੱਗਤਾ ਸਾਡੇ ਵਿੱਚ ਨਹੀਂ ਹੈਗੀ । ਸਰਦਾਰਖ਼ਾਨ ਨੇ ਠੀਕ ਕਿਹਾ ਹੈ । ਇਸ ਰਾਜਨੀਤੀ ਦੀ ਸ਼ਤਰੰਜ ਦੀ ਖ਼ੇਡ ਵਿੱਚ ਅਸਾਂ ਅਜੇ ਬੜਾ ਕੁੱਛ ਸਿਖਣਾ ਹੈ । ਹੁਣ ਇਹ ਭੇਟ ਦੇਣ ਦੀ ਜਲਦਬਾਜ਼ੀ ਨਹੀਂ ਕਰਨ ਲੱਗਾ ।

ਤੁਹਾਡੇ ਨਵਾਬ ਨੇ ਤੁਹਾਨੂੰ ਬੜੀ ਚੰਗੀ ਤਰ੍ਹਾਂ ਤਿਆਰ ਕੀਤਾ ਹੈ ।" ਮਦਕਰੀਨਾਇਕ ਨੇ ਕਿਹਾ ।

"ਨਵਾਬ ਤੋਂ ਕੀ ਭਾਵ, ਤੁਹਾਨੂੰ ਅਜੇ ਤੱਕ ਪਤਾ ਨਹੀਂ ਲੱਗਾ । ਇਸ ਬਨਾਉਟੀ ਰਾਜਨੀਤੀ ਦੇ ਲਹੂ ਭਰੇ ਤਲਾਅ ਵਿੱਚ ਛੋਟੀਆਂ ਛੋਟੀਆਂ ਮੱਛੀਆਂ ਨੂੰ ਖ਼ਾਕੇ ਵਧੀ ਵੱਡੀ ਮੱਛੀ । ਅਜਿਹੇ ਬੰਦੇ ਨੂੰ ਤੁਸੀ ਗੁੱਸੇ ਕਰ ਲਿਆ ਹੈ । ਹੁਣ ਤੁਸੀ ਜਿੰਨੇ ਵੀ ਹੁਸ਼ਿਆਰ ਰਹੋ, ਉਤਨਾ ਹੀ ਥੋਹੜਾ ਹੈ । ਤੁਹਾਡੇ ਬਾਗ ਵਿੱਚ ਸੱਪ ਕਿਹੜਾ ਹੈ, ਕੰਡਾ ਕਿਹੜਾ ਹੈ, ਹੁਣੇ ਹੀ ਤਲਾਸ਼ੀ ਲੈਕੇ ਪਤਾ ਕਰਨ ਲਈ ਆਪਣੇ ਕੋਤਵਾਲ ਨੂੰ ਕਹਿ ਦਿਉ । ਪਹਿਲਾਂ ਇਹ ਪਤਾ ਕਰੋ ਕਿ ਤੁਸੀ ਉਸਤੇ ਕਿੰਨਾ ਕੁ ਭਰੋਸਾ ਕਰ ਸਕਦੇ ਹੋ ?" ਆਇਆ ਬੰਦਾ ਬੋਲਿਆ ।

"ਉਸਤੇ ਸਾਨੂੰ ਰਤੀ ਭਰ ਵੀ ਸੰਦੇਹ ਨਹੀਂ"

"ਅਜਿਹਾ ਨਹੀਂ ਕਹਿ ਸਕਦੇ, ਕਿਸੇ ਬਾਰੇ ਵੀ ਨਹੀਂ, ਕਿਸੇ ਬਾਰੇ ਵੀ ਝਟ ਅੰਤਿਮ ਫੈਸਲਾ ਨਹੀਂ ਕਰ ਲੈਣਾ ਚਾਹੀਦਾ । ਮੈਂ ਉਸਨੂੰ ਥੋਹੜਾ ਪਰਖਕੇ ਵੇਖਾਂਗਾ । ਅਗਲੀ ਵਾਰੀ ਫਿਰ ਆਵਾਂਗਾ ਤੇ ਤੁਹਾਨੂੰ ਦਸਾਂਗਾ । ਉਸਨੂੰ ਆਖੋ ਕਿ ਮੈਨੂੰ ਤੁਹਾਡੀ ਸੀਮਾ ਤੋਂ ਬਾਹਰ ਛੱਡ ਆਵੇ । ਮੈਂ ਉਸ ਨਾਲ ਗੱਲ ਬਾਤ ਕਰਕੇ ਤੁਹਾਨੂੰ ਦਸਾਗਾ ਕਿ ਤੁਸੀ ਉਸਤੇ ਭਰੋਸਾ ਕਰ ਸਕਦੇ ਹੋ ਕਿ ਨਹੀਂ ?"

"ਕਿਵੇਂ ?"

"ਜੇ ਮੈਂ ਤੁਹਾਨੂੰ ਉਸਤੇ ਵਿਸਵਾਸ ਕਰਨ ਲਈ ਕਹਿਣਾ ਹੋਇਆ ਤਾਂ ਸੁਨੇਹਾ ਹੋਵੇਗਾ, 'ਅੰਗੂਠੀ ਲੱਭ ਪਈ' ਜੇ ਇਹ ਸੁਨੇਹਾ ਨਾਂ ਪੁੱਜਾ ਤਾਂ ਉਸਤੇ ਭਰੋਸਾ ਨਾ ਕਰਿਆ ਜੇ ।" ਕਹਿਕੇ ਆਪਣੇ ਹੱਥੋਂ ਅੰਗੂਠੀ ਲਾਹਕੇ ਉਸ ਪਗੜੀ ਦੇ ਵਲ ਵਿੱਚ ਲੁਕਾ ਲਈ ।

"ਜੇ ਉਹ ਸਾਡੇ ਭਰੋਸੇ ਲਾਇਕ ਨਾ ਹੋਇਆ ਤਾਂ ?"

"ਤੁਹਾਡੀ ਦਿੱਤੀ ਅੰਗੂਠੀ ਤੁਹਾਨੂੰ ਵਾਪਸਭੇਜ ਰਿਹਾਂ !' ਇਹ ਅਖ਼ਵਾ ਭੇਜਾਂਗਾ । ਪਰਮਾਤਮਾ ਤੁਹਾਡੇ ਰਾਜਾ ਦੀ ਰਖਿਆ ਕਰੇ ।" ਕਹਿਕੇ ਉਹ ਜਾਣ ਲਈ ਉਠ ਖਲਤਾ

"ਗੱਲਾਂ ਗੱਲਾਂ ਵਿੱਚ ਭੁੱਲ ਹੀ ਗਿਆ — ਖਾਣਾ ਖਾਕੇ ਜਾਉ" । ਮਦਕਰੀਨਾਇਕ ਨੇ ਕਿਹਾ ।

"ਅਨਜਾਣ ਬੰਦੇ ਨੂੰ ਮਹਿਲ ਵਿੱਚ ਰੋਟੀ ਖੁਆਉਣੀ ਸ਼ਕ ਦਾ ਕਾਰਨ ਬਨ ਸਕਦੀ ਹੈ । ਕੰਮ ਵਾਸਤੇ ਨਿਕਲਿਆਂ ਮੈਨੂੰ ਦੋ ਦੋ ਦਿਨ ਭੁਖਿਆਂ ਰਹਿਣ ਦੀ ਆਦਤ ਹੈ । ਹੁਣ ਤੁਸੀ ਮੈਨੂੰ ਜਾਣ ਦੀ ਆਗਿਆ ਦਿਉ । ਆਪਣੇ ਦੜਵਾਈ ਨੂੰ ਕਹਿ ਦਿਉ ਕਿ ਉਹ ਮੈਨੂੰ ਰੋਟੀ ਖੁਆ ਦੇਵੇ । ਅਗੋਂ ਮੌਕਾ ਮਿਲਿਆ ਤਾਂ ਤੁਹਾਡਾ ਖਾਣਾ ਖਾਕੇ ਜਾਵਾਂਗਾ । ਹੁਣ ਮੈਨੂੰ ਜਾਣ ਦਿਉ ।" ਉਸ ਹੱਥ ਜੋੜਦਿਆਂ ਕਿਹਾ ।

"ਤੁਸੀ ਸਾਡੇ ਕੋਲ ਹੁੰਦੇ ਤਾਂ ਕਿੰਨਾ ਚੰਗਾ ਹੁੰਦਾ । ਰਾਜ ਦੇ ਬਚਾਉ ਲਈ ਤੁਹਾਡੇ ਵਰਗਿਆਂ ਦੀ ਲੋੜ ਹੈ । ਠੀਕ ਏ, ਤੁਸੀ ਹਰ ਪਾਸਿਉਂ ਸਾਡੇ ਹੱਥ ਤੇ ਮੂੰਹ ਬੰਨ

ਦਿਤੇ । ਤੁਸੀ ਜੋ ਕਿਹੈ ਕਾਸ਼ਟਾਨਾਇਕ ਨੂੰ ਆਖਾਂਗਾ । ਜਾਉ ਖੁਸ਼ੀ ਖੁਸ਼ੀ ਜਾਉ ।" ਕਹਿਕੇ ਪਿਆਰ ਨਾਲ ਉਸਦਾ ਹੱਥ ਘੁਟਿਆ । ਜਾਉ, ਆਪਣਾ ਨਾਂ ਤਾਂ ਦੱਸ ਜਾਉ ।"

"ਜਸੂਸੀ ਵਿੱਚ ਨਾਂ ਦੱਸਣ ਤੋਂ ਵੱਧ ਪੁੱਛਣਾ ਵਧੇਰੇ ਖ਼ਤਰਨਾਕ ਹੁੰਦਾ ਹੈ । ਇਸ ਲਈ ਮੈਂ ਨਾਂ ਨਹੀਂ ਦੱਸ ਸਕਦਾ । ਚਿਹਰਾ ਯਾਦ ਰਖ ਲਵੋ ਚਿਹਰੇ ਤੇ ਸ਼ਕ ਪਵੇ ਤਾਂ ਮੁੱਛਾਂ ਉਤੇ ਕਰਕੇ ਵੇਖਿਆ ਜੇ, ਇਥੇ ਇਕ ਜਨਮ ਤੋਂ ਹੀ ਤਿੱਲ ਹੈ । ਅਗਲੀ ਵਾਰੀ ਆਇਆ ਤਾਂ ਕਾਲਾ ਤਿਲ ਹੀ ਕਹਾਂਗਾ । ਇਹ ਕਾਗਜ਼ ਨਹੀਂ ਲਿਆਉਣ ਲੱਗਾ । ਹਰ ਵਾਰੀ ਇਹ ਸੰਕੇਤ ਬਦਲਣਾ ਪਵੇਗਾ । ਜੇਬ ਦਾ ਕਪੜਾ ਤੁਸੀ ਆਪਣੀ ਹਥੀਂ ਸਾੜ ਦਿਆ ਜੇ । ਚਲਨਾਂ । ਕੋਤਵਾਲ ਸਾਹਮਣੇ ਮੈਨੂੰ ਵਧੇਰੇ ਸਨਮਾਨ ਨਾ ਦਿਆ ਜੇ । ਜੋ ਗੱਲ ਹੈ ਉਹ ਮਨ ਵਿੱਚ ਹੀ ਰਖੋ । ਅਗਲੀ ਵਾਰੀ ਆਵਾਂ ਤਾਂ ਤੁਹਾਡੇ ਕੋਲ ਲਿਆਉਣ ਵਿੱਚ ਕੋਈ ਐਨੀ ਢਿੱਲ ਨਾ ਕਰੇ । ਜਲਦੀ ਜਲਦੀ ਆਉਣ ਜਾਣ ਦਾ ਕੰਮ ਹੁੰਦਾ ਰਹੇ । ਤੁਸੀ ਸਾਡੇ ਸਰਦਾਰਖ਼ਾਨ ਦੀ ਜਾਨ ਤੇ ਉਸਤੋਂ ਵੱਧ ਇੱਜ਼ਤ ਬਚਾਈ ਸੀ, ਇਸ ਲਈ ਅਸੀ ਜਨਮ ਭਰ ਤੁਹਾਡੇ ਸ਼ੁਕਰਗੁਜ਼ਾਰ ਰਹਾਂਗੇ । ਹੁਣ ਮੈਂ ਚਲਨਾਂ, ਤੁਸੀ ਆਪਣੇ ਦੜਵਾਈ ਨੂੰ ਬੁਲਾਉ ।"

ਉਸਦੀ ਗੱਲ ਸੁਣਕੇ ਮਦਕਰੀਨਾਇਕ ਬੋਲੇ "ਸਰਦਾਰਖ਼ਾਨ ਲਈ ਕੀਤੇ ਸਾਡੇ ਛੋਟੇ ਜਿਹੇ ਉਪਕਾਰ ਲਈ — ਉਸਦਾ ਉਪਕਾਰ ਬਹੁਤ ਵੱਡਾ ਏ । ਕਹਿਣਾ ਅਸੀ ਉਹਨਾਂ ਦੇ ਕ੍ਰਿੱਤਗ ਹਾਂ । ਅਰਾਮ ਨਾਲ ਬਹਿਕੇ ਗੱਲ ਬਾਤ ਕਰਨ ਦਾ ਸਮਾਂ ਜਲਦੀ ਆਵੇ ।" ਕਹਿਕੇ ਬਾਹਰ ਖਲੋਤੇ ਕਾਸ਼ਟਨਾਇਕ ਨੂੰ ਬੁਲਾਉਣ ਲਈ ਤਾੜੀ ਵਜਾਈ ।

## 5

ਉਹ —

ਕਾਸ਼ਟਨਾਇਕ ਦੇ ਘਰੋਂ ਆਏ ਸਾਧਾਰਣ ਭੋਜਨ ਨੂੰ ਉਹ ਪੰਜਪਕਵਾਨ ਖਾਣ ਵਾਂਗ ਹੌਲੀ ਹੌਲੀ ਸੁਆਦ ਨਾਲ ਪਚਾਕੇ ਮਾਰ ਮਾਰ ਖਾ ਰਿਹਾ ਸੀ । ਆਪਣੇ ਸਾਹਮਣੇ ਭੁੱਖੇ ਬੈਠੇ ਕਾਸ਼ਟਨਾਇਕ ਨੂੰ ਆਪਣੇ ਵਲ ਟੇਢੀਆਂ ਅੱਖਾਂ ਨਾਲ ਵੇਖਦਾ, ਭੋਜਨ ਖਾਂਦਾ ਉਹ ਆਦਮੀ ਬੋਲਿਆ —

"ਬੜਾ ਸੁਣਿਆ ਸੀ ਕਿ ਦੁਰਗ ਦਾ ਨਾਇਕ ਬੜੇ ਖੁੱਲ੍ਹੇ ਦਿਲ ਵਾਲਾ ਏ । ਇਥੇ ਆਕੇ ਵੇਖਿਐ ਕਿ ਰੋਟੀ ਦੀ ਸੁਲਾਹ ਤਕ ਵੀ ਨਹੀਂ ਮਾਰੀ ਇਹ ਕਿਹੜੇ ਰਾਜ ਦਾ ਰਾਜਾ ਹੋਣਾ ਏ ।"

ਪਹਿਲਾਂ ਹੀ ਭੁੱਖ ਨਾਲ ਗੁੱਸੇ ਵਿੱਚ ਆਏ ਕਾਸ਼ਟਾਨਾਇਕ ਨੇ ਜਦੋਂ ਕਿਸੇ ਪਰਦੇਸੀ

ਦੇ ਮੂੰਹੋਂ ਆਪਣੇ ਮਹਾਰਾਜ ਦੀ ਬੁਰਾਈ ਸੁਣੀ, ਨਾਲੇ ਮਹਾਰਾਜ ਨੇ ਜਿਸ ਢੰਗ ਨਾਲ ਉਸ ਆਦਮੀ ਨੂੰ ਮਹਿਲ ਤੋਂ ਭੇਜਿਆ ਸੀ ਉਸਨੂੰ ਲੱਗਾ ਕਿ ਉਹ ਕੋਈ ਮਮੂਲੀ ਆਦਮੀ ਹੀ ਸੀ — ਉਹ ਹੋਰ ਵੀ ਲੋਹਾ ਲਾਖਾ ਹੋ ਗਿਆ। ਉਇ ਮੰਗਤਿਆ, ਚੁੱਪ ਕਰਕੇ ਮਿਲੀ ਰੋਟੀ ਖਾਹ ਤੇ ਆਪਣੇ ਪਿੰਡ ਦਾ ਰਾਹ ਫੜ। ਬਹੁਤੀ ਬੱਕ ਬੱਕ ਕੀਤੀ ਤਾਂ ਜੀਭ ਕੱਟਕੇ ਉਸਦਾ ਅਚਾਰ ਬਣਾ ਦਿਆਂਗਾ।" ਧਮਕਾ ਕੇ ਕਿਹਾ।

"ਜਿਹੋ ਜਿਹਾ ਰਾਜਾ ਉਹੋ ਜਿਹਾ ਕੋਤਵਾਲ। ਮੁਦਿਆਂ ਨਾਲ ਸਾਂਬਰ ਖਾਣ ਲਈ ਦੇ ਦਿੱਤਾ ਬੜਾ ਭਾਰੀ ਉਪਕਾਰ ਕੀਤਾ। ਇਕ ਹੋਰ ਉਪਕਾਰ ਕਰ ਦੇਹ।"

"ਕੀ ?"

"ਰੋਟੀ ਖਾਣ ਤੋਂ ਬਾਦ ਮੈਂ ਦੋ ਘੜੀ ਸੌਣਾ ਚਹੁੰਨਾਂ। ਉਨਾਂ ਚਿਰ ਤੁਸੀ ਵੀ ਰੋਟੀ ਖਾਕੇ ਆ ਜਾਇਆ ਜੇ। ਤੁਹਾਡੇ ਦੁਰਗ ਬਾਰੇ ਬੜਾ ਕੁੱਛ ਸੁਣਿਐ, ਇਕ ਚੱਕਰ ਲੁਆਕੇ ਆਪਣਾ ਨਗਰ ਵਿਖਾਕੇ ਫਿਰ ਟੋਰ ਦਿਆ ਜੇ।"

"ਇਹ ਨਹੀਂ ਹੋ ਸਕਦਾ, ਜਲਦੀ ਨਾਲ ਖਾਕੇ ਉਠ। ਪਹਿਲਾਂ ਤੈਨੂੰ ਬਾਹਰ ਕਢਾਂਗਾ ਤੇ ਫਿਰ ਕੋਈ ਹੋਰ ਕੰਮ ਕਰਾਂਗਾ।"

"ਤੇਰੇ ਮਹਾਰਾਜ ਨੇ ਤੈਨੂੰ ਇਸ ਤਰ੍ਹਾਂ ਕਰਨ ਲਈ ਕਿਹੈ ?"

"ਵਡਿਆਂ ਦੀ ਗੱਲ ਨਾਲ ਤੈਨੂੰ ਕੀ ?" ਤੂੰ ਆਪਣਾ ਕੰਮ ਵੇਖ। ਸੌਣਾ ਏ ਤਾਂ ਜਿਸ ਰਾਹੋਂ ਆਇਐਂ, ਉਥੇ ਰੁੱਖ ਥੱਲੇ ਜਿੰਨਾ ਚਿਰ ਮਰਜ਼ੀ ਸੌਂ ਜਾਈਂ। ਹੁਣ ਤੂੰ ਦੱਸ ਤੇਰਾ ਖਾਣਾ ਮੁੱਕ ਗਿਐ ਕਿ ਨਹੀਂ ?"

"ਸ਼ਹਿਰ ਨਹੀਂ ਵਖਾਉਗੇ ?"

"ਜਲਦੀ ਖਾਣਾ ਮੁੱਕਾ ਨਹੀਂ ਤਾਂ ਇਹ ਸ਼ਹਿਰ ਕੀ ਤੈਨੂੰ ਆਪਣਾ ਸ਼ਹਿਰ ਵੇਖਣਾ ਵੀ ਨਸੀਬ ਨਹੀਂ ਹੋਣਾ।" ਕਹਿਕੇ ਉਸ ਬਾਹਰ ਖਲੋਤੇ ਪਹਿਰੇਦਾਰ ਨੂੰ ਪੁੱਛਿਆ "ਘੋੜਾ ਤਿਆਰ ਏ ?"

"ਰੱਜ ਬੈਠੇ ਤਾਂ ਉਠ।" ਜਾਣ ਲਈ ਤਿਆਰ ਖਲੋਤੇ ਕਾਸ਼ਟਨਾਇਕ ਨੇ ਕਿਹਾ।

"ਕਿਆ ਕਹਿਣੈ, ਇਹਨਾਂ ਵੱਡੇ ਬੰਦਿਆਂ ਦੇ, ਉਦਾਰਚਿੱਤ ਰਾਜੇ ਦਾ ਵੱਡਾ ਸ਼ਹਿਰ ਮੰਨਕੇ ਆ ਗਿਆ, ਬੜੀ ਗਲਤੀ ਕੀਤੀ।" ਬੁੜ ਬੁੜ ਕਰਦੇ ਨੇ ਹੱਥ ਧੋਤੇ ਤੇ ਇਕ ਕੋਨੇ ਨਾਲ ਪੂੰਝ ਲਏ।

"ਢਿੱਡ, ਭਰਕੇ ਮੁੱਦੇ ਤਾਂ ਖਾਣ ਲਈ ਦੇ ਦਿੱਤੇ ਪਰ ਘੜੀ ਭਰ ਸੌਣ ਨਹੀਂ ਦਿੱਤਾ। ਕਿਹੇ ਨੀਵੀਂ ਜਾਤ ਦੇ ਲੋਕ ਨੇ ਕਹਿਕੇ ਉਸ ਸਾਹਮਣੇ ਪਈ ਪੱਗ ਸਿਰ ਤੇ ਰੱਖੀ ਤੇ ਬੋਲਿਆ "ਇਥੇ ਤਾਂ ਤੂੰ ਰਹਿਕੇ ਵੇਖ ਲਿਐ, ਸਾਡੇ ਸ਼ਹਿਰ ਆਕੇ ਵੇਖ, ਬਾਹਰੋਂ ਆਏ ਦੀ ਕਿਵੇਂ ਦੇਖ ਭਾਲ ਕਰੀਦੀ ਏ, ਤੈਨੂੰ ਸਿਖਾਕੇ ਭੇਜਾਂਗਾ।" ਕਹਿਕੇ ਬਾਹਰ ਨਿਕਲ ਆਇਆ।

ਘੋੜੇ ਤਿਆਰ ਖੜੇ ਸਨ, ਦੋਵੇਂ ਘੋੜਿਆਂ ਤੇ ਬਹਿ ਗਏ। ਉਸਨੂੰ ਇਧਰ ਉਧਰ ਵੇਖਣ ਦਾ ਮੌਕਾ ਦੇਏ ਬਿਨਾਂ ਤੇਜ਼ੀ ਨਾਲ ਘੋੜਾ ਭਜਾਕੇ ਰੰਗਈਆ ਦਾ ਬੂਹਾ ਲੰਘਕੇ

ਉਸਤੋਂ ਕਾਫ਼ੀ ਅੱਗੇ ਆ ਜਾਣ ਤੋਂ ਬਾਦ ਫਿਰ ਉਸ ਮੌਨ ਆ ਰਹੇ ਕਾਸ਼ਟਾਂਨਾਇਕ ਨੂੰ ਛੇੜਿਆ ।

"ਤੁਸੀ ਹੀ ਕੋਤਵਾਲ ਚਾਵੜੀ ਦੇ ਦੜਵਾਈ ਹੋ ?"

"ਹੂੰ"

"ਮੈਨੂੰ ਜੋ ਖਾਣਾ ਤੁਸੀ ਖੁਆਇਆ ਉਹ ਤੁਹਾਡੇ ਘਰ ਦਾ ਸੀ ਯਾਂ ਤੁਹਾਡੇ ਨੌਕਰ ਦੇ ਘਰ ਦਾ ?"

"ਕਿਉਂ ਸੁਆਦ ਨਹੀਂ ਸੀ ?"

"ਸੁਆਦ ਸੀ, ਇਸੇ ਲਈ, ਪੁਛਿਐ"

"ਮੇਰੇ ਘਰ ਦਾ ਸੀ ।"

ਇਸਦਾ ਮਤਲਬ ਕੋਤਵਾਲ ਚਾਵੜੀ ਦੇ ਦੜਵਾਈ ਇਹੋ ਜਿਹਾ ਖਾਣਾ ਖਾਂਦੇ ਨੇ । ਸਾਡੇ ਰਾਜ ਵਿੱਚ ਆਕੇ ਵੇਖੋ, ਰੋਜ਼ ਪੰਜ ਪ੍ਰਕਾਰ ਦਾ ਭੋਜਨ ਖਾਂਦੇ ਨੇ । ਪ੍ਰਧਾਨ ਮੰਤਰੀ ਜਿੰਨੀ ਤਨਖ਼ਾਹ ਮਿਲਦੀ ਏ । ਸਾਡੇ ਵਿੱਚ ਤਾਂ ਮੰਗਤਿਆਂ ਨੂੰ ਵੀ ਇਹੋ ਜਿਹਾ ਖਾਣਾ ਕੋਈ ਨਹੀਂ ਦਿੰਦਾ ।" ਕਾਸ਼ਟਾਨਾਇਕ ਨੂੰ ਉਕਸਾਂਦਿਆਂ ਬੋਲਿਆ ।

ਉਸਦੀ ਗੱਲ ਦਾ ਕੋਈ ਜੁਆਬ ਦਿੱਤੇ ਬਿਨਾਂ ਘੋੜੇ ਤੇ ਬੈਠਿਆਂ ਉਸਦਾ ਮੂੰਹ ਵੇਖਕੇ ਬੋਲੇ — "ਵੇਖ ਗੱਲ ਗੱਲ ਵਿੱਚ ਆਪਣੇ ਸ਼ਹਿਰ ਦੀ ਵਡਿਆਈ ਨਾ ਕਰ । ਹੱਦ ਪਾਰ ਕਰ ਤੇ ਆਪਣੀ ਜਾਨ ਬਚਾਕੇ ਚਲਾ ਜਾਹ ।"

"ਮੈਂ ਸਵੇਰ ਤੋਂ ਵੇਖ ਰਿਹਾਂ ਤੂੰ ਬੜਾ ਈਮਾਨਦਾਰ ਏਂ, ਆਪਣੇ ਥੱਲੇ ਕੰਮ ਕਰਨ ਵਾਲਿਆਂ ਨੂੰ ਵੀ ਬੜੀ ਚੰਗੀ ਤਰ੍ਹਾਂ ਤੂੰ ਤਿਆਰ ਕੀਤਾ ਹੋਇਐ । ਇਸ ਲਈ ਤੇਰੇ ਭਲੇ ਲਈ ਕੁੱਛ ਕਰਨਾ ਚਹੁੰਨਾਂ । ਤੇਰਾ ਬਾਕੀ ਸਭ ਕੁੱਛ ਤਾਂ ਠੀਕ ਏ, ਪਰ ਗੁੱਸਾ ਤੇਰੀ ਨੱਕ ਦੀ ਨੋਕ ਤੇ ਪਿਆ ਏ । ਤੈਨੂੰ ਲੈਣ ਦੇਣ ਦਾ ਢੰਗ ਨਹੀਂ ਪਤਾ । ਸੋਚਿਆ ਸੀ ਤੇਰੇ ਤੇ ਇਕ ਉਪਕਾਰ ਕਰਾਂ ਪਰ ਤੂੰ ਤਾਂ ਗੱਲ ਹੀ ਨਹੀਂ ਕਰਨ ਦਿੰਦਾ ।"

"ਉਪਕਾਰ ਕਰਨੈਂ, ਕੀ ਉਪਕਾਰ ਕਰੇਂਗਾ ?"

"ਇਸ ਲੋਭੀ ਨਾਇਕ ਦੀ ਨੌਕਰੀ ਛਡਕੇ ਸਾਡੇ ਰਾਜ ਵਿੱਚ ਆ ਜਾਹ । ਦਿਨ ਦੀਆਂ ਦਸ ਮੋਹਰਾਂ ਤਨਖ਼ਾਹ ਮਿਲੇਗੀ ।"

"ਤੂੰ ਦਸ ਮੋਹਰਾਂ ਵੇਖੀਆਂ ਵੀ ਹੋਈਆਂ ਨੇ ?"

ਮੈਨੂੰ ਤੂੰ ਕੀ ਸਮਝ ਰਖਿਐ, ਗਲੀ ਵਿੱਚ ਡਿੱਗਾ ਕੋਈ ਕੱਖ ਆਂ । ਤੈਨੂੰ ਦਿਸਦਾ ਨਹੀਂ, ਮੈਂ ਰਾਜੇ ਨਾਲ ਵਿਹਾਰ ਕਰਨ ਵਾਲਾ ਹਾਂ । ਤੇਰੇ ਰਾਜੇ ਨੇ ਮੇਰੇ ਨਾਲ ਗੱਲ ਬਾਤ ਵੀ ਕੀਤੀ । ਇਹ ਤਾਂ ਤੂੰ ਵੇਖਿਆ ਹੀ ਏ ।" ਆਪਣੀ ਵਡਿਆਈ ਕਰਦਿਆਂ ਉਸ ਕਿਹਾ ।

"ਅਗੇ ਜਾ ਰਹੇ ਕਾਸ਼ਟਾਨਾਇਕ ਨੇ ਆਪਣੇ ਘੋੜੇ ਦੀ ਲਗਾਮ ਖਿੱਚਕੇ ਉਸਨੂੰ ਰੋਕਿਆ ਤੇ ਉਸਦੇ ਘੋੜੇ ਦੀ ਲਗਾਮ ਫੜਕੇ ਖਿੱਚੀ ਤੇ ਘੋੜੇ ਨੂੰ ਰੋਕ ਦਿੱਤਾ "ਮੋੜ ਆਪਣੇ ਘੋੜੇ ਨੂੰ ਪਿੱਛੇ — ਹੁਕਮ ਦੇਣ ਦੇ ਲਹਿਜੇ ਵਿੱਚ ਕਾਸ਼ਟਾਨਾਇਕ ਨੇ ਕਿਹਾ ।

"ਕਿਉਂ ?" ਹੈਰਾਨ ਹੋਕੇ ਬਾਹਰੋਂ ਆਏ ਨੇ ਪੁੱਛਿਆ ।

"ਤੂੰ ਕੋਈ ਵੱਡਾ ਆਦਮੀ ਹੋਵੇਂਗਾ ਸੋਚਿਆ ਸੀ । ਪਰ ਤੇਰੇ ਤੇ ਭਰੋਸਾ ਕਰਕੇ ਸਾਡੇ ਮਹਾਰਾਜ ਨੇ ਵੀ ਚੰਗਾ ਨਹੀਂ ਕੀਤਾ । ਤੇਰੇ ਵਰਗੇ ਪੰਜ ਪਕਵਾਨ ਖਾਣ ਵਾਲੇ ਤੇ ਲੰਮੀ ਜੀਭ ਵਾਲੇ ਨੂੰ ਹਦੋਂ ਪਾਰ ਨਹੀਂ ਜਾਣ ਦੇਣਾ ਚਾਹੀਦਾ ।" ਖਰ੍ਹਵੀ ਅਵਾਜ਼ ਵਿੱਚ ਕਿਹਾ ।

"ਮੋੜ ਆਪਣਾ ਘੋੜਾ ਪਿਛਾਂਹ" ਇਹ ਕਹਿਕੇ ਕਾਸ਼ਣਾਨਾਇਕ ਨੇ ਆਪਣੇ ਲੱਕ ਦੁਆਲੇ ਲਟਕਦੀ ਕਟਾਰ ਕਢ ਲਈ ।

"ਤੈਨੂੰ ਐਵੇਂ ਛੱਡ ਦਿੱਤਾ ਤਾਂ ਰਾਜੇ ਨੂੰ ਮਿਲਣ ਦੀ ਖ਼ਬਰ ਤੂੰ ਸਾਰੇ ਸ਼ਹਿਰ ਵਿੱਚ ਫੈਲਾ ਦੇਵੇਂਗਾ । ਮੈਨੂੰ ਦਿਨ ਦੀਆਂ ਦਸ ਮੋਹਰਾਂ ਇਨਾਮ ਦੇਵੇਂਗਾ । ਸਾਡੇ ਵਿੱਚ ਇਕ ਮੋਹਰ ਲਈ ਦਸ ਛੜੀਆਂ ਇਨਾਮ ਦਿੰਦ ਨੇ ।" ਇਹ ਗੱਲ ਸੁਣ ਕੇ ਉਹ ਘਬਰਾ ਗਿਆ ।

"ਮੈਂ ਕੋਈ ਭੈੜੀ ਗੱਲ ਕੀਤੀ ਏ ?" "ਇਕ ਨਹੀਂ ਤੂੰ ਸੋ ਇਹੋ ਜਿਹੀਆਂ ਗੱਲਾਂ ਕੀਤੀਆਂ ਨੇ । ਇਕ ਇਕ ਲਈ ਇਕ ਇਕ ਛੜੀ ਪੈਣੀ ਚਾਹੀਦੀ ਏ ਤੈਨੂੰ ।"

"ਨਾਂ ਨਾਂ ਇਹ ਕੰਮ ਨਾਂ ਕਰਿਆ ਜੇ । ਮੈਨੂੰ ਜ਼ਰੂਰੀ ਕੰਮ ਏ, ਤੁਹਾਡੇ ਰਾਜੇ ਦਾ ਹੀ ਕੰਮ ਏ ।"

"ਆਪਣੇ ਕੰਮ ਬਾਰੇ ਉਹ ਆਪ ਹੀ ਦੱਸਣਗੇ, ਤੇਰੇ ਦੱਸਣ ਦੀ ਕੋਈ ਲੋੜ ਨਹੀਂ । ਮਹਾਰਾਜ ਨੂੰ ਤੇਰੇ ਬਾਰੇ ਸ਼ਕ ਹੋਣੈ, ਇਸੇ ਲਈ ਮੈਨੂੰ ਤੇਰੀ ਜ਼ਿੰਮੇਵਾਰੀ ਸੌਂਪੀ । ਤੇਰੀ ਅਸਲੀਅਤ ਕੀ ਏ, ਹੁਣ ਪਤਾ ਲੱਗ ਗਿਆ ਏ ।"

"ਜੋ ਕੁੱਛ ਵੀ ਕਰਨੈ, ਕਰ ਲਉ । ਮੈਂ ਕੋਈ ਗਲੀ ਕੀਤੀ ਹੋਵੇ ਤਾਂ ਦਸੋ, ਗਲਤੀ ਹਵੇ ਤਾਂ ਸਿਰ ਦੇਣ ਲਈ ਤਿਆਰ ਹਾਂ ।"

"ਮਹਾਰਾਜ ਨੂੰ ਐਡੀ ਤੇਜ਼ੀ ਵਿੱਚ ਮਿਲਣ ਆਏ ਨੂੰ, ਜਿਹੜਾ ਕਹਿੰਦੈ ਸ਼ਹਿਰ ਵਿਖਾ, ਤੇਰੀ ਇਹ ਗੱਲ ਸੁਣਦਿਆਂ ਤੈਨੂੰ ਅੰਦਰ ਬੰਦ ਕਰ ਦੇਣਾ ਚਾਹੀਦਾ ਸੀ । ਹੁਣ ਮੇਰੇ ਸਾਹਮਣੇ ਮਹਾਰਾਜ ਨਾਲ ਹੋਈਆਂ ਗੱਲਾਂ ਦੱਸਣ ਲਗੈਂ । ਤੂੰ ਤਾਂ ਅਸਤਬਲ ਵਿੱਚ ਕੰਮ ਕਰਨ ਜੋਗਾ ਵੀ ਨਹੀਂ, ਤੂੰ ਖ਼ਬਰ ਲੈ ਕੇ ਜਾਨੀ ਏਂ, ਇਹ ਕੰਮ ਕਰਨ ਲਈ ਤੇਰੇ ਨਾਲੋਂ ਬੜੇ ਚੰਗੇ ਬੰਦੇ ਸਾਡੇ ਕੋਲ ਹੈਗੇ ਨੇ ।

"ਕੀ ਗੱਲਾਂ ਕਰ ਰਿਹੈਂ, ਮੈਂ ਪਤਾ ਏ ਕਿਸ ਦਾ ਆਦਮੀ ਹਾਂ ?"

"ਕਿਸੇ ਦਾ ਵੀ ਕਿਉਂ ਨਾ ਹੋਵੇ, ਮੈਨੂੰ ਕੋਈ ਪ੍ਰਵਾਹ ਨਹੀਂ, ਇਹ ਮੈਨੂੰ ਨਾਂ ਦਸ, ਆਪਣੀ ਲਾਸ਼ ਨੂੰ ਖਾਂਦੀਆਂ ਇੱਲਾਂ ਨੂੰ ਦਸੀਂ — ਤੇਰੇ ਵਰਗੇ ਬੇਲਗਾਮ ਜ਼ਬਾਨ ਵਾਲੇ ਨੂੰ ਜੀਂਦਾ ਛਡਨਾ ਤੈਨੂੰ ਭੇਜਣ ਵਾਲੇ ਲਈ ਵੀ ਖਤਰਨਾਕ ਤੇ ਸਾਡੇ ਲਈ ਵੀ ਖ਼ਤਰਨਾਕ — ਹੁਣ ਅਗੋਂ ਹੋਰ ਕੋਈ ਗੱਲ ਨਾਂ ਕਰੀਂ, ਮੂੰਹ ਬੰਦ ਕਰਕੇ ਪਿੱਛੇ ਮੁੜ — ਤੂੰ ਜਿਹੜੀ ਖ਼ਬਰ ਲਿਆਇਐਂ ਉਹ ਮੇਰੇ ਮਹਾਰਾਜ ਨੂੰ ਮਿਲ ਗਈ ਏ — ਹੁਣ ਤੈਨੂੰ ਮਾਰਨ ਵਿੱਚ ਵੀ ਕੋਈ ਡਰ ਨਹੀਂ । ਕੋਈ ਗਲਤੀ ਹੋ ਵੀ ਗਈ ਤਾਂ ਤੇਰੇ ਵਰਗੇ ਲੰਬੀ ਜ਼ਬਾਨ ਵਾਲੇ ਨੂੰ ਛੱਡਣ ਨਾਲੋਂ ਤਾਂ ਇਸ ਗਲਤੀ ਲਈ ਮਹਾਰਾਜ ਨੂੰ ਸਿਰ

ਦੇਣਾ ਵਧੇਰੇ ਚੰਗੈ । ਹੁਣ ਮੂੰਹ ਬੰਦ ਕਰਕੇ ਪਿੱਛੇ ਮੁੜ ।" ਆਪਣੇ ਘੋੜੇ ਨੂੰ ਉਸਦੇ ਘੋੜੇ ਅੱਗੇ ਖੜਾ ਕਰਕੇ ਕਾਸਣਾਨਾਇਕ ਨੇ ਕਿਹਾ ।

"ਤੈਨੂੰ ਚਾਵੜੀ ਵਿੱਚ ਰੋਟੀ ਖੁਆਕੇ ਹਦੋਂ ਪਾਰ ਛਡਕੇ ਆਉਣ ਲਈ ਮਹਾਰਾਜ ਦੀ ਗੱਲ ਸੁਣਕੇ ਮੈਂ ਸਮਝ ਗਿਆ ਕਿ ਤੇਰੀ ਪਾਇਆ ਕੀ ਹੈ । 'ਸ਼ਹਿਰ ਵਿਖਾ' ਤੂੰ ਕਿਹਾ ਤਾਂ ਤੇਰਾ ਅਸਲੀ ਰੰਗ ਦਿੱਸ ਪਿਆ । ਚੁਪ ਕਰਕੇ ਤੇਰੀਆਂ ਗੱਲਾਂ ਸੁਣਦਾ ਰਿਹਾ । ਮੈਨੂੰ ਤੂੰ ਭੇਡਾਂ ਬਕਰੀਆਂ ਚਰਾਉਣ ਵਾਲਾ ਚਰਵਾਹਾ ਸਮਝ ਲਿਐ । — ਹੁਣ ਮੂੰਹ ਨਾਂ ਖੋਹਲੀਂ ।"

"ਤੂੰ ਬੜੀ ਭੁੱਲ ਕਰ ਰਿਹੈਂ ਦੜਵਾਈ ।"

"ਹੁਣ ਤੂੰ ਤੂੰ ਕੀਤੀ ਤਾਂ ਦੰਦ ਭੰਨ ਦਿਆਂਗਾ । ਸਿੱਧਾ ਤੁਰਿਆ ਚਲ । ਤੇਰੀ ਸਾਰੀ ਕਾਰਸਤਾਨੀ ਮਹਾਰਾਜ ਨੂੰ ਦਸਾਂਗਾ । ਅੱਗੋਂ ਜੋ ਉਹ ਹੁਕਮ ਦੇਣਗੇ ।" ਕਹਿਕੇ ਉਸਦੇ ਘੋੜੇ ਦੀ ਲਗਾਮ ਫੜਕੇ ਮੋੜ ਲਿਆ ।

"ਹੁਣ ਤੂੰ ਵਾਪਸ ਜਾਣ ਦਾ ਖ਼ਿਆਲ ਛੱਡ ਦੇਹ, ਤੇ ਹੋਰ ਕੋਈ ਗੱਲ ਕੀਤੀ ਤਾਂ ਮੇਰੀ ਕਟਾਰ ਜੁਆਬ ਦੇਵੇਗੀ ।" ਕਾਸ਼ਣਾਨਾਇਕ ਬੋਲਿਆ ।

"ਜੋ ਕਰਨੈਂ ਕਰ ਲੈ । ਜੋ ਗੱਲ ਕਰਨੈਂ ਸ਼ੇਰ ਦੇ ਢਿੱਡੋਂ ਜੰਮੇ ਵਾਂਗ ਕਰਨੈ । ਲਗਦੈ ਅਜ ਮੈਂ ਸਵੇਰੇ ਕਿਸੇ ਮਨਹੂਸ ਦੇ ਮੱਥੇ ਲੱਗਾ ਸਾਂ । ਤੂੰ ਜੋ ਕਰਨੈਂ ਕਰ ਲੈ, ਪਰ ਇਸਦਾ ਪਤਾ ਤੇਰੇ ਮੇਰੇ ਤੇ ਤੇਰੇ ਨਾਇਕ ਤੋਂ ਸਿਵਾ ਹੋਰ ਕਿਸੇ ਨੂੰ ਨਹੀਂ ਲਗਨਾ ਚਾਹੀਦਾ । ਕੋਤਵਾਲ ਚਾਵੜੀ ਦੇ ਦੜਵਾਈ ਨੂੰ ਏਨੀਂ ਕੁ ਤਾਂ ਸਮਝ ਹੋਣੀ ਚਾਹੀਦੀ ਹੈ ।" ਉਸਨੇ ਸ਼ਰੰਣਾਗਤ ਵਾਂਗ ਕਿਹਾ । 'ਕੀ ਕੀਤਾ ਜਾਵੇ, ਇਸ ਲੰਮੀ ਜੀਭ ਵਾਲੇ ਜਸੂਸ ਨਾਲ. ਕੀ ਕੀਤਾ ਜਾਵੇ ।' ਸੋਚਦੇ ਕਾਸ਼ਣਾਨਾਇਕ ਨੂੰ ਇਕ ਗੱਲ ਸੁੱਝੀ ।

"ਮੈਂ ਕੀ ਕਰਨੈਂ, ਮੈਨੂੰ ਇਹ ਪੁੱਛੇ ਬਿਨਾਂ, ਲੜਾਈ ਝਗੜਾ ਕੀਤੇ ਬਿਨਾਂ, ਮਿੱਤਰ ਵਾਂਗ ਮੇਰੇ ਨਾਲ ਆ, ਤੇਰਾ ਨਾਂ ਕੀ ਏ ?"

ਕਾਸ਼ਣਨਾਇਕ ਨੇ ਪੁੱਛਿਆ । ਇਹ ਸੁਆਲ ਸੁਣਕੇ ਉਹ ਫਿਕੀ ਜਿਹੀ ਹਾਸੀ ਹਸਿਆ

"ਆਪਣੇ ਨਾਇਕ ਨੂੰ ਪੁੱਛ" ਏਨਾਂ ਕਹਿਕੇ ਉਹ ਕਾਸ਼ਣਨਾਇਕ ਦੇ ਪਿੱਛੇ ਪਿੱਛੇ ਤੁਰ ਪਿਆ ।

ਮੇਰੇ ਨਾਲ ਜਾਕੇ ਛੇਤੀ ਨਾਲ ਰਾਜੇ ਨੂੰ ਮਿਲਕੇ ਆ ਗਿਆ । ਏਨਾਂ ਹੀ ਉਹ ਇਸ ਆਦਮੀ ਬਾਰੇ ਜਾਣਦਾ ਸੀ । ਉਸਨੂੰ ਫਿਰ ਕੋਤਵਾਲ ਚਾਵੜੀ ਵਿੱਚ ਲਿਜਾਣ ਦੀ ਥਾਂ ਉਹ ਉਸਨੂੰ ਆਪਣੇ ਘਰ ਲੈ ਗਿਆ । ਅੰਦਰਲੇ ਕਮਰੇ ਵਿੱਚ ਲਿਜਾਕੇ ਬਿਠਾ ਦਿੱਤਾ । "ਮੈਂ ਨਾਇਕ ਹੋਰਾਂ ਨੂੰ ਮਿਲਕੇ ਅਉਨਾਂ, ਉਨਾਂ ਚਿਰ ਤੂੰ ਇਥੇ ਬੈਠ । ਉਹ ਜੋ ਕਹਿਣਗੇ ਉਵੇਂ ਕਰਾਂਗਾ । ਇਥੇ ਚੁਪ ਕਰਕੇ ਬੈਠਾ ਰਹਿ । ਜੇ ਰੌਲਾ ਪਾਇਆ ਤਾਂ ਜੀਉਂਦਾ ਨਹੀਂ ਛੱਡਣ ਲੱਗਾ ।" ਉਸਨੂੰ ਚਿਤਾਵਨੀ ਦਿੰਦਿਆਂ ਕਿਹਾ ।

"ਮੈਂ ਇਥੇ ਮਰਣ ਲਈ ਨਹੀਂ ਆਇਆ, ਜਾਹ ਆਪਣੇ ਨਾਇਕ ਹੋਰਾਂ ਨੂੰ ਮਿਲ

ਆ । ਉਹਨਾਂ ਨੂੰ ਇਕ ਗੱਲ ਕਹਿ ਦਈਂ ।"

"ਕੀ ?"

"ਤੇਰੇ ਰਾਜੇ ਨੂੰ ਮਿਲਣ ਗਿਆ ਤਾਂ ਅੰਗੂਠੀ ਨਾਂ ਲੱਭੀ । ਕਿਤੇ ਡਿੱਗ ਪਈ ਏ, ਮਹਾਰਾਜ ਨੂੰ ਵੀ ਕਿਹਾ । ਹੁਣ ਯਾਦ ਆਇਐ ਕਿ ਉਹ ਤਾਂ ਮੈਂ ਆਪਣੀ ਪਗੜੀ ਵਿੱਚ ਰਖੀ ਸੀ ।" ਕਹਿਕੇ ਆਪਣੇ ਸਿਰ ਤੋਂ ਪਗੜੀ ਲਾਹਕੇ ਉਸਦੇ ਇਕ ਵਲ ਵਿੱਚ ਲਪੇਟੀ ਅੰਗੂਠੀ ਕੱਢਕੇ ਉਂਗਲ ਵਿੱਚ ਪਾ ਲਈ ਤੇ ਕਹਿਣ ਲੱਗਾ — "ਮਹਾਰਾਜ ਨੂੰ ਕਹੀਂ ਅੰਗੂਠੀ ਮਿਲ ਗਈ ਏ ।"

"ਕਿਥੇ ਏ ਉਹ ਅੰਗੂਠੀ ?" ਕਹਿਕੇ ਕਾਸ਼ਟਨਾਇਕ ਨੇ ਉਸਦੀ ਉਂਗਲੀ ਵਿਚੋਂ ਅੰਗੂਠੀ ਲਹਾਕੇ ਬੜੇ ਧਿਆਨ ਨਾਲ ਵੇਖਿਆ ਉਸ ਵਿੱਚ ਕੁੱਛ ਵੀ ਖ਼ਾਸ ਨਾ ਦਿਸਿਆ । ਘੁਮਾ ਫਿਰਾਕੇ ਹੀਰੇ ਦੇ ਪਿਛਲੇ ਭਾਗ ਵਿੱਚ ਵੇਖਿਆ ਕਿਤੇ ਜ਼ਹਿਰ ਦੀ ਡੱਬੀ ਤਾਂ ਨਹੀਂ ਸੀ, ਪੱਕੀ ਕਰਕੇ ਬੋਲੇ, "ਆਪਣੀ ਪਗੜੀ ਵਿੱਚ ਤੂੰ ਹੋਰ ਕੀ ਕੀ ਰਖਿਐ ? ਕਾਸ਼ਟਨਾਇਕ ਨੇ ਪੁੱਛਿਆ ।

"ਮੇਰੀ ਗੱਲ ਤੇ ਤੈਨੂੰ ਇਤਬਾਰ ਨਹੀਂ ਆਉਣਾ ਤੂੰ ਆਪ ਹੀ ਵੇਖ ਲੈ ।" ਕਹਿਕੇ ਉਸ ਪਗੜੀ ਕਾਸ਼ਟਾਨਾਇਕ ਨੂੰ ਦੇ ਦਿੱਤੀ । ਸਿਰਫ਼ ਪਗੜੀ ਹੀ ਨਹੀਂ, ਉਸਦੇ ਸਿਰ ਦੇ ਵਾਲ ਵੀ ਚੰਗੀ ਤਰ੍ਹਾਂ ਵੇਖਕੇ ਪੱਕੀ ਕਰਕੇ ਬੋਲੇ — "ਤੇਰੀ ਸਾਰੀ ਤਲਾਸ਼ੀ ਲੈਣ ਦਾ ਵਕਤ ਨਹੀਂ । ਕਿਤੇ ਜ਼ਹਿਰ ਤਾਂ ਨਹੀਂ ਰੱਖੀ ਹੋਈ, ਮੇਰੇ ਜਾਨ ਪਿੱਛੋਂ ਜਾਹਿਰ ਖਾਕੇ ਗਿੱਧਾਂ ਤੇ ਲੂੰਮੜੀਆਂ ਤੇ ਉਪਕਾਰ ਨਾ ਕਰ ਦੇਵੀਂ ।" ਕਹਿਕੇ ਉਸਨੂੰ ਕਮਰੇ ਵਿੱਚ ਛਡਕੇ ਬਾਹਰੋਂ ਜੰਦਰਾ ਮਾਰਕੇ ਚਲੇ ਗਏ ਕਾਸ਼ਟਾਨਾਇਕ ।

ਕੋਤਵਾਲ ਚਾਵੜੀ ਦੇ ਦੜਵਾਈ ਕਾਸ਼ਟਨਾਇਕ ਦੀ ਸਾਰੀ ਗੱਲ ਅਰਾਮ ਨਾਲ ਸੁਣਦੇ ਰਹੇ — ਅਖ਼ੀਰ ਵਿੱਚ ਕਾਸ਼ਟਾਨਾਇਕ ਬੋਲਿਆ, "ਮੈਂ ਆਉਣ ਲੱਗਾ ਤਾਂ ਤੁਹਾਨੂੰ ਦੱਸਣ ਲਈ ਉਸ ਇਕ ਗੱਲ ਕਹੀ — 'ਅੰਗੂਠੀ ਲੱਭ ਗਈ ਹੈ' । ਸੁਣਕੇ ਮਦਕਰੀਨਾਇਕ ਨੇ ਸੁਖ ਦਾ ਸਾਹ ਲਿਆ ।

"ਉਸਦੇ ਬਾਰੇ ਤੈਨੂੰ ਕਿਸੇ ਕਿਸਮ ਦਾ ਸ਼ਕ ਕਰਨ ਦੀ ਲੋੜ ਨਹੀਂ ਦੜਵਾਈ । ਉਹ ਸਾਡੇ ਭਰੋਸੇ ਦਾ ਆਦਮੀ ਹੈ । ਤੇਰੇ ਸਾਹਮਣੇ ਜੋ ਕੁੱਛ ਉਸਨੇ ਕਿਹਾ ਉਹ ਨਾਟਕ ਸੀ । ਅੰਗੂਠੀ ਲੱਭ ਗਈ, ਉਸਦੀ ਗੱਲ ਸੁਣਕੇ ਮੈਨੂੰ ਤਸੱਲੀ ਹੋ ਗਈ ਹੈ ਕਿ ਸਾਡਾ ਕਿਲਾ ਸਰਖਿਅਤ ਹੈ । ਉਸਨੂੰ ਧਿਆਨ ਨਾਲ ਸੀਮਾਂ ਤੋਂ ਪਾਰ ਲੰਘਾ ਆਉ । ਆਕੇ ਮੈਨੂੰ ਮਿਲੋ ।"

"ਉਹ ਸਭ ਨਾਟਕ ਕਰ ਰਿਹਾ ਸੀ, ਤੁਸੀ ਜਾਨਦੇ ਸੀ ?" ਹੈਰਾਨ ਹੋਕੇ ਕਾਸ਼ਟਨਾਇਕ ਨੇ ਪੁੱਛਿਆ ।

"ਏਨਾਂ ਹੀ ਨਹੀਂ, ਮੈਨੂੰ ਹੋਰ ਵੀ ਬਹੁਤ ਕੁੱਛ ਪਤੈ । ਤੁਹਾਨੂੰ ਦੱਸਣ ਵਾਲਾ ਵੀ ਬਹੁਤ ਕੁੱਛ ਹੈ । ਉਸਨੂੰ ਛਡਕੇ ਆਕੇ ਮੈਨੂੰ ਮਿਲੋ । ਉਸਦੇ ਬਾਰੇ, ਉਸਨੂੰ ਵੇਖਕੇ ਗੱਲਾਂ ਕਰਨ ਵਾਲੇ ਕੌਣ ਹਨ, ਉਹਨਾਂ ਬਾਰੇ ਬੜਾ ਹੁਸ਼ਿਆਰ ਰਹਿਣ ਦੀ ਲੋੜ ਹੈ । ਮੇਰੇ ਤੁਹਾਡੇ ਬਗੈਰ ਇਸਦਾ ਹੋਰ ਕਿਸੇ ਨੂੰ ਨਾਂ ਪਤਾ ਲੱਗੇ । ਜਿੰਨਾਂ ਚਿਰ ਮੈਂ

ਨਾਂ ਕਹਾਂ ਇਸ ਬਾਰੇ ਪ੍ਰਧਾਨਮੰਤਰੀ ਜੀ ਨੂੰ ਵੀ ਕੁੱਛ ਨਹੀਂ ਦਸਣਾ ।" ਹੁਸ਼ਿਆਰ ਰਹਿਣ ਲਈ ਪੱਕੀ ਕਰਦਿਆਂ ਮਦਕਰੀਨਾਇਕ ਨੇ ਕਿਹਾ ।

"ਚੰਗੀ ਕਿਸਮਤ ਨੂੰ ਮੈਂ ਉਸ ਨਾਲ ਕੋਈ ਉੱਚੀ ਨੀਂਵੀ ਨਹੀਂ ਕੀਤੀ"

"ਸਿਰਫ਼ ਤੇਰੀ ਹੀ ਨਹੀਂ — ਦੁਰਗ ਦੀ ਕਿਸਮਤ ਵੀ ਚੰਗੀ ਸੀ —" ਮਦਕਰੀਨਾਇਕ ਬੋਲੇ ।

## 6

'ਉਹ ਆਦਮੀ' ਬਣਕੇ ਆਇਆ 'ਉਹ ਆਦਮੀ' ਬਣਕੇ ਹੀ ਰਿਹਾ ਤੇ 'ਉਹ ਆਦਮੀ' ਕਰਕੇ ਹੀ ਉਸਨੂੰ ਸੀਮਾ ਪਾਰ ਕਰਾਕੇ ਕਾਸ਼ਣਨਾਇਕ ਆ ਗਿਆ। ਮਦਕਰੀਨਾਇਕ ਆਪਣੇ ਭਰਾ ਪਰਸ਼ੂਰਾਮ ਨਾਇਕ ਤੇ ਕਾਸ਼ਣਾਨਾਇਕ ਉਹਨਾਂ ਦੋਹਾਂ ਦੀਆਂ ਗੱਲਾਂ ਸੁਣਦਾ ਚੁਪ ਚਾਪ ਬੈਠਾ ਰਿਹਾ — ਫਿਰ ਬੋਲਿਆ

"ਇਹ ਤਾਂ ਸਾਡੇ ਹੱਥਾਂ ਦੇ ਪਰਛਾਵੇਂ ਵਿੱਚ ਦਸ ਉਂਗਲੀਆਂ ਹੈ ਨੇਂ ਕਿ ਨਹੀਂ ਵੇਖਣ ਦਾ ਚੋਖਾ ਔਖਾ ਕੰਮ ਹੈ । ਜੋ ਕੰਮ ਮੇਰੇ ਜ਼ਿੰਮੇ ਲਾਉਗੇ ਉਹ ਮੈਂ ਪੂਰੀ ਤਰ੍ਹਾਂ ਸਿਰੇ ਚਾੜਾਂਗਾ । ਇਸ ਕੰਮ ਵਿੱਚ ਮਹਾਰਾਜ ਨੂੰ ਮੇਰੇ ਤੇ ਪੂਰਾ ਭਰੋਸਾ ਹੋਣਾ ਚਾਹੀਦਾ ਹੈ ।"

"ਪੂਰਾ ਭਰੋਸਾ ਹੇ, ਇਹ ਤੈਨੂੰ ਕਹਿਣ ਦੀ ਲੋੜ ਨਹੀਂ ।" ਮੱਦਕਰੀਨਾਇਕ ਨੇ ਕਿਹਾ ।

"ਉਹ ਭਰੋਸਾ ਹੋਰ ਹੈ, ਮੈਂ ਜੋ ਕਹਿ ਰਿਹਾ ਹਾਂ, ਉਹ ਹੋਰ ਹੈ ।" ਕਾਸ਼ਣਨਾਇਕ ਨੇ ਸੋਚਦਿਆਂ ਕਿਹਾ ।

"ਤੈਨੂੰ ਕਿਸ ਤਰ੍ਹਾਂ ਦਾ ਭਰੋਸਾ ਚਾਹੀਦਾ ਹੈ ?"

"ਮੈਨੂੰ ਜਿੰਨ੍ਹਾਂ ਬੰਦਿਆਂ ਤੇ ਸ਼ਕ ਹੈ, ਉਹਨਾਂ ਦੇ ਸੰਬੰਧ ਵਿੱਚ ਮੈਂ ਕੀ ਕਰਾਂ ? ਘੜੀ ਘੜੀ ਤੁਹਾਨੂੰ ਆਕੇ ਮਿਲਣ ਵਿੱਚ ਮੁਸ਼ਕਿਲ ਹੋਵੇਗੀ । ਇਸ ਸੰਬੰਧ ਵਿੱਚ ਤੁਹਾਨੂੰ, ਮੈਨੂੰ ਬਹੁਤੀ ਖੁਲ੍ਹ ਦੇਣੀ ਪਵੇਗੀ ।" ਕਾਸ਼ਣਨਾਇਕ ਦੀ ਮੰਗੀ ਸੁਤੰਰਤਾ ਦੀ ਲਾਭ ਹਾਨੀ ਬਾਰੇ ਸੋਚਦਿਆਂ ਮਦਕਰੀਨਾਇਕ ਬੋਲੇ — "ਤੈਨੂੰ ਸੁਤੰਰਤਾ ਭਾਂ ਦੇ ਦਿਆਂਗੇ ਪਰ ਸੰਭਲਕੇ ਰਹਿਣ ਦੀ ਲੋੜ ਹੈ — ਇਸਦਾ ਦੁਰਉਪਯੋਗ ਨਾ ਹੋਵੇ । ਤੁਸੀ ਜੋ ਵੀ ਕਰਨਾ ਹੋਵੇ, ਪਹਿਲਾਂ ਪਰਸ਼ੂਰਾਮਨਾਇਕ ਨਾਲ ਸਲਾਹ ਕਰਕੇ, ਸਾਰੀ ਵਿਚਾਰ ਕਰਨ ਤੋਂ ਬਾਦ ਕਰਿਆ ਜੇ । ਇਹ ਕੰਮ ਅਜ ਤੋਂ ਹੀ ਅਰੰਭ ਹੋ ਜਾਵੇ । ਕਿਥੋਂ ਸ਼ੁਰੂ ਕਰੋਗੇ ?" ਮਦਕਰੀਨਾਇਕ ਨੇ ਪੁੱਛਿਆ ।

"ਪਹਿਲਾਂ ਆਪਣਾ ਘਰ ਠੀਕ ਕਰ ਲਈਦੇ — ਫਿਰ ਬਾਹਰ ਦਾ ਕੰਮ ਸ਼ੁਰੂ ਕਰਾਂਗੇ । ਉਹ ਮੇਰੇ ਸਪੁਰਦ ਕਰ ਦਿਉ ।" ਕਾਸ਼ਣਨਾਇਕ ਨੇ ਕਿਹਾ ।

"ਮਹਿਲ ਵੀ ਤੇਰੀ ਛਾਣਬੀਣ ਤੋਂ ਬਾਹਰ ਨਹੀਂ, ਪਰ ਇਕ ਗੱਲ ਦਾ ਧਿਆਨ ਰਖੀਂ ਕਿ ਇਸ ਗੱਲ ਦਾ ਕਿਸੇ ਨੂੰ ਪਤਾ ਨਾ ਲੱਗੇ ।" ਮਦਰੀਨਾਇਕ ਨੇ ਕਿਹਾ ।

"ਤੁਹਾਡੇ ਕੰਮ ਲਈ ਇਹ ਸਿਰ ਵੀ ਰਾਖਵਾਂ ਹੈ ।" ਕਾਸ਼ਣਾਨਾਇਕ ਬੋਲਿਆ

"ਮੇਰੇ ਲਈ ਸਿਰ ਦੇਣ ਦਾ ਕੋਈ ਫਾਇਦਾ ਨਹੀਂ — ਮੇਰਾ ਸਿਰ, ਤੇਰਾ ਸਿਰ, ਸਾਰੇ ਸਿਰ ਦੁਰਗ ਦੀ ਰਖਿਆ ਲਈ ਰਾਖਵੇਂ ਹਨ — ਤੂੰ ਏਨਾ ਯਾਦ ਰਖੀਂ ਬਸ — ਮੈਂ ਜੋ ਕੁੱਛ ਕਿਹੈ, ਉਸ ਵਿਚੋਂ ਕੋਈ ਵੀ ਗੱਲ ਨਾ ਭੁੱਲੀਂ ।"

"ਨਹੀਂ ਭੁਲਾਂਦਾ — ਪਰ ਇਕ ਗੱਲ ਹੈ —" ਕਾਸ਼ਣਨਾਇਕ ਬੋਲਿਆ ।

"ਕੀ ।"

"ਮੈਂ ਤੁਹਾਨੂੰ ਨਹੀਂ ਮਿਲ ਸਕਦਾ, ਜੇ ਇਹ ਕੰਮ ਚਿੱਕ ਬੁੱਧੀ ਹੋਰਾਂ ਨੂੰ ਸੌਂਪ ਦਿੱਤਾ ਜਾਏ । ਪਰ ਉਹਨਾਂ ਦਾ ਤੇ ਕੋਤਵਾਲਚਾਵੜੀ ਦਾ ਕਈ ਸੰਬੰਧ ਨਹੀਂ । ਅਸੀ ਸਾਰੇ ਚੱਪੇ ਚਾਵੜੀ ਦੇ ਥੱਲੇ ਆਉਂਦੇ ਹਾਂ । ਸਾਡੇ ਪ੍ਰਧਾਨਮੰਤਰੀ ਨਾਲ ਵੀ ਸਿੱਧਾ ਸੰਪਰਕ ਨਹੀਂ । ਸੋ ਜੇ ਉਹਨਾਂ ਸਾਰਿਆਂ ਨੂੰ ਛਡਕੇ, ਮੈਂ ਘੜੀ ਘੜੀ ਤੁਹਾਨੂੰ ਯਾਂ ਚਿੱਕ ਬੁਧੀ ਹੋਰਾਂ ਨੂੰ ਮਿਲਦਾ ਹਾਂ ਤਾਂ ਲੋਕੀ ਸ਼ਕ ਕਰਨਗੇ ।" ਆਪਣਾ ਡਰ ਪ੍ਰਗਟ ਕਰਦਿਆਂ ਕਾਸ਼ਣਾਨਾਇਕ ਨੇ ਕਿਹਾ

ਕਾਸ਼ਣਾਨਾਇਕ ਦੀ ਗੱਲ ਦੇ ਪਿੱਛੇ ਛੁਪੀ ਅਸਲੀਅਤ ਨੂੰ ਸਮਝਦਿਆਂ ਮਦਕਰੀਨਾਇਕ ਨੇ ਕਿਹਾ —

ਚੱਪੇਚਾਵੜੀ ਦੇ ਦਵਾਈ ਹੁਚੱਪਾਨਾਇਕ ਸਾਡੇ ਵੱਡੇ ਨੇ । ਪਿਛਲੇ ਅਠਾਰਾਂ ਸਾਲਾਂ ਤੋਂ ਉਹਨਾਂ ਨੂੰ ਵੇਖਦਾ ਆ ਰਿਹਾ ਹਾਂ । ਉਹਨਾਂ ਬਾਰੇ ਮੈਨੂੰ ਕਈ ਸ਼ਕ ਨਹੀਂ, ਪਰ —" ਕੁੱਛ ਕਹਿੰਦੇ ਕਹਿੰਦੇ ਚੁੱਪ ਕਰ ਗਏ ।

"ਮਹਾਂ ਸਵਾਮੀ ਤੁਹਾਡੀ ਗੱਲ ਬਿਲਕੁਲ ਠੀਕ ਹੈ, ਚੱਪੇਚਾਵੜੀ ਦੇ ਦੜਵਾਈ ਖਰਾ ਸੋਨਾ ਨੇ ।"

"ਉਹ ਨਿਰਾ ਸੋਨਾ ਨੇਂ, ਉਹਨਾਂ ਦਾ ਮਨ ਸ਼ੀਸ਼ੇ ਵਾਂਗ ਸਾਫ਼ ਏ — ਪਰ ਉਹਨਾਂ ਨੂੰ ਇਸ ਖੜਯੰਤਰ ਵਿੱਚ ਘਸੀਟਣਾ ਠੀਕ ਰਹੇਗਾ ?"

"ਉਹਨਾਂ ਨੂੰ ਇਸਤੋਂ ਦੂਰ ਰਖਣ ਨਾਲ ਨੁਕਸਾਨ ਹੋ ਸਕਦੈ ?" ਪਰਸ਼ੂਰਾਮਨਾਇਕ ਨੇ ਕਿਹਾ ।

"ਇਸ ਸਮੱਸਿਆ ਦਾ ਕੀ ਹੱਲ ਹੋ ਸਕਦੈ ?" ਮਦਕਰੀਨਾਇਕ ਪੁੱਛਣ ਲੱਗੇ ।

"ਜੇ ਆਗਿਆ ਹੋਵੇ ਤਾਂ ਮੈਂ ਇਕ ਗੱਲ ਕਰਾਂ ?" ਕਾਸ਼ਣਾਨਾਇਕ ਕਹਿਣ ਲੱਗੇ ।

"ਦਸੋ ਕੀ ?"

"ਮੈਂ ਉਹਨਾਂ ਨੂੰ ਇਕ ਸਲਾਹ ਦਿਆਂਗਾ, ਯੁੱਧ ਨੇੜੇ ਆ ਰਿਹਾ ਹੈ । ਕੋਤਵਾਲ ਚਾਵੜੀ, ਤਲਵਾਰ ਚਾਵੜੀ ਵਾਲਿਆਂ ਦਾ ਕੰਮ ਬੜਾ ਵੱਧ ਗਿਆ ਹੈ ਮਹਾਰਾਜ ਨੂੰ

ਘੜੀ ਘੜੀ ਖ਼ਬਰ ਪਹੁੰਚਾਨੀ ਹੋਵੇਗੀ । ਇਸ ਲਈ ਜੇ ਤਲਵਾਰ ਚਾਵੜੀ, ਕੋਤਵਾਲ ਚਾਵੜੀ ਦੋਹਾਂ ਦੀ ਜ਼ਿੰਮੇਵਾਰੀ ਚਿੱਕ ਬੁੱਧੀ ਹੋਰਾਂ ਨੂੰ ਸੋਂਪ ਦਿੱਤੀ ਜਾਵੇ ਤਾਂ ਠੀਕ ਰਹੇਗਾ । ਉਹ ਤੁਹਾਨੂੰ ਪੁੱਛੇ ਬਗੈਰ ਕੋਈ ਕੰਮ ਨਹੀਂ ਕਰਦੇ । ਤੁਸੀ ਉਹਨਾਂ ਦੀ ਗੱਲ ਮੰਨ ਲਿਆ ਜੇ । ਇਸ ਤਰ੍ਹਾਂ ਸਭ ਦੀ ਮੁਸ਼ਕਿਲ ਹੱਲ ਹੋ ਜਾਵੇਗੀ ਮੈਂ ਉਹਨਾਂ ਨੂੰ ਮਿਲਦਾ ਰਹਾਂ ਯਾਂ ਉਹ ਘੜੀ ਮੁੜੀ ਸਾਡੀ ਚਾਵੜੀ ਵਿੱਚ ਆਉਂਦੇ ਰਹਿਣ, ਮੇਰਾ ਖਿਆਲ ਏ ਕਿਸੇ ਨੂੰ ਕੋਈ ਸ਼ਕ ਨਹੀਂ ਪੈਣ ਲੱਗਾ ।" ਕਾਸ਼ਣਾਨਾਇਕ ਨੇ ਕਿਹਾ ।

ਇਸ ਤੋਂ ਸਿਵਾ ਨਾਂ ਮਦਕਰੀਨਾਇਕ ਹੋਰਾਂ ਨੂੰ ਕੁੱਛ ਸੁਝਿਆ ਤੇ ਨਾਂ ਹੀ ਪਰਸ਼ੂਰਾਮ-ਨਾਇਕ ਨੂੰ ਹੀ ਕੁੱਛ ਸੁਝਿਆ ।

"ਠੀਕ ਏ, ਵਕਤ ਵੇਖਕੇ ਇਹ ਕੰਮ ਸ਼ੁਰੂ ਕਰ ਦਿਉ — ਅਜ ਤੋਂ ਹੀ ਇਹ ਆਪਣਾ ਕੰਮ ਸ਼ੁਰੂ ਕਰ ਦਿਉ ।" ਮਦਕਰੀਨਾਇਕ ਬੋਲੇ, "ਕਾਸ਼ਣਨਾਇਕ ਜਿਸ ਸਮੇਂ ਦੀ ਉਡੀਕ ਕਰ ਰਿਹਾ ਸੀ, ਹੈਦਰਅਲੀ ਨੇ ਉਹ ਸਮਾਂ ਨੇੜੇ ਲੈ ਆਂਦਾ ਹੈ ।"

## 7

ਨਕਲੀ ਪੇਸ਼ਵੇ ਰਘੋਤਮਰਾਉ ਦੀ ਦਿੱਤੀ ਸਨਦ ਨੂੰ ਹਥਿਆਰ ਵਾਂਗ ਫੜਕੇ, ਛਿੱਲੇ ਹੋਏ ਕੇਲੇ ਵਾਂਗ ਨਿਗਲ ਲੈਣ ਦੀ ਸੋਚਕੇ, ਹੈਦਰਅਲੀ ਨੇ ਚੋਖੀ ਸਾਰੀ ਸਕਤੀ ਸ਼ਾਲੀ ਸੈਨਾ ਸਾਹਿਬਜ਼ਾਦੇ ਟੀਪੂ ਦੀ ਅਗਵਾਈ ਵਿੱਚ ਭੇਜ ਦਿੱਤੀ । ਉਸ ਸੋਚਿਆ ਸੀਰੀਆਂ ਤਾਂ ਸੌਖਾ ਹੀ ਸੰਘੋਂ ਉਤਰ ਜਾਵੇਗਾ ਤੇ ਉਸਤੋਂ ਬਾਦ ਚਿਤਰਦੁਰਗਾ ਦਾ ਹਿਸਾਬ ਕਿਤਾਬ ਕੀਤਾ ਜਾਵੇਗਾ ।

ਪਰ ਬਾਪੂਜੀ ਸਿੰਧੀਆਂ ਦੀ ਸੈਨਾ ਹੈਦਰਅਲੀ ਦੇ ਹਿਸਾਬ ਵਾਂਗ ਐਨੀ ਕਮਜ਼ੋਰ ਨਹੀਂ ਸੀ । ਉਸਦੇ ਹਿਸਾਬ ਨਾਲ ਇਕੋ ਹਫ਼ਤੇ ਵਿੱਚ ਖ਼ਤਮ ਹੋ ਜਾਣ ਵਾਲਾ ਯੁੱਧ ਦੋ ਮਹੀਨੇ ਬੀਤ ਜਾਣ ਤੇ ਵੀ ਮੁੱਕਦਾ ਨਹੀਂ ਸੀ ਦਿੱਸ ਰਿਹਾ । ਇਸ ਸਮੇਂ ਜੇ ਚਿਤਰਦੁਰਗਾ ਦੀ ਪ੍ਰਬੱਲ ਸੈਨਾਂ ਮਰਾਠਿਆਂ ਦੀ ਮਦਦ ਲਈ ਆ ਜਾਏ ਤਾਂ ਉਹਨਾਂ ਦੀ ਦਸ਼ਾ ਕੈਂਚੀ ਵਿੱਚ ਫ਼ਸੀ ਸੁਪਾਰੀ ਵਰਗੀ ਹੋ ਜਾਵੇਗੀ । ਸੋਚਕੇ ਹੈਦਰਅਲੀ ਨੇ ਦੁਰਗ ਦੇ ਬੱਲ ਦੀ ਪਰੀਖਿਆ ਲੈਣ ਲਈ ਆਪਣੇ ਭਣਵਈਏ ਮੁਹਕਮ ਸਾਹਿਬ ਦੇ ਨਾਲ ਇਕ ਹਰਕਾਰੇ ਦੇ ਹੱਥ ਆਪਣੀ ਚਿੱਠੀ ਦੇ ਕੇ ਦੁਰਗ ਵਲ ਭੇਜ ਦਿੱਤਾ ।

ਜਿਸ ਦਿਨ 'ਉਹ ਆਦਮੀ' ਆਕੇ ਗਿਆ, ਉਸ ਦਿਨ ਤੋਂ ਮਦਕਰੀਨਾਇਕ ਮੁਹਕਮ ਸਾਹਿਬ ਦੇ ਆਉਣ ਦੀ ਉਡੀਕ ਕਰ ਰਿਹਾ ਸੀ । ਇੰਗਲਦਾਲੂ ਦੀ ਸੈਨਾ ਚੌਂਕੀ ਕੋਲ ਆਕੇ ਰੁਕੇ ਹੈਦਰਅਲੀ ਦੇ ਵਕੀਲ ਦੀ ਖ਼ਬਰ ਸੈਨਾ ਚੌਂਕੀ ਦੇ ਦਫ਼ੇਦਾਰ ਪਰਸ਼ੂਰਾਮ ਨਾਇਕ ਨੇ ਸਰਹੱਦੀ ਕਿਲੇ ਦੇ ਦੜਵਾਈ ਕਾਟੱਣਾਨਾਇਕ ਨੂੰ ਦਿੱਤੀ, ਉਹਨਾਂ ਅਗੋਂ

ਇਹ ਖ਼ਬਰ ਪ੍ਰਧਾਨਮੰਤਰੀ ਨੂੰ ਦੱਸੀ । ਪ੍ਰਧਾਨਮੰਤਰੀ ਨਰਸਪਈਆ ਤੋਂ ਇਹ ਖ਼ਬਰ ਨਾਇਕ ਹੋਰਾਂ ਕੋਲ ਪੁੱਜੀ

"ਕੀ ਕੀਤਾ ਜਾਵੇ", ਮਦਕਰੀਨਾਇਕ ਨੂੰ ਤੋਲਵੀਆਂ ਨਜ਼ਰਾਂ ਨਾਲ ਵੇਖਕੇ ਪੁੱਛਿਆ ।

"ਵੱਡੇ ਆਪ ਹੀ ਸਾਡੇ ਬੂਹੇ ਤੇ ਆ ਗਏ ਹਨ, ਸਾਡੇ ਕਹਿਣ ਦੀ ਤਾਂ ਕੋਈ ਗੱਲ ਹੀ ਨਹੀਂ ਰਹਿ ਗਈ । ਇਹੋ ਜਿਹਿਆਂ ਦਾ ਸੁਆਗਤ ਕਰਨ ਵਿੱਚ ਤਾਂ ਤੁਸੀ ਨਿਪੁੰਨ ਹੋ ਪ੍ਰਧਾਨਮੰਤਰੀ ਜੀ । ਤੁਸੀ ਜੋ ਜਾਇਜ਼ ਸਮਝੋ, ਉਵੇਂ ਕਰੋ । ਆਏ ਨੇ ਠੀਕ ਏ । ਕਿਉਂ ਆਏ ਨੇ ? ਪਤਾ ਕਰੋ । ਫਿਰ ਅਗੋਂ ਕੀ ਕਰਨੈਂ, ਉਹ ਵੀ ਦੱਸਣ ਵਾਲੇ ਤੁਸੀ ਹੋ ।" ਮਦਕਰੀਨਾਇਕ ਨੇ ਏਨਾ ਕਿਹਾ ।

ਪ੍ਰਧਾਨਮੰਤਰੀ ਨੇ ਇਹ ਗੱਲ ਬੜੇ ਧਿਆਨ ਨਾਲ ਸੁਣੀ, ਇਸ ਵਿੱਚ ਕੋਈ ਵਿਅੰਗ ਤਾਂ ਨਹੀਂ ਸੀ, ਪੱਕੀ ਕਰਕੇ ਬੋਲੇ —

"ਇਹ ਕਹਿਕੇ ਤੁਸੀ ਮੈਨੂੰ ਬੜੀ ਭਾਰੀ ਜ਼ਿੰਮੇਵਾਰੀ ਦੇ ਦਿੱਤੀ ਏ । ਇਸਦਾ ਭਾਰ ਚੁੱਕਣ ਲਈ ਪਰਮਾਤਮਾ ਮੈਨੂੰ ਬੱਲ ਦੇਵੇ । ਪਰ ਇਕ ਬੇਨਤੀ ਹੈ —"

"ਦਸੋ"

"ਸਮਾਂ ਬੜਾ ਨਾਜ਼ਕ ਏ, ਪਹਿਲਾਂ ਜੋ ਹੋਇਆ ਉਸਨੂੰ ਭੁਲਾਕੇ ਦੁਰਗ ਦੇ ਹਿੱਤ ਦੀ ਸੋਚ ਕਰੋ ।"

"ਰਾਜਨੀਤੀ ਵਿੱਚ ਵਿਅਕਤੀਗਤ ਖਾਹਿਸ਼ਾਂ, ਵਿਸ਼ਵਾਸ ਦੀ ਕੋਈ ਕੀਮਤ ਨਹੀਂ । ਤੁਹਾਡੀ ਕਹੀ ਹੋਈ ਗੱਲ ਮੈਂ ਭੁਲਿਆ ਨਹੀਂ ਪ੍ਰਧਾਨਮੰਤਰੀ ਜੀ ਅਸੀ ਤੁਸੀ ਮੁਖ਼ ਨਹੀਂ । ਦੁਰਗ ਦੀ ਕੀਰਤੀ ਨੂੰ ਮੁਖ਼ ਰਖਕੇ ਤੁਸੀ ਜੋ ਵੀ ਸਲਾਹ ਦਿਉਗੇ ਉਹ ਮੇਰੇ ਸਿਰ ਮੱਥੇ ਤੇ । ਇਸ ਲਈ ਤੁਸੀ ਮੇਰੇ ਤੇ ਪੂਰਾ ਭਰੋਸਾ ਕਰਕੇ ਅਗੋਂ ਜੋ ਵੀ ਕਰਨੈਂ, ਕਰੋ ।" ਮਦਕਰੀਨਾਇਕ ਨੇ ਕਿਹਾ ।

"ਮੈਂ ਧੰਨ ਹਾਂ, ਤੁਸੀ ਮੈਨੂੰ ਇਸ ਕੰਮ ਦੇ ਯੋਗ ਸਮਝਿਐ ।" ਕਹਿਕੇ ਨਾਇਕ ਨੂੰ ਨਮਸਕਾਰ ਕਰਕੇ ਪ੍ਰਧਾਨਮੰਤਰੀ ਨਰਸਪਈਆ ਨੇ ਸਰਹੱਦੀ ਕਿਲੇ ਦੇ ਦੜਵਾਈ ਕਾਟਨਾਇਕ ਨੂੰ ਕਿਹਾ, "ਹੈਦਰਅਲੀ ਨਵਾਬ ਦੀ ਫੌਜ ਵਿਚੋਂ ਨਾਇਕ ਹੋਰਾਂ ਨੂੰ ਮਿਲਣ ਆਏ ਵਕੀਲ ਨੂੰ ਅੰਦਰ ਆਉਣ ਦਿਉ । ਸੈਨਾ ਚੌਕੀ ਤੇ ਰੰਗਈਦੇ ਦੁਆਰ ਵਾਲਿਆਂ ਨੂੰ ਹੁਕਮ ਦੇ ਦਿਉ । ਆਉਣ ਵਾਲਾ ਸਿਰਫ਼ ਵੱਡਾ ਸਰਦਾਰ ਹੀ ਨਹੀਂ, ਨਵਾਬ ਦਾ ਆਪਣਾ ਭਣਵਈਆ ਵੀ ਹੈ । ਇਸ ਲਈ ਉਸਦੇ ਮਾਣ ਸਤਿਕਾਰ ਵਿੱਚ ਕੋਈ ਕਮੀ ਨਹੀਂ ਰਹਿਣੀ ਚਾਹੀਦੀ । ਬਾਕੀ ਦਾ ਕੰਮ ਉਵੇਂ ਹੁਸ਼ਿਆਰੀ ਨਾਲ ਕਰਨ ਲਈ ਕੋਤਵਾਲ ਚਾਵੜੀ ਵਾਲਿਆਂ ਨੂੰ ਕਹਿ ਦਿਉ । ਆਉਣ ਵਾਲਾ ਕਿਉਂਕਿ ਨਵਾਬ ਦਾ ਭਣਵਈਆ ਹੈ, ਇਸ ਲਈ ਚੱਪੇਚਾਵੜੀ ਦੇ ਦੜਵਾਈ ਨੂੰ ਕਹੋ ਕਿ ਉਹ ਅੱਗੇ ਜਾਕੇ ਉਹਨਾਂ ਦਾ ਸੁਆਗਤ ਕਰਕੇ ਨਾਲ ਲਿਆਕੇ ਉਹਨਾਂ ਦੇ ਅਰਾਮ ਅਸਥਾਨ ਤੇ ਛੱਡਣ ।"

ਪ੍ਰਧਾਨਮੰਤਰੀ ਦਾ ਹੁਕਮ ਕਾਟਨਾਇਕ ਤੋਂ ਕਾਸ਼ਣਨਾਇਕ ਨੂੰ ਪਤਾ ਲੱਗਾ । 'ਸਾਡੇ ਸੱਚ ਦੀ ਪਰੀਖਿਆ ਦਾ ਸਮਾਂ ਬੜਾ ਛੇਤੀ ਆ ਗਿਆ ਹੈ ।'

ਹੈਦਰਅਲੀ ਦੇ ਬਾਕੀ ਸਾਰੇ ਸਰਦਾਰਾਂ ਦੇ ਨਵਾਬ ਦੇ ਸਰਦਾਰ ਹੋਣ ਕਰਕੇ ਇਕ ਇਕ ਸਿੰਗ ਸੀ, ਪਰ ਮੋਹਕਮ ਸਾਹਿਬ ਦੇ ਦੋ ਸਿੰਗ ਹਨ — ਇਕ ਤਾਂ ਉਹ ਸਰਦਾਰ ਸੀ, ਦੂਜਾ ਨਵਾਬ ਦਾ ਭਣਵਈਆ । ਇਸ ਕਾਰਨ ਉਹ ਬੜਾ ਛੱਟਪਟਾ ਰਿਹਾ ਸੀ, ਕਿ ਉਸਦੇ ਇਥੇ ਪਹੁੰਚਦਿਆਂ ਹੀ ਨਾਇਕ ਨਾਲ ਮੁਲਾਕਾਤ ਕਿਉਂ ਨਹੀਂ ਹੋਈ । ਕਿਸੇ ਕਾਰਨ ਇਕ ਦਿਨ ਉਸਨੂੰ ਉਡੀਕਣ ਲਈ ਕਿਹਾ ਗਿਆ । ਨਾਇਕ ਨਹੀਂ ਤਾਂ ਪ੍ਰਧਾਨਮੰਤਰੀ ਵੀ ਉਸਨੂੰ ਮਿਲਣ ਲਈ ਉਸਦੇ ਡੇਰੇ ਵਿੱਚ ਨਹੀਂ ਸਨ ਆਏ । ਇਹ ਸਾਰੀਆਂ ਗੱਲਾਂ ਉਸਨੂੰ ਅੰਦਰੋਂ ਅੰਦਰ ਛਿਲਤੱਰ ਵਾਂਗ ਚੁੱਭ ਰਹੀਆਂ ਸਨ । ਇਹ ਕੋਈ ਲੜਾਈ ਦੀ ਗਲਬਾਤ ਨਹੀਂ ।

ਦੁਰਗ ਵਾਲਿਆਂ ਨੂੰ ਡਰਾਉਣ ਲਈ ਤੈਨੂੰ ਭੇਜ ਰਿਹਾਂ । ਬਾਕੀ ਗਲਬਾਤ ਕਰਨ ਵਿੱਚ ਨਗਾਇਣਈਆਂ ਨਿਪੁੰਨ ਹਨ — ਹੈਦਰਅਲੀ ਨੇ ਤਗੀਦ ਕਰਕੇ ਉਹਨਾਂ ਨੂੰ ਭੇਜਿਆ ਸੀ । 'ਇਸ ਸਰਦਾਰ ਦੀ ਆਕੜ ਭੰਨਣੀ ਪਵੇਗੀ,' ਅੰਦਰ ਅੰਦਰ ਉਬਲਦਾ ਮੋਹਕਮ ਸਾਹਿਬ, ਬੁਲਾਵਾ ਆਉਣ ਤਾਂਈ ਉਡੀਕਦਾ ਰਿਹਾ ਤੇ ਫਿਰ ਆਪਣੇ ਸਾਥੀਆਂ ਨੂੰ ਨਾਲ ਲੈ ਕੇ ਉਹ ਨਾਇਕ ਹੋਰਾਂ ਨੂੰ ਮਿਲਣ ਲਈ ਚਲਾ ਗਿਆ ।

ਚਿੱਟੇ ਚਾਂਦੀ ਦੇ ਡੰਡੇ ਵਾਲੇ ਹਰਕਾਰਿਆਂ ਨਾਲ ਆਏ ਦਰਬਾਰ ਬਖ਼ਸ਼ੀ ਨੇ ਮੁਹਕਮ ਸਾਹਿਬ ਦਾ ਸਭਾਦੁਆਰ ਅਗੇ ਸੁਆਗਤ ਕੀਤਾ ਤੇ ਉਹਨਾਂ ਲਈ ਸਜਾਏ ਆਸਣ ਤੇ ਉਹਨਾਂ ਨੂੰ ਬਿਠਾ ਦਿੱਤਾ ।

ਸੁਖਆਸਣ ਤੇ ਬੈਠੇ ਮੁਹਕਮ ਸਾਹਿਬ ਨੇ ਸਭਾਗ੍ਰਹਿ ਦੇ ਚਾਰੋਂ ਪਾਸੇ ਨਜ਼ਰ ਦੁੜਾਈ । ਬੜਾ ਵਿਸ਼ਾਲ ਸਭਾ ਗ੍ਰਹਿ, ਉਸ ਵਿੱਚ ਸੋਨੇ ਦੇ ਦਿਸਦੇ, ਉੱਚੇ ਉੱਚੇ ਭਾਂਤ ਭਾਂਤ ਦੇ ਉੱਕਰੇ ਹੋਏ ਚਿਤਰਾਂ ਵਾਲੇ ਖੰਭੇ ਸਨ । ਖੰਭਿਆਂ ਦੇ ਉਪਰ ਚਿਤਰਕਾਰੀਆਂ ਵਾਲੀਆਂ ਮਿਹਰਾਬਾਂ, ਖੰਭਿਆਂ ਨੂੰ ਤੇ ਸਭਾਗ੍ਰਹਿ ਦੀ ਛੱਤ ਨੂੰ ਚੁੱਕਕੇ ਖਲੋਤੀਆਂ ਭਾਂਤ ਭਾਂਤ ਦੀਆਂ ਮੁਦਰਾਵਾਂ ਵਾਲੀਆਂ ਸੁੰਦਰ ਇਸਤਰੀਆਂ ਦੀਆਂ ਮੂਰਤੀਆਂ । ਰੰਗ ਬਰੰਗੇ ਸ਼ੀਸ਼ੇ ਦੇ ਟੁਕੜਿਆਂ ਨੂੰ ਜੋੜਕੇ ਬਣਾਈ ਸਭਾਭਵਨ ਦੀ ਛੱਤ, ਛੱਤ ਤੋਂ ਇਥੇ ਉਥੇ ਲਟਕਦੇ ਸ਼ੀਸ਼ੇ ਦੇ ਅਲੰਕਰਿਤ ਦੀਪ ਗੁੱਛੇ, ਸਭਾ ਭਵਨ ਵਿੱਚ ਧੀਮੀ ਧੀਮੀ, ਮਹਿਕ ਫੈਲਾਂਦੀਆਂ ਅਗਰਬਤੀਆਂ ਰੱਖਣ ਲਈ ਆਦਮ-ਕਦ ਸੁੰਦਰ ਇਸਤਰੀਆਂ ਦੀਆਂ ਮੂਰਤੀਆਂ, ਫੁੱਲਾਂ ਪੱਤੀਆਂ ਨਾਲ ਨਾਲ ਸਿੰਗਾਰੀਆਂ ਖਿੜਕੀਆਂ, ਰੰਗ ਬਰੰਗੇ ਪਰਦੇ, ਖੰਭਿਆਂ ਦੇ ਕੋਲ ਪਹਿਰੇਦਾਰਾਂ ਵਾਂਗ ਖਲੋਤੇ ਚਿੱਟੇ ਡੰਡਿਆਂ ਵਾਲੇ, ਖੜਗਧਾਰੀ ਸੈਨਿਕ, ਉਹਨਾਂ ਦੀ ਵੇਸ਼ਭੂਸ਼ਾ, ਆਪਣੇ ਰੁੱਤਬੇ ਅਨੁਸਾਰ ਢੁਕਵੇਂ ਆਸਣਾ ਤੇ ਬੈਠੇ ਪ੍ਰਧਾਨਮੰਤਰੀ, ਦੜਵਾਈ, ਨਗਰਪੱਤੀ ਆਦਿ ।

ਇਸ ਸਭਾ-ਭਵਨ ਦੇ ਵੈਭਵ ਦਾ ਸ਼ਿਖਰ ਸੀ ਥੋਹੜੀ ਉਚਾਈ ਤੇ ਸਭਾ-ਭਵਨ ਜਿੱਡੇ ਹੀ ਵਿਸ਼ਾਲ ਥੜੇ ਤੇ ਸਭ ਨੂੰ ਆਪਣੇ ਵਲ ਖਿੱਚ ਲੈਣ ਵਾਲਾ ਹੀਰੇ ਜਵਾਹਰਾਂ ਨਾਲ ਜੜਿਆ ਅੱਖਾਂ ਚੁੰਧਿਆ ਦੇਣ ਵਾਲਾ ਨਾਇਕ ਦੇ ਬੈਠਣ ਲਈ ਰਖਿਆ ਸੋਨੇ ਦਾ ਸਿੰਘਤਖ਼ਤ । ਉਸਦੇ ਹੇਠਾਂ ਪੈਰ ਰਖਣ ਲਈ ਨਰਮ ਮੱਖਮਲ ਦੀ ਚੌਂਕੀ । ਇਸ ਤਖਤ ਦੇ ਦੋਵੇਂ ਪਾਸੇ ਚਾਂਦੀ ਦੇ ਡੰਡਿਆਂ ਵਾਲੇ ਚੋਬਦਾਰ, ਨੰਗੀਆਂ ਤਲਵਾਰਾਂ ਵਾਲੇ

ਸਿਪਾਹੀ, ਉਹਨਾਂ ਦੀ ਰਖਿਆ ਲਈ ਸਵਰਗ ਤੋਂ ਲੱਥਾ, ਨਵਰਤਨਾਂ ਦੀ ਚਮਕ ਰਤਨਾਂ ਦੇ ਅੱਡ ਅੱਡ ਰੰਗਾਂ ਦੀ ਲਿਸ਼ਕ ਵਾਲਾ ਸੋਨੇ ਦਾ ਬਣਿਆ ਹਨੂਮਦਗਰੁਡ ਰਾਜਚਿੰਨ —

ਇਕ ਇਕ ਚੀਜ਼ ਮੁਹਕਮ ਸਾਹਿਬ ਨੂੰ ਬੇਚੈਨ ਕਰ ਰਹੀ ਸੀ । ਉਸਦੇ ਮਨ ਵਿੱਚ ਈਰਖਾ ਪੈਦਾ ਕਰ ਰਹੀ ਸੀ । ਉਹ ਇਸ ਅੱਗ ਵਿੱਚ ਸੜ ਰਿਹਾ ਸੀ ਕਿ ਮਹਾਰਾਜ ਦੀ ਜੈ ਜੈ ਕਾਰ ਕਰਦੇ, ਰਾਸਤਾ ਰਾਸਤਾ ਕਰਦੇ ਸਿਪਾਹੀਆਂ ਦੀ ਅਵਾਜ਼ ਸੁਣਾਈ ਦਿੱਤਾ । ਬਾਕੀਆਂ ਵਾਂਗ ਉਹ ਵੀ ਉੱਠ ਖਲੋਤਾ । ਝੁੱਕਕੇ ਨਮਸਕਾਰ ਕਰਦੇ ਤੇ ਰਾਸਤਾ ਰਾਸਤਾ ਬੋਲਦੇ ਚਾਂਦੀ ਦੇ ਡੰਡਿਆਂ ਵਾਲੇ ਰਾਹ ਦਿਖਾ ਰਹਿਆਂ ਦੇ ਪਿੱਛੇ ਪਿੱਛੇ ਹੀ ਸਫੈਦ ਛਤਰ ਫੜੀ, ਦੋਵੇਂ ਪਾਸੇ ਚਿੱਟੇ ਚੌਰ ਕਰ ਰਹੇ, ਅਗੇ ਅਗੇ ਕਈ ਰਾਜ ਚਿੰਨ੍ਹ ਚੁੱਕੀ ਸਿਪਾਹੀ, ਉਸਦੇ ਪਿੱਛੇ ਹੀ ਨੰਗੀਆਂ ਤਲਵਾਰਾਂ ਵਾਲਿਆਂ ਦੇ ਵਿਚਕਾਰ ਦੈਵੀ ਨੌਂ ਰਤਨਾ ਨਾਲ ਜੜੀ ਮੋਤੀਆਂ ਦੀ ਕਲਗੀ ਸਿਰ ਤੇ ਰੱਖੀ ਪਗੜੀ ਵਿੱਚ ਟੰਗੀ ਹੋਈ । ਵੇਖਣ ਵਾਲਿਆਂ ਨੂੰ ਹੁਸ਼ਿਆਰ ਕਰ ਰਹੀਆਂ ਕਮਰ ਵਿੱਚ ਟੰਗੀਆਂ ਹੋਈਆਂ ਤਲਵਾਰਾਂ — ਬੜੀ ਗੰਭੀਰਤਾ ਨਾਲ ਤੁਰਦੇ ਉਹ ਆਏ । ਬ੍ਰਾਹਮਣਾਂ ਦੇ ਰਾਜਅਸ਼ੀਰਵਾਦ ਮੰਤਰ ਸੁਣਕੇ ਉਹਨਾਂ ਕੋਲੋਂ ਪ੍ਰਸਾਦ ਸਵੀਕਾਰ ਕੀਤਾ । ਸਭਾ ਵਿੱਚ ਬੈਠਿਆਂ ਦੀ ਨਮਸਕਾਰ ਸਵੀਕਾਰ ਕਰਕੇ ਬੜੀ ਸ਼ਾਨ ਨਾਲ ਉਹ ਸਿੰਘ ਤਖ਼ਤ ਤੇ ਬੈਠ ਗਏ । ਮਦਕਰੀਨਾਇਕ ਦੀ ਇਹ ਸ਼ਾਨ ਵੇਖਕੇ, ਸਾਡੇ ਨਵਾਬ ਨੂੰ ਝੁੱਕਕੇ ਸਲਾਮ ਕਰਨ ਵਾਲੇ ਦੀ ਕਿੰਨੀ ਆਕੜ ਏ, ਈਰਖਾ ਵਿੱਚ ਭੁੱਜਦੇ ਨੇ, ਰਿਵਾਜ ਦੀ ਮਜਬੂਰੀ ਕਾਰਨ ਬਾਕੀਆਂ ਵਾਂਗ ਉਠਕੇ ਮੁਜਰਾ ਪੇਸ਼ ਕੀਤਾ ਤੇ ਫਿਰ ਆਕੜਕੇ ਬਹਿ ਗਿਆ ਮੋਹਕਮਸਾਹਿਬ, ਮਦਕਰੀਨਾਇਕ ਨੂੰ ਉਕਸਾਉਣ ਲਈ ।

ਨਾਇਕ ਹੋਰਾਂ ਨੂੰ ਉਹ ਨਜ਼ਰ ਤੇ ਉਸ ਨਜ਼ਰ ਪਿੱਛੇ ਛੁਪਿਆ ਹੰਕਾਰ ਦਿੱਸ ਗਿਆ । ਉਹਨਾਂ ਦਰਬਾਰਬਖ਼ਸ਼ੀ ਨੂੰ ਹੱਥ ਨਾਲ ਇਸ਼ਾਰਾ ਕਰਕੇ ਆਪਣਾ ਕੰਮ ਅੱਗੇ ਚਲਾਉਣ ਲਈ ਕਿਹਾ । ਹੱਥ ਦਾ ਇਸ਼ਾਰਾ ਹੁੰਦਿਆਂ ਹੀ ਸਭਾ ਵਿੱਚ ਜੋ ਥੋਹੜੀ ਬਹੁਤੀ ਅਵਾਜ਼ ਸੀ ਉਹ ਵੀ ਖ਼ਤਮ ਹੋ ਗਈ ਤੇ ਸਭਾ ਵਿੱਚ ਇਕ ਦਮ ਖ਼ਾਮੋਸ਼ੀ ਛਾ ਗਈ । ਪ੍ਰਧਾਨਮੰਤਰੀ ਨਰਸਪਈਆ ਨੇ ਖਲੋਕੇ ਰਾਜਸਿੰਘਾਸਣ ਨੂੰ ਨਮਸਕਾਰ ਕੀਤੀ ਤੇ ਕਹਿਣ ਲੱਗੇ "ਸ੍ਰੀ ਰੰਗਪੱਟਣ, ਸ੍ਰੀਮਨਮਦ ਮਹਾਰਾਜ, ਸਰਵਅਧਿਕਾਰੀ ਨਵਾਬ ਹੈਦਰਅਲੀਖ਼ਾਨ ਵਲੋਂ ਸਰਦਾਰ ਮੋਹਕਮ ਸਾਹਿਬ ਸਨੇਹਪੂਰਵਕ ਤੋਹਫ਼ੇ ਤੇ ਪੱਤਰ ਭੇਟ ਕਰਨਾ ਚਾਹੁੰਦੇ ਹਨ । ਸਵੀਕਾਰ ਕਰੋ ।" ਕਹਿਕੇ ਸ੍ਰੀਰੰਗਪੱਟਣ ਤੋਂ ਆਏ ਹਰਕਾਰਿਆਂ ਤੇ ਵਕੀਲ ਦਾ ਨਾਮ ਤੇ ਸਥਾਨ ਦਸਕੇ ਨਾਇਕ ਤੇ ਸਭਾ ਵਿੱਚ ਬੈਠਿਆਂ ਨਾਲ ਪਰਿਚੈ ਕਰਵਾਇਆ ਉਸਤੋਂ ਮਗਰੋਂ ਮੁਹਕਮ ਸਾਹਿਬ ਵਲ ਮੁੜਕੇ ਬੋਲੇ, "ਅਗੋਂ ਜੋ ਕੁੱਛ ਕਹਿਣਾ ਹੈ ਉਹ ਤੁਸੀ ਆਪ ਦਸੋ ।" ਇਹ ਗੱਲ ਸੁਣਦਿਆਂ ਹੀ ਵਕੀਲ ਨਰਾਇਣਈਆ ਉਠਕੇ ਖਲੋ ਗਿਆ । ਨਮਸਕਾਰ ਕਰਕੇ ਹੈਦਰਅਲੀ ਦੇ ਭੇਜੇ ਤੋਹਫ਼ੇ ਸੋਨੇ ਤੇ ਚਾਂਦੀ ਦੇ ਥਾਲਾਂ ਵਿੱਚ ਰਖ਼ਕੇ ਆਪਣੇ ਨਾਲ ਆਏ ਬੰਦਿਆਂ ਨੂੰ ਨਾਇਕ ਹੋਰਾਂ ਨੂੰ ਭੇਟ ਕਰਨ ਦੀ ਸੂਚਨਾ ਦਿੱਤੀ । ਨੌਕਰਾਂ ਨੇ ਬੜੀ ਮਰਿਆਦਾ ਨਾਲ ਚੁੱਕਕੇ ਥਾਲ ਨਾਇਕ ਹੋਰਾਂ

ਦੇ ਅਗੇ ਲਿਆਂਦੇ । ਨਾਇਕ ਹੋਰਾਂ ਨੇ ਥਾਲਾਂ ਵਿੱਚ ਜ਼ੇਵਰ ਤੇ ਹੋਰ ਤੋਹਫ਼ਿਆਂ ਨੂੰ ਹੱਥ ਲਾਕੇ ਸਵੀਕਾਰ ਕੀਤਾ ।

"ਨਵਾਬ ਹੋਰਾਂ ਨੂੰ ਸਾਡੇ ਤੇ ਬੜਾ ਪ੍ਰੇਮ ਹੈ, ਉਹ ਤੇ ਉਹਨਾਂ ਦਾ ਪਰਿਵਾਰ ਕੁਸ਼ਲ ਹੈ ਨਾਂ" । ਨਾਇਕ ਹੋਰਾਂ ਨੇ ਪੁੱਛਿਆ ।

"ਨਵਾਬ ਸਾਹਿਬ ਰਾਜ਼ੀ ਹਨ ਤੇ ਤੁਹਾਡੀ ਸੁਖ਼ਸਾਂਦ ਪੁੱਛਣ ਲਈ ਹੁਕਮ ਦਿੱਤਾ ਹੈ । ਨਾਲੇ ਇਹ ਪੱਤਰ ਤੁਹਾਡੇ ਤਾਂਈ ਪੁਚਾਉਣ ਦਾ ਹੁਕਮ ਦਿੱਤਾ ਹੈ ।" ਕਹਿਕੇ ਨਰਾਇਣਈਆ ਆਪ ਰਾਜਆਸਣ ਕੋਲ ਆਇਆ ਤੇ ਮੋਹਰ ਲੱਗੀ ਖ਼ੀਨਖ਼ਾਬ ਦੀ ਪੱਤਰ ਵਾਲੀ ਥੈਲੀ ਨਾਇਕ ਹੋਰਾਂ ਨੂੰ ਫੜਾਈ ।

"ਪੱਤਰ ਤੋਂ ਸਿਵਾ ਕੁੱਛ ਹੋਰ ਕਹਿਣ ਵਾਲੀ ਗੱਲ ਹੈ ?" ਕਹਿਕੇ ਆਪਣੇ ਨੇੜੇ ਆਏ ਵਕੀਲ ਨਰਾਇਣਈਆ ਦੇ ਚਿਹਰੇ ਦੇ ਭਾਵਾਂ ਤੋਂ ਉਸ ਬਾਰੇ ਅੰਦਾਜ਼ਾ ਲਾਇਆ ।

"ਵਡਿਆਂ ਦੀ ਵਡਿਆਂ ਨੂੰ ਕਹਿਣ ਵਾਲੀ ਗੱਲ ਬਾਤ ਸਭ ਇਸ ਪੱਤਰ ਵਿੱਚ ਹੈ । ਤੁਸੀ ਆਪ ਖ਼ੁਦ ਵਿਚਾਰ ਕਰਕੇ ਉੱਤਰ ਦਿਉ । ਤੁਹਾਡੇ ਨਾਲ ਜ਼ਬਾਨੀ ਕਰਨ ਵਾਲੀ ਵੀ ਇਕ ਗੱਲ ਹੈ"

"ਉਹ ਕੀ ?"

"ਚਿਤਰਦੁਰਗ ਲਈ ਸ਼੍ਰੀਰੰਗਪੱਟਣ, ਪੂਨੇ ਨਾਲੋਂ ਬਹੁਤ ਨੇੜੇ ਹੈ । ਪਰ ਤੁਸੀ ਸਾਨੂੰ ਹੁਣ ਭੁੱਲ ਗਏ ਹੋ । ਤੁਹਾਡੀ ਸੁਖਸਾਂਦ ਦਾ ਵੀ ਪਤਾ ਨਹੀਂ ਲਗਦਾ । ਇਹ ਦੱਸਣ ਦਾ ਉਹਨਾਂ ਨੇ ਹੁਕਮ ਦਿੱਤਾ ਹੈ ।" ਬੜੀ ਨਮਰਤਾ ਸਹਿਤ ਬੇਨਤੀ ਕਰਦਿਆਂ ਨਰਾਇਣਈਏ ਨੇ ਕਿਹਾ । "ਆਪਣਿਆਂ ਵਿਚਕਾਰ ਇਹ ਵਿੱਥ ਨਹੀਂ ਰਹਿਨੀ ਚਾਹੀਦੀ"

"ਕੌਣ ਕਹਿੰਦਾ ਹੈ ਵਿੱਥ ਹੈ ? ਸ਼੍ਰੀਰੰਗਪੱਟਣ ਜਿੰਨਾ ਸਾਡੇ ਨੇੜੇ ਹੈ, ਨਵਾਬ ਸਾਹਿਬ ਉਸਤੋਂ ਵੀ ਵਧੇਰੇ ਸਾਡੇ ਹਿਰਦੇ ਦੇ ਨੇੜੇ ਹਨ । ਸਾਡਾ ਛੋਟਾ ਜਿਹਾ ਰਾਜ ਹੈ । ਨਵਾਬ ਸਾਹਿਬ ਕ੍ਰਿਸ਼ਣਾਨਦੀ ਤੋਂ ਲੈਕੇ ਕੰਨਿਆਕੁਮਾਰੀ ਤੱਕ ਰਾਜ ਕਰਨ ਵਾਲੇ ਮਹਾਰਾਜ ਹਨ । ਸਾਨੂੰ ਤਾਂ ਇਹ ਚਿੰਤਾ ਹੈ ਕਿ ਕਿਤੇ ਸਾਨੂੰ ਉਹ ਭੁੱਲ ਹੀ ਨਾਂ ਜਾਣ । ਹੁਣ ਉਹਨਾਂ ਵਲੋਂ ਪੱਤਰ ਆਇਆ ਹੈ — ਆਪ ਸਭ ਆਏ ਹੋ ਬੜੇ ਪਿਆਰ ਨਾਲ ਤੋਹਫ਼ੇ ਲੈਕੇ ਆਏ ਹੋ । ਬੜੀ ਪ੍ਰਸੰਨਤਾ ਹੋਈ ਹੈ । ਦੂਰੋਂ ਆਏ ਹੋ ਦੋ ਦਿਨ ਅਰਾਮ ਨਾਲ ਮਹਿਮਾਨ ਬਣਕੇ ਰਹੋ, ਫਿਰ ਜਾਇਆ ਜੇ ।" ਨਾਇਕ ਹੋਰਾਂ ਨੇ ਕਿਹਾ ।

"ਐਨੇਂ ਦਿਨ ਠਹਿਰਣ ਲਈ ਸਾਡੇ ਕੋਲ ਸਮਾਂ ਨਹੀਂ । ਯੁੱਧਕਾਲ ਸਿਰ ਤੇ ਹੈ, ਸੀਰੀਆ ਵਿੱਚ ਲੜਾਈ ਚਲ ਰਹੀ ਹੈ । ਖੁਦ ਸਾਹਿਬਜ਼ਾਦੇ ਟੀਪੂ ਸਾਹਿਬ ਉੱਥੇ ਆਏ ਹੋਏ ਹਨ । ਇਹ ਸਭ ਭੁਲਾਕੇ ਤੁਸੀ ਹੋਰ ਹੀ ਗਲਾਂ ਕਰ ਰਹੇ ਹੋ ।" ਗਲਬਾਤ ਦੇ ਵਿਚਕਾਰ ਹੀ ਉਠਕੇ ਬੋਲਣ ਲੱਗ ਪਿਆ ਮੁਹਕਮ ਸਾਹਿਬ ਤੇ ਸਭ ਦਾ ਧਿਆਨ ਆਪਣੇ ਵਲ ਖਿਚ ਲਿਆ । ਉਸਦੀਆਂ ਗੱਲਾਂ ਸੁਣਕੇ ਹੁਣ ਤਾਂਈ ਪ੍ਰਸੰਨ ਨਾਇਕ ਦਾ ਚਿਹਰਾ ਗੰਭੀਰ ਹੋ ਗਿਆ ਤੇ ਉਸ ਵਲ ਵੇਖਕੇ ਪੁੱਛਣ ਲੱਗੇ "ਇਹ ਕੌਣ ਹੈ ?"

"ਇਹ ਸਰਦਾਰ — ਮੁਹਕਮ ਸਾਹਿਬ"

ਝਟ ਹੀ ਸਥਿਤੀ ਦੀ ਨਜ਼ਾਕਤ ਸਮਝਕੇ ਤੇ ਉਸਨੂੰ ਵਿਗੜਨ ਤੋਂ ਬਚਾਉਣ ਲਈ ਨਰਾਇਣਦੀਆ ਕੁੱਛ ਬੋਲਣ ਲੱਗਾ ਪਰ ਨਾਇਕ ਹੋਰੀਂ ਉਸ ਵਲ ਧਿਆਨ ਦਿੱਤੇ ਬਿਨਾ ਬੋਲੇ —

"ਸਰਦਾਰ ਨੂੰ ਅਸੀ ਜਾਣਦੇ ਹਾਂ, ਇਹਨਾਂ ਦੀ ਮਸ਼ਹੂਰੀ ਅਸੀ ਸੁਣੀ ਹੋਈ ਹੈ। ਨਗਰ ਬੰਕਾਪੁਰ, ਅਵਨੱਟੀ ਦੇ ਯੁੱਧ ਵਿੱਚ ਇਹਨਾਂ ਦੀ ਬਹਾਦਰੀ ਵੀ ਵੇਖੀ ਹੋਈ ਹੈ। ਪਿੱਛੇ ਚਿਨਕੁਰੜੀ ਦੇ ਯੁੱਧ ਵਿੱਚ ਵੀ ਸੁਣਿਐ ਇਹਨਾਂ ਨੇ ਬੜਾ ਸਾਹਸ ਦਿਖਾਇਆ। ਸਰਦਾਰ ਜੋ ਕਹਿਣਾ ਚਾਹੁੰਦੇ ਹਨ — ਕਹਿਣ।"

ਤਲਵਾਰ ਨਾਲ ਤਲਵਾਰ ਟਕਰਾਉਣ ਵਾਂਗ ਕਿਹਾ ਨਾਇਕ ਨੇ। ਨਾਇਕ ਹੋਰਾਂ ਨੇ ਚਿਨਕੁਰੜੀ ਦੀ ਲੜਾਈ ਦੀ ਯਾਦ ਦੁਆ ਦਿੱਤੀ। ਇਹ ਗੱਲ ਉਸਨੂੰ ਕੰਡੇ ਵਾਂਗ ਚੁੱਭ ਗਈ।

"ਤੁਹਾਨੂੰ ਸਭ ਪਤਾ ਹੈ ਰਾਜਾ ਸਾਹਿਬ — ਪਰ ਤੁਸੀ ਸਾਨੂੰ ਮਿਲਣ ਲਈ ਇਕ ਦਿਨ ਅੱਗੇ ਲਾ ਦਿਤੈ, ਏਨਾ ਹੀ ਨਹੀਂ ਦੋ ਦਿਨ ਹੋਰ ਉਡੀਕਣ ਲਈ ਕਹਿ ਰਹੇ ਹੋ" ਅਗੋਂ ਪਤਾ ਨਹੀਂ ਮੁਹਕਮ ਸਾਹਿਬ ਕੀ ਕਹਿ ਦੇਵੇ — "ਰਾਜਾ ਸਾਹਿਬ ਦੀ ਪਿਆਰ ਨਾਲ ਕਹੀ ਗੱਲ ਦਾ ਸਰਦਾਰ ਸਾਹਿਬ ਕੋਈ ਹੋਰ ਅਰਥ ਨਾ ਲੈਣ — ਗੱਲ ਕਰਨ ਦਾ ਕੰਮ ਮੇਰੇ ਤੇ ਛੱਡ ਦੇਣ।" ਕਾਹਲੀ ਨਾਲ ਮੁਹਕਮ ਸਾਹਿਬ ਵਲ ਮੁੜਕੇ ਨਰਾਇਣਦੀਏ ਨੇ ਕਿਹਾ।

"ਘੋੜੇ ਦੀ ਪਿੱਠ ਤੇ ਬਹਿਕੇ ਖਾਣ ਤੇ ਸੌਣ ਵਾਲੇ ਸਾਡੇ ਸਰਦਾਰ ਦੇ ਕਾਹਲੇ ਸੁਭਾਅ ਦੀ ਗੱਲ ਸੁਣਕੇ ਰਾਜਾ ਸਾਹਿਬ ਗਲਤ ਨਾ ਸਮਝਣ। ਨਵਾਬ ਸਾਹਿਬ ਨੇ ਸਾਨੂੰ ਜ਼ਰਾ ਜਲਦੀ ਆਉਣ ਲਈ ਕਿਹਾ ਸੀ। ਪਰ ਖਲੋਤੇ ਪੈਰੀਂ ਜੁਆਬ ਲੈਕੇ ਆਉਣ ਦਾ ਹੁਕਮ ਨਹੀਂ ਸੀ ਹੋਇਆ। ਤੁਹਾਡੇ ਹੁਕਮ ਅਨੁਸਾਰ ਅਸੀ ਦੋ ਦਿਨ ਹੋਰ ਠਹਿਰ ਜਾਵਾਂਗੇ। ਪ੍ਰਭੂ ਅਰਾਮ ਨਾਲ ਨਵਾਬ ਸਾਹਿਬ ਦੇ ਪੱਤਰ ਤੇ ਵਿਚਾਰ ਕਰਕੇ ਵਿਸਵਾਸ ਵਧਾਉਣ ਵਾਲਾ ਉੱਤਰ ਦੇਣ।" ਹੱਥ ਜੋੜਕੇ ਨਰਾਇਣਦੀਆ ਬੋਲਿਆ।

"ਤੁਹਾਡੀ ਕਾਹਲ ਮੈਂ ਸਮਝਦਾ ਹਾਂ, ਦੋ ਦਿਨ ਠਹਿਰਣ ਲਈ ਮੰਨ ਗਏ ਹੋ, ਬੜੀ ਖੁਸ਼ੀ ਹੋਈ। ਅਰਾਮ ਸਥਾਨ ਤੇ ਤੁਹਾਨੂੰ ਕੋਈ ਤਕਲੀਫ਼ ਨਹੀਂ ਹੋਣ ਲੱਗੀ। ਜੋ ਚਾਹੀਦਾ ਹੋਵੇ ਉਸ ਬਾਰੇ ਨੌਕਰਾਂ ਰਾਹੀਂ ਪ੍ਰਧਾਨਮੰਤਰੀ ਨੂੰ ਖਬਰ ਭੇਜਣਾ। ਵਿਸ਼ਵਾਸ ਇਵੇਂ ਬਣਿਆ ਰਹੇਗਾ। ਖੁਸ਼ੀ ਖੁਸ਼ੀ ਅਰਾਮ ਕਰੋ। ਪ੍ਰਧਾਨਮੰਤਰੀ ਜੀ ਇਹਨਾਂ ਦੇ ਅਰਾਮ ਦੀ ਜ਼ਿੰਮੇਵਾਰੀ ਤੁਹਾਡੇ ਤੇ।" ਕਹਿਕੇ ਸਭਾ ਖ਼ਤਮ ਹੋਣ ਦੀ ਸੂਚਨਾ ਦਿੱਤੀ ਮਦਕਰੀਨਾਇਕ ਨੇ।

"ਵਿਸ਼ਵਾਸ ਇਵੇਂ ਬਣਿਆ ਰਹੇਗਾ, ਤੁਹਾਡਾ ਇਹ ਕਹਿਣਾ ਹੀ ਸਾਡੇ ਲਈ ਸ਼ਾਹੀ ਸਵਾਗਤ ਹੈ।" ਕਹਿਕੇ ਨਰਾਇਣ ਨੇ ਖੁਸ਼ੀ ਖੁਸ਼ੀ ਹੱਥ ਜੋੜੇ।

# 8

"ਨਵਾਬ ਸਾਹਿਬ ਦੇ ਪੱਤਰ ਦਾ ਸਾਰਾਂਸ਼ ਤਾਂ ਤੁਸੀ ਸਮਝ ਗਏ ਹੋਵੋਗੇ ?" ਅਗਲੇ ਦਿਨ ਦੀ ਇਕਾਂਤ ਸਭਾ ਵਿੱਚ ਨਾਇਕ ਹੋਰਾਂ ਨੇ ਨਰਸਪਈਏ ਨੂੰ ਪੁੱਛਿਆ ।

"ਗਰਮ ਘਿਉ ।"

ਨਰਸਪ੍ਈਏ ਨੇ ਸੋਚਦਿਆਂ ਕਿਹਾ—

"ਨਿੱਤ ਯੁੱਧ ਹੋ ਰਹੇ ਹਨ, ਪੇਸ਼ਵਿਆਂ ਰਾਹੀਂ ਭਾਰੀ ਹਾਨੀ ਕਾਰਨ ਸੈਨਾ ਲਈ ਧਨ ਦੀ ਕਮੀ ਹੋ ਗਈ ਹੈ । ਦਸ ਲੱਖ ਮੋਹਰਾਂ ਭੇਜ ਦਿਉ । ਤੁਹਾਡਾ ਕੁਸ਼ਲ ਸਮਾਚਾਰ ਸਾਡੇ ਤਾਂਈ ਪੁੱਜਦਾ ਰਹੇ, ਇਸ ਲਈ ਆਪਣੇ ਦਰਬਾਰ ਵਿੱਚ ਨਰਾਇਣਆਈਆ ਤੇ ਸੂਰੱਪਾ ਦੋ ਵਕੀਲ ਰਖ ਲਵੋ ।" ਲਿਖਿਆ ਹੈ ।

'ਹੈਦਰਅਲੀ ਦਾ ਇਹ ਪੱਤਰ ਫੜਨ ਤਾਂ ਸ਼ੇਰ, ਛੱਡਣ ਤਾਂ ਸੱਪ' ।

"ਖੜੇ ਖੜੋਤਿਆਂ ਕਹਿੰਦੇ ਨੇ, ਦਸ ਲਖ ਰੁਪਈਆ ਦੇ ਦਿਉ । ਨਵਾਬ ਨੇ ਕੀ ਸਮਝਿਐ, ਦੁਰਗ ਦੀਆਂ ਚਟਾਨਾਂ ਸੋਨੇ ਦੀਆਂ ਬਣੀਆਂ ਨੇ । ਕਿਸਨੂੰ ਲੁੱਟਕੇ ਦੇਈਏ ਐਨਾਂ ਪੈਸਾ ? ਨਵਾਬ ਲਈ ਇਹ ਕਹਿ ਦੇਣਾ ਤਾਂ ਬੜਾ ਸੌਖਾ ਹੈ — ਕਿਉਂਕਿ ਛਿੱਲ ਲਹੁਣੀ ਤੇ ਜ਼ਬਰਦਸਤੀ ਖੋਹਣਾ, ਦੋਹਾਂ ਦੀ ਆਦਤ ਹੈ । ਇਸ ਲਈ ਇਹੋ ਕਹਿਣਾ ਠੀਕ ਹੋਵੇਗਾ ਕਿ ਅਸੀ ਵੀ ਪੈਸੇ ਖੁਣੋਂ ਔਖੇ ਹਾਂ ।" ਚੱਪੇਚਾਵੜੀ ਦੇ ਦੜਵਾਈ ਹੁਚੱਪਾਨਾਇਕ ਨੇ ਕਿਹਾ ।

"ਸਿਰਫ਼ ਏਨਾ ਹੀ ਨਹੀਂ — ਆਪਣੇ ਦਰਬਾਰ ਵਿੱਚ ਦੋ ਹਰਕਾਰੇ ਰੱਖਣ ਲਈ ਵੀ ਕਿਹਾ ਹੈ — ਇਸਦਾ ਅਰਥ ਹੈ ਘਾਹ ਦੇ ਢੇਰ ਤੇ ਬਲਦੇ ਲਾਂਬੂ ਨੂੰ ਬੁਲਾਵਾ ਦੇਣਾ । ਭਾਵੇਂ ਪੈਸਾ ਕੁੱਛ ਦੇ ਦਿਉ ਪਰ ਇਹਨਾਂ ਨੂੰ ਰੱਖਣ ਲਈ ਨਾਂ ਮੰਨੋ ।" ਬਾਣ ਦੇ ਉਬੱਵਾਨਾਇਕ ਨੇ ਕੜਵਾਹਟ ਭਰੀ ਅਵਾਜ਼ ਵਿੱਚ ਕਿਹਾ ।

"ਸਾਡੇ ਦੜਵਾਈ ਵੀ ਮੁਹਕਮ ਸਾਹਿਬ ਵਾਂਗ ਗੱਲਾਂ ਕਰ ਰਹੇ ਸਨ । ਐਨੀ ਲਾਪ੍ਰਵਾਹੀ ਨਾਲ ਜੁਆਬ ਦੇਣ ਵਾਲਾ ਪੱਤਰ ਨਹੀਂ ਇਹ । ਅਸੀ ਉਹਨਾਂ ਦੀ ਮਰਜ਼ੀ ਅਨੁਸਾਰ ਹੀ ਜੁਆਬ ਦੇਈਏ, ਨੇੜੇ ਹੀ ਸੀਰੀਆ ਵਿੱਚ ਖਲੋਤੀਆਂ ਫ਼ੌਜਾਂ ਦੀ ਯਾਦ ਦੁਆਉਣ ਲਈ ਖੁਦ ਮੁਹਕਮ ਸਾਹਿਬ ਨੂੰ ਭੇਜਿਆ ਹੈ ਨਵਾਬ ਨੇ । ਨਰਾਇਣਅਈਆ ਦੀ ਪਿਆਰ ਭਰੀ ਗੱਲ 'ਵਿਸ਼ਵਾਸ ਬਣਿਆ ਰਹੇ' ਇਸ ਨਾਜ਼ਕ ਗੱਲ ਦੇ ਪਿੱਛੇ ਸਪ ਫ਼ਨ ਹਿਲਾ ਰਿਹਾ ਹੈ । ਅਸੀ ਇਸ ਵੇਲੇ ਸਾਫ਼ ਸਾਫ਼ ਜੁਆਬ ਦੇਣ ਦੀ ਹਾਲਤ ਵਿੱਚ ਨਹੀਂ । ਇਸ ਲਈ ਤਸੀ ਸੋਚਕੇ ਜੁਆਬ ਦਿਉ ।" ਉਪਪ੍ਰਧਾਨਮੰਤਰੀ ਪਰਸ਼ੂਰਾਮ ਨਾਇਕ ਨੇ ਕਿਹਾ ।

ਇਹ ਗੱਲ ਸੁਣਕੇ "ਮੇਰੀ ਸਿਖਿਆ ਤੂੰ ਐਵੇਂ ਨਹੀਂ ਗੁਆਈ" ਪ੍ਰਸੰਸਾ ਦੀ ਦ੍ਰਿਸ਼ਟੀ ਨਾਲ ਪ੍ਰਧਾਨਮੰਤਰੀ ਪਰਸ਼ੂਰਾਮਨਾਇਕ ਵਲ ਵੇਖਦੇ ਬੋਲੇ ।

"ਛੋਟੇ ਨਾਇਕ ਹੋਰੀਂ ਠੀਕ ਕਹਿੰਦੇ ਨੇਂ ਜਲਦਬਾਜ਼ੀ ਦਾ ਸਮਾਂ ਨਹੀਂ । ਦੜਵਾਈਆਂ

ਦੀ ਤਰ੍ਹਾਂ ਮੈਨੂੰ ਵੀ ਨਵਾਬ ਦਾ ਪਤਰ ਪੂਰਾ ਸਮਝ ਨਹੀਂ ਸੀ ਆਇਆ । ਉਹ ਸਿਰਫ਼ ਪੈਸਾ ਹੀ ਨਹੀਂ ਸੀ ਮੰਗ ਰਿਹਾ । ਬੜੇ ਢੰਗ ਨਾਲ ਸਾਨੂੰ ਅਪਮਾਨਿਤ ਕਰਨ ਦੀ ਇਹ ਯੋਜਨਾ ਹੈ ।"

"ਅਪਮਾਨ, ਪੱਤਰ ਵਿੱਚ ਇਹੋ ਜਿਹੀ ਕੋਈ ਗੱਲ ਹੈ ?" ਨਾਇਕ ਨੇ ਇਸ ਤਰ੍ਹਾਂ ਕਿਹਾ ਜਿਵੇਂ ਪ੍ਰਧਾਨਮੰਤਰੀ ਦੀ ਗੱਲ ਨਾ ਸਮਝ ਆਈ ਹੋਵੇ ।

"ਆਪਣੇ ਬਰਾਬਰ ਦਿਆਂ ਦੇ ਦਰਬਾਰ ਵਿੱਚ ਵਕੀਲ ਨੂੰ ਭੇਜਣ ਦੀ ਪਰੰਪਰਾ ਹੈ । ਪੇਸ਼ਵਿਆਂ ਦੀ ਇਸ ਪਰੰਪਰਾ ਨੂੰ ਛਡਕੇ ਮਾਮੂਲੀ ਹਰਕਾਰੇ ਭੇਜ ਦਿੱਤੇ ਹਨ — ਇਸਦਾ ਮਤਲਬ 'ਤੁਸੀ ਸਾਡੇ ਤੋਂ ਨੀਂਵੇ ਹੋ' । ਇਹ ਜਾਣ ਬੁਝਕੇ ਗੁੱਸਾ ਚੜ੍ਹਾਉਣ ਲਈ ਕੀਤੇ ।" ਆਪਣੇ ਮਨ ਦੇ ਭਾਵ ਪ੍ਰਗਟ ਕਰਦਿਆਂ ਨਰਸਪਈਏ ਨੇ ਕਿਹਾ ।

"ਹੂੰ ਸੋਚਣ ਤੇ ਇਹ ਇਵੇਂ ਹੀ ਲਗਦਾ ਹੈ, ਪਹਿਲਾਂ ਇਹ ਸੂਖਮ ਗੱਲ ਸਮਝ ਨਹੀਂ ਸੀ ਆਈ ।" ਖ਼ਿਨ ਭਰ ਸੋਚਕੇ ਨਾਇਕ ਬੋਲੇ । ਇਸਦਾ ਮਤਲਬ ਪਰਸ਼ੂਰਾਮ ਨਾਇਕ ਦੀ ਗੱਲ ਨੂੰ ਰੱਦ ਨਹੀਂ ਕੀਤਾ ਜਾ ਸਕਦਾ । ਹੁਣ ਕੀ ਕੀਤਾ ਜਾਵੇ ?"

"ਜੇ ਤੁਹਾਨੂੰ ਠੀਕ ਜਾਪੇ ਤਾਂ ਇੰਜ ਕਰੋ" ਨਰਸਪਈਆ ਬੋਲੇ ਨਵਾਬ ਨੇ ਵਕੀਲ ਨਹੀਂ ਭੇਜੇ, ਮਾਮੂਲੀ ਹਰਕਾਰੇ ਭੇਜੇ ਹਨ, ਇਸ ਲਈ ਉਹਨਾਂ ਨੂੰ ਜੇ ਰਖਣਾ ਹੈ ਤਾਂ ਮਾਮੂਲੀ ਹਰਕਾਰਿਆਂ ਵਾਂਗ ਹੀ ਰਖਿਆ ਜਾਵੇ । ਉਹਨਾਂ ਦਾ ਹਰ ਰੋਜ਼ ਦਰਬਾਰ ਵਿੱਚ ਆਉਣਾ ਜ਼ਰੂਰੀ ਨਹੀਂ । ਉਹਨਾਂ ਦੇ ਘੁੰਮਣ, ਫਿਰਨ, ਆਉਣ ਜਾਣ ਉੱਤੇ ਨਿਗਰਾਨੀ ਰਖਣ ਦੀ ਜ਼ਿੰਮੇਵਾਰੀ ਕੋਤਵਾਲ ਚਾਵੜੀ ਨੂੰ ਦਿੱਤੀ ਜਾਵੇ । ਨਵਾਬ ਦੀ ਗੱਲ ਨਵਾਬ ਤਾਂਈ ਪੁੱਜ ਜਾਏਗੀ — ਅਸੀ ਇਸ ਸਿਰਦਰਦੀ ਤੋਂ ਬੱਚ ਜਾਵਾਂਗੇ । ਉਹਨਾਂ ਦੀ ਵੀ ਗੱਲ ਰਹਿ ਜਾਵੇਗੀ ਤੇ ਸਾਡਾ ਵੀ ਅਪਮਾਨ ਨਹੀਂ ਹੋਵੇਗਾ ।" ਆਪਣੇ ਭਾਵ ਵਿਸਥਾਰ ਸਹਿਤ ਦਸਦਿਆਂ ਨਰਸਪਈਏ ਨੇ ਕਿਹਾ ।

"ਹੁਣ ਮੁਹਕਮ ਸਾਹਿਬ ਨੂੰ ਦੇਣ ਵਾਲੇ ਪੈਸੇ ਬਾਬਤ ਮਹਾਰਾਜ ਫੈਸਲਾ ਕਰਨ ।"

ਮੈਂ ਤਾਂ ਏਨਾ ਹੀ ਕਹਿਣਾ, ਕਿ ਕੁੱਛ ਸਮਝ ਆਉਣ ਤੱਕ, ਕਿਸਦਾ ਹੱਥ ਉੱਪਰ ਹੈ, ਕੌਣ ਮਜ਼ਬੂਤ ਹੈ, ਇਹ ਪਤਾ ਲੱਗਣ ਤੱਕ ਪੈਸਾ ਦਕੇ ਕਿਸੇ ਤਰ੍ਹਾਂ ਕੁੱਛ ਚਿਰ ਲਈ ਉਹਨਾਂ ਨੂੰ ਟਾਲ ਦੇਣਾ ਹੀ ਠੀਕ ਜਾਪਦਾ ਹੈ । ਕਿਉਂ ਅਜਈਆ ਤੇਰਾ ਖ਼ਜ਼ਾਨਾ ਕੀ ਕਹਿੰਦਾ ਹੈ ? ਉਦੋਂ ਤਾਂਈ ਚੁਪ ਚਾਪ ਬੈਠੇ ਖਜਾਨਚੀ ਨੂੰ ਨਾਇਕ ਨੇ ਪੁੱਛਿਆ ।

"ਦਸ ਲੱਖ ਮੋਹਰਾਂ ਤਾਂ ਨਾਮੁਮਕਿਨ ਹਨ — ਇਕ ਲਖ ਕੁ ਹੋ ਸਕਦੀਆਂ ਹਨ ।" ਖਜ਼ਾਨਚੀ ਨੇ ਕਿਹਾ ।

"ਠੀਕ ਏ, ਏਨੇ ਵਿੱਚ ਮੁਹਕਮਸਾਹਿਬ ਨੂੰ ਮਨਾਉਣ ਦੀ ਜ਼ਿੰਮੇਵਾਰੀ ਪ੍ਰਧਾਨਮੰਤਰੀ ਲੈਣ । ਸਾਡਾ ਦਿੱਤਾ ਪੈਸਾ ਸਾਰਥਕ ਹੋਵੇ ।" ਨਾਇਕ ਨੇ ਕਿਹਾ ।

"ਅਰਥਾਤ" ਨਾਇਕ ਦੀ ਗੱਲ ਸੁਣਕੇ ਨਰਸਪਈਏ ਨੇ ਪੁੱਛਿਆ । ਜੋ ਵੀ ਹੋਵੇ ਅੱਜ ਨਹੀਂ ਤਾਂ ਕਲ ਮਰਾਠਿਆਂ ਨਾਲ ਯਾਂ ਨਵਾਬ ਨਾਲ ਸਾਨੂੰ ਟੱਕਰ ਲੈਣੀ ਹੀ

ਪੈਣੀ ਏ । ਦੋਹਾਂ ਵਿਚੋਂ ਪਤਾ ਨਹੀਂ ਕਿਹੜਾ ਸਾਨੂੰ ਬੱਝੀ ਖੀਰ ਖੁਆਉਂਦੈ । ਇਸ ਲਈ ਜੋ ਸਮਾਂ ਸਾਨੂੰ ਮਿਲੇ ਉਸ ਵਿੱਚ ਅਸੀ ਆਪਣੀ ਸੈਨਾਂ ਮਜ਼ਬੂਤ ਕਰ ਲਈਏ । ਅਜ ਜੋ ਬੱਦਲ ਦੀ ਗਰਜ ਹੈ, ਕਲ ਨੂੰ ਉਹ ਬਿਜਲੀ ਦੀ ਕੜਕ ਬਣ ਸਕਦੀ ਹੈ । ਉਸਦਾ ਸਾਹਮਣਾ ਕਰਨ ਲਈ ਸਾਨੂੰ ਤਿਆਰ ਰਹਿਣਾ ਚਾਹੀਦਾ ਹੈ । ਇਸ ਪਾਸੇ ਸਾਡੇ ਦੜਵਾਈ ਧਿਆਨ ਦੇਣ ।" ਸੋਚਦਿਆਂ, ਨਰਸਪਈਏ ਵਲ ਵੇਖਦਿਆਂ ਨਾਇਕ ਨੇ ਕਿਹਾ ।

"ਪ੍ਰਭੂ ਦੀ ਕਹੀ ਗੱਲ ਮੈਨੂੰ ਠੀਕ ਜਾਪਦੀ ਹੈ, ਪੰਰ ਮੈਨੂੰ ਇਕ ਗੱਲ ਦੀ ਤਸੱਲੀ ਹੈ ।"

"ਉਹ ਕੀ ?"

"ਮਹਾਰਾਜ ਛੋਟੀ ਜਿਹੀ ਅਪਮਾਨ ਦੀ ਗੱਲ ਨੂੰ ਲੈਕੇ ਐਵੇਂ ਤੈਸ਼ ਵਿੱਚ ਨਹੀਂ ਆਏ ।"

"ਅਸੀ ਜੇ ਉਸ ਤਰ੍ਹਾਂ ਕਰਦੇ ਤਾਂ ਉਹ ਤੁਹਾਡੀ ਪ੍ਰਧਾਨਗਿਰੀ ਦਾ ਅਪਮਾਨ ਹੁੰਦਾ ਨਾਂ ? ਪਰਸ਼ੂਰਾਮਨਾਇਕ ਤੁਹਾਡੇ ਕੋਲੋਂ ਸਿਖਿਐ, ਉਹ ਮੇਰੇ ਤੇ ਕਾਬੂ ਰਖੱਣ ਲੱਗ ਪਿਐ । ਫਿਕਰ ਨਾ ਕਰੋ ਅਸੀ ਕਾਹਲੀ ਵਿੱਚ, ਗੁੱਸੇ ਵਿੱਚ ਆਕੇ ਰਾਜ ਗੁਆਉਣ ਵਾਲੇ ਦੁਰਯੋਧਨ ਨਹੀਂ । ਇਸ ਲਈ ਇਹ ਗੱਲ ਛਡੋ, ਹੋਰ ਕੋਈ ਗੱਲ ਹੈ ਤਾਂ ਦਸੋ ।" ਬਾਕੀ ਦਿਆਂ ਵਲ ਵੇਖਦਿਆਂ ਨਾਇਕ ਨੇ ਕਿਹਾ ।

"ਮੇਰੀ ਇਕ ਛੋਟੀ ਜਿਹੀ ਬੇਨਤੀ ਹੈ ।" ਚੱਪੇਚਾਵੜੀ ਦੇ ਦੜਵਾਈ ਹੁੱਚਪਾਨਾਇਕ ਨੇ ਮੌਨ ਭੰਗ ਕਰਦਿਆਂ ਕਿਹਾ ।

"ਕੀ ਗੱਲ ?"

"ਨਵਾਬ ਦੇ ਹਰਕਾਰੇ ਨੂੰ ਸ਼ਹਿਰ ਵਿੱਚ ਰਖਕੇ ਉਸਤੇ ਨਜ਼ਰ ਰਖਨੀਂ ਬੜਾ ਔਖਾ ਕੰਮ ਹੈ । ਇਹ ਕੰਮ ਕੋਤਵਾਲ ਤੇ ਛਡਿਆਂ ਨਹੀਂ ਹੋ ਸਕਦਾ । ਇਸ ਲਈ ਸਮੇਂ ਦੀ ਨਜ਼ਾਕਤ ਸਮਝਦਿਆਂ, ਇਹ ਜ਼ਿੰਮੇਵਾਰੀ ਉਸਨੂੰ ਸੌਂਪੀ ਜਾਏ ਜੋ ਸਿੱਧਾ ਆਕੇ ਮਹਾਰਾਜ ਨਾਲ ਗਲਬਾਤ ਕਰ ਸਕਦਾ ਹੋਵੇ ।"

"ਅਜ ਸਾਰੇ ਹੀ, ਕਲ੍ਹ ਦੇ ਬਾਰੇ ਸੋਚ ਰਹੇ ਹਨ, ਇਹ ਨਵਾਬ ਦਾ ਸਾਡੇ ਤੇ ਬੜਾ ਵੱਡਾ ਉਪਕਾਰ ਹੈ । ਪ੍ਰਧਾਨਮੰਤਰੀ ਜੀ, ਤੁਸੀ ਕਿਉਂ ਨਹੀਂ ਇਸ ਕੰਮ ਨੂੰ ਸੰਭਾਲ ਲੈਂਦੇ । ਕਾਸ਼ਣਾਨਾਇਕ ਨੂੰ ਬੁਲਾਕੇ ਮੈਂ ਕਹਿ ਦੇਨਾਂ ।" ਨਾਇਕ ਹੋਰਾਂ ਨੇ ਕਿਹਾ ।

"ਮੈਂ ਇਹ ਕੰਮ ਸੰਭਾਲ ਲੈਂਦਾ, ਇਸ ਵਿੱਚ ਕੋਈ ਨਜ਼ਾਇਜ਼ ਗੱਲ ਨਹੀਂ । ਪਰ ਮੇਰੀ ਉਮਰ ਹੋ ਗਈ ਹੈ । ਮਹਾਰਾਜ ਦੀ ਸੌਂਪੀ ਜ਼ਿੰਮੇਵਾਰੀ ਲੈਣ ਦੀ ਖਾਹਿਸ਼ ਤਾਂ ਹੈ, ਪਰ ਪੂਰਾ ਚਾੜ੍ਹਨ ਦੀ ਸ਼ਕਤੀ ਨਹੀਂ । ਇਹ ਕੰਮ ਜੇ ਚਿੱਕਨਾਇਕ ਹੋਰਾਂ ਨੂੰ ਦੇ ਦਿੱਤਾ ਜਾਂਦਾ ਤਾਂ ਚੰਗਾ ਸੀ । ਪਰਸ਼ੂਰਾਮਨਾਇਕ ਤਾਂ ਹਰ ਰੋਜ਼ ਸਾਨੂੰ ਦੋਹਾਂ ਨੂੰ ਮਿਲਦੇ ਹਨ । ਇਸ ਲਈ ਜਿਸਦੀ ਸਲਾਹ ਲੈਣੀ ਹੋਵੇ, ਉਸੇ ਨਾਲ ਸਲਾਹ ਕੀਤੀ ਜਾ ਸਕਦੀ ਹੈ । ਨਾਲੇ ਇਸ ਨਾਲ ਕਾਸ਼ਣਾਨਾਇਕ ਨੂੰ ਬੁਰਾ ਨਹੀਂ ਲਗੇਗਾ" ਨਰਸਪਈਆ ਬੋਲੇ

"ਕਾਸ਼ਣਾਨਾਇਕ ਨੂੰ ਭੈੜਾ ਲੱਗਣ ਵਾਲੀ ਕਿਹੜੀ ਗੱਲ ਹੈ ?" ਚਕਿੱਤ ਹੋਕੇ ਨਾਇਕ ਨੇ ਪੁੱਛਿਆ ।

"ਐਨੇ ਦਿਨ ਕੋਤਵਾਲ ਚਾਵੜੀ ਦੇ ਮੁਖੀ ਦੇ ਤੌਰ ਤੇ ਉਹ ਕੰਮ ਕਰਦੇ ਰਹੇ । ਉਹਨਾਂ ਦੇ ਉਪਰ ਜੇ ਕਿਸੇ ਹੋਰ ਨੂੰ ਲਾ ਦਿੱਤਾ ਜਾਵੇ ਤਾਂ ਉਹਨਾਂ ਨੂੰ ਲਗੇਗਾ ਕਿ ਉਹਨਾਂ ਦੀ ਯੋਗਤਾ ਤੇ ਸ਼ਕ ਕੀਤਾ ਜਾ ਰਿਹਾ ਹੈ । ਜੇ ਪਰਸ਼ੂਰਾਮਨਾਇਕ ਨੂੰ ਲਾ ਦਿੱਤਾ ਜਾਵੇ ਤੇ ਮਹਾਰਾਜ ਉਹਨਾਂ ਨੂੰ ਇਸ ਗੱਲ ਲਈ ਮਨਾ ਲੈਣ ਤਾਂ ਇਸ ਨਾਲ ਉਹਨਾਂ ਦੀ ਚਾਵੜੀ ਦੀ ਹੋਰ ਮਹਤੱਤਾ ਵੱਧ ਜਾਏਗੀ ।"

"ਕਿਉਂ ਪਰਸ਼ੂਰਾਮ ਤੇਰਾ ਕੀ ਖ਼ਿਆਲ ਏ, ਪ੍ਰਧਾਨਮੰਤਰੀ ਜੀ ਦੀ ਗੱਲ ਬਾਰੇ ।" ਆਪਣੇ ਭਰਾ ਵਲ ਮੁੜਕੇ ਨਾਇਕ ਹੋਰਾਂ ਨੇ ਕਿਹਾ ।

"ਇਸ ਵਿੱਚ ਮੈਨੂੰ ਪੁੱਛਣ ਵਾਲੀ ਕਿਹੜੀ ਗੱਲ ਹੈ, ਮੈਂ ਤਾਂ ਕਦੀ ਵੀ ਤੁਹਾਡੀ ਕਿਸੇ ਗੱਲ ਤੇ ਕਿੰਤੂ ਨਹੀਂ ਕੀਤਾ, ਜੋ ਇਸ ਕੰਮ ਨਾਲ ਸੰਬੰਧਿਤ ਹਨ, ਉਹਨਾਂ ਨੂੰ ਪੁਛਣਾ ਚਾਹੀਦਾ ਹੈ ਕਿ ਉਹ ਮੰਨਣਗੇ ਯਾਂ ਨਹੀਂ ?" ਪਰਸ਼ੂਰਾਮਨਾਇਕ ਨੇ ਕਿਹਾ ।

"ਕੌਣ, ਕਿਸਨੂੰ ?"

"ਚੱਪੇਚਾਵੜੀ ਦੇ ਦੜਵਾਈ, ਸਾਰੀਆਂ ਚਾਵੜੀਆਂ ਦੇ ਉੱਪਰ ਉਹੋ ਹੀ ਹਨ ਨਾਂ ? ਉਹ ਮੰਨ ਜਾਣ ਤਾਂ ਫਿਰ ਅਗਲੀ ਗੱਲ ਕੀਤੀ ਜਾਵੇ ।"

"ਇਹ ਕਿਹੜੀ ਤਾਜ ਖ਼ੁਸ ਜਾਣ ਵਾਲੀ ਐਡੀ ਵੱਡੀ ਗੱਲ ਹੈ । ਇਸ ਨਾਲ ਕਿਸੇ ਦੀ ਸ਼ਾਨ ਨਹੀਂ ਘੱਟ ਜਾਣ ਲੱਗੀ । ਇਸ ਗੱਲ ਤੇ ਅਸੀ ਆਪੋ ਵਿੱਚ ਲੜਨ ਨਹੀਂ ਲੱਗੇ । ਆਪਣੇ ਸਿਰ ਅਸੀ ਤੁਹਾਨੂੰ ਸੌਂਪੇ ਹਨ, ਜਿਵੇਂ ਠੀਕ ਸਮਝੋ, ਕਰੋ ।" ਚੱਪੇਚਾਵੜੀ ਦੇ ਦੜਵਾਈ ਹੁਚੱਪਾਨਾਇਕ ਬੋਲੇ ।

"ਸਾਰੀਆਂ ਗੱਲਾਂ ਵਿੱਚ ਅਸੀ ਇਕ ਮੱਤ ਹੋਕੇ ਰਹੀਏ ਤਾਂ ਦੁਰਗ ਦਾ ਕੋਈ ਕੁੱਛ ਨਹੀਂ ਵਿਗਾੜ ਸਕਦਾ । ਪ੍ਰਧਾਨਮੰਤਰੀ ਜੀ, ਅਸੀ ਜੋ ਸੋਚਣਾ ਸੀ, ਉਸਤੋਂ ਕਿਤੇ ਵੱਧ ਸੋਚ ਬੈਠੇ ਹਾਂ । ਹੁਣ ਨਵਾਬ ਦੇ ਬੰਦਿਆਂ ਨੂੰ ਕਿਸੇ ਤਰ੍ਹਾਂ ਨਰਾਜ਼ ਕਰਨ ਤੋਂ ਬਿਨਾਂ ਇਹ ਕੰਮ ਸਿਰੇ ਚਾੜ੍ਹਿਆ ਜਾਵੇ ।" ਹੌਲੇ ਹੋਏ ਮਨ ਨਾਲ ਨਾਇਕ ਬੋਲੇ ।

ਗੱਲ ਉਥੇ ਮੁੱਕ ਗਈ । ਨਮਸਕਾਰ ਕਰਕੇ ਸਾਰੇ ਚਲ ਗਏ । ਉਹਨਾਂ ਸਾਰਿਆਂ ਦੇ ਜਾਣ ਮਗਰੋਂ ਪਰਸ਼ੂਰਾਮ ਨਾਇਕ ਬੋਲੇ "ਭਰਾ ਤੂੰ ਤਾਂ ਗੱਲਾਂ ਦੇ ਦਾਅਪੇਚ ਸਾਰੇ ਸਿਖ ਗਿਐਂ, ਤੇਰਾ ਅਭਿਮਾਨ ਵੀ ਥੋਹੜਾ ਕਾਬੂ ਵਿੱਚ ਆ ਗਿਆ ਏ ।" ਪ੍ਰਸੰਸਾ ਤੇ ਮਾਣ ਭਰੀ ਅਵਾਜ਼ ਵਿੱਚ ਬੋਲਿਆ ।

"ਹਾਂ, ਰਾਜਨੀਤੀ ਲਈ ਕਹਿੰਦੇ ਨੇ ਮਨੁੱਖਤਾ ਭੁਲਾਉਣੀ ਪੈਂਦੀ ਏ । ਅਭਿਮਾਨ, ਮਨੁਖਤਾ ਨਾਲੋਂ ਕਿਤੇ ਉੱਪਰ ਏ ? ਵੇਖਣੈ ਵਕਤ ਪਤਾ ਨਹੀਂ ਸਾਨੂੰ ਕੀ ਕੀ ਸਿਖਾਉਂਦੈ । ਜੋ ਵੀ ਹੋਵੇ ਇਸ ਘੜੀ ਤਾਂ ਗੱਲ ਮੁੱਕ ਗਈ ਏ । ਚੈਨ ਨਾਲ ਬੈਠਣ ਦਾ ਮੌਕਾ ਮਿਲਿਆ ।" ਮਦਕਰੀਨਾਇਕ ਬੋਲਿਆ । ਉਸਦੀ ਅਵਾਜ ਵਿੱਚ ਅਜ ਤਾਂਈ ਕਦੀ ਨਾਂ ਦਿਸਦੀ, ਥਕਾਨ ਅਜ ਦਿਸ ਰਹੀ ਸੀ ।

## 9

ਹੁਣ ਜ਼ਰਾ ਚੈਨ ਨਾਲ ਸਾਹ ਲਿਆ ਜਾ ਸਕਦੈ —

ਚਿਤਰਦੁਰਗ ਦੇ ਦਰਬਾਰ ਵਿੱਚ ਨਰਾਇਣਅਈਆ, ਸੂਰੱਪਾ, ਨਵਾਬ ਦੇ ਹਰਕਾਰੇ ਨਿਯਮਿਤ ਕੀਤੇ ਗਏ । 'ਦੱਸ ਲਖ ਮੰਗਿਆ, ਦੋ ਲੱਖ ਦੇਕੇ ਹੱਥ ਝਾੜ ਲਏ ।' ਘੋੜਾ ਅਜੇ ਦੁਲੱਤੀ ਮਾਰਦੈ ਲਗਾਮ ਖਿਚਣੀ ਪਵੇਗੀ । ਮੁਹਕਮ ਸਾਹਿਬ ਨੇ ਆਪਣੇ ਬੰਦਿਆਂ ਨੂੰ ਚੁਕੰਨਾ ਕਰਦਿਆਂ ਕਿਹਾ । ਹੈਦਰਅਲੀ ਦੇ ਭੇਜੇ ਤੁਹਫਿਆਂ ਦੇ ਬਦਲੇ, ਨਾਇਕ ਹੋਰਾਂ ਦੇ ਦਿੱਤੇ ਤੋਹਫੇ, ਜਿਵੇਂ ਕਿਸੇ ਨੂੰ ਦਾਨ ਦਿੱਤਾ ਹੋਵੇ, ਲੈਕੇ ਚਿੱਤਰਦੁਰਗ ਤੋਂ ਵਾਪਸ ਚਲਾ ਗਿਆ ਤਾਂ ਮਦਕਰੀਨਾਇਕ ਕਹਿਣ ਲੱਗੇ, 'ਹੁਣ ਜ਼ਰਾ ਅਰਾਮ ਨਾਲ ਸਾਹ ਲਿਆ ਜਾ ਸਕਦੈ । ਪਰ ਪ੍ਰਚਲਿੱਤ ਰਾਜਨੀਤਕ ਸਥਿਤੀ ਨੇ ਸਮੇਂ ਨੂੰ ਅਰਾਮ ਨਾਲ ਸਾਹ ਲੈਣ ਦਾ ਮੌਕਾ ਨਾ ਦਿੱਤਾ —

"ਹਦੋਂ ਬਾਹਰ ਹੋਈ ਮਸ਼ਾਲ, ਸਿਰਫ਼ ਆਪਣੇ ਆਪਨੂੰ ਹੀ ਨਹੀਂ ਸਾੜ ਲੈਂਦੀ, ਸਾਰੇ ਘਰ ਨੂੰ ਵੀ ਸਾੜਕੇ ਸੁਆਹ ਕਰ ਦਿੰਦੀ ਹੈ । ਰਾਜਪ੍ਰਾਪਤੀ ਦੀ ਹੱਵਸ ਨੇ ਨਾਂ ਸਿਰਫ਼ ਪੇਸ਼ਵਿਆਂ ਦੇ ਖਾਨਦਾਨ ਵਿੱਚ, ਸਾਰੇ ਦਖਣੀ ਭਾਰਤ ਵਿੱਚ ਅਨਿਸਚਿੱਤ ਰਾਜਨੀਤੀ ਦੀ ਦਾਵਾਨਲ ਭੜਕਾ ਦਿੱਤੀ । ਰਘੋਤਮਰਾਉ ਸਿਰ ਤੇ ਕਤਲ ਦਾ ਕਲੰਕ ਲੁਆਕੇ ਪੂਨੇ ਵਿੱਚ ਰਹਿਣ ਜੋਗਾ ਨਾ ਰਿਹਾ । ਮਰਾਠੇ ਸਰਦਾਰਾਂ ਦਾ ਵਿਸ਼ਵਾਸ ਗੁਆਕੇ, ਉਸ ਅੰਗਰੇਜਾਂ ਕੋਲੋਂ ਸਹਾਇਤਾ ਮੰਗੀ । ਇਹ ਨਵੀਂ ਮੁਸੀਬਤ, ਮਰਾਠਿਆਂ ਦੇ ਪੁਰਾਣੇ ਦੁਸ਼ਮਨ ਹੈਦਰਅਲੀ ਨਾਲ ਟੱਕਰ ਲੈਣ ਲਈ ਤੇ ਦੂਜੇ ਪਾਸੇ ਅੰਗਰੇਜ਼ਾਂ ਨਾਲ ਲੜਨ ਦਾ ਮੌਕਾ ਢੂੰਡਣ ਲੱਗਾ । ਛੋਟੀ ਜਿਹੀ ਉਮਰ ਦੇ ਮੁੰਡੇ ਮਾਦਵਰਾਉ ਨੂੰ ਤਖ਼ਤ ਤੇ ਬਿਠਾਉਣ ਵਾਲੇ ਪ੍ਰਧਾਨਮੰਤਰੀ ਨਾਨਾਫੜਨਵੀਸ ਦੀ ਸਿਆਣਪ, ਤੇ ਭਾਰਤ ਦੇ ਭਾਗਾਂ ਦੀ ਪਰੀਖਿਆ ਦਾ ਸੰਕਟਮਈਂ ਸਮਾਂ ਲੈ ਆਂਦਾ ਰਘੋਤਮਰਾਉ ਨੇ ।

ਇਕ ਪਾਸੇ ਅੰਗਰੇਜ਼ਾਂ ਨਾਲ ਲੜ ਰਹੇ, ਦੂਜੇ ਪਾਸੇ ਹੈਦਰਅਲੀ ਦਾ ਸਾਹਮਣਾ ਕਰਕੇ, ਇਕ ਇਕ ਕਿਲੇ ਨੂੰ ਬਚਾਉਣ ਦੀ ਪੂਰੀ ਵਾਹ ਲਾ ਰਹੇ ਮਰਾਠਿਆਂ ਨੂੰ ਜਦੋਂ ਪਤਾ ਲੱਗਾ ਕਿ ਉਹਨਾਂ ਦਾ ਪਰਮਮਿੱਤਰ ਦੁਰਗ ਦੇ ਨਾਇਕ ਨੇ, ਜਿਸ ਤੇ ਉਹਨਾਂ ਨੂੰ ਪੂਰਾ ਭਰੋਸਾ ਸੀ, ਹੈਦਰਅਲੀ ਤੋਂ ਡਰਕੇ ਉਸਦੇ ਸਾਹਮਣੇ ਸਿਰ ਝੁਕਾ ਦਿੱਤਾ ਸੀ । ਚਿਤਰਦੁਰਗ ਵਿੱਚ ਪੇਸ਼ਵਾ ਦਰਬਾਰ ਦੇ ਵਕੀਲ ਦੀ ਹੈਸੀਅਤ ਬਾਰੇ ਉਹਨਾਂ ਦੇ ਮਨ ਵਿੱਚ ਸ਼ੰਕੇ ਉਠ ਖਲੋਤੇ ।

ਸਿਰ ਤੇ ਸ਼ਕ ਦੇ ਹਨੇਰ੍ਹੇ ਦਾ ਭਾਰ ਚੁੱਕਕੇ, ਵਕੀਲ ਪੁਰਸ਼ੋਤਮ ਰਾਉ, ਪ੍ਰਧਾਨਮੰਤਰੀ ਨਰਸਪਈਏ ਨੂੰ ਮਿਲਣ ਗਿਆ ।

"ਹੁਣ ਤੁਹਾਡੇ ਦਰਬਾਰ ਵਿੱਚ ਸਾਡਾ ਕੀ ਸਥਾਨ ਹੈ ?" ਦੁਰਗ ਦੇ ਪ੍ਰਧਾਨਮੰਤਰੀ ਨਰਸਪਏ ਲਈ ਇਸ ਸਿੱਧੇ ਸੁਆਲ ਦਾ ਸਿੱਧਾ ਜੁਆਬ ਦੇਣਾ ਐਨਾ ਸੌਖ਼ਾ ਨਹੀਂ ਸੀ । ਤੱਦ ਵੀ ਉਹ ਬੋਲੇ — "ਜਦੋਂ ਸਾਡਾ ਆਪਣਾ ਸਥਾਨ ਹੀ ਤਕੜੀ ਵਿੱਚ

ਡਾਵਾਂਡੋਲ ਹੋ ਰਿਹਾ ਹੈ, ਤੁਹਾਨੂੰ ਮੈਂ ਕੀ ਦਸਾਂ । ਚਾਰ ਦਿਨ ਕਿਰਪਾ ਕਰਕੇ ਉਡੀਕ ਲਵੋ, — ਲਉ ਪਾਨ ਲਉ — ਅਰਾਮ ਨਾਲ ਗੱਲ ਕਰਦੇ ਹਾਂ", ਕਹਿਕੇ ਪਾਨ ਦੀ ਥਾਲੀ ਪੁਰਸ਼ੋਤਮਰਾਉ ਵਲ ਸਰਕਾਈ ।

"ਸਾਡੇ ਕੋਲ ਇਹਨਾਂ ਰਸਮੀਂ ਗੱਲਾਂ ਵਾਸਤੇ ਸਮਾਂ ਨਹੀਂ ਹੈਗਾ । ਤੁਸੀ ਮਹਾਰਾਜ ਦੇ ਮਨ ਦੀਆਂ ਸਾਰੀਆਂ ਗੱਲਾਂ ਜਾਣਦੇ ਹੋ । ਜੇ ਤੁਸੀ ਇਸ ਤਰ੍ਹਾਂ ਦੀ ਗੱਲ ਕਰੋਗੇ ਤਾਂ ਮੈਂ ਪੇਸ਼ਵਾ ਨੂੰ ਕੀ ਖ਼ਬਰ ਭੇਜਾਂਗਾ । ਇਥੇ ਜੋ ਕੁੱਛ ਹੋ ਰਿਹੈ, ਉਸਦੀ ਠੀਕ ਠੀਕ ਪੂਰੀ ਪੂਰੀ ਖ਼ਬਰ ਭੇਜਣ ਦਾ ਮੈਨੂੰ ਹੁਕਮ ਮਿਲਿਆ ਹੋਇਆ ਹੈ । ਤੁਸੀ ਇਥੇ ਨਵਾਬ ਦੇ ਹਰਕਾਰਿਆਂ ਨੂੰ ਰੱਖਣ ਲਈ ਰਜ਼ਾਮੰਦ ਹੋ ਗਏ ਹੋ । ਉਹਨਾਂ ਦੀ ਧਨ ਨਾਲ ਵੀ ਸਹਾਇਤਾ ਕਰ ਰਹੇ ਹੋ । ਇਹ ਸਭ ਜੇ ਮੈਂ ਆਪਣੇ ਸਾਮੰਤ ਨੂੰ ਨਾ ਦਸਾਂ ਤਾਂ ਮੈਂ ਆਪਣੀ ਕਰਤੱਵ ਪਾਲਣਾ ਤੋਂ ਚੁੱਕ ਰਿਹਾ ਹੋਵਾਂਗਾ । ਸਾਡੇ ਲਈ ਇਹ ਸਮਾਂ ਬੜਾ ਮੁਸ਼ਕਿਲਾਂ ਭਰਿਆ ਹੈ । ਦਸਾਂ ਪਾਸਿਆਂ ਤੋਂ ਭੈੜੀਆਂ ਖ਼ਬਰਾਂ ਸੁਣ ਰਹੇ ਸਾਂ । ਗਿਆਰਵੇਂ ਪਾਸਿਉਂ ਤੁਹਾਡੇ ਵਲੋਂ ਵੀ ਇਹੋ ਜਿਹੀ ਖ਼ਬਰ ਸੁਨਣ ਨੂੰ ਮਿਲੇ ਤਾਂ ਅਸੀ ਅਰਾਮ ਨਾਲ ਕਿਵੇਂ ਬਹਿ ਸਕਦੇ ਹਾਂ । ਡੂੰਘੇ ਪਾਣੀ ਵਿੱਚ ਡੁੱਬੇ ਹੋਏ ਨੂੰ ਠੰਡ ਤੇ ਮੀਹ ਨਾਲ ਕੋਈ ਫਰਕ ਨਹੀਂ ਪੈਂਦਾ, ਪਰ ਅਨਿਸ਼ਚਿੱਤਤਾ ਸਹਿਣੀ ਬੜੀ ਔਖ਼ੀ ਹੈ ।"

"ਜੋ ਵੀ ਹੈ ਤੁਸੀ ਦਸ ਦਿਉ । ਤੁਹਾਡਾ ਦਿੱਤਾ ਜੁਆਬ ਹੂ-ਬਹੂ ਪੇਸ਼ਵੇ ਨੂੰ ਦਸ ਦਿਆਂਗਾ ।" ਪੁਰਸੋਤਮਰਾਉ ਨੇ ਬਿਨਾਂ ਕਿਸੇ ਝਿਜਕ ਦੇ ਪੁੱਛਿਆ ।

"ਇਕ ਪਾਸੇ ਹੈਦਰਅਲੀ ਨੇ ਸਾਨੂੰ ਦੁਬਿਧਾ ਵਿੱਚ ਫਸਾ ਦਿਤੈ, ਦੂਜੇ ਪਾਸਿਉਂ ਤੁਸੀ ਦੁਬਿਧਾ ਵਿੱਚ ਪਾ ਰਹੇ ਹੋ ।" ਹੌਲੀ ਹੌਲੀ, ਮੂੰਹ ਵਿੱਚ ਰਖਿਆ ਪਾਨ ਚਬਾਂਦਿਆਂ ਉਸਨੂੰ ਮੂੰਹ ਵਿੱਚ ਇਕ ਪਾਸੇ ਰਖਕੇ ਨਰਸਪਈਆ ਬੋਲਿਆ ।

"ਅਸੀ ਇਹ ਭਰੋਸੀ ਕਰੀ ਬੈਠੇ ਸਾਂ ਕਿ ਤੁਸੀ ਸਾਡੇ ਮਿੱਤਰ ਹੋ । ਤੁਹਾਨੂੰ ਦੁਬਿਧਾ ਵਿੱਚ ਪਉਣ ਦਾ ਸਾਡਾ ਉਦੇਸ਼ ਹੁੰਦਾ ਤਾਂ ਨਵਾਬ ਦੇ ਬੰਦਿਆਂ ਦੇ ਇਥੇ ਆਉਣ ਤੋਂ ਪਹਿਲਾਂ ਸੀਰੀਆ ਦੀ ਲੜਾਈ ਲਈ ਤੁਹਾਡੀ ਸਹਾਇਤਾ ਮੰਗਕੇ ਤੁਹਾਡੇ ਸਨੇਹ ਦੀ ਪਰੀਖਿਆ ਕਰ ਲੈਂਦੇ । ਪਰ ਅਸੀ ਤਾਂ ਇਹੋ ਸਮਝੀ ਬੈਠੇ ਸਾਂ ਕਿ ਤੁਸੀ ਸਾਡੇ ਵਲ ਹੋ । ਅਗੋਂ ਵੀ ਸਾਡੇ ਵਲ ਹੀ ਰਹੋਗੇ । ਇਹ ਸਾਡੀ ਭੁੱਲ ਸੀ ।"

ਨਹੀਂ ।

"ਇਹ ਸਭ ਕੁੱਛ ਹੋਣ ਦੇ ਬਾਦ ਵੀ ਤੁਸੀ ਨਹੀਂ, ਕਹਿੰਦੇ ਹੋ, ਮੈਂ ਤੁਹਾਨੂੰ ਸਿੱਧਾ ਸੁਆਲ ਪੁਛਿਐ, ਤੁਸੀ ਉਸਦਾ ਸਿੱਧਾ ਜੁਆਬ ਦਿਉ । ਸਾਨੂੰ ਰਾਜ ਹਾਰਨ ਤੇ ਹਾਰੇ ਹੋਏ ਰਾਜ ਨੂੰ ਵਾਪਸ ਲੈਣ ਦਾ ਅਭਿਆਸ ਹੈ । ਪਾਣੀਪੱਤ ਦੇ ਯੁੱਧ ਤੋਂ ਵੱਧ ਕਰੜੀ ਪਰੀਖਿਆ ਨਹੀ ਲੈ ਸਕਦਾ, ਸਾਡੀ, ਹੈਦਰਅਲੀ । ਸ਼ੇਰ ਗੁਫ਼ਾ ਦੇ ਅੰਦਰ ਹੈ, ਇਸ ਲਈ ਬਾਹਰ ਲੂੰਮੜੀਆਂ ਦਾ ਰਾਜ ਹੋਇਆ, ਸਭ ਨੇ ਵੇਖ ਲਿਐ । ਕੌਣ ਰਹਿੰਦੇ, ਕੌਣ ਜਾਂਦੇ, ਇਹ ਪੱਕੀ ਕਰਕੇ ਤੁਸੀ ਕਦਮ ਚੁੱਕ ਰਹੇ ਹੋ ।' ਚਿਨਕੁਰੜੀ ਦੀ ਲੜਾਈ ਵਿੱਚ ਭੇਸ ਬਦਲਕੇ, ਭੱਜਕੇ ਜਾਨ ਬਚਾਉਣ ਵਾਲੇ ਹੈਦਰਅਲੀ ਦਾ ਸਾਨੂੰ ਕੋਈ ਡਰ

ਨਹੀਂ । ਦੋ ਦਿਨ ਔਖੇ ਕੱਟ ਲਵਾਂਗੇ । ਅਜ ਸਾਡੇ ਤੇ ਮਸਿਆ ਛਾਈ ਹੋਈ ਹੈ । ਸਾਡੇ ਹਨੇਰੇ ਤੋਂ ਤੁਸੀ ਡਰਦੇ ਹੋ ਤਾਂ ਦੱਸ ਦਿਉ ਅਸੀ ਆਪਣਾ ਰਾਹ ਫੜ ਲਵਾਂਗੇ ।" ਪੁਰਸ਼ੋਤਮ ਰਾਉ ਨੇ ਬੜੇ ਗੁੱਸੇ ਤੇ ਜੋਸ਼ ਨਾਲ ਕਿਹਾ ।

"ਤੁਸੀ ਸਾਡਾ ਅੰਤਿਮ ਫੈਸਲਾ ਸੁਨਣਾ ਚਾਹੁੰਦੇ ਹੋ, ਉਹ ਦੱਸਣ ਵਾਲਾ ਮੈਂ ਨਹੀਂ, ਮਹਾਰਾਜ ਹਨ । ਤੁਹਾਡੀ ਗੱਲ ਉਹਨਾਂ ਨੂੰ ਦਸਕੇ, ਉਹਨਾਂ ਦਾ ਜੋ ਫੈਸਲਾ ਹੋਵੇਗਾ, ਉਹ ਤੁਹਾਨੂੰ ਦੱਸ ਦਿਆਂਗਾ । ਏਨਾ ਚਿਰ ਤਾਂ ਉਡੀਕ ਸਕਦੇ ਹੋ ਨਾਂ ।"

"ਜ਼ਰੂਰ — ਆਪਣੇ ਮਹਾਰਾਜ ਨੂੰ ਪੁਛਕੇ ਜੋ ਹੁਕਮ ਹੋਵੇ, ਮੈਨੂੰ ਦੱਸ ਦੇਣਾ । ਮੈਨੂੰ ਆਗਿਆ ਦਿਉ ਮੈਂ ਚਲਦਾ ਹਾਂ ।" ਕਹਿਕੇ ਪ੍ਰਧਾਨਮੰਤਰੀ ਦੇ ਜੁਆਬ ਦੀ ਉਡੀਕ ਕੀਤੇ ਬਿਨਾ ਪੁਰਸ਼ੋਤਮਰਾਉ ਉਠਕੇ ਚਲਾ ਗਿਆ । ਜਿਹੜੇ ਸਮੇਂ ਦੀ ਉਡੀਕ ਨਹੀਂ ਕਰ ਸਕਦੇ, ਉਹ ਕਦੀ ਵੀ ਬੱਚ ਨਹੀਂ ਸਕਦੇ । ਆਪਣੇ ਆਪਨੂੰ ਕਹਿੰਦਿਆਂ, ਉਹ ਇਸ ਸਮਸਿਆ ਦੇ ਹੱਲ ਬਾਰੇ ਸੋਚਣ ਲੱਗੇ । ਮੂੰਹ ਵਿਚਲੇ ਪਾਨ ਨੂੰ ਪੀਕਦਾਨੀ ਵਿੱਚ ਥੁੱਕਕੇ, ਰੁਮਾਲ ਨਾਲ ਮੂੰਹ ਪੂੰਝਕੇ ਉਹ ਨਾਇਕ ਹੋਰਾਂ ਨੂੰ ਮਿਲਣ ਲਈ ਚਲੇ ਗਏ ।

"ਜੁਆਬ ਦਿਉ ਨਹੀਂ ਤਾਂ ਮੈਂ ਤੁਹਾਡੇ ਭਰਾ ਨੂੰ ਖਾ ਜਾਵਾਂਗਾ ਧਰਮਰਾਏ ਨੂੰ ਕਹਿੰਦੇ ਰਾਖਸ ਵਾਂਗੂ ਪੁਰਸੋਤਮ ਰਾਉ ਵੀ ਪੁੱਛ ਰਹੇ ਹਨ, ਉਹਨਾਂ ਨੂੰ ਕੀ ਜੁਆਬ ਦਿੱਤਾ ਜਾਏ ।" ਨਰਸਪਈਏ ਨੇ ਪੁੱਛਿਆ । ਇਕ ਪਾਸੇ ਸਮਸਿਆ ਦੇ ਹੱਲ ਵਾਂਗ, ਦੂਜੇ ਪਾਸੇ ਬੇਤਾਲ ਦੇ ਪ੍ਰਸ਼ਨ ਵਾਂਗ ਮਦਕਰੀਨਾਇਕ ਦੇ ਅਗੇ ਰਖਿਆ ਇਹ ਸੁਆਲ, ਨਰਸਪਈਏ ਨੇ ।

"ਅਜ ਕਿਵੇਂ ਸਾਰਿਆਂ ਵਿੱਚ ਸਾਨੂੰ ਸੁਆਲ ਕਰਕੇ ਧੌਂਸ ਦੇਣ ਦੀ ਹਿੰਮਤ ਆ ਗਈ ਹੈ । ਸਹਾਇਤਾ ਮੰਗਣ ਵਾਲੇ ਵੀ ਸਾਡੇ ਡੌਲਿਆਂ ਦੀ ਪਰੀਖਿਆ ਕਰ ਰਹੇ ਹਨ । ਦੁਰਗ ਅਜ ਕੀ ਐਨਾਂ ਦੁਰਬਲ ਹੋ ਗਿਆ ਹੈ ? ਇਹ ਪ੍ਰਸਨ ਨਹੀਂ, ਇਹ ਅਪਮਾਨ ਹੈ, ਇਹ ਸਹਾਰਨਾ ਪਵੇਗਾ, ਨਰਸਪਈਆ" ।

"ਮੈਂ ਵੀ ਇਹੋ ਸੋਚ ਰਿਹਾ ਹਾਂ ।"

"ਸੋਚਣ ਲਈ ਰਹਿ ਕੀ ਗਿਐ — ਇਹ ਦਾੜੀਆਂ ਵਾਲੇ, ਪਗੜੀਆਂ ਵਾਲੇ, ਦੋਵੇਂ ਸਾਨੂੰ ਕਿਸੇ ਲੇਖੇ ਦਾ ਨਹੀਂ ਸਮਝ ਰਹੇ । ਉਸਦੇ ਉਲਟ ਚਿਤਰਦੁਰਗ ਨੂੰ ਉਹਨਾਂ ਆਪਣੇ ਘੋੜਿਆਂ ਦੀ ਚਰਾਗਾਹ ਸਮਝ ਲਿਆ ਹੈ । ਇਹਨਾਂ ਦਾ ਆਪਣਾ ਰਾਜ ਹੈ, ਉਸਦੀ ਪਰਜਾ ਹੈ, ਜਿਸਦੀ ਭਲਾਈ ਦਾ ਇਹਨਾਂ ਨੂੰ ਫਿਕਰ ਹੋਣਾ ਚਾਹੀਦਾ ਹੈ — ਜੇ ਉਸਦਾ ਫ਼ਿਕਰ ਉਹਨਾਂ ਨੂੰ ਹੁੰਦਾ ਤਾਂ ਸਾਡੇ ਵਿਸ਼ਵਾਸ ਦੀ ਇੰਜ ਉਭ ਪੁੱਛ ਪੜਤਾਲ ਨਾ ਕਰਦੇ ।

ਸਾਡੇ ਸਿਰ ਤੇ ਬੰਦੂਕ ਰਖਕੇ ਇੰਜ ਪੁੱਛ ਰਹੇ ਨੇ, ਜਿਵੇਂ ਅਸੀ ਇਹਨਾਂ ਦੇ ਦੇਣਦਾਰ ਹੋਈਏ, ਬਿਨਾ ਕਿਸੇ ਡਰ ਦੇ ਪੁੱਛ ਰਹੇ ਹਨ—

ਪ੍ਰਧਾਨਮੰਤਰੀ ਜੀ, ਇਹਨਾਂ ਨੇ ਸਾਡੀ ਮਿਤਰਤਾ ਨੂੰ ਮਿਤਰਤਾ ਨਹੀਂ, ਸਾਡੀ ਦੁਰਬਲਤਾ ਸਮਝ ਲਿਐ । ਅਜਿਹਿਆਂ ਵਾਸਤੇ ਸਾਡਾ ਇਹੋ ਜੁਆਬ ਹੈ, ਸਾਡਾ ਸਨੇਹ ਚਾਹੀਦਾ

ਹੈ ਤਾਂ ਰੁਕੋ ਨਹੀਂ ਤਾਂ ਜਾਕੇ ਆਪਣਾ ਰਾਹ ਫੜੋ ।" ਬੜੀ ਘਿਰਣਾ ਭਰੀ ਅਵਾਜ਼ ਵਿੱਚ ਜੁਆਬ ਦਿੱਤਾ ਮਦਕਰੀਨਾਇਕ ਨੇ ।

"ਤੁਹਾਡਾ ਕਹਿਣਾ ਠੀਕ ਹੈ, ਪਰ ਐਨੇ ਸਾਲਾਂ ਦੇ ਸੰਬੰਧ ਨੂੰ ਇਕ ਦਮ ਕਿਵੇਂ ਤੋੜ ਦਿੱਤਾ ਜਾਵੇ ।"

"ਇਹ ਗੱਲ ਅਸੀ ਸੋਚਦੇ ਹਾਂ, ਉਹ ਕਿਉਂ ਨਹੀਂ ਸੋਚਦੇ ? ਅਸੀ ਭਾਵੇਂ ਕਿੰਨੇ ਫੂਕ ਫੂਕਕੇ ਕਦਮ ਕਿਉਂ ਨਾ ਰਖੀਏ, ਅਜ ਨਹੀਂ ਤਾਂ ਕਲ ਇਹਨਾਂ ਦੋਹਾਂ ਵਿਚੋਂ ਇਕ ਦਾ ਸੰਬੰਧ ਤਾਂ ਜ਼ਰੂਰ ਟੁੱਟ ਜਾਵੇਗਾ ।"

"ਇਹ ਸੱਚ ਹੈ ।"

"ਹੁਣ ਨਵਾਬ ਨਾਲ ਸਾਡੀ ਮਿਤੱਰਤਾ ਵੱਧ ਗਈ ਹੈ । ਪੂਨੇ ਵਾਲਿਆਂ ਨੂੰ ਅਸੀ ਠੁਕਰਾਇਆ ਨਹੀਂ, ਉਹ ਆਪ ਹੀ ਪੁੱਛ ਰਹੇ ਹਨ । ਇਸ ਲਈ ਇਥੇ ਜੋ ਕੁੱਛ ਵੀ ਹੋ ਰਿਹੈ, ਉਹਨਾਂ ਨੂੰ ਕਹੋ ਆਪਣੇ ਪੇਸ਼ਵੇ ਨੂੰ ਦਸ ਦੇਣ ।" ਕਿਸੇ ਫੈਸਲੇ ਤੇ ਪੁੱਜਣ ਵਾਂਗ ਉਹਨਾਂ ਕਿਹਾ — ਕਿਉਂ ਇਹ ਠੀਕ ਨਹੀਂ ।

"ਇਹ ਤਰ੍ਹਾਂ ਕਹਿ ਦੇਈਏ ? — ਥੋਹੜੀ ਸੋਚ ਵਿਚਾਰ ਕਰਨ ਵਾਲੀ ਗੱਲ ਹੈ । ਪੂਨੇ ਦੇ ਵਕੀਲ ਇਥੇ ਕਿੰਨੇ ਸਾਲਾਂ ਤੋਂ ਹਨ । ਤੁਹਾਨੂੰ ਉਹਨਾਂ ਤੇ ਬੜਾ ਵਿਸ਼ਵਾਸ ਹੈ । ਸਾਡੇ ਦਾ ਵੀ ਉਹਨਾਂ ਨਾਲ ਕਾਫੀ ਆਉਣਾ ਜਾਣਾ ਕਾਫ਼ੀ ਹੈ । ਹੁਣ ਉਹਨਾਂ ਨਾਲ ਸੰਬੰਧ ਤੋੜਨ ਤੋਂ ਪਹਿਲਾਂ ਇਸ ਗੱਲ ਦਾ ਧਿਆਨ ਰਖ ਲੈਣਾ ਚਾਹੀਦਾ ਹੈ ਕਿ ਉਹਨਾਂ ਦੇ ਪ੍ਰੇਮ ਦੀ ਵੇਲ ਕਿਥੋਂ ਤਕ ਫੈਲ ਗਈ ਹੈ । ਇਹ ਵੇਖਣ ਤੋਂ ਬਾਦ ਹੀ ਉਸਨੂੰ ਜੜ੍ਹੋਂ ਉਖਾੜਨਾ ਚਾਹੀਦਾ ਹੈ ।" ਨਰਸਪਈਏ ਨੇ ਸੋਚ ਵਿਚਾਰ ਕੇ ਕਿਹਾ ।

"ਤੁਹਾਡਾ ਮਤਲਬ ਇਥੇ ਕਈ ਇਹੋ ਜਿਹੇ ਨੇ, ਜਿਹੜੇ ਬਾਹਰੋਂ ਬਾਹਰੋਂ ਸਾਡੇ ਵੱਲ ਨੇ, ਪਰ ਅੰਦਰੋਂ ਉਹਨਾਂ ਦੇ ਮਿੱਤਰ ਹਨ । ਤੁਹਾਡਾ ਇਹੋ ਅੰਦਾਜ਼ਾ ਏ ?" ਥੋਹੜੀ ਦੇਰ ਸੋਚਕੇ ਬੋਲੇ । ਤੁਹਾਡਾ ਇਹ ਅੰਦਾਜ਼ਾ ਗਲਤ ਨਹੀਂ । ਇਹ ਗੱਲ ਤੁਸੀ ਹੁਣੇ ਸੋਚੀ ਹੈ ਕਿ ਪਹਿਲਾਂ ਵੀ ਤੁਹਾਡਾ ਇਸ ਬਾਰੇ ਇਹੋ ਵਿਚਾਰ ਸੀ ।"

"ਜਿਸ ਦਿਨ ਦੇ ਬਗਾਨੇ ਰਾਜ ਵਾਲਿਆਂ ਨੇ ਆਕੇ ਇਥੇ ਡੇਰਾ ਲਾਇਆ, ਉਸ ਦਿਨ ਦਾ ਮੇਰਾ ਇਹੋ ਵਿਚਾਰ ਹੈ । ਪਰ ਉਹ ਤੁਹਾਡੇ ਵਿਸ਼ਵਾਸਪਾਤਰ ਸਨ, ਇਸ ਲਈ ਉਹਨਾਂ ਤੇ ਕੜੀ ਨਿਗਰਾਨੀ ਲਉਣ ਲਈ ਨਹੀਂ ਸੀ ਕਿਹਾ । ਪਰ ਉਹਨਾਂ ਬਾਰੇ ਮੇਰੇ ਕੋਲ ਕਾਫ਼ੀ ਖ਼ਬਰਾਂ ਨੇ, ਇਸ ਪੱਖੋਂ ਮੈਂ ਆਪਣੇ ਕਰਤਵ ਪ੍ਰਤੀ ਲਾਪ੍ਰਵਾਹ ਨਹੀਂ ।"

"ਖਬਰ ਕਿਸ ਤੋਂ ਮਿਲੀ, ਕੋਤਵਾਲ ਚਾਵੜੀ ਵਾਲਿਆਂ ਵਲੋਂ ?"

"ਉਹਨਾਂ ਵਲੋਂ ਵੀ ਹੈ, ਸਾਡੀ ਚਾਵੜੀ ਦੇ ਬੰਦਿਆਂ ਨੇ ਵੀ ਇਸ ਬਾਰੇ ਚੋਖ਼ਾ ਕੰਮ ਕੀਤਾ ਹੈ । ਇਸ ਕਰਕੇ ਸਾਨੂੰ ਕਈਆਂ ਤੇ ਸ਼ਕ ਹੈ ।"

"ਤੁਸੀ ਸਾਨੂੰ ਇਸ ਬਾਰੇ ਪਹਿਲਾਂ ਕਿਉਂ ਨਹੀਂ ਦਸਿਆ ?"

"ਮਹਾਰਾਜ ਨੂੰ ਉਹਨਾਂ ਤੇ ਪੂਰਾ ਭਰੋਸਾ ਸੀ । ਮਿੱਤਰਾਂ ਦੇ ਬਾਰੇ ਸ਼ਕਾਇਤ ਲਉਣੀ

ਭੁੱਲ ਵੀ ਹੋ ਸਕਦੀ ਸੀ । ਹੁਣ ਤੁਹਾਡੇ ਮਨ ਬਾਰੇ ਚੰਗੀ ਤਰ੍ਹਾਂ ਪਤਾ ਲੱਗ ਗਿਆ ਹੈ । ਹੁਣ ਜੋ ਵੀ ਉਹਨਾਂ ਬਾਰੇ ਖ਼ਬਰ ਆਈ, ਉਹ ਤੁਹਾਨੂੰ ਪੁਚਾਈ ਜਾਵੇਗੀ ।" ਨਰਸਪਈਆ ਬੋਲੇ ।

"ਤੁਹਾਡੇ ਵਰਗਾ ਦੂਰ ਦ੍ਰਿਸ਼ਟੀ ਵਾਲਾ ਪ੍ਰਧਾਨਮੰਤਰੀ ਹੋਣਾ ਦੁਰਗ ਦੇ ਚੰਗੇ ਭਾਗ ਹਨ । ਤੁਹਾਨੂੰ ਜਿੰਨ੍ਹਾਂ ਬਾਰੇ ਸ਼ਕ ਹੈ, ਉਹਨਾਂ ਬਾਰੇ ਮੈਨੂੰ ਦਸੋ । ਇਸ ਬਾਰੇ ਹੁਸ਼ਿਆਰ ਰਹਿਣ ਲਈ ਪਰਸ਼ੂਰਾਮਨਾਇਕ ਨੂੰ ਆਖਾਂ ਯਾਂ ਤੁਸੀ ਇਹ ਕੰਮ ਸੰਭਾਲੋਗੇ ?"

"ਰਾਜੇ ਤੇ ਪ੍ਰਧਾਨਮੰਤਰੀ ਦੀ ਸੋਚਣੀ ਇਕੋ ਹੋਣ ਤੋਂ ਬਾਦ, ਮੇਰਾ ਰਾਜ਼, ਤੁਹਾਡਾ ਰਾਜ ਦੋ ਨਹੀ ਰਹਿਣ ਲੱਗੇ । ਮੈਨੂੰ ਜਿੰਨ੍ਹਾਂ ਤੇ ਸ਼ਕ ਹੈ ਉਹਨਾਂ ਬਾਰੇ ਮੈਂ ਤੁਹਾਨੂੰ ਦੱਸ ਦਿਆਂਗਾ । ਉਸਤੋਂ ਬਾਦ ਪ੍ਰਭੂ ਜੋ ਠੀਕ ਸਮਝਣ ਕਰ ਲੈਣ ।" ਨਰਸਪਈਆ ਕਹਿਣ ਲੱਗੇ ।"

"ਹੁਣ ਪੇਸ਼ਵੇ ਦੇ ਵਕੀਲ ਨੂੰ ਕੀ ਆਖੀਏ ? ਉਹਨਾਂ ਪ੍ਰਤੀ ਕਾਹਲੀ ਵਿੱਚ ਕੋਈ ਕਦਮ ਚੁਕਣਾ ਠੀਕ ਨਹੀਂ ਜਾਪਦਾ ।"

"ਇਸ ਮਾਮਲੇ ਵਿੱਚ ਕਾਲਹਰਨ ਮੰਤਰ ਜਪਨਾ ਚਾਹੀਦੈ ।"

"ਠੀਕ ਏ, ਉਹਨਾਂ ਨੂੰ ਦੋ ਦਿਨ ਅਰਾਮ ਨਾਲ ਰੁਕਣ ਲਈ ਆਖੋ । ਮੈਂ ਕਿਹਾ ਤਾਂ ਉਹਨਾਂ ਨੂੰ ਯਕੀਨ ਨਹੀਂ ਹੋਣ ਲੱਗਾ । ਉਹਨਾਂ ਨੂੰ ਇਹ ਵੀ ਸ਼ਕ ਹੋ ਗਿਆ ਹੈ ਕਿ ਅਸੀ ਨਵਾਬ ਦੇ ਪੱਖਪਾਤੀ ਹਾਂ । ਇਸ ਲਈ ਤੁਸੀ ਉਹਨਾਂ ਨੂੰ ਬੁਲਾਕੇ ਹੀ ਗੱਲ ਕਰੋ ਤਾਂ ਠੀਕ ਏ ।"

"ਪਰਸ਼ੂਰਾਮ-ਨਾਇਕ ਦੇ ਕਹਿਣ ਨਾਲ ਚਲੇਗਾ ?"

"ਹੁਣ ਤੱਕ ਤਾਂ ਉਹ ਸਿੱਧੇ ਮੇਰੇ ਕੋਲ ਆਉਂਦੇ ਜਾਂਦੇ ਸਨ, ਉਹ ਵੀ ਖ਼ਤਮ ਹੋ ਗਿਆ ਹੈ । ਸਾਡੀ ਗੱਲ ਵਿੱਚ ਤਾਂ ਉਹਨਾਂ ਨੂੰ ਵਿਸ਼ਵਾਸ ਹੀ ਨਹੀਂ ਹੋਣਾ ।"

"ਇਸ ਕੰਮ ਦੀ ਜ਼ਿੰਮੇਵਾਰੀ ਤੁਸੀ ਆਪ ਹੀ ਲਉ ਤਾਂ ਚੰਗਾ ਹੈ ।"

"ਠੀਕ ਏ, ਅਸੀ ਤੁਹਾਡੀ ਗੱਲ ਮੰਨ ਲੈਂਦੇ ਹਾਂ । ਤੁਸੀ ਜਿਹੜੀ ਖਬਰ ਲਿਆਉ ਉਹ ਪਰਸ਼ੂਰਾਮ ਨੂੰ ਦੇਣੀ । ਪੂਨੇ ਵਾਲਿਆਂ ਦੇ ਸਾਡੇ ਲੋਕਾਂ ਨਾਲ ਕਿੰਨੇ ਕੁ ਗਹਿਰੇ ਸੰਬੰਧ ਹਨ, ਇਹ ਪਤਾ ਲੱਗਣ ਤੋਂ ਬਾਦ ਅਗਲੀ ਗੱਲ ਕਰਨੀ ਸੌਖੀ ਹੋ ਜਾਵੇਗੀ ।" ਮਦਕਰੀਨਾਇਕ ਨੇ ਕਿਹਾ ।

"ਠੀਕ ਏ, ਪਰਸ਼ੂਰਾਮ ਦੇ ਰਾਹੀਂ ਖ਼ਬਰ ਭੇਜਾਗੇ । ਇਕ ਦੋ ਦਿਨਾਂ ਬਾਦ ਪੁਰਸੋਤਮ ਰਾਉ ਨੂੰ ਤੁਹਾਡੇ ਕੋਲ ਭੇਜ ਦਿਆਂਗੇ ।" "ਇੰਜ ਹੀ ਕਰੋ ।"

"ਜਿੰਨੀ ਛੇਤੀ" ਇਸ ਗੱਲ ਨੂੰ ਛੇਤੀ ਤੋਂ ਛੇਤੀ ਖ਼ਤਮ ਕਰਨ ਵਾਂਗ ਕਿਹਾ ।

"ਹੁਕਮ ਦਿਉ" ਕਹਿਕੇ ਨਰਸਪਈਆ ਚਲਾ ਗਿਆ ।

ਨਰਸਪਈਏਦੀਆਂ ਗੱਲਾਂ ਨੇ ਮਦਕਰੀਨਾਇਕ ਦੇ ਮਨ ਵਿੱਚ ਨਵੀਆਂ ਭਾਵਨਾਵਾਂ ਜਗਾ ਦਿੱਤੀਆਂ, ਅੱਖਾਂ ਵਿੱਚ ਜਿਵੇਂ ਸੁਰਮਾ ਪਾ ਕੇ ਅੱਖਾਂ ਕੋਹਲ ਦਿੱਤੀਆਂ ਹੋਣ । ਪਰਸ਼ੂਰਾਮ ਨਾਇਕ ਨੂੰ ਬੁਲਾਕੇ ਸਾਰੀ ਗੱਲ ਉਸਨੂੰ ਦੱਸੀ ।

"ਪ੍ਰਧਾਨਮੰਤਰੀ ਜੀ ਪਤਾਲ ਦੀ ਵੀ ਖ਼ਬਰ ਰਖ਼ਦੇ ਨੇ, ਪਤਾ ਨਹੀਂ ਭੂਲ ਭੂਲੇਖੇ

ਗੱਲ ਕਰਦੇ ਨੇ ਯਾਂ ਜਾਣ ਬੁਝਕੇ ਗੱਲ ਕਰਦੇ ਨੇ — ਉਸ ਬਾਰੇ ਮੈਨੂੰ ਸੰਦੇਹ ਹੈ। ਪਰ ਏਨੀਂ ਸਮਝ ਆ ਗਈ ਕਿ ਸਾਨੂੰ ਕੁੱਛ ਪਤਾ ਹੀ ਨਹੀਂ ਕਿ ਉਹਨਾਂ ਨੇ ਆਪਣੇ ਜਸੂਸਾਂ ਦਾ ਜਾਲ ਵਿਛਾਇਆ ਹੋਇਆ ਹੈ। ਇਸਦਾ ਮੂਲ ਲੱਭਕੇ ਇਸਨੂੰ ਜੜ੍ਹੋਂ ਹੀ ਉਖਾੜਨਾ ਪਵੇਗਾ। ਪਰਸ਼ੂਰਾਮਨਾਇਕ ਬੋਲੇ — ਪ੍ਰਧਾਨਮੰਤਰੀ ਦੀ ਡੂੰਘਾਈ ਤਾਂ ਪਤਾ ਲੱਗ ਗਈ — ਪਰ ਸਿਰਫ਼ ਉਹ ਡੂੰਘੇ ਹੀ ਨਹੀਂ ਉਹ ਡੂੰਘੀ ਘੁੰਮਣ ਘੇਰੀ ਵੀ ਲਗਦੇ ਹਨ। ਜੋ ਵੀ ਹੋਵੇ ਪ੍ਰਧਾਨਮੰਤਰੀ ਦੇ ਪਿੱਛੇ ਜਸੂਸ ਲਉਣਾ ਬੜਾ ਖਤਰੇ ਭਰਿਆ ਕੰਮ ਹੈ।"

"ਉਹ ਮੈਂ ਵੀ ਜਾਨਦਾ ਹਾਂ — ਸੱਪ ਦੀ ਸਿਰੀ ਨੂੰ ਹੱਥ ਪਉਣ ਵਾਂਗ ਹੈ। ਪਰ ਇਹ ਕੰਮ ਕਰਨਾ ਹੀ ਪਏਗਾ। ਅਜ ਕਲ ਪ੍ਰਧਾਨਮੰਤਰੀ ਦੀ ਚਾਵੜੀ ਵਿੱਚ ਨਵੇਂ ਬੰਦੇ ਕਿਹੜੇ ਰਖੇ ਹਨ, ਉਹਨਾਂ ਦੀ ਸਿਫ਼ਾਰਸ਼ ਤੇ ਦੂਜੀਆਂ ਚਾਵੜੀਆਂ ਵਿੱਚ ਕੰਮ ਕਰਨ ਵਾਲੇ ਕਿਹੜੇ ਕਿਹੜੇ ਹਨ ? ਉਹਨਾਂ ਦੇ ਅੱਗੇ ਪਿੱਛੇ ਬਾਰੇ ਜਿੰਨ੍ਹਾਂ ਜਲਦੀ ਤੋਂ ਜਲਦੀ ਪਤਾ ਲਗਾ ਸਕੀਏ ਠੀਕ ਰਹੇਗਾ ਨਹੀਂ ਤਾਂ ਸਾਡੀ ਖੇਡ ਸਾਡੇ ਤੇ ਹੀ ਬਾਣ ਵਾਂਗ ਆਕੇ ਡਿੱਗੇਗੀ। ਇਸ ਲਈ ਅਜ ਤੋਂ ਹੀ, ਹੁਣ ਤੋਂ ਹੀ ਇਸ ਕੰਮ ਲਈ ਸਹੀ ਖਦੇ ਲਾ ਦਿਉ।" ਕਹਿਕੇ ਕੁੱਛ ਹੋਰ ਸੋਚਕੇ ਬੋਲੇ, "ਪ੍ਰਧਾਨਮੰਤਰੀ ਨੇ ਪੂਨੇ ਦੇ ਬੰਦਿਆਂ ਬਾਰੇ ਆਪਣੀ ਜਾਂਚ ਪੜਤਾਲ ਦੀ ਖ਼ਬਰ ਭੇਜਣ ਲਈ ਕਿਹਾ ਹੈ। ਉਸ ਪੱਟੀ ਵਿੱਚ ਜਿਸ ਜਿਸ ਦਾ ਨਾਂ ਹੈ, ਉਹਨਾਂ ਤੇ ਜ਼ਰਾ ਨਿਗਰਾਨੀ ਰਖਣੀ। ਏਨਾਂ ਹੀ ਨਹੀਂ, ਉਸ ਫਹਿਰਿਸਤ ਵਿੱਚ ਜਿੰਨ੍ਹਾਂ ਦੇ ਨਾਂ ਸਾਨੂੰ ਚਾਹੀਦੇ ਹਨ, ਉਹਨਾਂ ਪ੍ਰਤੀ ਸਿਰਫ਼ ਹੁਸ਼ਿਆਰ ਰਹਿਣਾ ਹੀ ਕਾਫ਼ੀ ਨਹੀਂ, ਉਸ ਵਿੱਚ ਜਾਣ ਬੁਝਕੇ, ਸਾਨੂੰ ਚਾਹੀਦੇ ਨਾਂ ਜੋੜ ਦੇਣ ਤੇ ਉਹਨਾਂ ਦੇ ਰਾਹੀਂ ਸਾਡੇ ਕੰਮ ਕਾਜ ਦਾ ਵੇਰਵਾ ਜਾਨਣ ਦੀ ਕੋਸ਼ਿਸ਼ ਕਰਨ। ਉਹਨਾਂ ਵਲੋਂ ਆਈ ਖਬਰ ਨੂੰ ਬੜਾ ਘੋਖਣ ਵਿਚਾਰਨ ਦੀ ਲੋੜ ਹੈ। ਨਾਲੇ ਸ੍ਰੀ ਰੰਗ ਪੱਟਣ ਤੋਂ ਆਏ ਹਰਕਾਰਿਆਂ ਉੱਪਰ ਬੜਾ ਸਖ਼ਤ ਪਹਿਰਾਂ ਲਾ ਦਿਉ। ਮੇਰੀ ਇਜਾਜ਼ਤ ਤੋਂ ਬਗੈਰ ਉਹ ਨਾਂ ਕਿਸੇ ਨੂੰ ਮਿਲਣ ਤੇ ਨਾਂ ਹੀ ਦੁਰਗ ਤੋਂ ਬਾਹਰ ਕੋਈ ਚਿੱਟੀ ਪੱਤਰ ਜਾਵੇ।"

"ਇਸਦਾ ਮਤਲਬ ਕਿ ਹਰਕਾਰਿਆਂ ਨੂੰ ਆਖਾਂ ਕਿ ਉਹਨਾਂ ਨੇ ਜਿਹੜਾ ਵੀ ਕਾਗਜ਼ ਪੱਤਰ ਭੇਜਣਾ ਹੋਵੇ, ਉਹ ਸਾਡੀ ਆਗਿਆ ਲੈਕੇ ਹੀ ਭੇਜਣ।"

"ਤੂੰ ਨਾਂ ਆਖ਼ ਪਰਸ਼ੂਰਾਮ, ਇਹ ਸਾਡੇ ਵਲੋਂ ਪ੍ਰਧਾਨਮੰਤਰੀ ਉਹਨਾਂ ਨੂੰ ਕਹਿਣਗੇ। ਇਹ ਕੰਮ ਉਹ ਕਿੰਨੀ ਹੁਸ਼ਿਆਰੀ ਨਾਲ ਵੇਖਦੇ ਹਨ, ਉਸਤੋਂ ਵੱਧ ਹੁਸ਼ਿਆਰੀ ਨਾਲ ਸਾਨੂੰ ਵੇਖਣਾ ਪਵੇਗਾ। ਸਾਡੇ ਦੇਖੇ ਬਿਨਾਂ ਕੋਈ ਕਾਗਜ਼ ਬਾਹਰ ਨਾ ਜਾਵੇ।"

"ਜੇ ਕੋਈ ਸ਼ਕ ਵਾਲੀ ਥਾਂ ਦੇ ਕਾਗਜ਼ ਦਾ ਪਤਾ ਲੱਗੇ ਤਾਂ ਉਸਨੂੰ ਰੋਕ ਲਿਆ ਜਾਵੇ ?" ਪਰਸ਼ੂਰਾਮ ਨਾਇਕ ਨੇ ਭਰਾ ਵਲ ਵੇਖਦਿਆਂ ਕਿਹਾ।

"ਉਸ ਕਾਗਜ਼ ਬਾਰੇ ਸਾਨੂੰ ਖ਼ਬਰ ਮਿਲ ਜਾਣ ਤੋਂ ਬਾਦ ਉਹ ਦੰਦਾਂ ਬਿਨਾਂ ਸੱਪ ਵਰਗਾ ਹੋ ਜਾਵੇਗਾ — ਜੇ ਉਹ ਬਾਹਰ ਚਲਾ ਵੀ ਗਿਆ ਤਾਂ ਕੋਈ ਨੁਕਸਾਨ ਨਹੀਂ

ਹੋ ਸਕਦਾ । ਇਸ ਲਈ ਇਹ ਚਾਲ ਬੜੀ ਹੁਸ਼ਿਆਰੀ ਨਾਲ ਚਲਣੀ ਪਵੇਗੀ । ਹੁਣ ਤਾਂ ਕਿਸੇ ਤੇ ਵੀ ਭਰੋਸਾ ਨਹੀਂ ਕਰਨਾ ਚਾਹੀਦਾ । ਇਸ ਸ਼ਤਰੰਜ ਦੀ ਖੇਡ ਵਿੱਚ ਪ੍ਰਧਾਨਮੰਤਰੀ ਨੂੰ ਪਹਿਲੀ ਚਾਲ ਚਲਣ ਦਾ ਮੌਕਾ ਮਿਲਿਆ ਹੈ । ਤੂੰ ਪ੍ਰਧਾਨਮੰਤਰੀ ਕੋਲੋਂ ਕਿੰਨੀ ਕੁ ਵਿਦਿਆ ਸਿਖੀ ਹੈ, ਉਸਨੂੰ ਪਰਖਣ ਦਾ ਮੌਕਾ ਆ ਗਿਆ ਹੈ । ਦੜਵਾਈ ਕਾਸ਼ਟਾਨਾਇਕ ਨੂੰ ਵੀ ਹੁਸ਼ਿਆਰ ਰਹਿਣ ਲਈ ਆਖ"

"ਤੇਰਾ ਸਭ ਤੋਂ ਪਹਿਲਾਂ ਕਰਨ ਵਾਲਾ ਇਕ ਕੰਮ ਹੈ" — ਮਦਕਰੀਨਾਇਕ ਨੇ ਕਿਹਾ ।

"ਉਹ ਕੀ ?"

"ਮੈਂ ਪੁਰਸ਼ੋਤਮਰਾਉ ਨੂੰ ਬਿਨਾ ਕਿਸੇ ਦੇ ਜਾਣਨ ਦੇ ਮਿਲਣਾ ਚਾਹੁੰਦਾ ਹਾਂ । ਇਸ ਲਈ ਜੁਗਾੜ ਕਰੋ । ਉਹਨਾਂ ਨਾਲ ਗੱਲ ਕਰਨ ਤੋਂ ਬਾਦ ਅਗੋਂ ਕੀ ਕਰਨਾ ਹੈ, ਮੈਂ ਦਸਾਂਗਾ । ਇਹ ਕੰਮ ਕਰਕੇ, ਪ੍ਰਧਾਨਮੰਤਰੀ ਦਾ ਪਰਛਾਵਾਂ ਬਣਕੇ ਕੰਮ ਕਰਨ ਵਾਲਾ ਵੀ ਕੋਈ ਨਿਯਮਿਤ ਕਰ ।" ਮਦਕਰੀਨਾਇਕ ਨੇ ਕਿਹਾ ।

"ਕਿੰਨੇ ਅਣਕਿਆਸੇ ਢੰਗ ਵਿੱਚ — ਕਿੰਨੇ ਵੇਗ ਨਾਲ ਘੁੰਮ ਰਿਹਾ ਹੈ, ਦੁਰਗ ਦੇ ਭਾਗਾਂ ਦਾ ਚੱਕਰ । ਠੀਕ ਏ, ਮੇਰੇ ਕੋਲੋਂ ਜੋ ਹੋ ਸਕਦੈ ਹੈ, ਮੈਂ ਕਰਾਂਗਾ ।" ਭਰੋਸਾ ਦਿੰਦਿਆਂ ਪਰਸੂਰਾਮ ਨਾਇਕ ਨੇ ਕਿਹਾ ।

"ਸਾਰੇ ਕੰਮ ਮੈਂ ਤੈਨੂੰ ਦਸ ਦਿੱਤੇ ਨੇ, ਹੁਣ ਸਾਡੀਆਂ ਤਲਵਾਰਾਂ ਨਾਲੋਂ ਸਾਡੇ ਦਿਮਾਗ ਵਧੇਰੇ ਤੇਜ਼ ਹੋਣੇ ਚਾਹੀਦੇ ਹਨ । ਇਹ ਤੇਰੀ ਵੀ ਪਰੀਖਿਆ ਹੈ ਤੇ ਮੇਰੀ ਤਾਂ ਅਗਨੀਪਰੀਖ਼ਿਆ ਹੈ । ਇਸ ਖੇਡ ਵਿੱਚ ਦਾਅ ਤੇ ਲੱਗੇ ਹੋਏ ਸਾਡੇ ਸਿਰ ਨਹੀਂ — ਦੁਰਗ ਹੈ ।"

ਤਲਵਾਰ ਨੂੰ ਸਾਣ੍ਹ ਚੜ੍ਹਾਉਂਦਿਆਂ ਕਿਹਾ ਮਦਕਰੀਨਾਇਕ ਨੇ ।

## 10

ਪੁਰਸ਼ੋਤਮ ਰਾਉ ਦਾ ਮਨ ਸੱਪ ਦੀ ਖੁੱਡ ਵਾਂਗ ਹੋਇਆ ਪਿਆ ਸੀ ।

ਮਰਾਠਿਆਂ ਨਾਲ ਤੇ ਉਸਤੋਂ ਵੀ ਵੱਧ ਉਸਦੇ ਨਾਲ ਐਨੇ ਪ੍ਰਸੰਨ ਰਹਿਣ ਵਾਲੇ ਨਾਇਕ ਕਿੰਨੀ ਛੇਤੀ ਬਦਲ ਗਏ ਸਨ । ਪਹਿਲਾਂ ਤਾਂ ਤਿੰਨ ਚਾਰ ਦਿਨਾਂ ਬਾਦ ਆਪੇ ਹੀ ਬੁਲਾ ਭੇਜਦੇ ਸਨ । ਪੂਨੇ ਤੋਂ ਆਈ ਖ਼ਬਰ ਪੁਛਦੇ, ਨਾਲੇ ਮੇਰਾ ਹਾਲ ਚਾਲ ਪੁਛਦੇ । ਹੁਣ ਮੈਂ ਉਹਨਾਂ ਨੂੰ ਮਿਲਣ ਲਈ ਕਿੰਨੇ ਦਿਨਾਂ ਤੋਂ ਕਹਿ ਰਿਹਾ ਹਾਂ ਤੇ ਉਹ ਅਜ ਕਲ ਕਰਕੇ ਟਾਲ ਰਹੇ ਹਨ । ਨਰਸਪਈਆ ਹੋਰਾਂ ਨੇ ਵੀ ਕਿਹਾ ਕਿ ਅਜ ਕਲ ਤੈਨੂੰ ਬੁਲਾਵਾ ਆਵੇਗਾ, ਪਰ ਮਹਿਲ ਤੋਂ ਬੁਲਾਵਾ ਨਹੀਂ ਆਇਆ । ਅਜਿਹੀ ਕੋਈ ਘਟਨਾ ਨਹੀਂ ਹੋਈ, ਜਿਸ ਕਾਰਨ ਉਹ ਮੈਨੂੰ ਮਿਲਣਾ ਨਾਂ ਚਾਹੁੰਦੇ ਹੋਣ । ਨਾਇਕ ਹੋਰਾਂ ਨੇ ਬੁਲਾਇਆ ਨਹੀਂ ਕੀ ਗੱਲ ਹੋ ਸਕਦੀ ਹੈ ? ਮੈਂ ਉਹਨਾਂ ਨੂੰ ਦਸੇ ਬਗੈਰ

ਕੋਈ ਅਜਿਹਾ ਕੰਮ ਨਹੀਂ ਕੀਤਾ, ਜਿਸ ਕਾਰਨ ਨਾਇਕ ਗੁੱਸੇ ਹੋਣ । ਪ੍ਰਧਾਨਮੰਤਰੀ ਨਾਲ ਮੈਂ ਜ਼ਰੂਰ ਖਰੀਆਂ ਖਰੀਆਂ ਗੱਲਾਂ ਕੀਤੀਆਂ ਸਨ । ਉਹ ਉਹਨਾਂ ਨੇ ਨਾਇਕ ਹੋਰਾਂ ਨੂੰ ਦਸੀਆਂ ਹੋਣਗੀਆਂ । ਉਸ ਵਿੱਚ ਕੋਈ ਭੈੜੀ, ਗੱਲ ਨਹੀਂ ਸੀ । ਨਾਇਕ ਹੋਰਾਂ ਨੂੰ ਦੱਸਣ ਵਾਲੀਆਂ ਗੱਲਾਂ ਹੀ ਮਨ, ਉਹ ਗੱਲਾਂ ਤਾਂ ਮੈਂ ਆਪ ਉਹਨਾਂ ਦੇ ਸਾਹਮਣੇ ਕਹਿਣ ਲਈ ਵੀ ਤਿਆਰ ਹਾਂ । ਮੇਰੀਆਂ ਇਹਨਾਂ ਗੱਲਾਂ ਕਰਕੇ ਤਾਂ ਨਾਇਕ ਹੋਰਾਂ ਵਲੋਂ ਜਲਦੀ ਬੁਲਾਵਾ ਅਉਣਾ ਚਾਹੀਦਾ ਸੀ । ਉਸਦੇ ਉਲਟ ਇਸ ਅਨਾਦਰ ਦੀ ਕੀ ਵਜ੍ਹਾ ਹੋ ਸਕਦੀ ਹੈ ?

ਨਰਸਪਈਆ ਨੇ ਜੇ ਮੇਰੀਆਂ ਗੱਲਾ ਜਾਕੇ ਵਧਾ ਚੜ੍ਹਾਕੇ ਦੱਸ ਦਿੱਤੀਆਂ ਹੋਣ । ਮੈਂ ਕੁੱਛ ਬਹੁਤਾ ਬੋਲ ਗਿਆ ਸਾਂ ? ਯਾਂ ਦੁਰਗ ਵਿੱਚ ਡੇਰਾ ਲਾ ਕੇ ਬੈਠੇ ਨਵਾਬ ਦੇ ਹਰਕਾਰਿਆਂ ਤੋਂ ਡਰਕੇ —

ਕੀ ਕਾਰਨ ਹੋ ਸਕਦੇ ?

ਮਰਾਠਿਆਂ ਦਾ ਭਵਿੱਖ ਭਾਗਾਂ ਦੀ ਤਕੜੀ ਵਿੱਚ ਡੋਲ ਰਿਹਾ ਸੀ । ਹਰ ਰੋਜ਼ ਕੋਈ ਨਾ ਕੋਈ ਭੈੜੀ ਖ਼ਬਰ ਪੂਨੇ ਵਲੋਂ ਆ ਜਾਂਦੀ । ਹੁਣ ਤਾਂ ਛੇਤੀ ਹੀ, ਨਾਇਕ ਦੇ ਬਦਲ ਜਾਣ ਦੀ ਖਬਰ ਪੂਨੇ ਭੇਜਨੀ ਪਵੇਗੀ ।

ਇਸ ਔਖ਼ ਦੇ ਵੇਲੇ ਇਹ ਅਪਮਾਨ ?

ਐਨੇਂ ਦਿਨ ਮਰਾਠਿਆਂ ਪ੍ਰਤੀ ਨਾਇਕ ਦਾ ਇਹ ਪ੍ਰੇਮ ਨਾਟਕ ਹੀ ਸੀ ? ਕੁੱਛ ਵੀ ਠੀਕ ਤਰ੍ਹਾਂ ਸਮਝਣ ਤੋਂ ਅਸਮਰਥ ਪੁਰਸ਼ੋਤਮ ਰਾਉ ਦਾ ਮਨ ਡੂੰਘੀ ਹਨੇਰੀ ਗੁਫ਼ਾ ਵਿੱਚ ਭਟਕ ਰਿਹਾ ਸੀ ।

ਬਾਹਰ ਉਰਮੇ ਦੀ ਅਵਾਜ਼ —

ਰੂਮੂ ਰੂ ਮੂ ਰੂ ਮੂ —

ਸਿਰ ਨੂੰ ਮਧਾਣੀ ਨਾਲ ਮੱਧਣ ਵਰਗਾ, ਨਾੜ ਨਾੜ ਨੂੰ ਚੱਕੀ ਵਿੱਚ ਪੀਸਣ ਵਰਗਾ ਇਕ ਨਾਦ —

"ਇਹ ਕਿਥੋਂ ਆ ਰਹੀ ਏ ਅਵਾਜ਼ ? ਕੀ ਗੱਲ ਘਰ ਵਿੱਚ ਸਾਰੇ ਡੋਰੇ ਤਾਂ ਨਹੀਂ ਹੋ ਗਏ ? ਇਸਨੂੰ ਕੁੱਛ ਦੇਕੇ ਇਹ ਰੌਲਾ ਘਰ ਅਗੋਂ ਪਰ੍ਹੇ ਕਰੋ — ਕੋਈ ਹੈ ਕਿ ਨਹੀਂ ?" ਜ਼ੋਰ ਦੀ ਅਵਾਜ਼ ਮਾਰਕੇ ਪੁਰਸ਼ੋਤ ਰਾਉ ਨੇ ਪਤਨੀ ਨੂੰ ਕਿਹਾ ।

"ਮੈਂ ਵੀ ਤੰਗ ਆ ਗਈ ਹਾਂ — ਐਨਾਂ ਆਖਿਐ, ਪਰ ਉਹ ਇਥੋਂ ਹਿੱਲਦਾ ਈ ਨਹੀਂ — ਇਹ ਮਾਰੀ ਅੰਮਾ ਦਾ ਪੁਜਾਰੀ ।

ਨੌਕਰ ਦੇ ਹੱਥ ਵੀ ਅਖ਼ਵਾ ਭੇਜਿਆ, ਆਪ ਵੀ ਆਖਿਆ, ਜ਼ਿੱਦ ਫੜਕੇ ਬਹਿ ਗਿਆ ਏ । ਸ਼ੁਕਰਵਾਰ ਦੇ ਦਿਨ, ਘਰ ਵਿੱਚ ਭਗਵਾਨ ਆਏ ਨੇ, ਮੂੰਹੋਂ ਕੋਈ ਕੁਬੋਲ ਨਾ ਕੱਢਣਾ । ਪਤੀ ਦੀ ਅਵਾਜ਼ ਸੁਣਕੇ ਆਈ ਪਤਨੀ ਅੰਬਾਬਾਈ ਨੇ ਕਿਹਾ ।

"ਜੋ ਮੰਗਦੈ, ਦੇ ਦੇਹ ਤੇ ਭੇਜ । ਅਨਾਜ, ਕਪੜੇ, ਪੈਸੇ — ਕੰਨ ਪੱਕ ਗਏ ਨੇ ਸੁਣ ਸੁਣਕੇ ।"

"ਉਹ ਸਭ ਕਹਿ ਬੈਠੀ ਹਾਂ"—

"ਫਿਰ ਹੋਰ ਕੀ ਚਾਹੀਦੈ — ਚਾਬਕ ਦੀ ਮਾਰ —"

"ਤੁਸੀ ਕੀ ਮਾਰਨੈਂ, ਉਹ ਆਪ ਹੀ ਆਪਣੇ ਆਪਨੂੰ ਮਾਰੀ ਜਾਂਦਾ ਏ । ਪਿੰਡਾ ਥਾਂ ਥਾਂ ਲਹੂ ਲੁਹਾਨ ਕੀਤਾ ਹੋਇਐ । ਰੁਮ ਰੁਮ ਕਰੀ ਜਾਂਦੈ । ਸੁਣਦੇ ਪਏ ਉ ਨਾਂ ਕਿਵੇਂ ਫਟ ਫਟ ਮਾਰੀ ਜਾਂਦਾ ਏ । ਮਾਰੰਮਾ ਦੇ ਪੁਜਾਰੀ ਨੂੰ ਸਾਡੀ ਮਾਰ ਦਾ ਕੀ ਡਰ ?" ਅੰਬਾ ਬਾਈ ਕਹਿਣ ਲੱਗੀ ।

"ਫਿਰ ਹੋਰ ਕੀ ਚਾਹੀਦਾ ਹੈ, ਉਸ ਡੋਰੇ ਨੂੰ ?" ਗੁੱਸੇ ਵਿੱਚ ਬੋਲੇ ਪੁਰਸ਼ੋਤਮ ਰਾਉ ।

"ਮਾਰੰਮਾ ਪੁਜਾਰੀ ਬਾਰੇ, ਅਜਿਹੇ ਬੋਲ ਨਾ ਮੂੰਹੋਂ ਕਢੋ । ਕਹਿੰਦੈ, ਸਮਾਂ ਬੜਾ ਭੈੜਾ ਆਇਆ ਏ, ਪਤੀ ਦੇ ਕਪੜੇ ਦੇਹ ।"

"ਦੇਕੇ, ਕੰਮ ਮੁਕਾਣਾ ਸੀ ।"

"ਉਹ ਕਹਿੰਦਾ ਏ, ਤੁਹਾਡੇ ਹਥੋਂ ਹੀ ਲੈਣੇ ਨੇ । ਮੈਂ ਉਹੀ ਤੁਹਾਨੂੰ ਕਹਿਣ ਆ ਰਹੀ ਸਾਂ ਕਿ ਤੁਸੀ ਮੈਨੂੰ ਬੁਲਾ ਲਿਆ । ਆਪ ਆਕੇ ਉਸਨੂੰ ਕਪੜੇ ਦੇ ਕੇ ਭੇਜ ਦਿਉ । ਤੁਸੀ ਆਪ ਹੀ ਕਹਿੰਦੇ ਸੀ, ਅਜ ਕਲ ਦਿਨ ਮਾੜੇ ਨੇ, ਇਹ ਸ਼ਾਇਦ ਉਹਨਾਂ ਨੂੰ ਦੂਰ ਕਰਨ ਆਇਆ ਹੋਵੇ । ਉਸਦੇ ਵਾਂਗ ਤੁਸੀ ਵੀ ਜ਼ਿੱਦ ਨਾਂ ਫੜ ਲਿਆ ਜੇ ।"

"ਬੰਦੇ ਸਾਨੂੰ ਸਤਾ ਰਹੇ ਸਨ ਏਨਾ ਕਾਫ਼ੀ ਨਹੀਂ ਸੀ ।"

"ਹੁਣ ਦੇਵਤਿਆਂ ਨੇ ਵੀ ਸਤਾਉਣਾ ਸ਼ੁਰੂ ਕਰ ਦਿਤੈ । ਲਿਆ ਕੁੱਛ ਕਪੜੇ ਦੇ ਆਵਾਂ, ਕੁੱਛ ਚੰਗੀਆਂ ਗੱਲਾਂ ਕਰਕੇ ਜਾਵੇ ।" ਕਹਿਕੇ ਪੁਰਸ਼ੋਤਮ ਰਾਉ ਉਠਕੇ ਬਾਹਰ ਆਏ । ਘਰ ਦੇ ਅੱਗੇ ਹਲਦੀ, ਸੰਧੂਰ, ਲਾਲ ਰੰਗ ਦੇ ਫੁੱਲਾਂ, ਦਾ ਹਾਰ ਗਲੇ ਵਿੱਚ ਪਾਇਆ ਹੋਇਆ, ਸਜਿਆ ਸੰਵਰਿਆ, ਲਿਸ਼ ਲਿਸ਼ ਕਰਦੀਆਂ ਚੌੜੀਆਂ ਸੰਵਰਿਆ ਅੱਖਾਂ ਚਿਹਰੇ ਤੇ ਪਿਤੱਲ ਦਾ ਮੁਖੌਟਾ, ਹਥ ਵਿੱਚ ਛੜੀ, ਸਿਰ ਤੇ ਰਖੀ ਮੂਰਤੀ ਦੀ ਕਈ ਢੰਗਾਂ ਨਾਲ ਪ੍ਰਸੰਸਾ ਕਰਦਾ, ਘੜੀ ਘੜੀ ਜ਼ੋਰ ਜ਼ੋਰ ਦੀ 'ਹੂੰ' ਹੂੰ ਕਰਦਾ । ਤੇ ਚੁੱਕੀ ਹੋਈ ਮੂਰਤੀ ਨਾਲੋਂ ਵੀ ਭਿਆਨਕ ਦਿੱਸਦਾ ਸੀ, ਮਾਰੰਮਾ ਦਾ ਪੁਜਾਰੀ — ਆਵੇਸ਼ ਵਿੱਚ ਆਕੇ ਝੂਮਦਾ, ਉਸਦੇ ਨਾਲ ਇਕ ਉਰਮੇ ਵਾਲਾ ਬੰਦਾ ਤੇ ਭੇਟਾ ਸਵੀਕਾਰ ਕਰਨ ਵਾਲੀ ਇਕ ਇਸਤਰੀ — ਪੁਰਸ਼ੋਤਮ ਰਾਏ ਦਾ ਮੂੰਹ ਵੇਖਦਿਆਂ ਹੀ ਉਸ ਕਹਿਣਾ ਸ਼ੁਰੂ ਕਰ ਦਿੱਤਾ, ਸ਼ੁਭ ਬੋਲੋ, ਸ਼ੁਭ ਬੋਲੋ, ਪਹਾੜੀ ਦੇ ਇਕਨਾਥੀ, ਦੁਰਗ ਦੀ ਉਚੰਗੀ, ਪਹਾੜੀ ਦੀ ਯਾਲੰਮਾ, ਕਣੀਵੇ ਦੀ ਮਾਰੰਮਾ, ਤੇਰਾ ਭਗਤ ਆਇਐ, ਭੇਟਾ ਦੇ ਰਿਹੈ, ਸੱਜੇ ਪਾਸਿਉਂ ਫੁਲ ਦੇਹ । ਸ਼ੁਭ ਬੋਲੋ, ਸ਼ੁਭ ਬੋਲੋ — ਕਹਿਕੇ ਉੱਚੀ ਹੋਈ ਉਰਮੇ ਦੀ ਅਵਾਜ਼ ਨਾਲ ਚਾਰ ਵਾਰੀ ਆਪਣੇ ਪਿੰਡੇ ਤੇ ਚਾਬਕ ਮਾਰਿਆ — ਉਸਦੇ ਪਿੰਡੇ ਤੇ ਥਾਂ ਥਾਂ ਤੇ ਲਾਸਾਂ ਪੈ ਗਈਆਂ ਸਨ । ਲਹੂ ਸਿੰਮ ਰਿਹਾ ਸੀ । ਉਸਨੂੰ ਵੇਖਕੇ ਪੁਰਸ਼ੋਤਮਰਾਉ ਤੋਂ ਰਿਹਾ ਨਾ ਗਿਆ ।

"ਬਸ ਕਰ ਮਹਾਰਾਜ, ਤੈਨੂੰ ਵੀ, ਤੇਰੇ ਭਗਵਾਨ ਨੂੰ ਵੀ ਨਮਸਕਾਰ । ਇਹ ਲੈ", ਕਹਿਕੇ ਅੰਬਾਬਾਈ ਦੇ ਲਿਆਕੇ ਦਿੱਤੇ ਕਪੜੇ ਕੋਲ ਖਲੋਤੀ ਔਰਤ ਨੂੰ ਦੇ ਦਿੱਤੇ ।

"ਅੰਮਾਂ, ਤੂੰ ਜੋ ਕਿਹ ਲਿਆ ਦਿਤੈ, 'ਸ਼ੁਭ ਕਰੋ ਸ਼ੁਭ ਕਰੋ' ਕਹਿਕੇ ਆਪਣੇ ਸਿਰ ਤੇ ਰਖੀ ਮੂਰਤੀ ਉਪਰੋਂ ਫੁਲ ਤੇ ਕੁੰਮ ਕੁੰਮ ਲੈ ਕੇ ਬੋਲਿਆ, "ਅੰਮਾ ਦਾ ਪ੍ਰਸਾਦ ਹੈ, ਹੱਥ ਵਿੱਚ ਲਵੋ । ਆਈ ਬਲਾ ਟੱਲ ਜਾਏਗੀ ।" ਕਹਿੰਦਿਆਂ ਮਾਰੰਮਾ ਦਾ ਪੁਜਾਰੀ ਅੱਗੇ ਆਇਆ ।

"ਲਿਆ ਦੇਹ ਬਾਈ" — ਪੁਰਸ਼ੋਤਮ ਰਾਉ ਨੇ ਕਿਹਾ ਤੇ ਪੁਜਾਰੀ ਨੇ ਉਸਦੀ ਮੁੱਠੀ ਵਿੱਚ ਪ੍ਰਸ਼ਾਦ ਫੜਾ ਦਿੱਤਾ ।

"ਅੰਮਾ ਨੇ ਵਰ ਦਿਤੈ, ਅੱਖਾਂ ਨੂੰ ਲਾਉ, ਮੱਥੇ ਨੂੰ ਲਾਉ । ਭਲਾ ਹੋਵੇਗਾ ।" ਕਹਿਕੇ ਉਰਮੇ ਦੇ ਰੌਲੇ ਵਿੱਚ ਹੌਲ ਜਿਹੀ ਅਵਾਜ਼ ਵਿੱਚ ਕਿਹਾ "ਪ੍ਰਸ਼ਾਦ ਕਿਸੇ ਨੂੰ ਨਹੀਂ ਫੜਾਉਨਾ, ਜ਼ਮੀਨ ਤੇ ਨਾਂ ਡਿੱਗੇ — ਅੰਮਾ ਦਾ ਪ੍ਰਸ਼ਾਦ ਆਪਣੇ ਹੱਥੀਂ ਲੈ ਕੇ ਆਪ ਅਗੋਂ ਦੇਣਾ ।" ਕਹਿਕੇ ਫਿਰ ਮਾਰੰਮਾ ਦੀ ਮਹਿਮਾ ਗਉਣੀ ਸ਼ੁਰੂ ਕਰ ਦਿੱਤੀ । ਇਹ ਗੱਲ ਸੁਣਕੇ, ਪੁਰਸ਼ੋਤਮ ਰਾਉ ਨੇ ਹੈਰਾਨ ਹੋਕੇ ਪੁਜਾਰੀ ਦੇ ਦਿੱਤੇ ਪ੍ਰਸ਼ਾਦ ਨੂੰ ਮੁੱਠੀ ਵਿੱਚ ਘੁਟਕੇ ਫੜ ਲਿਆ, ਅਗੇ ਜਾਂਦੇ ਪੁਜਾਰੀ ਵਲ ਵੇਖਦਿਆਂ ਪ੍ਰਸ਼ਾਦ ਅੱਖਾਂ ਨੂੰ ਲਾਂਦਿਆਂ ਉਹ ਅੰਦਰ ਚਲਾ ਗਿਆ । ਪ੍ਰਸ਼ਾਦ ਅੱਖਾਂ ਨੂੰ ਲਾਂਦਿਆਂ ਵੇਖਿਆ, ਫੁੱਲਾਂ ਤੇ ਸੰਧੂਰ ਦੇ ਵਿਚਕਾਰ ਇਕ ਛੋਟਾ ਜਿਹਾ ਕਾਗਜ਼ ਦਾ ਟੁਕੜਾ ਸੀ । ਸੰਧੂਰ ਮੱਥੇ ਤੇ ਲਾਇਆ ਬਾਕੀ ਦਾ ਪ੍ਰਸਾਦ ਪਤਨੀ ਨੂੰ ਦੇ ਕੇ ਉਹ ਆਪਣੇ ਕਮਰੇ ਵਿੱਚ ਚਲਾ ਗਿਆ । ਦਰਵਾਜਾ ਅੰਦਰੋਂ ਬੰਦ ਕਰ ਲਿਆ । ਪ੍ਰਸ਼ਾਦ ਵਿਚਲੇ ਕਾਗਜ਼ ਦੇ ਟੁਕੜੇ ਨੂੰ ਬੜੀ ਇਹਤਿਆਤ ਨਾਲ ਖੋਹਲਕੇ ਵੇਖਿਆ । ਪਿਆਜ਼ ਦੇ ਛਿਲਕੇ ਵਰਗਾ ਪਤਲਾ ਹਲਕੇ ਨੀਲੇ ਰੰਗ ਦਾ ਚੀਨੀ ਕਾਗਜ਼ । ਉਸਤੇ ਸਿਰਫ਼ ਏਨਾ ਹੀ ਲਿਖਿਆ ਸੀ 'ਅਜ ਰਾਤੀਂ — ਦੁਰਗ ਦੇ ਸੌਂ ਜਾਣ ਮਗਰੋਂ ਜਾਗਦੇ ਰਹਿਣਾ ।' ਕਾਲੀ ਸਿਆਹੀ ਵਿੱਚ ਬਰੀਕ ਸੂਈ ਨਾਲ ਲਿਖੇ ਛੋਟੇ ਛੋਟੇ ਅੱਖਰ — ਕਿਸਨੇ ਲਿਖਿਆ, ਕੀ ਕੰਮ ਹੈ, ਕੁੱਛ ਨਹੀਂ ਸੀ ਲਿਖਿਆ । ਸਿਰ ਪੈਰ, ਅੱਗਾ ਪੱਛ ਨਹੀਂ ਸੀ । ਇਸ ਕਾਗਜ ਦੇ ਟੁਕੜੇ ਦਾ । ਪਰ ਇਹ ਬੜਾ ਅਪਰੂਪ, ਦੁਰਲੱਭ ਚੀਨੀ ਕਾਗਜ਼ ਸੀ । ਇਸਨੂੰ ਭੇਜਣ ਵਾਲਾ ਕੋਈ ਸਾਧਾਰਣ ਵਿਅਕਤੀ ਨਹੀਂ ਹੋ ਸਕਦਾ । ਉਸ ਕਾਗਜ਼ ਨੂੰ ਰੋਸ਼ਨੀ ਵਿੱਚ ਫੜਕੇ ਵੇਖਿਆ ਕਿ ਕੋਈ ਹੋਰ ਸੰਕੇਤ ਹੋਵੇ, ਪਰ ਕੁੱਛ ਨਾਂ ਲੱਭਾ । ਉਸਨੂੰ ਮਰੋੜਕੇ, ਗੁਸਲਖ਼ਾਨੇ ਵਿੱਚ ਪਾਣੀ ਗਰਮ ਕਰਨ ਵਾਲੇ ਚੁੱਲੇ ਵਿੱਚ ਸੁੱਟ ਦਿੱਤਾ । ਸੜਕੇ ਸੁਆਹ ਹੋਣ ਤੱਕ ਵੇਖਦਾ ਰਿਹਾ । ਫਿਰ ਆਪਣੇ ਕਮਰੇ ਵਿੱਚ ਆਕੇ ਬਹਿ ਗਿਆ ਤੇ ਅੱਧੀ ਰਾਤ ਦੀ ਬੇਸਬਰੀ ਨਾਲ ਉਡੀਕ ਕਰਨ ਲੱਗਾ ।

ਪੁਰਸ਼ੋਤਮਰਾਉ ਦੇ ਸਬਰ ਦੀ ਪਰੀਖਿਆ ਕਰਦਾ ਦਿਨ ਹੌਲੀ ਹੌਲੀ ਢਲਿਆ — ਸ਼ਾਮ ਹੋਈ, ਰਾਤ ਪੈ ਗਈ । ਘੰਟੇ ਘੰਟੇ ਬਾਦ ਸਮਾਂ ਦਸਦੇ ਨਗਾਰੇ ਦੀ ਅਵਾਜ਼ — ਖਾਮੋਸ਼ ਹੋ ਗਏ ਨਗਰ ਵਿੱਚ 'ਹੁਸ਼ਿਆਰ' ਤਲਵਾਰ ਚਾਵੜੀ ਦੇ ਆਉਂਦੇ ਜਾਂਦੇ ਪਹਿਰੇਦਾਰਾਂ ਦੀਆਂ ਅਵਾਜ਼ਾਂ — ਇਧਰੋਂ ਉਧਰੋਂ ਕਦੀ ਨੇੜੇ, ਕਦੀ ਦੂਰੋਂ ਭੌਂਕਦੇ ਕੁਤਿਆਂ ਦੀਆਂ ਅਵਾਜ਼ਾਂ — ਇਹਨਾਂ ਅਵਾਜ਼ਾਂ ਤੋਂ ਬਿਨਾ ਹੋਰ ਕੋਈ ਅਵਾਜ਼ ਨਹੀਂ ਸੀ ਸੁਣਾਈ

ਦੇ ਰਹੀ । ਆਪਣੇ ਘਰ ਵਿੱਚ ਦੀਵਾ ਬਾਲਕੇ, ਪੁਰਸ਼ੋਤਮ ਰਾਉ ਇਕੱਲਾ ਜਾਗ ਰਿਹਾ ਸੀ, ਕਿਸ ਵੇਲੇ ਕੋਈ ਸੂਚਨਾ ਆ ਜਾਵੇ, ਉਡੀਕ ਰਿਹਾ ਸੀ । ਅੱਧੀ ਕੁ ਖੁਲ੍ਹੀ ਖਿੜਕੀ ਵਿਚੋਂ ਸੁੰਨਸਾਨ ਗਲੀ ਵੱਲ ਵੇਖ ਰਿਹਾ ਸੀ ।

ਉਸਦੇ ਵੇਖਦਿਆਂ ਹਨੇਰੇ ਨੂੰ ਚੀਰਕੇ, ਹਨੇਰੇ ਦੇ ਇਕ ਛੋਟੇ ਜਿਹੇ ਟੋਟੇ ਨੇ ਪੁਰਸ਼ ਦਾ ਰੂਪ ਧਾਰਣ ਕਰ ਲਿਆ ਤੇ ਪੁਰਸ਼ੋਤਮ ਰਾਉ ਦੇ ਬੂਹੇ ਕੋਲ ਆਕੇ ਕੁੰਡੀ ਖੜਕਾਈ । ਇਹ ਅਵਾਜ਼ ਸੁਣਦਿਆਂ ਹੀ ਪੁਰਸ਼ੋਤਮਰਾਉ ਚੌਂਕ ਕੇ ਉਠਿਆ, ਆਕੇ ਬੂਹਾ ਖੋਹਲਿਆ ਇਕ ਵਿਅਕਤੀ ਅੰਦਰ ਆ ਵੜਿਆ । "ਆਪਣੇ ਕਪੜਿਆਂ ਉਤੇ ਇਹ ਪਾ ਲਉ" ਹੌਲੀ ਜਿਹਾ ਕਹਿਕੇ ਪੁਰਸ਼ੋਤਮ ਰਾਉ ਨੂੰ ਤਲਵਾਰ ਚਾਵੜੀ ਦੇ ਬੰਦਿਆਂ ਦੇ ਸਮਵਸਤਰ ਵਾਲੀ ਇਕ ਕੰਬਲੀ ਪਰਸ਼ੋਤਮ ਰਾਉ ਨੂੰ ਦਿੱਤੀ । ਉਹ ਉਸਨੇ ਆਪਣੇ ਉੱਪਰ ਲੈ ਲਈ ।

"ਬਾਹਰ ਖੜੇ ਨਾਲ ਚਲੇ ਜਾਉ, ਮੈਂ ਤੁਹਾਡੇ ਘਰ ਦੀ ਰਾਖੀ ਲਈ ਇਥੇ ਰਹਾਂਗਾ, ਹੋਰ ਕੋਈ ਗੱਲ ਨਹੀਂ ।" ਹੁਕਮ ਦੇਣ ਦੇ ਲਹਿਜੇ ਵਿੱਚ ਬੋਲਿਆ ।

ਦੋਵੇਂ ਪਾਸੇ ਹਨੇਰੇ ਦੀ ਚਾਦਰ ਵਲ੍ਹੇਟਕੇ ਸੁੱਤੇ ਪਏ ਘਰ ਸਨ । ਪੁਰਸ਼ੋਤਮ ਰਾਉ ਦੇ ਜਾਣੇ ਪਛਾਣੇ ਰਾਜਮਾਰਗ ਤੋਂ ਹੁੰਦੇ ਉਹ ਗਾਰਦੁਆਰ ਦੇ ਨਾਲ ਦਇਅੰਮਾ ਦੇ ਹਾਲ ਕੋਲ ਪੁੱਜੇ ਤਾਂ ਉਸਦੇ ਨਾਲ ਆਏ ਨੇ ਹੌਲੀ ਜਿਹੀ ਸੀਟੀ ਮਾਰੀ । ਸੀਟੀ ਦੀ ਅਵਾਜ਼ ਸੁਣਦਿਆਂ ਹੀ ਹਾਲ ਦੇ ਬਾਹਰਲੇ ਪਹਿਰੇਦਾਰ ਦੇ ਕਮਰੇ ਵਿਚੋਂ ਦੋ ਬੰਦੇ ਬਾਹਰ ਨਿਕਲੇ । ਬਿਨਾਂ ਕੁੱਛ ਬੋਲਿਆ, ਉਹਨਾਂ ਪੁਰਸ਼ੋਤਮ ਰਾਉ ਨੂੰ ਨਾਲ ਲੈ ਲਿਆ ਤੇ ਨਾਲ ਆਏ ਬੰਦੇ ਨੂੰ ਕਿਹਾ "ਤੂੰ ਹੁਣ ਜਾਹ" । ਪੁਰਸ਼ੋਤਮ ਰਾਉ ਨੂੰ ਅੰਦਰ ਲੈ ਗਏ ।

ਉਹਨਾਂ ਨੂੰ ਜਿਵੇਂ ਕੋਈ ਉਡੀਕ ਰਿਹਾ ਸੀ, ਹਾਲ ਦੇ ਨਾਲ ਦੇ ਕਮਰੇ ਦਾ ਦਰਵਾਜਾ ਖੁਲ੍ਹਿਆ, ਉਸ ਬੂਹੇ ਵਿਚੋਂ ਪੁਰਸ਼ੋਤਮ ਰਾਉ ਆਪਣੇ ਨਾਲ ਆਇਆਂ ਦੇ ਪਿੱਛੇ ਲੰਘ ਗਿਆ । ਕੰਧਾਂ ਵਿਚਲੇ ਆਲਿਆਂ ਵਿੱਚ ਰਖੇ ਦੀਵਿਆਂ ਦੀ ਮਧੱਮ ਰੋਸ਼ਨੀ ਵਿੱਚ ਉਹ ਚਾਰ ਕੁ ਬੂਹੇ ਲੰਘੇ, ਫਿਰ ਉਹਨਾਂ ਬੰਦਿਆਂ ਵਿਚੋਂ ਇਕ ਨੇ, ਇਕ ਬੰਦ ਦਰਵਾਜ਼ਾ ਹੌਲੀ ਜਿਹਾ ਖੜਕਾਇਆ 'ਵਕੀਲ ਹੁਰੀ ਆਏ ਨੇਂ' ਕਹਿਕੇ ਝੱਟ ਹੀ ਬੂਹਾ ਖੁਲ੍ਹ ਗਿਆ । ਦਸ ਬਾਰਾਂ ਆਲ੍ਹਿਆਂ ਵਿੱਚ ਬੱਲ ਰਹੇ ਦੀਵਿਆਂ ਦੀ ਉਜੋਲ ਰੋਸ਼ਨੀ ਵਿੱਚ ਪਲੰਘ ਤੇ ਪਿੱਠ ਕਰਕੇ ਸੁੱਤੇ ਹੋਏ ਮਦਕਰੀਨਾਇਕ ਨੂੰ ਵੇਖਕੇ ਪੁਰਸ਼ੋਤਮ ਰਾਉ ਹੈਰਾਨ ਰਹਿ ਗਏ ।

"ਪੈਰਾਂ ਦੀ ਅਵਾਜ਼ ਸੁਣਦੇ ਹੀ ਮਦਕਰੀਨਾਇਕ ਉਠ ਖਲੋਤੇ — "ਆਉ — ਬੈਠੋ" ਪੁਰਸ਼ੋਤਮ ਰਾਉਂ ਨੂੰ ਕੋਲ ਪਏ ਆਸਣ ਤੇ ਬੈਠਣ ਲਈ ਇਸ਼ਾਰਾ ਕਰਕੇ ਕਿਹਾ । ਨਾਲ ਆਏ ਨੌਕਰਾਂ ਨੂੰ ਕਹਿਣ ਲੱਗੇ, ਤੁਸੀ ਬੂਹਾ ਬੰਦ ਕਰਕੇ ਬਾਹਰ ਖਲੋਵੋ । ਉਹ ਹੁਕਮ ਸੁਣਕੇ ਬਾਹਰ ਜਾਕੇ ਖਲੋ ਗਏ ।

"ਇਹ ਕਿਹੀ ਬਦਕਿਸਮਤੀ ਹੈ ਕਿ ਦੁਰਗ ਦਾ ਨਾਇਕ ਪੂਨੇ ਦੇ ਵਕੀਲ ਨੂੰ ਸਭਾ ਵਿੱਚ ਨਹੀਂ ਮਿਲ ਸਕਦਾ । ਅੱਧੀ ਰਾਤ ਦੇ ਹਨੇਰੇ ਵਿੱਚ ਲੁੱਕ ਛੁਪਕੇ ਮਿਲ

ਰਿਹਾ ਹੈ" — ਦੁਖ ਭਰੀ ਅਵਾਜ਼ ਵਿੱਚ ਕਿਹਾ ।

"ਤੁਸੀ ਨਰਾਜ਼ ਤਾਂ ਨਹੀਂ ?" ਨਾਇਕ ਨੇ ਪੁੱਛਿਆ ।

"ਨਹੀਂ ਨਾਂ ਮੈਨੂੰ ਕੋਈ ਨਰਾਜ਼ਗੀ ਏ ਨਾ ਦੁਖ ਏ । ਪਰ ਅਜਿਹੀ ਸਥਿਤੀ ਕਿਉਂ ਆ ਗਈ, ਮੈਨੂੰ ਇਹ ਸਮਝ ਨਹੀਂ ਆ ਰਹੀ — ਯਾਂ ਸਾਡੇ ਪਾਸੇ ਦੇ ਕਿਸੇ ਹੋਰ ਨੇ ਤੁਹਾਨੂੰ ਨਰਾਜ਼ ਕੀਤਾ ਹੋਵੇ । ਜਿਥੋਂ ਤਕ ਮੈਂ ਸੋਚ ਸਕਦਾ ਹਾਂ, ਮੇਰੀ ਸਮਝ ਵਿੱਚ ਤਾਂ ਐਸੀ ਕੋਈ ਗਲਤੀ ਨਹੀਂ ਹੋਈ ।"

"ਨਹੀਂ, ਜੇ ਐਸੀ ਗੱਲ ਹੁੰਦੀ ਤਾਂ ਆਪਨੂੰ ਮਿਲਣ ਲਈ ਨਾ ਬੁਲਾਉਂਦਾ । ਤੁਸੀ ਤਿੰਨ ਦਿਨਾਂ ਤੋਂ ਮਿਲਣ ਲਈ ਕੋਸ਼ਿਸ਼ ਕਰ ਰਹੇ ਸੀ । ਤੁਹਾਡੀਆਂ ਗੱਲਾਂ ਮੇਰੇ ਤੱਕ ਪੁੱਜ ਗਈਆਂ ਹਨ । ਇਸ ਲਈ ਤੁਹਾਡੇ ਮਨ ਵਿੱਚ ਇਹ ਖ਼ਿਆਲ ਆਉਣਾ ਕੁਦਰਤੀ ਸੀ ਕਿ ਸਾਡੇ ਤੇ ਤੁਹਾਡੇ ਵਿਚਕਾਰ ਕੋਈ ਅਨਬਣ ਹੋ ਗਈ ਹੈ । ਤੁਹਾਨੂੰ ਹੀ ਨਹੀਂ, ਅਸੀ ਦੂਸਰਿਆਂ ਨੂੰ ਵੀ ਇਹੋ ਦਸਣਾ ਚਾਹੁੰਦੇ ਸਾਂ ਕਿ ਸਾਡੇ ਸੰਬੰਧ ਵਿਗੜ ਗਏ ਹਨ । ਇਹੋ ਸਾਡਾ ਉਦੇਸ਼ ਸੀ । ਏਨਾਂ ਹੀ ਨਹੀਂ, ਹੁਣ ਤੁਹਾਨੂੰ ਸਾਡੇ ਵਲੋਂ ਇਕ ਹੋਰ ਅਪਮਾਨ ਲਈ ਤਿਆਰ ਰਹਿਣਾ ਹੋਵੇਗਾ ।"

"ਅਪਮਾਨ ?"

"ਹਾਂ, ਉਹ ਵੀ ਭਰੇ ਹੋਏ ਦਰਬਾਰ ਵਿੱਚ । ਉਸਤੋਂ ਬਾਦ ਤੁਸੀ ਸਾਡੇ ਨਾਲ ਗੁੱਸੇ ਹੋਣ ਦਾ ਦਿਖਾਵਾ ਕਰਕੇ, ਚਿਤਰਦੁਰਗਾ ਛਡਕੇ ਚਲੇ ਜਾਣਾ ।"

"ਇਹ ਸਭ ਕਿਉਂ ?" ਹੈਰਾਨ ਹੋਕੇ ਪੁਰਸ਼ੋਤਮ ਰਾਉ ਨੇ ਪੁੱਛਿਆ ।

"ਸਾਡੋ ਦੋਹਾਂ ਦੀ ਭਲਾਈ ਲਈ । ਦੁਰਗ ਵਿੱਚ ਨਵਾਬ ਦੇ ਹਰਕਾਰੇ ਆਏ ਹੋਏ ਹਨ । ਉਹਨਾਂ ਦੇ ਆਉਣ ਨਾਲ ਇਥੇ ਬੜੀ ਅਜੀਬ ਜਿਹੀ ਸਥਿਤੀ ਪੈਦਾ ਹੋ ਗਈ ਹੈ । ਇਸ ਸਮੇਂ ਸਾਡੇ ਮਨ ਵਿੱਚ ਜੋ ਕੁੱਛ ਵੀ ਹੈ, ਬਾਹਰੋ ਸਾਨੂੰ ਇਸ ਤਰ੍ਹਾਂ ਦਾ ਦਿਖਾਵਾ ਕਰਨਾ ਪੈਣਾ ਹੈ ਕਿ ਸਾਡੇ ਤੇ ਤੁਹਾਡੇ ਸੰਬੰਧ ਟੁੱਟ ਗਏ ਹਨ । ਇਸ ਚਾਲ ਵਿੱਚ ਤੁਹਾਨੂੰ ਸਾਡਾ ਸਾਥ ਦੇਣਾ ਪਏਗਾ । ਏਨਾ ਹੀ ਨਹੀਂ ਤੁਸੀ ਹੋਰ ਬੜਾ ਮਹਤੱਵਪੂਰਣ ਕੰਮ ਕਰਨਾ ਹੈ ।"

"ਉਹ ਕੀ ?"

"ਤੁਸੀ ਪੂਨੇ ਜਾਕੇ, ਆਪਣੇ ਪ੍ਰਧਾਨਮੰਤਰੀ ਨਾਲ ਗੱਲ ਕਰਕੇ ਉਥੋਂ ਦੇ ਹਾਲਾਤ ਬਾਰੇ ਸਾਨੂੰ ਗੁਪਤ ਢੰਗ ਨਾਲ ਖ਼ਬਰ ਭੇਜੋ । ਨਾਲੇ ਕੁੱਛ ਆਪਣੇ ਭਰੋਸੇ ਯੋਗ ਨਿਪੁੰਨ ਜਸੂਸ ਇਥੇ ਭੇਜੋ । ਪੂਨੇ ਦਾ ਰਾਜ ਵੀ ਫੁਟ ਕਾਰਨ ਸਾਰਾ ਖਿੰਡ ਪੁੰਡ ਗਿਆ ਹੈ । ਇਸ ਲਈ ਤੁਸੀ ਜਿਹੜੇ ਬੰਦੇ ਭੇਜੋ, ਉਹ ਪੂਰਨ ਤੌਰ ਤੇ ਤੁਹਾਡੇ ਭਰੋਸੇ ਤੇ ਪੂਰੇ ਉਤਰਨ ਵਾਲੇ ਹੋਣ । ਇਹ ਸੰਭਵ ਹੋ ਸਕਦੈ ?" ਨਾਇਕ ਹੋਰਾਂ ਨੇ ਪੁੱਛਿਆ ।

"ਕਾਫ਼ੀ ਮੁਸ਼ਕਿਲ ਦਾ ਕੰਮ ਹੈ — ਤੁਹਾਡਾ ਉਦੇਸ਼ ਕੀ ਹੈ, ਉਹ ਦੱਸ ਦਿਉ ਤਾਂ ?" ਪੁਰਸ਼ੋਤਮ ਰਾਊ ਨੇ ਸੋਚਦਿਆਂ ਕਿਹਾ ।

"ਪੇਸ਼ਵਾ ਮਾਧਵਰਾਊ ਨੇ ਹੈਦਰਅਲੀ ਦੇ ਖੰਭ ਕਤਰ ਦਿੱਤੇ ਸਨ, ਰਘੁਤਮਰਾਉ

ਨੇ ਮੁੜ ਉਸਨੂੰ ਨਵੀਂ ਜਾਨ ਦੇ ਦਿੱਤੀ । ਨਵਾਬ ਦੇ ਮੁੜੀ ਪੂਰ ਤਰ੍ਹਾਂ ਉੱਠਣ ਤੋਂ ਪਹਿਲਾਂ ਹੀ ਉਸਦਾ ਖ਼ਾਤਮਾ ਕਰ ਦਿੱਤਾ ਜਾਵੇ ਤਾਂ ਕਿ ਉਹ ਉੱਠਣ ਜੋਗਾ ਨਾ ਰਹੇ । ਉਸ ਲਈ ਸਾਨੂੰ ਚੋਪਾ ਚਿਰ ਉਡੀਕਣਾ ਪਵੇਗਾ । ਉਨਾਂ ਚਿਰ ਨਵਾਬ ਦੇ ਹਰਕਾਰਿਆ ਨੂੰ ਸਾਨੂੰ ਦਰਬਾਰ ਵਿੱਚ ਪੂਜਣਾ ਪਵੇਗਾ । ਇਹ ਸਾਰੀ ਗੱਲ ਆਪਣੇ ਪ੍ਰਧਾਨਮੰਤਰੀ ਨੂੰ ਦਸਣੀ । ਤੁਸੀ ਇਹਨਾਂ ਗੱਲਾਂ ਦੀ ਚਿੰਤਾ ਨਾ ਕਰਨਾ, ਸਾਡੇ ਹੱਥ ਮਜ਼ਬੂਤ ਕਰਨ ਦਾ ਕੰਮ ਕਰੋ ।" ਨਾਇਕ ਹੋਰਾਂ ਦੀ ਗੱਲ ਸੁਣਕੇ ਪਿਛਲੇ ਕੁੱਛ ਦਿਨ ਵਿੱਚ ਵਾਪਰੀਆਂ ਘਟਨਾਵਾਂ ਪੁਰਸ਼ੋਤਮ ਰਾਉ ਸਾਹਮਣੇ ਸਪਸ਼ਟ ਹੋਕੇ ਉਘੜ ਆਈਆਂ । ਅਜਿਹੀ ਰਾਜਨੀਤੀ ਵਿੱਚ ਨਿਪੁੰਨ ਪੁਰਸ਼ੋਤਮਰਾਉ ਬੋਲਿਆ — "ਇਸ ਵਿਸ਼ੇ ਬਾਰੇ ਤੁਹਾਡੇ ਪ੍ਰਧਾਨਮੰਤਰੀ —

"ਉਹਨਾਂ ਨੂੰ ਤੁਹਾਡੇ ਨਾਲੋਂ ਨਵਾਬ ਵਿੱਚ ਵਧੇਰੇ ਵਿਸ਼ਵਾਸ ਹੈ ।"

"ਸਾਡਾ ਤੁਹਾਡਾ ਛੱਡ ਦਿਉ, ਦੁਰਗ ਬਾਰੇ ?"

"ਉਸ ਬਾਰੇ ਉਹਨਾਂ ਦੀ ਵਫ਼ਾਦਾਰੀ ਤੇ ਸ਼ਕ ਕਰਨ ਦਾ ਸਮਾਂ ਅਜੇ ਨਹੀਂ ਆਇਆ । ਪਰ ਜੋ ਗੱਲ ਸਾਡੇ ਤੇ ਤੁਹਾਡੇ ਵਿਚਕਾਰ ਹੋਈ ਹੈ, ਉਹ ਪ੍ਰਧਾਨਮੰਤਰੀ ਨੂੰ ਪਤਾ ਨਾ ਲੱਗੇ । ਸਾਰੇ ਦੁਰਗ ਨੂੰ ਛਾਣਕੇ ਵੇਖਣ ਦਾ ਸਮਾਂ ਆ ਗਿਆ ਹੈ ।" ਦੁਖ ਵਿੱਚ ਵੀ ਕਰੜੀ ਦ੍ਰਿੜ ਅਵਾਜ਼ ਨਾਲ ਨਾਇਕ ਹੋਰੀ ਬੋਲੇ —

"ਨਾਇਕ ਤੇ ਪ੍ਰਧਾਨਮੰਤਰੀ ਵਿਚਕਾਰ ਇਕਮੱਤ ਨਾਂ ਹੋਣਾ ਬੜੀ ਹੀ ਖ਼ਤਰਨਾਕ ਸਥਿਤੀ ਹੈ । ਪਰ ਰਾਜਨੀਤੀ ਦੇ ਨਾਟਕ ਵਿੱਚ ਘੱਟਣ ਵਾਲੀ ਇਹ ਵੀ ਇਕ ਘਟਨਾ ਹੈ । ਤੁਸੀ ਸਾਡੇ ਵਲ ਹੀ ਹੋ, ਇਹ ਜਾਣਕੇ ਮਨ ਨੂੰ ਬੜੀ ਤਸੱਲੀ ਹੋਈ । ਹੁਣ ਆਪਣੇ ਨਾਟਕ ਵਿੱਚ ਜਿਹੜਾ ਵੀ ਪਾਤਰ ਤੁਸੀ ਬਨਣ ਲਈ ਕਹੋ ਮੈਂ ਉਹ ਭੂਮਿਕਾ ਨਿਭਾਉਣ ਲਈ ਤਿਆਰ ਹਾਂ ।" ਪੁਰਸ਼ੋਤਮਰਾਉ ਨੇ ਕਿਹਾ ।

"ਸਿਰਫ਼ ਪਾਤਰ ਬਨ ਜਾਣ ਨਾਲ ਹੀ ਕੰਮ ਨਹੀਂ ਚਲੇਗਾ, ਉਸ ਪਾਤਰ ਦੀ ਭੂਮਿਕਾ ਬੜੇ ਤਸੱਲੀ ਬਖ਼ਸ਼ ਢੰਗ ਨਾਲ ਨਿਭਾਉਣੀ ਹੋਵੇਗੀ । ਪੂਨੇ ਤੋਂ ਤੁਸੀ ਖ਼ਬਰ ਕਿਵੇਂ ਭੇਜੋਗੇ ? ਕਿਸ ਦੇ ਰਾਹੀਂ ? ਅਸੀ ਉਹਨਾਂ ਨੂੰ ਕਿਵੇਂ ਪਛਾਣਾਂਗੇ ?"

"ਹੁਣੇ ਤਾਂ ਇਸ ਬਾਰੇ ਕਹਿਣਾ ਮੁਸ਼ਕਿਲ ਹੈ ? ਸੋਚਕੇ ਦਸਾਂਗਾ ਥੋਹੜਾ ਸਮਾਂ ਦਿਉ ।"

"ਸਮਾਂ ਹੀ ਤਾਂ ਇਕ ਅਜਿਹੀ ਚੀਜ਼ ਹੈ, ਜੋ ਸਾਡੇ ਕੋਲ ਨਹੀਂ, ਠੀਕ ਦੇ ਸੋਚਕੇ ਦਸੋ । ਕਲ ਸਭਾ ਵਿੱਚ ਤੁਹਾਡੀ ਮੇਰੀ ਭੇਟ ਹੋਣ ਤੋਂ ਬਾਦ, ਫਿਰ ਸਹੀ ਸਮਾਂ ਆਉਣ ਤਾਂਈ ਅਸੀ ਇਕ ਦੂਜੇ ਨੂੰ ਨਹੀਂ ਮਿਲ ਸੱਕਣ ਲੱਗੇ । ਹੋਰ ਕੋਈ ਗੱਲ ਹੋਵੇ ਤਾਂ ਤੁਸੀ ਪ੍ਰਧਾਨਮੰਤਰੀ ਨੂੰ ਮਿਲ ਲੈਣਾ । ਜਾਣ ਤੋਂ ਪਹਿਲਾਂ ਮੇਰੇ ਭਰਾ ਪਰਸ਼ੂਰਾਮ ਨੂੰ ਮਿਲਣਾ । ਜੋ ਕੁੱਛ ਮੈਨੂੰ ਦਸਣੈ, ਉਹ ਉਸਨੂੰ ਦਸ ਦੇਣਾ । ਕਲ ਦੀ ਘਟਨਾ ਤੋਂ ਪਹਿਲਾਂ ਇਹ ਸਭ ਕਹਿਣਾ ਚਾਹੁੰਦਾ ਸਾਂ, ਸੋ ਕਹਿ ਦਿਤੇ । ਆਪਣੇ ਪ੍ਰਧਾਨਮੰਤਰੀ ਨੂੰ ਸਾਡੇ ਮਨ ਦੀ ਗੱਲ ਦਸਣਾ । ਸਾਡੀ ਨਮਸਕਾਰ ਕਹਿਣਾ ।" ਗੱਲ ਮੁਕਾਂਦਿਆਂ ਨਾਇਕ ਹੋਰਾਂ ਨੇ ਕਿਹਾ ।

ਤੁਹਾਡੇ ਮਨ ਬਾਰੇ ਜਾਣਕੇ ਬੜੀ ਖ਼ੁਸ਼ੀ ਹੋਈ । ਅਸੀ ਆਪਣੇ ਕੁਲ ਦੇਵਤੇ ਤੁਲਜਾਭਵਾਨੀ ਅੱਗੇ ਪ੍ਰਾਰਥਨਾ ਕਰਾਂਗੇ ਕਿ ਉਹ ਸਮਾਂ ਜਲਦੀ ਆਵੇ ਜਦੋਂ ਅਸੀ ਖੁਲ੍ਹੀ ਤਰ੍ਹਾਂ ਮਿਲ ਸਕੀਏ । ਕਹਿਕੇ ਉਠ ਖਲੋਤਾ ਤੇ ਨਾਇਕ ਹੋਰਾਂ ਨੂੰ ਹੱਥ ਜੋੜਕੇ ਨਮਸਕਾਰ ਕੀਤੀ ।

## 11

"ਅੱਜ ਦੀ ਸਭਾ ਦਾ ਜੋ ਉਦੇਸ਼ ਹੈ, ਉਹ ਪ੍ਰਧਾਨਮੰਤਰੀ ਪੂਨੇ ਦੇ ਵਕੀਲ ਨੂੰ ਦੱਸ ਦੇਣ ।" ਮਦਕਰੀਨਾਇਕ ਨੇ ਕਿਹਾ । ਜਲਦੀ ਨਾਲ ਬੁਲਾਈ ਇਸ ਦਰਬਾਰ-ਸਭਾ ਵਿੱਚ ਪ੍ਰਧਾਨਮੰਤਰੀ ਨਰਸਪਈਏ ਨੂੰ ਕਹਿਕੇ ਹੁਣ ਤਾਂਈ ਪੂਨੇ ਦੇ ਵਕੀਲ ਵਲ ਟਿਕੀ ਆਪਣੀ ਦ੍ਰਿਸ਼ਟੀ ਨੂੰ ਹੋਰ ਪਾਸੇ ਘੁਮਾਇਆ ।

"ਪੂਨੇ ਤੋਂ ਆਏ ਵਕੀਲ ਮਹਾਰਾਜ ਦੀ ਇਸ ਗੱਲ ਦਾ ਕੋਈ ਅਰਥ ਨਾ ਲੈਣ ਤੇ ਨਾਂ ਹੀ ਇਹ ਸੋਚਣ ਕਿ ਅਸੀ ਪੱਖਪਾਤੀ ਹਾਂ । ਹੁਣ ਸਾਡੇ ਦਰਬਾਰ ਵਿੱਚ ਸ਼੍ਰੀਰੰਗਪੱਟਣ ਦੇ ਦੋ ਹਰਕਾਰਿਆਂ ਨੂੰ ਰਖਿਆ ਗਿਆ ਹੈ । ਪੂਨੇ ਵਾਲਿਆਂ ਨੂੰ ਵੀ ਉਸਤੋਂ ਉੱਚਾ ਸਥਾਨ ਦੇਣਾ ਅਜ ਦੇ ਹਾਲਾਤ ਵਿੱਚ ਜਾਇਜ਼ ਨਹੀਂ, ਇਸ ਲਈ ਹੁਣ ਤਾਂਈ ਪੂਨੇ ਦੇ ਵਕੀਲ ਸਾਹਿਬ ਨੂੰ ਦਰਬਾਰ ਵਿੱਚ ਦਿੱਤਾ ਜਾਂਦਾ ਆਦਰ ਸਨਮਾਨ ਤੇ ਵਿਸ਼ੇਸ਼ ਸਹੂਲਤਾਂ ਸਭ ਅੱਜ ਤੋਂ ਵਾਪਸ ਲਈਆਂ ਜਾ ਰਹੀਆਂ ਹਨ । ਅਜ ਤੋਂ ਉਹ ਵੀ ਇਕ ਸਾਧਾਰਣ ਹਰਕਾਰੇ ਦੀ ਤਰ੍ਹਾਂ ਹੀ ਰਹਿਣ । ਮਹਾਰਾਜ ਦੀ ਇੱਛਾ ਹੈ ਕਿ ਸਾਡੇ ਨਿਰਪੱਖ ਰਹਿਣ ਦੀ ਨੀਤੀ ਵਿੱਚ ਤੁਸੀ ਸਾਡੇ ਸਹਾਈ ਹੋਵੋ ।

ਬਿਨਾਂ ਕਿਸੇ ਉਤਾਰ ਚੜਾਅ ਦੇ, ਭਾਵ ਰਹਿਤ ਅਵਾਜ਼ ਵਿੱਚ ਕਿਹਾ ਪ੍ਰਧਾਨਮੰਤਰੀ ਨਰਸਪਈਏ ਨੇ —

ਇਹ ਅਣਚਿਤਵੀ ਘੋਸ਼ਣਾ ਸੁਣਕੇ ਸਭਾ ਵਿੱਚ ਬੈਠੇ ਸਾਰੇ ਹੱਕੇ ਬੱਕੇ ਰਹਿ ਗਏ । ਪੂਨੇ ਦੇ ਵਕੀਲ ਪੁਰਸ਼ੋਤਮਰਾਉ ਦੇ ਆਸਣ ਨੂੰ ਜਿਵੇਂ ਅੱਗ ਲੱਗ ਗਈ ਹੋਵੇ, ਉਹ ਆਪਣੇ ਆਸਣ ਤੋਂ ਉਛਲਕੇ ਉੱਠ ਖਲੋਤੇ — "ਇਹ ਤੁਹਾਡਾ ਨਿਰਪੱਖ ਰਹਿਣ ਦਾ ਉਦੇਸ਼ ਨਹੀਂ, ਸਾਡਾ ਅਪਮਾਨ ਕਰਨ ਦਾ ਉਦੇਸ਼ ਹੈ । ਆਪਣੇ ਸ਼੍ਰੀਮੰਤ ਦੇ ਹੁਕਮ ਬਿਨਾਂ ਮੈਂ ਇਹ ਕੰਮ ਕਰਨ ਲਈ ਤੁਹਾਡੇ ਰਾਜ ਦਾ ਕੋਈ ਚਾਕਰ ਨਹੀਂ । ਤੁਸੀ ਉੱਤੇ ਚੁੱਕਿਆ ਤੇ ਉੱਤੇ ਉੱਠ ਗਏ, ਥੱਲੇ ਖਿਚਿਆ ਤੇ ਥੱਲੇ ਹੋ ਗਏ, ਪੂਨੇ ਦਾ ਵਕੀਲ ਤੁਹਾਡੇ ਹੱਥ ਵਿੱਚ ਫੜੀ ਕੋਈ ਪਤੰਗ ਨਹੀਂ । ਮਰੇ ਨਾਲ ਇਹ ਗੱਲ ਕਰਨ ਤੋਂ ਪਹਿਲਾਂ, ਇਸਦੀ ਆਗਿਆ ਤੁਸੀ ਮੇਰੇ ਸ਼੍ਰੀਮੰਤ ਕੋਲੋਂ ਲੈਂਦੇ । ਇਸ ਤਰ੍ਹਾਂ ਕਰਨ ਤੋਂ ਬਿਨਾਂ ਆਪੇ ਹੀ ਫ਼ੈਸਲਾ ਕਰਕੇ ਤੁਸੀ ਮੇਰਾ ਹੀ ਨਹੀਂ, ਮੇਰੀ ਸਰਕਾਰ ਦਾ ਵੀ ਅਪਮਾਨ ਕੀਤਾ ਹੈ । ਅਪਮਾਨ ਸਹਿਣ ਲਈ ਮੈਨੂੰ ਇਥੇ ਨਹੀਂ ਭੇਜਿਆ ਗਿਆ ।" ਗੁੱਸੇ ਵਿੱਚ ਭੜਕਦਿਆਂ ਉਹ ਬੋਲੇ ।

"ਪੂਨੇ ਦੇ ਵਕੀਲ ਨੂੰ ਗੁੱਸਾ ਜ਼ਰੂਰ ਆਇਆ ਹੋਵੇਗਾ, ਪਰ ਉਹਨਾਂ ਨੂੰ ਇਹ ਨਹੀਂ ਭੁਲਣਾ ਚਾਹੀਦਾ ਕਿ ਇਹ ਦੁਰਗ ਦੇ ਰਾਜੇ ਦੀ ਸਭਾ ਹੈ । ਵਕੀਲ ਹੋਰਾਂ ਨੂੰ ਸਭਾ ਦੇ ਰੀਤੀ ਰਿਵਾਜ ਦਾ ਪਤਾ ਹੋਣਾ ਚਾਹੀਦਾ ਹੈ ।"

ਪੁਰਸ਼ੋਤਮ ਰਾਉ ਨੂੰ ਚਿਤਾਵਨੀ ਦਿੰਦਿਆਂ ਪ੍ਰਧਾਨਮੰਤਰੀ ਨਰਸਪਈਏ ਨੇ ਕਿਹਾ ।

"ਮੈਨੂੰ ਕਿਸੇ ਕੋਲੋਂ ਰੀਤੀ ਰਿਵਾਜ ਸਿੱਖਣ ਦੀ ਲੋੜ ਨਹੀਂ । ਸਾਡੇ ਸ਼੍ਰੀਮੰਤ ਨੇ ਦਿੱਲੀ ਦੇ ਬਾਦਸ਼ਾਹ ਤੱਕ ਨੂੰ ਰੀਤੀ ਰਿਵਾਜ ਸਿਖਾ ਦਿੱਤੇ । ਮੈਂ ਇਕ ਵਾਰੀ ਫਿਰ ਕਹਿ ਰਿਹਾ ਹਾਂ ਕਿ ਮਹਾਰਾਜ ਇਹ ਕਾਹਲੀ ਵਿੱਚ ਦਿੱਤਾ ਹੁਕਮ ਵਾਪਸ ਲੈ ਲੈਣ । ਮੈਂ ਆਪਣੇ ਸ਼੍ਰੀਮੰਤ ਨੂੰ ਪੱਤਰ ਲਿਖਾਂਗਾ, ਉਸਦਾ ਜੁਆਬ ਆਉਣ ਤੱਕ ਦਾ ਸਮਾਂ ਦੇ ਦਿਉ । ਉਦੋਂ ਤਾਂਈ ਪਹਿਲਾਂ ਵਾਂਗ ਹੀ ਸਭ ਕੁੱਛ ਚੱਲਣ ਦਿਉ ।" ਹੁਕਮ ਦੇਣ ਦੇ ਢੰਗ ਨਾਲ ਪੁਰਸ਼ੋਤਮ ਰਾਉ ਨੇ ਕਿਹਾ ।

"ਮਹਾਰਾਜ ਨੂੰ ਕੀ ਤੇ ਕਿਵੇਂ ਕਰਨਾ ਚਾਹੀਦਾ ਹੈ, ਇਹ ਦੱਸਣ ਦੀ ਹਿੰਮਤ ਵਕੀਲ ਨੂੰ ਕਦੋਂ ਦੀ ਆ ਗਈ ?"

"ਜਦੋਂ ਦਾ ਤੁਸੀ ਸਾਨੂੰ ਆਪਣੇ ਨੌਕਰ ਸਮਝਕੇ ਸਾਡੇ ਨਾਲ ਅਜਿਹਾ ਵਰਤਾਉ ਕਰਨਾ ਸ਼ੁਰੂ ਕੀਤਾ ਹੈ । ਮੈਂ ਮਹਾਰਾਜ ਨੂੰ ਪੁਛਦਾ ਹਾਂ ਕਿ ਉਹ ਉਹਨਾਂ ਦਾ ਅਖੀਰੀ ਫੈਸਲਾ ਹੈ ?

"ਸਾਡੇ ਵਿੱਚ ਰਾਜੇ ਤੇ ਪ੍ਰਧਾਨਮੰਤਰੀ ਦੀ ਗਲ ਅੱਡ ਅੱਡ ਨਹੀਂ ਹੁੰਦੀ ਹੈ । ਨਾਇਕ ਬੜੀ ਗੰਭੀਰ ਅਵਾਜ਼ ਵਿਚ ਬੋਲੇ ਸਾਡੇ ਮਨ ਦੀ ਗਲ ਹੀ ਪ੍ਰਧਾਨ ਮੰਤਰੀ ਕਹਿ ਰਹੇ ਹਨ ।"

"ਹੋ ਸਕਦੈ, ਪਰ ਅਜੇ ਵੀ ਇਕ ਵਾਰੀ ਫਿਰ ਸੋਚਣ ਵਿਚਾਰਨ ਦਾ ਸਮਾਂ ਹੈ ।"

"ਬਿਨਾ ਸੋਚੇ ਯਾਂ ਘੜੀ ਘੜੀ ਬਦਲਨ ਵਾਲੀਆਂ ਗੱਲਾ ਅਸੀ ਨਹੀਂ ਕਰਦੇ । ਸਾਰੀ ਸੋਚ ਕਰਨ ਦੇ ਬਾਦ ਹੀ ਨਾਇਕ ਹੋਰਾਂ ਨੇ ਹੁਕਮ ਦਿੱਤਾ ਹੈ ।" ਪ੍ਰਧਾਨਮੰਤਰੀ ਨੇ ਪੁਰਸ਼ੋਤਮਰਾਉ ਨੂੰ ਜੁਆਬ ਦਿੱਤਾ ।

"ਇਸਦਾ ਨਤੀਜਾ ਕੀ ਹੋਵੇਗਾ, ਤੁਸੀ ਇਹ ਵੀ ਸੋਚਿਐ ਪ੍ਰਧਾਨਮੰਤਰੀ ਜੀ ?" ਪ੍ਰਸ਼ਨ ਕਰਦਿਆਂ ਕਿਹਾ ਪੁਰਸ਼ੋਤਮ ਰਾਉ ਨੇ ।

"ਆਪਣੀਆਂ ਗੱਲਾਂ ਦੇ ਨਤੀਜੇ ਅਸੀ ਜਾਣਦੇ ਹਾਂ । ਮਹਾਰਾਜ ਦੇ ਹੁਕਮ ਤੇ ਕਿੰਤੂ ਕਰਨ ਦਾ ਹੱਕ ਵਕੀਲ ਨੂੰ ਨਹੀਂ ।" ਸਖ਼ਤ ਅਵਾਜ਼ ਵਿੱਚ ਬੋਲੇ ਪ੍ਰਧਾਨਮੰਤਰੀ ।

"ਤਾਂ ਫਿਰ ਇਹ ਅਪਮਾਨ ਸਹਿਣ ਲਈ ਅਸੀ ਵੀ ਤਿਆਰ ਨਹੀਂ । ਸਾਨੂੰ ਇਥੇ ਵਕੀਲ ਵਾਂਗ ਰਖਣਾ ਤੁਹਾਡੇ ਲਈ ਸੰਭਵ ਨਹੀਂ ਤਾਂ ਇਥੋਂ ਜਾਣ ਲਈ ਮੈਨੂੰ ਤੇ ਮੇਰੇ ਬੰਦਿਆਂ ਨੂੰ ਰਾਹਦਾਰੀ ਦੇ ਦਿਉ ।" ਇਕ ਦਮ ਉਠਕੇ ਦ੍ਰਿੜ ਤੇ ਕਰੜੀ ਅਵਾਜ਼ ਵਿੱਚ ਕਿਹਾ ਪੁਰਸ਼ੋਤਮਰਾਉ ਨੇ । "ਜੇ ਤੁਹਾਡੀ ਇਹੋ ਇੱਛਾ ਹੈ ਤਾਂ ਉਸ ਲਈ ਲੜੀਂਦਾ

ਇੰਤਜ਼ਾਮ ਕਰਵਾ ਦਿੰਦੇ ਹਾਂ ।" ਨਰਸਪਈਆ ਬੋਲੇ ।

"ਤੱਦ ਸਾਨੂੰ ਆਗਿਆ ਦਿਉ" ਕਹਿਕੇ ਆਪਣੇ ਨਾਲ ਦਿਆਂ ਨੂੰ ਉੱਠਣ ਦਾ ਇਸ਼ਾਰਾ ਕੀਤਾ, ਜਦੋਂ ਉਹ ਉੱਠ ਖਲੋਤੇ ਤਾਂ ਬੋਲੇ "ਐਨੇ ਦਿਨ ਸਾਡੇ ਤੇ ਜੋ ਵਿਸ਼ਵਾਸ ਕੀਤਾ, ਉਸ ਲਈ ਤੁਹਾਡੇ ਧੰਨਵਾਦੀ ਹਾਂ ।" ਕਹਿਕੇ ਨਰਸਪਈਦੇ ਵਲ ਘੂਰਵੀਆਂ ਨਜ਼ਰਾਂ ਨਾਲ ਵੇਖਕੇ, ਉਹਨਾਂ ਮਹਾਰਾਜ ਨੂੰ ਹੱਥ ਜੋੜਕੇ ਨਮਸਕਾਰ ਕੀਤੀ —

"ਸਭਾ ਅਜੇ ਖ਼ਤਮ ਨਹੀਂ ਹੋਈ ਵਕੀਲ ਜੀ —" ਨਰਸਪਈਆ ਕੁੱਛ ਕਹਿਣ ਲੱਗੇ ਸਨ —

"ਤੁਹਾਡੀ ਸਭਾ ਖ਼ਤਮ ਹੋਏ ਯਾਂ ਨਾ, ਸਾਡੇ ਭਾਣੇ ਤਾਂ ਇਹ ਮੁੱਕ ਗਈ । ਸਾਰਿਆਂ ਨੂੰ ਨਮਸਕਾਰ ।" ਕਹਿਕੇ ਆਪਣੇ ਬੰਦਿਆਂ ਨਾਲ ਉਹ ਸਭਾ ਵਿਚੋਂ ਬਾਹਰ ਨਿਕਲ ਆਏ ।

ਵਕੀਲ ਦਾ ਇਹ ਅਜੀਬ ਵਰਤਾਉ ਵੇਖਕੇ ਸਾਰੀ ਸਭਾ ਵਿੱਚ ਖਾਮੋਸ਼ੀ ਛਾ ਗਈ । ਉਥੇ ਸਾਰੇ ਕੱਠੇ ਹੋਇਆਂ ਦੇ ਚਿਹਰੇ ਗੰਭੀਰ ਹੋ ਗਏ । ਉਸ ਸਮੇਂ ਸਿਰਫ਼ ਪਰਧਾਨਮੰਤਰੀ ਨਰਸਪਈਆ ਦੇ ਚਿਹਰੇ ਤੇ ਘਿਰਣਾ ਦੀ ਇਕ ਛੋਟੀ ਜਿਹੀ ਮੁਸਕਾਨ ਲਿਸ਼ਕ ਰਹੀ ਸੀ ।

ਇਸ ਘਟਨਾ ਤੋਂ ਤਿੰਨ ਦਿਨ ਬਾਦ — ਚਿਤਰਦੁਰਗ ਤੋਂ ਪੇਸ਼ਵੇ ਦਾ ਵਕੀਲ ਤੇ ਉਸਦੇ ਬੰਦੇ ਦੁਰਗ ਤੋਂ ਜਾਣ ਲਈ ਤਿਆਰ ਸਨ । ਉਹਨਾਂ ਕਿਸੇ ਘਰ ਵੀ ਭੋਜਨ ਯਾਂ ਹੋਰ ਉਪਚਾਰ ਦਾ ਬੁਲਾਵਾ ਨਾ ਸਵੀਕਾਰ ਕੀਤਾ ।

ਉਹ ਤੇ ਉਸਦੇ ਬੰਦੇ ਬਿਨਾਂ ਕਿਸੇ ਰੁਕਾਵਟ ਦੇ ਸਿੱਧੇ ਪੂਨੇ ਜਾ ਸਕਣ, ਇਸ ਲਈ ਲੋੜੀਂਦੀ ਰਾਹਦਾਰੀ ਪੱਤਰ ਲੈਣ ਲਈ ਪ੍ਰਧਾਨਮੰਤਰੀ ਕੋਲ ਗਏ ਪੁਰਸ਼ੋਤਮਰਾਉ । ਨਰਸਪਈਏ ਨੇ ਉਹਨਾਂ ਨੂੰ ਬੈਠਣ ਲਈ ਕਿਹਾ ਪਰ ਉਹ ਬੈਠੇ ਨਾਂ — "ਚਲਨੇਂ ਹਾਂ, ਪ੍ਰਧਾਨਮੰਤਰੀ ਜੀ, ਫਿਰ ਆਵਾਂਗੇ ਇਥੇ ਟਿਕਣ ਵਾਸਤੇ । ਸਾਡੀ ਰਾਹਦਾਰੀ ਬਣ ਗਈ ਏ ਤਾਂ ਦੇ ਦਿਉ ।" ਪੁਰਸ਼ੋਤਮਰਾਉ ਨੇ ਕਿਹਾ ।

"ਪੁਰਸ਼ਤਮਰਾਉ ਜੀ, ਅਸੀ ਤਾਂ ਸਮਝਿਆ ਸੀ ਤੁਸੀ ਤਜਰਬੇਕਾਰ ਵਕੀਲ ਹੋ, ਪਰ ਤੁਹਾਡੇ ਬਾਰੇ ਸਾਡਾ ਅੰਦਾਜ਼ਾ ਗਲਤ ਹੀ ਸੀ । ਤੁਸੀ ਇਸ ਤਰ੍ਹਾਂ ਸਾਡੇ ਨਾਲੋਂ ਸੰਬੰਧ ਤੋੜ ਲਏ, ਇਹ ਠੀਕ ਨਹੀਂ ਕੀਤਾ ।" ਨਰਸਪਈਦੇ ਬੋਲੇ ।

"ਮੇਰੀ ਭੁੱਲ ਚੁੱਕ ਦੀ ਵਿਚਾਰ ਕਰਨ ਵਾਲੇ ਮੇਰੇ ਸ਼੍ਰੀਮੰਤ ਹਨ । ਸਾਡੇ ਤੇ ਹੁਣ ਔਖੀ ਘੜੀ ਆਈ ਹੋਣ ਕਰਕੇ ਤੁਸੀ ਸਾਡਾ ਅਪਮਾਨ ਕੀਤਾ ਹੈ । ਮੈਂ ਇਹ ਸਮਝਦਾ ਹਾਂ ਮੇਰੇ ਸ਼੍ਰੀਮੰਤ ਵੀ ਸਮਝ ਜਾਣਗੇ । ਤੁਹਾਡਾ ਤੇ ਨਵਾਬ ਦਾ ਸੰਬੰਧ ਕਿੰਨਾ ਚਿਰ ਰਹਿੰਦਾ ਹੈ, ਵੇਖਾਂਗੇ ।" ਅਚਾਨਕ ਕੋਈ ਗੱਲ ਯਾਦ ਆ ਜਾਣ ਤੇ ਝਟ ਹੀ ਪੁਰਸ਼ੋਤਮਰਾਉ ਬੋਲ ਪਏ — ਆਪਣੇ ਮਹਾਰਾਜ ਨੂੰ ਇਕ ਮੇਰੀ ਅਖੀਰਲੀ ਗੱਲ ਕਹਿ ਦੇਣੀ —

"ਦਸੋ ਕੀ ?"

"ਅਫ਼ਜ਼ਲਖਾਨ ਨੂੰ ਚੀਰਕੇ ਲਹੂ ਵਗਾਉਣ ਵਾਲਾ ਸ਼ਿਵਾ ਜੀ ਛਤਰਪਤੀ ਦਾ ਸ਼ੇਰ ਪੰਜਾ ਅਜੇ ਵੀ ਸਾਡੇ ਪੇਸ਼ਵਿਆਂ ਕੋਲ ਹੈ । ਉਸਨੂੰ ਜੰਗਾਲ ਨਹੀਂ ਲਗਿਆ

ਤੇ ਨਾਂ ਹੀ ਉਹ ਖੁੰਡਾ ਹੋਇਆ ਹੈ — ਖੁੰਡਾ ਹੋ ਵੀ ਜਾਵੇ ਤਾਂ ਘਸਾਉਣ ਨਾਲ ਫਿਰ ਤੇਜ਼ ਹੋ ਜਾਂਦਾ ਹੈ । ਇਹ ਯਾਦ ਰਖਿਆ ਜੇ" — ਪੁਰਸ਼ੋਤਮ ਰਾਉ ਬੋਲਿਆ

"ਇਹ ਸੁਨੇਹਾ ਤਾਂ ਨਹੀਂ ਇਹ ਤਾਂ ਤੁਹਾਡੀ ਵੰਗਾਰ ਹੈ — ਇਹ ਗੱਲ ਵੀ ਮਹਾਰਾਜ ਤੱਕ ਪੁਚਾ ਦਿਆਂ ?"

ਗੁੱਸੇ ਵਿੱਚ ਲਾਲ ਪੀਲੇ ਹੋਕੇ ਨਰਸਪਈਏ ਨੇ ਪੁੱਛਿਆ ।

"ਬੇਸ਼ਕ ਦੱਸ ਦਿਆ ਜੇ, ਜਿਵੇਂ ਮੈਂ ਕਿਹਾ ਏ, ਉਵੇਂ ਹੀ ਦਸਿਆ ਜੇ । ਸਾਡੀ ਰਾਹਦਾਰੀ ਬਣ ਗਈ ਏ ।" ਪੁਰਸ਼ੋਤਮਰਾਉ ਨੇ ਪੁੱਛਿਆ ।

"ਤਿਆਰ ਏ" ਆਪਣੇ ਚਾਵੜੀ ਦੇ ਮੁਨਸ਼ੀ ਵਲ ਵੇਖਿਆ ਨਰਸਪਈਏ ਨੇ ।

ਰਾਹਦਾਰੀ ਲੈਣ ਤੋਂ ਅਗਲੇ ਦਿਨ ਹੀ ਪੁਰਸ਼ੋਤਮਰਾਉ ਆਪਣੇ ਬੰਦਿਆਂ ਨਾਲ ਪੂਨੇ ਵਲ ਚਲ ਪਏ ।

ਜਾਣ ਤੋਂ ਪਹਿਲਾਂ ਪੁਰਸ਼ੋਤਮਰਾਉ ਨੇ ਜੋ ਗੱਲ ਕਹੀ, ਉਹ ਉਵੇਂ ਹੀ ਉਹਨਾਂ ਨਾਇਕ ਹੋਰਾਂ ਨੂੰ ਜਾਕੇ ਦੱਸ ਦਿੱਤੀ ।

"ਐਨੇ ਰਾਜ ਖੁੱਸ ਜਾਣ ਤੋਂ ਬਾਦ ਵੀ ਪੇਸ਼ਵਿਆਂ ਦੀ ਆਕੜ ਅਜੇ ਨਹੀਂ ਗਈ । ਮਰ ਚੁੱਕੇ ਸ਼ਿਵਾ ਜੀ ਦਾ ਪੰਜਾ ਅਜੇ ਵੀ ਜੀਂਦਾ ਸਮਝੀ ਬੈਠੇ ਹਨ । ਇਸ ਤਰ੍ਹਾਂ ਸ਼ੇਖੀਆਂ ਮਾਰ ਮਾਰ ਇਹਨਾਂ ਆਪਣਾ ਰਾਜ ਗੁਆ ਲਿਆ ।" ਘਿਰਣਾ ਭਰੇ ਢੰਗ ਨਾਲ ਬੋਲੇ ਨਰਸਪਈਆ—

"ਟੁਰ ਗਿਆ ਦੀਆਂ ਗੱਲਾਂ ਵੀ ਉਹਨਾਂ ਦੇ ਨਾਲ ਗਈਆਂ — ਅਸੀ ਕਿਉਂ ਉਹਨਾਂ ਬਾਰੇ ਸੋਚੀਏ ?"

ਨਫ਼ਰਤ ਭਰੇ ਲਹਿਜੇ ਵਿੱਚ — "ਹੁਣ ਨਾਂ ਸਾਨੂੰ ਨਵਾਬ ਦੀ ਸੋਚ ਹੈ, ਨਾਂ ਪੇਸ਼ਵਿਆਂ ਦੀ, ਅਸੀ ਤਾਂ ਦੁਰਗ ਦੀ ਚਿੰਤਾ ਕਰਨੀ ਹੈ । ਹੁਣ ਤਾਂ ਸਾਨੂੰ ਆਪਣੇ ਖੰਭਾਂ ਨੂੰ ਮਜ਼ਬੂਤ ਬਨਾਉਣ ਦੀ ਚਿੰਤਾ ਹੋਣੀ ਚਾਹੀਦੀ ਹੈ । ਹੋਰ ਸਭ ਸੋਚਾਂ ਛਡਕੇ ਆਪਣੀ ਸੈਨਾ ਨੂੰ ਬਲਸ਼ਾਲੀ ਬਨਾਉਣ ਦਾ ਫ਼ਿਕਰ ਕਰੋ ਪ੍ਰਧਾਨਮੰਤਰੀ ਜੀ ।" ਮਦਕਰੀਨਾਇਕ ਬੋਲੇ ।

## 12

ਚਿਤਰਦੁਰਗ ਤੋਂ ਪੇਸ਼ਵਿਆਂ ਦੇ ਪਰਿਵਾਰ ਦੇ ਜਾਣ ਮਗਰੋਂ — ਸੀਰੀਆ, ਮਧੂਗਿਰੀ ਆਦਿ, ਕਿਲੇ ਜੋ ਪਹਿਲਾਂ ਮਰਾਠਿਆਂ ਦੇ ਕਾਬੂ ਵਿੱਚ ਸਨ, ਇਕ ਇਕ ਕਰਕੇ ਹੈਦਰਅਲੀ ਦੀ ਸੈਨਾਂ ਨੇ ਜਿੱਤ ਲਏ । ਪਹਿਲਾਂ ਜਿੰਨ੍ਹਾਂ ਕਿਲਿਆਂ ਤੇ ਪੇਸ਼ਵਿਆਂ ਦਾ ਜਰੀਪਟਕਾ ਲਹਿਰਾਂਦਾ ਸੀ, ਉਥੇ ਮੈਸੂਰ ਰਾਜ ਦਾ 'ਗੰਡਭੇਰੁੰਡ' ਝੁੰਡਾ ਲਹਿਰਾਉਣ ਲੱਗ ਪਿਆ । ਇਕ ਦਿਨ ਕੋਤਵਾਲ ਚਾਵੜੀ ਵਿੱਚ ਸੀਬਾਰ ਦੀ ਵਾਦੀ ਵਾਲੀ ਚੌਂਕੀ ਦੇ

ਦਫ਼ੇਦਾਰ ਵੀਰਨਾਇਕ ਨੇ ਆਕੇ ਅਜੀਬ ਖ਼ਬਰ ਸੁਣਾਈ ।

ਇਕ ਨਹੀਂ, ਦੋ ਨਹੀਂ, ਪੰਜ ਛੇ ਸੌ ਘੋੜਸਵਾਰ, ਸਾਰੇ ਸਿਪਾਹੀ — ਵੇਖਣ ਵਿੱਚ ਨਵਾਬ ਦੀ ਫ਼ੌਜ ਦੇ ਨਹੀਂ ਲਗਦੇ, ਮਰਾਠਿਆਂ ਦੇ ਸੈਨਿਕ ਵੀ ਨਹੀਂ ਜਾਪਦੇ । ਸਾਰੇ ਬੜੀ ਚੰਗੀ ਤਕੜੀ ਡੀਲ ਡੌਲ ਵਾਲੇ — ਆਕੇ ਸਾਡੀ ਸਰਹੱਦ ਕੋਲ ਰੁੱਕ ਗਏ ਹਨ । ਕਹਿੰਦੇ ਹਨ 'ਅਸੀ ਹਮਲਾ ਕਰਨ ਨਹੀਂ ਆਏ, ਨੌਕਰੀ ਦੀ ਭਾਲ ਵਿੱਚ ਆਏ ਹਾਂ ।' ਅਸੀ ਸੁਣਿਆ ਹੈ ਕਿ ਦੁਰਗ ਦੇ ਮਹਾਰਾਜ ਫ਼ੌਜ ਵਿੱਚ ਬੰਦੇ ਭਰਤੀ ਕਰ ਰਹੇ ਹਨ । ਸਾਨੂੰ ਆਪਣੇ ਦੜਵਾਈ ਨੂੰ ਮਿਲਣ ਦੀ ਆਗਿਆ ਦਿਉ, ਉਹਨਾਂ ਦੇ ਮੁਖੀਏ ਨੇ ਕਿਹਾ — ਉਸਦਾ ਨਾਂ ਪਤਾ ਨਹੀਂ ਕਿਹੜਾ ਸਿੰਘ ਹੈ — ਦਸੋ ਕੀ ਕਰਨੈ ? ਕਾਸ਼ਣਾਨਾਇਕ ਨੂੰ ਕਹਿਣ ਲੱਗਾ ।

"ਉਹਨਾਂ ਕੋਲ ਹਥਿਆਰ, ਬੰਦੂਕ ਕੀ ਏ ?" ਕਾਸ਼ਣਾਨਾਇਕ ਨੇ ਪੁੱਛਿਆ

"ਕੁੱਛ ਵੀ ਨਹੀਂ ।"

ਕੁੱਛ ਵੀ ਨਹੀਂ ਤਾਂ ਉਹ ਕਾਹਦੇ ਸੈਨਿਕ ਹੋਏ ? ਤਲਾਸੀ ਲਈ ਸੀ ? ਕਾਸ਼ਣਾਨਾਇਕ ਨੇ ਪੁੱਛਿਆ ।

"ਅਸੀ ਸਾਂ ਪੰਜਾਹ ਆਦਮੀ — ਉਹ ਪੰਜ ਸੌ — ਪੰਜ ਸੌ ਬੰਦਿਆਂ ਦੀ ਤਲਾਸ਼ੀ ਲੈਂਦੇ ਤਾਂ ਉਹ ਕਦੋਂ ਮੁਕਦੀ ?

"ਤੁਸੀ ਉਹਨਾਂ ਦੀ ਗੱਲ ਤੇ ਵਿਸ਼ਵਾਸ ਕਰਕੇ, ਪੰਜ ਸੌ ਬੰਦਿਆਂ ਨੂੰ ਬਾਹਰਲੀ ਚੌਂਕੀ ਕੋਲ ਛਡਕੇ ਆ ਗਏ ਹੋ — ਤੁਸੀ ਚੰਗੇ ਦਫੇਦਾਰ ਹੋ । ਉਹ ਜੇ ਪਿਛੋਂ ਚੌਂਕੀ ਤੇ ਹਮਲਾ ਕਰ ਦੇਣ, ਕਿਲ੍ਹੇ ਦੇ ਅੰਦਰ ਵੜ ਆਉਣਾ ਤੁਸੀ ਆਪ ਉਥੇ ਰਹਿਣਾ ਸੀ, ਕਿਸੇ ਨੌਕਰ ਨੂੰ ਸੁਨੇਹਾ ਦੇਕੇ ਭੇਜ ਦਿੰਦੇ । ਉਹ ਪੰਜ ਸੌ ਬੰਦੇ, ਉਹਨਾਂ ਦੇ ਪਿੱਛੇ ਜੇ ਪੰਜ ਹਜ਼ਾਰ ਫੌਜ ਹੋਵੇ । ਬੇਵਕੂਫ ਆਪਣੀ ਜ਼ਿੰਮੇਵਾਰੀ ਨਿਭਾਉਣੀ ਨਹੀਂ ਆਉਂਦੀ — ਤੁਹਾਡੇ ਇਥੇ ਆਉਣ ਤੋਂ ਪਿਛੋਂ ਜੇ ਉਹਨਾਂ ਚੌਂਕੀ ਤੇ ਹਮਲਾ ਕਰ ਦਿੱਤਾ ਤਾਂ ਸਿਰਫ਼ ਚੌਂਕੀ ਵਾਲਿਆਂ ਦੇ ਸਿਰ ਹੀ ਨਹੀਂ ਨਾਲ ਹੋਰ ਵੀ ਕਈਆਂ ਦੇ ਸਿਰ ਜਾਣਗੇ ਤੇਰੀ ਮੂਰਖਤਾ ਕਰਕੇ । ਐਨੇ ਘੋੜਿਆਂ ਦੀ ਧੂੜ ਵੇਖਕੇ ਖਤਰੇ ਦਾ ਨਗਾਰਾ ਵਜਾਉਣ ਦਾ ਹੁਕਮ ਵੀ ਭੁੱਲ ਗਿਆ ? ਬੰਦੇ ਦਿੱਸਣ ਤੋ ਪਹਿਲਾਂ ਧੂੜ ਨਹੀਂ ਸੀ ਦਿੱਸੀ ?"

ਗੁੱਸੇ ਵਿੱਚ ਤਿਲਮਿਲਾਂਦਿਆਂ ਕਾਸ਼ਣਾਨਾਇਕ ਨੇ ਕਿਹਾ । ਅਗੋਂ ਕੀ ਕੀਤਾ ਜਾਏ ਸੋਚਦਿਆਂ, ਲਾਲ ਸੂਹੀਆਂ ਅੱਖਾਂ ਨਾਲ ਚੌਂਕੀ ਦੇ ਦਫੇਦਾਰ ਵਲ ਵੇਖਿਆ ।

"ਬਿਨਾਂ ਕਿਸੇ ਅਵਾਜ ਦੇ ਚੁਪ ਚੁਪੀਤੇ ਹੀ ਉਹ ਆ ਗਏ — ਤੁਸੀ ਜੋ ਜੋ ਕਿਹੈ, ਉਹ ਮੈਂ ਸਭ ਕੁੱਛ ਕਰਦਾ ਮਹਾਂ ਸਵਾਮੀ — ਪਰ ਹਨੇਰੇ ਵਿੱਚ ਧੂੜ ਕਿਵੇਂ ਦਿਸਦੀ । ਧੂੜ ਦਿਸਣੀ ਤਾਂ ਇਕ ਪਾਸੇ ਰਹੀ .. ਐਨੇ ਘੋੜਿਆਂ ਦੇ ਪੈਰਾਂ ਦੀ ਟਾਪ ਹੀ ਸੁਣਾਈ ਦੇ ਜਾਂਦੀ ਤਾਂ ਮੈਂ ਆਪਣਾ ਕਰਨ ਵਾਲਾ ਸਾਰਾ ਕੰਮ ਕਰ ਦਿੰਦਾ । ਪਹਿਲਾਂ ਆਏ ਪੰਜ ਬੰਦੇ, ਉਹ ਰਾਤੀਂ ਆਏ — ਉਹਨਾਂ ਨੂੰ ਰੋਕਿਆ ਤਾਂ ਉਹਨਾਂ ਅਗੋਂ ਕਈ ਵਿਰੋਧਤਾ ਨਾਂ ਕੀਤੀ — ਜੋ ਅਸਾਂ ਪੁੱਛਿਆ ਉਹਨਾਂ ਨੇ ਦੱਸ

ਦਿੱਤਾ । ਬਾਕੀ ਦੇ ਬੰਦੇ ਸਵੇਰੇ ਦਿਨ ਚੜ੍ਹਨ ਤੇ ਆਏ —"

"ਐਨੇ ਬੰਦੇ ਆ ਗਏ ਤੇ ਤੂੰ ਕੁੱਛ ਨਾ ਕੀਤਾ ?"

"ਨੌਕਰੀ ਲਈ ਆਏ ਹੋ ਤਾਂ ਆਪਣੇ ਘੋੜੇ ਚੌਂਕੀ ਦੇ ਪਹਿਰੇਦਾਰਾਂ ਦੇ ਹਵਾਲੇ ਕਰ ਦਿਉ, ਕਹਿਕੇ, ਉਹਨਾਂ ਦੇ ਘੋੜੇ ਆਪਣੇ ਕਾਬੂ ਵਿੱਚ ਕਰਕੇ, ਉਹਨਾਂ ਦੇ ਸੌ ਬੰਦਿਆਂ ਨੂੰ ਆਪਣੇ ਦਸ ਬੰਦੂਕਧਾਰੀ ਬੰਦਿਆਂ ਦੀ ਰਾਖੀ ਵਿੱਚ ਛਡਕੇ ਆਇਆ । ਅਸੀਂ ਜੋ ਵੀ ਉਹਨਾਂ ਨੂੰ ਕਿਹਾ ਉਹ ਮੰਨ ਗਏ, ਉਹਨਾਂ ਕਿਸੇ ਗੱਲ ਨੂੰ ਨਾਂਹ ਨਹੀਂ ਕੀਤੀ । 'ਰਾਤੀਂ ਤੁਸੀ ਥੱਕੇ ਆਏ ਹੋ, ਇਥੇ ਅਰਾਮ ਕਰੋ' ਉਹਨਾਂ ਨੂੰ ਕਹਿਕੇ ਸਾਰਾ ਇੰਤਜ਼ਾਮ ਕਰਕੇ ਆਇਆ ਹਾਂ । ਇਸੇ ਲਈ ਆਉਣ ਵਿੱਚ ਐਨਾ ਚਿਰ ਲੱਗ ਗਿਆ ।" ਸਾਰੀ ਗੱਲ ਵਿਸਥਾਰ ਨਾਲ ਦਸਦਿਆਂ ਦਫੇਦਾਰ ਨੇ ਕਿਹਾ ।

"ਤੂੰ ਜੋ ਵੀ ਕਹਿ, ਜੋ ਕੰਮ ਤੈਨੂੰ ਕਰਨਾ ਚਾਹੀਦਾ ਸੀ ਤੂੰ ਉਹ ਨਹੀਂ ਕੀਤਾ । ਠੀਕ ਏ, ਚਲ. ਮੈਂ ਵੀ ਉਥੇ ਅਉਨਾਂ । ਉਹਨਾਂ ਵਿਚੋਂ ਕਿਸੇ ਨੂੰ ਅੰਦਰ ਨਾ ਵੜਨ ਦੇਈਂ । ਤੇਰੇ ਇਥੇ ਆਉਣ ਪਿਛੋਂ ਉਥੇ ਕੀ ਹੋਇਐ, ਚਲਕੇ ਦੇਖ ।" ਕਹਿਕੇ ਕਾਸ਼ਣਨਾਇਕ ਨੇ ਕੋਤਵਾਲ ਚੌਂਕੀ ਦੀ ਰਖ਼ਵਾਲੀ ਲਈ ਲੋੜੀਂਦੇ ਬੰਦੇ ਛੱਡੇ ਤੇ ਬਾਕੀ ਆਪਣੇ ਨਾਲ ਲਏ ਤੇ ਘੋੜੇ ਤੇ ਚੜ੍ਹਕੇ, ਪਤਾ ਨਹੀਂ ਕੀ ਖ਼ਤਰਾ ਆਇਐ ਤੇ ਉਸਦਾ ਕਿਵੇਂ ਸਾਹਮਣਾ ਕੀਤਾ ਜਾਵੇ ਸੋਚਦਿਆਂ ਸਿਦਈਆ ਦੇ ਬੂਹੇ ਤੇ ਖਲੋਤੇ ਪਹਿਰੇਦਾਰਾਂ ਨੂੰ ਹੁਸ਼ਿਆਰ ਰਹਿਣ ਲਈ ਕਹਿਕੇ ਆਪ ਸੀਬਾਰ ਦੀ ਵਾਦੀ ਵਲ ਦਫ਼ੇਦਾਰ ਵੀਰਨਾਇਕ ਨਾਲ ਚਲਾ ਗਿਆ ।

ਬਾਹਰਲੀ ਚੌਂਕੀ ਤੱਕ ਪਹੁੰਚਣ ਤਾਂਈ ਕਾਸ਼ਣਨਾਇਕ ਦੇ ਮਨੋਂ ਨੂੰ ਤਸੱਲੀ ਨਾ ਹੋਈ । ਜਦੋਂ ਨੇੜੇ ਪਹੁੰਚਿਆਂ ਤਾਂ ਉਥੋਂ ਕੋਈ ਰੌਲਾ ਰੱਪਾ ਸੁਣਾਈ ਨਾ ਦਿੱਤਾ ਤਾਂ ਉਸਦੇ ਮਨ ਨੂੰ ਥੋਹੜਾ ਹੌਸਲਾ ਹੋਇਆ । ਘੋੜੇ ਤੇ ਬੈਠਿਆਂ ਹੀ ਉਸ ਚਾਰੋ ਪਾਸੇ ਨਜ਼ਰ ਦੁੜਾਈ । ਬਾਹਰੋਂ ਆਏ ਬੰਦਿਆਂ ਦੇ ਘੋੜੇ ਚੌਂਕੀ ਦੇ ਬਾਹਰ ਦੁਰਗ ਦੀ ਸਰਹੱਦ ਦੇ ਅੰਦਰਲੇ ਹਿੱਸੇ ਵਿਚਲੇ ਰੁੱਖਾਂ ਦੇ ਥੱਲੇ ਬੱਧੇ ਹੋਏ ਸਨ । ਘੋੜਿਆਂ ਤੇ ਆਏ ਸੈਨਿਕ ਸਰਹੱਦ ਤੋਂ ਬਾਹਰ ਚੌਂਕੀ ਦੇ ਬੰਦੂਕਾਂ ਵਾਲੇ ਪਹਿਰੇਦਾਰਾਂ ਨਾਲ ਗੱਲਾਂ ਕਰ ਰਹੇ ਸਨ । ਉਥੇ ਦੀ ਸ਼ਾਂਤ ਪਰਸਥਿਤੀ ਵੇਖਕੇ ਉਸਦੇ ਮਨ ਨੂੰ ਪੂਰੀ ਤਸੱਲੀ ਹੋ ਗਈ । ਆਪਣਾ ਘੋੜਾ ਪਹਿਰੇਦਾਰ ਦੇ ਹੱਥ ਫੜਾ ਉਹ ਚੌਂਕੀ ਦੇ ਅੰਦਰ ਜਾਕੇ ਬਹਿੰਦਿਆਂ ਬੋਲਿਆ ।

"ਇਹ ਜਿਹੜੇ ਬੰਦੇ ਆਏ ਨੇਂ ਉਹਨਾਂ ਦੇ ਮੁਖੀਏ ਨੂੰ ਬੁਲਾਕੇ ਲਿਆ ।" ਵੀਰਨਾਇਕ ਨੂੰ ਹੁਕਮ ਦਿੱਤਾ ।

ਇਹ ਹੁਕਮ ਸੁਣਦਿਆਂ ਹੀ ਵੀਰਨਾਇਕ ਇਕ ਸੈਨਿਕ ਨੂੰ ਲੈਕੇ ਅੰਦਰ ਆ ਗਿਆ ।

"ਇਹ ਇਹਨਾਂ ਦਾ ਸਰਦਾਰ ਲਗਦੈ, ਬਾਕੀ ਦੀ ਗੱਲ ਤੁਸੀ ਆਪ ਇਸ ਨਾਲ ਕਰ ਲਵੋ ।" ਵੀਰਨਾਇਕ ਨੇ ਕਿਹਾ ।

ਬਾਹਰੋਂ ਆਏ ਨੂੰ ਕਾਸ਼ਣਾਨਾਇਕ ਨੇ ਬੜੀਆਂ ਘੋਖਵੀਆਂ ਨਜ਼ਰਾਂ ਨਾਲ ਵੇਖਿਆ । ਉਹ ਕੋਈ ਪੈਂਤੀ ਚਾਲੀ ਸਾਲ ਦੀ ਉਮਰ ਦਾ ਹੋਵੇਗਾ । ਤਕੜੀ ਡੀਲ ਡੌਲ, ਵਿਰਲੇ ਭਰਵੱਟੇ, ਚੁਸਤ ਚੁਕੰਨੀਆ ਅੱਖਾਂ, ਤਲਵਾਰ ਨੁਮਾ ਮੁੱਛਾਂ, ਪੀਡਾ ਮੂੰਹ, ਲਾਲ ਰੰਗ ਦੀ ਉਣੀ ਪਿੰਡੇ ਦੇ ਨਾਲ ਲੱਗੀ ਹੋਈ ਕਮੀਜ਼, ਜਿਸ ਨਾਲ ਉਸਦੀ ਭਰਵੀ ਛਾਤੀ ਉਭਰੀ ਹੋਈ ਦਿਖਾਈ ਦੇ ਰਹੀ ਸੀ । ਸਿਰ ਤੇ ਲਾਲ ਪੀਲੀਆਂ ਬਿੰਦੀਆਂ ਵਾਲੀ ਪੱਗ, ਗੋਡਿਆਂ ਤਾਂਈ ਘੋੜਸਵਾਰੀ ਲਈ ਅਨੁਕੂਲ ਚਮੜੇ ਦੀ ਬਿਰਜੱਸ, ਪੈਰਾਂ ਵਿੱਚ ਜੁੱਤੀ ।

ਉਸਦੀ ਪੁਸ਼ਾਕ ਤੇ ਚਿਹਰਾ ਵੇਖਕੇ ਉਸਨੂੰ ਵੀ ਵੀਰਨਾਇਕ ਦੇ ਕਹਿਣ ਅਨੁਸਾਰ ਉਹ ਦੱਖਣੀ ਭਾਰਤ ਦਾ ਨਹੀਂ ਸੀ ਜਾਪਦਾ ।

"ਤੇਰਾ ਨਾਂ ?" ਕਾਸ਼ਣਾਨਾਇਕ ਨੇ ਪੁੱਛਿਆ

"ਸ਼ਿਵਪ੍ਰਸਾਂਦਸਿੰਗ"

"ਕਿਥੋਂ ਦੇ ਰਹਿਣ ਵਾਲੇ ਹੋ ?"

"ਉੱਤਾ ਦੇ"

"ਇਧਰ ਕਿਉਂ ਆਏ ਹੋ ?"

"ਅਸੀ ਸਾਰੇ ਫੁਲਾਂ ਵਾਲੇ ਰੁੱਖਾਂ ਤੇ ਵਾਸ ਕਰਨ ਵਾਲੇ ਪੰਛੀ ਹਾਂ । ਲੜਾਈ ਕਰਨੀ ਹੀ ਸਾਡਾ ਜੱਦੀ ਪੇਸ਼ਾ ਹੈ । ਸਾਡੇ ਵੱਡੇ ਪੂਨੇ ਦੇ ਪੇਸ਼ਵਿਆਂ ਦੀ ਫ਼ੌਜ ਨਾਲ ਇਧਰ ਆਏ ਸਨ । ਸਾਰੇ ਫੌਜ ਵਿੱਚ ਹੀ ਜੰਮੇ, ਵੱਡੇ ਹੋਏ । ਮਰਾਠਿਆਂ ਦੀ ਸੈਨਾ ਨਾਲ ਇਧਰ ਆਏ ਸਵਨੂਰ ਦੇ ਨਵਾਬ ਕੋਲ ਨੌਕਰੀ ਕਰ ਰਹੇ ਸਾਂ । ਛੇ ਮਹੀਨਿਆਂ ਤੋਂ ਸਾਨੂੰ ਤਨਖ਼ਾਹ ਨਹੀਂ ਮਿਲੀ । ਇਸ ਲਈ ਅਸੀ ਨੌਕਰੀਕਰਨ ਤੋਂ ਜੁਆਬ ਦੇ ਦਿੱਤਾ । 'ਸਾਡੇ ਕੋਲ ਪੈਸਾ ਕੋਈ ਨਹੀਂ, 'ਨੌਕਰੀ ਨਹੀਂ ਕਰਨੀ ਚਾਹੁੰਦੇ ਤਾਂ ਸਾਡੀਆਂ ਬੰਦੂਕਾਂ, ਤਲਵਾਰਾਂ ਵਾਪਸ ਦੇ ਕੇ ਚਲੇ ਜਾਵੋ' । ਉਹਨਾਂ ਕਿਹਾ । ਹੈਦਰਅਲੀ ਨਵਾਬ ਕੋਲ ਜਾਣ ਲਈ ਤੁਰੇ ਸਾਂ । ਰਾਹ ਵਿੱਚ ਸੁਣਿਆ ਕਿ ਦੁਰਗ ਵਿੱਚ ਫ਼ੌਜ ਦੀ ਭਰਤੀ ਕਰ ਰਹੇ ਹਨ । ਉਧਰ ਜਾਣ ਦੀ ਬਜਾਏ ਘੋੜੇ ਇਧਰ ਮੋੜ ਲਏ ।" ਸਿਵਪ੍ਰਸਾਦ ਸਿੰਗ ਨੇ ਕਿਹਾ ।

"ਸਾਡੀ ਸਰਹੱਦ ਵਾਲਿਆਂ ਨੇ ਤੁਹਾਨੂੰ ਅੰਦਰ ਕਿਵੇਂ ਆਉਣ ਦਿੱਤਾ ?" ਕਾਸ਼ਣਾਨਾਇਕ ਨੇ ਪੁੱਛਿਆ ।

ਉਸ ਸੁਆਲ ਦਾ ਉਸ ਇਕ ਦਮ ਜੁਆਬ ਦੇਣ ਦੀ ਬਜਾਏ ਇਧਰ ਉਧਰ ਵੇਖਣਾ ਸ਼ੁਰੂ ਕਰ ਦਿੱਤਾ ।

"ਤੁਸੀ ਕੋਈ ਵੱਡੇ ਜਾਪਦੇ ਹੋ, ਕੌਣ ਹੋ ? ਪੁਛਕੇ ਮੈਂ ਕੋਈ ਭੁੱਲ ਤਾਂ ਨਹੀਂ ਕੀਤੀ ?"

ਉਸਦੇ ਮੂੰਹ ਵੱਲ ਧਿਆਨ ਨਾਲ ਵੇਖਦਿਆਂ ਕਾਸ਼ਣਨਾਇਕ ਨੇ ਕਿਹਾ —

"ਮੈਂ ਕੋਤਵਾਲ ਚੌਕੀ ਦਾ ਦੜਵਾਈ ਕਾਸ਼ਣਾਨਾਇਕ —"

"ਫਿਰ ਠੀਕ ਹੈ" ਫਿਰ ਹੌਲੀ ਜਿਹੀ ਧੀਮੀ ਅਵਾਜ਼ ਵਿੱਚ ਬੋਲਿਆ 'ਸ਼ੇਰ ਦਾ

ਪੰਜਾ' ਰਿਸ਼ਵਤ ਦੇਕੇ ਆਏ ਹਾਂ —' ਸ਼ਿਵਪ੍ਰਸਾਦ ਸਿੰਗ ਨੇ ਕਿਹਾ।

'ਸ਼ੇਰ ਦਾ ਪੰਜਾ — ਵਿਆਘਰਨੱਖ' ਇਹ ਸੁਣਦਿਆਂ ਹੀ ਕਾਸ਼ਣਾਨਾਇਕ ਚੁਕੰਨ੍ਹਾ ਹੋ ਗਿਆ — "ਤੁਸੀ ਐਨੇ ਬੰਦੇ ਇਕੋ ਵਾਰੀ ਭਰਤੀ ਹੋਣ ਲਈ ਆ ਗਏ। ਦੁਰਗ ਦੀ ਸੈਨਾ ਨੂੰ ਤੁਸੀ ਡੰਗਰਾਂ ਦਾ ਵਾੜਾ ਸਮਝਿਐ ? ਠੀਕ ਏ, ਭਰੋਸਾ ਕਰਕੇ ਆਏ ਹੋ, ਦਸ ਬੰਦੇ ਮੇਰੇ ਨਾਲ ਆਉ। ਦੜਵਾਈ ਨੂੰ ਖਬਰ ਭਿਜਵਾਨਾਂ, ਅਗੋਂ ਜਿਵੇਂ ਉਹਨਾਂ ਦਾ ਹੁਕਮ ਹੋਵੇਗਾ, ਉਵੇਂ ਕੀਤਾ ਜਾਵੇਗਾ। ਤੁਹਾਡਾ ਮੁਖੀ ਕੌਣ ਏ, ਉਹ ਸਾਡੇ ਨਾਲ ਆਵੇ — ਬਾਕੀ ਦੇ ਸਾਰੇ ਮੇਰਾ ਸੁਨੇਹਾ ਆਉਣ ਤੱਕ ਇਥੇ ਰੁਕਣ।"

ਕਹਿਕੇ ਸ਼ਿਵਪ੍ਰਸਾਦ ਸਿੰਗ ਨੂੰ ਬਾਹਰ ਭੇਜਕੇ, ਕੋਲ ਖਲੋਤੇ ਚੌਕੀ ਦੇ ਦਫ਼ੇਦਾਰ ਵੀਰਨਾਇਕ ਨੂੰ ਪੁੱਛਣ ਲੱਗੇ, "ਕਲ ਰਾਤੀਂ ਪਹਿਰੇ ਤੇ ਕਿਹੜੇ ਪਹਿਰੇਦਾਰ ਸਨ ?"

"ਚਾਲ੍ਹੀ ਬੰਦੇ ਨਵੇਂ ਰਖੇ ਹੋਏ ਉਚੰਗਮਾਂ ਦੀ ਟੁਕੜੀ ਦੇ, ਬਾਕੀ ਦੇ ਪੁਰਾਣੇ।" ਵੀਰਨਾਇਕ ਨੇ ਕਿਹਾ।

"ਉਹਨਾਂ ਦਸਾਂ ਬੰਦਿਆਂ ਨੂੰ ਇਥੇ ਬੁਲਾਉ। ਉਹ ਕੌਣ ਨੇ ਜਾਨਦੇ ਹੋ ?"

"ਜਾਨਦਾ ਹਾਂ।"

"ਬੁਲਾਉ।" ਕਾਸ਼ਣਾਨਾਇਕ ਨੇ ਹੁਕਮ ਦਿੱਤਾ

ਵੀਰਨਾਇਕ ਨੇ ਉਹਨਾਂ ਦਸਾਂ ਬੰਦਿਆਂ ਨੂੰ ਲਿਆਕੇ ਕਾਸ਼ਣਾਨਾਇਕ ਸਾਹਮਣੇ ਖੜਾ ਕਰ ਦਿੱਤਾ।

"ਤੁਹਾਡੀ ਵਾਰੀ ਕਦੋਂ ਖ਼ਤਮ ਹੁੰਦੀ ਏ ?"

"ਕਲ ਸ਼ਾਮੀ ਇਥੇ ਆਏ ਸੀ, ਹੁਣ ਸਵੇਰੇ ਦੇ ਪਹਿਰੇਦਾਰ ਪਹਿਰੇ ਤੇ ਅਉਣਗੇ ਤਾਂ ਸਾਡੀ ਵਾਰੀ ਖਤਮ ਹੋ ਜਾਵੇਗੀ।" ਉਹਨਾਂ ਵਿਚੋਂ ਇਕ ਬੋਲਿਆ।

"ਠੀਕ ਏ, ਤੁਸੀ ਦਸ ਬੰਦੇ ਮੇਰੇ ਨਾਲ ਆਉ, ਬਾਹਰੋਂ ਆਏ ਦਸਾਂ ਬੰਦਿਆਂ ਦੀ ਰਾਖ਼ੀ ਕਰਦਿਆਂ।" ਕਾਸ਼ਣਾਨਾਇਕ ਨੇ ਹੁਕਮ ਦਿੱਤਾ। ਉਸਦੇ ਹੁਕਮ ਅਨੁਸਾਰ ਰਾਤ ਤੇ ਪਹਿਰੇ ਵਾਲੇ ਦਸ ਬੰਦੇ ਅੱਡ ਹੋਕੇ ਖਲੋ ਗਏ। ਉਸੇ ਵੇਲੇ ਸ਼ਿਵਪ੍ਰਸਾਦ ਸਿੰਘ ਆਪਣੇ ਬੰਦਿਆਂ ਵਿਚੋਂ ਦਸ ਜਣਿਆਂ ਨੂੰ ਨਾਲ ਲੈਕੇ ਆਕੇ ਖਲੋ ਗਿਆ।

"ਤੁਸੀ ਪੈਦਲ ਇਹਨਾਂ ਸਿਪਾਹੀਆਂ ਦੇ ਨਾਲ ਆਉ। ਬਾਕੀਆਂ ਦਾ ਅਸੀ ਦੁਰਗ ਵਿੱਚ ਪਹੁੰਚਕੇ ਕੋ ਬੰਦੋਬਸਤ ਕਰਾਂਗੇ।" ਕਹਿਕੇ ਚੌਕੀ ਤੋਂ ਬਾਹਰ ਆ ਗਏ ਤੇ ਆਪਣੇ ਨਾਲ ਆਏ ਕੋਤਵਾਲੀ ਦੇ ਬੰਦਿਆਂ ਨੂੰ ਕਹਿਣ ਲੱਗੇ "ਤੁਸੀ ਪੰਜ ਬੰਦੇ ਮੇਰੇ ਨਾਲ ਆਉ ਤੇ ਬਾਕੀ ਕੋਤਵਾਲ ਚਾਵੜੀ ਤੋਂ ਹੁਕਮ ਆਉਣ ਤੱਕ ਇਥੇ ਹੀ ਰਹੋ।" ਕਹਿਕੇ ਉਹ ਘੋੜੇ ਤੇ ਚੜ੍ਹ ਗਏ ਸਿੱਦਮਾਂ ਦੇ ਦੁਆਰੇ ਕੋਲ ਪੁੱਜਕੇ, ਉਥੇ ਖਲੋਤੇ ਪਹਿਰੇਦਾਰ ਨੂੰ ਕਹਿਣ ਲੱਗੇ "ਸੀਬਾਰਦੀ ਚੌਕੀ ਤੋਂ ਆਏ ਸਾਡੇ ਦਸ ਬੰਦੇ, ਬਾਹਰਲੇ ਦਸ ਬੰਦਿਆਂ ਨੂੰ ਲੈਕੇ ਆ ਰਹੇ ਹਨ, ਉਹਨਾਂ ਨੂੰ ਕੋਤਵਾਲੀ ਵਿੱਚ ਲੈਕੇ ਆਉਨਾਂ ਹਰ ਕਿਸੇ ਪਾਸੇ ਨਾ ਜਾਣ ਦੇਣਾ।" ਹੁਕਮ ਦੇਕੇ ਕੋਤਵਾਲ ਚੌਕੀ ਵਲ ਚਲੇ ਗਏ।

ਚੌਕੀ ਵਿੱਚ ਪੁਜਦਿਆਂ ਹੀ ਕਾਸ਼ਟਨਾਇਕ ਨੇ ਮੁਨਸ਼ੀ ਨੂੰ ਪੁੱਛਿਆ — "ਕਲ ਸੀਬਾਰੀ ਦੀ ਚੌਕੀ ਤੇ ਰਾਤ ਦੇ ਪਹਿਰੇਦਾਰਾਂ ਨੂੰ ਕਿਸਨੇ ਭੇਜਿਆ ਸੀ ।"

"ਕੁਰਬੂ ਚਿੰਨਈਆ ਨੇ" ਮੁਨਸ਼ੀ ਨੇ ਜੁਆਬ ਦਿੱਤਾ ।

"ਉਸਨੂੰ ਉਹ ਜਿਥੇ ਵੀ ਹੋਵੇ ਜਾਕੇ ਬੁਲਾਕੇ ਲਿਆਉ । ਬੜਾ ਜ਼ਰੂਰੀ ਕੰਮ ਹੈ" ਕੋਤਵਾਲ ਚਾਵੜੀ ਦੇ ਇਕ ਸਿਪਾਹੀ ਨੂੰ ਹੁਕਮ ਦੇਕੇ ਮੱਥੇ ਤੇ ਤਿਉੜੀਆਂ ਪਾਕੇ ਸੋਚਦਾ ਬੈਠ ਗਿਆ । ਬਾਕੀ ਦੇ ਉਸਦੇ ਮੂੰਹ ਵਲ ਵੇਖਣ ਤੋਂ ਵੀ ਜਿਵੇਂ ਡਰ ਰਹੇ ਸਨ । ਝੱਟ ਹੀ ਕੋਤਵਾਲੀ ਦਾ ਸਿਪਾਹੀ ਕਰਬੂ ਚਿੰਨਈਆ ਨੂੰ ਲੈਕੇ ਆ ਗਿਆ । ਆਪਣੇ ਸਾਹਮਣੇ ਖਲੋਤੇ ਕੁਰਬੂਚਿੰਨਈਆ ਨੂੰ ਸਿਰ ਤੋਂ ਪੈਰਾਂ ਤੱਕ ਵੇਖਦਿਆਂ ਕਾਸ਼ਟਾਨਾਇਕ ਨੇ ਪ੍ਰਸ਼ਨ ਕੀਤਾ —

"ਸੀਬੇ ਦੀ ਚੌਕੀ ਤੇ ਰਾਤੀਂ ਕਿੰਨੇ ਬੰਦਿਆਂ ਨੂੰ ਭੇਜਿਆ ਸੀ ?"

"ਰੋਜ਼ ਦੀ ਤਰ੍ਹਾਂ ਪੰਜਾਹ ਬੰਦੇ ।"

"ਕਿਹੜੀ ਟੁਕੜੀ ਵਿਚੋਂ ?"

"ਉਚੰਗਮਾਂ ਦੀ ਟੁਕੜੀ ।"

"ਪੰਜਾਹ ਬੰਦੇ ਉਸ ਟੁਕੜੀ ਦੇ ਗਏ ਸਨ ?" ।

"ਇਵੇਂ ਹੀ ਖ਼ਿਆਲ ਏ —" ਚਾਬਕ ਦੀ ਮਾਰ ਵਰਗੇ ਕਾਸ਼ਟਾਨਾਇਕ ਦੇ ਪ੍ਰਸ਼ਨ ਦਾ ਜੁਆਬ ਨਾਂ ਦੇ ਸਕਣ ਤੇ ਥਥਲਾਂਦਾ ਬੋਲਿਆ ਚਿੰਨਈਆ ।

"ਖਿਆਲ ਏ, ਸਿਰਫ਼ ਖ਼ਿਆਲ ਹੀ ਏ, ਕੌਣ ਸਨ ਪਤਾ ਨਹੀਂ । ਹੁਕਮ ਦੇਣ ਲਗਿਆਂ ਭੰਗ ਪੀਤੀ ਹੋਈ ਸੀ ਕਿ ਸ਼ਰਾਬ ਪੀਤੀ ਹੋਈ ਸੀ ?"

"ਮੈਂ ਹੋਸ਼ ਵਿੱਚ ਸਾਂ ।"

"ਉਦੋਂ ਹੋਸ਼ ਵਿੱਚ ਸੀ, ਹੁਣ ਕੀ ਹੋਸ਼ ਉੱਡ ਗਈ ਏ । ਤੈਨੂੰ ਮੈਂ ਕੀ ਕਿਹਾ ਸੀ, ਸਰਹੱਦ ਦੀ ਚੌਕੀ ਤੇ ਉਚੰਗਮਾਂ ਦੀ ਟੁਕੜੀ ਦੇ ਸਿਪਾਹੀਆਂ ਤੋਂ ਬਿਨਾਂ ਹੋਰ ਕੋਈ ਸਿਪਾਹੀ ਨਾਂ ਭੇਜੇ ਜਾਣ । ਪਰ ਉਹ ਤੈਨੂੰ ਯਾਦ ਹੀ ਨਹੀਂ ? ਤੂੰ ਹੋਸ਼ ਵਿੱਚ ਹੀ ਸੀ ਕੁਤਿਆ ? ਇਸਨੂੰ ਲੈ ਜਾਉ ਅੰਦਰ । ਬਾਕੀ ਦੀ ਗੱਲ ਬਾਦ ਵਿੱਚ ਕਰਾਂਗੇ ।" ਸੋਟੀ ਮਾਰਨ ਵਾਂਗ ਹੁਕਮ ਦਿੱਤਾ ਕਾਸ਼ਟਾਨਾਇਕ ਨੇ ।

ਉਸਦਾ ਹੁਕਮ ਹੁੰਦਿਆਂ ਹੀ ਥਰਥਰ ਕੰਬਦੇ ਚਿੰਨਈਏ ਨੂੰ ਦੋ ਸਿਪਾਹੀਆਂ ਨੇ ਬਾਹਵਾਂ ਤੋਂ ਫੜ ਲਿਆ ਤੇ ਧਰੀਕਦੇ ਚੌਕੀ ਦੇ ਪਿਛਲੇ ਹਨੇਰੇ ਕਮਰੇ ਵਿੱਚ ਲੈ ਗਏ । ਉਹਨਾਂ ਦੇ ਅਖੋਂ ਉਹਲੇ ਹੋ ਜਾਣ ਤੇ ਕਾਸ਼ਟਾਨਾਇਕ ਬੋਲੇ — "ਕਲ ਰਾਤੀਂ ਸੀਬਾ ਦੀ ਚੌਕੀ ਦੇ ਪਹਿਰੇਦਾਰ ਜੋ ਆਪਣੀ ਵਾਰੀ ਮੁਕਾਕੇ ਘਰ ਜਾ ਰਹੇ ਹਨ, ਉਹਨਾਂ ਵਿਚੋਂ ਦਸ ਬੰਦੇ ਅਉਣਗੇ । ਉਹਨਾਂ ਦੇ ਇਥੇ ਅਉਂਦਿਆਂ ਹੀ ਉਹਨਾਂ ਦੀ ਵਾਰੀ ਮੁਕਾ ਦੇਣੀ ਤੇ ਜਿਉਂ ਹੀ ਉਹ ਘਰ ਜਾਣ ਲੱਗਣ, ਉਹਨਾਂ ਨੂੰ ਚੁਪਚਾਪ ਬੰਦੀ ਬਣਾ ਲਿਆ ਜਾਵੇ ਤੇ ਤਲਵਾਰ ਚੌਕੀ ਦੇ ਕਾਟਨਾਇਕ ਦੇ ਹਵਾਲੇ ਕਰ ਦਿੱਤਾ ਜਾਵੇ । ਉਹਨਾਂ ਦੇ ਘਰਾਂ ਵਿੱਚ ਜਾਕੇ ਖਬਰ ਦਿਆਂ ਜੇ ਕਿ ਉਹਨਾਂ ਨੂੰ ਕਿਸੇ ਜ਼ਰੂਰੀ ਕੰਮ ਜਾਨਕੱਲੂ ਭੇਜਿਆ ਗਿਆ ਹੈ । ਤਿੰਨ ਦਿਨਾਂ ਮਗਰੋਂ ਅਉਣਗੇ । ਚਿੰਨਈਆ ਦੇ

ਘਰ ਜਾਕੇ ਆਖੋ ਕਿ ਉਹ ਇਕ ਹਫ਼ਤੇ ਲਈ ਮਾਇਆ ਕੋਂਡ ਗਿਆ ਹੈ । ਉਹਨਾਂ ਦੇ ਕਪੜੇ ਲੈ ਆਉਣਾ । ਉਹਨਾਂ ਦੇ ਘਰ ਦੇ ਖਰਚੇ ਲਈ ਚੌਂਕੀ ਤੇ ਖ਼ਬਰ ਦੇਕੇ ਲੋੜ ਅਨੁਸਾਰ ਪੈਸੇ ਲੈ ਕੇ, ਉਹਨਾਂ ਦੇ ਘਰ ਦੇ ਅਉਨਾਂ । ਬਾਕੀ ਦੀ ਗੱਲ ਬਾਦ ਵਿੱਚ ਕਰਾਂਗੇ ।" ਸੁਨਣ ਵਾਲਿਆਂ ਦੇ ਮਨ ਵਿੱਚ ਗੱਲ ਸਿੱਧੀ ਉਤਰ ਜਾਵੇ, ਕਿੱਲੇ ਤੇ ਵੱਜੇ ਹਥੌੜੇ ਦੀ ਅਵਾਜ਼ ਵਿੱਚ ਕਿਹਾ ।

"ਸਾਡੀ ਚੌਂਕੀ ਦੇ ਦਿਨ ਦੇ ਪਹਿਰੇਦਾਰਾਂ ਦੇ ਦਫ਼ਦਾਰ ਤੇ ਰਾਤ ਦੇ ਪਹਿਰੇਦਾਰਾਂ ਦੇ ਦਫ਼ੇਦਾਰ ਧਿਆਨ ਨਾਲ ਸੁਣ ਲਉ — ਬਾਹਰਲੀਆਂ ਸਰਹਦਾਂ ਦੀ ਵਾਰੀ ਲਈ — ਸੀਬਾ ਦੀ ਘਾਟੀ ਤੇ ਉਚੰਗਮਾ ਦੀ ਫ਼ੌਜੀ ਟੁਕੜੀ ਦੇ ਸਿਪਾਹੀ — ਗੋਡਬਨਾੜੂਘਾਟੀ ਤੇ ਬਰਗੇ ਰਮਨ ਦੀ ਫੌਜੀ ਟੁਕੜੀ ਦੇ ਸਿਪਾਹੀ — ਕੂਚਿਨਗਾੜੂ ਤੇ ਕਟੀਮੇ ਮਾਰੰਮ ਦੀ ਫ਼ੌਜੀ ਟੁਕੜੀ — ਮਦਕਰੀਪੁਰ ਦੀ ਚੌਂਕੀ ਤੇ ਤਿੱਪਲਗਟਮ ਦੀ ਫੌਜੀ ਟੁਕੜੀ ਤੋਂ ਇਲਾਵਾ ਜੇ ਹੋਰ ਕਿਸੇ ਨੂੰ ਭੇਜਿਆ ਤਾਂ ਉਸਦੀ ਜੀਭ ਕਟਕੇ ਕੁਤਿਆਂ ਅਗੇ ਸੁੱਟ ਦਿੱਤੀ ਜਾਵੇਗੀ । ਜੇ ਕੋਈ ਦੋ ਚਾਰ ਬੰਦੇ ਬੀਮਾਰੀ ਯਾਂ ਹੋਰ ਕਿਸੇ ਵਜ੍ਹਾ ਕਰਕੇ ਛੁੱਟੀ ਲੈਣ ਤਾਂ ਉਹਨਾਂ ਨੂੰ ਜਾਣ ਦਿਉ । ਪਰ ਹੋਰ ਕਿਸੇ ਨੂੰ ਨਾਂ ਭੇਜੋ ।" ਚਾਵੜੀ ਵਿਚਲੀ ਅੰਨ੍ਹੀ ਰੋਸ਼ਨੀ ਨੂੰ ਭਜਾਕੇ ਹਨੇਰਾ ਖਿਲਾਰ ਦੇਣ ਵਾਲੀ ਅਵਾਜ਼ ਵਿੱਚ ਕਿਹਾ ।

ਕਾਸ਼ਣਾਨਾਇਕ ਦੇ ਇਹ ਹੁਕਮ ਦੇਣ ਤੱਕ ਸੀਬਾ ਘਾਟੀ ਵਲੋਂ ਆਉਣ ਵਾਲੇ ਬੰਦੇ ਸਾਰੇ ਆ ਗਏ । ਨਵੇਂ ਬੰਦਿਆਂ ਨਾਲ ਆਏ ਰਾਤ ਦੇ ਪਹਿਰੇਦਾਰਾਂ ਨੂੰ ਕਿਹਾ "ਤੁਹਾਡੀ ਵਾਰੀ ਖ਼ਤਮ ਹੋ ਗਈ, ਤੁਸੀ ਘਰ ਜਾਉ ।" ਉਹਨਾਂ ਦੇ ਜਾਣ ਮਗਰੋਂ ਸ਼ਿਵਪ੍ਰਸਾਦ ਸਿੰਗ ਨੂੰ ਕਹਿਣ ਲੱਗੇ "ਤੁਹਾਡੇ ਪੰਜ ਸੌ ਬੰਦੇ ਕੱਠੇ ਆ ਗਏ ਨੇ । ਉਹਨਾਂ ਨੂੰ ਜਸੂਸੀ ਆਦਿ ਕਰਨ ਦਾ ਅਭਿਆਸ ਹੈ । ਐਨੇ ਬੰਦੇ ਕੱਠੇ ਆਉਣ ਤੇ ਸ਼ਕ ਪੈਦਾ ਹੋ ਸਕਦਾ ਹੈ । ਅਜ ਤਾਂ ਹੋ ਗਿਆ, ਅਗੇ ਤੋਂ ਚਾਰ ਬੰਦੇ, ਦਸ ਬੰਦੇ ਗੁਸਾਂਈ ਬਣਕੇ, ਜੰਗਮ ਬਣਕੇ ਯਾਂ ਦਾਸਈਆ ਦਾ ਰੂਪ ਧਾਰਣ ਕਰਕੇ, ਯਾਂ ਬਜਾਰੋਂ ਸੌਦਾ ਪੱਤਰ ਲੈਣ ਚਲਿਆਂ ਵਾਂਗ ਆਉਣ । ਇਹ ਆਪਣੇ ਕਿਸੇ ਇਕ ਬੰਦੇ ਨੂੰ ਦੱਸ ਦਿਉ । ਅਜ ਤਾਂ ਕਿਸੇ ਤਰ੍ਹਾਂ ਅੰਦਰ ਲੰਘਾ ਲਵਾਂਗੇ ।" ਇਹ ਗੱਲ ਮੁਕਾਕੇ, ਫਿਰ ਪੁੱਛਣ ਲੱਗੇ "ਹੋਰ ਤੁਹਾਡੇ ਸਰਦਾਰ ਨੇ ਕੀ ਕਹਿਕੇ ਭੇਜਿਐ ?"

"ਅਗੋਂ ਜਿਹੜੇ ਆਉਣਗੇ, ਉਹ ਤੁਹਾਡੇ ਹੁਕਮ ਅਨੁਸਾਰ ਹੀ ਅਉਣਗੇ । ਮੈਨੂੰ ਇਹ ਹੁਕਮ ਦੇਕੇ ਭੇਜਿਆ ਗਿਆ ਹੈ, ਮੈਨੂੰ ਨਾਇਕ ਦੀ ਖ਼ਾਸ ਫ਼ੌਜ ਵਿੱਚ ਰਖਿਆ ਜਾਵੇ । ਨਾਇਕ ਹੋਰਾਂ ਦੇ ਪਹਿਰੇ ਦਾ ਕੰਮ, ਮਹਿਲ ਦੇ ਪਹਿਰੇ ਦਾ ਕੰਮ ਸਾਨੂੰ ਸੌਂਪਿਆ ਜਾਵੇ । ਉਹ ਤੁਸੀ ਜਿਸ ਤਰ੍ਹਾਂ ਕਰਨੈਂ, ਉਵੇਂ ਕਰੋ । ਮੈਂ ਆਪਣੇ ਰਾਜੇ ਦਾ ਅੰਗਰਖਿਅਕ ਸੀ ।" ਸ਼ਿਵਪ੍ਰਸਾਦ ਸਿੰਗ ਨੇ ਕਿਹਾ ।

"ਸਿਰਫ਼ ਮੂੰਹ ਜ਼ਬਾਨੀ ਹੀ ਯਾਂ ਕੋਈ ਨਿਸ਼ਾਨੀ ਵੀ ਭੇਜੀ ਏ ।" ਕਾਸ਼ਣਾਨਾਇਕ ਨੇ ਪੁੱਛਿਆ ।

ਇਸ ਗੱਲ ਦੇ ਜੁਆਬ ਵਿੱਚ ਸ਼ਿਵਪ੍ਰਸਾਦ ਸਿੰਗ ਨੇ ਆਪਣੀ ਕਮੀਜ਼ ਖੋਹਲਕੇ

ਧੌਣ ਦੁਆਲੇ ਕਾਲੇ ਧਾਗੇ ਵਿੱਚ ਬੱਝਾ ਚਾਂਦੀ ਦਾ ਤਵੀਤ ਲਾਹਕੇ ਵਿਖਾਇਆ। ਉਸ ਤਵੀਤ ਵਿੱਚ ਗਣੇਸ਼ ਦੀ ਤਸਵੀਰ, ਲੱਗ ਰਹੀ ਸੀ, ਪਰ ਧਿਆਨ ਨਾਲ ਵੇਖਿਆ ਮਰਾਠੇ ਸਰਦਾਰਾਂ ਦੇ ਸਿਰ ਦੀ ਪਗੜੀ ਦੀ ਕੁਰੇਦੀ ਹੋਈ ਤਸਵੀਰ —

"ਹੁਣ ਤਸੱਲੀ ਹੋ ਗਈ — ਹੁਣ ਅਰਾਮ ਨਾਲ ਤੇਰਾ ਕੰਮ ਕਰਾਂਗਾ। ਉਦੋਂ ਤਾਂਈ ਤੁਸੀ ਜਿਹੜੀ ਚੌਂਕੀ ਮੈਂ ਦੱਸੀ ਹੈ, ਉਥੇ ਕੰਮ ਕਰੋ। ਕਿਸੇ ਨੂੰ ਕੋਈ ਸ਼ਕ ਨਾਂ ਹੋਵੇ। ਤੇਰੇ ਬਾਰੇ ਜੇ ਕਿਸੇ ਨੂੰ ਕੋਈ ਸੰਸਾ ਹੋਵੇ ਯਾਂ ਕੋਈ ਕੁੱਛ ਪੁੱਛੇ ਤਾਂ ਝਟ ਉਹ ਖ਼ਬਰ ਆਕੇ ਸਾਡੀ ਚੌਂਕੀ ਵਿੱਚ ਖ਼ਬਰ ਕਰਨੀ।"

"ਇਹਨਾਂ ਸਾਰਿਆਂ ਦਾ ਅੱਡ ਅੱਡ ਥਾਵਾਂ ਤੇ ਖਾਣ ਦਾ ਇੰਤਜ਼ਾਮ ਕਰੋ। ਰਾਤੀ ਸਿੱਦਈਆ ਦੇ ਦੁਆਰ ਦੇ ਪਹਿਰੇ ਤੇ ਖ਼ਾਸਚਾਵੜੀ ਵਾਲਿਆਂ ਨੂੰ ਲਾ ਦਿਉ। ਸੀਬਾ ਦੀ ਘਾਟੀ ਵਲੋਂ ਆਉਂਦੇ ਘੋੜਸਵਾਰਾਂ ਨੂੰ ਅੰਦਰ ਆਉਣ ਦੀ ਆਗਿਆ ਦੇ ਦੇਣੀ। ਇਹਨਾਂ ਘੋੜਸਵਾਰਾਂ ਨੂੰ ਚੱਪੇਚਾਵੜੀ ਦੜਵਾਈ ਕੋਲ ਪੁਜਾ ਦੇਣਾ। ਸੀਬਾ ਘਾਟੀ ਦੇ ਰਾਹ ਦੇ ਪਹਿਰੇਦਾਰਾਂ ਨੂੰ ਸੁਨੇਹਾ ਭੇਜ ਦੇਣਾ ਕਿ ਦਿਨ ਦਾ ਪਹਿਰਾ ਵੀ ਉਹ ਦੇਣ। ਉਹਨਾਂ ਦੇ ਖਾਣ ਪੀਣ ਦਾ ਬੰਦੋਬਸਤ ਉਥੇ ਹੀ ਕਰ ਦੇਣਾ। ਪੰਜ ਸੌ ਘੋੜਿਆਂ ਲਈ ਕੁਲਥੀ, ਘਾਹ, ਪਾਣੀ ਸਿਪਾਹੀਆਂ ਦੇ ਖਾਣ ਪਾਣ ਦਾ ਇੰਤਜ਼ਾਮ ਉਥੇ ਨਾਲ ਦੇ ਪਿੰਡ ਵਿੱਚ ਕਰਾ ਦੇਣਾ। ਕਲ ਸਵੇਰੇ ਮੇਰਾ ਹੁਕਮ ਆਉਣ ਤਾਂ ਉਥੋਂ ਦੇ ਪਹਿਰੇਦਾਰਾਂ ਨੂੰ ਨਹੀਂ ਬਦਲਨਾਂ।" ਸਖ਼ਤ ਹੁਕਮ ਦਿੱਤਾ ਕਾਸ਼ਣਾਨਾਇਕ ਨੇ।

## 13

ਹੁਣ ਤਾਂਈ ਸਭ ਕੁੱਛ ਜੋ ਢਿੱਲਾ ਸੀ ਉਹ ਕਸਿਆ ਗਿਆ। ਜੋ ਹੁਣ ਤਾਂਈ ਠੰਡਾ ਸੀ ਉਹ ਹੌਲੀ ਹੌਲੀ ਗਰਮ ਹੁੰਦਾ ਗਿਆ, ਅਰਾਮ ਨਾਲ ਸਾਹ ਲੈਣ ਵਾਲੀ ਪਰਸਥਿਤੀ ਹੌਲੀ ਹੌਲੀ ਧੂਏਂ ਨਾਲ ਭਰ ਗਈ ਤੇ ਸਾਹ ਲੈਣਾ ਔਖਾ ਹੋ ਗਿਆ। ਅਰਾਮ ਨਾਲ ਚਲਦੇ ਹੱਥ ਤੇ ਆਪਣੀ ਮਰਜੀ ਨਾਲ ਚਲਦੇ ਕਦਮ ਕਿਸੇ ਅਨਡਿੱਠ ਧਾਗੇ ਨਾਲ ਬੱਝ ਗਏ।

ਪਹਿਲਾਂ ਵਰਗੀ ਨਹੀਂ ਸੀ ਅਜ ਦੀ ਦਸ਼ਾ—

ਇਸ ਬਦਲੀ ਹਾਲਤ ਦਾ ਸਭਤੋਂ ਪਹਿਲਾਂ ਅਹਿਸਾਸ ਹੋਇਆ ਸ੍ਰੀਰੰਗਪੱਟਣ ਦੇ ਵਕੀਲ ਨਰਾਇਣਈਆ ਨੂੰ — ਚਿਤਰਦੁਰਗ ਤੋਂ ਪੇਸ਼ਵੇ ਦੇ ਵਕੀਲ ਪੁਰਸ਼ੋਤਮਰਾਉ ਦੇ ਚਲੇ ਜਾਣ ਮਗਰੋਂ, ਦੁਰਗ ਦਾ ਵਾਤਾਵਰਣ ਨਰਾਇਣ ਨੂੰ ਬੜਾ ਸੁਖਾਵਾਂ ਜਾਪਿਆ। ਅਨੁਕੂਲ ਹਾਲਾਤ ਦਾ ਫ਼ਾਇਦਾ ਉਠਾਕੇ ਉਸ ਛੇਤੀ ਛੇਤੀ ਖ਼ਬਰਾਂ ਭੇਜਣੀਆਂ

ਸ਼ੁਰੂ ਕਰ ਦਿੱਤੀਆਂ । ਨਰਾਇਣ ਆਪਣੇ ਦਫ਼ਤਰ ਦੇ ਬਾਂਦਆਂ ਰਾਹੀਂ ਕਠੀਆਂ ਕੀਤੀਆ ਖਬਰਾਂ ਮਹੀਨੇ ਵਿੱਚ ਇਕ ਵਾਰੀ ਸ਼੍ਰੀਰੰਗਪੱਟਣ ਭੇਜਦਾ ਸੀ । ਖਬਰਾ ਲਿਜਾਣ ਵਾਲਿਆਂ ਨੂੰ ਪ੍ਰਧਾਨਮੰਤਰੀ ਦੀ ਚੌਂਕੀ ਤੋਂ ਰਾਹਦਾਰੀ ਪੱਤਰ ਲੈਣਾ ਪੈਂਦਾ ਸੀ । ਘੜੀ ਘੜੀ ਰਾਹਦਾਰੀ ਪੱਤਰ ਲੈਣਾ ਉਹਨਾਂ ਨੂੰ ਬੜਾ ਔਖਾ ਜਾਪਦਾ ।

ਸੀਰੀਆਂ ਹੈਦਰਅਲੀ ਦੇ ਕਾਬੂ ਵਿੱਚ ਅਉਣ ਤੋਂ ਪਿਛੋਂ ਉਥੇ ਵੈਂਕਪਈਆ ਨੂੰ ਸੀਰੀਆ ਦਾ ਸੂਬੇਦਾਰ ਨਿਯੁਕਤ ਕੀਤਾ ਗਿਆ । ਖਬਰਾਂ ਭੇਜਣ ਦਾ ਫ਼ਾਸਲਾ ਘੱਟ ਜਾਣ ਤੇ ਪਹਿਲਾਂ ਮਹੀਨੇਂ ਵਿੱਚ ਇਕ ਵਾਰੀ ਜਾਂਦੀਆਂ ਖਬਰਾਂ ਹੁਣ ਹਫ਼ਤੇ ਵਿੱਚ ਇਕ ਵਾਰੀ ਭੇਜਣੀਆਂ ਸ਼ੁਰੂ ਕਰ ਦਿੱਤੀਆਂ । ਇਸ ਕੰਮ ਲਈ ਪ੍ਰਧਾਨਮੰਤਰੀ ਦੀ ਚੌਂਕੀ ਵਿਚੋਂ ਇਜਾਜ਼ਤ ਲੈਣ ਲਈ ਉਹਨਾਂ ਨੂੰ ਕੋਈ ਅੜਚਨ ਪੇਸ਼ ਨਾ ਆਈ । ਜੇ ਉਥੇ ਪ੍ਰਧਾਨਮੰਤਰੀ ਆਪ ਹੁੰਦੇ ਤਾਂ ਉਹਨਾਂ ਕੋਲੋਂ, ਨਹੀਂ ਤਾਂ ਚੌਂਕੀ ਦੇ ਮੁਨਸੀ ਕੋਲੋਂ ਇਜਾਜ਼ਤ ਲੈ ਲੈਂਦੇ । ਮੁਨਸ਼ੀ ਅਨੰਤਈਏ ਨੂੰ ਜਾਕੇ ਕਹਿੰਦੇ "ਇਹ ਚਿੱਠੀ ਭੇਜਣੀ ਹੈ ।" ਅਨੰਤਾਈਆ ਮਾੜੀ ਮੋਟੀ ਉਸ ਚਿੱਠੀ ਦੀ ਪੁੱਛ ਪੜਤਾਲ ਕਰਦੇ ਤੇ ਲੋੜੀਂਦੀ ਰਾਹਦਾਰੀ ਬਣਾ ਦਿੰਦੇ । ਇਸੇ ਤਰ੍ਹਾਂ ਸੀਰੀਆ ਵਲੋਂ ਆਉਂਦੇ ਉਹਨਾਂ ਦੇ ਪੱਤਰ ਬਿਨਾਂ ਕਿਸੇ ਜਾਂਚ ਪੜਤਾਲ ਦੇ ਉਹਨਾਂ ਦੇ ਹਵਾਲੇ ਕਰ ਦਿੰਦੇ । ਇਸ ਵਾਤਾਵਰਣ ਨੂੰ ਆਪਣੇ ਕੰਮ ਦੇ ਲਈ ਉਪਯੋਗ ਕਰਨ ਵਾਸਤੇ ਨਰਾਇਣ ਨੇ ਕਈ ਚੌਂਕੀਆਂ ਦੇ ਬੰਦਿਆਂ ਨਾਲ ਜਾਣ-ਪਛਾਣ ਕਰ ਲਈ । ਉਹਨਾਂ ਕੋਲੋਂ ਗੱਲਾਂ ਪੁਛਦਾ ਰਹਿੰਦਾ ਤੇ ਗੱਲਾਂ ਗੱਲਾਂ ਵਿਚੋਂ ਆਪਣੇ ਲਈ ਲੋੜੀਂਦੀ ਜਾਣਕਾਰੀ ਕੱਢ ਲੈਣ ਦੀ ਸਮਝ ਉਸਨੂੰ ਹੈ ਸੀ । ਇਸਤੋਂ ਇਲਾਵਾ ਪੇਸ਼ਵਿਆਂ ਦੇ ਵਕੀਲ ਨੂੰ ਅਪਮਾਨਿਤ ਕਰਕੇ ਦੁਰਗ ਵਿੱਚੋਂ ਭੇਜ ਦਿੱਤੇ ਜਾਣ ਤੋਂ ਬ਼ਾਦ ਨਾਇਕ ਦੇ ਨੇੜੇ ਹੋਣ ਦਾ ਦਿਖਾਵਾ ਕਰਕੇ ਛੋਟੇ ਮੋਟੇ ਲੋਕਾਂ ਉਤੇ ਰੋਅਬ ਜਮਾਉਣ ਦਾ ਕੰਮ ਸੌਖਾ ਹੋ ਗਿਆ । ਇਹ ਸਭ ਕੁੱਛ ਕਰਦਿਆਂ ਉਸ ਛੋਟੇ ਮੋਟੇ ਅਧਿਕਾਰੀਆਂ ਤੇ ਆਪਣਾ ਪ੍ਰਭਾਵ ਜਮਾਉਣ ਲਈ ਉਹਨਾਂ ਨੂੰ ਰੋਟੀ ਲਈ ਬੁਲਾਕੇ ਕਈ ਤਰ੍ਹਾਂ ਉਹਨਾਂ ਦੀ ਖਾਤਰਦਾਰੀ ਕਰਨੀ ਸੁਰੂ ਕਰ ਦਿੱਤੀ । ਲੋੜਵਾਲਿਆਂ ਦੀ ਪੈਸੇ ਨਾਲ ਸਹਾਇਤਾ ਕਰਦਾ । ਕਿਸੇ ਨਾਂ ਕਿਸੇ ਬਹਾਨੇ ਕਦੀ ਨਵਾਬ ਦਾ ਜਨਮ ਦਿਨ ਤੇ ਕਦੀ ਉਸਦੇ ਪੁੱਤਰ ਦਾ ਜਨਮਦਿਨ ਕਹਿਕੇ, ਛੋਟੀ ਮੋਟੀ ਸੁਗਾਤ ਦੇ ਦਿੰਦਾ । ਉਹਨਾਂ ਲੋਕਾਂ ਨੂੰ ਮਹਿਸੂਸ ਹੋਣ ਦੇਣ ਤੋਂ ਬਿਨਾਂ ਹੀ ਉਹਨਾਂ ਨੂੰ ਆਪਣੇ ਅਹਿਸਾਨਾਂ ਥੱਲੇ ਕਰ ਲਿਆ । ਇਹ ਸਭ ਕੁੱਛ ਉਹ ਚੁਪਚਾਪ ਕਰੀ ਜਾਂਦਾ ਸੀ ।

ਚਿਤਰਦੁਰਗਨਾਇਕ ਦੇ ਅਧੀਨ ਛੋਟੇ ਛੋਟੇ ਸਰਦਾਰਾਂ ਦੇ ਉਹਨਾਂ ਨਾਲ ਸੰਬੰਧ, ਉਹਨਾਂ ਦਾ ਇਕ ਦੂਸਰੇ ਤੇ ਵਿਸ਼ਵਾਸ ਕਿੰਨਾ ਸੀ, ਇਹ ਸਭ ਜਾਨਣਾ ਨਰਾਇਣ ਲਈ ਬੜਾ ਜਰੂਰੀ ਸੀ । ਇਸਤੋਂ ਵੱਧ ਦੁਰਗ ਦੀ ਸ਼ਾਹ ਰਗ — ਇਸਦੀ ਫੌਜ ; ਬਾਰੇ ਜਾਨਣ ਦੀ ਕੋਸ਼ਿਸ਼ ਕਰਨਾਂ ਸੱਪ ਦੀ ਖੁੱਡ ਵਿੱਚ ਹੱਥ ਪਉਣ ਦੇ ਬਰਾਬਰ ਕਠਿਨ ਕੰਮ ਸੀ । ਤੱਦ ਵੀ ਇਧਰੋਂ ਉਧਰੋਂ ਸੁਣੀਆਂ ਛੋਟੀਆਂ ਮੋਟੀਆਂ ਗੱਲਾਂ, ਕੱਠੀਆਂ ਕੀਤੀਆਂ ਖ਼ਬਰਾਂ ਨੂੰ ਆਪਣੀ ਚਤੁਰਾਈ ਸਿਆਣਪ ਤੇ ਤਜਰਬੇ ਨਾਲ ਉਸ ਵਿਚੋਂ ਕਈ ਠੋਸ ਨਤੀਜੇ ਕੱਢ ਲੈਣ ਦੀ ਕੁਸ਼ਲਤਾ ਵੀ ਉਸ ਵਿੱਚ ਹੈ ਸੀ ।

ਇਸ ਲਈ ਉਸਦਾ ਬਾਕੀ ਦੀਆਂ ਚੌਂਕੀਆਂ ਨਾਲੋਂ ਫੌਜ ਵਿੱਚ ਕੰਮ ਕਰਦੇ ਅੱਡ ਅੱਡ ਵਿਭਾਗਾਂ ਵਿੱਚ ਕੰਮ ਕਰਦੇ ਬੰਦਿਆਂ ਨਾਲ ਸੰਬੰਧ ਕਾਇਮ ਕਰਨਾ ਸੁਭਾਵਿਕ ਹੀ ਸੀ । ਉਸ ਨਾਲ ਕੰਮ ਕਰਦੇ ਬਾਕੀ ਦੇ ਬੰਦੇ ਵੀ ਇਵੇਂ ਹੀ ਸਨ, ਦੁਕਾਨ ਤੇ ਕੁੱਛ ਖਰੀਦਣ ਜਾਂਦੇ ਤਾਂ ਅਜ ਕਲ ਪਿਆਜ਼ਾਂ ਦਾ ਵਪਾਰ ਕਿਵੇਂ ਚਲ ਰਿਹੈ ? ਕੀ ਕੀਮਤ ਹੈ ? ਇਕ ਇਹ ਪਤਾ ਕਰਕੇ ਆਉਂਦਾ ਤਾਂ ਦੂਜਾ ਘਾਹ ਵੇਚਣ ਵਾਲਿਆਂ ਨਾਲ ਗੱਲਬਾਤ ਕਰਕੇ ਆਉਂਦਾ । ਲੋਕਾਂ ਨੂੰ ਹਰਾ ਘਾਹ ਅਰਾਮ ਨਾਲ ਮਿਲ ਜਾਂਦਾ ਏ ਕਿ ਨਹੀਂ ? ਉਹਨਾਂ ਦੇ ਦਫਤਰ ਦੇ ਕਈ ਬੰਦੇ, ਸ਼ਰਾਬਖ਼ਾਨਿਆਂ ਦੇ ਪੱਕੇ ਗਾਹਕ ਬਣ ਗਏ ਸਨ । ਵੇਸਵਾਵਾਂ ਦੇ ਕੋਠੇ ਉਹਨਾਂ ਦੀਆਂ ਖ਼ਬਰਾਂ ਦੇ ਮੂਲਸਰੋਤ ਬਣ ਗਏ । ਘੋੜਿਆਂ ਲਈ, ਘੋੜਸਵਾਰਾਂ ਲਈ ਲੋੜੀਂਦਾ ਚਮੜੇ ਦਾ ਸਮਾਨ ਤਿਆਰ ਕਰਦੇ ਮੋਚੀਆਂ ਦੇ ਮੁਹਲੇ ਵੀ ਨਰਾਇਣ ਦੀ ਘੋਖ ਤੋਂ ਬਾਹਰ ਨਾ ਰਹੇ । ਉਥੇ ਵੀ ਇਕ ਦੋ ਦੁਕਾਨਾਂ ਤੇ ਨਵਾਬ ਦੇ ਹਰਕਾਰੇ ਪੱਕੇ ਗਾਹਕ ਸਨ । ਸਾਜ਼ੇ ਪਾਸੇ ਸੰਬੰਧ ਕਾਇਮ ਕਰ ਲੈਣ ਵਾਲੇ ਨਰਾਇਣ ਨੂੰ ਸਭ ਤੋਂ ਵੱਧ ਫਾਇਦਾ ਹੋਇਆ ਪ੍ਰਧਾਨਮੰਤਰੀ ਦੀ ਚੌਂਕੀ ਵਿੱਚ ਤੁਆਰੀ ਦੇਣ ਦਾ ਕੰਮ ਕਰਦੇ ਅਨੰਤਈਆ ਤੇ । ਅਨੰਤਈਏ ਨੂੰ ਆਪਣੀ ਮਹੱਤਤਾ ਦਾ ਪਤਾ ਹੈ ਸੀ ਕਿ ਨਹੀਂ, ਇਹ ਪਤਾ ਨਹੀਂ, ਪਰ ਉਸਨੂੰ ਉਸਦੀ ਹੈਸੀਅਤ ਤੋਂ ਬਹੁਤ ਜ਼ਿਆਦਾ ਮਾਣ ਮਰਿਆਦਾ ਦੇਕੇ ਉਸਦੀ ਮਹੱਤਤਾ ਨੂੰ ਨਰਾਇਣ ਨੇ ਬਹੁਤ ਵਧਾ ਦਿੱਤਾ । ਉਸਨੂੰ ਖੁਆ ਪਿਆਕੇ, ਪੈਸਾ, ਸੁਗਾਤਾਂ ਦੇਕੇ ਉਸਨੂੰ ਆਪਣੇ ਕਾਬੂ ਵਿੱਚ ਕਰ ਲਿਆ ।

ਅਨੰਤਈਆ ਤਾਂ ਸਿੱਧਾ ਹੀ ਨਰਾਇਣਈਏ ਦੇ ਹੱਥ ਆ ਗਿਆ । ਕੋਤਵਾਲ ਚੌਂਕੀ ਦਾ ਦਫੇਦਾਰ ਕੁਰੂਬਰ ਚਿੰਨਈਆ ਨਰਾਇਣ ਦੇ ਦਫਤਰ ਦੇ ਸਿਪਾਹੀ ਬਸਵਈਆ ਦਾ ਪੱਕਾ ਮਿੱਤਰ ਸੀ । ਇਹ ਦੋਵੇਂ ਦੂਜੇ ਤੀਜੇ ਦਿਨ ਕਰਥਿਨ ਹੱਟੀ ਦੀ ਗਲੀ ਵਿੱਚ ਰਹਿੰਦੀ ਆਪਣੀ ਧੋਬਣ ਮਾਸੀ ਦੇ ਘਰ ਕੱਠੇ ਹੁੰਦੇ ।

ਉਸ ਦਿਨ ਰਾਤੀਂ ਅਗੇ ਵਾਂਗ ਬਸਵਈਆ ਆਪਣੀ ਮਾਸੀ ਦੇ ਘਰ ਗਿਆ ਤਾਂ ਅਗੋਂ ਬੂਹਾ ਬੰਦ ਸੀ । ਖਿੜਕੀ ਵਿਚੋਂ ਕੋਈ ਰੋਸ਼ਨੀ ਵੀ ਨਾ ਦਿੱਸੀ । ਉਸ ਹਨੇਰੇ ਵਿੱਚ ਬੂਹਾ ਖੜਕਾਇਆ ਤਾਂ ਨਾਲ ਦੇ ਘਰੋਂ ਕੋਈ ਬਾਹਰ ਨਿਕਲਿਆ । ਤਾਂ ਬਸਵਈਏ ਨੇ ਪੁੱਛਿਆ "ਮਾਸੀ ਪਿੰਡੋਂ ਬਾਹਰ ਗਈ ਏ ?"

ਨਹੀਂ ਇਥੇ ਹੀ ਏ, ਐਥੇ ਨੇੜੇ ਹੀ ਕਿਸੇ ਦੇ ਘਰ ਗਈ ਏ, ਕਹਿ ਗਈ ਏ, ਤੁਸੀ ਆਵੋ ਤਾਂ ਰੁਕਣ ਲਈ ਕਹਿਣਾ । ਆਉਣ ਵਾਲੀ ਹੋਣੀ ਏ । ਥੋਹੜਾ ਉਡੀਕ ਲਵੋ । ਆਉ ਇਧਰ ਬਹਿ ਜਾਉ ।" ਉਸ ਨੇ ਕਿਹਾ ।

"ਬਸਵਈਆ ਸੋਚ ਰਿਹਾ ਸੀ ਜਾਵੇ ਕਿ ਬੈਠ ਜਾਵੇ ?" ਬਸਵਈਏ ਨੂੰ ਸੋਚਦਿਆਂ ਵੇਖਕੇ ਗੁਆਂਢੀ ਬੋਲਿਆ "ਅਸੀ ਤੁਹਾਡੀ ਮਾਸੀ ਦੇ ਰਿਸ਼ਤੇਦਾਰ ਹਾਂ, ਸੰਕੋਚ ਨਾ ਕਰੋ, ਮਾਸੀ ਨੂੰ ਪਤਾ ਲੱਗਾ ਕਿ ਅਸਾਂ ਤੁਹਾਨੂੰ ਬਿਠਾਇਆ ਨਹੀਂ, ਐਵੇਂ ਭੇਜ ਦਿੱਤਾ ਏ ਤਾਂ ਉਹ ਮਹਿਸੂਸ ਕਰੇਗੀ । ਆ ਜਾਉ ।" ਗੁਆਂਢੀ ਨੇ ਜ਼ੋਰ ਦੇ ਕੇ ਕਿਹਾ ।

ਬਸਵਈਆ ਮੰਨ ਗਿਆ ਤੇ ਅੰਦਰ ਚਲਾ ਗਿਆ ਤੇ ਵਿੱਛੀ ਹੋਈ ਚਟਾਈ ਤੇ

ਬਹਿ ਗਿਆ । ਸਾਹਮਣੇ ਆਲੇ ਵਿੱਚ ਬਲਦੇ ਦੀਵੇ ਨੂੰ ਵੇਖਣ ਲੱਗਾ । ਉਸਦੇ ਵੇਖਦਿਆਂ ਹੀ ਬਾਹਰੋਂ ਜਿਵੇਂ ਹਵਾ ਦਾ ਝੋਕਾ ਆਇਆ, ਰੋਸ਼ਨੀ ਨਾਲੋਂ ਵਧੇਰੇ ਧੂੰਆਂ ਦਿੰਦਾ ਦੀਵਾ ਬੁੱਝ ਗਿਆ । ਹਨੇਰੇ ਵਿੱਚ ਕਿਸੇ ਨੇ ਬਸਵਈਏ ਤੇ ਕੰਬਲ ਸੁਟਿਆ । ਉਸਨੂੰ ਮੂੰਹ ਖੋਹਲਣ ਦਾ ਮੌਕਾ ਦੇਏ ਬਿਨਾਂ ਦੋ ਮੋਟੇ ਤਕੜੇ ਬੰਦਿਆਂ ਨੇ ਉਸਨੂੰ ਬੋਰੇ ਵਾਂਗ ਚੁਕਿਆ ਤੇ ਬਾਹਰ ਨਿਕਲ ਗਏ । ਬਾਹਰ ਹਨੇਰੇ ਵਿੱਚ ਪਰਛਾਵੇਂ ਵਾਂਗ ਗਾਇਬ ਹੋ ਗਏ ।

ਦਿਨੇਂ ਵੀ ਹਨੇਰੀ ਰਹਿਣ ਵਾਲੀ ਗੁਫਾ, ਗੁਫਾ ਦੇ ਪੱਥਰ ਬਰਫ਼ ਵਾਂਗ ਠੰਡੇ, ਸਿਰ ਤੇ ਚਟਾਨਾਂ ਦੀਆਂ ਵਿਰਲਾਂ ਵਿਚੋਂ ਠੰਡਾ ਬਰਫ਼ ਵਰਗਾ ਪਾਣੀ, ਪਿੰਡੇ ਦੇ ਲਹੂ ਨੂੰ ਜਮਾ ਦੇਣ ਵਾਲਾ, ਬੂੰਦ ਬੂੰਦ ਕਰਕੇ ਡਿੱਗ ਰਿਹਾ ਸੀ । ਖੰਭੇ ਨਾਲ ਬੱਝਾ ਬਸਵਈਆ, ਨਾਂ ਇਧਰ ਹਿੱਲ ਸਕਦਾ ਸੀ ਨਾਂ ਉਧਰ — ਬਰਫ ਦੀ ਪੁਤਲੀ ਬਣਿਆ ਪਿਆ ਸੀ । ਸਿਰ ਤੇ ਟਿੱਪ ਟਿੱਪ ਡਿਗਦਾ ਪਾਣੀ, ਸਿਰ ਨੂੰ ਭਿਉਂਕੇ ਮੱਥੇ ਤੋਂ ਹੁੰਦਾ ਅੱਖਾਂ ਵਿੱਚ ਪੈ ਰਿਹਾ ਸੀ ਦੋਵੇਂ ਹੱਥ ਰਸੀਆਂ ਨਾਲ ਬੱਝੇ ਹੋਏ, ਅੱਖਾ ਵਿੱਚ ਪੈਂਦਾ ਪਾਣੀ ਪੂੰਝਿਆ ਨਹੀਂ ਸੀ ਜਾ ਸਕਦਾ । ਠੰਡਾ ਪਾਣੀ ਪੈਣ ਨਾਲ ਅੱਖਾਂ ਚੰਗਿਆੜੀਆਂ ਵਾਂਗ ਮੱਘ ਰਹੀਆਂ ਸਨ । ਘੜੀ ਘੜੀ ਨਿੱਛਾਂ ਮਾਰ ਛਾਤੀ ਵਿੱਚ ਪੀੜ ਹੋ ਰਹੀ ਸੀ । ਪਿੰਡਾ ਸਾਰਾ ਪਾਣੀ ਨਾਲ ਭਿੱਜਾ ਹੋਇਆ, ਪਰ ਜੀਭ ਸੁੱਕੀ ਹੋਈ, ਸੁੱਕੀ ਹੋਈ ਜੀਭ ਨੂੰ ਮੂੰਹ ਤੇ ਡਿਗਦੇ ਪਾਣੀ ਨਾਲ ਗਿੱਲੀ ਕਰਨ ਦੀ ਕੋਸ਼ਿਸ਼ ਕਰਦਾ ਤਾਂ ਲਗਦਾ ਜਿਵੇਂ ਬਿੱਛੂ ਬੂਟੀ ਉਸਦੇ ਬੁਲ੍ਹਾਂ ਤੇ ਕਿਸੇ ਨੇ ਰਗੜ ਦਿੱਤੀ ਹੋਵੇ । ਘੜੀ ਮੁੜੀ ਚਮੜੇ ਦੇ ਦਸਤਾਨੇ ਪਾਏ ਹੱਥ ਬਿਛੂ ਬੂਟੀ ਉਸਦੇ ਪਿੰਡੇ ਤੇ ਰਗੜ ਦਿੰਦੇ, ਉਸਦੀ ਜਲ੍ਹਣ ਬਰਦਾਸ਼ਤ ਤੋਂ ਬਾਹਰ ਸੀ — ਨਾਂ ਉਹ ਖੁਰਕਣ ਜੋਗਾ — ਇਸ ਜਲ੍ਹਣ ਤੇ ਠਾਰ ਦੇ ਵਿਚਕਾਰ ਉਹ ਕਈ ਵਾਰੀ ਬੇਹੋਸ਼ ਹੋ ਜਾਂਦਾ । ਉਸਨੂੰ ਹੋਸ਼ ਵਿੱਚ ਲਿਆਉਣ ਲਈ ਉਸਦੇ ਪਿੰਡੇ ਤੇ ਜ਼ਹਿਰੀਲਾ ਬਿੱਛੂ ਛੱਡ ਦਿੰਦੇ । ਬਿੱਛੂ ਦੇ ਡੰਗ ਕਾਰਨ ਉਹ ਚੀਕਦਾ 'ਹਾਏ ਮੌਤ ਕਿਉਂ ਨਹੀਂ ਆਉਂਦੀ' । ਦੋ ਦਿਨ ਮੌਤ ਨੂੰ ਵਾਜਾਂ ਮਾਰਦੇ ਨੇ ਮੂੰਹ ਘੁੱਟੀ ਰਖਿਆ ।

ਉਸਤੋਂ ਥੋਹੜੀ ਦੂਰੀ ਤੇ ਪੱਥਰ ਦੀ ਸਿੱਲ ਤੇ ਬੈਠੇ ਦੋ ਬੰਦਿਆਂ ਨੇ ਉਸਨੂੰ ਕੁੱਛ ਨਾ ਪੁਛਿਆ । ਜਿਸ ਦਿਨ ਫੜਕੇ ਲਿਆਏ, ਉਸ ਦਿਨ ਐਨਾ ਹੀ ਕਿਹਾ "ਨਮਕਹਰਾਮ, ਜਿਸ ਦਿਨ ਤੇਰਾ ਮਨ ਕੀਤਾ, ਮੂੰਹ ਖੋਹਲ ਲਈ" ਬਸ ਏਨਾ ਹੀ । ਉਸਤੋਂ ਬਾਦ ਨਾ ਕਿਸੇ ਨੇ ਉਸਨੂੰ ਕੁੱਛ ਪੁਛਿਆ ਨਾਂ ਉਸਨੇ ਮੂੰਹ ਖੋਹਲਿਆ । ਇਸ ਤਰ੍ਹਾਂ ਦੋ ਜਣੇ ਰਾਤੀਂ, ਦੋ ਜਣੇ ਸਵੇਰੇ, ਵਾਰੀ ਵਾਰੀ ਆਉਂਦੇ ਜਾਂਦੇ ਰਹੇ । ਭੁੱਖੇ ਬਘਿਆੜ ਵਾਂਗ ਉਸਨੂੰ ਵੇਖਦੇ ਰਹਿੰਦੇ । ਪਰ ਕੁੱਛ ਨਾ ਬੋਲਦੇ । ਉਸਦੇ ਪਿੰਡੇ ਤੇ ਡਿੱਗਦੇ ਪਾਣੀ ਵਿੱਚ ਬਿੱਛੂ ਬੂਟੀ ਦਾ ਚੂਰਾ ਪਾ ਦਿੰਦੇ — ਆਪਣੇ ਕੋਲ ਪਈ ਟੋਕਰੀ ਵਿਚੋਂ ਬਿੱਛੂ ਨੂੰ, ਕੁੰਡਿਆਂ ਵਰਗੇ ਉਸਦੇ ਡੰਗ ਤੋਂ ਫੜਕੇ ਉਸਦੇ ਮਰਮਸਥਾਨ ਤੇ ਛੱਡ ਦਿੰਦੇ । ਦੋ ਦਿਨਾਂ ਬਾਦ ਹੀ ਬਸਵਈਏ ਨੂੰ ਆਪਣੇ ਮੱਲਮੂਤਰ ਦੀ ਦੁਰਗੰਧ ਕਾਰਨ ਮਿਚਕਾਣ ਹੋਣ ਲੱਗ ਪਈ, ਪਰ ਉਹਨਾਂ ਬੰਦਿਆਂ ਨੂੰ ਜਿਵੇਂ ਇਸ ਦੀ ਕੋਈ ਪ੍ਰਵਾਹ

ਹੀ ਨਹੀਂ ਸੀ । ਤੀਜੇ ਦਿਨ ਉਹਨਾਂ ਦੇ ਬਿਨਾਂ ਕੁੱਛ ਪੁਛੇ ਬਸਵਈਆ ਹੌਂਕਦਾ ਬੋਲਿਆ — "ਜੋ ਪੁਛਣਾ ਜੇ ਪੁੱਛ ਲਵੋ, ਦਸਾਂਗਾ, ਪੀਣ ਲਈ ਥੋਹੜਾ ਜਿਹਾ ਪਾਣੀ ਦੇ ਦਿਉ । ਇਹ ਗੱਲ ਸੁਣਕੇ ਇਕ ਬੰਦੇ ਨੇ ਉਸਦਾ ਮੂੰਹ ਖੋਹਲਕੇ ਬਾਂਸ ਦੀ ਨਾਲੀ ਨਾਲ ਜੀਭ ਨੂੰ ਗਿੱਲਾ ਕਰਨ ਲਈ ਘੁੱਟ ਕੁ ਪਾਣੀ ਪਾ ਦਿੱਤਾ ।

"ਤੂੰ ਜਿਹੜੇ ਜਿਹੜੇ ਭੈੜੇ ਕੰਮ ਕੀਤੇ ਨੇ, ਸਭ ਬੱਕ ਦੇਹ ।" ਅੱਗ ਉਗਲਦਿਆਂ ਉਹ ਬੰਦਾ ਬੋਲਿਆ ।

"ਜੋ ਚਿੰਨਈਆ ਭੌਂਕਿਐ, ਉਹ ਦੱਸਣ ਦੀ ਲੋੜ ਨਹੀਂ, ਉਹ ਅਸਾਂ ਸੁਣ ਲਿਐ । ਤੇਰੇ ਮੁੱਖੀ ਨੇ ਦੁਰਗ ਵਿੱਚ ਕਿਸ ਕਿਸ ਨਾਲ ਮਿਤਰਤਾ ਗੰਢੀ ਏ ? ਉਹਨਾਂ ਵਿਚੋਂ ਮੁਖ਼ ਕਿਹੜੇ ਕਿਹੜੇ ਨੇ ?

"ਸੁਨਿਆਰਾ ਚੇਨਾਚਾਰੀ" ਹੌਲੀ ਜਿਹਾ ਬੋਲਿਆ ਬਸਵਈਆ ।

"ਉਸ ਨਾਲ ਕੀ ਕੰਮ ?" "ਉਸ ਰਾਹਦਾਰੀ ਦੀਆਂ ਨਕਲੀ ਮੋਹਰਾਂ ਬਣਾਕੇ ਦਿੱਤੀਆਂ ।"

"ਅਸਲੀ ਮੋਹਰ ਕਿਸਨੇ ਦਿੱਤੀ ?"

ਪ੍ਰਧਾਨਮੰਤਰੀ ਦੀ ਚੌਂਕੀ ਦੇ ਵੱਡੇ ਮੁਨਸ਼ੀ ਅਨੰਤਈਆ ਨੇ ।"

"ਉਹ ਨਕਲੀ ਮੋਹਰ ਕਿਸ ਕੋਲ ਏ ?"

"ਨਰਾਇਣਅਈਏ ਦੀ ਲੋਹੇ ਦੀ ਤਿਜੋਰੀ ਵਿੱਚ — ਸੰਘ ਸੁੱਕ ਰਿਹੈ —"

"ਉਸਦੇ ਘਰ ਤੇ ਕਿੰਨੇ ਪਹਿਰੇਦਾਰ ਪਹਿਰਾ ਦਿੰਦੇ ਨੇ — ਸਾਰੇ ਤੁਹਾਡੇ ਪਾਸੇ ਦੇ ਨੇ ਕਿ ਕੁੱਛ ਦੁਰਗ ਦੇ ਵੀ ਨੇ ?"

ਚਾਰ ਕੁ ਬੂੰਦਾ ਪਾਣੀ ਦੀਆਂ ਹੋਰ ਉਸਦੇ ਸੰਘ ਵਿੱਚ ਪਾਕੇ ਬੋਲਿਆ ।

"ਦਿਨ ਦੇ ਪਹਿਰੇਦਾਰ ਤੁਹਾਡੇ ਬੰਦੇ ਨੇ, ਰਾਤ ਦੇ ਸਾਡੇ" —

"ਕਿੰਨੇ ਬੰਦੇ ?"

"ਪੰਦਰਾਂ ਬੰਦੇ"

"ਹੂੰ, ਹੋਰ ਕੌਣ ਕੌਣ ਤੁਹਾਨੂੰ ਖਬਰਾਂ ਦਿੰਦਾ ਹੁੰਦਾ ਸੀ ?"

ਘੋੜਿਆਂ ਦਾ ਖ਼ੁਰ ਲਾਉਣ ਵਾਲਾ ਇਮਾਮਸਾਬ । ਹਫ਼ਤੇ ਵਿੱਚ ਉਹ ਕਿੰਨੇ ਖ਼ੁਰ ਲਉਂਦਾ ਸੀ, ਦਸਦਾ ਹੁੰਦਾ ਸੀ ।

"ਹੋਰ ਕਿਹੜਾ ਹਰਾਮਖੋਰ ਖ਼ਬਰਾਂ ਦਿੰਦਾ ਸੀ ?

"ਮੋਚੀ ਚਲੂਵਾਈਆ ।"

"ਜੁੱਤੀਆਂ ਦਾ ਹਿਸਾਬ ਦਿੰਦਾ ਸੀ ।"

"ਹੂੰ" —

"ਇਹ ਤਾਂ ਸਭ ਐਵੇਂ ਫਾਲਤੂ ਬੰਦੇ ਨੇ, ਸਾਨੂੰ ਪੂਛ ਨਹੀਂ ਚਾਹੀਦੀ ਸਿਰ ਦੱਸ — ਉਸਦਾ ਨਾਂ ਬੋਲ ।"

"ਇਹ ਸਭ ਨਰਾਇਣ ਤੇ ਸੂਰਪੇ ਨੂੰ ਪਤਾ ਏ"

"ਉਹਨਾਂ ਨੂੰ ਛੱਡ ।

"ਰੰਗਈਆ ਦੁਆਰ ਦੇ ਬਾਹਰ ਭੂਤ ਦੀ ਤੋਪ ਕੋਲ ਇਕ ਗੁਸਾਂਈ ਸ਼ਿਵਲਿੰਗਈਆ ਰਹਿੰਦੈ — ਦਿਨੇ ਮੰਗਦੈ, ਭਿਖਿਆ ਦੇ ਨਾਲ ਖਬਰਾਂ, ਨਕਲੀ ਮੋਹਰਾਂ ਵਾਲੇ ਕਾਗਜ਼ ਪੁਚਾਂਦਾ ਏ । ਉਸਨੂੰ ਫੜ ਲਉ ਤਾਂ ਬਹੁਤ ਕੁੱਛ ਪਤਾ ਲੱਗ ਜਾਏਗਾ । ਮੈਨੂੰ ਏਨਾ ਹੀ ਪਤਾ ਏ । ਤੁਸੀ ਸਿਰ ਵੀ ਲਾਹ ਦਿਉ ਭਾਵੇਂ — ਮੈਨੂੰ ਹੋਰ ਕੁੱਛ ਨਹੀਂ ਪਤਾ ।" ਪਿਆਸ ਨਾਲ ਬਥਲਾਂਦਿਆਂ ਬੋਲਿਆ ਬਸਵਈਆ ।

"ਬਸ ਏਨਾ ਕੁੱਛ ਦਸ ਦਿੱਤਾ, ਬੱਸ ਉਹੀ ਬਥੇਰਾ ਏ, ਵਿਚਾਰਾ ਬੋਲ ਬੋਲਕੇ ਥੱਕ ਗਿਆ ਹੋਵੇਗਾ, ਇਸਨੂੰ ਚੰਗੀ ਤਰ੍ਹਾਂ ਪਾਣੀ ਪਿਆ ।"

ਚੁਪ ਕਰਕੇ ਬੈਠਾ ਗੱਲਾਂ ਸੁਣਦਾ ਦੂਜਾ ਬੋਲਿਆ — "ਆਹੋ ਬੜਾ ਥੱਕ ਗਿਆ ਹੋਵੇਗਾ — ਸਾਰੀਆਂ ਖ਼ਬਰਾਂ ਉਸਨੇ ਦੱਸ ਦਿੱਤੀਆਂ ਨੇ, ਇਸਦਾ ਮੂੰਹ ਮਿੱਠਾ ਕਰਾ" ਕਹਿਕੇ ਆਪਣੀ ਕਮਰ ਨਾਲ ਬੱਝੀ ਚਮੜੇ ਦੀ ਥੈਲੀ ਉਸ ਬਸਵਈਏ ਦੇ ਮੂੰਹ ਨਾਲ ਲਾ ਦਿੱਤੀ, ਤੇ ਪਾਣੀ ਉਸਦੇ ਮੂੰਹ ਵਿੱਚ ਪਾਂਦਿਆਂ, ਸੁਆਲ ਪੁੱਛੀ ਗਿਆ ।

ਬਸਵਈਆ ਉਹ ਮਿੱਠਾ ਪਾਣੀ ਪੀਂਦਾ ਗਿਆ —

ਮਿੱਠਾ ਪਾਣੀ ਉਸਦੇ ਸੰਘ ਤੋਂ ਥੱਲੇ ਉਤਰਿਆ — ਉਸਦੀ ਜੀਭ ਸੁੱਕਕੇ ਆਕੜ ਗਈ । ਉਸਦਾ ਸਿਰ ਇਕ ਪਾਸੇ ਲੁੜਕ ਗਿਆ । ਚਾਰ ਪੰਜ ਦਿਨ ਲੰਘ ਗਏ —

ਉਸਦੇ ਭਰੋਸੇਯੋਗ ਨੌਕਰ ਦਾ ਕੋਈ ਪਤਾ ਨਹੀਂ ਸੀ ਲੱਗ ਰਿਹਾ । ਜਿਥੇ ਜਿਥੇ ਬਸਵਈਆ ਜਾਂਦਾ ਹੁੰਦਾ ਸ਼ੀ, ਉਥੋਂ ਨਰਾਇਣਅਈਏ ਨੇ ਪਤਾ ਕਰਵਾਇਆ । ਕਿਸੇ ਨੂੰ ਉਸ ਬਾਰੇ ਪਤਾ ਨਹੀਂ ਸੀ । ਕਿਸੇ ਨੇ ਉਸਨੂੰ ਨਹੀਂ ਸੀ ਵੇਖਿਆ । ਕਿਸ ਨੂੰ ਪੁੱਛੇ, ਕਿਸਨੂੰ ਆਖੇ ? ਅਚਨਚੇਤੀ ਬਸਵਈਏ ਦੇ ਇੰਜ ਲਾਪਤਾ ਹੋ ਜਾਣ ਤੇ ਨਰਾਇਣਈਏ ਦੀ ਤਾਂ. ਖਾਨਿਉਂ ਗਈ ।

ਸੂਰੱਪੇ ਰਾਹੀਂ ਉਹ ਇਸ ਬਾਰੇ ਪ੍ਰਧਾਨਮੰਤਰੀ ਨੂੰ ਸੁਨੇਹਾ ਭੇਜਦਾ ਪਰ ਉਹ ਬੁਖ਼ਾਰ ਨਾਲ ਪਿਆ ਸੀ । ਇਸ ਮਮੂਲੀ ਜਿਹੇ ਕੰਮ ਲਈ ਉਹ ਆਪ ਕਿਵੇਂ ਪ੍ਰਧਾਨਮੰਤਰੀ ਕੋਲ ਜਾਂਦਾ । ਸੋ ਉਹ ਕਿਸੇ ਚਿੱਠੀ ਵਾਸਤੇ ਰਾਹਦਾਰੀ ਲੈਣ ਦਾ ਬਹਾਨਾ ਕਰਕੇ ਆਪ ਪ੍ਰਧਾਨਮੰਤਰੀ ਦੀ ਚੌਂਕੀ ਵਿੱਚ ਜਾਕੇ ਉਹਨਾਂ ਨੂੰ ਮਿਲਿਆ । "ਇਹ ਪੱਤਰ ਭੇਜਣ ਲਈ ਰਾਹਦਾਰੀ ਚਾਹੀਦੀ ਏ, — ਦੇ ਦਿਉ । —" ਕਹਿਣ ਲੱਗਾ ।

"ਕੀ ਗੱਲ ਅੱਜ ਤੁਸੀ ਆਪ ਆਏ — ਉਹ ਸੂਰੱਪਾ ਤੇ ਬਸਵਈਆ ਕਿਥੇ ਗਏ ?"

"ਸੂਰੱਪਾ ਬੀਮਾਰ ਏ, ਬਸਵਈਆ ਹੈਗਾ ਨਹੀਂ । ਇਸ ਲਈ ਮੈਨੂੰ ਅਉਣਾ ਪਿਆ । ਇਹ ਕਾਗਜ਼ ਜ਼ਰੂਰੀ ਸੀਰੀਆ ਭੇਜਣਾ ਸੀ ।" ਨਰਾਇਣ ਨੇ ਕਾਗ਼ਜ਼ ਨਰਸਪਈਏ ਅਗੇ ਰਖਿਆ । ਨਰਸਪਈਏ ਨੇ ਕਾਗਜ਼ ਤੇ ਸਰਸਰੀ ਨਜ਼ਰ ਮਾਰੀ ਤੇ ਉਸਨੂੰ ਥੈਲੀ ਵਿੱਚ ਪਾਕੇ ਨੌਕਰ ਨੂੰ ਬੁਲਾਇਆ ਤੇ ਕਿਹਾ "ਰਾਹਦਾਰੀ ਪੱਤਰ 'ਤੇ ਥੈਲੀ ਤੇ ਮੁਹਰ ਲਾਕੇ ਲਿਆ ।" ਏਨਾਂ ਕਹਿਕੇ ਨਰਾਇਣ ਨੂੰ ਪੁੱਛਿਆ ਹੋਰ ਕੋਈ ਗੱਲ ਦਸੋ — ਇਸ ਗੱਲ ਦਾ ਜੁਆਬ ਦੇਣ ਲਈ ਨਰਾਇਣਈਏ ਨੇ ਚਾਰੋ ਪਾਸੇ ਵੇਖਿਆ ਨੇੜੇ ਤੇੜੇ

ਕੋਈ ਨਹੀਂ ਸੀ ਪੱਕੀ ਕਰਕੇ ਬੋਲਿਆ "ਮੇਰਾ ਖ਼ਾਸ ਬੰਦਾ ਬਸਵਈਆ ਪੰਜ ਕੁ ਦਿਨ ਪਹਿਲਾਂ ਸ਼ਾਮੀ ਘੁੰਮਣ ਲਈ ਸ਼ਹਿਰ ਗਿਆ ਸੀ । ਉਸਦਾ ਕੋਈ ਪਤਾ ਨਹੀਂ ।"

"ਇਹ ਖ਼ਬਰ ਤਾਂ ਝਟ ਤੁਹਾਨੂੰ ਤਲਵਾਰ ਚੌਕੀ ਨੂੰ ਦੇਣੀ ਚਾਹੀਦੀ ਸੀ । ਐਨਾ ਚਿਰਕਾ ਕਿਉਂ ਦਸਿਆ ?"

"ਬਸਵਈਆ ਥੋਹੜਾ ਰੰਗੀਨ ਬੰਦਾ ਸੀ, ਕਈ ਵਾਰੀ ਇਕ ਦੋ ਦਿਨ ਠਹਿਰਕੇ ਹੀ ਆਉਂਦਾ" —

"ਇਹੋ ਜਿਹੇ ਨੂੰ ਤੁਸੀ ਆਪਣਾ ਖ਼ਾਸ ਨੌਕਰ ਬਣਾਕੇ ਰਖਿਐ ? ਠੀਕ ਏ, ਮੈਂ ਤਲਵਾਰ ਚਾਵੜੀ ਨੂੰ ਲੱਭਣ ਲਈ ਸੁਨੇਹਾ ਭੇਜਨਾ । ਖ਼ੈਰ ਅਗੇ ਤੋਂ ਇਹੋ ਜਿਹੇ ਅਵਾਰਾ ਬੰਦਿਆਂ ਨੂੰ ਨਾਂ ਰਖਿਆ ਜੇ । ਇਹੋ ਜਿਹਿਆਂ ਤੋਂ ਸਾਨੂੰ ਵੀ ਖ਼ਤਰਾ ਤੇ ਤੁਹਾਡਾ ਵੀ ਨਾਂ ਬਦਨਾਮ ਹੋਵੇਗਾ । ਬਸਵਈਆ ਲੱਭ ਗਿਆ ਤਾਂ ਉਸਨੂੰ ਸ੍ਰੀਰੰਗਪੱਟਣ ਭੇਜ ਦਿਆ ਜੇ ।"

"ਮੈਂ ਵੀ ਐਤਕੀਂ ਇਹੋ ਫੈਸਲਾ ਕੀਤਾ ਏ । ਬਸ ਹੁਣ ਉਹ ਲੱਭ ਜਾਵੇ ਸਹੀ ।" ਨਰਾਇਣਈਆ ਬੋਲਿਆ ।

"ਫਿਕਰ ਨਾਂ ਕਰੋ । ਉਹ ਜਿਥੇ ਵੀ ਹੋਵੇਗਾ, ਤਲਵਾਰ ਚਾਵੜੀ ਵਾਲੇ ਲੱਭਕੇ ਲੈ ਆਉਣਗੇ । ਮੇਰੇ ਕਹਿਣ ਤੇ ਤਾਂ ਉਹ ਇਹ ਕੰਮ ਹੋਰ ਵੀ ਧਿਆਨ ਨਾਲ ਤੇ ਜਲਦੀ ਕਰਨਗੇ । ਸੁਰੱਪੇ ਹੋਰਾਂ ਦੀ ਸਿਹਤ ਦਾ ਗਿਆਨ ਰਖੋ । ਅਸੀ ਆਪਣੇ ਵੈਦ ਨੂੰ ਭੇਜ ਦੇਈਏ ?" ਨਰਸਪਈਏ ਨੇ ਪੁੱਛਿਆ ।

"ਬੁਖਾਰ ਵਧਿਆ ਤਾਂ ਬੁਲਾ ਭੇਜਾਂਗਾ । ਬਸ ਤੁਸੀ ਇਹੋ ਉਪਕਾਰ ਕਰ ਦਿਉ ।" ਨਰਾਇਣਅਈਆ ਬੋਲਿਆ ।

ਏਨੇ ਚਿਰ ਨੂੰ ਉਹਨਾਂ ਦੀ ਚਿੱਠੀ ਲਈ ਰਾਹਦਾਰੀ ਪੱਤਰ ਤੇ ਚਿੱਠੀ ਵਾਲੀ ਥੈਲੀ ਤੇ ਮੁਹਰ ਲਾਕੇ ਨੌਕਰ ਲੈ ਆਇਆ । ਦੋਨੋਂ ਪ੍ਰਧਾਨਮੰਤਰੀ ਦੇ ਅਗੇ ਰਖ ਦਿੱਤੇ ।

ਰਾਹਦਾਰੀ ਪੱਤਰ ਤੇ ਥੈਲੀ ਤੇ ਠੀਕ ਤਰ੍ਹਾਂ ਮੁਹਰ ਲੱਗੀ ਸੀ ਕਿ ਨਹੀਂ, ਨਾਰਾਇਣਅਈਆ ਵੇਖਣ ਲੱਗਾ ਤਾਂ ਉਸਨੂੰ ਦੂਸਰੀ ਮੁਹਰ ਦਿੱਸੀ ਤਾਂ ਪੁੱਛਣ ਲੱਗਾ — "ਇਹ ਕੀ, ਨਵੀਂ ਮੁਹਰ ਆ ਗਈ ਏ ?"

"ਨਹੀਂ ਮੁਹਰ ਕਾਹਦੇ ਲਈ ਬਦਲਣੀ ਸੀ — ਕਿਥੇ ?" ਨਰਸਪਈਏ ਨੇ ਥੈਲੀ ਉਪਰਲੀ ਮੁਹਰ ਵੇਖੀ ।

ਨਰਾਇਣਈਏ ਨੇ ਜੋ ਸੁਣਿਆ ਸੀ, ਉਹ ਸੱਚ ਨਿਕਲਿਆ । ਮੁਹਰ ਪਹਿਲਾਂ ਵਾਂਗ 'ਹਨੂਮਦਗਰੁੜ' ਚਿੰਨ ਵਾਲੀ ਹੀ ਸੀ ਬਰੀਕ ਫ਼ੁੱਲਾਂ ਨੂੰ ਧਿਆਨ ਨਾਲ ਵੇਖਿਆ ਜਾਵੇ ਤਾਂ 'ਘੋੜੇ' ਦੀ ਮੁਹਰ ਲਗਦੀ ਸੀ । ਮੁਹਰ ਦੀ ਨਿਸ਼ਾਨੀ ਬਦਲਾਉਣ ਦੀ ਗੱਲ ਨਰਸਪਈਏ ਨੂੰ ਵੀ ਨਹੀਂ ਸੀ ਪਤਾ । ਉਹ ਬਾਹਰਲਿਆਂ ਸਾਹਮਣੇ ਇਸ ਗੱਲ ਨੂੰ ਕਿਵੇਂ ਮੰਨਦਾ ?

"ਇਹ ਮੁਹਰ — ਤੁਹਾਡੇ ਲਈ ਨਵੀਂ ਏ, ਪਰ ਮੇਰੇ ਲਈ ਨਹੀਂ । ਤੇ ਕੁ ਦਿਨ

ਪਹਿਲਾਂ ਨਵੀਂ ਮੁਹਰ ਬਨਾਉਣ ਦਾ ਫ਼ੈਸਲਾ ਹੋਇਆ ਸੀ । ਤੁਹਾਨੂੰ ਨਹੀਂ ਪਤਾ ਲੱਗਾ ਹੋਣਾ ।" ਕਹਿਕੇ ਉਸਨੇ ਨਰਾਇਣ ਨੂੰ ਭੇਜਿਆ ਤੇ ਨੌਕਰ ਨੂੰ ਬੁਲਾਇਆ । ਨਰਸਪਈਏ ਨੇ ਬੁਲਾਇਆ ਅਨੰਤਈਏ ਨੂੰ ਪਰ ਆਇਆ ਕੋਈ ਹੋਰ । ਉਸਨੂੰ ਵੇਖਕੇ ਨਰਸਪਈਏ ਬੋਲੇ "ਅਨੰਤਈਆ ਕਿਥੇ ਗਿਐ ?"

"ਦੋ ਦਿਨ ਪਹਿਲਾਂ ਤੁਰੰਤ ਕੋਈ ਜ਼ਰੂਰੀ ਕੰਮ ਕਰਕੇ ਛੁੱਟੀ ਲੈਕੇ ਭਰਮਾ ਸਾਗਰ ਗਿਆ ਏ ।" ਉਹਨੂੰ ਛੁੱਟੀ ਕਿਸਨੇ ਦਿਤੀ ? ਤੈਨੂੰ ਇਥੇ ਕਿਸਨੇਂ ਨਿਯੁਕਤ ਕੀਤਾ ?

"ਚਿੱਕਨਾਇਕ ਹੋਰਾਂ ।"

"ਇਹ ਮੁਹਰ ਕਦੋਂ ਬਦਲੀ ਗਈ ?"

"ਦੋ ਦਿਨ ਹੋ ਗਏ ।"

"ਮੈਨੂੰ ਇਸ ਬਾਰੇ ਕਿਉਂ ਨਹੀਂ ਦਸਿਆ ? ਪੁਰਾਣੀ ਨੂੰ ਕੀ ਹੋਇਆ ?" "ਪੁਰਾਣੀ ਦੀ ਹੱਥੀ ਟੁੱਟ ਗਈ ਸੀ, ਚਿੱਕਨਾਇਕ ਹੋਰਾਂ ਨੂੰ ਦਸਿਆ ਤਾਂ ਉਹ ਕਹਿਣ ਲੱਗੇ, ਮੁਹਰ ਹੀ ਸਾਰੀ ਪੁਰਾਣੀ ਹੋ ਗਈ ਏ । ਅਗੇ ਤੋਂ ਇਹ ਵਰਤੋ । ਸੋਚਿਆ ਤੁਹਾਨੂੰ ਪਤਾ ਹੋਵੇਗਾ । ਤੁਹਾਨੂੰ ਨਾਂ ਦੱਸਣ ਦੀ ਜੋ ਭੁੱਲ ਹੋਈ, ਉਸਨੂੰ ਖਿਮਾ ਕਰਨਾ ।" ਰਾਹਦਾਰੀ ਦੇ ਨਵੇਂ ਮੁਨਸ਼ੀ ਨੇ ਕਿਹਾ ।

"ਚਿੱਕਨਾਇਕ ਦੀ ਗੱਲ ਤੇ ਸਾਡੀ ਗੱਲ ਇਕੋ ਹੀ ਏ । ਅਨੰਤਅਈਆ ਛੁੱਟੀ ਤੋਂ ਵਾਪਸ ਆਏ ਤਾਂ ਤੁਰੰਤ ਉਸਨੂੰ ਮੇਰੇ ਕੋਲ ਭੇਜਨਾ । ਤੇਰਾ ਨਾ ਕੀ ਏ ?" ਨਰਸਪਈਏ ਨੇ ਪੁੱਛਿਆ ।

"ਬਾਲਾ ਜੀ ਰਾਉ ।"

"ਪਹਿਲਾਂ ਕਿਥੇ ਕੰਮ ਕਰਦਾ ਸੀ ?"

"ਚੱਪੇ ਚੌਂਕੀ ਦੇ ਦਰਵਾਈ ਹੋਰਾਂ ਕੋਲ । ਉਹਨਾਂ ਇਥੇ ਭੇਜਿਐ" ਬੜੇ ਨਮਰ ਢੰਗ ਵਿੱਚ ਨੌਕਰ ਨੇ ਜੁਆਬ ਦਿੱਤਾ ।

"ਠੀਕ ਏ , ਤੂੰ ਹੁਣ ਜਾਹ ।" ਕਹਿਕੇ ਨਰਸਪਈਏ ਨੇ ਆਪਣ ਸਾਹਮਣੇ ਪਿਆ ਕੋਈ ਕਾਗਜ਼ ਹੱਥ ਵਿੱਚ ਫੜ ਲਿਆ । ਉਹਨਾਂ ਦੀਆਂ ਗੱਲਾਂ ਵਿੱਚ, ਅਵਾਜ਼ ਵਿੱਚ, ਕੋਈ ਤਬਦੀਲੀ ਨਾਂ ਆਈ । ਸਿਰਫ਼ ਮਨ ਹੀ ਬੇਚੈਨ ਸੀ ।

'ਇਹ ਬਦਲੀ ਕਿਉਂ ? ਚਿੱਕਨਾਇਕ ਨੂੰ ਪੁਛਣਾ ਚਾਹੀਦੈ'— ਫਿਰ ਝੱਟ ਹੀ — ਐਡੀ ਛੋਟੀ ਜਿਹੀ ਗੱਲ ਪੁਛਣੀ ਠੀਕ ਨਹੀਂ ਹੋਵੇਗੀ— ਉਹਨਾਂ ਦੀ ਬੁੱਧੀ ਨੇ ਸਲਾਹ ਦਿੱਤੀ ।

ਪੁੱਛਣ ਵਾਲੀ ਕੋਈ ਵੱਡੀ ਗੱਲ ਨਹੀਂ ਸੀ ਤੇ ਛੱਡਣ ਵਾਲੀ ਕੋਈ ਛੋਟੀ ਗੱਲ ਵੀ ਨਹੀਂ ਸੀ । ਇਸ ਤਰ੍ਹਾਂ ਦੁਰਗ ਵਿੱਚ ਹੋਰ ਕੀ ਕੀ ਹੋ ਰਿਹਾ ਸੀ, ਸੋਚਦਿਆਂ ਨਰਸਪਈਏ ਦਾ ਮਨ — ਉਹਨਾਂ ਨੂੰ ਲੱਗਾ ਇਸ ਘੜੀ ਤੋਂ ਉਹਨਾਂ ਦੇ ਅਧਿਕਾਰ ਉਹਨਾਂ ਦੀ ਮੁੱਠੀ ਵਿਚੋਂ ਬੂੰਦ ਬੂੰਦ ਵਾਂਗ ਤਿਲਕ ਕੇ ਡਿੱਗ ਰਹੇ ਸਨ । ਮਨ ਵਿੱਚ ਇਕ — ਧੂੰਆ ਜਿਹਾ ਉਠ ਖਲੋਤਾ ।

# 14

ਕੋਮਲ — ਕਠੋਰ — ਨਿਘੇ, ਇਹ ਲਾਜੁਆਬ ਸੁਆਦ, ਜਿਸਮ ਦੀ ਹਰ ਨਸ ਨਸ ਵਿੱਚ ਭਰ ਰਹੀ ਬੰਗਾਰਵਾਨਾਗਤੀ ਦੇ ਪੱਟਾਂ ਤੇ ਸਿਰ ਰਖਕੇ ਲੇਟੇ, ਇਸ ਸੁਖ ਤੋਂ ਉਤੇਜਿਤ ਹੋਏ ਹੱਥ ਉਸਦੀਆਂ ਗੱਲ੍ਹਾਂ ਤੇ ਛਾਤੀਆਂ ਨਾਲ ਖੇਡ ਰਹੇ ਸਨ । ਇਸ ਸਪਰਸ਼ ਦੀ ਮਾਦਕਤਾ ਨਾਲ ਭਖ ਰਹੀ ਉਸਦੀ ਇਸਤਰੀ — ਦੇਹ ਦੀ ਗਰਮੀ ਨੂੰ ਸ਼ਹਿਦ ਦੀ ਬੂੰਦ ਵਾਂਗ ਪੀ ਰਹੇ, ਅਧਖੁਲੀਆਂ ਅੱਖਾਂ ਨਾਲ ਲੇਟੇ ਮਦਕਰੀਨਾਇਕ ਦੇ ਮੱਥੇ ਤੇ ਦੋ ਬੂੰਦਾਂ ਹੰਝੂਆਂ ਦੀਆਂ ਡਿਗੀਆਂ । ਹੈਰਾਨ ਹੋਕੇ ਉਸ ਅੱਖਾਂ ਖੋਹਲੀਆਂ — ਆਪਣੇ ਦੋਹਾਂ ਹੱਥਾਂ ਨਾਲ ਬੰਗਾਰਨਾਸਤੀ ਦਾ ਚਿਹਰਾ ਆਪਣੇ ਨੇੜੇ ਕਰਕੇ ਵੇਖਿਆ ਉਸਦੀਆਂ ਗੁਲਾਬੀ ਗੱਲ੍ਹਾਂ ਤੇ ਹੰਝੂ ਡਿੱਗੇ ਦਿੱਸੇ । ਭਾਵੇਂ ਚਿਹਰੇ ਤੇ ਅਨੰਦ ਦਾ ਭਾਵ ਹੈ, ਅੱਖਾਂ ਵਿੱਚ ਪੀੜਾ ਦੇ ਹੰਝੂ ਤੈਰ ਰਹੇ ਸਨ । ਸੁਖ ਅਨੁਭਵ ਦੇ ਸਮੇਂ ਇਹ ਹੰਝੂ ਕਿਉਂ ? ਕਾਹਦੀ ਘਾਟ ? ਕੀ ਕਮੀ ਸੀ ? ਉਸਦੀਆਂ ਅੱਖਾਂ ਵਿਚੋਂ ਡਿਗੀਆਂ ਹੰਝੂਆਂ ਦੀਆਂ ਦੋ ਬੂੰਦਾਂ ਨੇ ਮਦਕਰੀਨਾਇਕ ਦੇ ਹਿਰਦੇ ਵਿੱਚ ਉਸਦੇ ਪ੍ਰੇਮ ਨੂੰ ਹੋਰ ਤੀਖਣ ਕਰ ਦਿੱਤਾ । ਹੱਥ ਵਿੱਚ ਫੜੇ ਚਿਹਰੇ ਨੂੰ ਆਪਣੇ ਚਿਹਰੇ ਦੇ ਨੇੜੇ ਲਿਆਕੇ ਆਪਣੇ ਬੁਲ੍ਹਾਂ ਨਾਲ ਉਸਦੇ ਚਿਹਰੇ ਤੇ ਡਿੱਗੇ ਹੰਝੂਆਂ ਨੂੰ ਪੂੰਝ ਦਿੱਤਾ । ਉਸਦੀਆਂ ਅੱਖਾਂ ਨੂੰ ਪੋਲਾ ਜਿਹਾ ਚੁੰਮ ਲਿਆ ਤੇ ਚਿਹਰੇ ਨੂੰ ਆਪਣੀ ਛਾਤੀ ਨਾਲ ਘੁੱਟ ਲਿਆ ।

"ਇਹ ਕਿਸ ਸੱਧਰ ਦੇ ਹੰਝੂ ਹਨ ? ਇਸਨੂੰ ਕੀ ਭੇਟ ਚੜ੍ਹਾਈ ਜਾਏ ?" ਉਸ ਬੜੀ ਹੌਲੀ ਜਿਹੀ ਪੁੱਛਿਆ ।

"ਕੀ ਕਮੀ ਰਹਿ ਗਈ ਮੇਰੇ ਕੋਲੋਂ ? ਕਿਹੜੀ ਵਧੀਕੀ ਹੋ ਗਈ ?"

"ਤੁਸੀ ਮੈਨੂੰ ਸਾਰੇ ਸੁਖ ਦਿੱਤੇ ਹਨ —" ਹੰਝੂਆਂ ਭਿੱਜੀ ਅਵਾਜ ਵਿੱਚ ਬੰਗਾਰਨਾਗਤੀ ਬੋਲੀ ।

"ਫਿਰ ?"

"ਮੈਂ ਜੋ ਮੰਗਿਆ ਸੀ, ਉਸਤੋਂ ਕਿਤੇ ਵੱਧ ਦੇ ਦਿੱਤਾ ਮੈਨੂੰ ਭਗਵਾਨ ਨੇ — ਸਿਰਫ਼ ਇਕ ਛੋਟੀ ਜਿਹੀ ਘਾਟ —"

"ਕਿਹੜੀ ਘਾਟ ?"

"ਤੁਹਾਡੀ ਪਤਨੀ ਬਣੀ —"

"ਸਿਰਫ਼ ਪਤਨੀ ਨਹੀਂ — ਮੇਰੇ ਮਨ ਤਨ ਨੂੰ ਭਉਣ ਵਾਲੀ ਵੀ" — "ਉਹ ਤਾਂ ਸਭ ਹੈ — ਪਰ ਤੁਹਾਡੇ ਹੱਥਾਂ ਲਈ ਮੇਰਾ ਸਰੀਰ ਸਿਰਫ਼ ਖ਼ੇਡ ਦਾ ਸਮਾਨ ਬਣਕੇ ਹੀ ਰਹਿ ਗਿਆ । ਚੁੱਕਕੇ ਆਪਣਾ ਕਹਿਕੇ, ਤੁਹਾਡੇ ਹੱਥ ਵਿੱਚ ਚੁਕਾਉਣ ਵਾਲਾ ਇਕ ਬਾਲ ਨਹੀਂ ਦਿੱਤਾ ਭਗਵਾਨ ਨੇ—" ਡੂੰਘਾ ਹਉਕਾ ਭਰਕੇ ਬੋਲੀ ਬੰਗਾਰਨਾਗਤੀ—

"ਇਹ ਗੱਲ ਤੈਨੂੰ ਕਿਉਂ ਮਹਿਸੂਸ ਹੋਈ — ਕਿਸੇ ਨੇ ਆਖ਼ੀ ਹੈ ?" ਝਟ ਹੀ ਪੁੱਛਿਆ ਮਦਕਰੀਨਾਇਕ ਨੇ —

"ਕਿਸੇ ਨੇ ਨਹੀਂ ਕਿਹਾ — ਮੇਰੇ ਆਪਣੇ ਹੀ ਮਨ ਦੀ ਗੱਲ ਏ, ਨਾਂਹ ਨਾਂਹ ਕਰਦਿਆਂ ਅਜ ਕਹਿ ਹੀ ਦਿੱਤੀ—"

"ਵਿਆਹ ਹੋਇਆ ਐਨੇ ਸਾਲ ਹੋ ਗਏ, ਅਜ ਉਸਦੀ ਸੋਚ ਕਿਉਂ — ਦੇਖ ਤੂੰ ਸੋਨੇ ਦੀ ਵੇਲ ਏਂ । ਫੁਲ ਨਹੀਂ ਲੱਗੇ ਤਾਂ ਕੀ ਹੋਇਆ ਇਸ ਨਾਲ ਕੀ ਸੋਨੇ ਦੀ ਵੇਲ ਦਾ ਮੁੱਲ ਘੱਟ ਗਿਐ ? ਤੂੰ ਮਾਂ ਬਣਦੀ, ਮੈਨੂੰ ਖੁਸ਼ੀ ਹੁੰਦੀ । ਪਰ ਹੁਣ ਉਸਤੋਂ ਵੀ ਵੱਧ ਤੈਨੂੰ ਵੇਖਕੇ" —

"ਕਿਉਂ, ਮੇਰਾ ਬਾਂਝ ਹੋਣਾ ਤੁਹਾਨੂੰ ਚੰਗਾ ਲਗਦੈ ?"

"ਨਹੀਂ ਬੰਗਾਰੀ, ਤੇਰੇ ਸ਼ਰੀਰ ਤੋਂ ਮਿਲਦਾ ਸੁਖ ਤਾਂ ਮੇਰੇ ਲਈ ਹੀ ਰਾਖਵਾਂ ਹੋਣਾ ਚਾਹੀਦਾ ਹੈ । ਉਸ ਵਿੱਚ ਹੋਰ ਕੋਈ ਮੇਰਾ ਹਿੱਸੇਦਾਰ ਨਹੀਂ ਬਣ ਸਕਦਾ — ਇਹ ਸ਼ਾਇਦ ਰੱਬ ਦੀ ਮਰਜ਼ੀ ਹੈ । ਤੂੰ ਮਾਂ ਬਣ ਜਾਂਦੀ ਤਾਂ ਇਸ ਤਰ੍ਹਾਂ ਤੇਰੇ ਕੋਲ ਆਉਣਾ ਜਾਣਾ ਮੇਰੇ ਲਈ ਸੰਭਵ ਹੋਣਾ ਸੀ ? ਪੁੱਤਰ ਧੀ, ਉਸ ਛੋਟੇ ਦੇ ਹੁਕਮ ਅਨੁਸਾਰ ਮੈਨੂੰ ਬੂਹੇ ਤੇ ਹੀ ਉਡੀਕਣਾ ਪੈਂਦਾ । ਹੁਣ ਉਸਦਾ ਡਰ ਭੈਅ ਕੋਈ ਨਹੀਂ । ਤੂੰ ਇਹ ਗੱਲ ਮਨ ਨੂੰ ਨਾ ਲਾ । ਇਹ ਕਹਿ ਕੇ ਮੇਰਾ ਪ੍ਰੇਮ ਘਟ ਕਰਨ ਵਾਲੇ ਦਿਨ ਦੂਰ ਹੀ ਰਹਿਣ ।" ਬੜੇ ਪ੍ਰੇਮ ਨਾਲ ਪਤਨੀ ਨੂੰ ਹੌਸਲਾ ਦਿੰਦਿਆਂ ਬੋਲਿਆ ਮਦਕਰੀ-ਨਾਇਕ ।

"ਉਹ ਸਾਰਾ ਪ੍ਰੇਮ ਤਾਂ ਤੁਹਾਡਾ ਹੀ ਹੈ, ਮੈਂ ਜਾਣਦੀ ਹਾਂ — ਪਰ"

"ਪਰ ਦਾ ਰਾਗ ਛੋੜ ਦਿੱਤਾ, ਦੱਸ ਕੀ ਕਰਨਾ ਚਹੁੰਦੀ ਏ ?"

"ਤੁਸੀ ਜੇ ਮੰਨ ਜਾਉ ਤਾਂ ਮੈਂ ਇਕ ਗੱਲ ਆਖਾਂ —"

"ਕੀ, ਸੁਬਰਾਮਣੀਅਮ ਸੁਆਮੀ ਦੀ ਮੰਨਤ ਪੂਰੀ ਕਰ ਦਿੱਤੀ ਉਚੰਗਮਾਂ ਨੂੰ ਸੋਨੇ ਦਾ ਘੰਘੂੜਾ ਚੜ੍ਹਾ ਦਿੱਤਾ । ਹੁਣ ਕੀ ਕਰਨਾ ਚਹੁੰਦੀ ਏਂ ?"

"ਕਿਲ੍ਹੇ ਤੋਂ ਬਾਹਰ ਵੈਂਕਟਰਮਣ ਸਵਾਮੀ ਦਾ ਮੰਦਿਰ ਹੈ ਨਾ ?" "ਉਸਦੀ ਮੂਰਤੀ ਨੂੰ ਨੌਰਤਨਾਂ ਦਾ ਤਿਲਕ ਚੜਾਉਣ ਲਈ ਕਹਿ ਰਹੀ ਏਂ ? ਕਰ, ਸਾਇਦ ਰਿਸ਼ਵਤ ਨਾਲ ਤਿਰੂਪਤੀਤਿਮੱਪਾ ਖੁਸ਼ ਹੋ ਜਾਵੇ ।"

"ਤੁਹਾਨੂੰ ਤਾਂ ਮਜ਼ਾਕ ਹੀ ਸੁਝਦੇ ਨੇ । ਇਹ ਸਭ ਛਡੋ ਤਾਂ ਦਸਾਂਗੀ ।"

"ਨਹੀਂ, ਮੈਂ ਬੜਾ ਗੰਭੀਰ ਹੋਕੇ ਸੁਣ ਰਿਹਾਂ । ਕੀ ਹੁਕਮ ਏ ਮਹਾਰਾਣੀ ?"

"ਹੈ, ਜ਼ਰਾ ਅਰਾਮ ਨਾਲ ਸੁਣੋ, ਵੈਂਕਟਰਮਣ ਸਵਾਮੀ ਦੇ ਮੰਦਿਰ ਰਸਤੇ ਵਿੱਚ ਘੋੜਿਆਂ ਨੂੰ ਨਹਾਉਣ ਵਾਲਾ ਇਕ ਚੁੱਬਚਾ ਹੈ ਨਾਂ" —

ਹਾਂ -

"ਉਥੇ ਇਕ ਮੁਸਲਮਾਨ ਫ਼ਕੀਰ ਆਇਐ । ਪਹਾਂ ਤਪਸਵੀ । ਉਹ ਧਿਆਨ ਲਾਕੇ ਤਵੀਤ ਦਿੰਦੈ, ਮਨ ਦੀਆਂ ਮੁਰਾਦਾਂ ਪੂਰੀਆਂ ਹੋ ਜਾਂਦੀਆਂ ਨੇ । ਤੁਸੀ ਉਸ ਬਾਰੇ ਨਹੀਂ ਸੁਣਿਆ ?"

"ਸੁਣਿਐ—"

"ਵੈਂਕਟਰਮਣ ਸਵਾਮੀ ਦੇ ਮੰਦਿਰ ਦੇ ਰਸਤੇ ਵਿੱਚ ਇਕ ਚੋਖੀ ਉਮਰ ਦੇ ਮੁਸਲਮਾਨ

ਫ਼ਕੀਰ ਨੇ ਕੁੱਛ ਦਿਨਾਂ ਦਾ ਉਥੇ ਆਕੇ ਡੇਰਾ ਲਾਇਆ ਏ । ਤਿੰਨੇ ਵੇਲੇ ਧਿਆਨ, ਪੰਜ ਵੇਲੇ ਨਮਾਜ਼ — ਉਹ ਕਿਸੇ ਕੋਲੋਂ ਕੁੱਛ ਨਹੀਂ ਮੰਗਦਾ । ਪਿੰਡ ਵਿੱਚ ਭਿਖਿਆ ਲੈਣ ਨਹੀਂ ਜਾਂਦਾ । ਜੋ ਕੋਈ ਦੁੱਧ ਫਲ ਦੇ ਜਾਂਦਾ ਏ, ਬਸ ਉਹੀ ਉਸਦਾ ਅਹਾਰ ਹੈ । ਜੋ ਵੀ ਜਾਕੇ ਆਪਣੇ ਦੁਖ ਸੁਖ ਦਸਦੇ ਨੇ, ਅੱਖਾਂ ਬੰਦ ਕਰਕੇ ਧਿਆਨ ਕਰਕੇ ਉਹਨਾਂ ਦੇ ਪ੍ਰਸ਼ਨਾਂ ਦਾ ਉੱਤਰ ਦਿਦਾ ਹੈ । ਬੀਮਾਰਾਂ ਨੂੰ ਮੰਤਰ ਪੜ੍ਹਕੇ ਖੰਡ ਦਿੰਦਾ ਹੈ । ਛੋਟੀ ਮੋਟੀ ਬੀਮਾਰੀ ਲਈ ਮੰਤਰ ਪੜਕੇ ਆਪਣੇ ਕੋਲ ਰਖੇ ਮੋਰਾਂ ਦਾ ਚੋਰ ਸਿਰ ਤੇ ਰਖਕੇ ਸਾਰੇ ਦੁਖ ਦੂਰ ਕਰ ਦਿੰਦੇ । ਵਧੇਰੇ ਤਕਲੀਫ਼ ਹੋਵੇ ਤਾਂ ਅਗਰਬੱਤੀ ਜਲਾਕੇ ਤਵੀਤ ਬਣਾਕੇ ਦਿੰਦੇ, 'ਖੁਦਾ ਭਲਾ ਕਰੇ' ਕਹਿੰਦਾ ਹੈ । ਕਿੰਨੇ ਲੋਕੀਂ ਉਸ ਕੋਲੋਂ ਠੀਕ ਹੋ ਗਏ ਹਨ । ਉਹਨਾਂ ਦੇ ਕਸ਼ਟ ਦੂਰ ਹੋ ਗਏ ਹਨ । ਉਹਨਾਂ ਦਾ ਨਾਮ ਹੈ ਸਈਅਦ ਅਹਿਮਦ ਸ਼ਾਹ ਵਲੀ । ਏਨਾਂ ਤਾਂ ਸਭ ਨੂੰ ਪਤਾ ਹੈ । ਪਰ ਉਹ ਕਿਥੋਂ ਆਏ, ਕਿਥੋਂ ਦੇ ਰਹਿਣ ਵਾਲੇ ਨੇ, ਕਿਉਂ ਆਏ ? ਕਿਸੇ ਨੂੰ ਕੁੱਛ ਪਤਾ ਨਹੀਂ । ਸਿਰਫ਼ ਮੁਸਲਮਾਨਾਂ ਨੂੰ ਨਹੀਂ ਹਿੰਦੂਆਂ ਨੂੰ ਵੀ ਉਹਨਾਂ ਵਿੱਚ ਬੜੀ ਸ਼ਰਧਾ ਹੈ । ਕੋਈ [illegible] ਨੇ, ਉਸਨੂੰ ਝੌਂਪੜੀ ਬਣਵਾ ਕੇ ਦੇ ਗਿਆ, ਇਕ ਥੱਲੇ ਵਿਛਾਉਣ ਲਈ ਚਟਾਈ ਉੱਤੇ ਲਈ ਕੰਬਲੀ — ਇਕ ਦੋ ਕਪੜੇ ਪਵਿੱਤਰ ਕੁਰਾਨ ਰਖਣ ਲਈ, ਨਮਾਜ਼ ਪੜ੍ਹਨ ਲਈ । ਇਕ ਦੋ ਗੰਢੀਆਂ ਸੁਗੰਧਿਤ ਅਗਰਬਤੀਆਂ ਦੀਆਂ । ਇਹਨਾਂ ਤੋਂ ਇਲਾਵਾ ਉਸ ਕੋਲ ਹੋਰ ਕੁੱਛ ਵੀ ਨਹੀਂ । ਕੋਈ ਕੁੱਛ ਦੇਵੇ ਵੀ ਤਾਂ ਉਹ ਲੈਂਦਾ ਨਹੀਂ । ਪੈਸੇ ਵਲ ਤਾਂ ਅੱਖ ਚੁੱਕਕੇ ਵੇਖਦਾ ਤਕ ਨਹੀਂ । ਬਚਿਆਂ ਨੂੰ ਵੇਖਕੇ ਬੜਾ ਖੁਸ਼ ਹੁੰਦਾ ਹੈ । 'ਖੁਦਾ ਦੇ ਬਾਗ ਦੇ ਫੁਲ ਕਹਿੰਦਾ ਏ' ਉਸਨੂੰ ਭਗਤ ਜੋ ਫੁਲ ਲਿਆਕੇ ਦਿੰਦੇ ਨੇ, ਉਹ ਬਚਿਆਂ ਨੂੰ ਖੁਆਕੇ ਬੜਾ ਖੁਸ ਹੁੰਦਾ । ਉਹ ਕੌਣ ਹੈ, ਕਿਵੇਂ ਹੈ, ਜਾਨਣ ਲਈ ਕਾਸ਼ਟੋਨਾਇਕ ਨੇ ਪਹਿਰਾ ਲੁਆਕੇ ਪਤਾ ਕੀਤਾ 'ਉਹ ਰਬ ਦਾ ਬੰਦਾ ਹੈ । ਕੋਈ ਦੋਸ਼ ਨਹੀਂ । ਸ਼ਕ ਦਾ ਕੋਈ ਕਾਰਨ ਨਹੀਂ । ਸਾਰੇ ਉਸ[illegible] ਦੈਵੀ ਸ਼ਕਤੀ ਬਾਰੇ ਹੀ ਦਸਦੇ ਹਨ । ਕਿਸੇ ਨੇ ਉਸਦੇ ਬਾਰੇ ਕੋਈ ਭੈੜੀ ਗੱਲ ਨਹੀਂ ਕੀਤੀ । ਉਸਤੋਂ ਬਾਦ ਨਾ ਮਦਕਰੀਨਾਇਕ ਨੇ ਨਾਂ ਕਿਸੇ ਹੋਰ ਨੇ ਧਿਆਨ ਦਿੱਤਾ । ਪਿੰਡ ਵਿੱਚ ਕਿੰਨੇ ਹੀ ਮੱਠ ਮੰਦਿਰ, ਮਸੀਤਾਂ ਸਨ । ਇਹਨਾਂ ਵਿੱਚ ਆਉਂਦੇ ਜਾਂਦੇ ਸਵਾਮੀਆਂ ਗੁਰੂਆਂ, ਜਗਤ ਗੁਰੂਆਂ ਫ਼ਕੀਰਾਂ ਸਾਧੂ ਸੰਤਾਂ ਦੀ ਵੀ ਕੋਈ ਘਾਟ ਨਹੀਂ ਸੀ । ਠੀਕ ਏ, ਜਿਥੇ ਦੱਸ ਨੇ, ਉਥੇ ਗਿਆਰਾਂ ਸਹੀ — ਸੋਚਕੇ ਚੁਪ ਕਰ ਗਿਆ । ਹੁਣ ਬੰਗਾਰਵਾਨਾਗਤੀ ਨੇ ਉਸ ਬਾਰੇ ਗੱਲ ਕੀਤੀ ਤਾਂ ਮਦਕਰੀਨਾਇਕ ਕਹਿਣ ਲੱਗੇ "ਦੇਖ ਇਹਨਾ ਸਾਧੂ ਸੰਨਿਆਸੀਆਂ ਨੂੰ ਤਾਂ ਵੇਖਕੇ ਹੀ ਮੈਨੂੰ ਡਰ ਲਗਦੈ । ਤੈਨੂੰ ਉਹਨਾਂ ਵਿੱਚ ਵਿਸ਼ਵਾਸ ਏ, ਇਸ ਵਿੱਚ ਕੋਈ ਬੁਰਾਈ ਨਹੀਂ — ਪੂਜਾ [illegible] ਸਭ ਅੰਮਾਂ ਦਾ ਮਹਿਕਮਾ ਹੈ — ਉਹ ਹਾਂ ਕਹਿ ਦੇਵੇ ਤਾਂ ਠੀਕ ਏ, ਤੂੰ ਹੋ ਆ — ਮੈਨੂੰ ਚਾਹੀਦੈ ਬਸ ਤੇਰਾ ਹੱਸਦਾ ਚਿਹਰਾ — ਉਹ ਨਹੀਂ ਬਦਲਨਾਂ ਚਾਹੀਦਾ ।"

"ਅੰਮਾ ਨੇ ਹੀ ਇਸ ਬਾਰੇ ਗੱਲ ਕੀਤੀ ਸੀ । ਅੱਪਾ ਜੀ ਨੂੰ ਦੋ ਸਾਲਾਂ ਤੋਂ ਗੰਠੀਏ ਦੀਆਂ ਦਰਦਾਂ ਨੇਂ, ਉਹਨਾਂ ਨੇ, ਉਸਦੀ ਮੰਤਰ ਪੜ੍ਹਕੇ ਦਿੱਤੀ ਖੰਡ ਖਾਧੀ ਤੇ ਦਰਦਾਂ

ਘਟ ਗਈਆਂ ।" ਬੰਗਾਰਨਾਗਤੀ ਬੋਲੀ ।

"ਠੀਕ ਏ ਤੂੰ ਖੰਡ ਖਾਹ, ਸਾਰੇ ਸ਼ਹਿਰ ਨੂੰ ਖੰਡ ਵੰਡ, ਪਰ ਮੇਰੀ ਸ਼ਕਰ ਦੀ ਮਿਠਾਸ ਘਟਣ ਤੋਂ ਪਹਿਲਾਂ ਹੀ ਇਸਦਾ ਸਾਰਾ ਸੁਆਦ ਲੈ ਲੈਣਾ ਚਾਹੀਦਾ ਹੈ ।" ਕਹਿਕੇ ਉਸ ਪਤਨੀ ਨੂੰ ਘੁੱਟਕੇ ਜੱਫੀ ਵਿੱਚ ਲੈ ਲਿਆ । ਜਫੀ ਤੋਂ ਉਪਰਲੇ ਡੰਡੇ ਤੇ ਚੜ੍ਹਨ ਹੀ ਲੱਗਾ ਸੀ ਕਿ ਬਾਹਰੋਂ ਦਾਸੀ ਦੇ ਖੰਘਣ ਦੀ ਅਵਾਜ਼ ਆਈ । ਬੰਗਾਰਵਾ-ਨਾਗਤੀ ਅਨਚਾਹੇ ਮਨ ਨਾਲ ਪਤੀ ਦੀਆਂ ਬਾਹਵਾਂ ਵਿਚੋਂ ਨਿਕਲੀ ਬੂਹਾ ਖੋਹਲਿਆ ਤੇ ਬਾਹਰ ਆਕੇ ਦਾਸੀ ਨਾਲ ਗੱਲ ਕੀਤੀ — ਤੇ ਫਿਰ ਅੰਦਰ ਆਕੇ ਕਹਿਣ ਲੱਗੀ "ਤੁਹਾਡਾ ਭਰਾ ਤੁਹਾਨੂੰ ਮਿਲਣ ਲਈ ਆਇਐ ।" "ਠੀਕ ਏ, ਆਖ ਮੈਂ ਆਇਆ ।" ਯੁੱਧ ਨਾ ਹੋਣ ਤੇ ਵੀ ਅਰਾਮ ਨਾਲ ਨਹੀਂ ਬੈਠਿਆ ਜਾ ਸਕਦਾ । ਇਹ ਰਾਜਨੀਤੀ—" ਮੂੰਹ ਵਿੱਚ ਬੋਲਦਿਆਂ ਕਿਹਾ ਮਦਕਰੀਨਾਇਕ ਨੇ ।

"ਮੇਰੇ ਭਾਅ ਦੀ ਤਾਂ ਇਹ ਭੈੜੀ ਸੌਂਕਣ ਏ — ਮੈਂ ਤਾਂ ਉਡੀਕਦੀ ਰਹਿੰਦੀ ਹਾਂ — ਭਾਈ ਸਾਹਿਬ ਨੂੰ ਉਡੀਕ ਨਾਂ ਕਰਵਾਉ ।"

"ਤੇਰੀ ਗੱਲ ਸਮਝ ਗਿਆ ।" ਬੰਗਾਰਨਾਗਤੀ ਦੀ ਗਲ੍ਹ ਤੇ ਪੋਲਾ ਜਿਹਾ ਥਾਪੜਕੇ ਬਾਹਰ ਨਿਕਲ ਗਿਆ ਮਦਕਰੀਨਾਇਕ ।

## 15

ਪਰਸ਼ੂਰਾਮ ਭਾਵੇਂ ਉਸਦਾ ਛੋਟਾ ਭਰਾ ਹੀ ਸੀ, ਪਰ ਬਿਨਾਂ ਕਿਸੇ ਜ਼ਰੂਰੀ ਕੰਮ ਦੇ ਯਾਂ ਜਿੰਨਾਂ ਚਿਰ ਕਿਸੇ ਕੰਮ ਲਈ ਉਸਦਾ ਵੱਡਾ ਭਰਾ ਨਾਂ ਬੁਲਾਏ, ਉਹ ਐਵੇਂ ਮਹਿਲ ਵਿੱਚ ਆਉਣ ਵਾਲਾ ਬੰਦਾ ਨਹੀਂ ਸੀ । ਅਜ ਉਹ ਆਪਣੇ ਆਪ ਆਇਆ ਸੀ, ਜ਼ਰੂਰ ਕੋਈ ਗੰਭੀਰ ਵਿਸ਼ਾ ਹੋਵੇਗਾ, ਸੋਚਦਿਆਂ ਮਦਕਰੀਨਾਇਕ ਭਰਾ ਨੂੰ ਮਿਲਣ ਆਇਆ ।

"ਅਰਾਮ ਕਰ ਰਹੇ ਸੀ, ਮੈਂ ਤਕਲੀਫ਼ ਦਿੱਤੀ ।" ਪਰਸ਼ੂਰਾਮ ਨੇ ਪਸ਼ਚਾਤਾਪ ਦੇ ਲਹਿਜੇ ਵਿੱਚ ਕਿਹਾ । "ਜੇ ਜ਼ਰੂਰੀ ਕੰਮ ਨਾ ਹੁੰਦਾ ਤਾਂ ਨਾ ਆਉਂਦਾ, ਤੁਹਾਨੂੰ ਤੁਰੰਤ ਦੱਸਣ ਵਾਲੀਆਂ ਦੋ ਜ਼ਰੂਰੀ ਖ਼ਬਰਾਂ ਸਨ, ਇਸ ਲਈ ਆ ਗਿਆ ।

"ਮੈਂ ਤੈਨੂੰ ਜਾਣਦਾ ਹਾਂ, ਗੱਲ ਕੀ ਹੈ ? ਚਿੰਤਾਜਨਕ ਵਿਸ਼ਾ ਹੈ ਯਾਂ ਸੰਤੋਸ਼-ਜਨਕ ?" ਮਦਕਰੀਨਾਇਕ ਨੇ ਬੈਠਦਿਆਂ ਹੀ ਪੁਛਿਆ ।

"ਤੁਹਾਡੇ ਮਨ ਨੂੰ ਖੁਸ਼ੀ ਦੇਣ ਵਾਲੀਆਂ ਖ਼ਬਰਾਂ ਦਾ ਸਮਾਂ ਜਲਦੀ ਆਵੇ । ਮੇਰੀ ਇਹੋ ਪ੍ਰਾਰਥਨਾ ਹੈ ।"

"ਇਸਦਾ ਮਤਲਬ ਜਿਹੜੀ ਤੂੰ ਖ਼ਬਰ ਲਿਆਇਐ ਉਹ ਚਿੰਤਾਜਨਕ ਹੈ, ਕਿਉਂ ?"

"ਪ੍ਰਧਾਨਮੰਤਰੀ ਨੇ ਸਾਰੀਆਂ ਚੌਂਕੀਆਂ ਨੂੰ ਚਿੱਠੀਆਂ ਭੇਜੀਆਂ ਹਨ ।"

"ਕੀ ਲਿਖਿਐ ?"

"ਜਿਹੜੀ ਜਿਹੜੀ ਚੌਂਕੀ ਵਿੱਚ ਪਿਛਲੇ ਤਿੰਨ ਮਹੀਨਿਆਂ ਤੋਂ ਨਵੇਂ ਬੰਦੇ ਨਿਯੁਕਤ ਹੋਏ ਹਨ, ਉਹਨਾਂ ਨੂੰ ਨਿਯੁਕਤ ਕਰਨ ਦਾ ਹੁਕਮ ਕਿਸ ਨੇ ਦਿੱਤਾ, ਇਸਦਾ ਸਾਰਾ ਵੇਰਵਾ ਪ੍ਰਧਾਨਮੰਤਰੀ ਦੀ ਚੌਂਕੀ ਨੂੰ ਭੇਜਿਆ ਜਾਵੇ ।" ਪਰਸ਼ੂਰਾਮ ਨਾਇਕ ਦੀ ਗੱਲ ਸੁਣਕੇ ਮਦਕਰੀਨਾਇਕ ਦਾ ਚਿਹਰਾ ਪੀਡਾ ਹੋ ਗਿਆ । ਬੜੀ ਕਰੜੀ ਅਵਾਜ਼ ਵਿੱਚ ਬੋਲੇ "ਬਾਕੀ ਦੀਆਂ ਚੌਂਕੀਆਂ ਕੋਲੋਂ ਪ੍ਰਧਾਨਮੰਤਰੀ ਨੇ ਕੀ ਲੈਣੇ ?"

"ਉਹਨਾਂ ਦੀ ਚੌਂਕੀ ਤੋਂ, ਉਹਨਾਂ ਨੂੰ ਪਤਾ ਲੱਗਣ ਤੋਂ ਬਿਨਾ ਹੀ ਅਨੰਤਦੀਏ ਨੂੰ ਫੜਕੇ ਲੈ ਗਏ । ਉਹਨਾਂ ਨੂੰ ਪਤਾ ਹੀ ਨਹੀਂ ।"

"ਹੂੰ"

"ਹੁਣ ਉਹ ਇਹ ਜਾਨਣਾ ਚਾਹੁੰਦੇ ਹਨ ਕਿ ਉਹਨਾਂ ਦੀ ਜਾਣਕਾਰੀ ਤੋਂ ਬਿਨਾਂ ਹੋਰ ਕੀ ਕੀ ਹੋ ਰਿਹੈ । ਉਹਨਾਂ ਨੂੰ ਇਹ ਸ਼ਕ ਪੈਦਾ ਹੋ ਗਿਐ । ਨਵਾਬ ਦੇ ਹਰਕਾਰੇ ਦੇ ਦਫ਼ਤਰ ਵਿਚੋਂ ਬਸਵਈਆ ਲਾਪਤਾ ਹੋ ਗਿਆ । ਇਸ ਬਾਰੇ ਕੋਤਵਾਲ ਚੌਂਕੀ ਵਾਲਿਆਂ ਨੇ ਕੁੱਛ ਨਹੀਂ ਕੀਤਾ । ਇਸ ਬਾਰੇ ਉਹਨਾਂ ਨੂੰ ਬੜਾ ਬੁਰਾ ਲਗਿਐ । ਇਸਦਾ ਨਤੀਜਾ ਹੈ ਇਹ-ਪੱਤਰ । ਚੌਂਕੀ ਦੇ ਦੜਵਾਈਆਂ ਨੂੰ ਇਹ ਚਿੰਤਾ ਹੈ ਕਿ ਪ੍ਰਧਾਨਮੰਤਰੀ ਨੇ ਜੇ ਖੁਦ ਆਕੇ ਇਹ ਸਭ ਪੁੱਛਿਆ ਤਾਂ । ਉਹਨਾਂ ਦੀ ਚਿੰਤਾ ਤੇ ਪ੍ਰਧਾਨਮੰਤਰੀ ਦੀ ਨਰਾਜ਼ਗੀ — ਦੋਵਾਂ ਦੀ ਜ਼ਿੰਮੇਵਾਰੀ ਸਾਡੇ ਸਿਰ ਆ ਗਈ ਹੈ ।"

"ਜੋ ਤੇਰੇ ਜ਼ਿੰਮੇ ਆਇਐ, ਉਹੋ ਮੇਰੇ ਜ਼ਿੰਮੇ ਵੀ ਆਇਐ — ਇਸ ਬਾਰੇ ਤੂੰ ਕੀ ਸੋਚਿਐ, ਪਰਸ਼ੂਰਾਮ ?"

"ਇਹ ਬੜਾ ਗੁੰਝਲਦਾਰ ਵਿਸ਼ਾ ਹੈ — ਜੇ ਸੋਚਾਂ ਵਿੱਚ ਪੈ ਗਏ ਤਾਂ ਇਹ ਜਾਂਚਪੜਤਾਲ ਕਿਹੜਾ ਰੂਪ ਧਾਰਣ ਕਰਦੀ ਏ, ਕਹਿਣਾ ਮੁਸ਼ਕਿਲ ਏ । ਜਿਸ ਤੇ ਸ਼ਕ ਹੋਵੇ ਉਸਨੂੰ ਫੜਕੇ ਪੁੱਛਤਾਛ ਕਰਨੀ ਬਹੁਤ ਮਹੱਤਵਪੂਰਣ ਰਾਜਨੀਤਕ ਵਿਸ਼ਾ ਹੈ ਤੇ ਆਪੇ ਫੈਸਲਾ ਕਰਨ ਦਾ ਅਧਿਕਾਰ ਵੀ ਪ੍ਰਧਾਨਮੰਤਰੀ ਨੂੰ ਹੈ । ਦੜਵਾਈ ਵੀ ਉਹਨਾਂ ਕੋਲੋਂ ਡਰਦੇ ਨੇ, ਛੋਟੇ ਮੋਟੇ ਕਰਮਚਾਰੀਆਂ ਦਾ ਡਰਨਾ ਤਾਂ ਜ਼ਰੂਰੀ ਗੱਲ ਹੈ । ਧੂੰਏ ਦੀ ਵਾਸਨਾ ਤੋਂ ਹੀ ਅੱਗ ਕਿਥੇ ਹੈ ਦਾ ਅੰਦਾਜ਼ਾ ਲਾ ਸਕਣ ਦੀ ਚਤੁਰਤਾ ਉਹਨਾਂ ਵਿੱਚ ਹੈ ।" ਪਰਸ਼ੂਰਾਮ ਨੇ ਆਪਣਾ ਡਰ ਖੋਹਲਕੇ ਦਸਿਆ ।

"ਪ੍ਰਧਾਨਮੰਤਰੀ ਨੇ ਜੋ ਹੁਣ ਵੇਰਵਾ ਮੰਗਿਆ ਹੈ, ਜਾਂਚ ਪੜਤਾਲ ਕਰਨ ਲਈ ਆਉਣ ਵਾਸਤੇ ਵੀ ਕੁੱਛ ਕਿਹਾ ਹੈ ?"

"ਵੇਰਵਾ ਮੰਗਣਾ ਪਹਿਲਾ ਕਦਮ ਹੈ, ਉਸਤੋਂ ਬਾਦ ਉਹ ਪੜਤਾਲ ਲਈ ਅਉਣਗੇ । ਉਸ ਲਈ ਉਹਨਾਂ ਨੂੰ ਕੋਈ ਰੁਕਾਵਟ ਨਹੀਂ ।"

"ਇਕ ਛੋਟੇ ਜਿਹੇ ਕਰਮਚਾਰੀ ਦੀ ਬਦਲੀ ਲਈ ਪ੍ਰਧਾਨਮੰਤਰੀ ਇਹ ਸਭ ਕਰ ਰਹੇ ਨੇ ।"

"ਮੈਨੂੰ ਲਗਦੈ, ਇਹ ਪੱਤਰ ਦਾ ਤਾਂ ਸਿਰਫ਼ ਇਕ ਬਹਾਨਾ ਹੀ ਏ । ਇਸਦਾ

ਅਸਲੀ ਉਦੇਸ਼ ਹੈ, ਆਪਣੀ ਤਾਕਤ ਦੀ ਪਰੀਖਿਆ । ਉਹ ਇਹ ਵੇਖਣਾ ਚਾਹੁੰਦੇ ਹਨ ਕਿ ਹੁਣ ਵੀ ਪਹਿਲਾਂ ਦੀ ਤਰ੍ਹਾਂ ਉਹਨਾਂ ਦਾ ਹੁਕਮ ਚਲਦਾ ਹੈ ਕਿ ਨਹੀਂ ? ਇਹ ਵੇਖਣ ਲਈ ਪ੍ਰਧਾਨਮੰਤਰੀ ਨਿਕਲੇ ਹਨ ।"

ਪਰਸ਼ੂਰਾਮਨਾਇਕ ਦੀ ਗੱਲ ਨੂੰ ਮਨ ਹੀ ਮਨ ਵਿਚਾਰਦਿਆਂ, ਕੀ ਕੀਤਾ ਜਾਵੇ ਸੋਚਦਿਆਂ — ਕੁੱਛ ਚਿਰ ਚੁਪ ਰਹਿਣ ਮਗਰੋਂ ਬੋਲੇ "ਇਸ ਸੁਆਲ ਦੀ ਤਲਵਾਰ ਦੀ ਭੇਟ ਕਿਸੇ ਹੋਰ ਦਾ ਸਿਰ ਨਾਂ ਚੜ੍ਹੇ — ਇਹ ਅੱਗ ਸਾਨੂੰ ਹੀ ਨਿਗਲਣੀ ਪਵੇਗੀ — ਇਕ ਕੰਮ ਕਰ ਪਰਸ਼ੂਰਾਮ — ਜਿਹੜੇ ਦਫ਼ਵਾਈਆ ਨੂੰ ਪ੍ਰਧਾਨਮੰਤਰੀ ਵਲੋਂ ਪੱਤਰ ਆਇਐ, ਉਹਨਾਂ ਨੂੰ ਕਹਿ, ਅਜੇ ਇਸਦਾ ਜੁਆਬ ਨਾ ਭੇਜਣ, ਚਾਰ ਕੁ ਦਿਨ ਰੁੱਕ ਜਾਣ ।"

"ਏਨੇ ਚਿਰ ਵਿੱਚ ਜੇ ਇਕ ਹੋਰ ਚਿਤਾਵਨੀ ਪੱਤਰ ਆ ਗਿਆ ?"

"ਏਨੇ ਚਿਰ ਵਿੱਚ ਅਸੀ ਪ੍ਰਧਾਨਮੰਤਰੀ ਦੀ ਚੌਂਕੀ ਦੀ ਪੜਤਾਲ ਕਰਵਾ ਲਵਾਂਗੇ । ਇਸ ਪੁਛਤਾਛ ਲਈ ਲੋੜੀਂਦਾ ਵੇਰਵਾ ਤਿਆਰ ਕਰਨ ਲਈ ਕਾਸ਼ਣਾਨਾਇਕ ਨੂੰ ਆਖੋ ।" ਇਸ ਗੱਲ ਨੂੰ ਇੱਥੇ ਖ਼ਤਮ ਕਰਦਿਆਂ ਬੋਲੇ "ਹੋਰ ਕੀ ਖ਼ਬਰ ਏ ?"

"ਪੂਨੇ ਤੋਂ ਪਰਸੋਤਮ ਰਾਉ ਨੇ ਖ਼ਬਰ ਭੇਜੀ ਹੈ ?"

ਕੀ ਕਹਿੰਦੇ ਨੇ ? ਬੇਸਬਰੀ ਨਾਲ ਮਦਕਰੀਨਾਇਕ ਨੇ ਪੁਛਿਆ ।

ਪੇਸ਼ਵਿਆਂ ਨੇ ਹੈਦਰਅਲੀ ਤੇ ਹਮਲਾ ਕਰਨ ਲਈ ਸਮਝੌਤਾ ਕੀਤਾ ਹੈ ਨਿਜ਼ਾਮ ਦਾ ਸੈਨਾਪਤੀ ਇਬਰਾਹੀਮ ਧੁਨੱਸਾ, ਮੁਰਾਰੀਰਾਉ ਘੋਰਪਡੇ ਦੋਵੇਂ ਰਲਕੇ ਆਪਣੇ ਸੱਠ ਹਜ਼ਾਰ ਸੈਨਿਕਾਂ, ਨੱਬੇ ਤੋਪਾਂ ਵਾਲੀ ਬਲਸ਼ਾਲੀ ਸੈਨਾਂ ਨਾਲ ਬਲਾਰੀ ਨੂੰ ਘੇਰਾ ਪਉਣ ਲਈ ਤਿਆਰ ਹੋ ਰਹੇ ਹਨ — ਕਡੱਪਾ ਦਾ ਨਵਾਬ ਹਲੀਮਖਾਨ ਵੀ ਇਹਨਾਂ ਨਾਲ ਰੱਲਣ ਲਈ ਤਿਆਰ ਹੋ ਗਿਆ ਹੈ । ਇਸ ਲਈ ਉਹਨਾਂ ਦੀ ਸੈਨਾ ਜਦੋਂ ਬਲਾਰੀ ਨੂੰ ਘੇਰਾ ਪਾਏ, ਉਹ ਚਾਹੁੰਦੇ ਹਨ ਕਿ ਜੇ ਉਸ ਵੇਲੇ ਅਸੀ ਵੀ ਉਹਨਾਂ ਦੀ ਸਹਾਇਤਾ ਕਰੀਏ ਤਾਂ ਹੈਦਰਅਲੀ ਦੀ ਕਹਾਣੀ ਖ਼ਤਮ ਕੀਤੀ ਜਾ ਸਕਦੀ ਹੈ । ਉਹਨਾਂ ਸੁਨੇਹਾ ਘਲਿਆ ਹੈ ਕਿ ਤੁਸੀ ਆਪਣੀ ਸੈਨਾਂ ਮਜ਼ਬੂਤ ਕਰਕੇ ਤਿਆਰ ਰਹੋ ।" ਪੁਰਸ਼ਤਮਰਾਉ ਦੇ ਜਸੂਸ ਰਾਹੀਂ ਘੱਲੀ ਖ਼ਬਰ ਵਿਸਥਾਰ ਸਹਿਤ ਪਰਸੂਰਾਮ ਨਾਇਕ ਨੇ ਦੱਸੀ ।

ਹੁਣ ਤਾਂਈ ਗੱਲਾਂ ਬਾਤਾਂ ਵਿੱਚ ਸਮਾਂ ਬਿਤਾ ਰਹੇ ਮਦਕਰੀਨਾਇਕ ਨੇ ਜਦੋਂ ਯੁੱਧ ਦੀ ਖ਼ਬਰ ਸੁਣੀ ਤਾਂ ਉਸਦੇ ਸ਼ਰੀਰ ਵਿੱਚ ਨਵਾਂ ਖ਼ੂਨ ਦੌਰਾ ਕਰਨ ਲੱਗ ਪਿਆ ।

"ਬੜੇ ਵਕਤ ਸਿਰ ਇਹ ਖ਼ਬਰ ਆਈ ਹੈ । ਜਿੰਨਾ ਚਿਰ ਨਵਾਬ ਦੇ ਹਰਕਾਰੇ ਇਥੇ ਹਨ, ਅਸੀ ਸੈਨਾ ਨੂੰ ਮਜ਼ਬੂਤ ਨਹੀਂ ਕਰ ਸਕਦੇ । ਹੁਣ ਪ੍ਰਧਾਨਮੰਤਰੀ ਦੀ ਪੜਤਾਲ ਕਰਨ ਦੀ ਚਿੰਤਾ ਕਰਨ ਦੀ ਕੋਈ ਲੋੜ ਨਹੀਂ । ਸਾਨੂੰ ਉਹਨਾਂ ਦੇ ਸੱਚ ਦੀ ਪਰੀਖਿਆ ਕਰਨ ਦਾ ਮੌਕਾ ਮਿਲ ਗਿਐ । ਕਾਸਣਾਨਾਇਕ ਨੂੰ ਅਗਲਾ ਕੰਮ ਕਰਨ ਲਈ ਆਖੋ । ਹੁਣ ਮੀਨਮੇਖ ਕਰਨ ਦਾ ਸਮਾਂ ਨਹੀਂ ਰਿਹਾ ।" ਮਦਕਰੀਨਾਇਕ ਨੇ ਉਤਸ਼ਾਹਨਾਲ ਕਿਹਾ ।

"ਠੀਕ ਏ, ਤੁਹਾਡਾ ਹੁਕਮ ਕਾਸ਼ਣਾਨਾਇਕ ਨੂੰ ਦੱਸ ਦਿਆਂਗਾ ।

"ਛੇਤੀ, ਜਿੰਨੀ ਛੇਤੀ ਤੋਂ ਛੇਤੀ ਇਹ ਨਵਾਬ ਦਾ ਉੱਲੂ ਸਾਡੇ ਸ਼ਹਿਰ ਤੋਂ ਦਫ਼ਾ ਹੋਵੇ, ਉਨਾਂ ਹੀ ਚੰਗਾ ਹੈ ।"

ਇਸ ਗੱਲ ਤੋਂ ਦੋ ਦਿਨ ਬਾਦ ਹੀ — ਇਕ ਦਿਨ ਅੱਧੀ ਰਾਤ ਵੇਲੇ ਸ਼ਹਿਰ ਖਾਮੋਸ਼ ਸੁੱਤਾ ਹੋਇਆ ਸੀ —

ਗਾਰੇ ਦੁਆਰ ਦੇ ਕਿਲ੍ਹੇ ਦੇ ਕੋਲ ਕਰਾਵਟਕਟੀ ਜਾਣ ਵਾਲੇ ਰਸਤੇ ਤੇ ਨਵਾਬ ਦੇ ਹਰਕਾਰੇ ਨਰਾਇਣਅਈਏ ਦੇ ਘਰ ਕੋਤਵਾਲਚਾਵੜੀ ਦੇ ਸੈਨਿਕਾਂ ਨੇ ਘੇਰਾ ਪਾ ਲਿਆ । ਘਰ ਤੇ ਪਹਿਰਾ ਦੇ ਰਹੇ ਉਹਨਾਂ ਦੇ ਆਪਣੇ ਪਾਸੇ ਦੇ ਸ੍ਰੀਰੰਗਪੱਟਣ ਦੇ ਪਹਿਰੇਦਾਰਾਂ ਤੇ ਕਾਬੂ ਕਰਕੇ ਬੂਹਾ ਤੋੜਕੇ ਅੰਦਰ ਘੁੱਸ ਗਏ । ਰੌਲਾ ਸੁਣਕੇ ਜਾਗ ਪਏ ਨਰਾਇਣ, ਸੁਰੱਪੇ ਤੇ ਹੋਰ ਦੂਸਰਿਆਂ ਨੂੰ ਬੰਦੀ ਬਣਾਕੇ ਲੈ ਗਏ । ਦਸ ਬੰਦਿਆਂ ਨੇ ਉਸ ਘਰ ਦੀਆਂ ਨੁਕਰਾਂ ਕੁਨੇਂ ਛਾਣ ਮਾਰੇ । ਜਿਧਰ ਜਿਧਰ ਸ਼ਕ ਪਿਆ, ਉਸ ਪਾਸੇ ਦੀਆਂ ਕੰਧਾਂ ਤੋੜ ਦਿੱਤੀਆਂ, ਫਰਸ਼ ਪੁਟਿਆ, ਹੱਥ ਲੱਗੇ ਕਾਗਜ਼ ਪੱਤਰ ਲੋਹੇ ਦੀ ਤਿਜੌਰੀ, ਪੇਟੀ ਸਭ ਚੁੱਕਕੇ ਕੋਤਵਾਲ ਚੌਕੀ ਵਿੱਚ ਪੁਚਾ ਦਿੱਤੇ ।

ਅਗਲੇ ਦਿਨ ਸਵੇਰੇ —

ਪ੍ਰਧਾਨਮੰਤਰੀ ਨਰਸਪਈਆ ਸੁੱਤੇ ਉਠੇ ਤਾਂ ਉਹਨਾਂ ਨੂੰ ਖ਼ਬਰ ਮਿਲੀ ਕਿ ਰਾਤੀਂ ਦੁਰਗ ਦੀ ਕੋਤਵਾਲੀ ਦੇ ਸਿਪਾਹੀਆਂ ਨੇ ਨਵਾਬ ਦੇ ਹਰਕਾਰਿਆਂ ਦੇ ਘਰ ਨੂੰ ਘੇਰਾ ਪਾਕੇ ਉਥੇ ਸਾਰੇ ਬੰਦਿਆਂ ਨੂੰ ਕਾਬੂ ਕਰਕੇ ਭੇਜ ਦਿਤੇ ।

ਇਹ ਖ਼ਬਰ ਸੁਣਦਿਆਂ ਹੀ ਨਰਸਪਈਆ ਬਿਨਾ ਕਿਸੇ ਹੋਰ ਕੰਮ ਦੀ ਉਡੀਕ ਕੀਤਿਆਂ ਘੋੜੇ ਤੇ ਚੜ੍ਹਕੇ ਉਸਦੇ ਘਰ ਵਲ ਚਲੇ ਗਏ । ਜਾਕੇ ਕੀ ਵੇਖਦੇ ਹਨ — ਸਾਰੀ ਗਲੀ ਦੇ ਹੀ ਡਰ ਨਾਲ ਸਾਹ ਸੁੱਕੇ ਪਏ ਸਨ । ਦੋਵੇ ਪਾਸੇ ਦੇ ਘਰਾਂ ਦੇ ਬੂਹੇ ਬੰਦ ਕਰਕੇ ਦਸਾਂ ਕਦਮਾਂ ਤੇ ਕੋਤਵਾਲ ਚੌਕੀਦੇ ਸਿਪਾਹੀ ਨੰਗੀਆਂ ਤਲਵਾਰਾਂ ਲੈਕੇ ਖਲੋਤੇ ਹੋਏ ਸਨ । ਲੋਕੀ ਬੂਹੇ ਖੋਹਲਕੇ ਬਾਹਰ ਆਉਣੋਂ ਤਾਂ ਰਹੇ, ਖਿੜਕੀਆਂ ਵਿਚੋਂ ਬੰਦੂਕਾਂ ਲੈਕੇ ਤੁਰੇ ਫਿਰਦੇ ਸਿਪਾਹੀ ਵੇਖਕੇ, ਖਿੜਕੀਆਂ ਵੀ ਬੰਦ ਕਰਕੇ ਬਹਿ ਗਏ ।

ਡਰ — ਮੌਨ — ਸਾਰੇ ਪਾਸੇ ਡਰ — ਮੌਨ ਦਾ ਰਾਜ । ਗਲੀ ਦੇ ਸਿਰੇ ਤੇ ਖਲੋਤੇ ਕੋਤਵਾਲੀ ਦੇ ਦਫ਼ਦਾਰ ਨੇ ਪ੍ਰਧਾਨਮੰਤਰੀ ਨੂੰ ਹਰਕਾਰੇ ਦੇ ਘਰ ਵਲ ਜਾਣ ਤੋਂ ਰੋਕਕੇ ਕਿਹਾ — "ਕੋਤਵਾਲ ਚੌਕੀ ਨੂੰ ਸਖ਼ਤ ਹੁਕਮ ਹੈ । ਉਥੋਂ ਪ੍ਰਮਾਣ-ਪੱਤਰ ਲਿਆਂਦੇ ਬਿਨਾਂ ਕਿਸੇ ਨੂੰ ਅੰਦਰ ਜਾਣ ਦੀ ਇਜਾਜ਼ਤ ਨਹੀਂ । ਪ੍ਰਧਾਨਮੰਤਰੀ ਜੀ ਮੈਨੂੰ ਖਿਮਾਂ ਕਰਨ ।" ਹੱਥ ਜੋੜਕੇ ਉਸ ਕਿਹਾ ।

ਨੌਕਰ ਦੇ ਸਾਹਮਣੇ ਆਪਣਾ ਅਧਿਕਾਰ ਪ੍ਰਦਰਸ਼ਨ ਕਰਨ ਦੇ ਇੱਛਕ ਪ੍ਰਧਾਨਮੰਤਰੀ ਨਰਸਪਈਏ ਨੇ ਆਪਣਾ ਘੋੜਾ ਕੋਤਵਾਲ ਚੌਕੀ ਵਲ ਮੋੜ ਲਿਆ । ਕੋਤਵਾਲ ਚੌਕੀ ਅਜੇ ਥੋਹੜੀ ਦੂਰ ਸੀ — ਰਾਹ ਵਿੱਚ ਨੰਗੀਆਂ ਤਲਵਾਰਾਂ ਤੇ ਬੰਦੂਕਾਂ ਚੁੱਕੀ ਖਲੋਤੇ ਸਿਪਾਹੀਆਂ ਨੇ ਮਰਿਆਦਾ ਪੂਰਣ ਢੰਗ ਨਾਲ ਪ੍ਰਧਾਨਮੰਤਰੀ ਨੂੰ ਰੋਕ ਲਿਆ —

"ਗਰੀਬਾਂ ਨੂੰ ਮਾਫ਼ ਕਰਨਾ — ਇਸ ਵੇਲੇ ਕੋਤਵਾਲੀ ਵਿੱਚ ਜਾਣ ਦਾ ਕਿਸੇ

ਨੂੰ ਵੀ ਹੁਕਮ ਨਹੀਂ ।" ਕਹਿਣ ਲੱਗੇ ।

"ਪ੍ਰਧਾਨਮੰਤਰੀ ਲਈ ਵੀ ਇਹ ਹੁਕਮ ਹੈ ?"

"ਹਾਂ ਮਹਾਂਸਵਾਮੀ ।"

"ਇਹ ਕਿਸਦਾ ਹੁਕਮ ਹੈ, ਦੜਵਾਈ ਦਾ ?"

"ਨਹੀਂ, ਖ਼ੁਦ ਮਹਾਰਾਜ ਆਪ ਆਕੇ ਹੁਕਮ ਦੇ ਗਏ ਹਨ ।"

"ਪ੍ਰਧਾਨਮੰਤਰੀ ਨੂੰ ਵੀ ਨਾ ਜਾਣ ਦਿਆ ਜੇ, ਉਹਨਾਂ ਕਿਹਾ ਸੀ ?"

"ਇਹ ਤਾਂ ਉਹਨਾਂ ਨਹੀਂ ਕਿਹਾ — ਪਰ ਏਨਾ ਕਿਹਾ ਕਿ ਮੇਰੀ ਆਗਿਆ ਬਗੈਰ ਇਸ ਪਾਸੇ ਮੁੱਖੀ ਵੀ ਨਾ ਜਾਏ ।"

"ਪ੍ਰਭੂ ਕਿਥੇ ਹਨ ?"

"ਕੋਤਵਾਲੀ ਵਿੱਚ ।"

"ਠੀਕ ਏ, ਜਾਕੇ ਕਹਿ ਮੈ ਇਥੇ ਆਇਆ ਹਾਂ ।"

"ਜੋ ਹੁਕਮ ਮਹਾਂਸਵਾਮੀ ।"

ਹੱਥ ਜੋੜਕੇ ਕੋਤਵਾਲ ਚੌਂਕੀ ਵਲ ਗਏ ਸਿਪਾਹੀ ਦੇ ਵਾਪਸ ਆਉਣ ਵਿੱਚ ਤਕਰੀਬਨ ਇਕ ਘੰਟਾ ਲੱਗ ਗਿਆ । ਐਨਾ ਚਿਰ ਘੋੜੇ ਤੇ ਬਹਿ ਬਹਿ ਥੱਕ ਗਏ ਪ੍ਰਧਾਨਮੰਤਰੀ ਥੱਲੇ ਉਤਰਕੇ ਇਧਰ ਉਧਰ ਚੱਕਰ ਲਾਉਣ ਲੱਗ ਪਏ । ਗੁੱਸੇ ਵਿੱਚ ਉਬਲਦੇ ਬੋਲੇ "ਕੀ ਹੁਕਮ ਹੋਇਐ ?"

"ਸ਼ਾਮੀ ਤੁਹਾਨੂੰ ਮਹਿਲ ਵਿੱਚ ਆਉਣ ਲਈ ਕਿਹੈ, ਮਹਾਂਸਵਾਮੀ ।" "ਐਨੀ ਖ਼ਬਰ ਲਿਆਉਣ ਵਿੱਚ ਐਨਾ ਚਿਰ ਲੱਗ ਗਿਐ ?"

"ਮਹਾਰਾਜ ਖਿਮਾ ਕਰਨ ।" ਸਿਪਾਹੀ ਬੋਲਿਆ ।

ਇਹ ਗੱਲ ਨਰਸਪਈਏ ਦੇ ਮੂੰਹ ਤੇ ਚਪੇੜ ਵਾਂਗ ਵੱਜੀ ।

ਬਿਨਾਂ ਕੋਈ ਹੋਰ ਗੱਲ ਕੀਤਿਆਂ ਉਹਨਾਂ ਘੋੜਾ ਘਰ ਵਲ ਮੋੜ ਲਿਆ ।

## 16

"ਇਥੇ ਵੇਖੋ — ਇਕ ਇਕ ਚੀਜ਼ ਵੇਖੋ — ਪ੍ਰਧਾਨਮੰਤਰੀ ਜੀ, ਨਵਾਬ ਹੋਰੀਂ ਕਿਵੇਂ ਸਾਡੀ ਖੈਰ ਖ਼ਰੀਅਤ ਪੁੱਛਦੇ ਰਹੇ ਹਨ, ਵੇਖੋ ਉਹਨਾਂ ਦਾ ਢੰਗ —

ਵੱਡੇ ਤੇ ਉੱਚੇ ਸਾਰੇ ਲਕੜੀ ਦੇ ਤਖ਼ਤਪੋਸ਼ ਤੇ ਕਤਾਰ ਵਿੱਚ ਰਖੀਆਂ ਨਕਲੀ ਮੁਹਰਾਂ, ਉਹਨਾਂ ਦੇ ਮੋਮ ਦੇ ਪ੍ਰਤੀਰੂਪ, ਦੂਰਬੀਨਾਂ, ਨਕਸ਼ੇ ਕਈ ਤਰ੍ਹਾਂ ਦੀਆਂ ਚਾਬੀਆਂ ਦੇ ਨਮੂਨੇ, ਕਈ ਤਰ੍ਹਾਂ ਦੇ ਕਾਗਜ਼, ਹੈਦਰਅਲੀ ਦੀਆਂ ਮੁਹਰਾਂ ਲੱਗੇ ਕਾਗਜ਼, ਬਰੂਦ ਪੀਸਣ ਵਾਲੀਆਂ ਚਕੀਆਂ ਦੇ ਨਮੂਨੇ, ਬੰਦੂਕਾਂ ਦੇ ਨਮੂਨੇ, ਪੁੜੀਆਂ ਵਿੱਚ ਵਲ੍ਹੇਟਕੇ ਰਖਿਆ ਬਰੂਦ — ਨਕਲੀ ਰਾਹਦਾਰੀ ਪੱਤਰ

ਪਰਦਰਸ਼ਨ ਲਾਕੇ ਰਖੀਆਂ ਚੀਜ਼ਾਂ ਵਲ ਹੱਥ ਨਾਲ ਇਸ਼ਾਰਾ ਕਰਕੇ ਇਸ ਤਰ੍ਹਾਂ ਬੋਲੇ ਜਿਵੇਂ ਰਿਸਦੇ ਜਖਮਾਂ ਨੂੰ ਕਿਸੇ ਨੇ ਰੇਗਮਾਰ ਨਾਲ ਰਗੜ ਦਿੱਤਾ ਹੋਵੇ ।

ਇਕ ਇਕ ਚੀਜ਼ ਨਰਸਪਈਏ ਦੀਆਂ ਅੱਖਾਂ ਵਿੱਚ ਨੇਜ਼ੇ ਵਾਂਗ ਖੁੱਭ ਰਹੀ ਸੀ । ਕਿਸੇ ਇਕ ਗੱਲ ਦਾ ਵੀ ਜੁਆਬ ਦੇਏ ਬਿਨਾਂ ਨਿਸਤੇਜ ਅੱਖਾਂ ਨਾਲ ਉਹ ਉਹਨਾਂ ਸਾਰੀਆਂ ਚੀਜ਼ਾਂ ਨੂੰ ਵੇਖਦੇ ਰਹੇ ।

"ਇਹ ਸੁਣੋ" — ਕਹਿਕੇ ਇਕ ਕਾਗਜ਼ ਫੜਕੇ ਪੜ੍ਹਨ ਲਗੇ — "ਪ੍ਰਧਾਨਮੰਤਰੀ ਨਰਸਪਈਏ ਨੂੰ ਖਾਵੰਦ ਵਿੱਚ ਅਪਾਰ ਵਿਸ਼ਵਾਸ ਹੈ । ਤੁਹਾਡੀ ਸੈਨਾ ਚਤੁਰਤਾ ਸਾਹਮਣੇ ਮਰਾਠੇ ਕੀ ਤੇ ਨਿਜ਼ਾਮ ਕੀ, ਕਰ ਸਕਦੇ ਹਨ । ਇਸ ਲਈ ਉਹ ਦੁਰਗ ਦੇ ਨਾਇਕ ਨੂੰ ਸਾਰੀ ਸਲਾਹ ਦਿੰਦੇ ਰਹਿੰਦੇ ਹਨ । ਦੁਰਗ ਦੇ ਨਾਇਕ ਲਈ ਪ੍ਰਧਾਨਮੰਤਰੀ ਦੀ ਗੱਲ ਵੇਦਵਾਕ । ਇਹ ਸਾਡੇ ਲਈ ਬੜੀ ਅਨੁਕੂਲ ਗੱਲ ਹੈ । ਨਾਇਕ ਦੀ ਰਾਜਨੀਤੀ ਵਿੱਚ ਦੂਰਦ੍ਰਿਸ਼ਟੀ ਘੱਟ ਹੈ — ਬੁੱਧੀ ਨਾਲੋਂ ਉਹਨਾਂ ਨੂੰ ਤਲਵਾਰ ਵਿੱਚ ਵਧੇਰੇ ਵਿਸ਼ਵਾਸ ਹੈ — ਬੱਸ —" ਇਹ ਨਵਾਬ ਦੇ ਹਰਕਾਰੇ ਵਲੋਂ ਦਿੱਤਾ ਸਿਫਾਰਸ਼ ਪੱਤਰ — "ਅਗੋਂ ਪੜ੍ਹਾਂ ਯਾ ਦੂਜਾ ਪੱਤਰ ਪੜਾਂ ? ਇਹ ਮੁਹਰ ਵੇਖੋ, ਪ੍ਰਧਾਨਮੰਤਰੀ ਜੀ ਤੁਹਾਡੀ ਚੌਂਕੀ ਦੀ ਰਾਹਦਾਰੀ ਦੀ ਮੁਹਰ ਹੀ ਏ ਨਾ ? ਇਹ ਇਸਦੇ ਹੱਥ ਕਿਵੇਂ ਲੱਗੀ ? ਦੁਰਗ ਵਿੱਚ ਘਾਹ, ਕੁਲਥੀ. ਦਾ ਵਪਾਰ ਕਿਸ ਤਰ੍ਹਾਂ ਚਲ ਰਿਹਾ ਹੈ । ਮਹੀਨੇ ਦੇ ਕਿੰਨੇ ਜੋੜੇ, ਜੁਤੀਆਂ ਗੁਰਗਾਬੀਆਂ ਚਪਲਾਂ, ਥੈਲੇ ਤਿਆਰ ਹੁੰਦੇ ਹਨ । ਲੇਖਾ ਚਾਹੀਦਾ ਹੈ ।" ਵਿਅੰਗ ਭਰੇ ਢੰਗ ਨਾਲ ਬੋਲੇ ।

"ਸਾਡੀ ਸਿਹਤ ਬਾਰੇ ਤੇ ਸਾਡਾ ਹਾਲ ਚਾਲ ਪੁੱਛਣ ਦੇ ਨਾਲ ਨਾਲ, ਨਵਾਬ ਲਈ ਇਹ ਵੀ ਪੁੱਛਣਾ ਜ਼ਰੂਰੀ ਹੋ ਗਿਆ ਕਿ ਰੋਜ਼ ਫੌਜ ਲਈ ਕਿੰਨੀਆਂ ਭੇਡਾਂ, ਬਕਰੀਆਂ ਵੱਢੀਆਂ ਜਾਂਦੀਆਂ ਹਨ । ਅਸੀ ਉਹਨਾਂ ਦੀ ਨਜ਼ਰ ਵਿੱਚ ਭੇਡਾਂ ਬਕਰੀਆਂ ਦੇ ਸੰਬੰਧੀ ਹੀ ਤਾਂ ਹਾਂ" ਕਹਿਕੇ ਉਹਨਾਂ ਤਾੜੀ ਮਾਰੀ ਤੇ ਨੌਕਰ ਨੂੰ ਕਿਹਾ ।

"ਪ੍ਰਧਾਨਮੰਤਰੀ ਦੀ ਚੌਂਕੀ ਵਿੱਚ ਕੰਮ ਕਰਦੇ ਮੁਨਸ਼ੀ ਅਨੰਤਈਏ ਨੂੰ ਖਿਚਕੇ ਲੈ ਆਉ । ਉਸਨੇ ਜੋ ਕੁੱਛ ਸਾਨੂੰ ਦਸਿਐ ਉਹ ਆਕੇ ਪ੍ਰਧਾਨਮੰਤਰੀ ਨੂੰ ਦਸੇ —" ਮਦਕਰੀਨਾਇਕ ਉਸ ਵੇਲੇ ਘੜੀ ਘੜੀ ਤੇਲ ਪੈਂਦੀ ਅੱਗ ਵਾਂਗ ਭਬਕ ਰਹੇ ਸਨ । ਨਾਇਕ ਦਾ ਹੁਕਮ ਸੁਣਦਿਆਂ ਹੀ ਨੌਕਰ ਅਨੰਤਈਏ ਨੂੰ ਚੁੱਕਕੇ ਲੈ ਆਏ ਤੇ ਲਿਆਕੇ ਜ਼ੋਰ ਦੀ ਪਟਕ ਦਿੱਤਾ । ਅਨੰਤਈਏ ਨੇ ਲੰਮੇ ਪਿਆਂ ਹੀ ਹੱਥ ਜੋੜਕੇ ਗਿੜਗਿੜਾਂਦਿਆਂ ਕਿਹਾ "ਭੁੱਲ ਹੋ ਗਈ ।" ਨਰਸਪਈਏ ਨੇ ਅਜੇ ਵੀ ਕੁੱਛ ਨਾ ਕਿਹਾ ।

"ਅਜੇ ਦਸ ਬੰਦੇ ਹੋਰ ਨੇ, ਬੁਲਾਈਏ ਉਹਨਾਂ ਨੂੰ ਵੀ — ਪ੍ਰਧਾਨਮੰਤਰੀ ਜੀ ਤੁਸੀ ਮੇਰੇ ਲਈ ਵੀ ਤੇ ਦੁਰਗ ਲਈ ਵੀ ਵੱਡੇ ਹੋ — ਅਗੋਂ ਹੁਣ ਕੀ ਕਰਨਾ ਚਾਹੀਦਾ ਹੈ — ਤੁਸੀ ਹੀ ਦਸੋ" ਮਦਕਰੀਨਾਕ ਬੋਲੇ । ਇਹ ਗੱਲ ਸੁਣਕੇ ਨਰਸਪਈਏ ਨੇ ਮਦਕਰੀਨਾਇਕ ਵਲ ਵੇਖਿਆ, ਥਕਾਵਟ ਨਾਲ ਲੱਥੇ ਮੂੰਹ ਤੇ ਉਹਨਾਂ ਦੀਆਂ ਅੱਖਾਂ ਮਸ਼ਾਲ ਵਾਂਗ ਬੱਲ ਰਹੀਆਂ ਸਨ ।

ਜ਼ਬਰਦਸਤੀ ਹੋਏ ਅਤਿਆਚਾਰ ਨਾਲ, ਦੁਖੀ ਤੇ ਗੁੱਸੇ ਹੋਈ ਕੁਲ ਇਸਤਰੀ ਦੇ ਚਿਹਰੇ ਵਰਗੇ ਮਦਕਰੀਨਾਇਕ ਦੇ ਚਿਹਰੇ ਵਲ ਅੱਖਾਂ ਖੋਹਲਕੇ ਵੇਖਣ ਦੀ ਹਿੰਮਤ ਨਹੀਂ ਸੀ — ਅੰਦਰੋਂ ਅੰਦਰ ਮਰ ਰਹੀ ਆਪਣੀ ਅਵਾਜ਼ ਨੂੰ ਉਹਨਾਂ ਬੜੇ ਯਤਨ ਨਾਲ ਬਾਹਰ ਲਿਆਉਣ ਦੀ ਕੋਸ਼ਿਸ਼ ਕੀਤੀ — "ਹੁਕਮ ਦਿਉ ਤਾਂ ਮੈਂ ਚੱਲਾਂ" ਨਰਸਪਈਆ ਉਸ ਵੇਲੇ ਚਾਹੁੰਦੇ ਸਨ ਕਿ ਕਿਤੇ ਜਾਕੇ ਮੂੰਹ ਲੁਕਾ ਲੈਣ ।

"ਦੁਰਗ ਦੇ ਪ੍ਰਧਾਨਮੰਤਰੀ ਤੁਸੀ — ਏਨਾ ਕਹਿਣ ਨਾਲ ਤਾਂ ਨਹੀਂ ਚਲੇਗਾ, ਇਸ ਲਈ ਤਾਂ ਤੁਹਾਨੂੰ ਨਹੀਂ ਸੀ ਬੁਲਾਇਆ ।"

"ਦਸੋ ਮੈਂ ਕੀ ਕਰ ਸਕਨਾਂ ?"

"ਨਵਾਬ ਦੇ ਹਰਕਾਰਿਆਂ ਨੇ ਸਾਡੇ ਸਨੇਹ, ਵਿਸ਼ਵਾਸ ਦਾ ਦੁਰਉਪਯੋਗ ਕਰਕੇ ਜਸੂਸੀ ਕਰਨ ਦਾ ਅਪਰਾਧ ਕੀਤਾ ਹੈ, ਇਸਦਾ ਤਾਂ ਤੁਹਾਨੂੰ ਯਕੀਨ ਆ ਗਿਐ ?"

"ਆ ਗਿਐ"

"ਤਦ ਫਿਰ ਉਹਨਾਂ ਨੂੰ ਕੀ ਸਜ਼ਾ ਦਿੱਤੀ ਜਾਵੇ ਦਸੋ ?" ਇਸ ਖਾਈ ਨੂੰ ਪਾਰ ਕੀਤੇ ਬਿਨਾਂ ਤੁਸੀ ਨਹੀਂ ਜਾ ਸਕਦੇ, ਕਹਿਣ ਵਾਂਗ ਮਦਕਰੀਨਾਇਕ ਬੋਲੇ ।

"ਅਪਰਾਧ ਬੜਾ ਵੱਡਾ ਹੈ, ਪ੍ਰਭੂ ਆਪਣੀ ਇੱਛਾ ਅਨੁਸਾਰ ਸਜ਼ਾ ਦੇਣ ।" ਰੁਖੀ ਤੇ ਨਿਰਉਤਸ਼ਾਹ ਅਵਾਜ਼ ਵਿੱਚ ਬੋਲੇ ।

"ਅਪਰਾਧ ਕਰਨ ਵਾਲੇ ਵੀ ਵੱਡੇ ਹਨ, ਤੁਹਾਡੇ ਸਮੇਂ ਵਿੱਚ ਵੀ ਅਜਿਹੇ ਅਪਰਾਧ ਹੁੰਦੇ ਹੋਣਗੇ, ਉਹਨਾਂ ਲਈ ਦਿੱਤੀ ਜਾਂਦੀ ਸਜ਼ਾ ਦਾ ਵੀ ਤੁਹਾਨੂੰ ਪਤਾ ਹੋਵੇਗਾ । ਤੁਹਾਨੂੰ ਤਾਂ ਲੰਬੇ ਸਮੇਂ ਦਾ ਤਜਰਬਾ ਹੈ । ਤੁਹਾਡੇ ਸਮੇਂ ਵਿੱਚ ਅਜਿਹੀਆਂ ਕਈ ਘਟਨਾਵਾਂ ਹੋਈਆਂ ਹੋਣਗੀਆਂ, ਇਸ ਲਈ ਤੁਸੀ ਦਸੋ ਕਿ ਇਸ ਅਪਰਾਧ ਦੀ ਕੀ ਸਜ਼ਾ ਦਿੱਤੀ ਜਾਵੇ ?" ਬੋਦੀ ਫੜਕੇ ਖਲੋ ਜਾਣ ਵਾਂਗ ਕਿਹਾ ਮਦਕਰੀਨਾਇਕ ਨੇ ।

ਜ਼ਬਰਦਸਤੀ ਜ਼ਹਿਰ ਪੀਣ ਲਈ ਆਏ ਵਾਂਗ ਖੁਸ਼ਕ ਤੇ ਕਮਜ਼ੋਰ ਜਿਹੀ ਅਵਾਜ਼ ਵਿੱਚ ਬੋਲੇ ਨਰਸਪਈਆ —

"ਸਾਡੇ ਸਮੇਂ ਵਿੱਚ ਅਜਿਹੇ ਅਪਰਾਧੀ ਦਾ ਸਿਰ ਮੁੰਨਕੇ ਉਸਨੂੰ ਖੋਤੇ ਤੇ ਬਿਠਾਕੇ ਸਾਰੇ ਸ਼ਹਿਰ ਵਿੱਚ ਘੁਮਾਉਂਦੇ ਨਾਲੇ ਢੰਡੋਰਾ ਪਿਟਦੇ ਤਾਂ ਕਿ ਸਾਰੇ ਸ਼ਹਿਰ ਨੂੰ ਉਸਦੇ ਅਪਰਾਧ ਦਾ ਪਤਾ ਲੱਗ ਜਾਵੇ । ਲੋਕੀ ਉਸਤੇ ਥੁੱਕਦੇ, ਛੀ ਛੀ ਕਰਦੇ, ਫਿਰ ਉਸਨੂੰ ਫ਼ਾਂਸੀ ਲਾ ਦਿੱਤੀ ਜਾਂਦੀ ।" ਰਟਿਆ ਹੋਇਆ ਪਾਠ ਸੁਣਾਉਣ ਦੇ ਢੰਗ ਨਾਲ ਬੋਲੇ ਨਰਸਪਈਆ ।

"ਨਵਾਬ ਦੇ ਹਰਕਾਰਿਆਂ ਨੂੰ ਇਹ ਸਜ਼ਾ ਦਿੱਤੀ ਜਾ ਸਕਦੀ ਹੈ ? "ਵਿਅੰਗ ਦਸਦਿਆਂ ਪੁੱਛਿਆ ।

"ਅਪਰਾਧੀ ਕੋਈ ਵੀ ਹੋਵੇ, ਅਪਰਾਧ ਇਕੋ, ਉਸ ਲਈ ਸਜ਼ਾ ਵੀ ਇਕ ।"

"ਠੀਕ ਏ, ਕਲ ਸਵੇਰੇ ਸਭਾ ਬੁਲਾਕੇ ਤੁਸੀ ਇਹ ਸਜ਼ਾ ਸੁਣਾ ਦਿਉ ।" ਸਖ਼ਤ ਹੁਕਮ ਦੇਕੇ ਮਦਕਰੀਨਾਇਕ ਨੇ ਕਿਹਾ ।

"ਮੈਂ ਤਾਂ ਸਿਰਫ਼ ਸਲਾਹ ਦੇਣ ਵਾਲਾ ਹਾਂ, ਹੁਕਮ ਦੇਣ ਵਾਲੇ ਤਾਂ ਤੁਸੀ ਹੋ ।"

"ਪਿਛੇ ਜਦੋਂ ਮਹਿਲ ਦੇ ਖਜ਼ਾਨੇ ਵਿੱਚ ਕਿਸੇ ਨੇ ਸੰਨ, ਲਾਈ ਸੀ, ਸੰਨ੍ਹ ਲਾਉਣ ਵਾਲਿਆਂ ਨੂੰ ਤੁਸੀ ਹੀ ਸਜ਼ਾ ਸੁਣਾਈ ਸੀ ਨਾਂ । ਜਦੋਂ ਮੈਂ ਕਿਹਾ ਇਹ ਸਜ਼ਾ ਬਹੁਤ ਕਰੜੀ ਹੈ, ਤੁਸੀ ਕਿਹਾ, ਤੁਸੀ ਫੈਸਲਾ ਕਰਨ ਵਾਲੇ ਹੋ, ਮੈਂ ਚਾਹਾਂ ਤਾਂ ਸਜ਼ਾ ਬਦਲ ਸਕਦਾ ਸਾਂ, ਯਾਦ ਏ । ਉਦੋਂ ਵੀ ਤੁਸੀ ਦੁਰਗ ਦੇ ਪਰਧਾਨਮੰਤਰੀ ਸੀ, ਅਜ ਵੀ ਤੁਸੀ ਦੁਰਗ ਦੇ ਪਰਧਾਨਮੰਤਰੀ ਹੋ । ਤੁਹਾਡਾ ਅਧਿਕਾਰ ਕਿਸੇ ਨੇ ਖੋਹਿਆ ਨਹੀਂ । ਇਸ ਲਈ ਤੁਸੀ ਹੀ ਸਜ਼ਾ ਦਿਉ । ਤੁਸੀ ਜੋ ਸਜ਼ਾ ਦਿਉਗੇ ਮੈਂ ਸੁਣਾਂਗਾ । ਦੁਰਗ ਦੇ ਨਾਇਕ ਲਈ ਪ੍ਰਧਾਨਮੰਤਰੀ ਦੀ ਗੱਲ ਵੇਦ-ਵਾਕ ਹੈ । ਇਸਤੋਂ ਇਲਾਵਾ ਮੈਨੂੰ ਤਖ਼ਤ ਤੇ ਬਿਠਾਉਣ ਵਾਲੀ ਸਵਰਗਵਾਸੀ ਉੱਬਵਾਨਾਗਤੀ ਨੇ ਵੀ ਕਿਹਾ ਸੀ ਕਿ ਵੱਡਿਆਂ ਦੀ ਗੱਲ ਦਾ ਉਲੰਘਨ ਨਹੀਂ ਕਰਨਾ । ਉਹਨਾਂ ਦੀ ਗੱਲ ਦਾ ਵੀ ਮੈਂ ਉਲੰਘਨ ਨਹੀਂ ਕਰ ਸਕਦਾ । ਇਸ ਲਈ ਕਲ ਸਵੇਰੇ ਦੜਵਾਈਆਂ ਦੀ ਸਭਾ ਵਿੱਚ ਬੈਠਕੇ ਤੁਸੀ ਵਿਚਾਰ ਕਰਕੇ ਜੋ ਫੈਸਲਾ ਹੋਵੇ ਉਹ ਸੁਣਾ ਦੇਣਾ ।"

ਮਦਕਰੀਨਾਇਕ ਦੀ ਇਸ ਗੱਲ ਨੇ ਨਰਸਪਈਦੇ ਦੇ ਹੱਥਾਂ ਪੈਰਾਂ ਨੂੰ ਜੂੜ ਦਿੱਤਾ । ਉਹ ਹਿੱਲ ਜੁੱਲ ਵੀ ਨਹੀਂ ਸਨ ਸਕਦੇ ਇਸ ਗਲ ਦਾ ਕੋਈ ਜੁਆਬ ਦਿੱਤੇ ਬਿਨਾਂ ਉਹ ਮਦਕਰੀਨਾਇਕ ਦੇ ਮੂੰਹ ਵਲ ਵੇਖ਼ਦੇ ਰਹੇ ।

ਵਚਿੱਤਰ ਰੋਸ਼ਨੀ ਨਾਲ ਦਹਿਕਦੀਆਂ ਦੋ ਅੱਖਾਂ ਨੂੰ ਛਡਕੇ ਮਦਕਰੀਨਾਇਕ ਦਾ ਚਿਹਰਾ ਭਾਵਹੀਨ ਹੋ ਗਿਆ । ਧੁੱਪ ਵਿੱਚ ਸੜੀ ਚਟਾਨ ਵਾਂਗ —

"ਠੀਕ ਏ, ਤੁਹਾਡੇ ਹੁਕਮ ਦਾ ਪਾਲਨ ਕਰਾਂਗਾ । ਮੈਨੂੰ ਹੁਣ ਆਗਿਆ ਦਿਉ ।" ਨਰਸਪਈਆ ਬੋਲੇ ।

"ਤੁਹਾਨੂੰ ਤਕਲੀਫ਼ ਦਿੱਤੀ — ਮਾਫ਼ ਕਰਨਾ ।"

ਮੌਤ ਵਰਗੀ ਚੁਪ — ਦੜਵਾਈਆਂ ਦੇ ਚਿਹਰੇ ਉੱਡੇ ਹੋਏ, ਨਚੋੜਨ ਨਾਲ ਕਤਰਾ ਖ਼ੂਨ ਵੀ ਨਾਂ ਨਿਕਲੇ — ਇਕੋ ਰਾਤ ਵਿੱਚ ਪਤਾ ਨਹੀਂ ਕਿੰਨੇ ਸਾਲ ਬੀਤ ਗਏ ਹੋਣ — ਦਿਨ ਚੜ੍ਹਨ ਤੇ ਪ੍ਰਧਾਨਮੰਤਰੀ ਨਰਸਪਈਆ ਦੀ ਪਿੱਠ ਕੁੱਬੀ ਹੋ ਗਈ । ਕਰੂਰਤਾ ਦਾ ਮਨੁੱਖੀ ਰੂਪ ਧਾਰਨ ਕੀਤੇ — ਦਸ ਦਸ ਕਦਮਾਂ ਤੇ ਖਲੋਤੇ ਕੋਤਵਾਲ ਚਾਵੜੀ ਦੇ ਸਿਪਾਹੀ —

"ਹੁਕਮ ਹੋਵੇ ਤਾਂ ਅਪਰਾਧੀਆਂ ਨੂੰ ਹਾਜ਼ਰ ਕਰਾਂ" —

ਹੱਥ ਲਉਣ ਨਾਲ ਫਟ ਜਾਣ ਵਾਲੇ ਮੌਨ ਨੂੰ ਛੇੜਨ ਤੋਂ ਡਰਦਿਆਂ ਹੌਲੀ ਜਿਹੀ ਅਵਾਜ਼ ਵਿੱਚ ਬੋਲੇ ਕਾਸ਼ਣਾਨਾਇਕ —

"ਲਿਆਉ ।"

ਨਰਸਪਈਦੇ ਦੀ ਗੱਲ ਸੁਣਕੇ ਕਾਸ਼ਣਾਨਾਇਕ ਨੇ ਮੁੜਕੇ ਆਪਣੇ ਸਿਪਾਹੀਆਂ ਵਲ ਵੇਖਿਆ, ਬੋਲਣ ਦੀ ਥਾਂ ਅੱਖ ਦੇ ਇਸ਼ਾਰੇ ਨਾਲ ਹੀ ਹੁਕਮ ਦੇ ਦਿੱਤਾ ।

"ਚਾਰ ਨੰਗੀਆਂ ਤਲਵਾਰਾਂ ਵਾਲੇ ਸਿਪਾਹੀ ਨਵਾਬ ਦੇ ਪੱਤਰ ਹਰਕਾਰੇ ਨਰਾਇਣਅਈਏ ਨੂੰ ਫੜਕੇ ਲੈ ਆਏ ।

ਨਰਸਪਈਏ ਨੇ ਵੇਖਿਆ — ਉਹਨਾਂ ਵਲ ਵੇਖਣ ਦੀ ਹਿੰਮਤ ਨਹੀਂ ਸੀ ਨਰਾਇਣਅਈਏ ਵਿੱਚ — ਸਿਰ ਨੀਵਾਂ ਕਰ ਲਿਆ — ਉਸਦੇ ਮੂੰਹ ਤੇ ਵੱਟੀਆਂ ਹੋਈਆਂ ਮੁੱਛਾਂ ਥੱਲੇ ਹੋ ਗਈਆਂ ਉਸਦਾ ਰੰਗ ਫੱਕ ਹੋਇਆ —

"ਅਪਰਾਧੀਆਂ ਨੂੰ ਆਪਣੇ ਅਪਰਾਧ ਦਾ ਪਤਾ ਲੱਗ ਗਿਐ— ?"

ਆਪਣੀ ਨਹੀਂ, ਜਿਵੇਂ ਕਿਸੇ ਹੋਰ ਦੀ ਅਵਾਜ਼ ਵਿੱਚ ਬੋਲ ਰਹੇ ਹੋਣ ਨਰਸਪਈਆ ।

ਇਹ ਗੱਲ ਸੁਣਕੇ ਚੁਪਚਾਪ ਨਰਾਇਣ ਨੇ ਸਿਰ ਹਿਲਾਇਆ —

"ਤੁਸੀ ਜੋ ਕੀਤਾ ਹੈ, ਉਹ ਸਿਰਫ਼ ਜਸੂਸੀ ਦਾ ਘੋਰ-ਅਪਰਾਧ ਹੀ ਨਹੀਂ, ਤੁਸੀ ਵਿਸ਼ਵਾਸ ਧ੍ਰੋਹ ਦਾ ਜ਼ਹਿਰ ਫੈਲਾਉਣ ਵਾਲੇ ਗੁਪਤਚਰ ਵੀ ਹੋ ਇਸ ਅਪਰਾਧ ਲਈ ਜੋ ਸਜ਼ਾ ਦਿੱਤੀ ਜਾਂਦੀ ਹੈ, ਉਹ ਕੋਤਵਾਲ ਚਾਵੜੀ ਵਾਲੇ ਜਾਣਦੇ ਹਨ, ਤੇ ਤੁਸੀ ਨਵਾਬ ਦੇ ਦਰਬਾਰ ਦੇ ਰਹਿਣ ਵਾਲੇ ਹੋ, ਤੁਹਾਨੂੰ ਵੀ ਪਤਾ ਹੋਵੇਗਾ ।"

ਨਰਾਇਣ ਕੁੱਛ ਨਾ ਬੋਲਿਆ । ਪ੍ਰਧਾਨਮੰਤਰੀ ਦੀ ਗੱਲ ਨਾਲ ਸਹਿਮਤ ਹੁੰਦਿਆਂ ਸਿਰ ਹਿਲਾ ਦਿੱਤਾ ।

"ਤੁਹਾਡੇ ਅਪਰਾਧ ਨੂੰ ਸਾਬਤ ਕਰਨ ਲਈ ਕੋਤਵਾਲੀ ਵਾਲਿਆਂ ਕੋਲ ਬਹੁਤ ਸਾਰੇ ਸਬੂਤ ਤੇ ਗੁਆਹ ਵੀ ਹਨ । ਉਹਨਾਂ ਨੂੰ ਆਖੋ ਤਾਂ ਪੇਸ਼ ਕਰ ਦਿੰਦੇ ਹਾਂ —"

"ਉਹਨਾਂ ਦੀ ਕੋਈ ਲੋੜ ਨਹੀਂ —"

"ਮਤਲਬ ਕਿ ਤੁਸੀ ਆਪਣਾ ਅਪਰਾਧ ਕਬੂਲ ਕਰਦੇ ਹੋ ?"

ਉਸਦਾ ਮੌਨ ਹੀ ਇਸ ਗਲ ਦੀ ਰਜ਼ਾਮੰਦੀ ਦਾ ਸੂਚਕ ਸੀ ।

"ਤੱਦ ਇਹ ਗੱਲਬਾਤ ਖ਼ਤਮ ਕੀਤੀ ਜਾਵੇ ।"

ਸਿਰਫ਼ ਨਰਸਪਈਆ ਹੀ ਨਹੀਂ ਸੀ ਬੋਲਿਆ, ਜਿਸ ਆਸਣ ਤੇ ਉਹ ਬੈਠੇ ਸਨ, ਲਗਦੈ ਉਹ ਵੀ ਬੋਲ ਉਠਿਆ ਸੀ ।

"ਕੋਤਵਾਲ ਚੌਂਕੀ ਦੇ ਦੜਵਾਈ, ਅਗਲਾ ਕੰਮ ਕਰਨ — ਢੰਡੋਰਾ ਜਲੂਸ ਤੇ ਫਾਂਸੀ ਇਹ ਸਜ਼ਾ ਜਾਰੀ ਹੋਈ ਹੈ । ਸਭਾ ਖਤਮ ਹੋਈ — ਸਭ ਨੂੰ ਨਮਸਕਾਰ ।"

ਏਨਾਂ ਕਹਿਕੇ ਆਪਣੇ ਆਸਣ ਦੀ ਬਾਹੀ ਦਾ ਆਸਰਾ ਲੈਕੇ ਉਠੇ ਤੇ ਸਾਰਿਆਂ ਨੂੰ ਹੱਥ ਜੋੜਕੇ ਥੱਲੇ ਉਤਰ ਆਏ । ਉਥੇ ਕਿਸੇ ਨਾਲ ਗੱਲ ਕੀਤੇ ਬਿਨਾਂ, ਕਿਸੇ ਨੂੰ ਮੂੰਹ ਵਿਖਾਏ ਬਿਨਾਂ, ਆਪਣੀ ਦੂਹਰੀ ਹੋਈ ਪਿੱਠ ਨੂੰ ਸਿੱਧਾ ਕਰਨ ਦਾ ਯਤਨ ਕਰਦੇ ਉਹ ਬੂਹੇ ਵਲ ਵਧੇ ਤੇ ਆਪਣੀ ਚੌਂਕੀ ਵਿੱਚ ਕੰਮ ਕਰਦੇ ਬੰਦੇ ਨੂੰ ਪਾਲਕੀ ਲਿਆਉਣ ਲਈ ਕਿਹਾ । ਸਾਰੀ ਸਭਾ ਦੇ ਵੇਖਦਿਆਂ ਉਹ ਬਾਹਰਲੇ ਬੂਹੇ ਕੋਲ ਆਏ ਤੇ ਪਾਲਕੀ ਵਿੱਚ ਬੈਠ ਗਏ — "ਇਧਰ ਲੈ ਚਲੋ ।" ਕਹਿਕੇ ਪਾਲਕੀ ਦਾ ਬੂਹਾ ਬੰਦ ਕਰ ਦਿੱਤਾ ।

'ਬਾ — ਹੁਸ਼ਿਆਰ — ਰਾਹ ਖਾਲੀ ਕਰੋ' ਬੋਲਕੇ ਕਹਾਰ ਪਾਲਕੀ ਚੁੱਕਕੇ ਤੁਰ ਪਏ ।

ਸਭਾ ਮੁਕਿਆਂ ਘੰਟਾ ਕੁ ਹੋਇਆ ਹੋਵੇਗਾ ਸਭਾ ਵਿੱਚ ਜੋ ਵਾਪਰਿਆ, ਉਹ ਪਰਸ਼ੂਰਾਮ ਕੋਲੋਂ ਸੁਣਨ ਲਈ ਮਹਿਲ ਵਿੱਚ ਮਦਕਰੀਨਾਇਕ ਬੈਠਾ ਹੀ ਸੀ ਕਿ ਬੂਹੇ ਵਿੱਚ ਨੌਕਰ ਨੇ ਮੂੰਹ ਵਿਖਾਇਆ ।

"ਕਿਉਂ ?" ਪਰਸੂਰਾਮ ਨੇ ਪੁੱਛਿਆ ।

"ਪ੍ਰਧਾਨਮੰਤਰੀ ਦੀ ਚੌਂਕੀ ਵਿਚੋਂ ਮੁਨਸ਼ੀ ਮਹਾਂਸਵਾਮੀ ਨੂੰ ਮਿਲਣ ਲਈ ਆਏ ਹਨ ।" ਨੌਕਰ ਨੇ ਕਿਹਾ ।

"ਅੰਦਰ ਭੇਜ ਦੇਹ, ਭਰਾ ਦੇ ਮੂੰਹ ਵਲ ਵੇਖਦਿਆਂ ਪਰਸ਼ੂਰਾਮਨਾਇਕ ਨੇ ਕਿਹਾ ।"

ਇਕ ਦੋ ਖਿਨਾਂ ਵਿੱਚ ਹੀ ਪ੍ਰਧਾਨਮੰਤਰੀ ਦਾ ਮੁਨਸ਼ੀ ਅੰਦਰ ਆਗਿਆ, ਆਕੇ ਉਸ ਨਾਇਕ ਹੋਰਾਂ ਨੂੰ ਗੌਰਵਪੂਰਣ ਢੰਗ ਨਾਲ ਨਮਸਕਾਰ ਕੀਤੀ ਤੇ ਕਿਹਾ ਕਿ "ਇਹ ਪੱਤਰ ਆਪਨੂੰ ਦੇਣ ਲਈ ਪ੍ਰਧਾਨਮੰਤਰੀ ਜੀ ਦਾ ਹੁਕਮ ਹੋਇਆ ਹੈ ।" ਕਹਿਕੇ ਮੁਹਰ ਲੱਗੀ ਥੈਲੀ ਪਰਸ਼ੂਰਾਮ ਨਾਇਕ ਨੇ ਹੱਥ ਫੜਾ ਦਿੱਤੀ ।

"ਮਹਾਰਾਜ ਦੇ ਪੱਤਰ ਵੇਖਣ ਤਾਂਈ ਬਾਹਰ ਰੁਕੋ" ਮੁਨਸ਼ੀ ਨੇ ਹੁਕਮ ਦੇਕੇ, ਉਸਦੇ ਬਾਹਰ ਜਾਣ ਤੋਂ ਮਗਰੋਂ ਥੈਲੀ ਦੀ ਮੁਹਰ ਤੋੜਕੇ ਪੱਤਰ ਬਾਹਰ ਕੱਢਕੇ ਮਦਕਰੀਨਾਇਕ ਵੱਲ ਵਧਾਇਆ ।

"ਕੀ ਏ, ਤੂੰ ਪੜ੍ਹਕੇ ਸੁਣਾ ਪਰਸੂਰਾਮ ?" ਮਦਕਰੀਨਾਇਕ ਨੇ ਕਿਹਾ । ਜ਼ੋਰ ਦੀ ਪੜ੍ਹਨ ਤੋਂ ਪਹਿਲਾਂ ਉਸਨੇ ਆਪ ਪੜ੍ਹਨੀਂ ਸੁਰੂ ਕੀਤੀ । ਚਿੱਠੀ ਛੋਟੀ ਜਿਹੀ ਸੀ । ਪੜ੍ਹਦਿਆਂ ਹੀ ਪਰਸ਼ੂਰਾਮਨਾਇਕ ਦੇ ਚਿਹਰੇ ਦਾ ਰੰਗ ਉੱਡ ਗਿਆ, ਕਾਗਜ਼ ਫੜੀਆਂ ਉਂਗਲਾ ਕੰਬਣ ਲੱਗ ਪਈਆ । "ਕੀ ਗੱਲ ਏ ?"

"ਪ੍ਰਧਾਨਮੰਤਰੀ ਨੇ ਆਪਣੇ ਅਹੁਦੇ ਤੋਂ ਅਸਤੀਫ਼ਾ ਦੇ ਦਿੱਤਾ ਏ ।" ਥੋਹੜੀ ਜਿਹੀ ਕੰਬਦੀ ਅਵਾਜ਼ ਵਿੱਚ ਬੋਲਿਆ ਪਰਸ਼ੂਰਾਮਨਾਇਕ ।

"ਪੱਤਰ ਪੜ੍ਹ ।"

"ਸ੍ਰੀ ਮਨਮਹਾਂਨਾਇਕ ਚਾਰੀਆ, ਕਾਮਗੋਤੀ ਕਸਤੂਰੀ ਇਤਿਆਦਿ ਬਿਰਦ ਅੰਕਿਤ ਕਸਤੂਰੀ ਰੰਗਪਾਨਾਇਕ ਰਾਜਾ ਨੰਗੀ ਤਲਵਾਰ ਵਾਲੇ ਮਦਕਰੀਨਾਇਕ ਦੇ ਚਰਣਾਂ ਵਿੱਚ ਪਰਧਾਨਮੰਤਰੀ ਨਰਸਪਈਏ ਦੀ ਬੇਨਤੀ — ਮੈਂ ਐਨਾ ਚਿਰ ਦੁਰਗ ਦਾ ਲੂਣ ਖਾਧਾ ਤੇ ਬਿਨਾ ਕਿਸੇ ਧ੍ਰੋਹ ਦੇ ਤੁਹਾਡੇ ਚਰਣਾਂ ਵਿੱਚ ਸੇਵਾ ਕੀਤੀ । ਹੁਣ ਮੇਰੀ ਉਮਰ ਹੋ ਗਈ ਹੈ, ਬੁੱਧੀ ਵੀ ਮੰਦ ਹੋ ਗਈ ਹੈ । ਜਿਸ ਕਾਰਨ ਸਵਾਮੀ ਸੇਵਾ ਵਿੱਚ ਲਾਪ੍ਰਵਾਹੀ ਹੋ ਗਈ । ਉਸਨੂੰ ਤੁਸੀ ਖਿਮਾ ਕਰੋ ਯਾਂ ਉਸ ਲਈ ਦੰਡ ਦਿਓ, ਉਹ ਆਪਣੀ ਇੱਛਾ ਹੈ । ਅਗੋਂ ਫਿਰ ਕੰਮ ਵਿੱਚ ਮੇਰੇ ਕੋਲੋ ਭੁੱਲ ਹੋ ਸਕਦੀ ਹੈ, ਇਸ ਲਈ ਅਸਤੀਫਾ ਭੇਜ ਰਿਹਾ ਹਾਂ । ਮੇਰੀ ਪ੍ਰਾਰਥਨਾ ਹੈ ਕਿ ਪ੍ਰਭੂ ਇਸਨੂੰ ਸਵੀਕਾਰ ਕਰਨ ਤੇ ਮੈਨੂੰ

ਜੱਪ ਤੱਪ ਕਰਨ ਦੀ ਆਗਿਆ ਦੇਣ । ਆਪਦਾ ਆਗਿਆਕਾਰੀ ਸੇਵਕ. ਕੱਲੀ ਨਰਸ-ਪਈਆ ।"

ਪਰਸ਼ੂਰਾਮ ਨੇ ਥੋਹੜੀ ਜਿਹੀ ਕੰਬਦੀ ਅਵਾਜ਼ ਵਿੱਚ ਪੱਤਰ ਪੜ੍ਹਨਾਂ ਸ਼ੁਰੂ ਕੀਤਾ, ਪਰ ਫਿਰ ਆਪਣੇ ਆਪਨੂੰ ਸੰਭਾਲਕੇ ਅਰਾਮ ਨਾਲ ਪੱਤਰ ਪੜ੍ਹਿਆ—

ਸੁਣਦਿਆਂ ਹੀ ਮਦਕਰੀਨਾਇਕ ਦੇ ਚਿਹਰੇ ਤੇ ਕਈ ਰੰਗ ਆਏ ਤੇ ਕਈ ਗਏ । ਅਖ਼ੀਰ ਵਿੱਚ ਉਹਨਾਂ ਦਾ ਚਿਹਰਾ ਬਦਲਾਂ ਨਾਲ ਘਿਰੇ ਅਕਾਸ਼ ਵਾਂਗ ਹੋ ਗਿਆ ।

"ਪੱਤਰ ਮੈਨੂੰ ਦੇਹ—" ਬੋਲੇ ।

ਬਿਨਾਂ ਕੁੱਛ ਕਹੇ, ਪਰਸ਼ੂਰਾਮਨਾਇਕ ਨੇ ਉਹ ਪੱਤਰ ਮਦਕਰੀਨਾਇਕ ਦੇ ਹੱਥ ਫੜਾ ਦਿੱਤਾ । ਉਸ ਪੱਤਰ ਨੂੰ ਨਾਇਕ ਵੇਖਣ ਲੱਗੇ । ਲਿਖਾਈ ਸਪਸ਼ਟ ਸੀ, ਪਰ ਅਖਰ ਕੰਬਦੇ ਹੱਥਾਂ ਦੇ ਲਿਖੇ ਜਾਪਦੇ ਸਨ । ਬਿਨਾਂ ਕਿਸੇ ਯਤਨ ਦੇ ਉਹਨਾਂ ਦੇ ਹੱਥ ਨੇ ਉਸ ਕਾਗਜ਼ ਨੂੰ ਆਪਣੀ ਮੁੱਠੀ ਵਿੱਚ ਘੁੱਟ ਲਿਆ । "ਅਗੋਂ ਕੀ ਕੀਤਾ ਜਾਵੇ ?" ਕਹਿਕੇ ਪਰਸ਼ੂਰਾਮਨਾਇਕ ਵਲ ਵੇਖਣ ਲੱਗੇ ।

"ਇਸ ਪੱਤਰ ਨੂੰ ਮਨਜ਼ੂਰ ਕਰਨ ਤੋਂ ਪਹਿਲਾਂ ਤੁਹਾਡਾ ਇਕ ਵਾਰੀ ਨਰਸਪਈਏ ਹੋਰਾਂ ਨੂੰ ਮਿਲਣਾ ਠੀਕ ਹੋਵੇਗਾ ।" ਪਰਸ਼ੂਰਾਮ ਨਾਇਕ ਨੇ ਕਿਹਾ ।

"ਉਹ ਜ਼ਰੂਰੀ ਏ ?"

"ਰਾਜ ਦੇ ਹਿੱਤ ਦੇ ਨਜ਼ਰੀਏ ਤੋਂ ਬਹੁਤ ਜ਼ਰੂਰੀ ਏ । ਦੁਰਗ ਵਿੱਚ ਜਸੂਸੀ ਦਾ ਧੂੰਆਂ ਫੈਲਾਉਣ ਵਾਲੇ ਪਰਧਾਨਮੰਤਰੀ ਨੇ ਅਸਤੀਫ਼ਾ ਦੇ ਦਿੱਤਾ । ਉਸਨੂੰ ਮਿਲ਼ਣ ਤੋਂ ਬਗੈਰ ਹੀ ਮਹਾਰਾਜ ਨੇ ਉਸਨੂੰ ਮਨ੍ਜ਼ੂਰ ਕਰ ਲਿਆ । ਇਹ ਖ਼ਬਰ ਜਨਤਾ ਵਿੱਚ ਫੈਲਨੀ ਠੀਕ ਨਹੀਂ ਹੋਵੇਗੀ ।"

"ਮੈਂ ਉਹਨਾਂ ਨੂੰ ਅਸਤੀਫ਼ਾ ਦੇਣ ਲਈ ਨਹੀਂ ਕਿਹਾ ।"

"ਅਜ ਜੋ ਕੁੱਛ ਹੋਇਆ, ਉਹ ਭਾਵੇਂ ਨਵਾਬ ਦੇ ਹਰਕਾਰੇ ਦੀ ਪੁੱਛਪੜਤਾਲ ਸੀ — ਪਰ ਅਸਲ ਵਿੱਚ ਤਾਂ ਉਹ ਪ੍ਰਧਾਨੰਤਰੀ ਦੀ ਪੁੱਛ ਪੜਤਾਲ ਸੀ । ਸਾਡੇ ਦਰਬਾਰ ਵਿੱਚ ਹਰਕਾਰੇ ਨੂੰ ਨਿਯੁਕਤ ਕੀਤਾ ਗਿਆ ਪ੍ਰਧਾਨਮੰਤਰੀ ਦੀ ਸਲਾਹ ਨਾਲ — ਪ੍ਰਧਾਨਮੰਤਰੀ ਨਵਾਬ ਦੇ ਪੱਖ-ਪਾਤੀ ਹਨ । ਹਰਕਾਰੇ ਨੇ ਗਲਤ ਕਦਮ ਚੁਕਿਆ" — ਇਹ ਕੰਮ ਕਰਨ ਲਈ

"ਪ੍ਰਧਾਨਮੰਤਰੀ ਨੇ ਹੀ ਉਸਨੂੰ ਸਲਾਹ ਦਿੱਤੀ ਹੋਵੇ — ਥੋਹੜੀ ਬਹੁਤੀ ਰਾਜਨੀਤੀ ਦੀ ਸੂਝ ਬੂਝ ਰਖਣ ਵਾਲੇ ਇਹ ਵੀ ਅਰਥ ਕੱਢ ਸਕਦੇ ਹਨ । ਪ੍ਰਧਾਨਮੰਤਰੀ ਦੇ ਵਿਚਾਰਾਂ ਵਾਲੇ ਹੋਰ ਬੰਦੇ ਵੀ ਤਾਂ ਹੋ ਸਕਦੇ ਹਨ — ਇਸ ਘਟਨਾ ਦੇ ਵਾਪਰਨ ਦੇ ਨਾਲ ਹੀ ਉਹਨਾਂ ਅਸਤੀਫ਼ਾ ਦੇ ਦਿੱਤਾ, ਅਸੀ ਥੋਹੜਾ ਵੀ ਨਾ ਉਡੀਕਿਆ — ਝੱਟ ਹੀ ਪ੍ਰਵਾਨ ਕਰ ਲਿਆ — ਇਸਦਾ ਇਹ ਅਰਥ ਕੱਢਣ ਦਾ ਮੌਕਾ ਵੀ ਲੋਕਾਂ ਨੂੰ ਮਿਲ ਸਕਦਾ ਹੈ — ਪ੍ਰਧਾਨਮੰਤਰੀ ਦੇ ਹਿਤੈਸ਼ੀ ਵੀ ਦੁਰਗ ਵਿੱਚ ਬਥੇਰੇ ਹਨ — ਉਹ ਸਾਡੇ ਇਸ ਕਦਮ ਨੂੰ ਗਲਤ ਸਮਝ ਲੈਣ — ਇਸ ਨਾਲ ਰਾਜ ਵਿੱਚ ਬੇਚੈਨੀ

ਤੇ ਅਸੰਤੁਸ਼ਟਤਾ ਫੈਲਣ ਦਾ ਡਰ ਹੈ । ਇਸਲਈ ਤੁਹਾਨੂੰ ਰਾਜ ਦੀ ਭਲਾਈ ਦੀ ਦ੍ਰਿਸ਼ਟੀ ਤੋਂ ਸੋਚਣਾ ਚਾਹੀਦਾ ਹੈ ।" ਆਪਣੇ ਵਿਚਾਰ ਪ੍ਰਗਟ ਕਰਦਿਆਂ ਪਰਸ਼ੂਰਾਮ ਨਾਇਕ ਬੋਲਿਆ ।

"ਇਹ ਗੱਲ ਪਰਧਾਨਮੰਤਰੀ ਨੂੰ ਵੀ ਸੋਚਣੀ ਚਾਹੀਦੀ ਸੀ ।"

"ਆਪਣੀ ਸੋਚ ਅਨੁਸਾਰ ਜੋ ਉਹਨਾਂ ਨੇ ਕੀਤਾ, ਉਹ ਸਹੀ ਹੈ —"

"ਆਪਣੀ ਸੋਚ ਅਨੁਸਾਰ ਕੀਤਾ ਕੰਮ ਰਾਜ ਨੂੰ ਹਾਨੀ ਪੁਚਾਉਣ ਵਾਲਾ ਹੋਣ ਕਰਕੇ, ਅਸਤੀਫਾ ਦੇ ਦੇਣਾ ਹੀ ਸੁਆਮੀ ਭਗਤ ਦਾ ਕਰੱਤਵ ਹੈ । ਉਹ ਉਹਨਾਂ ਕਰ ਦਿੱਤਾ । ਉਹਨਾਂ ਦੇ ਕੰਮ ਵਿੱਚ ਕੋਈ ਦੋਸ ਲਭਣਾ ਸੰਭਵ ਨਹੀਂ ।"

"ਉਹਨਾਂ ਲੂਣ ਖਾਧਾ, ਉਹਨਾ ਪਾਣੀ ਵੀ ਪੀਤਾ, ਇਸ ਲਈ ਅਸੀ ਕੀ ਕਰ ਸਕਦੇ ਹਾ । ਜੋ ਪਦਵੀ ਉਹਨਾਂ ਨੂੰ ਨਹੀਂ ਚਾਹੀਦੀ, ਉਸਤੇ ਟਿਕੇ ਰਹਿਣ ਲਈ ਉਹਨਾਂ ਅਗੇ ਹੱਥ ਜੋੜੀਏ ।"

"ਤੁਸੀ ਇਸ ਗੱਲ ਨੂੰ ਠੀਕ ਸਮਝੋ ਯਾ ਗਲਤ — ਪਰ ਅਨੇਕਾਂ ਬੰਦਿਆਂ ਦੀ ਸੋਚ ਅਨੁਸਾਰ ਪ੍ਰਧਾਨਮੰਤਰੀ ਨੇ ਠੀਕ ਹੀ ਕੀਤਾ ਹੈ । ਅਸੀ ਲੋਕਾਂ ਨੂੰ ਆਪਣੇ ਕੰਮ ਵਿੱਚ ਨੁਕਸ ਕੱਢਣ ਦਾ ਮੌਕਾ ਨਾਂ ਦੇਈਏ ।"

"ਉਸਦੇ ਲਈ ਕੀ ਕਰਨਾ ਚਾਹੀਦਾ ਹੈ ਤੇਰੇ ਵਿਚਾਰ ਵਿਚ — ਦਸ ਨਰਸਪਈਏ ਦੇ ਚੇਲੇ ।" ਥੋਹੜੇ ਜਿਹੇ ਔਖੇ ਹੋਕੇ ਬੋਲ ਮਦਕਰੀਨਾਇਕ ।

"ਉਹ ਆਕੜਨ ਤਾ ਅਸੀ ਢਿੱਲੇ ਪੈ ਜਾਈਏ ਮੇਰੀ ਗੱਲ ਸੁਣ ਰਹੇ ਹੋ ਨਾਂ ।" ਬੇਨਤੀ ਕਰਦਿਆਂ ਪਰਸੂਰਾਮ ਨਾਇਕ ਬੋਲੇ ।

"ਕੀ — ਦਸ — ਜੋ ਵੀ ਕੋਈ ਆਏ, ਉਸਨੂੰ ਸੁਨਣਾ ਹੀ ਸਾਡਾ ਕੰਮ ਹੈ ।"

"ਮੈਨੂੰ ਤੁਸੀ ਬੇਸਕ ਜੋ ਸਜ਼ਾ ਦੇਣੀ ਹੈ ਦੇ ਦਿਉ, ਇਸਦੀ ਮੈਨੂੰ ਚਿੰਤਾ ਨਹੀਂ । ਮਿਹਰਬਾਨੀ ਕਰਕੇ ਜਿਵੇਂ ਮੈ ਕਹਿ ਰਿਹਾਂ, ਉਵੇਂ ਕਰੋ ।"

ਕੀ ਕਰਨੈਂ ?

"ਪਹਿਲਾਂ ਤਾਂ ਪ੍ਰਧਾਨਮੰਤਰੀ ਦੇ ਹਰਕਾਰੇ ਨੂੰ ਦਿੱਤੀ ਸਜ਼ਾ ਰੋਕ ਦਿਉ । ਉਸ ਸਜ਼ਾ ਦੀ ਥਾਂ, ਉਸਨੂੰ ਆਦਰਪੂਰਣ ਢੰਗ ਨਾਲ ਵਾਪਸ ਸ੍ਰੀਰੰਗ ਪੱਟਣ ਭੇਜ ਦਿਉ — ਨਵਾਬ ਨੂੰ ਚਿੱਠੀ ਲਿਖ ਦਿਉ ਕਿ ਕਿਸ ਕਾਰਨ ਵਾਪਸ ਭੇਜਿਆਂ ਜਾ ਰਿਹੈ । ਜੇ ਇਹ ਸਜ਼ਾ ਦੇ ਦਿੱਤੀ ਤਾਂ ਹੋਰ ਕਿਤੇ ਜਾਂਦੀ ਇਹ ਗਿੱਧ ਸਾਡੇ ਉੱਤੇ ਝਪਟ ਪਏਗੀ । ਇਸ ਵੇਲੇ ਅਸੀ ਨਵਾਬ ਨਾਲ ਟੱਕਰ ਲੈਣ ਦੀ ਬਜਾਏ ਉਸਨੂੰ ਦੂਰ ਰਖੀਏ ਤਾਂ ਠੀਕ ਰਹੇਗਾ — ਸਾਡੇ ਕਰਨ ਵਾਲੇ ਬਹੁਤ ਸਾਰੇ ਕੰਮ ਬਾਕੀ ਹਨ — ਸਾਡਾ ਉਦੇਸ਼ ਹਰਕਾਰੇ ਦਾ ਅਪਮਾਨ ਕਰਨਾ ਨਹੀਂ — ਸਾਨੂੰ ਸਦਾ ਸ਼ਕ ਦੀ ਦ੍ਰਿਸ਼ਟੀ ਨਾਲ ਵੇਖਣ ਵਾਲੇ ਇਸ ਉੱਲੂ ਨੂੰ ਆਪਣੇ ਰਾਜ ਤੋਂ ਬਾਹਰ ਕਢਣਾ ਹੈ — ਉਹ ਇਥੋਂ ਚਲਾ ਜਾਵੇ ਤਾਂ ਆਪਣੇ ਕੰਮ ਸਿਰੇ ਚਾੜ੍ਹਨ ਲਈ ਸਾਨੂੰ ਸੁਤੰਤਰਤਾ ਮਿਲ

ਜਾਵੇਗੀ । ਇਸ ਤਰ੍ਹਾਂ ਪਰੋਖ ਢੰਗ ਨਾਲ, ਨਵਾਬ ਨੂੰ ਚੇਤਾਵਨੀ ਵੀ ਹੋ ਜਾਵੇਗੀ । ਕਿਸੇ ਤਰ੍ਹਾਂ ਇਹ ਮਾਮਲਾ ਇਥੇ ਹੀ ਖਤਮ ਹੋ ਜਾਵੇ ।" ਗੱਲ ਨੂੰ ਅੱਧ ਵਿਚਕਾਰ ਹੀ ਰੋਕਕੇ ਨਾਇਕ ਵਲ ਵੇਖਣ ਲੱਗਾ —

"ਅਗੋਂ ?"

"ਪ੍ਰਧਾਨਮੰਤਰੀ ਨੂੰ ਬੁਲਾਕੇ ਆਖੋ, ਸਾਨੂੰ ਉਹਨਾਂ ਦਾ ਅਸਤੀਫ਼ਾ ਮਨਜ਼ੂਰ ਨਹੀਂ — ਅਸੀ ਚਹੁੰਦੇ ਹਾਂ ਕਿ ਉਹ ਇਸ ਪਦਵੀ ਤੇ ਰਹਿਣ । ਇਸ ਵਿੱਚ ਉਹਨਾਂ ਦਾ ਕੋਈ ਕਸੂਰ ਨਹੀਂ । ਇਸ ਢੰਗ ਨਾਲ ਗੱਲ ਕਰੋ ।"

"ਇਸ ਤਰ੍ਹਾਂ ਜੇ ਉਹਨਾਂ ਆਪਣਾ ਅਸਤੀਫ਼ਾ ਵਾਪਸ ਲੈ ਲਿਆ ਤਾਂ, ਭੁਲ ਨਾ ਪਰਸ਼ੂਰਾਮ — ਨਰਸਪਈਆ ਬੋਹੜੇ ਪਾਣੀਆਂ ਵਿੱਚ ਤੈਰਨ ਵਾਲਾ ਬੰਦਾ ਨਹੀਂ ।"

"ਉਹ ਫਿਰ ਵੇਖੀ ਜਾਵੇਗੀ — ਮੰਨਣ ਯਾਂ ਨਾ ਮੰਨਣ — ਹੁਣ ਪ੍ਰਧਾਨਮੰਤਰੀ ਕਟੇ ਹੋਏ ਪਰਾਂ ਵਾਲੇ ਪੰਛੀ ਹਨ — ਜੇ ਮੰਨ ਗਏ ਤਾਂ ਉਹਨਾਂ ਨੂੰ ਹੀ ਆਪਣੀ ਸਵਾਰੀ ਲਈ ਘੋੜਾ ਬਨਾਵਾਂਗੇ — ਜੇ ਨਾਂ ਰਹੇ ਤਾਂ ਲੋਕਾਂ ਨੂੰ ਇਹ ਆਖਾਂਗੇ, ਇਸ ਵਿੱਚ ਸਾਡਾ ਕੋਈ ਕਸੂਰ ਨਹੀਂ — ਲੋਕਾਂ ਨੂੰ ਇਹ ਪ੍ਰਗਟ ਕਰਨ ਤੋਂ ਬਾਦ ਅਸਤੀਫ਼ਾ ਮਨਜ਼ੂਰ ਕਰਾਂਗੇ । ਕਿਰਪਾ ਕਰਕੇ ਮੇਰੀ ਗੱਲ ਸੁਣੋ — ਫੁਲ ਦੇਣ ਵਾਲੇ ਸਮੇਂ ਵਿੱਚ ਰੁਖ ਨੂੰ ਕਟਨਾ ਠੀਕ ਨਹੀਂ । ਹੁਣ ਹਵਾ ਦਾ ਰੁਖ ਸਾਡੇ ਵਲ ਹੈ ।" ਪਰਸ਼ੂਰਾਮ ਨਾਇਕ ਨੇ ਬੇਨਤੀ ਕਰਦਿਆਂ ਕਿਹਾ ।

ਸੋਚਣ ਤੋਂ ਬਾਦ — "ਤੂੰ ਜੋ ਕਹਿ ਰਿਹੈ, ਉਹ ਠੀਕ ਹੈ — ਅਜ ਤੋਂ ਤੂੰ ਹੀ ਸਾਡਾ ਪ੍ਰਧਾਨਮੰਤਰੀ ।" ਮਦਕ਼ਰੀਨਾਇਕ ਬੋਲੇ ।

"ਮੈਂ ਕੁੱਛ ਵੀ ਨਹੀਂ, ਸਿਰਫ਼ ਤੁਹਾਡਾ ਛੋਟਾ ਭਰਾ ਹਾਂ, ਇਹੋ ਕੁੱਛ ਬਣਿਆ ਰਹਾਂ — ਮੇਰੀ ਗੱਲ ਠੀਕ ਲੱਗੀ ? ਮੁਨਸ਼ੀ ਨੂੰ ਬੁਲਾਵਾਂ ?" ਪਰਸ਼ੂਰਾਮ ਨੇ ਪੁੱਛਿਆ ।

"ਚਲ ਠੀਕ ਏ — ਦਾੜ ਸੁੱਟ ।"

"ਠੀਕ ਏ" ਤਾੜੀ ਮਾਰਕੇ ਬਾਹਰ ਖਲੋਤੇ ਨੌਕਰ ਨੂੰ ਬੁਲਾਕੇ ਪ੍ਰਧਾਨਮੰਤਰੀ ਦੇ ਮੁਨਸ਼ੀ ਨੂੰ ਭੇਜਣ ਲਈ ਕਿਹਾ ।

ਮੁਨਸ਼ੀ ਅੰਦਰ ਆ ਗਿਆ ।

"ਪ੍ਰਧਾਨਮੰਤਰੀ ਨੂੰ ਕਹਿਣਾ ਕਿ ਉਹਨਾਂ ਦਾ ਪੱਤਰ ਮਿਲ ਗਿਐ, ਅਸੀ ਆਪ ਆਕੇ ਉਹਨਾਂ ਨੂੰ ਮਿਲਕੇ ਗੱਲ ਕਰਾਂਗੇ । ਐਡੀ ਕਾਹਲੀ ਕਰਨ ਦੀ ਕੋਈ ਲੋੜ ਨਹੀਂ । ਇਹ ਗੱਲ ਏਵੇਂ ਹੀ ਕਹਿਣੀ ਏ ।" ਪਰਸ਼ੂਰਾਮਨਾਇਕ ਨੇ ਕਿਹਾ ।

"ਜੋ ਹੁਕਮ" ਨਮਸਕਾਰ ਕਰਕੇ ਮੁਨਸ਼ੀ ਚਲਾ ਗਿਆ ।

# 17

ਪਰਸ਼ੂਰਾਮਨਾਇਕ ਨੇ ਹਰ ਸੰਭਵ ਯਤਨ ਕੀਤਾ, ਕਈ ਤਰ੍ਹਾਂ ਨਾਲ ਦਲੀਲਾਂ ਦੇਕੇ ਪ੍ਰਧਾਨਮੰਤਰੀ ਨੂੰ ਮਨਾਉਣ ਦੀ ਕੋਸ਼ਿਸ਼ ਕੀਤੀ, ਪਰ ਉਹਨਾਂ ਦਾ ਇਕੋ ਜੁਆਬ ਸੀ —

"ਸਾਰੇ ਸ਼ਹਿਰ ਵਿੱਚ ਢੰਡੋਰਾ ਪਿਟਿਆ ਗਿਆ ਹੈ — ਇਸ ਵਿੱਚ ਮੇਰੀ ਕੋਈ ਗਲਤੀ ਹੈ ਯਾ ਨਹੀਂ, ਪਤਾ ਨਹੀਂ — ਪਰ ਇਹ ਗੱਲ ਹਰ ਬੰਦੇ ਦੇ ਮੂੰਹ ਤੇ ਹੈ ਕਿ 'ਨਰਸਪਈਆ ਇਸ ਪਦਵੀ ਲਈ ਸਹੀ ਬੰਦਾ ਨਹੀਂ — ਇਸਦੀ ਪਿੱਠ ਪਿੱਛੇ ਕੀ ਹੋ ਰਿਹੈ, 'ਇਸ ਬੁੱਢੇ ਨੂੰ ਇਹ ਨਹੀਂ ਪਤਾ — ਤੇ ਉਸਦੀ ਪ੍ਰਧਾਨਮੰਤਰੀ ਬਣੇ ਰਹਿਣ ਦੀ ਖ਼ਾਹਿਸ਼, ਬੁਢਾਪੇ ਵਿੱਚ ਤੀਜੀ ਪਤਨੀ ਦੀ ਖ਼ਾਹਿਸ਼ ਵਾਂਗ ਹੈ—' ਲੋਕਾਂ ਨੂੰ ਇਹ ਕਹਿਕੇ ਮੇਰਾ ਮੌਜੂ ਉਡਾਉਣ ਦਾ ਮੌਕਾ ਮਿਲ ਗਿਐ । ਹੋਰਨਾਂ ਦੀ ਤਾਂ ਮੈਂ ਕੀ ਗੱਲ ਕਰਾਂ, ਮੇਰਾ ਆਪਣੇ ਆਪ ਵਿੱਚ ਵਿਸ਼ਵਾਸ ਖ਼ਤਮ ਹੋ ਗਿਐ — ਇਸ ਪਦਵੀ ਦਾ ਅਲੰਕਾਰ ਮੈਨੂੰ ਨਹੀਂ ਚਾਹੀਦਾ । ਹੁਣ ਤਾਂਈ ਮਹਾਰਾਜ ਮੇਰੇ ਤੇ ਵਿਸ਼ਵਾਸ ਕਰਦੇ ਰਹੇ ਹਨ — ਇਸ ਲਈ ਮੈਂ ਉਹਨਾਂ ਦਾ ਕਿਰੱਤਗ ਹਾਂ । ਹੁਣ ਮੈਨੂੰ ਖਿਮਾ ਕਰੋ । ਜੋ ਵੀ ਕੋਈ ਆਖੇ, ਮੇਰਾ ਉਸਨੂੰ ਇਹੋ ਜੁਆਬ ਹੈ ।"

ਨਾਇਕ ਹੋਰਾਂ ਨੇ ਗੁਪਤ ਸਭਾ ਬੁਲਾਈ ਨਗਰ ਦੇ ਪ੍ਰਮੁੱਖ ਵਿਅਕਤੀਆਂ ਨੂੰ, ਦੜਵਾਈਆਂ ਨੂੰ ਬੁਲਾਕੇ ਪ੍ਰਧਾਨਮੰਤਰੀ ਦੇ ਅਸਤੀਫ਼ੇ ਬਾਰੇ ਉਹਨਾਂ ਨੂੰ ਦਸਿਆ ਤੇ ਕਹਿਣ ਲੱਗੇ "ਪ੍ਰਧਾਨਮੰਤਰੀ ਨੇ ਸਾਡੀ ਬੇਨਤੀ ਪਰਵਾਨ ਨਹੀਂ ਕੀਤੀ — ਅਸੀ ਕੀ ਕਰੀਏ, ਵਡੇਰੇ ਹੀ ਸਾਨੂੰ ਦੱਸਣ ।"

ਇਹ ਗੱਲ ਸੁਣਕੇ ਦੜਵਾਈ ਕੁੱਛ ਬੋਲਣ ਹੀ ਲੱਗੇ ਸਨ ਕਿ ਨਰਸਪਈਆ ਬੋਲ ਪਏ —

"ਪ੍ਰਭੂ, ਤੁਸੀ ਮੇਰੇ ਤੇ ਮੇਰੀ ਉਮੀਦ ਤੋਂ ਕਿਤੇ ਵੱਧ ਉਦਾਰਤਾ ਦਿਖਾਈ ਹੈ, ਹੁਣ ਵੀ ਮੈਨੂੰ ਇਸ ਪਦਵੀ ਤੋਂ ਹਟਾਉਣ ਦੀ ਬਜਾਏ ਜੋ ਕੁੱਛ ਮੈਨੂੰ ਦੇ ਰਹੇ ਹਨ, ਮੈਂ ਉਸਦੇ ਲਾਇਕ ਨਹੀਂ, ਇਹ ਤਾਂ ਅਯੋਗ ਵਿਅਕਤੀ ਨੂੰ ਸਨਮਾਨ ਦੇਣ ਬਰਾਬਰ ਹੈ, ਬੀਮਾਰ ਬੰਦੇ ਨੂੰ ਦਿਤੇ ਖਾਣੇ ਦੇ ਵਿਸ਼ ਬਣ ਜਾਣ ਵਾਂਗ ਹੈ — ਇਸ ਲਈ ਇਸ ਉਮਰ ਵਿੱਚ ਮੇਰੇ ਮਨ ਨੂੰ ਇਹ ਪੀੜਾ ਨਾਂ ਦਿਉ ।" ਵਿਨੈਪੂਰਵਕ ਪਰ ਦ੍ਰਿੜ ਨਿਸਚੇ ਭਰੀ ਧੁਨੀ ਵਿੱਚ ਕਿਹਾ ।

ਇਹ ਗੱਲ ਸੁਣਕੇ ਨਾਇਕ ਹੋਰਾਂ ਨੇ ਬੇਬਸੀ ਦੀ ਦ੍ਰਿਸ਼ਟੀ ਨਾਲ ਸਭਾ ਵਲ ਵੇਖਿਆ । ਸਭਾ ਵਿੱਚ ਬੈਠੇ ਕਈ ਵਿਅਕਤੀਆਂ ਨੂੰ ਲੱਗਾ ਕਿ ਨਰਸਪਈਏ ਹੋਰਾਂ ਦੀ ਜ਼ਿੱਦ ਲੋੜ ਤੋਂ ਵਧੇਰੇ ਹੀ ਵੱਧ ਗਈ ਸੀ । ਉਹਨਾਂ ਸਾਰਿਆਂ ਦੀ ਭਾਵਨਾਂ ਦੀ ਅਵਾਜ਼ ਬਣਕੇ ਦੜਵਾਈਆਂ ਵਿਚੋਂ ਵੱਡੇ ਚੱਪੇਰਾਵੜੀ ਦੇ ਦੜਵਾਈ ਚਿੱਕਪਰਸ਼ੂਰਾਮ ਨਾਇਕ ਬੋਲੇ —

"ਪ੍ਰਧਾਨਮੰਤਰੀ ਜੀ, ਇਹ ਤੁਹਾਡੀ ਗੱਲ ਹੈ, ਤੁਹਾਨੂੰ ਹੀ ਮੰਨਣੀ ਚਾਹੀਦੀ ਹੈ, ਇਹ ਕੋਈ ਰਬ ਦੇ ਮੰਨਣ ਵਾਲੀ ਗੱਲ ਤਾਂ ਨਹੀਂ। ਮਹਾਰਾਜ ਦੇ ਪੁੱਛਣ ਤੇ ਸਿਰ ਦੇਣ ਦੀ ਸਹੁੰ ਖਾਕੇ, ਉਹਨਾਂ ਦਾ ਲੂਣ ਖਾਣ ਵਾਲਿਆਂ ਵਿਚੋਂ ਕੋਈ ਵੀ ਸੰਪੂਰਨ ਬੰਦਾ ਨਹੀਂ — ਸਾਡੇ ਵਿੱਚੋਂ ਕਿਹੜਾ ਹੈ, ਜਿਸਨੇ ਕਦੀ ਗਲਤੀ ਨਾ ਕੀਤੀ ਹੋਵੇ, ਉਸਨੂੰ ਜਨਮ ਦੇਣ ਵਾਲੀ ਮਾਂ ਵਾਂਗ ਭੁਲਾ ਦੇਣ ਵਾਲੇ ਮਹਾਰਾਜ ਦੀ ਗੱਲ ਸੁਣਕੇ ਵੀ ਤੁਹਾਡਾ ਜ਼ਿੱਦ ਕਰੀ ਜਾਣਾ ਨਾ ਨੈਤਿਕਤਾ ਹੈ ਤੇ ਨਾ ਵਫ਼ਾਦਾਰੀ — ਘੋਰ ਅਪਰਾਧ ਕਰਨ ਵਾਲੇ ਉਹਨਾਂ ਹਲਾਲਖੋਰਾਂ ਨੂੰ ਉਹਨਾਂ ਗਲੀਆਂ ਵਿੱਚ ਘੁਮਾਉਣੋਂ ਰੋਕ ਦਿੱਤਾ, ਉਹਨਾਂ ਦੀ ਸਜ਼ਾ ਮੁਲਤਵੀ ਕਰ ਦਿੱਤੀ ਕਿ 'ਅਜਿਹਾ ਕਰਨ ਨਾਲ ਸਾਡੇ ਪ੍ਰਧਾਨਮੰਤਰੀ ਦਾ ਨਾਂ ਬਦਨਾਮ ਹੋਵੇਗਾ। ਪ੍ਰਧਾਨਮੰਤਰੀ ਦੀ ਚੌਂਕੀ ਦੀ ਗੱਲ ਬਾਹਰ ਕੱਢੀ ਤਾਂ ਸਿਰ ਲਾਹ ਦਿਆਂਗਾ', ਕੋਤਵਾਲ ਚੌਂਕੀ ਵਾਲਿਆਂ ਨੂੰ ਹੁਕਮ ਦਿੱਤਾ। ਇਸ ਸਭ ਦੇ ਬਾਵਜੂਦ ਤੁਸੀ ਉਹਨਾਂ ਦੀ ਗੱਲ ਨਹੀਂ ਰਖ ਰਹੇ, ਤੁਸੀ ਦਸੋ ਕਿ ਤੁਸੀ ਜਿਸ ਭਗਵਾਨ ਦੀ ਪੂਜਾ ਕਰਦੇ ਹੋ, ਉਸ ਨਾਲ ਪ੍ਰੇਮ ਹੈ ਕਿ ਨਹੀਂ, ਕਿਸੇ ਬੰਦੇ ਨੂੰ ਨਹੀਂ, ਭਗਵਾਨ ਨੂੰ ਉਹਦਾ ਜੁਆਬ ਦਿਉ।"

ਬਾਕੀ ਦਰਬਾਰੀਆਂ ਨੇ ਭਾਵੇਂ ਏਨੇਂ ਸਿੱਧੇ ਢੰਗ ਨਾਲ ਨਹੀਂ, ਪਰ ਹੋਰ ਤਰੀਕੇ ਨਾਲ ਉਹਨਾਂ ਦੇ ਫੈਸਲੇ ਨੂੰ ਬਦਲਨ ਦਾ ਯਤਨ ਕੀਤਾ ਪਰ ਨਰਸਪਈਏ ਨੇ ਕਿਸੇ ਦੀ ਗੱਲ ਨਾ ਮੰਨੀ —

"ਪਾਈ ਨੂੰ ਦੁਆਨੀਂ ਦੀ ਕੀਮਤ ਦੇ ਦੇਣ ਨਾਲ, ਦੁਆਨੀਂ ਦੀ ਕੀਮਤ ਨਹੀਂ ਆ ਜਾਂਦੀ, ਉਲਟਾ ਦੁਆਨੀ ਦੀ ਕੀਮਤ ਘਟ ਜਾਂਦੀ ਹੈ। ਪ੍ਰਧਾਨਮੰਤਰੀ ਦੇ ਤੌਰ ਤੇ ਮੇਰੀ ਭੁੱਲ ਨੂੰ ਜੇ ਮਹਾਰਾਜ ਖਿਮਾ ਕਰ ਵੀ ਦੇਣ ਤੇ ਮੇਰਾ ਇਸ ਗੱਲ ਲਈ ਮੰਨ ਜਾਣਾ, ਪ੍ਰਭੂ ਲਈ ਸ਼ੋਭਾ ਦੀ ਗੱਲ ਨਹੀਂ ਹੋਵੇਗੀ — 'ਵਡਿਆਂ ਲਈ ਇਕ ਨਿਆਂ ਤੇ ਗਰੀਬਾਂ ਲਈ ਇਕ ਨਿਆਂ' ਇਸ ਕਾਰਨ ਮਹਾਰਾਜ ਦੀ ਕੀਰਤੀ ਨੂੰ ਦਾਗ ਲਗੇਗਾ — ਹੋਰ ਜੋ ਕੁੱਛ ਵੀ ਹੋਵੇ, ਮੇਰੇ ਕਾਰਨ ਮਹਾਰਾਜ ਦੀ ਨਿਆਂ ਦ੍ਰਿਸ਼ਟੀ ਦੀ ਬਦਨਾਮੀ ਹੋਵੇ, ਇਹ ਨਹੀਂ ਹੋ ਸਕਦਾ। ਤੁਸੀ ਵੱਡੇ ਕੱਠੇ ਹੋਏ ਹੋ, ਤੁਹਾਡੇ ਸਾਹਮਣੇ ਹੀ ਮਹਾਰਾਜ ਨੂੰ ਮੇਰੀ ਬੇਨਤੀ ਮੰਨ ਲੈਣੀ ਚਾਹੀਦੀ ਹੈ।"

ਕਹਿਕੇ ਆਪਣੇ ਹੱਥ ਵਿੱਚ ਪ੍ਰਧਾਨਮੰਤਰੀ ਦੀ ਪਦਵੀ ਦੀ ਨਿਸ਼ਾਨੀ ਵਾਲੀ ਅੰਗੂਠੀ ਲਾਹਕੇ ਨਾਇਕ ਹੋਰਾਂ ਨੂੰ ਦੇ ਦਿੱਤੀ। "ਹੁਣ ਮੈਨੂੰ ਜਾਣ ਦੀ ਆਗਿਆ ਦਿਉ।"

ਪ੍ਰਧਾਨਮੰਤਰੀ ਦੀ ਜ਼ਿੱਦ ਕਰਨ ਤੇ ਨਾਇਕ ਹੋਰਾਂ ਨੇ ਅੰਗੂਠੀ ਲੈ ਲਈ — ਤੇ ਕਹਿਣ ਲੱਗੇ "ਤੁਸੀ ਵੱਡੇ ਹੋ, ਅਹੁਦੇ ਤੋਂ ਦੂਰ ਹੋ ਰਹੇ ਹੋ, ਪਰ ਸਾਡੇ ਹਿਰਦੇ ਤੋਂ ਦੂਰ ਨਾ ਹੋਣਾ। ਤੁਹਾਨੂੰ ਸਾਡੀ ਭਾਵੇਂ ਨਹੀਂ, ਪਰ ਸਾਨੂੰ ਤੁਹਾਡੀ ਸਲਾਹ ਦੀ ਬੜੀ ਲੋੜ ਹੈ।"

"ਤੁਹਾਡੀ ਉਦਾਰਤਾ ਦਾ ਮੈਂ ਕਿਰਤੱਗ ਹਾਂ, ਹੁਣ ਮੈਨੂੰ ਹੁਕਮ ਦਿਉ।" ਕਹਿਕੇ ਮਹਾਰਾਜ ਨੂੰ ਨਮਸਕਾਰ ਕਰਕੇ, ਸਭਾ ਵਿੱਚ ਬੈਠੇ ਸਾਰਿਆਂ ਨੂੰ ਨਮਸਕਾਰ ਕਰਕੇ ਚਲੇ ਗਏ।

"ਆਦਮੀ ਦੀ ਐਡੀ ਆਕੜ ਨਹੀਂ ਹੋਣੀ ਚਾਹੀਦੀ, ਐਨਾ ਹੰਕਾਰ ਚੰਗਾ ਨਹੀਂ ਹੁੰਦਾ ।" ਚੱਪੇਚਾਵੜੀ ਦੇ ਦੜਵਾਈ ਚਿੱਕਪਰਸ਼ੂਰਾਮ ਨਾਇਕ ਬੋਲੇ ।

ਇਸ ਤਰ੍ਹਾਂ ਇਹ ਸਭਾ ਮੁੱਕੀ ।

ਸਭਾ ਖਤਮ ਹੋਣ ਤੋਂ ਬਾਦ ਮਦਕਰੀਨਾਇਕ ਆਪਣੇ ਭਰਾ ਨੂੰ ਕਹਿਣ ਲੱਗੇ —

"ਇਸ ਸਭਾ ਤੋਂ ਕੀ ਲੱਭਾ ? ਬਿਨਾਂ ਮਤਲਬ ਨਰਸਪਈਏ ਨੂੰ ਵਡਿਆਈ ਦੇਣੀ ਪਈ ।"

"ਨਹੀਂ, ਮੈਂ ਜੋ ਸੋਚਿਆ ਸੀ, ਉਹ ਉਦੇਸ਼ ਪੂਰਾ ਹੋ ਗਿਆ ।" ਪਰਸ਼ੂਰਾਮਨਾਇਕ ਬੋਲਿਆ ।

"ਕਿਹੜਾ ਉਦੇਸ਼ ?"

"ਦੜਵਾਈਆ ਦੀ ਗੱਲ ਨਹੀਂ ਸੀ ਸੁਣੀ — ਨਾਇਕ ਜਨਮ ਦੇਣ ਵਾਲੀ ਮਾਂ ਦੀ ਤਰ੍ਹਾਂ ਹਨ — ਨਰਸਪਈਆ ਦੂਰ ਹੰਕਾਰੀ — ਅਜ ਜੋ ਦੜਵਾਈਆਂ ਨੇ ਕਿਹੈ, ਕਲ ਉਹ ਸਾਰੀ ਜਨਤਾ ਦੇ ਮੂੰਹ ਤੇ ਹੋਵੇਗਾ । 'ਤੁਸੀ ਗਲਤੀ ਕੀਤੀ ਏ', ਹੁਣ ਇਹ ਕਹਿਣ ਦੀ ਤਾਕਤ ਨਰਸਪਈਏ ਦੀ ਜੀਭ ਵਿੱਚ ਨਹੀਂ ਰਹੇਗੀ । ਸਾਨੂੰ ਨਰਸਪਈਏ ਦੀ ਲੋੜ ਨਹੀਂ — ਸਾਨੂੰ ਲੋੜ ਹੈ ਜਨਤਾ ਦੇ ਪ੍ਰੇਮ ਦੀ — ਉਹ ਅਸੀ ਹਾਸਲ ਕਰ ਲਿਆ ਹੈ । ਹੁਣ ਅਗਲੇ ਪਾਤਰ ਲਈ ਲੋੜੀਂਦਾ ਰੂਪ ਧਾਰਨ ਕਰਨਾ ਚਾਹੀਦਾ ਹੈ ।" ਪਰਸ਼ੂਰਾਮਨਾਇਕ ਬੋਲਿਆ ।

"ਗੁਰੂ ਨੂੰ ਸਿਖਿਆ ਦੇਣ ਵਾਲਾ ਸ਼ਿਸ਼ ਹੈ ਤੂੰ," ਪ੍ਰਸੰਸਾ ਨਾਲ ਭਰਾ ਦੀ ਪਿੱਠ ਥਾਪੜਦਿਆਂ ਬੋਲਿਆ ਮਦਕਰੀਨਾਇਕ ।

ਮਹਿਲ ਤੋਂ ਬਾਹਰ ਨਿਕਲਕੇ ਘਰ ਵਲ ਜਾਂਦੇ ਨਰਸਪਈਆ ਵੀ ਇਹੋ ਗੱਲ ਕਹਿ ਰਹੇ ਸਨ — "ਗੁਰੂ ਨੂੰ ਸਿਖਿਆ ਦੇਣ ਵਾਲਾ ਸ਼ਿਸ਼ ਪਰਸ਼ੂਰਾਮਨਾਇਕ" ਚੰਗੀ ਸਤਰੰਜ ਦੀ ਖੇਡ ਖੇਡੀ ਏ ਉਸਨੇ — ਪਿਆਦੇ ਤੋਂ ਪ੍ਰਧਾਨਮੰਤਰੀ ਨੂੰ ਮਰਵਾਕੇ ਪਿਆਦੇ ਨੂੰ ਪ੍ਰਧਾਨਮੰਤਰੀ ਬਣਾ ਦਿੱਤਾ । ਆਪਣੇ ਆਪ ਨਾਲ ਗੱਲਾਂ ਕਰ ਰਹੇ ਸਨ ਨਰਸਪਈਆ — ਥੋਹੜਾ ਉੱਚੀ ਬੋਲੇ ਤਾਂ ਉਹਨਾਂ ਦੀ ਪਤਨੀ ਭਾਗੀਰਥੀ ਬਾਈ ਸੁਣਕੇ ਬੋਲੀ "ਕੀ ਗੱਲਾਂ ਕਰ ਰਹੇ ਹੋ, ਕੱਲੇ ਹੀ ?" —

"ਕੁੱਛ ਨਹੀਂ, ਕੁੱਛ ਨਹੀਂ — ਪਤਾ ਨਹੀਂ, ਬਹੁਤੀਆਂ ਗੱਲਾਂ ਕਰਨ ਵਾਲੀ ਇਸਤਰੀ ਦੀ ਵੇਸ਼ਿਆ ਬਨਣ ਦੀ ਕਹਾਣੀ ਕਿਉਂ ਯਾਦ ਆ ਰਹੀ ਏ" ਗੁੱਸੇ ਭਰੀ ਦੱਬੀ ਹੋਈ ਅਵਾਜ਼ ਵਿੱਚ ਬੋਲੇ ।

# 18

ਇਕੋ ਨਿਸ਼ਾਨੇ ਨਾਲ ਦੋ ਪੰਛੀ ਡਿੱਗ ਪਏ —

ਦੁਰਗ ਤੋਂ ਨਵਾਬ ਦੇ ਹਰਕਾਰੇ ਨੂੰ ਭਜਾਉਣ ਦਾ ਯਤਨ ਸਫ਼ਲ ਹੋ ਗਿਆ । ਇਸ ਚਾਲ ਦੀ ਬਲੀ ਚੜ੍ਹੇ ਪ੍ਰਧਾਨਮੰਤਰੀ ਨਰਸਪਈਆ । ਆਪਣੇ ਆਪ ਹੀ ਆਪਣਾ ਅਹੁੱਦਾ ਛੱਡ ਗਏ । ਉਹਨਾਂ ਦੀ ਥਾਂ ਪਰਸ਼ੂਰਾਮ ਨਾਇਕ ਪ੍ਰਧਾਨਮੰਤਰੀ ਬਣ ਗਏ । ਤੇ ਉਹ ਮਰਾਠਿਆਂ ਦੇ ਸਹਾਇਕ ਬਣ ਗਏ । ਇਸਦੇ ਨਾਲ ਹੀ ਹੈਦਰਅਲੀ ਨੂੰ ਖ਼ਤਮ ਕਰਨ ਲਈ ਦੁਰਗ ਦੀ ਸੈਨਾਂ ਨੂੰ ਵਧਾਉਣ ਤੇ ਸ਼ਕਤੀਸ਼ਾਲੀ ਬਨਾਉਣ ਲਈ ਰੁਕਾਵਟ ਖ਼ਤਮ ਹੋ ਗਈ ।

ਪਰਸ਼ੂਰਾਮ ਦੀ ਚਾਲ ਦਾ ਉਮੀਦ ਅਨੁਸਾਰ ਹੀ ਫਲ ਨਿਕਲਿਆ — ਇਸਦੀ ਪੁਸ਼ਟੀ ਹੋਈ ਜਦੋਂ ਸ਼੍ਰੀਰੰਗਪੱਟਣ ਤੋਂ ਹੈਦਰਅਲੀ ਦਾ ਪੱਤਰ ਆਇਆ ।

"ਸਾਡੇ ਨੌਕਰਾਂ ਨੇ ਸਾਡਾ ਕੰਮ ਕਰਨ ਦੇ ਉਤਸਾਹ ਵਿੱਚ ਤੁਹਾਡੇ ਵਿਰੁਧ ਜਸੂਸੀ ਕਰਨ ਦਾ ਅਪਰਾਧ ਕਰ ਦਿੱਤਾ । ਤੁਸੀ ਛੋਟਿਆਂ ਦੇ ਇਸ ਹੋਛੇਪਣ ਤੇ ਆਪ-ਹੁਦਰੇ ਵਤੀਰੇ ਨੂੰ ਨਜ਼ਰਅੰਦਾਜ਼ ਕੀਤਾ ਤੇ ਇਸ ਤਰ੍ਹਾਂ ਸਾਡੇ ਪਰਸਪਰ ਸੰਬੰਧਾਂ ਨੂੰ ਟੁੱਟਣ ਤੋਂ ਬਚਾ ਲਿਆ ਹੈ । ਅਸੀ ਤੁਹਾਡੀ ਉਦਾਰਤਾ ਤੇ ਸਨੇਹ ਦੇ ਪ੍ਰਸੰਸਕ ਹਾਂ । ਸਾਡੇ ਨੌਕਰਾਂ ਦੇ ਦੋਵਾਂ ਪਾਸਿਆਂ ਦੀ ਬਦਨਾਮੀ ਕਰਾਉਣ ਵਾਲੇ ਕਾਰਿਆਂ ਕਾਰਨ, ਉਹਨਾਂ ਨੂੰ ਉਹ ਸਜ਼ਾ ਦੇ ਦਿੱਤੀ ਹੈ ਜੋ ਤੁਸੀ ਦੇਣੀ ਸੀ । ਤੁਸੀ ਇਸ ਪਰਸਪਰ ਸਨੇਹ ਨੂੰ ਅੱਗੋਂ ਵੀ ਇਵੇਂ ਕਾਇਮ ਰਖਣਾ ਤੇ ਸਾਡੇ ਰਾਜਵਧਾਉਣ ਦੇ ਕੰਮ ਵਿੱਚ ਸਾਡੀ ਸਹਾਇਤਾ ਕਰਦੇ ਰਹਿਣਾ । ਹੈਦਰਅਲੀ ਦਾ ਪੱਤਰ ਪੜ੍ਹਕੇ ਮਦਕਰੀਨਾਇਕ ਉਤਸ਼ਾਹ ਵਿੱਚ ਬੋਲੇ "ਨਵਾਬ ਇਵੇਂ ਹੀ ਖੁਸ਼ ਰਹੇ ਤੇ ਅਸੀ ਆਪਣਾ ਕੰਮ ਕਰਦੇ ਜਾਈਏ ।"

ਜਿੰਨ੍ਹਾਂ ਜਿੰਨ੍ਹਾਂ ਬੰਦਿਆਂ ਤੇ ਸ਼ਕ ਸੀ, ਉਹਨਾਂ ਨੂੰ ਹਟਾਕੇ, ਉਹਨਾਂ ਦੀ ਥਾਂ ਨਵੇਂ ਬੰਦੇ ਲਾ ਦਿੱਤੇ ਗਏ । ਹੈਦਰਅਲੀ ਦੇ ਵਿਰੁਧ ਖਲੋਤੇ ਨਿਜ਼ਾਮ ਤੇ ਮਰਾਠਿਆਂ ਦੀ ਸਹਾਇਤਾ ਕਰਨ ਲਈ ਲੋੜੀਂਦੀ ਸੈਨਾ ਤਿਆਰ ਕਰ ਰਹੇ ਸਨ ਤਾਂ ਇਕ ਦਿਨ ਸਵੇਰੇ ਸਵੇਰੇ "ਸ਼ਿਵਾ, ਸ਼ਿਵਾ, ਗੁਰੂ ਦੇ ਨਾਂ ਤੇ ਭਿਖਿਆ ਪਾ ਦੇਹ" — ਸਾਰੇ ਮੂੰਹ ਤੇ ਵਿਭੂਤੀ ਮੱਲੀ ਹੋਈ, ਸਿਰ ਤੇ ਵੱਡਾ ਸਾਰਾ ਭਗਵਾ ਪੱਗੜ ਬਣਿਆ ਹੋਇਆ, ਇਕ ਜੰਗਮ, ਦੜਵਾਈ ਕਾਸ਼ਣਾਨਾਇਕ ਦੇ ਬੂਹੇ ਤੇ ਆ ਗਿਆ । ਉਸਦੀ ਪਤਨੀ ਵੀਰਅੰਮਾ ਦੀ ਦਿੱਤੀ ਚੌਲਾਂ ਦੀ ਭਿਖਿਆ ਲੈਕੇ —

"ਅੰਮਾਂ ਅਸੀ ਮਲੇਸ਼ਵਰ ਦੀ ਪਹਾੜੀ ਤੋਂ ਸ੍ਰੀ ਸ਼ੈਲ ਦੀ ਯਾਤਰਾ ਤੇ ਜਾ ਰਹੇ ਹਾਂ । ਦਸਾਂ ਘਰਾਂ ਵਿਚੋਂ ਮਿਲਣ ਵਾਲੀ ਭਿਖਿਆ ਤੂੰ ਕੱਲੀ ਨੇਂ ਦੇ ਦਿੱਤੀ ਹੈ । ਸ਼ਿਵਾ ਪ੍ਰਸੰਨ ਹੋ ਗਿਆ । ਤੇਰਾ ਹੱਥ ਵੇਖਕੇ ਸ਼ਿਵਾ ਦੀ ਆਖੀ ਗੱਲ ਦਸਨਾਂ, ਤੇਰੇ ਚਿਹਰੇ ਤੇ ਮਹਾਂਲਕਸ਼ਮੀ ਦੀ ਚਮਕ ਹੈ — ਘਰ ਵਿੱਚ ਭਾਗਾਂ ਦੀ ਲਕਸ਼ਮੀ ਆਉਣ ਦੇ

ਚਿੰਨ, ਦਿੱਸ ਰਹੇ ਹਨ —" ਕਹਿਕੇ ਮੋਢੇ ਤੇ ਰਖੇ ਭਗਵੇ ਕਪੜੇ ਨੂੰ ਬਰਾਂਡੇ ਵਿੱਚ ਵਿਛਾਕੇ ਬਹਿ ਗਿਆ ।

"ਨਾਂ ਪੈਸਾ ਮੰਗਦੇ ਹਾਂ, ਨਾ ਅੰਨ ਦਾਣਾ, ਜੋ ਦੇਣਾ ਸੀ, ਉਹ ਤੂੰ ਪਹਿਲਾਂ ਹੀ ਦੇ ਬੈਠੀ ਹੈ । ਜੋ ਦਿਸਦੈ, ਉਹ ਦੱਸ ਪੁੱਤਰਾ, ਗੁਰੂ ਦੀ ਇਹੋ ਆਗਿਆ ਹੈ, ਪੁੱਛ ।" ਜੰਗਮ ਬੋਲਿਆ ।

ਸਵੇਰ ਦਾ ਘਰ ਦਾ ਕੰਮ ਮੁੱਕ ਜਾਣ ਕਰਕੇ ਇਸਤਰੀ ਅਰਾਮ ਨਾਲ ਆਪਣਾ ਭਵਿੱਖ ਜਾਨਣ ਲਈ ਉਤਸੁਕ ਹੋ ਗਈ, "ਜੋ ਦਸਣਾ ਏ, ਉਹ ਜਲਦੀ ਦਸੋ, ਮਾਲਕ ਦਾ ਹੱਥ ਵੇਖੇਂਗਾ ।" ਵੀਰ ਅੰਮਾ ਬੋਲੀ ।

"ਹੱਥ ਮੂੰਹ ਵੇਖਕੇ ਜੋਤਿਸ਼ ਲਉਂਦੇ ਹਨ ਸਮੁਦ੍ਰਿਕ, ਅਸੀ ਉਹ ਵਿਦਿਆ ਨਹੀਂ ਸਿਖੀ । ਗੁਰੂ ਭਗਤੀ ਨਾਲ ਸਿਖੀ ਵਿਦਿਆ ਹੀ ਜਾਣਦੇ ਹਾਂ । ਆਪਣੇ ਕੁਲਦੇਵਤੇ ਦਾ ਧਿਆਨ ਧਰ, ਤੇਰਾ ਕੁਲਦੇਵਤਾ ਹੀ ਮੇਰੇ ਮੂੰਹੋਂ ਜੋ ਬੋਲੇਗਾ, ਉਹੀ ਦਸਾਂਗਾ ।" ਜੰਗਮਈਆ ਬੋਲਿਆ ।

ਉਸਦੀ ਗੱਲ ਸੁਣਕੇ ਵੀਰ ਅੰਮਾ, ਅੱਖਾਂ ਬੰਦ ਕਰਕੇ ਉਚੰਗਮਾ ਦਾ ਧਿਆਨ ਧਰਕੇ ਬਹਿ ਗਈ । ਉਸ ਵੇਲੇ ਚੌਕੀ ਤੇ ਜਾਣ ਲਈ ਕਾਸ਼ਣਾਨਾਇਕ ਬਾਹਰ ਆਇਆ । ਕੋਈ ਜਲਦੀ ਦਾ ਕੰਮ ਨਾ ਹੋਣ ਕਰਕੇ, ਘੋੜਾ ਲਿਆਉਣ ਭੇਜੇ ਨੌਕਰ ਨੂੰ ਉਡੀਕਦਾ, ਉਹ ਖੰਭੇ ਨਾਲ ਢੋਅ ਲਾ ਕੇ ਖਲੋ ਗਿਆ, ਜੰਗਮ ਦੀਆਂ ਗੱਲਾਂ ਸੁਣਦ —

ਅੱਖਾਂ ਮੀਟੀ ਬੈਠੇ ਜੰਗਮ ਨੂੰ ਕਾਸ਼ਣਨਾਇਕ ਦੇ ਆਉਣ ਦਾ ਪਤਾ ਨਾ ਲੱਗਾ — "ਤੂੰ ਪੂਜਾ ਕਰਨ ਵਾਲੀ ਹੈਂ, ਇਸ ਘਰ ਦੇ ਬਾਹਰ ਨੰਦੀ ਦਾ ਪਹਿਰਾ ਹੈ ਤੇ ਘਰ ਦੇ ਅੰਦਰ ਵੀਰ ਭੱਦਰ ਦਾ । ਮਹਾਂਤਾਈ ਪਾਰਵਤੀ ਨੂੰ ਸਾਡਾ ਪਿਤਾ ਮਾਦੇਸ਼ਵਰ ਦਸ ਰਿਹਾ ਹੈ । ਇਸ ਘਰ ਵਿੱਚ ਗੰਗਾ ਦੇ ਨਿਕਲਣ ਵਾਂਗ ਦੌਲਤ ਵਹੇਗੀ । ਸੁੱਕੇ ਮੁੜ ਹਰੇ ਹੋ ਜਾਣਗੇ, ਟੁੰਡਾ ਹੱਥ ਵੀ ਤਲਵਾਰ ਚਲਾਏਗਾ ।

ਘਰ ਵਿੱਚ ਪਤੀ ਦਾ ਰਾਜ ਮੰਨਣ ਵਾਲੀ ਪਤਨੀ ਦੇ ਘਰ ਵਿੱਚ ਕਿਸੇ ਕਿਸਮ ਦੀ ਕੋਈ ਕਮੀ ਨਹੀਂ ਹੋਵੇਗੀ — ਬਹਿਕੇ ਪੁਛ ਤਾਂ ਹੋਰ ਗੱਲਾਂ ਦਸਦਾ ਹੈ, ਖਲੋਤੇ ਰਹਿਣ ਨਾਲ ਤਾਂ ਮੇਰੀ ਜੀਭ ਵੀ ਖਲੋ ਗਈ ਹੈ ।" ਝਟ ਅੱਖਾਂ ਖੋਹਲੀਆਂ ਤਾਂ ਖੰਭੇ ਨਾਲ ਢੋਅ ਲਾਕੇ ਖਲੋਤੇ ਕਾਸ਼ਣਾਨਾਇਕ ਨੂੰ ਵੇਖਕੇ ਬੋਲਿਆ ।

"ਸ਼ਿਵਾ ਨੇ ਜੋ ਦਸਿਆ ਹੈ, ਸਭ ਸਚ ਹੈ, ਮਾਲਕ ਖੜੇ ਹਨ, ਗਲ ਵੀ ਖਲੋ ਗਈ ਹੈ, ਸ਼ਸਤਰ ਬਹਿਕੇ ਸੁਣਨੇ ਚਾਹੀਦੇ ਹਨ, ਮਹਾਰਾਜ ।" ਕਹਿਕੇ ਜੰਗਮ ਨੇ ਗੱਲ ਰੋਕ ਦਿੱਤੀ । ਧਿਆਨ ਨਾਲ ਉਸਦੀਆਂ ਗੱਲਾਂ ਸੁਣਦੀ ਵੀਰ ਅੰਮਾ ਨੇ ਪਤੀ ਨੂੰ ਬਾਹਰ ਖਲੋਤੇ ਵੇਖਿਆ ਤਾਂ ਬੋਲੀ —

"ਅੰਦਰ ਹੀ ਰਹਿਣਾ ਸੀ, ਬਾਹਰ ਆਕੇ ਸਾਰੀ ਗੱਲ ਬਾਤ ਵਿੱਚ ਵਿਘਨ ਪਾ ਦਿੱਤਾ । ਕਲ ਅਰਾਮ ਨਾਲ ਆਇਆ ਜੇ ਮਹਾਰਾਜ —" ਜੰਗਮ ਨੂੰ ਕਹਿਣ ਲੱਗੀ "ਕੁੱਛ ਚਿਰ ਬੈਠੋ ਮੈਂ ਭੇਟਾ ਲੈਕੇ ਆਉਣੀਆਂ ।"

"ਅੰਮਾ ਭੇਟਾ ਤੂੰ ਪਹਿਲਾਂ ਹੀ ਦੇ ਬੈਠੀ ਏਂ, ਅਸੀ ਰੋਜ਼ ਆਕੇ ਮੰਗਣ ਵਾਲੇ ਮੰਗਤੇ ਨਹੀਂ ਹੈਗੇ। ਇਕ ਪਿੰਡ ਵਿੱਚ ਇਕ ਦਿਨ ਠਹਿਰਣ ਦਾ ਹੀ ਸਾਨੂੰ ਹੁਕਮ ਹੈ। ਜਦੋਂ ਫਿਰ ਹੁਕਮ ਹੋਇਆ ਆਵਾਂਗੇ।" ਕਹਿਕੇ ਫ਼ਰਸ਼ ਤੇ ਪਿਆ ਆਪਣਾ ਝੋਲਾ ਚੁਕਿਆ ਤੇ ਮੋਢੇ ਤੇ ਲਟਕਾ ਲਿਆ ਕਾਸ਼ਣਾਨਾਇਕ ਨੂੰ ਹੱਥ ਜੋੜਕੇ ਨਮਸਕਾਰ ਕਰਦਿਆਂ ਬੋਲੇ, "ਸਭ ਦਾ ਭਲਾ ਕਰੋ, ਸ਼ਿਵਾ ਦੀ ਬਖ਼ਸ਼ਿਸ਼ ਨਾਲ ਘਰ ਵਿੱਚ ਕੋਈ ਥੁੜ ਨਹੀਂ ਰਹਿਣ ਲੱਗੀ। ਖਾਉ ਤੇ ਖੁਸ਼ ਰਹੋ।" ਕਹਿਕੇ ਉਹ ਬਾਹਰ ਨਿਕਲ ਗਿਆ।

ਹੁਣ ਤਾਂਈ ਚੁਪ ਬੈਠੀ ਵੀਰ ਅੰਮਾ ਬੋਲੀ "ਉਹ ਚੰਗੀਆਂ ਗੱਲਾਂ ਦੱਸ ਰਿਹਾ ਸੀ ਤੁਸੀ ਐਵੇਂ ਆਕੇ ਖਲੋ ਗਏ, ਹੁਣ ਪਤਾ ਨਹੀਂ ਕਦੋਂ ਆਵੇ।" ਬੁੜ ਬੁੜ ਕਰਦੀ ਅੰਦਰ ਚਲੀ ਗਈ।

ਉਸਦੇ ਅੰਦਰ ਜਾਣ ਤੇ ਕਾਸ਼ਣਾਨਾਇਕ ਬੋਲੇ "ਮੈਂ ਜਾ ਰਿਹਾਂ, ਬੂਹਾ ਬੰਦ ਕਰ ਲੈ।" ਕਹਿਕੇ ਘੋੜਾ ਲੈਕੇ ਆਏ ਨੌਕਰ ਨੂੰ ਬੋਲੇ "ਜਾਹ, ਉਸ ਜਾ ਰਹੇ ਜੰਗਮ ਨੂੰ ਚੌਂਕੀ ਵਿੱਚ ਆਉਣ ਲਈ ਕਹਿ। ਬੜੀਆਂ ਵਧੀਆ ਗੱਲਾਂ ਦਸਦੈ।" ਨੌਕਰ ਉਸਦੇ ਪਿੱਛੇ ਦੌੜਿਆ ਤੇ ਉਸ ਨਾਲ ਗੱਲ ਕਰਕੇ ਵਾਪਸ ਆ ਗਿਆ।

"ਚਾਵੜੀ, ਕਚਿਹਰੀ ਵਿੱਚ ਜਾਣ ਦੀ ਸਾਨੂੰ ਗੁਰੂ ਵਲੋਂ ਆਗਿਆ ਨਹੀਂ। ਸ਼ਿਵਾ ਦਾ ਹੁਕਮ ਹੋਇਆ ਤਾਂ ਘਰ ਆ ਕੇ ਦਸ ਦਿਆਂਗੇ ਨਹੀਂ ਤਾਂ ਆਪਣੇ ਮਾਲਕ ਨੂੰ ਕਹਿ ਉਹ ਸਾਡੇ ਕੋਲ ਆ ਜਾਣ।' ਨੌਕਰ ਨੇ ਆਕੇ ਦਸਿਆ।

"ਠੀਕ ਹੈ, ਜਾਹ ਪੁਛਕੇ ਆ, ਜੰਗਮਈਆ ਦਾ ਠਿਕਾਣਾ ਕਿਥੇ ਏਂ ? ਵਕਤ ਮਿਲਣ ਤੇ ਮੈਂ ਆਵਾਂਗਾ" ਕਹਿਕੇ ਕਾਸ਼ਣਾਨਾਇਕ ਘੋੜੇ ਤੇ ਚੜ ਗਏ।

"ਮਹਾਰਾਜ ਨੇ ਸਵੇਰੇ ਮੇਰੀ ਪਤਨੀ ਨੂੰ ਬੜੀਆਂ ਵਧੀਆ ਗੱਲਾਂ ਦਸੀਆਂ ਸਨ, ਹੁਣ ਮੈਨੂੰ ਕੀ ਦਸਦੇ ਹਨ।"

ਲਿੰਗਣ ਵਰਤੀ ਤਲਾਅ ਦੇ ਕੋਲ ਅੰਬਾਂ ਦੇ ਝੁੰਡ ਥੱਲੇ ਠੰਡ ਤੋਂ ਬਚਣ ਲਈ ਅੱਗ ਬਾਲਕੇ ਹੱਥ ਸੇਕਦੇ ਜੰਗਮ ਨੂੰ ਹਸਦਿਆਂ ਕਾਸ਼ਣਾਨਾਇਕ ਨੇ ਪੁੱਛਿਆ।

ਅਕਾਸ਼ ਵਿੱਚ ਉਡਦੇ ਤੋਤੇ ਨੇ ਆਖਿਆ "ਬਹਿਕੇ ਸੁਨਣ ਵਾਲੇ ਨੂੰ ਸ਼ਿਵਾ ਦਾ ਕੀ ਹੁਕਮ ਏ ?" ਹੱਥ ਮਲਦਿਆਂ ਜੰਗਮ ਨੇ ਗੰਭੀਰ ਹੋ ਕੇ ਕਿਹਾ —

"ਸੁਨਣ ਵਾਲਿਆਂ ਲਈ ਪਹਾੜੀ ਤੇ ਹਿਰਨ ਦੇ ਜਾਣ ਦੀ ਭਿਣਕ ਸ਼ੇਰ ਨੂੰ ਪੈ ਗਈ ਏ, ਆਪਣਾ ਟਿਕਾਣਾ ਛਡਕੇ ਬਾਹਰ ਨਾ ਆਉ।"

"ਕੀ ਮਤਲਬ ?" ਝਟ ਹੀ ਚੇਤੰਨ ਹੋਕੇ ਕਾਸ਼ਣਾਨਾਇਕ ਨੇ ਪੁੱਛਿਆ।

"ਖੇਡ ਖੇਡਣ ਵਾਲੇ ਹੱਥ ਭਾਵੇਂ ਦੋ ਨੇ, ਵੇਖਣ ਵਾਲੀਆਂ ਅੱਖਾਂ ਸੈਂਕੜੇ ਨੇਂ।" ਅਜੇ ਵੀ ਬੁਝਾਰਤਾਂ ਪਉਂਦਾ ਹੀ ਜੰਗਮ ਬੋਲਿਆ

"ਉਹ ਕੀ ਜ਼ਰਾ ਸਮਝਾ ਕੇ ਦਸ।"

"ਹੁਸ਼ਿਆਰ ਹੋ ਜਾਉ, ਉਧਰ ਕੀੜਿਆਂ ਦੇ ਭੌਣ ਤੇ ਸੱਪ ਫਨ ਚੁੱਕਕੇ ਬੈਠੇ।"

"ਨਾਟਕ ਕਰਨਾ ਛੱਡ, ਗੱਲ ਕੀ ਏ, ਸਾਫ਼ ਸਾਫ਼ ਦੱਸ" ਬੋਹੜਾ ਕਾਹਲਾ ਪੈ ਕੇ ਕਾਸ਼ਟਨਾਇਕ ਬੋਲਿਆ ।

"ਠਹਿਰ ਬਾਬਾ, ਚਾਰ ਚਾਰ ਦਿਨ, ਇਹ ਅਭਿਆਸ ਕਰਕੇ ਆਇਆਂ ।"ਹਸਦਿਆਂ ਕਹਿਕੇ ਫਿਰ ਗੰਭੀਰ ਹੋ ਗਿਆ ।

"ਦੁਰਗ ਵਾਲਿਆਂ ਨੇ ਮਰਾਠਿਆਂ ਨਾਲ ਗੰਢ ਤੁੱਪ ਕਰ ਲਈ ਹੈ, ਇਹ ਗੱਲ ਨਵਾਬ ਨੂੰ ਪਤਾ ਲੱਗ ਗਈ ਹੈ । ਬੁਢੂ ਨਿਜ਼ਾਮ ਨੇ ਬਲਾਰੀ ਨੂੰ ਘੇਰਾ ਪਾਇਆ ਤਾਂ ਅਗੇ ਦਿੱਸੀ ਹੈਦਰਅਲੀ ਦੀ ਸੈਨਾ । ਸਿੱਧਾ ਸਾਦਾ ਮੁਰਾਰੀ ਰਾਉ, ਜਿਵੇਂ ਉਸਨੂੰ ਤੁਹਾਡੇ ਤੇ ਵਿਸ਼ਵਾਸ ਹੈ, ਉਵੇਂ ਉਸਨੇ ਰਾਏਦੁਰਗ ਦੇ ਸਰਦਾਰ ਤੇ ਵਿਸ਼ਵਾਸ ਕਰਕੇ ਉਸ ਕੋਲੋਂ ਸਹਾਇਤਾ ਮੰਗੀ । ਰਾਏਦੁਰਗ ਨੇ ਸਾਰੀ ਗੱਲ ਜਾਕੇ ਹੈਦਰਅਲੀ ਨੂੰ ਦੱਸ ਦਿੱਤੀ । 'ਦੁਰਗ ਵਾਲੇ ਮਰਾਠਿਆਂ ਨਾਲ ਰਲ ਗਏ ਹਨ — ਹੁਸ਼ਿਆਰ ਹੋ ਜਾਉ ।' ਤੁਹਾਡੀ ਸੈਨਾ ਜੇ ਦੁਰਗ ਛਡਕੇ ਬਲਾਰੀ ਵਲ ਚਲੀ ਗਈ ਤਾਂ ਸੀਰਾ ਵਲੋਂ ਨਵਾਬ ਦੀ ਸੈਨਾ ਦੁਰਗ ਤੇ ਹਮਲਾ ਕਰ ਦੇਵੇਗੀ । ਐਤਕੀਂ ਮਰਾਠਿਆਂ ਨੂੰ ਖ਼ਤਮ ਕਰ ਦੇਣ ਦੇ ਉਦੇਸ਼ ਨਾਲ ਹੈਦਰਅਲੀ ਨੇ ਬੜੀ ਤਾਕਤਵਰ ਸੈਨਾ ਕੱਠੀ ਕਰ ਲਈ ਹੈ । ਇਸ ਲਈ ਤੁਸੀ ਹੁਸ਼ਿਆਰ ਰਹਿਣਾ । ਦੁਰਗ ਦੀ ਫ਼ੌਜ ਦੁਰਗ ਦੀ ਹੀ ਰਾਖੀ ਕਰੇ । ਝਟ ਹੀ ਤੁਹਾਨੂੰ ਨਵਾਬ ਵਲੋਂ ਬੁਲਾਵਾ ਆਉਣ ਵਾਲਾ ਹੈ । ਤੁਸੀ ਜੋ ਸਨੇਹ ਦਾ ਨਾਟਕ ਰਚਿਆ ਏ, ਉਹ ਸੱਚ ਏ ਕਿ ਝੂਠ ਇਹ ਵੇਖਣ ਲਈ । ਇਸ ਯੁੱਧ ਦਾ ਨਤੀਜਾ ਵੇਖਕੇ ਅਗੋਂ ਜੋ ਠੀਕ ਸਮਝੋਂ ਉਵੇਂ ਕਰਨਾ । ਉਨਾਂ ਚਿਰ ਏਨਾ ਹੀ ਦਖ਼ਣੀ ਦਿਸ਼ਾ ਦੇ ਪੰਛੀ ਦਾ ਸੁਨੇਹਾ ਹੈ" ਕਹਿਕੇ ਗੰਭੀਰ ਢੰਗ ਨਾਲ ਕਿਹਾ ।

ਉਸਦੀ ਗੱਲ ਨੂੰ ਬੜੀ ਚੇਤੰਨਤਾ ਨਾਲ ਸੁਣਕੇ ਕਾਸ਼ਟਾਨਾਇਕ ਬੋਲਿਆ — "ਅਰਥਾਤ ਨਵਾਬ ਨੂੰ ਸਾਡੇ ਤੇ ਪੂਰਾ ਵਿਸ਼ਵਾਸ ਨਹੀਂ ਹੈਗਾ — ਸਾਡੀ ਚੱਲੀ ਚਾਲ ਸਫ਼ਲ ਨਹੀਂ ਹੋਈ ।"

"ਨਵਾਬ ਐਨੀ ਛੇਤੀ ਕਿਸੇ ਦਾ ਵੀ ਭਰੋਸਾ ਨਹੀਂ ਕਰਦਾ । ਅਵਿਸ਼ਵਾਸ ਹੀ ਉਸਦਾ ਬ੍ਰਹਮਸ਼ਸਤਰ ਹੈ । ਮੈਂ ਆਪਣੇ ਸਰਦਾਰ ਖਾਨ ਕੋਲੋਂ ਸੁਣੀ ਗੱਲ ਦਸਨਾਂ । ਸਾਡਾ ਨਵਾਬ ਸ਼ਹਿਰ ਵਿੱਚ ਹੋਵੇ, ਫ਼ੌਜ਼ ਵਿੱਚ ਹੋਵੇ, ਉਸਨੇ ਸ਼ਰਾਬ ਜ਼ਰੂਰ ਪੀਨੀ ਹੈ । ਇਸ ਤਰ੍ਹਾਂ ਇਕ ਵਾਰੀ ਪੀਂਦਿਆਂ ਪੀਂਦਿਆਂ ਉਹ ਸੌਂ ਗਿਆ । ਉਹਨਾਂ ਦਾ ਖਾਸ ਦੋਸਤ ਗੁਲਾਮ ਅਲੀ ਉਹਨਾਂ ਦੇ ਕੋਲ ਬੈਠਾ ਸੀ । ਸ਼ਰਾਬ ਪੀਕੇ ਸੁੱਤਾ ਨਵਾਬ ਅਚਨਚੇਤੀ ਤ੍ਰਬਕ ਕੇ ਉਠ ਬੈਠਾ ਤੇ ਕਟਾਰ ਨੂੰ ਹੱਥ ਪਾ ਲਿਆ । ਇਸ ਤਰ੍ਹਾਂ ਕਿਉਂ ਕਰ ਰਹੇ ਹੋ, ਕੀ ਕੋਈ ਭੈੜਾ ਸੁਫ਼ਨਾ ਵੇਖਿਐ ?" ਗੁਲਾਮਅਲੀ ਨੇ ਪੁੱਛਿਆ ਤਾਂ ਬੋਲੇ, "ਦੇਖ ਦੋਸਤ ਚੰਗੇ ਸੁਫ਼ਨੇ ਵੇਖਣੇ ਹੋਣ ਤਾਂ ਬੰਦਾ ਫ਼ਕੀਰ ਬਣ ਜਾਵੇ । ਸਾਡੇ ਵਰਗੇ ਨੂੰ ਤਾਂ ਸੁਫ਼ਨੇ ਦਿਸਦੇ ਹਨ — ਕਾਤਲ — ਸਾਜ਼ਸ਼ ਕਰਨ ਵਾਲੇ — ਚਾਲਾਂ ਚਲਣ ਵਾਲੇ । ਨੀਂਦ ਵਿੱਚ ਵੀ ਇਹ ਸਭ ਵੇਖਣ ਵਾਲੇ ਨਵਾਬ ਲਈ ਜਾਗਦਿਆਂ ਕਿਸੇ ਤੇ ਵਿਸ਼ਵਾਸ ਕਰਨਾ ਸੌਖਾ ਨਹੀਂ । ਵਿਸ਼ਵਾਸ ਕਰਨ ਵਾਲਿਆਂ ਨੂੰ ਧੋਖਾ ਦੇਕੇ ਹੀ ਤਾਂ ਉਸਨੇ ਇਹ ਰਾਜ ਕਾਇਮ ਕੀਤਾ ਹੈ । ਉਸਦੇ ਸਾਹਮਣੇ ਤੁਸੀ ਤੇ ਤੁਹਾਡਾ

ਨਾਇਕ ਤਾਂ ਬੱਚੇ ਹੋ । ਇਹ ਗੱਲ ਆਪਣੇ ਨਾਇਕ ਤੇ ਦੁਰਗ ਦੇ ਨਵੇਂ ਪ੍ਰਧਾਨਮੰਤਰੀ ਨਾਇਕ ਹੋਰਾਂ ਦੇ ਭਰਾ ਨੂੰ ਦੱਸ ਦਿਆ ਜੇ ।

ਗੰਭੀਰ ਅਵਾਜ਼ ਵਿੱਚ ਕਹਿਕੇ ਝੱਟ ਹੀ ਆਪਣੀ ਅਵਾਜ਼ ਬਦਲਕੇ "ਪਤਿਆਂ ਵਿੱਚ ਹੀ ਲੁਕੇ ਰਹੋ ਦੇਸ਼ਵਰਾ ! ਪਹਾੜ ਦੇ ਤੋਤੇ, ਨੂੰ ਅਕਾਸ਼ ਵਿੱਚ ਉਡਦੀ ਗਿੱਧ ਤੋਂ ਬਚਾਈਂ ਸ਼ਿਵਾ !" ਬੋਲਿਆ ਜੰਗਮਈਆ ।

"ਫਿਰ ਕਦੋਂ ਦਰਸ਼ਨ ਹੋਣਗੇ ਮਹਾਰਾਜ ਦੇ," ਕਾਸ਼ਣਨਾਇਕ ਨੇ ਪੁੱਛਿਆ ।

"ਬੁਲਾਉਣ ਤੇ ਆਉਣ ਵਾਲੇ ਅਸੀ ਕੋਈ ਬਰਾਤੀ ਨਹੀਂ । ਪੱਕੇ ਫਲ ਵਾਲੇ ਰੁਖ ਤੇ ਬਹਿਣ ਵਾਲੇ ਪੰਛੀ ਹਾਂ ਅਸੀ ।"

"ਚੰਗਾ, ਤੁਹਾਡਾ ਉਪਕਾਰ ਅਸੀ ਨਹੀਂ ਭੁਲ ਸਕਦੇ ।"

"ਅਸੀ ਭੁਲਾਉਣ ਵਾਲਾ ਉਪਕਾਰ ਤਾਂ ਕਦੀ ਕੀਤਾ ਹੀ ਨਹੀਂ ਆਪਣੇ ਮਹਾਰਾਜ ਨੂੰ ਏਨਾ ਕਹਿ ਦਿਆ ਜੇ ।" ਗਲ ਖ਼ਤਮ ਕਰਦਿਆਂ ਜੰਗਮਈਏ ਨੇ ਕਿਹਾ ।

## 19

ਜੰਗਮਈਏ ਦੀਆਂ ਕਾਸ਼ਣਾਨਾਇਕ ਨੂੰ ਦਸੀਆਂ ਗੱਲਾਂ ਝੂਠ ਨਹੀਂ ਸਨ । "ਨਿਜ਼ਾਮ ਦੀ ਸੈਨਾ; ਬਲਾਰੀ ਵਲ ਜਾਏਗੀ, ਆਪਣੀ ਸੈਨਾ ਉਸਦੀ ਮਦਦ ਲਈ ਭੇਜ ਦੇਣਾ ।"

ਮੁਰਾਰੀ ਰਾਉ ਵਲੋਂ ਜਸੂਸ ਦੇ ਪੱਤਰ ਲੈਕੇ ਆਉਣ ਤੋਂ ਦੋ ਦਿਨ ਬਾਦ ਹੈਦਰਅਲੀ ਵਲੋਂ ਵੀ ਹੁਕਮ ਆ ਗਿਆ —

"ਸਾਡੀ ਸੈਨਾ ਬਲਾਰੀ ਦੇ ਰਾਹ ਤੇ ਹੈ, ਜੇ ਤੁਹਾਡੀ ਮਿੱਤਰਤਾ ਸੱਚੀ ਹੈ ਤਾਂ ਝਟ ਹੀ ਆਪਣੀ ਸੈਨਾ ਲੈ ਕੇ ਬਲਾਰੀ ਵਲ ਆ ਜਾਉ ।"

ਦੋਨੋਂ ਪਾਸਿਉਂ ਹੀ ਸਹਾਇਤਾ ਲਈ ਆਏ ਬੁਲਾਵਿਆਂ ਦਾ ਕੀ ਜੁਆਬ ਦਿੱਤਾ ਜਾਏ । ਇਸਦਾ ਫ਼ੈਸਲਾ ਕਰਨ ਲਈ ਗੁਪਤ ਸਭਾ ਬੁਲਾਈ ਗਈ । ਉਸ ਸਭਾ ਵਿੱਚ ਚੋਖੀ ਚਰਚਾ ਦੇ ਬਾਦ ਨਾਇਕ ਬੋਲੇ — "ਇਹ ਸਾਡੀ ਤਾਕਤ ਦਾ ਸੁਆਲ ਨਹੀਂ, ਮਰਾਠਿਆਂ ਦੀ ਕਿਸਮਤ ਦੀ ਪਰੀਖਿਆ ਵੀ ਹੈ । ਨਾਂ ਅਸੀ ਮਰਾਠਿਆਂ ਨੂੰ ਧੋਖ਼ਾ ਦੇਣਾ ਚਾਹੁੰਦੇ ਹਾਂ ਨਾ ਨਵਾਬ ਨੂੰ ਗੁੱਸੇ ਕਰਨਾ ਚਾਹੁੰਦੇ ਹਾਂ । ਨਵਾਬ ਦੀ ਸਹਾਇਤਾ ਲਈ ਸਾਡੀ ਤਿੰਨ ਹਜ਼ਾਰ ਫੌਜ ਜਾਏਗੀ, ਜੇ ਮਰਾਠਿਆਂ ਦੀ ਜਿੱਤ ਦੇ ਚਿੰਨ੍ਹ ਦਿੱਸੇ ਤਾਂ ਸਾਡੀ ਸੈਨਾ ਨਵਾਬ ਦਾ ਲੱਕ ਤੋੜਨ ਲਈ ਤੇ ਮਰਾਠਿਆਂ ਦੀ ਜਿੱਤ ਸੰਭਵ ਬਨਾਉਣ ਲਈ ਉਹਨਾਂ ਦੀ ਸਹਾਇਤਾ ਕਰੇਗੀ । ਯੁੱਧ ਵਿੱਚ ਜਿੱਤ ਹਾਰ ਜੋ ਵੀ ਹੋਵੇ — ਦੁਰਗ ਦੀ ਰਖਿਆ ਕਰਨ ਲਈ ਸਾਡਾ ਬਲ ਕਾਇਮ ਰਹੇ ।"

ਇਸ ਦੇ ਨਾਲ ਹੀ ਸੈਨਾ, ਕਿਸ ਸਮੇਂ ਕਿਧਰ ਚਲੇਗੀ ਇਸ ਬਾਰੇ ਸੈਨਾ ਦੇ ਅਧਿਕਾਰੀਆਂ ਨੂੰ ਗੁਪਤ ਹੁਕਮ ਦਿੱਤਾ ।

ਮਨਮਥ ਸੰਮਤ ਦੇ ਕਤੱਕ ਦੇ ਮਹੀਨੇ ਦੁਰਗ ਦੀ ਫ਼ੌਜ ਹੈਦਰਅਲੀ ਦੀ ਸਹਾਇਤਾ ਲਈ ਦੁਰਗ ਤੋਂ ਚਲ ਪਈ । ਹੌਲੀ ਹੌਲੀ ਚਲਦੀ ਦੁਰਗ ਦੀ ਫ਼ੌਜ ਜਦੋਂ ਬਲਾਰੀ ਕੋਲ ਹੈਦਰਅਲੀ ਦੀ ਫੌਜ ਨਾਲ ਰਲਣ ਲਗੀ ਤਾਂ ਸਮਝ ਆਈ ਜੰਗਮ ਦੀ ਗੱਲ ਝੂਠ ਨਹੀਂ ਸੀ —

ਧੁਨਸਾਮੁਰਾਰੀ ਰਾਉ ਦੀ ਸੈਨਾ ਨੇ ਇਹ ਸਮਝ ਕੇ ਕਿ ਹੈਦਰਅਲੀ ਅਜੇ ਸ੍ਰੀਰੰਗਪੱਟਣ ਵਿੱਚ ਹੀ ਸੀ — ਬਲਾਰੀ ਨੂੰ ਘੇਰਾ ਪਉਣ ਲਈ, ਕਿਲੇ ਨੂੰ ਕਾਬੂ ਕਰਨ ਲਈ ਮੋਰਚੇ ਲਾਉਣੇ ਸ਼ੁਰੂ ਕੀਤੇ ਤਾਂ ਹੈਦਰਅਲੀ ਦੀ ਅਗਵਾਈ ਵਿੱਚ ਰਾਤੋ ਰਾਤ ਕੂਚ ਕਰਕੇ ਫ਼ੌਜ ਉਥੇ ਪੁੱਜ ਗਈ ਤੇ ਅਰਾਮ ਨਾਲ ਸੁੱਤੀ ਪਈ ਧੁਨਸਾ ਮੁਰਾਰੀ ਰਾਉ ਦੀ ਫ਼ੌਜ ਤੇ ਹੱਲਾ ਬੋਲ ਦਿੱਤਾ । ਜਿਵੇਂ ਕਬੂਤਰ ਦੇ ਆਲ੍ਹਣੇ ਤੇ ਗਿੱਧਾਂ ਝਪਟ ਪਈਆਂ ਹੋਣ । ਧੁੰਨਸਾ ਦੀ ਫ਼ੌਜ ਨੂੰ ਧੂੜ ਵਿੱਚ ਮਿਲਾ ਦਿੱਤਾ । ਬਲਾਰੀ ਤੇ ਕਬਜ਼ਾ ਕਰ ਲਿਆ । ਭੱਜੀ ਜਾਂਦੀ ਨਿਜ਼ਾਮ ਦੀ ਫੌਜ ਦੇ ਪਿੱਛੇ ਜਾਕੇ ਰਾਹ ਵਿੱਚ ਆਉਂਦੇ ਕੁਰੂਗੋਡੂ ਕੇਂਚਨਗੂਡਾ, ਅਦਵਾਨੀ, ਕਰਨੂਲ ਤੇ ਕਬਜ਼ਾ ਕਰਕੇ ਨਿਜ਼ਾਮ ਦੀ ਸੈਨਾ ਨੂੰ ਭਜਾ ਦਿੱਤਾ । ਉਸਤੋਂ ਾਦ ਮੁਰਾਰੀਰਾਉ ਨੂੰ ਖ਼ਤਮ ਕਰਨ ਲਈ ਅਤਿਅੰਤ ਪ੍ਰਬੱਲ ਚਿਤਰਦੁਰਗ ਵਰਗੇ ਗੁੱਤੀ ਦੇ ਕਿਲੇ ਨੂੰ ਘੇਰਾ ਪਾ ਲਿਆ ।

ਮੁਰਾਰੀਰਾਉ ਨੇ ਸੋਚਿਆ ਨਿਜ਼ਾਮ ਦੀ ਫੌਜ ਚਟਾਨਾਂ ਵਰਗੀ ਮਜ਼ਬੂਤ ਹੋਵੇਗੀ, ਪਰ ਉਹ ਤਾਂ ਬਰਫ ਵਾਂਗ ਪਿਘਲ ਗਈ । ਕੱਲਾ ਰਹਿ ਗਿਆ ਮੁਰਾਰੀਰਾਉ ਘੋਰਪਡੇ, ਆਪਣੇ ਕਿਲੇ ਨੂੰ ਅਭੇਦ ਸਮਝ ਅੰਦਰ ਵੜ ਗਿਆ ਤੇ ਹੈਦਰਅਲੀ ਦਾ ਸਾਹਮਣਾ ਕਰਨ ਲਈ ਤਿਆਰ ਹੋ ਗਿਆ ।

ਦੋ ਮਹੀਨੇ ਯੁੱਧ ਚਲਦਾ ਰਿਹਾ । ਆਪਣਾ ਪੂਰਾ ਜ਼ੋਰ ਲਉਣ ਦੇ ਬਾਵਜੂਦ ਵੀ ਪਹਾੜੀ ਦੀ ਚੋਟੀ ਵਾਂਗ ਖਲੋਤੇ ਗੁੱਤੀ ਦੇ ਕਿਲੇ ਨੂੰ ਜਿਤਣਾ ਸੰਭਵ ਨਾ ਹੋਣ ਤੇ ਹੈਦਰਅਲੀ ਨੇ ਹੇਠਲੇ ਦੁਰਗ ਨੂੰ ਕਾਬੂ ਕਰ ਲਿਆ । ਸ਼ਿਕਾਰ ਹੱਥੋਂ ਨਿਕਲਕੇ, ਰੁਖ ਤੇ ਜਾ ਚੜ੍ਹੇ ਤਾਂ ਸ਼ਿਕਾਰੀ ਕੁੱਤੇ, ਸ਼ਿਕਾਰ ਦੇ ਬੇਹਾਲ ਹੋਕੇ ਡਿੱਗਣ ਤਾਂਈ, ਆਸੇ ਪਾਸੇ ਦੇ ਪਿੰਡ ਜੋ ਮੁਰਾਰੀ ਰਾਉ ਦੀ ਮਦਦ ਲਈ ਆਏ ਉਹਨਾਂ ਨੂੰ ਸਾੜਕੇ ਸੁਆਹ ਕਰ ਦਿੱਤਾ । ਤਬਾਹੀ ਮਚਾਂਦਾ ਅਗੇ ਵੱਧਦਾ ਗਿਆ — ਦੁਰਗ ਤੋਂ ਥੋਹੜੀ ਦੂਰ ਹੀ ਰਹਿ ਗਿਆ ।

ਪੋਹ ਮਾਘ ਦੇ ਮਹੀਨੇਂ ਲੰਘ ਗਏ, ਫੱਗਣ ਦੇ ਮਹੀਨੇ ਵਿੱਚ ਤਿਖੀਆਂ ਧੁੱਪਾਂ ਨਿਕਲ ਆਈਆਂ, ਉਪਰਲੇ ਦੁਰਗ ਵਿੱਚ ਮੁਰਾਰੀ ਰਾਉ ਕੋਲ ਭਾਵੇਂ ਬਰੂਦ ਦੀ ਕਮੀ ਨਹੀਂ ਸੀ — ਧੁੱਪ ਤੇ ਗਰਮੀ ਵਿੱਚ ਪਹਾੜ ਦੇ ਉਪਰਲੇ ਤਲਾਆਂ ਵਿੱਚ ਪਾਣੀ ਸੁੱਕ ਗਿਆ । ਖਾਧਾ ਹੋਇਆ ਅੰਨ ਸੰਘ ਤੋਂ ਉਤਾਰਨ ਲਈ ਵੀ ਪਾਣੀ ਦਾ ਘੁੱਟ ਨਹੀਂ ਸੀ ਰਿਹਾ । ਹੋਰ ਕੋਈ ਰਾਹ ਨਾਂ ਦਿਸਦਾ ਵੇਖ ਮੁਰਾਰੀਰਾਉ ਨੇ ਆਪਣੇ ਦੀਵਾਨ ਪਾਲੀਖਾਨ ਨੂੰ ਭੇਜਿਆ ।

"ਸੁਲਾਹ ਕਰਨ ਲਈ ਆਏ ਹੋ, ਠੀਕ ਹੈ, ਘੇਰਾ ਚੁੱਕ ਦਿੰਦੇ ਹਾਂ ।"

ਸੁਲਾਹ ਕਰਨ ਲਈ ਆਏ ਪਾਲੀਖਾਨ ਨੇ ਰੋਟੀ ਤੋਂ ਵਧੇਰੇ ਪਾਣੀ ਪੀਣ ਦੀ ਖਾਹਿਸ਼ ਪ੍ਰਗਟ ਕੀਤੀ । ਇਹ ਵੇਖਕੇ ਚਤੁਰ ਹੈਦਰਅਲੀ ਨੇ ਸੰਧੀ ਤੋਂ ਬਾਦ ਦੇ ਖਾਣੇ ਵੇਲੇ, ਪਾਣੀ ਵਿੱਚ ਸ਼ਰਾਬ ਮਿਲਾਕੇ ਦੇ ਦਿੱਤੀ ਤੇ ਉਸ ਕੋਲੋਂ ਸਾਰੀ ਖ਼ਬਰ ਲੈ ਲਈ । ਪਹਾੜੀ ਉਪਰਲੇ ਤਲਾਅ ਦੇ ਸੁੱਕ ਜਾਣ ਦੀ ਖ਼ਬਰ ਸੁਣਕੇ ਸੰਧੀ ਤੋੜ ਦਿੱਤੀ ਤੇ ਯੁੱਧ ਜਾਰੀ ਰਖਿਆ ।

ਇਕ ਮੀਂਹ ਵੀ ਵੱਸ ਜਾਂਦਾ ਤਾਂ ਹੈਦਰਅਲੀ ਦੀਆਂ ਉਮੀਦਾਂ ਨਿਸਫ਼ਲ ਹੋ ਜਾਂਦੀਆਂ । ਨਿਜ਼ਾਮ ਵਾਂਗ ਮੀਂਹ ਵੀ ਮੁਰਾਰੀਰਾਉ ਨੂੰ ਧੋਖਾ ਦੇ ਗਿਆ । ਉਧਰੋਂ ਉਪਰੋਂ ਅਕਾਸ਼ ਤੋਂ ਅੱਗ ਵਰ੍ਹ ਰਹੀ ਸੀ ਤੇ ਹੈਦਰਅਲੀ ਦੀ ਸੈਨਾ ਗੋਲੀਆਂ ਦਾ ਮੀਂਹ ਵਸਾ ਰਹੀ ਸੀ । ਹੀਰੇ ਜਵਾਹਰ ਉਗਲਦੀਆਂ ਗੁੱਤੀ ਦੀਆਂ ਪਹਾੜੀਆਂ ਪਾਣੀ ਦੀ ਬੂੰਦ ਦੀ ਭਿਖਿਆ ਮੰਗ ਰਹੀਆਂ ਸਨ ।

ਪਾਣੀ ਤੋਂ ਬਿਨਾ ਕੀ ਸੈਨਿਕ, ਕੀ ਇਸਤਰੀਆਂ ਕੀ ਬੱਚੇ ਕਿਲ੍ਹੇ ਦੀਆਂ ਕੰਧਾਂ ਤੇ ਖਲੋਕੇ ਹਜ਼ਾਰਾਂ ਦੀ ਗਿਣਤੀ ਵਿੱਚ ਜਲ ਦੀ ਭਿਖਿਆ ਮੰਗ ਰਹੇ ਸਨ । ਪਾਣੀ ਤੋਂ ਬਿਨਾਂ ਮਰ ਗਏ ਹਜ਼ਾਰਾਂ ਬੰਦਿਆਂ ਦੀਆਂ ਲਾਸ਼ਾਂ ਨੂੰ ਕਿਲੇ ਤੋਂ ਬਾਹਰ ਸੁੱਟ ਦਿੱਤਾ ।

ਪਾਣੀ ਤੋਂ ਬਿਨਾਂ ਚੀਕਦੀਆਂ ਇਸਤਰੀਆਂ ਵਿਲਕਦੇ ਬੱਚੇ, ਪਹਾੜਾਂ ਦੀਆਂ ਚਟਾਨਾਂ ਵੀ ਇਹ ਕੁਰਲਾਹਟ ਸੁਣਕੇ ਉਵੇਂ ਖਲੋਤੀਆਂ ਰਹੀਆਂ — ਹੈਦਰਅਲੀ ਦਾ ਹਿਰਦਾ ਇਹਨਾਂ ਤੋਂ ਵੀ ਕਰੜਾ ਸੀ ।

ਮੁਰਾਰੀਰਾਉ ਨੇ ਕਈ ਤਰ੍ਹਾਂ ਨਾਲ ਸੁਲਾਹ ਲਈ ਬੇਨਤੀ ਕੀਤੀ, ਇਹਨਾਂ ਸਾਰੀਆਂ ਬੇਨਤੀਆਂ ਦਾ ਹੈਦਰਅਲੀ ਦੇ ਪੱਥਰ ਹਿਰਦੇ ਦਾ ਇਕੋ ਉੱਤਰ ਸੀ — "ਹਾਰ ਮੰਨਕੇ, ਹਥਿਆਰ ਸੁਟਕੇ, ਸ਼ਰਣ ਆ ਜਾਉ — ਬਾਕੀ ਗੱਲ ਉਸਤੋਂ ਬਾਦ । "

ਹਰ ਘੜੀ ਆਪਣੀ ਜਨਤਾ ਨੂੰ ਪਾਣੀ ਲਈ ਤਰਸਦਿਆਂ, ਤੜਫ਼ ਤੜਫ਼ਕੇ ਮਰਦਿਆਂ ਵੇਖ ਉਹ ਸਾਰੀ ਹਿੰਮਤ ਹਾਰ ਬੈਠਾ । ਮੁਰਾਰੀਰਾਉ ਕੋਲੋਂ ਹੋਰ ਨਾ ਸਹਾਰਿਆ ਗਿਆ । ਹੈਦਰਅਲੀ ਦੀ ਸੈਨਾ ਤੋਂ ਵੱਧ ਧੁੱਪ ਤੇ ਗਰਮੀ ਤੋਂ ਹਾਰਕੇ ਮੁਰਾਰੀਰਾਉ ਉਸਦੀ ਸਰਣ ਵਿੱਚ ਆ ਗਿਆ ।

"ਗੱਲ ਬਾਤ ਕਰਨ ਆਉਗੇ ਤਾਂ ਮੋਤੀਆਂ ਵਾਂਗ ਸਾਂਭਾਂਗਾ ।" ਹੈਦਰਅਲੀ ਦੀਆਂ ਗੱਲਾਂ ਵਿੱਚ ਆਏ ਮੁਰਾਰੀਰਾਉ ਨੂੰ ਜੇਲ੍ਹ ਵਿੱਚ ਸੁੱਟ ਦਿੱਤਾ । ਆਪਣੀ ਫ਼ੌਜ ਦੀ ਇਕ ਟੁਕੜੀ ਨੂੰ ਕਬਾੜਾਦੁਰਗ ਵਿੱਚ ਭੇਜ ਦਿੱਤਾ । ਧੁੱਪ ਨਾਲ ਸੜਿਆ ਹਾਰਿਆ ਗੁੱਤੀ ਦੁਰਗ — ਉਸ ਲਈ ਹੈਦਰਅਲੀ ਨੇ ਹੰਝੂ ਨਾਂ ਵਹਾਏ, ਸਗੋਂ ਉਥੋਂ ਦੋ ਹਜ਼ਾਰ ਵੇਸ਼ਵਾਵਾਂ ਨੂੰ ਸ੍ਰੀਰੰਗਪੱਟਣ ਭੇਜ ਦਿੱਤਾ ।

ਆਪਣੇ ਸੈਨਿਕਾਂ ਤੋਂ ਇਹ ਗੱਲਾਂ ਸੁਣਕੇ ਮਦਕਰੀਨਾਇਕ ਦੀਆਂ ਅੱਖਾਂ ਵਿੱਚ ਪਾਣੀ ਆ ਗਿਆ । ਹੈਦਰਅਲੀ ਨੂੰ ਉਸ ਥਾਂ ਮਾਰਨਾ ਚਾਹੀਦਾ ਹੈ, ਜਿਥੇ ਉਸਨੂੰ

ਨਾ ਪਾਣੀ ਲੱਭੇ ਤੇ ਨਾ ਛਾਂ ਲੱਭੇ ।" ਉਸਦੇ ਮਨ ਨੇ ਇਹ ਫ਼ੈਸਲਾ ਕਰ ਲਿਆ ।

ਗੁੱਤੀ ਨੂੰ ਜਿੱਤਣ ਤੋਂ ਬਾਦ ਚਾਰੋਂ ਪਾਸੇ ਮਰਾਠਿਆਂ, ਨੂੰ ਖ਼ਤਮ ਕਰਨ ਲਈ ਨਿਕਲੇ ਹੈਦਰਅਲੀ ਵਲੋਂ ਮਦਕਰੀਨਾਇਕ ਨੂੰ ਫ਼ੁਰਮਾਨ ਮਿਲਿਆ —

"ਐਤਕੀਂ ਗਰਮੀਆਂ ਵਿੱਚ ਮਡਕਾਸ਼ਿਰਾ, ਕਾਬੂ ਕਰਕੇ ਸ਼ਿਵਰਾਮ ਭਾਵ ਦਾ ਸਿਰ ਭੇਜੋ ਤੇ ਆਪਣੀ ਮਿੱਤਰਤਾ ਪੱਕੀ ਕਰ ਲਉ । ਤੁਹਾਨੂੰ ਸਹਾਇਤਾ ਚਾਹੀਦੀ ਹੋਵੇ ਤਾਂ ਸੀਰੀਆ ਦੇ ਸੂਬੇਦਾਰ ਨੂੰ ਆਖੋ । ਮੁਰਾਰੀਰਾਉ ਦਾ ਜੋ ਹਾਲ ਹੋਇਆ, ਸ਼ਿਵਰਾਮ ਭਾਊ ਦਾ ਵੀ ਉਹੋ ਹੋਣਾ ਚਾਹੀਦੈ ਹੈ — ਤੁਹਾਡੀ ਸਾਡੀ ਮਿੱਤਰਤਾ ਹਮੇਸ਼ਾਂ ਲਈ ਕਾਇਮ ਰਹੇ ।"

ਇਹ ਹੁਕਮ ਸੁਣਕੇ ਮਦਕਰੀਨਾਇਕ ਸੋਚੀਂ ਪੈ ਗਿਆ ਕਿ ਅਗੋਂ ਕੀ ਕੀਤਾ ਜਾਵੇ । ਜੇ ਹੈਦਰਅਲੀ ਦੀ ਫੌਜ ਉਸ ਪਾਸੇ ਆ ਗਈ — "ਮੈਂ ਹੀ ਤੁਹਾਨੂੰ ਮਡਕਾਸ਼ਿਰਾ ਜਿੱਤ ਕੇ ਦਿਆਂਗਾ ।" ਇਹ ਖ਼ਬਰ ਉਸਨੇ ਹੈਦਰਅਲੀ ਨੂੰ ਭੇਜ ਦਿੱਤੀ । ਇਕ ਹਜ਼ਾਰ ਘੋੜ ਸਵਾਰ ਸੈਨਿਕਾਂ ਨਾਲ ਬੜਕੇਰੇ, ਨਿੱਡਗੱਲੂ, ਪਾਵਗੱਡਗੜ ਦੇ ਰਸਤਿਉਂ ਮਡਕਸਿਰਾ ਪਹੁੰਚੇਕੇ ਸਿਵਰਾਮ ਭਾਊ ਨੂੰ ਖ਼ਬਰ ਭੇਜੀ — "ਗੁੱਤੀ ਵਿੱਚ ਜੋ ਕੁੱਛ ਹੋਇਆ, ਉਹ ਤਾਂ ਤੁਹਾਨੂੰ ਪਤਾ ਲੱਗ ਹੀ ਗਿਆ ਹੋਵੇਗਾ । ਤੁਹਾਡਾ ਵੀ ਉਹੋ ਹਾਲ ਨਾ ਹੋਵੇ । ਇਸ ਲਈ ਤੁਸੀ ਮੇਰੇ ਤੇ ਭਰੋਸਾ ਕਰਕੇ ਮੇਰੀ ਸ਼ਰਣ ਵਿੱਚ ਆ ਜਾਉ । ਅਸੀ ਦੁਸ਼ਮਨ ਨਹੀਂ ਮਿੱਤਰ ਹਾਂ ।"

ਆਸੇ ਪਾਸੇ ਦੇ ਸਾਰੇ ਕਿਲ੍ਹੇ ਹੈਦਰਅਲੀ ਦੇ ਕਾਬੂ ਵਿੱਚ ਆ ਚੁਕੇ ਸਨ । ਵਿਚਕਾਰ ਇਹ ਇਕ ਕੱਲੇ ਖਲੋਤੇ ਮੁੱਢ ਵਾਂਗ ਖਲੋਤਾ ਮੁਰਾਰੀਰਾਉ ਦਾ ਜੁਆਈ ਸ਼ਿਵਰਾਮ ਭਾਊ — ਮਦਕਰੀਨਾਇਕ ਦੀ ਗੱਲ ਮੰਨਕੇ ਉਸ ਕਿਲੇ ਦੇ ਦਰਵਾਜ਼ੇ ਖੋਹਲ ਦਿੱਤੇ ।

ਆਪਣੀ ਸੈਨਾ ਨਾਲ ਕਿਲੇ ਵਿੱਚ ਪ੍ਰਵੇਸ਼ ਕਰਕੇ ਮਦਕਰੀਨਾਇਕ ਨੇ ਭਾਊ ਨੂੰ ਧੋਖਾ ਨਾ ਦਿੱਤਾ ।

"ਆਪਣੇ ਪਰਿਵਾਰ, ਨਜ਼ਦੀਕੀ ਰਿਸ਼ਤੇਦਾਰਾਂ ਤੇ ਮਿੱਤਰਾਂ ਨਾਲ ਤੁਸੀ ਪੂਨੇ ਚਲੇ ਜਾਉ । ਸਮਾਂ ਅਉਣ ਤੇ ਸਾਡੀ ਸਹਾਇਤਾ ਕਰਨਾ ।" ਕਹਿਕੇ ਰਾਤੋ ਰਾਤ ਸ਼ਿਵਰਾਮਭਾਊ ਨੂੰ ਉਸਦੇ ਪਰਿਵਾਰ ਨੂੰ ਮਡਕਸ਼ਿਰਾ ਤੋਂ ਬਾਹਰ ਭੇਜ ਦਿੱਤਾ । ਹੈਦਰਅਲੀ ਨੂੰ ਖਬਰ ਭੇਜ ਦਿੱਤੀ, ਯੁੱਧ ਬਿਨਾਂ ਹੀ ਮਡਕਸਿਰਾ ਸਾਡੇ ਕਬਜ਼ੇ ਵਿੱਚ ਆ ਗਿਆ ਹੈ । ਸਾਡੀ ਸੈਨਾ ਦੇ ਆਉਣ ਦੀ ਖ਼ਬਰ ਸੁਣਕੇ ਸ਼ਿਵਰਾਮ ਭਾਊ ਆਪਣੀ ਪਤਨੀ ਤੇ ਬਚਿਆਂ ਨਾਲ ਬਚਕੇ ਨਿਕਲ ਗਿਆ ਹੈ ।"

ਇਹ ਖ਼ਬਰ ਭੇਜਕੇ ਆਪ ਚਿਤਰਦੁਰਗ ਵਾਪਸ ਚਲਾ ਗਿਆ । ਉਸਦੀ ਗੱਲ ਤੇ ਹੈਦਰਅਲੀ ਵਿਸ਼ਵਾਸ ਕਰੇਗਾ, ਉਸਦੀ ਮਦਕਰੀਨਾਇਕ ਨੇ ਉਮੀਦ ਨਾ ਰੱਖੀ ਹੈਦਰਅਲੀ

ਨੇ ਸ਼ਿਵਰਾਮ ਭਾਊ ਦੇ ਖਚਕੇ ਨਿਕਲ ਜਾਣ ਦੀ ਖ਼ਬਰ ਸੁਣੀ ਤਾਂ ਉਹ ਦੰਦ ਕਰੀਚਦਾ ਰਹਿ ਗਿਆ — ਠੀਕ ਏ — ਸ਼ਿਵਰਾਮ ਭਾਊ ਦੇ ਸਿਰ ਦੀ ਕੀਮਤ ਹੋਵੇਗੀ — 'ਤੇਰਾ ਸਿਰ' ਆਪਣੇ ਆਪ ਨੂੰ ਕਿਹਾ ।

ਮਦਕਰੀਨਾਇਕ ਨੇ ਵੀ ਨਿਸਚਾ ਕਰ ਲਿਆ —

ਹੈਦਰਅਲੀ ਦੇ ਸਿਰ ਦੀ ਬਲੀ ਲੈ ਕੇ ਹੀ ਛਡਾਂਗਾ —

ਦੁਰਮੁਖ ਸੰਵਤਸਰ ਕਿਸੇ ਤਰ੍ਹਾਂ ਲੰਘ ਗਿਆ, ਹੇਵਲੰਬੀ ਸੰਵਤਸਰ ਚੜ੍ਹ ਪਿਆ । ਨਵੇਂ ਸਾਲ ਦੀ ਸੁਗਾਤ ਦੇ ਰੂਪ ਵਿੱਚ ਮਦਕਰੀ ਕੋਲ ਪੁੱਜਾ ਹੈਦਰਅਲੀ ਦਾ ਬੁਲਾਵਾ —

# 1

ਹੁਸ਼ਿਆਰ ! — ਗਰਮੀਆਂ ਦੀ ਸਿਖ਼ਰ ਦੁਪਹਿਰ ਦੇ ਮੌਨ ਨੂੰ ਛੁਰੀ ਵਾਂਗ ਚੀਰਦੀ ਅਵਾਜ਼ ਸੁਣਾਈ ਦਿੱਤੀ । ਪਹਿਰੇਦਾਰਾਂ ਦੇ ਜੰਗਲੇ ਵਿੱਚ ਖਲੋਤੇ ਪਹਿਰਾ ਦੇ ਰਹੇ ਸੈਨਿਕ ਦੀ ਚੇਤੰਨ ਕਰ ਦੇਣ ਵਾਲੀ ਅਵਾਜ਼, ਇਹ ਅਵਾਜ਼ ਸੁਣਦਿਆਂ ਹੀ ਚੌਂਕੀ ਵਿੱਚ ਬੈਠੇ ਇੰਗੜਦਾੜੂ ਦੇ ਦਫ਼ੇਦਾਰ ਪਰਸੂਰਾਮ ਨਾਇਕ ਨੇ ਆਪਣੇ ਆਸੇ ਪਾਸੇ ਦੇ ਪਹਿਰੇਦਾਰਾਂ ਨੂੰ ਸਾਵਧਾਨ ਕੀਤਾ ਤੇ ਬਾਹਰ ਆਕੇ ਵੇਖਣ ਲੱਗਾ — ਦੋਵੇਂ ਪਾਸ ਲੱਗੇ ਇਮਲੀ ਦੇ ਰੁੱਖਾਂ ਦੇ, ਕਾਲੇ ਤੇ ਟੇਢੇ ਮੇਢੇ ਪਰਛਾਂਵੇ ਸੀਰੀਆ ਦੇ ਰਾਜਮਾਰਗ ਤੇ ਪੈ ਰਹੇ ਸਨ — ਇਥੇ ਉਥੇ ਪੈਂਦੀ ਧੁੱਪ ਦਾ ਤਾਪ ਸਹਿਣ ਨਾ ਕਰ ਸਕਦੀਆਂ ਪਹਾੜੀਆਂ ਦੇ ਸਾਹਾਂ ਵਿਚੋਂ ਮਹੀਨ ਧੂੜ ਨਿਕਲਕੇ ਪਹਾੜੀਆਂ ਵਿਚੋਂ ਵੱਲ ਵਲੇਵੇਂ ਖਾਕੇ ਜਾਂਦੇ ਸੀਰੀਆ ਦੇ ਰਾਜਮਾਰਗ ਤੇ ਪੈ ਰਹੀ ਸੀ ।

ਪਰਸੂਰਾਮ ਨਾਇਕ ਨੇ ਸਿਰ ਤੇ ਪੈਂਦੀ ਧੁਪ. ਕਾਰਨ ਮੱਥੇ ਤੇ ਹੱਥ ਰਖਿਆ ਤੇ ਦੂਰ ਤਾਂਈ ਵੇਖਣ ਦੀ ਕੋਸਿਸ਼ ਕੀਤੀ ਨਾਲੇ ਕੰਨ ਸਤਰਕ ਕਰਕੇ, ਸੁਨਣ ਦੀ ਕੋਸਿਸ ਕਰਦਿਆਂ ਉੱਪਰ ਖਲੋਤੇ ਪਹਿਰੇਦਾਰ ਨੂੰ ਪੁੱਛਿਆ "ਉਹ ਕੀ ਏ ?"

"ਉਡਦੀ ਮਿੱਟੀ ਤੋਂ ਲਗਦਾ ਏ, ਦਸ ਬਾਰਾਂ ਘੋੜਸੁਆਰ ਆ ਰਹੇ ਹਨ ।"

"ਹੋਰ ਕੀ ਦਿਸਦੈ — ਚੰਗੀ ਤਰ੍ਹਾਂ ਵੇਖਕੇ, ਇਸਾਰਾ ਕਰ ਦੇਹ" -- ਕਹਿਕੇ ਅੰਦਰਲੇ ਪਹਿਰੇਦਾਰਾਂ ਨੂੰ ਕਿਹਾ "ਘੋੜੇ ਅਉਂਦੇ ਦਿਸਦੇ ਹਨ — ਬੰਦੂਕਾ ਤਾਣ ਲਉ" ਕਹਿਕੇ ਆਪਣੇ ਮੋਢੇ ਤੇ ਲਟਕਦੀ ਬੰਦੂਕ ਵੀ ਲਾਹਕੇ — ਲੋੜ ਪੇਣ ਤੇ ਇਕਦਮ ਚਲਾਉਣ ਲਈ ਤਿਆਰ ਹੈ ਸੀ ਕਿ ਨਹੀਂ, ਵੇਖਣ ਲੱਗਾ ।

"ਬਰੂਦ ਸਭ ਠੀਕ ਤਰ੍ਹਾ ਵੇਖਕੇ ਭਰ ਦਿੱਤਾ ਏ ਨਾਂ ? ਬਾਕੀਆਂ ਨੂੰ ਵੀ ਤਿਆਰ ਹੋਣ ਲਈ ਆਖ ।" ਆਪਣੇ ਪਿੱਛੇ ਖਲੋਤੇ ਸੈਨਿਕ ਨੂੰ ਪੁੱਛਿਆ ।

"ਸਭ ਤਿਆਰ ਏ" — ਉਹ ਅਗੋਂ ਬੋਲਿਆ ।

ਉਹ ਇਹ ਗੱਲਾਂ ਕਰ ਰਹੇ ਸਨ ਕਿ ਉਪਰੋਂ ਜੰਗਲੇ ਵਿੱਚ ਖਲੋਤਾ ਸੈਨਿਕ ਬੋਲਿਆ "— ਲਗਦੈ ਦਸ ਬਾਰਾਂ ਘੋੜੇ ਆ ਰਹੇ ਹਨ — ਧੂੜ ਤੋਂ ਲਗਦੈ ਕਿ ਏਨੇ ਹੀ ਬੰਦੇ ਹੋਣਗੇ । ਸਿਰਫ਼ ਘੋੜਸਵਾਰ ਹਨ — ਸੈਨਿਕ ਨਹੀਂ ।"

"ਠੀਕ ਏ — ਤੂੰ ਸਾਵਧਾਨ ਰਹਿ ।" ਕਹਿਕੇ ਪਰਸੂਰਾਮਨਾਇਕ ਨੇ ਆਉਣ ਵਾਲਿਆਂ ਨੂੰ ਰੋਕਣ ਲਈ ਪਹਿਰੇਦਾਰਾਂ ਨੂੰ ਹੁਕਮ ਦਿੱਤਾ ।

ਉਸਦਾ ਹੁਕਮ ਸੁਣਦਿਆਂ ਹੀ ਵੀਹ ਸੈਨਿਕ ਅੱਧੇ ਅੱਧੇ ਸੜਕ ਦੇ ਦੋਵੇਂ ਪਾਸੇ

ਖਲੋ ਗਏ । ਅਉਂਦਿਆਂ ਨੂੰ ਇਕ ਦਮ ਨਜ਼ਰੀ ਨਾ ਪੈਣ, ਇਸ ਲਈ ਰੁੱਖਾਂ ਦੇ ਉਹਲੇ ਹੋਕੇ ਖਲੋ ਗਏ । ਚਾਰ ਸੈਨਿਕ ਨੇਜੇ ਲੈਕੇ, ਉਹਨਾਂ ਨੂੰ ਕੈਂਚੀ ਦੇ ਅਕਾਰ ਵਿੱਚ ਰਖਕੇ ਸੜਕ ਤੇ ਖਲੋ ਗਏ ।

ਕੁੱਛ ਚਿਰ ਬਾਦ ਚਾਰ, ਛੇ ਘੋੜਸਵਾਰ ਸੈਨਿਕ ਸੀਰੀਆ ਵਲੋਂ ਆਏ, ਰਾਹ ਵਿੱਚ ਪਈਆਂ ਬਰਛੀਆਂ ਵੇਖਕੇ ਘੋੜਿਆਂ ਤੋਂ ਉਤਰ ਗਏ ਤੇ ਬੋਲੇ "ਰਾਹ ਖਾਲੀ ਕਰੋ — ਉਹਨਾਂ ਵਿਚੋਂ ਇਕ ਮੋਟੇ ਤਾਜੇ ਸਿਪਾਹੀ ਨੇ ਮੁੱਛਾਂ ਤੇ ਹੱਥ ਫੇਰਦਿਆਂ ਕਿਹਾ ।

"ਪਹਿਲੇ ਹਥਿਆਰ ਥੱਲੇ ਸੁਟੋ", ਉਸੇ ਸੈਨਿਕ ਵਾਂਗ ਉਹ ਵੀ ਤਿਖ਼ੇ ਤੇ ਰੁਖੇ ਢੰਗ ਨਾਲ ਬੋਲਿਆ । "ਕਾਟੱਨਾ, ਕਰੀਅਣਾਂ ਉੱਭਣਾ ਇਹਨਾਂ ਦੇ ਹਥਿਆਰ ਲੈ ਲਉ ਤੇ ਤਲਾਸ਼ੀ ਲਉ ।" ਆਪਣੇ ਪਿੱਛੇ ਖਲੋਤੇ ਪਹਿਰੇਦਾਰਾਂ ਨੂੰ ਹੁਕਮ ਦਿੱਤਾ ।

"ਬਾਹਰਲੇ ਸਿਪਾਹੀਆਂ ਨੂੰ ਅੰਦਰ ਜਾਣ ਦੀ ਇਜਾਜ਼ਤ ਨਹੀਂ । ਤੁਹਾਡੀ ਰਾਹਦਾਰੀ ਕਿਥੇ ਏ ?" ਪਰਸ਼ੁਰਾਮਨਾਇਕ ਨੇ ਪੁੱਛਿਆ ।

"ਅਸੀ ਸੀਰੀਆ ਦੇ ਸੂਬੇਦਾਰ ਹਾਂ" ਚਿਤਾਵਨੀ ਦਿੰਦਿਆ ਇਕ ਹੋਰ ਸਿਪਾਹੀ ਬੋਲਿਆ ।

"ਇਹ ਸੀਰੀਆ ਦਾ ਇਲਾਕਾ ਨਹੀਂ, ਇਹ ਦੁਰਗ ਦੇ ਰਾਜੇ ਦਾ ਇਲਾਕਾ ਹੈ । ਪਹਿਲਾਂ ਆਪਣੇ ਹਥਿਆਰ ਸਾਡੇ ਹਵਾਲੇ ਕਰੋ ਫਿਰ ਗੱਲ ਕਰਨੀ । ਰਾਹ ਪੱਤਰ ਦਿਖਾਉ ਨਹੀਂ ਤਾਂ ਦੁਰਗ ਤੋਂ ਪਰਵਾਨਗੀ ਅਉਣ ਤਾਂਈ ਇਥੇ ਰੁਕੋ ਬਹੁਤੀਆਂ ਗੱਲਾਂ ਕਰਨ ਦੀ ਲੋੜ ਨਹੀਂ ।"

"ਅਸੀ ਸ੍ਰੀਰੰਗਪੱਟਣ ਦੇ ਵਕੀਲ ਦੇ ਅੰਗ ਰਖਿਅਕ ਹਾਂ, ਉਹਨਾਂ ਦੀ ਸਵਾਰੀ ਪਿੱਛੇ ਆ ਰਹੀ ਹੈ ।"

"ਪਿੱਛੇ ਆਵੇ ਯਾਂ ਪਿਛੋਂ ਆਵੇ, ਸਾਨੂੰ ਉਸ ਨਾਲ ਕੋਈ ਫ਼ਰਕ ਨਹੀਂ ਪੈਂਦਾ । ਸਿਪਾਹੀ ਨੂੰ ਹੁਕਮ ਦੀ ਪਾਲਣਾ ਕਰਨੀਂ ਚਾਹੀਦੀ ਹੈ । ਜੇ ਨਹੀਂ ਪਤਾ ਤਾਂ ਸਿਖ ਲਉ ।" ਆਪਣੇ ਸਾਹਮਣੇ ਖਲੋਤੇ ਨੂੰ ਜਿਵੇਂ ਪੈਰਾਂ ਥੱਲੇ ਲਤਾੜਦਿਆਂ ਕਿਹਾ ਪਰਸ਼ੂਰਾਮ ਨਾਇਕ ਨੇ ।

"ਪਹਿਲਾਂ ਹਥਿਆਰ ਹਵਾਲੇ ਕਰੋ, ਬਾਕੀ ਦੀਆਂ ਗੱਲਾਂ ਬਾਦ ਵਿੱਚ"

"ਇਸ ਦਾ ਨਤੀਜਾ ਚੰਗਾ ਨਹੀਂ ਹੋਣ ਲੱਗਾ ।" ਸਾਵਧਾਨ ਕਰਦਿਆਂ ਨਵਾਬ ਦਾ ਸਿਪਾਹੀ ਬੋਲਿਆ ।

"ਤਲਵਾਰ ਨਾਲੋਂ ਜੀਭ ਲੰਮੀ ਕੀਤੀ ਤਾਂ ਹਥਕੜੀਆਂ ਲਾ ਦਿਆਂਗਾ ।"

ਪਰਸ਼ੂਰਾਮਨਾਇਕ ਦੀ ਇਹ ਗੱਲ ਸੁਣਦਿਆਂ ਹੀ ਦਸ ਬਾਰਾਂ ਬੰਦੂਕਾਂ ਉਪਰ ਉਠ ਗਈਆਂ । ਇਹ ਚਾਰੋ ਸੈਨਿਕ ਇਕ ਦੂਜੇ ਦਾ ਮੂੰਹ ਵੇਖਣ ਲੱਗ ਪਏ । ਪਸੀਨੋਂ ਪਸੀਨਾ ਹੋਏ, ਮੂੰਹ ਪੂੰਝਕੇ ਅਗੇ ਵਧੇ, ਹੱਥਾਂ ਵਿਚਲੇ ਹਥਿਆਰ ਸੌਂਪਕੇ ਖਲੋ ਗਏ । ਉਹਨਾਂ ਦੇ ਮੂੰਹ ਤੇ ਅੱਖਾਂ ਲਾਲ ਸੁਰਖ਼ ਹੋਈਆਂ ਹੋਈਆਂ ਸਨ ।

ਏਨੇਂ ਚਿਰ ਨੂੰ ਪਾਲਕੀ ਚੁੱਕੀ ਆਉਂਦੇ ਕਹਾਰਾਂ ਦੀ ਅਵਾਜ਼ ਸੁਣਾਈ ਦਿੱਤੀ —

ਨਾਲ ਹੀ ਘੋੜੇ ਦੇ ਖੁਰਾਂ ਦੀ ਟੱਪ ਟੱਪ ਸੁਣਾਈ ਦਿੱਤੀ । ਪਰਸ਼ੂਰਾਮਨਾਇਕ ਬਿਨਾਂ ਕੋਈ ਗੱਲ ਕੀਤੇ, ਖੁਲ੍ਹੀ ਕੈਂਚੀ ਵਾਂਗ ਰਾਹ ਵਿੱਚ ਰਖੇ ਨੇਜ਼ਿਆਂ ਦੇ ਪਿੱਛੇ ਛਾਤੀ ਤਾਣ ਕੇ ਚਟਾਨ ਵਾਂਗ ਖਲੋ ਗਿਆ ,

ਪਿੱਛੇ ਆਈ ਪਾਲਕੀ, ਤੇ ਘੋੜਸਵਾਰਾਂ ਨੂੰ ਜਦੋਂ ਆਪਣੇ ਤੋਂ ਪਹਿਲਾਂ ਆਏ ਸੈਨਿਕਾਂ ਨੂੰ ਨਿਹੱਥੇ ਖਲੋਤੇ ਵੇਖਿਆ — ਤਾਂ ਕਪੜਿਆਂ ਦੀ ਦਿੱਖ ਤੋਂ ਦਲਪਤੀ ਲਗਦਾ ਇਕ ਅਗੇ ਵਧਿਆ — "ਦੁਰਗ ਦੇ ਰਾਜਾ ਸਾਹਿਬ ਨੂੰ ਮਿਲਣ ਲਈ ਨਵਾਬ ਦੇ ਵਕੀਲ ਆਏ ਹਨ । ਗਰਮੀ ਤੇ ਸਫ਼ਰ ਕਾਰਨ ਬੜੇ ਥੱਕੇ ਹੋਏ ਹਨ । ਉਹਨਾਂ ਨੂੰ ਬਹੁਤੀ ਉਡੀਕ ਨਾ ਕਰਵਾਉ ।"

"ਨਵਾਬ ਸਾਹਿਬ ਦੀ ਕਚਹਿਰੀ ਦੀ ਰਾਹਦਾਰੀ ਦਿਖਾਉ । ਉਹ ਦੁਰਗ ਵਿੱਚ ਭੇਜਕੇ, ਉਥੋਂ ਪਰਵਾਨਗੀ ਅਉਣ ਤੋਂ ਬਾਦ ਹੀ ਤੁਸੀ ਅਗੇ ਜਾ ਸਕਦੇ ਹੋ ।" ਪਰਸ਼ੂਰਾਮ ਨਾਇਕ ਨੇ ਕਿਹਾ ।

"ਉਦੋਂ ਤੱਕ" —

"ਰੁੱਖਾਂ ਦੀ ਛਾਂ ਹੈ, ਜੇ ਆਖੋ ਤਾਂ ਪੀਣ ਲਈ ਪਾਣੀ ਵੀ ਭਿਜਵਾ ਦਿੰਦੇ ਹਾਂ । ਢਿਲ ਕਰੋਗੇ ਤਾਂ ਤੁਸੀ ਹੀ ਥਕੋਗੇ ।" ਪਰਸ਼ੂਰਾਮਨਾਇਕ ਨੇ ਬਿਨਾ ਕਿਸੇ ਹੇਰ ਫੇਰ ਦੇ ਸਿੱਧੀ ਗੱਲ ਕਰ ਦਿੱਤੀ ।

ਇਸ ਗੱਲ ਦਾ ਬਿਨਾਂ ਕੋਈ ਜੁਆਬ ਦਿੱਤੇ ਉਹ ਦਲਪਤੀ ਪਾਲਕੀ ਕੋਲ ਆਇਆ — ਗੱਲ ਬਾਤ ਕੀਤੀ, ਜੋ ਕਾਗਜ਼ ਮਿਲਿਆ, ਉਹ ਲਿਆਕੇ ਪਰਸ਼ੂਰਾਮ ਨੂੰ ਵਿਖਾ-ਇਆ । ਕਾਗਜ਼ ਤੇ ਲੱਗੀ ਮੁਹਰ ਨੂੰ ਧਿਆਨ ਨਾਲ ਵੇਖਕੇ, ਜਾਣੀ ਪਛਾਣੀ ਨਵਾਬ ਦੇ ਦਰਬਾਰ ਦੀ ਮੁਹਰ ਵੇਖਕੇ ਪੱਕੀ ਕੀਤੀ — "ਆਪਣੇ ਸਿਪਾਹੀਆਂ ਦੇ ਹਥਿਆਰ ਸਾਡੇ ਸਿਪਾਹੀਆਂ ਦੇ ਹਵਾਲੇ ਕਰ ਦਿਉ । ਵਕੀਲ ਸਾਹਿਬ ਨੂੰ ਉਡੀਕਣ ਲਈ ਆਖੋ । ਇਹ ਖ਼ਬਰ ਕਿਲੇ ਵਿੱਚ ਭੇਜਣ ਤੇ, ਉਥੋਂ ਪਰਵਾਨਗੀ ਲੈਕੇ ਆਵਾਂਗੇ ।" ਪਰਸ਼ੂਰਾਮਨਾਇਕ ਨੇ ਕਿਹਾ । "ਸਿਪਾਹੀਆਂ ਦੇ ਹਥਿਆਰ ਹਵਾਲੇ ਕਰਨ ਦਾ ਰਿਵਾਜ਼ ਨਹੀਂ ।"

"ਤਦ ਅਸੀ ਤੁਹਾਨੂੰ ਸ਼ਤਰੂ ਸਮਝੀਏ ਅੱਗੋਂ ਜੋ ਹੋਵੇਗਾ ਉਸਦੀ ਜ਼ਿੰਮੇਵਾਰੀ ਤੁਹਾਡੇ ਸਿਰ । ਸਨੇਹੀਆਂ ਦੇ ਤੌਰ ਤੇ ਸਾਡੇ ਰਾਜ ਦਾ ਹੁਕਮ ਮੰਨਕੇ ਹਥਿਆਰ ਹਵਾਲੇ ਕਰ ਦਿਉ । ਹੁਕਮ ਅਉਂਦਿਆਂ ਹੀ ਉਹ ਤੁਹਾਡੇ ਹਵਾਲੇ ਕਰ ਦਿਆਂਗੇ !" ਪਰਸੂਰਾਮ ਨਾਇਕ ਬੋਲਿਆ ।

ਫ਼ੌਜ ਦਾ ਮੁੱਖੀ ਫਿਰ ਪਾਲਕੀ ਕੋਲ ਗਿਆ ਤੇ ਗਲਬਾਤ ਕਰਕੇ ਆਇਆ । "ਜਲਦੀ ਨਾਲ ਪਰਵਾਨਗੀ ਲੈ ਆਉ, ਸਾਹਿਬ ਬੜੇ ਥੱਕੇ ਹੋਏ ਹਨ ।" ਪਰਸ਼ੂਰਾਮ ਨੂੰ ਕਹਿਕੇ ਆਪਣੇ ਸਿਪਾਹੀਆਂ ਨੂੰ ਕਿਹਾ, "ਹਥਿਆਰ ਹਵਾਲੇ ਕਰੋ ।"

ਬਾਕੀ ਦੇ ਸੈਨਿਕਾਂ ਨੇ ਜਦੋਂ ਆਪਣੇ ਹਥਿਆਰ ਦੇ ਦਿਤੇ ਤਾਂ ਪਰਸ਼ੂਰਾਮਨਾਇਕ ਨੇ ਦਲਪਤੀ ਦੇ ਸ਼ਸਤਰ ਆਪ ਫੜ ਲਏ ਤੇ ਕਹਿਣ ਲੱਗੇ "ਅਰਾਮ ਕਰੋ ।" ਕਹਿਕੇ ਆਪਣੇ ਪਿਛੇ ਖਲੋਤੇ ਸਿਪਾਹੀਆਂ ਨੂੰ ਬੁਲਾਕੇ ਆਪਣੇ ਹੱਥ ਵਿੱਚ ਸੀਰੀਆ ਦੇ ਸੂਬੇਦਾਰ

ਦੀ ਰਾਹਦਾਰੀ ਉਸ ਦੇ ਹੱਥ ਫੜਾਈ ਤੇ ਉਸਨੂੰ ਹੁਕਮ ਦਿੱਤਾ "ਕੋਤਵਾਲ ਚੌਂਕੀ ਵਾਲਿਆਂ ਨੂੰ ਜਾਕੇ ਦਸੋ ਕਿ ਸੀਰੀਆ ਤੋਂ ਨਵਾਬ ਸਾਹਿਬ ਦੇ ਵਕੀਲ ਆਏ ਹਨ । ਸਰਹੱਦ ਦੀ ਚੌਂਕੀ ਵਾਲਿਆਂ ਨੂੰ ਕੀ ਹੁਕਮ ਹੈ ।" ਉਸ ਸੈਨਿਕ ਨੇ ਘੋੜੇ ਤੇ ਚੜ੍ਹਕੇ ਦੁਰਗ ਵਲ ਘੋੜਾ ਦੁੜਾ ਦਿੱਤਾ । ਕਹਾਰਾਂ ਨੇ ਪਾਲਕੀ ਰੁੱਖਾਂ ਦੀ ਛਾਂ ਥੱਲੇ ਰਖ ਦਿੱਤੀ । ਨਵਾਬ ਦਾ ਵਕੀਲ ਬਾਹਰ ਨਿਕਲਿਆ ਤੇ ਦੁਰਗ ਦੀਆਂ ਪਹਾੜੀਆਂ ਦੀਆਂ ਚੋਟੀਆਂ ਵਲ ਵੇਖਣ ਲੱਗ ਪਿਆ ਤੇ ਪਰਸ਼ੂਰਾਮਨਾਇਕ ਨੂੰ ਪੁੱਛਣ ਲੱਗਾ "ਤੁਹਾਡਾ ਨਾ ਕੀ ਏ ?"

"ਇਥੇ ਨਾ ਦੱਸਣ ਦਾ ਹੁਕਮ ਨਹੀਂ । ਸਾਹਿਬ ਅਰਾਮ ਕਰਨ ।" ਪਰਸ਼ੂਰਾਮ-ਨਾਇਕ ਬੋਲਿਆ ।

"ਇਥੇ ਹਵਾ ਬੜੀ ਗਰਮ ਲਗਦੀ ਏ ।" ਕਹਿਕੇ ਨਵਾਬ ਦੇ ਵਕੀਲ ਨੇ ਆਪਣੇ ਰੇਸ਼ਮੀ ਰੁਮਾਲ ਨਾਲ ਮੂੰਹ ਦਾ ਪਸੀਨਾ ਪੂੰਝਿਆ ।

## 2

"ਸ੍ਰੀਮਨ ਮਹਾਨ ਨਾਇਕਚਾਰੀਆ ਕਾਮਗੇਤੀ ਕਸਤੂਰੀ ਰੰਗਪਾਨਾਇਕ, ਰਾਜਾ ਮਦਕਰੀਨਾਇਕ, ਮਹਾਰਾਜਾ ਚਿਤਰਦੁੱਰਗ । ਹਜ਼ਰੱਤ ਨਵਾਬ ਸਾਹਿਬ ਹੈਦਰਅਲ਼ੀ ਬਹਾਦਰ ਨਵਾਬ ਸ਼੍ਰੀ ਰੰਗ ਪਟੱਣ ਸਲਾਮ ਬਾਵਜਾ ਸਲਾਮ । ਉਮੀਦ ਹੈ ਅਲ੍ਹਾ ਦੀ ਮਿਹਰ ਨਾਲ ਤੁਸੀ ਰਾਜ਼ੀ ਖੁਸ਼ੀ ਹੋਵੋਗੇ । ਤੁਰਾਡੇ ਨਾਲ ਮੁਲਾਕਾਤ ਹੋਇਆਂ ਬਹੁਤ ਦਿਨ ਹੋ ਗਏ ਹਨ । ਪਿਛਲੀ ਵਾਰੀ ਜਦੋ ਤੁਸੀ ਮਿਲੇ, ਉਸਤੋਂ ਬਾਦ ਅਸੀ ਗੁੱਤੀ, ਮਡਕਸ਼ਿਰਾ ਦੇ ਕਿਲ੍ਹੇ ਜਿੱਤ ਕੇ ਜੱਸ ਪ੍ਰਾਪਤ ਕੀਤਾ । ਤੁਹਾਡੇ ਨਾਲ ਕਰਨ ਵਾਲੀਆਂ ਹੋਰ ਵੀ ਗਲਾਂ ਹਨ, ਜਦੋਂ ਤੁਸੀ ਆਉਗੇ ਤਾਂ ਖਿਲੱਤ ਦਿਆਗੇ । ਸੀਰਾ ਦਾ ਇਲਾਕਾ ਵੀ ਤੁਹਾਨੂੰ ਨਜ਼ਰਾਨੇ ਵਜੋ ਦੇਣਾਂ ਚਹੁੰਦੇ ਹਾਂ । ਤੁਹਾਡੇ ਨਾਲ਼ ਕਰਨ ਵਾਲੀਆਂ ਹੋਰ ਵੀ ਬਹੁਤ ਸਾਰੀਆਂ ਗਲਾਂ ਹਨ । ਇਸ ਲਈ ਤੁਸੀ ਆਪਣੀ ਸਰਹੱਦ ਤੇ ਸਥਿਤ ਹਿਰੀ ਪਿੰਡ ਤਕ ਆਓ ਤੇ ਅਸੀ ਵੀ ਇਕ ਹਰਦਾਰੀ ਅਗੇ ਵਧੱਕੇ ਤੁਹਾਨੂੰ ਨਾਲ ਲੈ ਜਾਵਾਂਗੇ । ਅਸੀ ਖੁਸ਼ ਹੋਕੇ ਤੁਹਾਨੂੰ ਇਕ ਵੱਡਾ ਹਾਥੀ ਦੋ ਘੋੜੇ ਤੇ ਹੋਰ ਸੁਗਾਤਾ ਭੇਜ ਰਹੇ ਹਾਂ । ਉਹਨਾਂ ਨੂੰ ਕਬੂਲ ਕਰਨਾਂ ਤੇ ਦਸਨਾ ਕਿ ਮੁਲਾਕਾਤ ਲਈ ਕਦੋ ਆ ਰਹੇ ਹੋ ?"

ਗੁੱਤੀ ਦਾ ਕਿਲਾ — ਸੁੱਕੇ ਹੋਏ ਸੰਘ, ਸੜਦੀਆਂ ਛਾਤੀਆਂ, ਪਾਣੀ ਮੰਗਣ ਦੀ ਵੀ ਹਿੰਮਤ ਨਹੀਂ — ਕਿਲੇ ਤੇ ਪ੍ਰੇਤਾਂ ਵਾਂਗ ਖਲੋਤੇ ਇਸਤਰੀਆਂ, ਮਰਦਾਂ ਤੇ ਬਚਿਆਂ ਦਾ ਸੂਕ ਵਿਰਲਾਪ — ਚੰਗਿਆੜਿਆਂ ਵਾਂਗ ਭਖਦੀਆਂ ਉਚੀਆਂ ਚਟਾਨਾਂ ਨੂੰ ਉਹਨਾਂ ਦਾ ਰੁਦਰ ਅਭਿਸ਼ੇਕ —

ਮਡਕਸ਼ਿਰਾ — 'ਮਡਕਸ਼ਿਰਾ ਦੇ ਸਰਦਾਰ ਦੇ ਸਿਰ ਸਾਡੇ ਹਵਾਲੇ ਕਰੋ ।' ਇਹ ਗੱਲ ਸੋਚਦਿਆਂ ਹੀ ਨਾਇਕ ਦੇ ਹੇਠਲੇ ਦੰਦਾਂ ਨੇ ਉਤਲੇ ਬੁੱਲ੍ਹ ਦੇ ਕੋਨੇ ਨੂੰ ਟੁੱਕ ਦਿੱਤਾ, ਲਹੂ ਨਿਕਲ ਆਇਆ — ਚੁਪਚਾਪ ਬਹਿਕੇ ਸਭਾ ਵਿੱਚ ਬੈਠਿਆਂ ਨੂੰ ਵੇਖਦੇ ਰਹੇ — ਖਾਮੋਸ਼ ਸਭਾ ਵਿੱਚ ਨਵਾਬ ਦੇ ਨੌਕਰਾਂ ਚਾਕਰਾਂ ਨੇ ਨਾਇਕ ਦੇ ਸਾਹਮਣੇ ਲਿਆਕੇ ਰਖੇ ਚਾਂਦੀ ਦੇ ਥਾਲਾਂ ਵਿੱਚ ਹੀਰੇ, ਜਵਾਹਰ ਰਤਨ — ਇਹਨਾਂ ਨੂੰ ਹੱਥ ਲਾਉਣ ਦਾ ਮਨ ਨਹੀਂ ਸੀ ਕਰ ਰਿਹਾ — ਪਰ ਕਿਸੇ ਤਰ੍ਹਾਂ ਛੂਹਣ ਦਾ ਕੰਮ ਮੁਕਾਇਆ ਨਵਾਬ ਦੇ ਪਾਸੇ ਦੇ ਨੌਕਰ ਜਦੋਂ ਉਹ ਸਮਾਨ ਉਥੋਂ ਚੁਕਕੇ ਲੈ ਗਏ ਤਾਂ ਨਾਇਕ ਨੂੰ ਲੱਗਾ ਕਿ ਉਹ ਖੁਲ੍ਹ ਕੇ ਸਾਹ ਲੈ ਸਕਦੇ ਸਨ ।

"ਨਵਾਬ ਦੇ ਵਿਸ਼ਵਾਸ ਦੇ ਅਸੀ ਰਿਣੀ ਹਾਂ ।" ਕਹਿਕੇ ਪ੍ਰਧਾਨਮੰਤਰੀ ਦੇ ਆਸਣ ਤੇ ਬੈਠੇ ਪਰਸ਼ੂਰਾਮਨਾਇਕ ਨੂੰ ਬੁਲਾਉਣ ਦੇ ਇਸ਼ਾਰੇ ਵਾਂਗ ਉਸ ਵਲ ਵੇਖਿਆ । ਉਸ ਨਜ਼ਰ ਦਾ ਅਰਥ ਸਮਝਕੇ ਪਰਸ਼ੂਰਾਮਨਾਇਕ, ਨਾਇਕ ਦੇ ਕੋਲ ਆਕੇ ਖਲੋ ਗਿਆ ।

"ਮੇਰੀ ਤਬੀਅਤ ਠੀਕ ਨਹੀਂ, ਛੇਤੀ ਹੀ ਸਭਾ ਬਰਖ਼ਾਸਤ ਕਰੋ ।" ਹੌਲੀ ਜਿਹੀ ਕੰਬਦੀ ਅਵਾਜ਼ ਵਿੱਚ ਕਿਹਾ । ਇਸ ਗੱਲ ਦੇ ਪਿੱਛੇ ਛਿਪੇ ਭਾਵ ਨੂੰ ਸਮਝਦਿਆਂ ਪਰਸ਼ੂਰਾਮਨਾਇਕ ਬੋਲੇ "ਮਹਾਰਾਜ ਦੀ ਤਬੀਅਤ ਠੀਕ ਨਹੀਂ । ਨਵਾਬ ਦੇ ਵਕੀਲ ਹੋਰਾਂ ਨੇ ਕੁੱਛ ਸਿੱਧੀ ਗੱਲ ਨਾਇਕ ਹੋਰਾਂ ਨਾਲ ਕਰਨੀਂ ਹੋਵੇ ਤਾਂ ਦੱਸਣ ।"

"ਇਹ ਕੀ ਬਦਕਿਸਮਤੀ ਹੈ, ਨਵਾਬ ਦਾ ਪੱਤਰ ਅਉਂਦਿਆਂ ਰਾਜਾ ਸਾਹਿਬ ਦੀ ਤਬੀਅਤ ਖ਼ਰਾਬ ਹੋ ਗਈ ।" ਨਵਾਬ ਦੇ ਵਕੀਲ ਨੇ ਕਿਹਾ ।

"ਤਬੀਅਤ ਖ਼ਰਾਬ ਹੋਣੀ ਕਿਸੇ ਦੇ ਵੱਸ ਦੀ ਗੱਲ ਨਹੀਂ । ਉਹ ਮਹਾਰਾਜ ਦੀ ਮਰਜੀ ਨਾਲ ਯਾਂ ਨਵਾਬ ਸਾਹਿਬ ਦੇ ਹੁਕਮ ਨਾਲ ਅਉਣ ਜਾਣ ਵਾਲੀ ਨਹੀਂ । ਕੁਦਰਤ ਦੇ ਨਿਯਮ ਅਗੇ ਕਿਸੇ ਦੀ ਪੇਸ਼ ਨਹੀਂ ਚਲਦੀ ।"

"ਜਿਵੇਂ ਪਰਮਾਤਮਾ ਦੀ ਮਰਜ਼ੀ, ਪਰ ਨਵਾਬ ਦੇ ਪੱਤਰ ਦਾ ਤੁਹਾਡਾ ਕੀ ਉੱਤਰ ਹੈ ?"

"ਤੁਸੀ ਡੇਰੇ ਤੇ ਅਰਾਮ ਕਰੋ, ਮਹਾਰਾਜ ਨਾਲ ਸਲਾਹ ਕਰਕੇ ਜੁਆਬ ਦਿਆਂਗੇ ।" ਬੜੀ ਹਲੀਮੀ ਨਾਲ ਪਰਸ਼ੂਰਾਮਨਾਇਕ ਬੋਲੇ ।

"ਤੁਹਾਨੂੰ ਫਿਰ ਮਿਲਣ ਦਾ ਮੌਕਾ ਪਤਾ ਨਹੀਂ ਮਿਲੇ ਕਿ ਨਾ ਮਿਲੇ । ਅਜ ਮਿਲਕੇ ਬੜੀ ਖੁਸ਼ੀ ਹੋਈ ਹੈ । ਤੁਸੀ ਬੁਰਾ ਨਾ ਮਨਾਉ । ਖੁਸ਼ੀ ਨਾਲ ਸਾਡੀ ਮਹਿਮਾਨ ਨਿਵਾਜ਼ੀ ਸਵੀਕਾਰ ਕਰੋ ।" ਕਹਿਕੇ ਨਾਇਕ ਉਠ ਖਲੋਤੇ — ਸਭਾ ਖਤਮ ਹੋ ਗਈ । ਨਾਇਕ ਦੇ ਨਾਲ ਸਾਰੀ ਸਭਾ ਉਠ ਖਲੋਤੀ ।

"ਨਵਾਬ ਦੇ ਇਸ ਪੱਤਰ ਦਾ ਕੀ ਉੱਤਰ ਦਿੱਤਾ ਜਾਏ — ਦਸੋ ।" ਮਹਿਲ ਦੇ ਗੁਪਤ ਸਭਾਗ੍ਰਹਿ ਵਿੱਚ ਕੱਠੇ ਹੋਇਆਂ ਨੂੰ ਬੜੀ ਗੰਭੀਰ ਅਵਾਜ਼ ਵਿੱਚ ਪੁੱਛਿਆ ਨਾਇਕ ਹੋਰਾਂ ਨੇ ।

ਅਜ ਦੀ ਗੁਪਤ-ਸਭਾ ਪਹਿਲਾਂ ਹੁੰਦੀ ਗੁਪਤ ਸਭਾ ਵਾਂਗ ਦੁਰਗ ਦੇ ਪ੍ਰਧਾਨਮੰਤਰੀ

ਤੇ ਦੜਵਾਈਆਂ ਤਕ ਹੀ ਸੀਮਤ ਨਹੀਂ ਸੀ । ਚੇਤਰ ਦੇ ਮਹੀਨੇ ਵਿੱਚ ਦੁਰਗ ਵਿੱਚ ਹੁੰਦੇ ਧਾਰਮਿਕ ਤਿਉਹਾਰ ਸਿਡੀ ਤੇ ਭੇਟੀ ਆਦਿ ਲਈ ਆਏ ਹੋਏ ਰਾਜ ਪਰਿਵਾਰ ਨਾਲ ਸੰਬੰਧਿਤ ਵਿਅਕਤੀ, ਸਰਹਦਾਂ ਦੇ ਮੁਖੀਏ ਹੋਸਦੁਰਗ ਦੇ ਦੋਡਨਾਇਕ, ਜਾਨਕੱਲੂ ਦੇ ਭਰਮੱਣਨਾਇਕ, ਨਾਇਕਨਹੋਟੀ ਦੇ ਮੱਲਪਨਾਇਕ, ਜਰੀਮਲੇ ਦੇ ਬੋਮੱਣਨਾਇਕ, ਗੁਡੀ ਕੋਟੇ ਦੇ ਨਾਇਕ, ਮਤੋਡ ਦੇ ਹਾਲਪਾਨਾਇਕ, ਕੜੱਪਾ ਦੇ ਨਵਾਬ ਦਾ ਵਕੀਲ, ਸ਼ਿਵਰਾਮਪੰਤ, ਚਿਤਰਦੁਰਗ ਵਿੱਚ ਮੁੜ ਪ੍ਰਵੇਸ਼ ਕੀਤੇ ਪੂਨੇ ਦੇ ਪੇਸ਼ਵਿਆਂ ਦੇ ਵਕੀਲ ਪੁਰਸ਼ੋਤਮ ਪੰਤ, ਸਾਰਵਭੌਮ ਰਾਉ,ਚੱਪੇਚਾਵੜੀ ਦੇ ਦੜਵਾਈ ਵਡੇਰੀ ਉਮਰ ਕਾਰਨ ਨਹੀਂ ਸਨ ਆ ਸਕੇ, ਉਹਨਾਂ ਦੀ ਜਗ੍ਹਾ ਉਹਨਾਂ ਦੇ ਪੁੱਤਰ ਸਨ ਪਰਸ਼ੂਰਾਮਨਾਇਕ, ਬਾਕੀ ਦੇ ਦੜਵਾਈ ਫ਼ੌਜ ਦੇ ਮੁਖ਼ਅਧਿਕਾਰੀ, ਕੁਤਬੁਦੀਨਖਾਨ, ਸਲਬੱਤਖ਼ਾਨ, ਜਗਦਾੜੀ ਵੈਂਕੋਜੀ, ਮੁਰਾਰੀਰਾਉ, ਜਾਨੋਂਜੀ ਪੰਤ, ਪੁਰਭਯਾ ਟੁਕੜੀ ਦੇ ਮੁਖੀ ਸਿਵਪ੍ਰਸਾਦ ਸਿੰਗ, ਰਾਮਸਿੰਗ, ਮੁਲਕੀ ਕਾਰਖ਼ਾਨੇ ਦੇ ਦੀਵਾਨ ਕਾੜੋਜੀ, ਬਖ਼ਸ਼ੀ ਚਨਾਮਲੱਪਾ, ਕੁੰਭੀਪਾਲਨਾਇਕ, ਬਾਲਨਾਇਕ, ਬਾਣ ਦਾ ਉਬਾਨਾਇਕ, ਆਦਿ ਸਾਰੇ ਮੁਖ਼ ਵਿਅਕਤੀ, ਸਾਰੇ ਹੀ ਗੰਭੀਰ, ਚਿੰਤਾ ਦੇ ਵਿਵਿਧ ਚਿੱਤਰਾਂ ਦੀ ਤਰ੍ਹਾਂ, ਨਾਇਕ ਹੋਰੀਂ ਕੀ ਕਹਿੰਦੇ ਹਨ, ਸੁਨਣ ਲਈ ਉਡੀਕ ਰਹੇ ਸਨ । ਪਰ ਹਮੇਸ਼ਾਂ ਦੀ ਤਰ੍ਹਾਂ ਅਜ ਨਾਇਕ ਹੋਰੀਂ ਦੱਸ ਨਹੀਂ ਸਨ ਰਹੇ, ਪੁੱਛ ਰਹੇ ਸਨ —

"ਇਸ ਸਭਾ ਵਿੱਚ ਮੁਨਸ਼ੀ ਹੋਰਾਂ ਨੇ ਨਵਾਬ ਦਾ ਪੱਤਰ ਪੜ੍ਹਿਆ ਹੈ, ਤੁਸੀ ਸਾਰਿਆਂ ਨੇ ਸੁਣਿਆ ਹੈ — ਨਵਾਬ ਨੇ ਮਿਹਰਬਾਨ ਹੋਕੇ ਜੋ ਸੁਗਾਤਾਂ ਭੇਜੀਆਂ ਹਨ, ਉਹ ਵੀ ਤੁਸੀ ਵੇਖੀਆਂ ਹਨ । ਇਹ ਸੁਗਾਤਾਂ ਤਾਂ ਸਿਰਫ਼ ਬਹਾਨਾ ਹੀ ਹੈ, ਮੁਖ਼ ਤਾਂ ਹੈ ਉਹਨਾਂ ਦੀ ਖ਼ੈਰਾਤ — ਉਸਦਾ ਕੀ ਜੁਆਬ ਦੇਣਾ ਚਾਹੀਦਾ ਹੈ ?"

ਸਭਾ ਵਿੱਚ ਕੱਠੇ ਹੋਇਆਂ ਦੇ ਚਿਹਰੇ ਬੜੇ ਧਿਆਨ ਨਾਲ ਵੇਖਦਿਆਂ ਨਾਇਕ ਹੋਰਾਂ ਨੇ ਪੁੱਛਿਆ ।

"ਸਾਨੂੰ ਨਵਾਬ ਹੋਰੀਂ ਕੀ ਕਹਿੰਦੇ ਹਨ ਯਾਂ ਪੁਛਦੇ ਹਨ, ਉਹ ਸਾਡੇ ਲਈ ਮੁਖ਼ ਨਹੀਂ — ਮਹਾਰਾਜ ਦਾ ਫ਼ੈਸਲਾ ਹੀ ਸਾਡੇ ਲਈ ਮੁਖ਼ ਹੈ । ਇਹ ਤਾਂ ਮੁੱਢ ਤੋਂ ਚਲੀ ਆ ਰਹੀ ਰੀਤ ਹੈ । ਤੁਹਾਡੀ ਗੱਲ ਹੋਵੇ ਯਾਂ ਤੁਹਾਡਾ ਫੈਸਲਾ ਹੋਵੇ, ਅਸੀ ਕਦੀ ਉਸਦੇ ਵਿਰੁਧ ਨਹੀਂ ਚਲੇ, ਨਾਂ ਕਦੀ ਵਿਰੁਧ ਬੋਲੇ ਹਾਂ । ਤੁਹਾਡੇ ਮੂੰਹੋ ਨਿਕਲੀ ਗੱਲ ਲਈ ਆਪਣਾ ਸਿਰ ਹਾਜ਼ਰ ਕਰਨਾਂ ਹੀ ਅਸੀ ਸਿਖਿਆ ਹੈ । ਇਸਲਈ ਤੁਸੀ ਸਾਨੂੰ ਕਿਉਂ ਪੁੱਛ ਰਹੇ ਹੋ ? ਜੋ ਤੁਹਾਡਾ ਹੁਕਮ ਹੋਵੇਗਾ, ਉਸ ਅਨੁਸਾਰ ਹੀ ਅਸੀ ਚਲਾਂਗੇ ।" ਚੱਪੇਰਾਵੜੀ ਦੇ ਦੜਵਾਈ ਚਿੱਕਪਰਸ਼ੂਰਾਮ ਨਾਇਕ ਨੇ ਬਹੁਤਿਆਂ ਦੇ ਮਨ ਦੀ ਗੱਲ ਕਰ ਦਿੱਤੀ ।

"ਪਰ ਅਜ ਦੀ ਸਥਿਤੀ ਪਹਿਲਾਂ ਵਰਗੀ ਨਹੀਂ । ਪਹਿਲਾਂ ਪੂਨੇ ਦੇ ਪੇਸ਼ਵੇ ਬੜੇ ਬਲਸ਼ਾਲੀ ਸਨ, ਨਵਾਬ ਸਾਡੀ ਸਹਾਇਤਾ ਤੇ ਨਿਰਭਰ ਕਰਨ ਦੀ ਸਥਿਤੀ ਵਿੱਚ ਸੀ । ਹੁਣ ਸਮਾਂ ਬਦਲ ਗਿਆ ਹੈ । ਪੂਨੇ ਦੇ ਪੇਸ਼ਵਾ ਅੰਦਰੂਨੀਂ ਝਗੜਿਆਂ ਕਾਰਨ ਬੜੇ ਕਮਜ਼ੋਰ ਹੋ ਚੁਕੇ ਹਨ — ਤੁੰਗਭਦਰਾ ਨਦੀ ਦੇ ਥੱਲੇ ਵਾਲੇ ਸਾਰੇ ਇਲਾਕੇ ਹੁਣ

ਨਵਾਬ ਦੇ ਕਾਬੂ ਵਿੱਚ ਹਨ । ਨਵਾਬ ਦਾ ਸਾਹਮਣਾ ਨਾ ਕਰ ਸਕਨ ਕਰਕੇ ਰਾਏਦੁਰਗ ਤੇ ਹਰਪੱਨਹੱਲੀ ਵਾਲਿਆਂ ਨੇ ਆਪਣੀਆਂ ਫ਼ੌਜਾਂ ਨਵਾਬ ਦੀ ਸੇਵਾ ਵਿੱਚ ਲਾ ਦਿੱਤੀਆਂ ਤੇ ਆਪ ਉਸਦੀ ਸੈਨਾਂ ਵਿੱਚ ਤਲਵਾਰਾਂ ਤਿਖੀਆਂ ਕਰ ਰਹੇ ਹਨ । ਉਹਨਾਂ ਦੀ ਗੱਲ ਛਡੋ ਉਹ ਤਾਂ ਸਦਾ ਤੋਂ ਹੀ ਸਾਡੇ ਵੈਰੀ ਰਹੇ ਹਨ । ਸਾਡੇ ਹਿਤੈਸ਼ੀ ਕਨਕਾਗਿਰੀਵਾਲੇ, ਜਰੀਮਲੇਵਾਲੇ, ਗੁਡੀਕੋਟ ਵਾਲੇ, ਨਵਾਬ ਦੀ ਸੈਨਾ ਨਾਲ ਝੂਠੀ ਸੰਧੀ ਕਾਰਨ, ਹਾਰਕੇ ਸਾਡੇ ਨਾਲ ਆ ਰਲੇ ਹਨ । ਨਵਾਬ ਦੇ ਕਰੋਧ ਦੀ ਅੱਗ ਤੇ ਤੇਲ ਪਾ ਦਿੱਤਾ । ਸਾਡੇ ਆਸੇ ਪਾਸੇ ਦੇ ਮਰਾਠੇ ਸਰਦਾਰਾਂ ਵਿਚੋਂ ਕੋਈ ਨਹੀਂ ਬਚਿਆ, ਸਭ ਨਵਾਬ ਦੀ ਬਲੀ ਦਾ ਬਕਰਾ ਬਣ ਗਏ ਹਨ — ਹੁਣ ਰਹਿ ਗਿਆ ਹੈ, ਸਿਰਫ਼ ਸਾਡਾ ਰਾਜ । ਸਾਡੇ ਆਲੇ ਦੁਆਲੇ ਕੰਡਿਆਲੀ ਵਾੜ ਖੜੀ ਕਰਕੇ — ਸਾਡਾ ਹਾਲ ਚਾਲ ਪੁੱਛਣ ਆਏ ਹਨ — ਇਸ ਸਥਿਤੀ ਵਿੱਚ ਨਵਾਬ ਨੇ ਇਹ ਬੁਲਾਵਾ ਭੇਜਿਆ ਹੈ । ਇਸ ਦੇ ਵਿੱਚ ਕੋਈ ਅਜਿਹੀ ਗੱਲ ਨਹੀਂ ਜਿਹੜੀ ਤੁਹਾਨੂੰ ਨਾਂ ਪਤਾ ਹੋਵੇ, ਪਰ ਅਜ ਦੀ ਗੱਲ ਬਾਰੇ ਵਿਚਾਰ ਕਰਨ ਲਈ, ਇਸ ਬਾਰੇ ਫ਼ੈਸਲਾ ਕਰਨ ਲਈ, ਮੈਂ ਸਿਰਫ਼ ਦੁਹਰਾ ਰਿਹਾ ਹਾਂ । ਇਸ ਸਭ ਨੂੰ ਧਿਆਨ ਵਿੱਚ ਰਖ਼ਕੇ ਦਸੋ, ਨਵਾਬ ਦੇ ਪੱਤਰ ਦਾ ਕੀ ਜੁਆਬ ਦਿੱਤਾ ਜਾਏ ?"

"ਨਵਾਬ ਨੂੰ ਇਹ ਤਾਂ ਪਤਾ ਹੈ ਕਿ ਮਰਾਠੇ ਸਰਦਾਰ ਦੁਰਬਲ ਹੋ ਗਏ ਹਨ, ਪਰ ਅਸੀ ਮਹਾਰਾਜ ਨੂੰ ਇਸ ਗੱਲ ਦਾ ਭਰੋਸਾ ਦੁਆਉਣਾ ਚਾਹੁੰਦੇ ਹਾਂ ਕਿ ਅਜੇ ਵੀ ਮਰਾਠਾ ਸੈਨਾ ਨਵਾਬ ਲਈ 'ਸ਼ੇਰ ਦਾ ਸੁਪਨਾ ਏ' ਸਾਡੇ ਹਰੀਪੰਤ ਪਰਸ਼ੂਰਾਮ ਭਾਊ ਤੇ ਹੋਰ ਸਰਦਾਰ ਚਿੱਤਰ ਦੁਰਗ ਦਾ ਸਨੇਹ ਭੁੱਲੇ ਨਹੀਂ । ਇਸ ਬਾਰੇ ਮੈਂ ਤੁਹਾਨੂੰ ਯਕੀਨ ਦੁਆਉਣਾ ਚਾਹੁੰਦਾ ਹਾਂ ਕਿ ਅਸੀ ਤੁਹਾਡੀ ਸਹਾਇਤਾ ਲਈ ਤਿਆਰ ਹਾਂ !" ਪੇਸ਼ਵੇ ਦੇ ਵਕੀਲ ਪੁਰਸੋਤਮ ਰਾਉ ਨੇ ਕਿਹਾ ।

"ਪੂਨੇ ਦੇ ਪੇਸ਼ਵੇ ਤੇ ਸਾਨੂੰ ਕੋਈ ਸੰਦੇਹ ਨਹੀਂ — ਪਰ ਸਾਡੇ ਪਹਿਲੇ ਪ੍ਰਧਾਨਮੰਤਰੀ ਕਹਿੰਦੇ ਹੁੰਦੇ ਸਨ — ਪੂਨਾ ਸਾਨੂੰ ਦੂਰ ਹੈ, ਸ਼੍ਰੀਰੰਗ ਪੱਟਣ ਨੇੜੇ । ਹੁਣ ਮਰਾਠਾ ਸਰਦਾਰ ਵੀ ਆਪਣੇ ਰਾਜ ਦੇ ਬਚਾਉ ਲਈ ਇਧਰ ਅੰਗਰੇਜ਼ਾਂ ਨਾਲ ਉਧਰ ਨਵਾਬ ਨਾਲ ਲੜ ਰਹੇ ਹਨ । ਨਿਜ਼ਾਮ ਦੀ ਸਹਾਇਤਾ ਕੁੱਤੇ ਦੇ ਸਿਰ ਤੇ ਰਖੀ ਟੋਕਰੀ ਵਾਂਗ ਹੈ । ਉਹਨਾਂ ਤੇ ਵਿਸ਼ਵਾਸ ਕਰਕੇ ਕੋਈ ਨਹੀਂ ਬੱਚ ਸਕਦਾ । ਸਭ ਤੋਂ ਵੱਧ ਵੱਡੀ ਗੱਲ ਇਹ ਹੇ ਕਿ ਨਵਾਬ ਹੁਣ ਸ਼੍ਰੀਰੰਗਪੱਟਣ ਜਿੰਨਾ ਵੀ ਦੂਰ ਨਹੀਂ ਰਿਹਾ । ਹੁਣ ਤਾਂ ਉਹ ਹੋਰ ਵੀ ਨੇੜੇ, ਸੀਰੀਆ ਵਿੱਚ ਆਕੇ ਬਹਿ ਗਿਆ ਹੈ । ਪਹਿਲਾਂ ਤੋਂ ਕਿਤੇ ਵੱਧ ਬਲਸ਼ਾਲੀ, ਉਹਨਾਂ ਦੇ ਪੱਤਰ ਨੂੰ ਪਹਿਲਾਂ ਵਾਂਗ ਲਾਪ੍ਰਵਾਹੀ ਨਾਲ ਨਹੀਂ ਲਿਆ ਜਾ ਸਕਦਾ । ਇਸ ਬਾਰੇ ਸੋਚ ਵਿਚਾਰਕੇ ਦਸੋ ।" ਆਪਣੀ ਪਿਛਲੀ ਗੱਲ ਨੂੰ ਦੁਹਰਾਂਦਿਆਂ ਕਿਹਾ ਮਦਕਰੀਨਾਇਕ ਨੇ ।

"ਨਵਾਬ ਹੋਰੀਂ ਜੇ ਐਨੇ ਤਾਕਤਵਰ ਨੇ ਤਾਂ ਇਹ ਪੱਤਰ ਭੇਜਣ ਦੀ ਕੀ ਲੋੜ ਸੀ ?" ਦੋਡਮਦਕਰੀਨਾਇਕ ਨੇ ਪੁੱਛਿਆ ।

"ਸੈਨਾਂ ਵਾਂਗੂ ਸਨੇਹ ਵੀ ਨਵਾਬ ਹੋਰਾਂ ਦਾ ਇਕ ਯੁੱਧਤੰਤਰ ਹੈ।" ਨਾਇਕ ਬੋਲੇ।

"ਇਹ ਗੱਲ ਠੀਕ ਹੈ, ਇਹਨਾਂ ਦੋਹਾਂ ਤੰਤਰਾਂ ਦੀ ਵਰਤੋਂ ਵਿੱਚ ਉਹ ਨਿਪੁੰਨ ਹੈ। ਇਹ ਸਭ ਜਾਣਦੇ ਹਨ। ਅਜ ਸਾਡੇ ਦਰਬਾਰ ਵਿੱਚ ਆਇਆ ਪੱਤਰ ਵੀ ਨਵਾਬ ਦੇ ਸਾਡੇ ਉਤੇ ਚਲਾਏ ਯੁਧਤੰਤਰ ਦੀ ਪਹਿਲੀ ਝਲਕ ਹੈ। ਇਹ ਕੋਈ ਸਨੇਹ ਪੱਤਰ ਨਹੀਂ ਇਹ ਤਾਂ ਮਾਰੂਜਾਲ ਹੈ।" ਹੁਣ ਤਾਂਈ ਚੁਪ ਬੈਠੇ ਪਰਸ਼ੂਰਾਮ ਨਾਇਕ ਬੋਲੇ।

"ਪ੍ਰਧਾਨਮੰਤਰੀ ਦੀ ਗੱਲ ਠੀਕ ਹੈ। ਨਵਾਬ ਦੀਆਂ ਮਿਠੀਆਂ ਮਿਠੀਆਂ ਗੱਲਾਂ ਤੇ ਇਤਬਾਰ ਕਰਕੇ ਮਹਾਰਾਜ ਕੋਈ ਐਸਾ ਕਦਮ ਨਾ ਚੁੱਕਣ, ਇਹ ਮੇਰਾ ਵਿਚਾਰ ਹੈ।" ਦੜਵਾਈ ਉਥੱਵਾਨਾਇਕ ਬੋਲਿਆ।

"ਅਰਥਾਤ ਸਾਨੂੰ ਨਵਾਬ ਨੂੰ ਮਿਲਣ ਨਹੀਂ ਜਾਣਾ ਚਾਹੀਦਾ।" ਥੋਹੜੀ ਅਨਿਸ਼ਚਿਤਤਾ ਭਰੀ ਅਵਾਜ਼ ਵਿੱਚ ਬੋਲੇ।

"ਸਾਡੀ ਸੈਨਾ ਦੀ ਸਮਰਥਾ ਤੋਂ ਨਵਾਬ ਵਾਕਿਫ਼ ਹੈ — ਤਦ ਵੀ ਇਹ ਖ਼ੈਰਾਤ ਲਿਖ ਭੇਜੀ ਹੈ। ਇਸ ਲਈ ਤੁਸੀ ਉਸਨੂੰ ਮਿਲਣ ਲਈ ਨਾ ਜਾਉ। ਮੇਰਾ ਵੀ ਇਹੋ ਵਿਚਾਰ ਹੈ।" ਚੱਪੇ ਚਾਵੜੀ ਦੇ ਦੜਵਾਈ ਪਰਸੂਰਾਮ ਨਾਇਕ ਨੇ ਕਿਹਾ।

"ਨਵਾਬ ਨੂੰ ਸਾਨੂੰ ਮਿਲਣ ਦੀ ਕੋਈ ਖਾਹਿਸ਼ ਨਹੀਂ, ਉਸਨੂੰ ਸਾਡਾ ਸਿਰ ਚਾਹੀਦੈ, ਮੈਨੂੰ ਹੁਣ ਸਮਝ ਆਈ।" ਨਾਇਕ ਨੇ ਗੱਲ ਨੂੰ ਤੋਲਦਿਆਂ ਕਿਹਾ।

"ਇਸ ਲਈ ਸਾਨੂੰ ਇਸ ਕਾਗਜ਼ ਦਾ ਮੁੱਲ ਕਾਣੀ ਕੌਡੀ ਵੀ ਨਹੀਂ ਪਾਣਾ ਚਾਹੀਦਾ।" ਦਸ ਬੰਦੇ ਕੱਠੇ ਹੀ ਬੋਲ ਪਏ।

"ਨਹੀਂ ਪਾਣਾ ਚਾਹੀਦਾ, ਠੀਕ ਏ, ਪਰ ਇਸਦਾ ਨਤੀਜਾ ਜਾਣਦੇਂ ਹੋ ਕੀ ਹੋਵੇਗਾ, ਜ਼ਰਾ ਸੋਚੋ। ਸਨੇਹ ਦਾ ਨਿਰਾਕਰਣ, ਅਰਥਾਤ ਸੈਨਾ ਨੂੰ ਬੁਲਾਵਾ — ਹੁਣ ਤਾਂਈ ਦੁਰਗ ਦੀ ਸੈਨਾ ਨੇ ਕਈ ਯੁੱਧਾਂ ਵਿੱਚ ਹਿੱਸਾ ਲਿਆ। ਅਸੀ ਜਿੱਤੇ ਵੀ ਤੇ ਹਾਰੇ ਵੀ, ਬਿਨਾਂ ਕਿਸੇ ਡਰ ਤੋਂ — ਅਜ ਵੀ ਖ਼ੂਨ ਦੀ ਹੋਲੀ ਖੇਡਣ ਦਾ ਸਾਨੂੰ ਕੋਈ ਡਰ ਨਹੀਂ।"

"ਮੈਨੂੰ ਪਤੈ, ਤੁਹਾਨੂੰ ਕੋਈ ਡਰ ਨਹੀਂ, ਪਰ ਸਿਰਫ਼ ਇਕ ਗੱਲ ਏ ਸੋਚਣ ਵਾਲੀ। ਪਹਿਲਾਂ ਬਹੁਤ ਪਹਿਲਾਂ ਸਾਡੇ ਪੂਰਵਜਾਂ ਦੇ ਸਮੇਂ ਸਿਰਫ਼ ਇਕ ਵਾਰੀ ਚਿੱਤਰਦੁਰਗਾ ਨੇ ਸਿੱਧਾ ਦੁਸ਼ਮਨ ਦੇ ਘੇਰੇ ਦਾ ਸੇਕ ਸਹਿਆ। ਸਾਲੂਵਾ ਨਰਸਿੰਘ ਰਾਏ ਦੇ ਸਮੇਂ ਵਿੱਚ ਉਸ ਦਿਨ ਤੋਂ ਲੈ ਕੇ, ਅਜ ਤਾਂਈ, ਬੜੇ ਲੋਕਾਂ ਨੇ ਸਾਡੀ ਤਾਕਤ ਦੀ ਅਜ਼ਮਾਇਸ਼ ਕੀਤੀ — ਪਰ ਯੁੱਧ ਸਾਡੇ ਦੁਰਗ ਦੀ ਹੱਦ ਤੋਂ ਬਾਹਰ ਹੀ ਹੋਏ। ਦੁਰਗ ਦੇ ਕਿਲ੍ਹੇ ਨੂੰ ਯੁੱਧ ਦਾ ਲਹੂ ਇਸ਼ਨਾਨ ਨਹੀਂ ਹੋਇਆ। ਜੇ ਅਸੀ ਨਵਾਬ ਦਾ ਬੁਲਾਵਾ ਠੁਕਰਾ ਦਿੱਤਾ ਤਾਂ ਯੁੱਧ ਸਾਡੇ ਬੂਹਿਆਂ ਤੇ ਆ ਜਾਵੇਗਾ। ਸਿਰਫ਼ ਦੁਰਗ ਦੀ ਸੈਨਾ ਹੀ ਨਹੀਂ,

ਦੁਰਗ ਦੀਆਂ ਇਸਤਰੀਆਂ ਬੱਚੇ, ਸ਼ਹਿਰੀ ਇਸ ਅੱਗ ਤੋਂ ਬਚੇ ਨਹੀਂ ਰਹਿ ਸਕਦੇ । ਨਵਾਬ ਦੀਆਂ ਗੱਲਾਂ ਜਿੰਨੀਆਂ ਮੱਖਣ ਵਾਂਗ ਕੂਲੀਆ ਹਨ, ਉਸਦਾ ਹਿਰਦਾ ਉਤਨਾ ਹੀ ਕਠੋਰ, ਕਾਲੇ ਸੱਪ ਵਾਂਗੂ ਜ਼ਹਿਰ ਭਰਿਆ । ਗੁੱਤੀ ਕਿਲੇ ਦੀ ਗੱਲ ਤੁਸੀ ਸਾਰਿਆਂ ਨੇ ਸੁਣੀ ਹੋਈ ਹੈ ।" ਨਾਇਕ ਬੋਲੇ ।

"ਉਸਦੀ ਰਾਜ ਪ੍ਰਾਪਤੀ ਦੀ ਹਵਸ, ਖ਼ੂਨ ਦੀ ਪਿਆਸ ਜਿੰਨੀ ਭਿਆਨਕ ਹੈ, ਉਸਦਾ ਮੈਨੂੰ ਚੰਗੀ ਤਰ੍ਹਾਂ ਅਨੁਭਵ ਹੋਇਆ ਹੈ ।" ਆਪਣਾ ਰਾਜ ਗੁਆ ਬੈਠੇ ਜਰੀਮਲੇ ਦੇ ਬੋਮਣਾਨਾਇਕ ਬੋਲੇ ।

"ਉਹ ਅਨੁਭਵ ਹੁਣ ਕੀ ਸਾਨੂੰ ਵੀ ਹੋਣਾ ਚਾਹੀਦਾ ਹੈ ?" ਨਾਇਕ ਹੋਰਾਂ ਨੇ ਸਾਰਿਆਂ ਦੀ ਪਰੀਖਿਆ ਲੈਣ ਲਈ ਪੁੱਛਿਆ--

"ਪਿੰਡੋਂ ਬਾਹਰਲੇ ਮਸਾਣ — ਕੀ ਹੁਣ ਸਹਿਰ ਵਿੱਚ ਵੀ ਆਪਣੀ ਅੱਗ ਫੈਲਾਉਣਗੇ ?"

"ਯੁੱਧ ਦੇ ਫਾਇਦੇ ਨੁਕਸਾਨ ਸਾਡੇ ਵਿਚੋਂ ਕਿਸ ਨੂੰ ਨਹੀਂ ਪਤਾ ? ਪਰ ਇਸ ਤਰ੍ਹਾਂ ਆਉਣ ਵਾਲੀ ਮੁਸੀਬਤ ਤੋਂ ਡਰਕੇ, ਗੁੰਮਨ ਦੀ ਕਹਾਣੀ ਵਿੱਚ ਡਰਦੇ ਬਚਿਆਂ ਵਾਗ ਨਵਾਬ ਦੀ ਮੰਗ ਨੂੰ ਸੇਰ ਸਮਝਕੇ ਉਸਤੋਂ ਡਰਕੇ, ਦੁਰਗ ਦੇ ਲੋਕਾਂ ਨੂੰ ਸੋਨੇ ਦੀ ਥਾਲੀ ਵਿੱਚ ਰਖਕੇ ਉਸਦੇ ਚਰਣਾਂ ਤੇ ਅਰਪਣ ਕਰ ਦੇਈਏ । ਸਾਡੇ ਮਹਾਰਾਜ ਨੂੰ ਕੀ ਨਵਾਬ ਦੇ ਹੁਕਮ ਅਨੁਸਾਰ ਰਾਜ ਚਲਾਉਣਾ ਪਵੇਗਾ ? ਅਜਿਹਾ ਦੁਰਗ ਰਿਹਾ ਕੀ ਤੇ ਗਿਆ ਕੀ ? ਇਹ ਨਹੀਂ ਹੋ ਸਕਦਾ । ਛੋਟੇ ਛੋਟੇ ਕਿਲਿਆਂ ਨੂੰ ਕੀ ਜਿੱਤ ਲਿਆ ਨਵਾਬ ਹੁਣ ਆਪਣੀ ਸੈਨਾ ਦੀ ਤਾਕਤ ਸਾਨੂੰ ਦਿਖਾਣਾ ਚਾਹੁੰਦਾ ਹੈ । ਉਸਦੀ ਸੈਨਾ ਕਿੰਨੀ ਬਲਸਾਲੀ ਹੈ, ਇਹ ਉਸਨੂੰ ਦੱਸਣ ਲਈ ਅਸੀ ਤਿਆਰ ਹਾਂ । ਅਸੀ ਵੀ ਪਹਾੜਾਂ ਦੀਆਂ ਚਟਾਨਾਂ ਵਿੱਚ ਜੰਮੇ ਪੱਲੇ ਹਾਂ, ਹਨੇਰੀ ਵਿੱਚ ਉੱਡ ਜਾਣ ਵਾਲੇ ਕੋਈ ਸੁੱਕੇ ਪੱਤੇ ਨਹੀਂ ।" ਥਾਣ ਦਾ ਉੱਬਵਾਨਾਇਕ ਆਪਣੀਆਂ ਮੁੱਛਾਂ ਨੂੰ ਵੱਟ ਦਿੰਦਾ ਬੋਲਿਆ ।

"ਸਾਡੇ ਸਿਰ ਕਿੰਨੇ ਮਜ਼ਬੂਤ ਹਨ, ਨਵਾਬ ਇਹ ਵੇਖਣਾ ਚਾਹੁੰਦਾ ਹੈ ਤਾਂ ਦੁਰਗ ਦੇ ਪੱਥਰਾਂ ਨਾਲ ਮੱਥਾ ਲਾਕੇ ਵੇਖ ਲਵੇ ।" ਦੋਡਮਦਕਰੀਨਾਇਕ ਨੇ ਤਲਵਾਰ ਤੇ ਹੱਥ ਫੇਰਦਿਆਂ ਕਿਹਾ । ਪਹਿਲਾਂ ਅਗੇ ਕਦੀ ਵੀ ਖਾਵੰਦ ਨੇ ਨਵਾਬ ਦੀ ਖ਼ਰੀਤ ਨੂੰ ਨਾਂਹ ਕੀਤੀ ਤਾਂ ਸਾਡੀ ਕਦੀ ਐਨੀ ਪਰੀਖਿਆ ਨਹੀਂ ਲਈ । ਅਗੇ ਤੁਸੀ ਜੋ ਫ਼ੈਸਲਾ ਕਰਨਾ ਹੁੰਦਾ ਸੀ, ਕਰਕੇ ਸਾਨੂੰ ਹੁਕਮ ਦੇ ਦਿੰਦੇ ਸੀ । ਅਜ ਉਸ ਤਰ੍ਹਾਂ ਦੀ ਗੱਲ ਨਹੀਂ । ਤੁਸੀ ਕਈ ਗੱਲਾਂ ਕਰਕੇ ਸਾਡੀ ਪਰੀਖਿਆ ਲੈ ਰਹੇ ਹੋ । ਸਾਡੀ ਵਫ਼ਾਦਾਰੀ ਯਾਂ ਬਹਾਦਰੀ ਤੇ ਤੁਹਾਨੂੰ ਸੰਦੇਹ ਹੈ ? ਖਾਵੰਦ ਨਵਾਬ ਨੂੰ ਜਾਕੇ ਮਿਲਣ ਦੀ ਗੱਲ ਛੱਡ ਦੇਣ । ਸਾਨੂੰ ਸੀਰੀਆ ਨੂੰ ਕਾਬੂ ਕਰਨ ਲਈ ਹੁਕਮ ਦਿਉ । ਅਸੀ ਆਪਣੀ ਤਾਕਤ ਤੇ ਆਪਣੇ ਹਥਿਆਰਾਂ ਤੇ ਆਪਣੀ ਪਕੜ ਦਿਖਾ ਦਿਆਂਗੇ, ਸਾਡੇ ਜੀਂਦਿਆਂ ਖਾਵੰਦ ਲੜਾਈ ਬਾਰੇ ਚਿੰਤਾ ਨਾ ਕਰਨ ।" ਹੁਣ ਤਾਂਈ ਚੁਪ ਕਰਕੇ ਬੈਠਾ ਸਲਬੱਤਖ਼ਾਨ ਭੜਕਕੇ ਬੋਲ ਪਿਆ ।

"ਸਾਡੇ ਸਿਰ, ਸਾਡੀਆਂ ਤਲਵਾਰਾਂ ਦੋਵੇਂ ਤੁਹਾਡੀ ਸੇਵਾ ਵਿੱਚ ਹਾਜ਼ਰ ਨੇ ।" ਹੁਕਮ ਕਰੋ ।

"ਇਹ ਠੀਕ ਹੈ, ਹੁਣ ਹੋਰ ਗੱਲਾਂ ਦਾ ਵਕਤ ਨਹੀਂ । ਰਾਜਾ ਸਾਹਿਬ ਨੂੰ ਨਵਾਬ ਦੇ ਬਨਾਵਟੀ ਸਮਝੌਤੇ ਬਾਰੇ ਸੋਚਣ ਦੀ ਕੋਈ ਲੋੜ ਨਹੀਂ । ਸਾਡੀਆਂ ਤਲਵਾਰਾਂ ਨਵਾਬ ਦੀ ਸੈਨਾ ਦੇ ਲਹੂ ਦਾ ਸੁਆਦ ਚੱਖਣ ਲਈ ਬੇਚੈਨ ਨੇ । ਇਸ ਲਈ ਤੁਸੀ ਲਿਖਕੇ ਭੇਜ ਦਿਉ ਕਿ ਤੁਸੀ ਮਿਲਣ ਲਈ ਨਹੀਂ ਆ ਰਹੇ । ਅਗੋਂ ਉਸਦਾ ਹਾਲਚਾਲ ਪੁੱਛਣ ਦਾ ਸਾਨੂੰ ਹੁਕਮ ਦਿੱਤਾ ਜਾਵੇ । ਸਾਡੀਆਂ ਤਲਵਾਰਾਂ ਨੂੰ ਪਿਆਸਾ ਨਾ ਰਹਿਣ ਦਿਉ ।" ਸ਼ਿਵਪ੍ਰਸਾਦ ਸਿੰਘ ਨੇ ਕਿਹਾ ।

"ਖ਼ੂਨ ਦੀ ਪਿਆਸ ਤੁਹਾਡੀਆਂ ਤਲਵਾਰਾਂ ਨੂੰ ਹੈ ਤੇ ਮੇਰੀ ਤਲਵਾਰ ਨੂੰ ਵੀ ਹੈ । ਐਨੇ ਸਾਲ ਖ਼ੂਨ ਪੀਣ ਦੇ ਬਾਵਜੂਦ ਵੀ ਇਸਦੀ ਰਕਤ ਤ੍ਰਿਸ਼ਣਾ ਨਹੀਂ ਮੁੱਕੀ । ਇਥੇ ਬੈਠੇ ਸਾਰੇ ਯੁੱਧ ਪ੍ਰੇਮੀ ਹਨ — ਇਹ ਮੈਂ ਜਾਨਦਾ ਹਾਂ । ਪਰ ਸਾਡੀਆਂ ਤਲਵਾਰਾਂ ਦੀ ਰਕਤਤ੍ਰਿਸ਼ਣਾ ਕਰਕੇ ਸਾਡੀ ਪਰਜਾ ਨੂੰ ਹੰਝੂ ਨਾ ਵਹਾਉਣੇ ਪੈਣ, ਇਸ ਬਾਰੇ ਮੈਂ ਪਹਿਲਾਂ ਵੀ ਕਹਿ ਚੁੱਕਾ ਹਾਂ । ਤੁਹਾਡੇ ਸਾਹਸ ਦੀ ਪਰੀਖਿਆ ਲੈਣੀ ਮੇਰਾ ਕੰਮ ਨਹੀਂ । ਇਸ ਲਈ ਅਉਣ ਵਾਲੇ ਮਾਰੂਯੁੱਧ ਦੇ ਦ੍ਰਿਸ਼ਟੀਕੋਣ ਤੋਂ ਵੀ ਵਿਚਾਰ ਕਰਕੇ ਦਸੋ, ਮੈਂ ਇਹ ਪੁੱਛ ਰਿਹਾ ਹਾਂ ।" ਨਾਇਕ ਹੋਰਾਂ ਨੇ ਕਿਹਾ ।

"ਤੁਹਾਡਾ ਕੀ ਮਤਲਬ, ਤੁਹਾਡਾ ਸਿਰ, ਨਵਾਬ ਦੀ ਭੇਟ ਚੜ੍ਹਾਉਣ ਤੋਂ ਬਾਦ ਦੁਰਗ ਯੁੱਧ ਦੇ ਸੇਕ ਤੋਂ ਬੱਚ ਜਾਏਗਾ ?" ਪ੍ਰਧਾਨਮੰਤਰੀ ਪਰਸ਼ੂਰਾਮਨਾਇਕ ਨੇ ਪੁਛਿਆ ।

"ਅਜਿਹਾ ਸੋਚਣਾ ਗਲਤ ਹੈ ?"

"ਗਲਤ ਨਹੀਂ, ਬੇਲੋੜਾ ਹੈ । ਨਵਾਬ ਨੂੰ ਤੁਹਾਡੀ ਮਿੱਤਰਤਾ ਨਹੀਂ ਚਾਹੀਦੀ । ਨਾ ਹੀ ਤੁਹਾਡਾ ਸਿਰ ਚਾਹੀਦਾ ਹੈ । ਉਸਨੂੰ ਚਾਹੀਦਾ ਹੈ, ਇਹ ਰਾਜ । ਇਹ ਤੁਸੀ ਵੀ ਜਾਨਦੇ ਹੋ ਤੇ ਮੈਂ ਵੀ ਜਾਨਦਾ ਹਾਂ । ਇਕ ਸਿਰ ਦੀ ਬਲੀ ਨਾਲ ਜੇ ਇਹ ਰਾਜ ਬਚਾਇਆ ਜਾ ਸਕੇ ਤਾਂ ਇਹ ਰਾਜ ਤ੍ਰਿਸ਼ਣਾ ਨਹੀਂ, ਵਿਅਕਤੀਗਤ ਦੁਸ਼ਮਨੀ ਬਣ ਜਾਵੇ । ਤੁਸੀ ਮਿਲਣ ਲਈ ਜਾਵੋਂ ਯਾਂ ਨਾ, ਦੁਰਗ ਨਵਾਬ ਦੀ ਮਹਾਂਮਾਰੀ ਤੋਂ ਨਹੀਂ ਬੱਚ ਸਕਦਾ । ਇਸ ਲਈ ਮੈਂ ਤਾਂ ਇਹੋ ਕਹਿਣਾ ਚਾਹੁੰਦਾ ਹਾਂ ਕਿ ਕੋਈ ਬਹਾਨਾ ਬਣਾ ਦਿਉ ਤੇ ਨਵਾਬ ਨੂੰ ਮਿਲਣ ਲਈ ਨਾ ਜਾਉ । ਉਸਦੀਆਂ ਭੇਜੀਆਂ ਸੁਗਾਤਾਂ ਤੋਂ ਦੁਗਣੀਆਂ ਸੁਗਾਤਾਂ ਭੇਜ ਦਿਉ, ਤੇ ਅਸੀ ਯੁੱਧ ਲਈ ਤਿਆਰ ਰਹੀਏ ।" ਪ੍ਰਧਾਨਮੰਤਰੀ ਪਰਸ਼ੂਰਾਮਨਾਇਕ ਬੋਲੇ ।

"ਬਾਕੀਆਂ ਦੀ ਵੀ ਇਹੋ ਸਲਾਹ ਹੈ ?"

"ਬਿਲਕੁਲ — ਨਵਾਬ ਨੂੰ ਆਖੋ, ਜਿੰਨੀਆਂ ਮਰਜ਼ੀ ਸੁਗਾਤਾਂ ਲੈ ਕੇ ਚਲਾ ਜਾਵੇ । ਜੇ ਨਹੀਂ ਮੰਨਦਾ ਤਾਂ ਅਸੀ ਰਣਭੇਰੀ ਵਜਾ ਦਿਆਂਗੇ ।" ਬਾਣ ਦੇ ਉਬੱਵਾਨਾਇਕ ਨੇ ਕਿਹਾ ।

"ਇਹ ਠੀਕ ਹੈ । ਇਥੇ ਜਿੰਨੇ ਵੀ ਕੱਠੇ ਹੋਏ ਹਨ, ਉਹਨਾਂ ਵਿਚੋਂ ਕੋਈ ਵੀ

ਜਲਦਬਾਜ਼ੀ ਕਾਰਨ ਇਹ ਨਹੀਂ ਚਹੁੰਦਾ ਕਿ ਯੁੱਧ ਸਾਡੇ ਬੂਹਿਆਂ ਤੇ ਆਵੇ । ਪਰ ਇਹ ਸਿਰਫ਼ ਦੁਰਗ ਵਾਲਿਆਂ ਦੇ ਕਲਿੱਆਂ ਲੜਨ ਵਾਲਾ ਯੁੱਧ ਹੁੰਦਾ ਤਾਂ ਨਵਾਬ ਨੂੰ ਜੁਆਬ ਦੇਣਾ ਕੋਈ ਔਖਾ ਨਾ ਹੁੰਦਾ । ਪਰ ਸਾਨੂੰ ਨਿਸ਼ਾਨਾ ਬਣਾਕੇ ਸ਼ੁਰੂ ਹੋਣ ਵਾਲਾ ਇਹ ਯੁੱਧ ਸਾਡੇ ਮਿੱਤਰਾਂ ਸੰਬੰਧੀਆਂ ਦੇ ਘਰ ਵੀ ਫੈਲ ਜਾਏਗਾ । ਸਾਡੇ ਕਾਰਣ ਤੁਹਾਡੇ ਸਾਰਿਆਂ ਦੇ ਰਾਜਾ ਵਿੱਚ ਵੀ ਮੌਤ ਦੇ ਗੁੜ ਤਿੱਲ ਵੰਡੇ ਜਾਣਗੇ । ਇਸਲਈ ਇਹ ਫ਼ੈਸਲਾ ਸਿਰਫ਼ ਸਾਡਾ ਨਹੀਂ, ਤੁਹਾਡਾ ਸਾਰਿਆਂ ਦਾ ਹੋਣਾ ਚਾਹੀਦਾ ਹੈ । ਇਸ ਲਈ ਸਾਡਾ ਫ਼ੈਸਲਾ, ਤੁਹਾਡਾ ਸਾਰਿਆਂ ਦਾ ਹੋਣਾ ਚਾਹੀਦਾ ਹੈ । ਇਸ ਲਈ ਸਾਡਾ ਫੈਸਲਾ ਤੁਹਾਨੂੰ ਸਾਰਿਆਂ ਨੂੰ ਜੇ ਮਨਜ਼ੂਰ ਹੋਵੇ ਤਾਂ ਪ੍ਰਧਾਨਮੰਤਰੀ ਦੇ ਕਹਿਣ ਅਨੁਸਾਰ ਜੁਆਬ ਲਿਖਕੇ ਦਿੱਤਾ ਜਾਵੇ ।" ਉਥੇ ਬੈਠੇ ਸਾਰਿਆਂ ਦੇ ਮੂੰਹ ਵਲ ਵੇਖਕੇ ਬੋਲੇ ਮਦਕਰੀਨਾਇਕ ।

"ਸਾਡੇ ਸੰਬੰਧੀਆਂ, ਦੜਵਾਈਆਂ ਯਾਂ ਕਿਸੇ ਹੋਰ ਨੂੰ ਸਾਡੇ ਨਵਾਬ ਨੂੰ ਮਿਲਣ ਜਾਣ ਵਿੱਚ ਕੋਈ ਫ਼ਾਇਦਾ ਯਾਂ ਭਲਾਈ ਦਿਸਦੀ ਹੋਵੇ । ਯਾਂ ਉਹਨਾਂ ਦੇ ਮਨ ਵਿੱਚ ਕੋਈ ਹੋਰ ਖ਼ਿਚਾਰ ਹੋਵੇ ਤਾਂ ਉਹ ਦਸ ਦੇਣ ।"

ਕੋਈ ਵੀ ਨਾ ਬੋਲਿਆ, ਇਸਦੇ ਉਲਟ ਸਭ ਦੇ ਚਿਹਰਿਆਂ ਤੇ ਨਵਾਬ ਦਾ ਮੁਕਾਬਲਾ ਕਰਨ ਦੇ ਦ੍ਰਿੜ ਫੈਸਲੇ ਦੀ ਛਾਪ ਉਕਰੀ ਹੋਈ ਸੀ ।

"ਠੀਕ ਏ, ਤੁਹਾਡਾ ਫੈਸਲਾ, ਮੇਰਾ ਫੈਸਲਾ ।" ਕਹਿਕੇ ਨਾਇਕ ਨੇ ਗੱਲ ਮੁਕਾ ਦਿੱਤੀ ।

## 3

"ਭਰਾ ਅਜ ਗੁਪਤ-ਸਭਾ ਵਿੱਚ ਤੁਹਾਡੀ ਗੱਲਬਾਤ ਕਰਨ ਦੇ ਢੰਗ ਦੀ ਮੈਨੂੰ ਸਮਝ ਨਹੀਂ ਆਈ ।"

ਬੜੀ ਹੈਰਾਨੀ ਭਰੀ ਅਵਾਜ਼ ਵਿੱਚ ਬੋਲਿਆ ਪਰਸੂਰਾਮਨਾਇਕ ।

"ਅੱਛਾ — ਮੇਰੀ ਅਜ ਦੀ ਗਲਬਾਤ ਦੇ ਢੰਗ ਵਿੱਚ ਤੈਨੂੰ ਐਨਾਂ ਵਚਿੱਤਰ ਕੀ ਲੱਗੈ ?" ਪਰਸ਼ੂਰਾਮਨਾਇਕ ਦੇ ਚਿਹਰੇ ਵਲ ਗਹੁ ਨਾਲ ਵੇਖਦਿਆਂ ਮਦਕਰੀਨਾਇਕ ਬੋਲਿਆ ।

"ਐਨੇਂ ਦਿਨਾਂ ਤੋਂ ਮੈਂ ਵੇਖ ਰਿਹਾ ਹਾਂ, ਦਰਬਾਰੀ ਯਾਂ ਮੁਖ ਅਧਿਕਾਰੀ ਜੋ ਵੀ ਕਹਿੰਦੇ ਰਹਿੰਦੇ, ਫੈਸਲਾ ਤੁਹਾਡਾ ਹੀ ਹੁੰਦਾ ਸੀ । ਤੁਹਾਡਾ ਫ਼ੈਸਲਾ ਸਾਡੇ ਲਈ ਹੁਕਮ ਬਰਾਬਰ ਹੁੰਦਾ ਸੀ । ਪਰ ਅਜ ਉਸਦੇ ਉਲਟ ਤੁਸੀ ਸਾਰਾ ਕੁੱਛ ਮੇਰੇ ਤੇ ਛੱਡ ਦਿੱਤਾ — ਉਹ ਵੀ ਨਵਾਬ ਦੇ ਨਾਲ ਯੁੱਧ ਵਰਗੇ ਮਹੱਤਵਪੂਰਣ ਵਿਸ਼ੇ ਦੇ ਬਾਰੇ ਵਿੱਚ । ਇਹ ਗੱਲ ਹੈਰਾਨੀ ਭਰੀ ਨਹੀਂ ?"

"ਇਹ ਜੇ ਐਨਾ ਮਹੱਤਵਪੂਰਣ ਵਿਸ਼ਾ ਨਾ ਹੁੰਦਾ ਤਾਂ ਅਸੀ ਦੂਜਿਆਂ ਦਾ ਫੈਸਲਾ ਨਾ ਪੁਛਦੇ । ਇਸਤੋਂ ਵੀ ਵੱਧ ਮੇਰੇ ਲਈ ਇਹ ਜਾਨਣਾ ਬਹੁਤ ਜ਼ਰੂਰੀ ਸੀ ਕਿ ਕਿਸਦੇ ਮਨ ਵਿੱਚ ਕੀ ਹੈ ।"

"ਇਹ ਪਤਾ ਲੱਗ ਗਿਐ ?"

"ਮੇਰੀ ਉਮੀਦ ਅਨੁਸਾਰ ਹੀ ਸਭ ਨੇ ਜੁਆਬ ਦਿੱਤਾ । ਸਿਰਫ਼ ਇਕ ਸੀ ਜਿਸਨੇ ਮੂੰਹ ਨਹੀਂ ਖੋਹਲਿਆ ।"

"ਕੌਣ ?" ਹੈਰਾਨ ਹੋਕੇ ਪਰਸੂਰਾਮਨਾਇਕ ਬੋਲਿਆ । "ਮੈਂ ਤਾਂ ਸੋਚਿਆ ਤੈਨੂੰ ਪਤਾ ਲੱਗ ਗਿਆ ਹੋਵੇਗਾ, ਪਰਸੂਰਾਮਨਾਇਕ — ਪਰ ਬੜੀ ਹੈਰਾਨੀ ਦੀ ਗੱਲ ਹੈ ਤੈਨੂੰ ਪਤਾ ਹੀ ਨਹੀਂ ਲੱਗਾ ।"

ਕੌਣ ਹੋ ਸਕਦੈ, ਕੁੱਛ ਚਿਰ ਸੋਚਣ ਤੋਂ ਬਾਦ — ਪਤਾ ਨਾ ਲੱਗਣ ਤੇ "ਕੌਣ ਏ, ਤੁਸੀ ਦਸੋ ?" ਪਰਸੂਰਾਮਨਾਇਕ ਬੋਲਿਆ ।

"ਮਤੋਡ ਦਾ ਹਾਲੱਪਾਨਾਇਕ"

"ਉਹ ! ਉਸਨੇ ਕਦੋਂ ਸਾਡੇ ਕਿਸੇ ਕੰਮ ਵਿੱਚ ਦਿਲਚਸਪੀ ਦਿਖਾਈ ਹੈ ? ਵੱਡੇ ਮਦਕਰੀਨਾਇਕ ਦਾ ਦੋਹਤਰਾ ਹੋਣ ਤੇ ਵੀ, ਉਹ ਸਾਡੇ ਨਾਲ ਓਪਰਾ ਓਪਰਾ ਹੀ ਰਿਹਾ ਹੈ । ਉਸਦੇ ਦੂਰ ਰਹਿਣ ਦਾ ਦੂਸਰਾ ਕਾਰਨ ਸੀ, ਉਸਦਾ ਲਿੰਗ ਧਾਰਣ ਕਰ ਲੈਣਾ । 'ਬ੍ਰਾਹਮਣਮੱਠ ਦੇ ਜਗਤਗੁਰੂ ਨੂੰ ਗੁੱਸੇ ਕਰ ਲੈਣ ਵਾਲੇ ਕਿਵੇਂ ਬੱਚ ਸਕਦੇ ਹਨ — ਦੁੱਧ ਪੀਣ ਵਾਲੇ ਬੱਚੇ ਵੀ ਨਹੀਂ ਬਚਦੇ ਤੇ ਜ਼ਹਿਰ ਪੀਣ ਵਾਲੇ ਕਿਵੇਂ ਬਚਣਗੇ । ਇਹ ਗੱਲ ਲੋਕਾਂ ਨੂੰ ਕਹਿੰਦਿਆਂ ਮੈਂ ਉਹਨਾਂ ਨੂੰ ਸੁਣਿਐ ।"

"ਏਨਾ ਹੀ ਨਹੀਂ, ਪਰਸ਼ੂਰਾਮ, ਉਸਦੇ ਮਨ ਵਿਚੋਂ ਅਜੇ ਤਾਂਈ ਇਹ ਗੁੱਸਾ ਨਹੀਂ ਗਿਆ ਕਿ ਚਿਤਰਦੁਰਗ ਵਾਲਿਆਂ ਨੇ ਉਸਦੇ ਪਿਤਾ ਨੂੰ ਯੁੱਧ ਵਿੱਚ ਹਰਾਕੇ ਜੇਲ੍ਹ ਵਿੱਚ ਬੰਦ ਕਰ ਦਿੱਤਾ । ਇਹ ਗੱਲ ਅਜੇ ਤਾਂਈ ਉਹ ਨਹੀਂ ਭੁਲਿਆ ।"

"ਇਹ ਗੱਲ ਯਾਦ ਏ, ਪਰ ਇਹ ਭੁੱਲ ਗਿਐ ਕਿ ਜਿਤਿਆ ਹੋਇਆ ਰਾਜ ਉਹਨਾਂ ਨੇ ਧੀ ਤੇ ਜੁਆਈ ਨੂੰ ਸੁਗਾਤ ਦੇ ਰੂਪ ਵਿੱਚ ਦੇ ਦਿੱਤਾ, ਇਹ ਉਹ ਭੁੱਲ ਗਿਆ । ਇਹੋ ਹੈਰਾਨੀ ਦੀ ਗੱਲ ਹੈ ।"

"ਮਲੱਵਾਨਾਗਤੀ ਉਸ ਨਾਲ ਵਿਆਹ ਨਾ ਕਰਾਉਂਦੀ ਤਾਂ ਮਤੋਡ ਦਾ ਸਿੱਦਪਾਨਾਇਕ ਦੁਰਗ ਦੀ ਜੇਲ੍ਹ ਵਿੱਚ ਹੀ ਅਡੀਆਂ ਰਗੜ ਰਗੜ ਕੇ ਮਰ ਜਾਂਦਾ । ਇਹ ਉਸਨੂੰ ਦਸਣਾ ਚਹੁੰਨਾਂ । ਖੈਰ ਛਡੋ, — ਉਹ ਕਿਹੜਾ ਕੋਈ ਵੱਡਾ ਰਾਜਾ ਮਹਾਰਾਜਾ ਹੈ, ਜਿਹੜਾ ਉਸਦੇ ਬਾਰੇ ਐਨਾ ਸੋਚੀਏ । ਤੁਸੀ ਆਖੋ ਤਾਂ ਤਿੰਨਾਂ ਦਿਨਾਂ ਵਿੱਚ ਇਸ਼ਨੂੰ ਸਭ ਕੁੱਛ ਯਾਦ ਕਰਾ ਦਿਆਂ ।"

ਘਿਰਣਾ ਭਰੀ ਅਵਾਜ਼ ਵਿੱਚ ਬੋਲਿਆ ਪਰਸ਼ੂਰਾਮਨਾਇਕ ।

"ਅਸੀ ਮਤੋਡ ਦੇ ਰਾਜ ਤੋਂ, ਉਹਨਾਂ ਦੀ ਫ਼ੌਜ ਦੇ ਹਮਲੇ ਤੋਂ ਨਹੀਂ ਡਰਦੇ । ਤਖ਼ਤ ਤੇ ਬੈਠਣ ਵਾਲੇ ਦਿਨ ਤੋਂ ਉਹਨਾਂ ਦਾ ਵਤੀਰਾ ਵੇਖ ਰਹੇ ਹਾਂ । 'ਤੁਹਾਡਾ

ਰਾਜ ਤਲਵਾਰਾਂ ਕਰਕੇ ਨਹੀਂ, ਜਨਾਨੀਆਂ ਦੀਆਂ ਚੂੜੀਆਂ ਕਰਕੇ ਮਸ਼ਹੂਰ ਹੈ ।' ਉਸ ਉਦੋਂ ਕਿਹਾ ਸੀ । ਉਸ ਨਾਲ ਦੁਸਮਨੀ ਸਹੇੜਨੀ ਸਾਡੇ ਲਈ ਬੜੀ ਜ਼ੋਖਮ ਭਰੀ ਗੱਲ ਹੋ ਸਕਦੀ ਹੈ । ਸਾਡੀ ਫੌਜ ਲਈ ਲੋੜੀਂਦੇ ਸਮਾਨ ਲਈ ਕੱਚਾ ਲੋਹਾ ਜਿਸ ਰਾਹੋਂ ਆਉਂਦਾ ਹੈ, ਉਹ ਉਹਨਾਂ ਦੇ ਰਾਜ ਦੇ ਨਾਲ ਹੈ । ਐਵੇਂ ਜੇ ਸਾਡੇ ਨਾਲ ਉਹ ਗੁੱਸੇ ਹੋ ਜਾਵੇ ਤਾਂ ਨਵਾਬ ਲਈ ਸਾਡੇ ਰਾਜ ਵਿੱਚ ਅਉਣ ਲਈ ਬੂਹਾ ਖੁਲ੍ਹ ਜਾਣ ਵਾਂਗ ਹੋਵੇਗਾ । ਇਸੇ ਲਈ ਚੁੱਪ ਕਰਕੇ ਬੈਠੇ ਰਹੇ । ਨਹੀਂ ਤਾਂ ਜਾਨਕੱਲੂ ਹੋਸਦੁਰਗ ਤੋਂ ਕਿੰਨਾ ਕੁ ਦੂਰ ਹੈ । ਇਸ ਲਈ ਅਜ ਹੋਰ ਸਾਰਿਆਂ ਨਾਲੋਂ, ਉਸਨੂੰ ਧਿਆਨ ਵਿੱਚ ਰਖਕੇ ਗੱਲਬਾਤ ਕੀਤੀ ਹੈ । ਪਰ ਉਸਨੇ ਇਕ ਵਾਰੀ ਵੀ ਮੂੰਹ ਖੋਹਲਕੇ ਇਹ ਨਹੀਂ ਕਿਹਾ ਕਿ ਉਹ ਸਾਡੇ ਨਾਲ ਹੇ । ਉਹ ਤਾ ਇੰਜ ਗੁੰਮ ਸੁੰਮ ਹੋਕੇ ਬੈਠਾ ਰਿਹਾ ਜਿਵੇਂ ਉਸਦੀ ਧੌਣ ਤੇ ਸੋਜ ਹੋਈ ਹੋਵੇ । ਉਸਤੇ ਨਿਗਾਹ ਰੱਖਣ ਦੀ ਲੋੜ ਹੈ । ਹੋਸਦੁਰਗ ਦੇ ਦੋਡਮਦਕਰੀਨਾਇਕ, ਜਾਨਕੱਲੂ ਦੇ ਭਰਮੱਣਨਾਇਕ ਨੂੰ ਉਹਨਾਂ ਤੇ ਨਜ਼ਰ ਰੱਖਣ ਲਈ ਆਖ । ਨਾਲੇ ਅਜ ਸਭਾ ਵਿੱਚ ਹੋਏ ਫੈਸਲੇ ਬਾਰੇ ਕੌਣ ਕੀ ਕੀ ਗੱਲ ਕਰ ਰਿਹੈ, ਇਸਦਾ ਵੀ ਧਿਆਨ ਰਖੀ ।" ਆਪਣੇ ਹਿਰਦੇ ਦੀਆਂ ਭਾਵਨਾਵਾਂ ਪ੍ਰਗਟ ਕਰਦਿਆਂ ਬੋਲੇ ਮਦਕਰੀਨਾਇਕ । "ਕਾਸਣਾਨਾਇਕ ਇਸ ਵਲੋਂ ਅਵੇਸਲਾ ਨਹੀਂ ਭਰਾ । ਦੁਰਗ ਵਿੱਚ ਹੁਣ ਪੁਰਾਣੇ ਪਾਣੀਆਂ ਨਾਲੋ ਨਵਾਂ ਪਾਣੀ ਵਧੇਰੇ ਆ ਗਿਆ ਹੈ । ਨਵਾਬ ਕੋਲੋਂ ਹਾਰਕੇ, ਸਾਡਾ ਆਸਰਾ ਲੈਣ ਵਾਲੇ ਸਾਡੇ ਕੋਲ ਆ ਰਹੇ ਹਨ । ਸਾਡੀ ਸੈਨਾ ਦੀ ਗਿਣਤੀ ਵੀ ਦਿਨੋ ਦਿਨ ਵਧਦੀ ਜਾਦੀ ਹੈ ।"

"ਇਹ ਵੀ ਨਵਾਬ ਦੀਆਂ ਅੱਖਾਂ ਦੀ ਰੜਕ ਬਣ ਗਈ ਹੈ । ਨਵਾਂ ਪਾਣੀ, ਪੁਰਾਣਾ ਪਾਣੀ ਮਿਲਕੇ, ਸਭ ਕੁੱਛ ਗੰਧਲਾ ਹੋ ਗਿਐ । ਇਸਨੂੰ ਪੀਣਾ ਮੁਸਕਿਲ ਹੋ ਗਿਐ । ਸਾਡੇ ਪੁਰਾਣੇ ਪ੍ਰਧਾਨਮੰਤਰੀ ਦਾ ਕੀ ਹਾਲ ਹੈ ਪਰਸੂਰਾਮ ?"

ਬਾਕੀ ਗੱਲਾਂ ਦੇ ਵਿਚਕਾਰ ਝੱਟ ਹੀ ਪ੍ਰਧਾਨਮੰਤਰੀ ਦਾ ਵਿਚਾਰ ਆ ਜਾਣ ਤੇ ਪੁੱਛਣ ਲੱਗਾ ਮਦਕਰੀਨਾਇਕ ।

"ਉਹਨਾ ਨੂੰ ਭੁਲਾਇਆ ਜਾ ਸਕਦੇ ? ਮੈਂ ਬੜੀ ਵਾਰੀ ਉਹਨਾਂ ਦੇ ਘਰ ਜਾਕੇ ਉਹਨਾ ਦਾ ਹਾਲ ਚਾਲ ਪੁਛਕੇ ਅਉਂਨਾ । ਉਹ ਵੀ ਮੇਰੇ ਕੰਮ ਬਾਰੇ ਆਪਣੀ ਸਲਾਹ ਦਿੰਦੇ ਰਹਿੰਦੇ ਹਨ ।" ਪਰਸੂਰਾਮਨਾਇਕ ਨੇ ਦਸਿਆ ।

"ਹੁਣ ਉਹਨਾਂ ਦਾ ਕੀ ਹਾਲ ਹੈ ?"

"ਬਾਹਰੋਂ ਦੇਖਿਆਂ ਤਾਂ ਪਹਿਲਾਂ ਵਾਂਗ ਹੀ ਜਾਪਦੇ ਹਨ । ਪਰ ਐਨਾਂ ਚਿਰ ਦੁਰਗ ਦੇ ਪ੍ਰਧਾਨਮੰਤਰੀ ਦੇ ਤੌਰ ਤੇ, ਨਾਇਕ ਦਾ ਸੱਜਾ ਹੱਥ ਬਣਕੇ ਹੁਕਮ ਚਲਾਉਂਦੇ ਰਹੇ । ਇਸ ਬੁਢਾਪੇ ਵਿੱਚ ਉਹਨਾਂ ਨੂੰ ਸਾਧਾਰਣ ਵਿਅਕਤੀ ਦੀ ਤਰ੍ਹਾਂ ਰਹਿਣਾ ਪੈ ਰਿਹਾ ਹੈ । ਇਹ ਗੱਲ ਅੰਦਰੋ ਅੰਦਰ ਉਹਨਾਂ ਨੂੰ ਘੁਣ ਵਾਂਗ ਖਾ ਰਹੀ ਹੈ । ਇਸਨੂੰ ਪੂਜਾ ਪਾਠ ਵਿੱਚ ਭੁਲਾਉਣ ਦਾ ਯਤਨ ਕਰ ਰਹੇ ਹਨ । ਗੱਲਾਂ ਗੱਲਾਂ ਵਿੱਚ ਯਾਦ ਆਇਆ, ਕਹਿ ਰਹੇ ਸਨ ਕਿ 'ਹੁਣ ਮੈਂ ਵਿਹਲਾ ਹਾਂ, ਇਸ ਲਈ ਤੀਰਥਯਾਤਰਾ ਤੇ

ਜਾਣਾ ਚਾਹੁੰਨਾ ਬੋਹੜਾ ਜਨਮ ਸਫ਼ਲ ਹੋ ਜਾਵੇਗਾ ।' ਉਹ ਇਸ ਉਮਰ ਵਿੱਚ ਪੇਟੇ ਪ੍ਰਾਣ ਦੇਵਰ ਦੇ ਮੰਦਿਰ, ਕਿਲੇ ਤੋਂ ਬਾਹਰ ਵੈਂਕਟਰਾਮਣ ਸੁਆਮੀ ਦੇ ਮੰਦਿਰ ਵਿੱਚ ਤੁਰਕੇ ਜਾਂਦੇ ਹਨ । ਉਹਨਾਂ ਨੂੰ ਵੇਖਕੇ ਮੈਨੂੰ ਬੜਾ ਦੁਖ ਹੁੰਦਾ ਹੈ ।" ਦੁਖ ਭਰੀ ਅਵਾਜ਼ ਵਿੱਚ ਬੋਲਿਆ ਪਰਸ਼ੂਰਾਮ "ਉਹ ਤੁਰ ਕੇ ਕਿਉਂ ਜਾਂਦੇ ਨੇ, ਪਰਸ਼ੂਰਾਮ । ਉਹਨਾਂ ਸਿਰਫ਼ ਪ੍ਰਧਾਨਮੰਤਰੀ ਦੀ ਪਦਵੀ ਹੀ ਛੱਡੀ ਹੈ, ਉਹਨਾਂ ਦੀ ਇੱਜ਼ਤ ਮਾਣ ਵਾਪਸ ਲੈਣ ਲਈ ਤੇ ਮੈਂ ਨਹੀਂ ਕਿਹਾ । ਕਿਸਨੇ ਉਹਨਾਂ ਨਾਲ ਇਹ ਦੁਰਵਰਤਾਉ ਕੀਤਾ ਹੈ ?" ਦੁਖੀ ਹੋਕੇ ਮਦਕਰੀਨਾਇਕ ਨੇ ਕਿਹਾ ।

"ਅਸੀ ਕਿਸੇ ਨੇ ਵੀ ਵਾਪਸ ਨਹੀਂ ਲਿਆ. ਉਹੋ ਹੀ ਕਹਿੰਦੇ ਨੇ, ਨਹੀਂ ਚਾਹੀਦਾ — ਪਤੀ ਦੇ ਚਲੇ ਜਾਣ ਮਗਰੋਂ ਮੰਗਲਸੂਤਰ ਤੇ ਚੂੜੀਆਂ ਕਾਹਦੇ ਲਈ । ਪਦਵੀ ਨਾਲ ਜੋ ਕੁੱਛ ਮਿਲਿਆ, ਉਹ ਉਸਦੇ ਨਾਲ ਹੀ ਚਲੇ ਜਾਣਾ ਚਾਹੀਦਾ ਹੈ । 'ਇਸ ਉਮਰ ਵਿੱਚ ਤੁਰਦੇ ਹੋ' ਕਿਹਾ ਤਾਂ ਬੋਲੇ 'ਐਨੇ ਦਿਨ ਮੈਂ ਭੁਲਿਆ ਰਿਹਾ ਕਿ ਮੇਰੀਆਂ ਲੱਤਾਂ ਵੀ ਹੈਗੀਆਂ ਨੇ । ਹੁਣ ਉਹ ਯਾਦ ਆਈਆ ਨੇ । ਪਾਲਕੀਆਂ ਸਦਾ ਰਹਿਣ ਵਾਲੀਆਂ ਨਹੀਂ, ਪਰ ਲੱਤਾਂ ਸਦਾ ਰਹਿਣ ਵਾਲੀਆਂ ਨੇ ।' ਹੁਣ ਉਹ ਯਾਦ ਆਈਆਂ ਨੇ । ਪਾਲਕੀਆਂ ਸਦਾ ਰਹਿਣ ਵਾਲੀਆਂ ਨਹੀਂ, ਪਰ ਸੁਣਕੇ ਮੇਰਾ ਮਨ ਬੜਾ ਦੁਖੀ ਹੁੰਦਾ ਹੈ । ਏਨਾ ਹੀ ਨਹੀਂ, ਆਪਣੇ ਪੁਰਾਣੇ ਦੜਵਾਈ. ਅਧਿਕਾਰੀ ਮਿੱਤਰਾਂ ਨੂੰ ਮਿਲਣ ਲਈ, ਗਲਬਾਤ ਕਰਨ ਲਈ ਉਹ ਕੋਤਵਾਲ ਚਾਵੜੀ ਤੋਂ ਆਗਿਆ ਮੰਗਵਾ ਭੇਜਦੇ ਹਨ ।"

"ਉਹ ਕਿਉਂ ? ਮਿੱਤਰਾਂ ਨੂੰ ਮਿਲਣ ਲਈ, ਗੱਲਬਾਤ ਕਰਨ ਲਈ ਕੋਤਵਾਲਚਾਵੜੀ ਦੀ ਆਗਿਆ ਲੈਣ ਲਈ ਉਹਨਾਂ ਨੂੰ ਕਿਸਨੇ ਕਿਹੈ ? ਕਿਸਨੇ ਇਹ ਅਨੁਚਿਤ ਕੰਮ ਕੀਤਾ ਹੈ ? ਦੁਰਗ ਦੇ ਪ੍ਰਧਾਨਮੰਤਰੀ ਨਾਲ ਕਿਸ ਤਰ੍ਹਾਂ ਵਰਤਨਾ ਹੈ, ਸਾਡੇ ਲੋਕੀ ਭੁੱਲ ਗਏ ਨੇ ਕੀ ?" ਦੁਖੀ ਹੋਕੇ ਮਦਕਰੀਨਾਇਕ ਬੋਲਿਆ ।

"ਭਰਾ, ਸਾਡੇ ਵਿਚੋਂ ਕੋਈ ਵੀ ਨਹੀਂ ਭੁਲਿਆ । ਉਹਨਾਂ ਨੂੰ ਕੁੱਛ ਵੀ ਯਾਦ ਕਰਾਈਏ, ਉਹਨਾਂ ਨੂੰ ਕੁੱਛ ਵੀ ਨਹੀਂ ਚਾਹੀਦਾ । ਜੇ ਗੱਲਾਂ ਗੱਲਾਂ ਵਿੱਚ ਕਿਸੇ ਦੇ ਮੂੰਹੋਂ ਪ੍ਰਧਾਨਮੰਤਰੀ ਨਿਕਲ ਜਾਵੇ ਤਾਂ ਝਟ ਟੋਕ ਦਿੰਦੇ ਹਨ — 'ਇਹ ਮੇਰਾ ਨਾ ਨਹੀਂ, ਮੇਰਾ ਨਾ ਨਰਸਪਈਆ ਹੈ । ਜਿਵੇਂ ਪ੍ਰਧਾਨਮੰਤਰੀ ਕਹਿਕੇ ਕਿਸੇ ਨੇ ਉਹਨਾਂ ਦਾ ਅਪਮਾਨ ਕਰ ਦਿੱਤਾ ਹੋਵੇ ।"

"ਨਰਸਪਈਆ ਬੜੇ ਸਵੈ-ਮਾਨ ਵਾਲੇ ਹਨ । ਉਹਨਾਂ ਦਾ ਇਸ ਤਰ੍ਹਾਂ ਕਹਿਣਾ ਉਹਨਾਂ ਦੀ ਸ਼ਖ਼ਸੀਅਤ ਦੇ ਅਨੁਸਾਰ ਹੀ ਹੈ । ਪਰ ਇਹ ਪ੍ਰਗਟ ਕਰਨ ਲਈ ਕਿ ਅਸੀ ਉਹਨਾਂ ਨੂੰ ਭੁੱਲੇ ਨਹੀਂ, ਉਹਨਾਂ ਨੂੰ ਮਿਲਦੇ ਰਹਿਣਾ ਸਾਡਾ ਕਰਤੱਵ ਹੈ । ਰਾਜਨੀਤੀ ਦੇ ਮਤਭੇਦ ਕਰਕੇ ਅਸੀ ਉਹਨਾਂ ਦੀ ਸੇਵਾ ਪ੍ਰਤੀ ਅੱਖਾਂ ਨਹੀਂ ਮੀਟ ਸਕਦੇ ।" ਦੁਖੀ ਹੋਕੇ ਮਦਕਰੀਨਾਇਕ ਬੋਲੇ ।

"ਅਸੀ ਅਕ੍ਰਿਤਘਣ ਨਹੀਂ, ਉਹਨਾਂ ਨੂੰ ਇਹ ਮਹਿਸੂਸ ਨਹੀਂ ਹੋਣ ਦੇਣਾ ਚਾਹੀਦਾ

ਕਿ ਅਸੀ ਉਹਨਾਂ ਨੂੰ ਭੁਲਾ ਦਿੱਤਾ ਹੈ । ਮਹਿਲ ਤੇ ਸਭਾਵਾਂ ਵਲੋਂ ਉਹਨਾਂ ਨੂੰ ਬੁਲਾਵੇ ਪੱਤਰ ਜਾਂਦੇ ਹਨ ?"

"ਜਾਂਦੇ ਹਨ, ਪਰ ਉਹ ਆਉਂਦੇ ਹੀ ਨਹੀਂ ।"

"ਇਹ ਗੱਲ। ਚੰਗੀ ਨਹੀਂ, — ਇਹ ਗੱਲ ਚੰਗੀ ਨਹੀਂ ਮੈਂ ਇਕ ਵਾਰੀ ਉਹਨਾਂ ਨੂੰ ਮਿਲਣਾ ਚਾਹੁੰਦਾ — ਪਰਸ਼ੂਰਾਮ — ਐਨੇ ਦਿਨ ਮਿਲਣ ਨਹੀਂ ਗਿਆ, ਬੜੀ ਗਲਤੀ ਹੋ ਗਈ" ਡੂੰਘੇ ਪਛਤਾਵੇ ਭਰੀ ਅਵਾਜ਼ ਵਿੱਚ ਕਿਹਾ ਮਦਕਰੀਨਾਇਕ ਨੇ ।

"ਤੁਸੀ ਉਹਨਾਂ ਨੂੰ ਭੁੱਲੇ ਨਹੀਂ । ਮੈਂ ਕਈ ਵਾਰੀ, ਕਈ ਢੰਗਾਂ ਨਾਲ ਦਸ ਚੁੱਕਾ ਹਾਂ, ਪਰ ਤੁਹਾਡਾ ਉਹਨਾਂ ਨੂੰ ਮਿਲਣਾ ਹੀ ਮੁਸ਼ਕਿਲ ਹੋ ਗਿਆ ਹੈ ।"

"ਕਿਉਂ ?"

"ਉਹ ਮਹਿਲ ਵਿੱਚ ਅਉਂਦੇ ਨਹੀਂ ਤੇ ਨਾਇਕ ਦਾ ਉਹਨਾਂ ਨੂੰ ਮਿਲਣ ਜਾਣਾ ਵਾਜਬ ਨਹੀਂ ।"

"ਇਹਨਾਂ ਹੋਹਾਂ ਨੂੰ ਭੰਗ ਕੀਤੇ ਬਿਨਾਂ ਕੋਈ ਹੋਰ ਮੌਕਾ ਸੋਚ ।"

"ਠੀਕ ਏ, ਮੈਂ ਕੋਸ਼ਿਸ ਕਰਾਂਗਾ ।" ਪਰਸ਼ੂਰਾਮਨਾਇਕ ਨੇ ਕਿਹਾ ।

"ਭੁਲੀਂ ਨਾ । ਨਾਲੇ ਮਤੋਡ ਵਾਲੇ ਸਾਡੇ ਰਿਸਤੇਦਾਰਾਂ ਨੂੰ ਵੀ ਯਾਦ ਰਖੀਂ — ਕਲ ਪਰਸੋਂ ਤਾਂਈ ਨਵਾਬ ਦੇ ਵਕੀਲ ਨੂੰ ਇਥੋਂ ਰਵਾਨਾ ਕਰ — ਹੁਣ ਮੈਂ ਉਸਨੂੰ ਮਿਲ ਨਹੀਂ ਸਕਦਾ — ਮਿਲਣਾ ਚਾਹੀਦੈ — ਪਰ ਪਤਾ ਨਹੀਂ ਕਿਉਂ ਨਹੀਂ —"

"ਪਤਾ ਕਿਉਂ ਨਹੀਂ ?"

ਪਤਾ ਕਿਉਂ ਨਹੀਂ ? ਨਾਇਕ ਦੀ ਤਬੀਅਤ ਠੀਕ ਨਹੀਂ । ਉਸਦੇ ਸਾਰੇ ਸੁਆਲਾਂ ਦਾ ਇਹੋ ਜੁਆਬ ਹੈ ।

ਨਾਇਕ ਦਾ ਦਿਤਾ ਜੁਆਬ ਪਰਸੂਰਾਮਨਾਇਕ ਦੇ ਮੂੰਹੋਂ ਸੁਣਕੇ ਦੁਰਗ ਦੇ ਨਾਇਕ ਵਲੋਂ ਨਵਾਬ ਲਈ ਦਿੱਤੀਆਂ ਸੁਗਾਤਾਂ ਲੈਕੇ, ਹੈਦਰਅਲੀ ਦਾ ਵਕੀਲ ਆਪਣੇ ਪਰਿਵਾਰ ਸਮੇਤ ਉਥੋਂ ਚਲ ਪਿਆ ।

## 4

ਬੰਦੇ — ਬੰਦੇ — ਬੰਦੇ — ਬਾਹਰ, ਜਿਧਰ ਵੇਖੋ, ਅੱਡ ਅੱਡ ਰੰਗਾਂ ਦੇ ਅੱਡ ਅੱਡ ਨਮੂਨਿਆਂ ਦੇ ਨਵੇਂ ਕਪੜੇ ਪਾਕੇ ਕੱਠੇ ਹੋਏ ਲੋਕਾਂ ਨੇ ਚਿੱਤਰਦੁਰਗ ਦੇ ਚੌੜੇ ਵਿਸ਼ਾਲ ਰਾਜਮਾਰਗ ਨੂੰ ਵੀ ਭੀੜੀ ਜਿਹੀ ਗਲੀ ਬਣਾ ਦਿੱਤਾ । ਔਰਤਾਂ ਮਰਦ, ਬਚਿਆਂ ਦਾ ਸਮੂਹ —

ਰਾਹ ਦੇ ਦੋਵੇਂ ਪਾਸੇ ਮੋਤੀਆਂ ਦਾ ਬਣਿਆ ਸਮਾਨ, ਕਪੜੇ ਬਚਿਆਂ ਦੇ ਖਿਡੌਣ

ਵਿੱਕ ਰਹੇ ਸਨ । ਗਲੀ ਵਿੱਚ ਚੁਲ੍ਹਾ ਬਾਲਕੇ ਨਕ ਨੂੰ ਖੁਸ਼ਬੂਆਂ ਦਿੰਦੀਆਂ ਮੂੰਹ ਵਿੱਚ ਪਾਣੀ ਭਰਨ ਵਾਲੀਆਂ, ਲੋਹੇ ਦੀਆਂ ਕੜ੍ਹਾਈਆਂ ਵਿੱਚ ਤਲੀਆਂ ਜਾ ਰਹੀਆਂ ਗਰਮ ਗਰਮ ਮਿਠਾਈਆਂ — ਭਾਂਤ ਭਾਂਤ ਦੀਆਂ ਨਮਕੀਨ ਮਿਠਾਈਆਂ — ਭਿਖਿਆ ਮੰਗਣ ਵਾਲੇ ਮੰਗਤੇ, ਲੋਕਾਂ ਦੇ ਬੋਝੇ ਖਾਲੀ ਕਰਾਉਣ ਵਾਲੇ ਭਾਂਤ ਭਾਂਤ ਦੇ ਦਿਲਪਰਚਾਵੇ, ਤੇ ਮਨੋਰੰਜਨ — ਦੁਰਗ ਦੇ ਮੰਦਿਰਾਂ ਵਿੱਚ ਚੜ੍ਹਾਵੇ ਚੜ੍ਹਾਉਣ ਵਾਲੇ ਮੰਨਤਾ ਪੂਰੀਆਂ ਕਰਨ ਆਏ ਭਗਤ, ਕੰਮਾਂ ਵਾਲੇ, ਕੰਮਾਂ ਤੋਂ ਬਿਨਾ, ਦੁਰਗ ਨੂੰ ਵੇਖਣ ਲਈ ਆਏ, ਵੇਖਣ ਆਇਆਂ ਨੂੰ ਵੇਖਣ ਵਾਲੇ, ਵੇਖ ਵੇਖ ਕਈ ਢੰਗਾ ਨਾਲ ਆਪਣੇ ਮਨ ਤੇ ਅੱਖਾਂ ਤ੍ਰਿਪਤ ਕਰ ਰਹੇ ਸਨ । ਕੰਮਾਂ ਵਾਲੇ ਜਲਦੀ ਜਲਦੀ ਆਸੇ ਪਾਸਿਆਂ ਨਾਲ ਘਸਰਕੇ ਭੱਜੇ ਜਾਂਦੇ ਸਨ । ਐਨਾ ਕੱਠ ਹੋਣ ਕਾਰਣ, ਕੋਈ ਗੜਬੜ ਨਾ ਹੋ ਜਾਵੇ, ਹਾਲਾਤ ਸਾਧਾਰਣ ਰਖਣ ਲਈ ਸ਼ਸਤਰਧਾਰੀ ਪਹਿਰੇਦਾਰ ਵੀ ਘੁੰਮ ਰਹੇ ਸਨ ।

ਏਕਨਾਥਈਸ਼ਵਰ ਦੀ 'ਸਿਡੀ' ਵਾਸਤੇ ਆਏ ਬੰਦੇ ਆਪਣੇ ਰਿਸਤੇਦਾਰਾਂ ਦੇ ਘਰਾਂ ਵਿੱਚ ਠਹਿਰੇ ਹੋਏ ਸਨ । ਜਿੰਨੇ ਬੰਦੇ, ਉਨੇਂ ਤਰ੍ਹਾਂ ਦੀਆਂ ਅਵਾਜ਼ਾਂ —

ਇਸ ਸਭ ਰੌਲੇ ਵਿਚਕਾਰ ਆਪਣੇ ਘਰ ਅਗਲੇ ਬਰਾਡੇ ਦੇ ਖੰਭੇ ਨਾਲ ਢੋਅ ਲਾਕੇ ਨਰਸਪਈਆ ਇੰਜ ਖਲੋਤੇ ਵੇਖ ਰਹੇ ਸਨ, ਜਿਵੇਂ ਚਾਰੇ ਪਾਸੇ ਵੀਰਾਨੀ ਛਾਈ ਹੋਈ ਹੋਵੇ ।

ਭਾਵਰਹਿਤ ਵੇਖਦਿਆਂ ਉਹਨਾਂ ਦੀਆਂ ਅੱਖਾਂ ਨੂੰ ਘਰ ਦੇ ਅੱਗੇ, ਆ ਜਾ ਰਹੇ ਲੋਕਾਂ ਨਾਲ ਭਰੀ ਗਲੀ ਉਜਾੜ ਲੱਗ ਰਹੀ ਸੀ । ਸੁੱਤੇ ਹੋਏ ਨੂੰ ਵੀ ਜਗ੍ਹਾ ਦੇਣ ਵਾਲਾ ਰੌਲਾ ਉਹਨਾਂ ਦੇ ਕੰਨਾ ਤੇ ਕੋਈ ਅਸਰ ਨਹੀਂ ਸੀ ਕਰ ਰਿਹਾ । ਉਹਨਾਂ ਦਾ ਸਰੀਰ ਖੰਭੇ ਨਾਲ ਢੋਅ ਲਾਈ ਖਲੋਤਾ ਸੀ, ਪਰ ਮਨ ਪਤਾ ਨਹੀ ਕਿਸੇ ਨਿਸਬਦ ਜਲ ਵਿੱਚ ਦਿਸਾ ਹੀਨ ਤੈਰ ਰਿਹਾ ਸੀ । ਨਰਸਪਈਆ ਉਥੇ ਖਲੋਤੇ ਰਹੇ, ਜਿਵੇਂ ਉਹ ਉਥੇ ਆਪਣਾ ਖਲੋਤੇ ਹੋਣਾ ਵੀ ਭੁਲ ਗਏ ਹੋਣ । ਆਪਣੇ ਵਲ ਵੇਖਦੇ ਲੋਕਾਂ ਦੀ ਵੀ ਉਹਨਾ ਨੂੰ ਕੋਈ ਪਰਵਾਹ ਨਹੀਂ ਸੀ । ਉਹਨਾਂ ਨੂੰ ਕੋਈ ਬੁਲਾਉਂਦਾ ਨਾ ਤਾਂ ਉਹ ਪਤਾ ਨਹੀਂ ਕਿੰਨਾ ਚਿਰ ਹੋਰ ਇਵੇਂ ਖਲੋਤੇ ਰਹਿੰਦੇ ।

ਮੰਦਿਰ ਵਿੱਚ ਪੂਜਾ ਮੁੱਕਣ ਤੋਂ ਬਾਦ ਘਰ ਦੇ ਅਗੇ ਆਕੇ ਰੁਕੀ ਪਾਲਕੀ ਵਿੱਚੋਂ ਭਾਗੀਰਥੀ ਬਾਈ ਉਤਰੀ — ਘਰ ਦੇ ਅਗੇ ਖਲੋਤੇ ਪਤੀ ਨੂੰ ਵੇਖਕੇ "ਵਿਭੂਤੀ ਲਾ ਲਉ" ਕਹਿਕੇ ਹੱਥ ਵਿੱਚ ਫੜੀ ਪਰਸ਼ਾਦ ਦੀ ਛੋਟੀ ਜਿਹੀ ਚਾਂਦੀ ਦੀ ਥਾਲੀ ਉਸਦੇ ਅਗੇ ਕੀਤੀ । ਇਹ ਗੱਲ ਸੁਣਕੇ ਜਿਵੇਂ ਇਸ ਲੋਕ ਵਿੱਚ ਆ ਗਏ ਨਰਸਪਈਆ "ਪਰਸ਼ਾਦ ਏ, ਦੇਹ !", ਕਹਿਕੇ ਆਪਣੇ ਸਾਹਮਣੇ ਫੜੀ ਥਾਲੀ ਵਿਚੋਂ ਉਹਨਾਂ ਵਿਭੂਤੀ ਲੈ ਕੇ ਆਪਣੇ ਭਰਵਟਿਆਂ ਦੇ ਵਿਚਕਾਰ ਲਾ ਲਈ । ਇਕ ਫੁਲ ਲੈਕੇ ਮਸ਼ੀਨੀ ਜਿਹੇ ਢੰਗ ਨਾਲ ਅੱਖਾਂ ਨੂੰ ਲਾਇਆ, ਤੇ ਫਿਰ ਕੰਨਾ ਵਿੱਚ ਟੁੰਗ ਲਿਆ ।

"ਪੂਜਾ ਚੰਗੀ ਹੋ ਗਈ ਸੀ ?" ਪੁਛਿਆ ।

"ਪੂਜਾ ਚੰਗੀ ਕਿਉਂ ਨਹੀਂ ਸੀ ਹੋਣੀ — ਐਨੀ ਰੌਣਕ ਸੀ, ਵੇਖ ਵੇਖ ਮਨ ਨਹੀਂ ਸੀ ਰਜਦਾ । ਪੂਜਾ ਵਿੱਚ ਤਾਂ ਕਦੀ ਕੋਈ ਕਮੀ ਨਹੀਂ ਆਈ । ਸਿਰਫ਼ ਇਕੋ ਘਾਟ

ਸੀ—" ਭਾਗੀਰਥੀ ਬਾਈ ਨੇ ਥੋਹੜਾ ਔਖਿਆਂ ਹੋ ਕੇ ਕਿਹਾ । ਇਹ ਗੱਲ ਸੁਣਕੇ ਨਰਸਪਈਆ ਨੇ ਥੋਹੜੇ ਚੁਕੰਨੇ ਹੋਕੇ ਪੁੱਛਿਆ "ਘਾਟ ਕਿਸ ਗੱਲ ਦੀ ?"

"ਜਾਣ ਲਗਿਆਂ ਤੁਹਾਨੂੰ ਬੁਲਾਇਆ ਵੀ, ਅਗੇ ਪਿੱਛੇ ਤਾਂ ਨਹੀਂ ਜਾਂਦੇ, ਵਰ੍ਹੇ ਦਿਹਾੜੇ ਵਾਲੇ ਦਿਨ ਤਾਂ ਮੰਦਿਰ ਚਲੋ । ਤੁਸੀ ਮੇਰੀ ਗੱਲ ਨਾਂ ਮੰਨੀ ।"

"ਉਸ ਨਾਲ ਕੀ ਹੋ ਗਿਆ ?"

"ਉਥੇ ਆਏ ਸਾਰੇ ਪੁੱਛਣ — ਕੱਲੇ ਕਿਉਂ ਆਏ ਹੋ ?" ਤੁਸੀ ਤਾਂ ਚੁਪ ਕਰਕੇ ਕਹਿ ਦਿੱਤਾ ਮੈਂ ਨਹੀਂ ਜਾਂਦਾ, ਐਨੇ ਲੋਕਾਂ ਨੂੰ ਉਥੇ ਜੁਆਬ ਦੇ ਦੇਕੇ ਮੈਂ ਤੰਗ ਆ ਗਈ ।"

"ਬੱਸ ਐਨੀਂ ਹੀ ਗੱਲ ਏ ।" ਹੁਣ ਤਾਂਈ ਉਹਨਾਂ ਦੀ ਸਤਰਕਤਾ ਢਿੱਲੀ ਪੈ ਗਈ ਤੇ ਉਹ ਭਾਵਰਹਿਤ ਅਵਾਜ਼ ਵਿੱਚ ਬੋਲੇ ।

"ਹੋਰ ਕੋਈ ਪੁੱਛਦਾ ਤਾਂ ਮੈਂ ਤੁਹਾਡੇ ਕਹਿਣ ਅਨੁਸਾਰ ਹੀ ਕਹਿ ਦਿੰਦੀ । ਪਰ ਨਾਇਕ ਦੀ ਮਾਤਾ ਨੇ ਪੁੱਛਿਆ ।"

"ਮਹਿਲ ਨਾਲ ਮੇਰਾ ਕੋਈ ਲੈਣਾ ਦੇਣਾ ਨਹੀਂ ਰਿਹਾ — ਇਹ ਗੱਲ ਰਹਿਣ ਦੇਹ ।" ਤਿਖ਼ੇ ਹੋਕੇ ਨਰਸਪਈਆ ਬੋਲੇ ।

"ਇਹੋ ਜਿਹੀਆਂ ਗੱਲਾਂ ਕਰਨ ਵਾਲੇ ਨੂੰ ਕੋਈ ਕੀ ਆਖੇ, ਮਾੜੀ ਜਿਹੀ ਗੱਲ ਤੇ ਜਿਸ ਪੁੱਤਰ ਨੂੰ ਘਰੋਂ ਕੱਢ ਦਿੱਤਾ — ਤਿਉਹਾਰ ਵਾਲੇ ਦਿਨ ਵੀ ਅੱਖਾਂ ਵਿੱਚ ਹੰਝੂ ਆ ਰਹੇ ਨੇ — ਪਤਾ ਨਹੀਂ ਕਿਥੇ ਏ — ਕਿਹੜੇ ਹਾਲ ਵਿੱਚ ਏ ।"

"ਗਲੀ ਵਿੱਚ ਖਲੋਕੇ ਹੀ ਬੋਲੀ ਜਾਏਂਗੀ — ਗੱਲ ਪੁਛਦਿਆਂ ਹੀ ਕੀ ਪੁੱਤਰ ਤੇ ਕੀ ਰਾਜਾ ਸਭ ਇਕੋ — ਹੁਣ ਇਹ ਪੁਰਾਣੀਆਂ ਕਹਾਣੀਆਂ ਦੱਸਣ ਦੀ ਲੋੜ ਨਹੀਂ ਅੰਦਰ ਜਾਹ ।" ਹੁਕਮ ਦੇਣ ਦੇ ਲਹਿਜੇ ਵਿੱਚ ਬੋਲੇ ।

"ਠੀਕ ਏ, ਮੇਰੇ ਨਾਲ ਤਾਂ ਹਮੇਸ਼ਾਂ ਹੀ ਤੁਸੀ ਇਸ ਤਰ੍ਹਾਂ ਹੀ ਬੋਲਦੇ ਉ, ਕੋਈ ਨਵੀਂ ਗੱਲ ਨਹੀਂ । ਮਲੱਵਾਨਾਗਤੀ ਕਹਿੰਦੀ ਸੀ, ਤੁਹਾਨੂੰ ਮਿਲਣੈ । ਉਹ ਮਿਲਣ ਆਈ ਤਾਂ ਉਸ ਨਾਲ ਇਸ ਤਰ੍ਹਾਂ ਗੱਲ ਨਾ ਕਰਿਆ ਜੇ ।" ਅੱਖਾਂ ਵਿੱਚ ਲਟਕਦੇ ਹੰਝੂਆਂ ਨੂੰ ਪੂੰਝਣ ਦਾ ਯਤਨ ਕੀਤੇ ਬਿਨਾਂ ਭਾਗੀਰਥੀ ਬਾਈ ਬੋਲੀ ।

"ਕਿਹੜੀ ਮਲੱਵਾਨਾਗਤੀ ?"

"ਮਤੋਡਨਾਇਕ ਦੀ ਮਾਤਾ", ਮਤੋਡਨਾਇਕ ਦੀ ਮਾਤਾ ।

"ਕਿਉਂ ਮਿਲਣਾ ਚਹੁੰਦੀ ਏ ?"

"ਇਹ ਨਹੀਂ, ਦਸਿਆ — 'ਤੁਹਾਡੇ ਪਤੀ ਨੂੰ ਮਿਲਣੈਂ, ਕਦੋਂ ਵਿਹਲੇ ਹੁੰਦੇ ਨੇ । ਪੁੱਛਣ ਲੱਗੀ । ਮੈਂ ਕਿਹਾ ਉਹ ਤਾਂ ਹਮੇਸ਼ਾਂ ਵਿਹਲੇ ਹੁੰਦੇ ਨੇ । ਤੁਸੀ ਆਪਣੀ ਸਹੂਲੀਅਤ ਵੇਖਕੇ ਆ ਜਾਵੋ । ਉਹ ਮਿਲਣ ਆਏਗੀ ਯਾਂ ਤੁਹਾਨੂੰ ਬੁਲਾ ਭੇਜੇਗੀ ? ਤੁਹਾਡਾ ਕੀ ਖਿਆਲ ਏ । ਜਿਵੇਂ ਤੁਹਾਡੀ ਮਰਜ਼ੀ ਏ ਕਰ ਲਵੋ ।" ਕਹਿਕੇ ਭਗੀਰਥੀ ਬਾਈ ਅੰਦਰ ਚਲੀ ਗਈ ।

"ਮੈਂ ਜਿੰਨ੍ਹਾਂ ਮਹਿਲਾਂ ਤੋਂ ਪਿੱਛਾ ਛੁਡਾਉਣਾ ਚਹੁੰਨਾਂ, ਇਹ ਬਲਾ ਉਨੀਂ ਹੀ ਮੇਰੇ ਗੱਲ ਪੈਂਦੀ ਏ ।"

"ਤੇਰੇ ਕੋਲੋਂ ਇਹ ਨਹੀਂ ਸੀ ਕਿਹਾ ਜਾਂਦਾ ਕਿ ਮੇਰੇ ਪਤੀ ਹੁਣ ਕਿਸੇ ਨੂੰ ਨਹੀਂ ਮਿਲਦੇ ? ਇਹ ਜ਼ਨਾਨੀ ਪਤਾ ਨਹੀਂ ਕਿਥੋ ਮੇਰੇ ਲਈ ਲਿਖੀ ਹੋਈ ਸੀ । ਜਾਣ ਤੋਂ ਰੋਕਿਆ ਪਰ ਰੁਕੀ ਨਹੀਂ, ਚਲੀ ਗਈ । ਹੁਣ ਇਹ ਨਵੀਂ ਖਬਰ ਲੈ ਆਈ ਏ । ਜਿੰਨੀ ਜਲਦੀ ਇਹ ਸ਼ਹਿਰ ਛੱਡ ਦਿਆਂ ਉਨਾਂ ਹੀ ਚੰਗਾ ਹੋਵੇਗਾ ।" ਬੁੜ ਬੁੜ ਕਰਦਿਆਂ ਬੋਲੇ ਨਰਸਪਈਆ । ਫਿਰ ਘਰ ਦੇ ਅਗੇ ਖਲੋਤੀ ਪਾਲਕੀ ਵੇਖਕੇ ਬੋਲੇ "ਕਿਰਾਇਆ ਕਿੰਨਾ ਦੇਣਾ ਏ ?"

"ਸਵਾਮੀ, ਮੈਂ ਕਿਰਾਇਆ ਲੈਣ ਲਈ ਨਹੀਂ ਖਲੋਤਾ । ਮੈਂ ਤਾਂ ਇਹ ਪੁੱਛਣ ਲਈ ਖਲੋਤਾ ਸਾਂ ਕਿ ਜਾਵਾਂ ਯਾਂ ਖਲੋਵਾਂ ? ਤੁਸੀ ਤੇ ਅੰਮਾ ਗੱਲ ਬਾਤ ਕਰ ਰਹੇ ਸੀ ।" ਪਾਲਕੀ ਦਾ ਕਹਾਰ ਬੋਲਿਆ ।

"ਕਰਾਇਆ ਨਹੀਂ ਤਾਂ ਇਹ ਪਾਲਕੀ ਕਿਸਦੀ ਏ ?"

"ਮਹਿਲ ਦੀ, ਸਵਾਮੀ । ਮੈਨੂੰ ਹੁਕਮ ਹੋਇਆ ਸੀ ਕਿ ਅੰਮਾ ਨੂੰ ਛੱਡਕੇ ਆਵਾਂ । ਮੈਂ ਹੁਣ ਚਲਨਾ ਸਵਾਮੀ ।" ਕਹਾਰ ਨੇ ਜੁਆਬ ਦਿੱਤਾ । ਬਾਕੀ ਦਿਆਂ ਨਾਲ ਰਲਕੇ ਉਸ ਨੇ ਵੀ ਨਮਸਕਾਰ ਕੀਤੀ ਤੇ ਸਾਰੇ ਪਾਲਕੀ ਚੁਕਕੇ ਤੁਰ ਪਏ — ਰਾਹ — ਰਾਹ ਬੋਲਦੇ ।

"ਮਹਿਲ ਦੀ ਪਾਲਕੀ" — ਇਹ ਗੱਲ ਸੁਣਦਿਆਂ ਹੀ ਨਰਸਪਈਆ ਨੇ ਜਿਵੇਂ ਅਣਚਿਤਵੇਂ ਸੱਪ ਤੇ ਪੈਰ ਰਖ ਦਿੱਤਾ ਹੋਵੇ । ਉਛਲਕੇ ਅੰਦਰ ਆਏ ।

"ਏ ਭਾਗੀਰਥੀ — ਮਹਿਲ ਦੀ ਪਾਲਕੀ ਵਿੱਚ ਅਉਣ ਲਈ ਤੈਨੂੰ ਕਿਸਨੇ ਕਿਹਾ ਸੀ ?" ਚਾਬਕ ਮਾਰਣ ਵਾਂਗ ਬੋਲੇ ।

"ਕੀ ਗੱਲ ਅਸਮਾਨ ਤੋਂ ਨਹੀਂ ਸਿਰ ਤੇ ਡਿੱਗ ਪਿਆ, ਐਨੀ ਉੱਚੀ ਉੱਚੀ ਕਿਉਂ ਬੋਲ ਰਹੇ ਹੋ ? ਮੰਦਿਰ ਗਈ ਤਾਂ, ਤੁਹਾਨੂੰ ਦਸਿਆ ਤਾਂ ਹੈ ਕਿ ਰਾਜਮਾਤਾ ਮਿਲੀ. ਉਹਨਾਂ ਨੇ ਪੁਛਿਆ ਚੇਤਰ ਦੀ ਤਿੱਖੀ ਧੁੱਪ ਵਿੱਚ ਕਿਵੇਂ ਜਾਉਗੇ ? ਪਾਲਕੀ ਭੇਜਨੀਆਂ, ਉਸ ਵਿੱਚ ਜਾਇਆ ਜੇ । ਮੈ ਬੜਾ ਕਿਹਾ ਨਹੀਂ ਲੋੜ, ਪਰ ਨਹੀਂ ਮੰਨੇ, ਤੇ ਭੇਜ ਦਿੱਤੀ । ਇਸ ਵਿੱਚ ਕਿਹੜੀ ਅਨਹੋਣੀ ਹੋ ਗਈ ਏ । ਗਰਜ ਰਹੇ ਓ, ਉਹਨਾਂ ਨੂੰ ਕਿਵੇਂ ਨਾਂਹ ਕਰ ਸਕਦੀ ਸਾ ।" ਅੰਦਰੋਂ ਹੀ ਬੋਲੀ ਭਾਗੀਰਥੀ ਬਾਈ ।

"ਨਾਹ ਕਰਨੀ ਚਾਹੀਦੀ ਸੀ । ਉਹਨਾਂ ਨੇ ਭੇਜੀ ਤੇ ਤੂੰ ਚੜ੍ਹ ਕੇ ਆ ਗਈ । ਮਹਿਲ ਦਾ ਅਹਿਸਾਨ — ਅਗੋਂ ਕਹਿਣ ਤਾਂ ਨਾਹ ਕਰ ਦੇਈਂ ।" ਸਖ਼ਤ ਹੁਕਮ ਦਿੰਦਿਆਂ ਨਰ੍ਹਸਪਈਏ ਨੇ ਕਿਹਾ ।

ਫਿਰ ਜਿਵੇਂ ਆਪਣੇ ਆਪ ਨਾਲ ਗੱਲ ਕਰਦਿਆਂ ਬੋਲੇ —

'ਕੁੱਛ ਦਿਨ ਚੁੱਪ ਹੋ ਗਈ ਸੀ, ਹੁਣ ਫਿਰ ਕਿਉਂ ਮੇਰੇ ਗਲ ਪੈ ਰਹੀ ਹੈ, ਮਹਿਲ ਦੀ ਮੁਸੀਬਤ — ਆਵੇ, ਆਵੇ, ਜਿਵੇਂ ਵੀ ਆਉਂਦੀ ਏ, ਇਹ ਮੁਸੀਬਤ —'

ਇਸ ਗੁੱਸੇ ਤੇ ਸੋਚ ਨੇ ਤਿਉਹਾਰ ਲਈ ਬਣੀਆਂ ਖ਼ਾਸ ਮਿਠਾਈਆਂ ਵੀ ਨਰਸਪਈਏ ਲਈ ਬੇਸੁਆਦ ਕਰ ਦਿੱਤੀਆਂ । ਉਹਨਾਂ ਨੂੰ ਕਿਸੇ ਭੈੜੀ ਖ਼ਬਰ ਦੀ ਅਗਾਊ ਸੂਚਨਾ ਦੇ ਰਹੀਆਂ ਸਨ ।

ਨਰਸਪਈਦੇ ਦੀ ਚਿੰਤਾ ਉਸ ਦਿਨ ਨਾਇਕ ਦੇ ਅਤਿਥੀ ਘਰ 'ਗੌਰੀ ਵਿਲਾਸ' ਦੇ ਮੁਨਸ਼ੀ ਦੇ ਰੂਪ ਵਿੱਚ ਆਣ ਪ੍ਰਗਟ ਹੋਈ। "ਮਤੋਡ ਤੋਂ ਮਲੱਵਾਨਾਗਤੀ ਤੁਹਾਨੂੰ ਮਿਲਣਾ ਚਹੁੰਦੇ ਹਨ। ਦਸੋ ਕਿਸ ਵੇਲੇ ਮਿਲ ਸਕਦੇ ਹਨ ?"

"ਉਹਨਾਂ ਨੂੰ ਮੇਰੇ ਨਾਲ ਕੀ ਕੰਮ ਹੈ ? ਉਹਨਾਂ ਨੂੰ ਜਾਕੇ ਕਹਿ ਦਿਉ ਕਿ ਨਰਸਪਈਆ ਹੁਣ ਦੁਰਗ ਦੇ ਪਰਧਾਨਮੰਤਰੀ ਨਹੀਂ, ਮੇਰਾ ਹੁਣ ਮਹਿਲ ਨਾਲ ਕੋਈ ਸੰਬੰਧ ਨਹੀਂ। ਨਾਂ ਹੀ ਮੈਂ ਕਿਤੇ ਅਉਂਦਾ ਜਾਂਦਾ ਹੈ।" ਨਰਸਪਈਦੇ ਨੇ ਟਕੇ ਵਰਗਾ ਜੁਆਬ ਦੇ ਦਿੱਤਾ।

"ਤੁਸੀ ਉਸ ਪਾਸੇ ਨਹੀਂ ਜਾਂਦੇ, ਇਹ ਤਾਂ ਉਹਨਾਂ ਨੂੰ ਪਤਾ ਲੱਗ ਗਿਆ ਹੈ।"

"ਫਿਰ ਕੀ ?"

"ਉਹਨਾਂ ਨੂੰ ਤੁਹਾਡੇ ਨਾਲ ਕੰਮ ਹੈ। ਉਹ ਤੁਹਾਨੂੰ ਮਿਲਣ ਲਈ ਔਉਣਾ ਚਾਹੁੰਦੇ ਹਨ।"

"ਇਹ ਸੰਭਵ ਨਹੀਂ। ਨਾਗਤੀ ਹੋਰਾਂ ਦਾ ਇਸ ਤਰ੍ਹਾਂ ਮੈਨੂੰ ਮਿਲਣ ਅਉਣਾ, ਨਿਯਮਾਂ ਦਾ ਉਲੰਘਨ ਕਰਕੇ ਸ਼ਕ ਪੈਦਾ ਕਰਨਾ ਹੈ। ਇਸਦੀ ਗੁੰਜਾਇਸ ਨਹੀਂ।"

"ਉਸਦਾ ਵੀ ਪਤਾ ਲੱਗ ਗਿਆ ਹੈ। ਪਰ ਮੈਨੂੰ ਹੁਕਮ ਹੋਇਆ ਹੈ, ਕਿ ਮੈਂ ਉਹਨਾਂ ਦੇ ਕਹੇ ਅਨੁਸਾਰ ਕਰਾਂ। ਐਤਕੀਂ ਉਹ ਤੁਹਾਨੂੰ ਮਿਲਣ ਲਈ ਹੀ ਆਏ ਹਨ। 'ਇਸ ਲਈ ਅਨੁਕੂਲ ਸਮਾਂ ਦਸੋ। ਨਿਰਾਸ ਨਾ ਕਰੋ।' ਇਹ ਕਹਿਣ ਲਈ ਉਹਨਾਂ ਦਾ ਹੁਕਮ ਹੈ। ਦਸੋ ਮੈਂ ਉਹਨਾਂ ਨੂੰ ਕੀ ਆਖਾਂ ?" ਹਥ ਜੋੜਕੇ ਮੁਨਸ਼ੀ ਬੋਲਿਆ।

"ਮਿਲਣਾ ਜ਼ਰੂਰੀ ਹੈ ?"

"ਉਹਨਾਂ ਦੀਆਂ ਗੱਲਾਂ ਤੋਂ ਇਵੇਂ ਹੀ ਲਗਦਾ ਸੀ।"

"ਠੀਕ ਏ, ਉਹਨਾਂ ਨੂੰ ਕਹੋ ਕਲ ਦੁਪਹਿਰ ਤੋਂ ਬਾਦ ਆ ਜਾਣ।" ਮਜ਼ਬੂਰ ਹੋਕੇ ਉਹਨਾਂ ਨੂੰ ਮੰਨਣਾ ਪਿਆ।

"ਇਹ ਗੱਲ ਉਹਨਾਂ ਨੂੰ ਕਹਿਣ ਤੋਂ ਪਹਿਲਾਂ, ਮਲੱਵਾਨਾਗਤੀ ਹੋਰਾਂ ਦੀ ਇਥੇ ਅਉਣ ਦੀ ਗੱਲ ਪਰਸ਼ੂਰਾਮ ਨਾਇਕ ਨੂੰ ਦਸਣਾ। ਉਹ ਜੇ ਕਹਿ ਦੇਣ ਮਿਲਣ ਜਾ ਸਕਦੇ ਹਨ ਤਾਂ ਜਾਕੇ ਮਲੱਵਾਨਾਗਤੀ ਨੂੰ ਇਹ ਖ਼ਬਰ ਦੇਣੀ। ਜਦੋਂ ਮੈਂ ਮਲੱਵਨਾਗਤੀ ਨਾਲ ਗੱਲ ਕਰ ਰਿਹਾ ਹੋਵਾਂ ਤਾਂ ਉਹਨਾਂ ਦਾ ਕੋਈ ਆਦਮੀ ਨਾਗਤੀ ਹੋਰਾਂ ਦੇ ਨਾਲ ਆਵੇ। ਇਹਨਾਂ ਸਾਰੀਆਂ ਗੱਲਾਂ ਲਈ ਜੇ ਪ੍ਰਧਾਨਮੰਤਰੀ ਮੰਨ ਜਾਣ ਤਾਂ ਮਲੱਵਾਨਾਗਤੀ ਨੂੰ ਸਾਰੀ ਗੱਲ ਦਸਣੀ। ਇਹ ਸਭ ਸੁਨਣ ਤੋਂ ਬਾਦ ਵੀ ਜੇ ਉਹ ਅਉਣਾ ਚਹੁਣ ਤਾਂ ਆ ਜਾਣ।" ਹੁਕਮ ਦੇਣ ਦੇ ਲਹਿਜੇ ਵਿੱਚ ਬੋਲੇ।

"ਠੀਕ ਏ, ਸਵਾਮੀ, ਇਸ ਤਰ੍ਹਾਂ ਹੀ ਆਖਾਂਗਾ।"

ਇਸ ਵਿੱਚ ਕਿਤੇ ਕੋਈ ਊਣ ਨਹੀਂ ਰਹਿਨੀਂ ਚਾਹੀਦੀ — ਨਹੀਂ ਤਾਂ ਮੈਂ ਨਾਗਤੀ

ਹੋਰਾਂ ਨੂੰ ਨਹੀਂ ਮਿਲ ਸਕਾਂਗਾ । ਸਭ ਕੁੱਛ ਜਿਵੇਂ ਮੈਂ ਕਿਹੈ, ਉਵੇਂ ਹੋਣਾ ਚਾਹੀਦਾ ਹੈ ।"

"ਜੋ ਹੁਕਮ ਮਹਾਰਾਜ ।"

"ਠੀਕ ਏ, ਹੁਣ ਤੁਸੀ ਜਾਉ ।" ਮੁਨਸ਼ੀ ਨੂੰ ਭੇਜਕੇ ਉਵੇਂ ਬੈਠੇ ਸੋਚਦੇ ਰਹੇ ਨਰਸ-ਪਈਆ ।

"ਕੀ ਗੱਲ ਹੋ ਸਕਦੀ ਏ, ਮਲੱਵਾਨਾਗਤੀ ਦਾ ਮੈਨੂੰ ਮਿਲਣ ਦਾ ਕਾਰਨ ਕੀ ਹੋ ਸਕਦੈ ?"

ਮਲੱਵਾਨਾਗਤੀ —

ਵੱਡੇ ਮਦਕਰੀਨਾਇਕ ਦੀ ਧੀ — ਮਤੋਂਡ ਦੇ ਸਰਦਾਰ ਹਾਲੱਪਾਨਾਇਕ ਦੀ ਮਾਂ —

ਦੁਰਗ ਦੇ ਇਤਿਹਾਸ ਵਿੱਚ ਇਹ ਵੀ ਇਕ ਵਚਿੱਤਰ ਘਟਨਾ ਸੀ — ਵੱਡੇ ਮਦਕਰੀਨਾਇਕ ਦੇ ਸਮੇਂ ਮਤੋਂਡ ਦੇ ਨਾਇਕ ਹਾੱਲਪਾ ਦੀ ਮੌਤ ਹੋ ਗਈ — ਉਸਦੇ ਪੁਤਰਾਂ ਦੋਡਲਾਨਾਇਕ ਤੇ ਸਿਦੱਪਾਨਾਇਕ ਵਿੱਚ ਰਾਜ ਲਈ ਲੜਾਈ ਹੋ ਗਈ । ਦੋਡੱਲਾਨਾਇਕ ਨੇ ਮਦਕਰੀਨਾਇਕ ਕੋਲੋਂ ਸਹਾਇਤਾ ਮੰਗੀ । ਵੱਡੇ ਮਦਕਰੀਨਾਇਕ ਨੇ ਉਸਦੀ ਸਹਾਇਤਾ ਕੀਤੀ ਤੇ ਸਿਦੱਪਾਨਾਇਕ ਨੂੰ ਹਰਾਕੇ ਉਸਨੂੰ ਬੰਦੀ ਬਣਾਕੇ ਦੁਰਗ ਦੀ ਜੇਲ੍ਹ ਵਿੱਚ ਕੈਦ ਕਰ ਦਿੱਤਾ । ਕਿਹੀ ਕਰਮਾਂ ਦੀ ਖੇਡ — ਮਲੱਵਾ ਰਾਜਪੁਤਰੀ ਨਾਇਕ ਤੇ ਮੋਹਿਤ ਹੋ ਗਈ । ਧੀ ਦੀ ਗੱਲ ਮੰਨਕੇ ਵੱਡੇ ਮਦਕਰੀਨਾਇਕ ਨੇ ਉਸ ਦਾ ਸਿਦੱਪਾਨਾਲ ਵਿਆਹ ਕਰ ਦਿੱਤਾ । ਸਿਰਫ਼ ਏਨਾ ਹੀ ਨਹੀਂ, ਤਖ਼ਤ ਤੇ ਬੈਠੇ ਦੋਡੱਲਨਾਇਕ ਨੂੰ ਥੱਲੇ ਲਾਹਕੇ ਸਿਦੱਪਾਨਾਇਕ ਨੂੰ ਰਾਜਾ ਬਣਾ ਦਿੱਤਾ । ਮੋਤਡਨਾਇਕ ਦੀ ਪਤਨੀ ਬਨਣ ਤੋਂ ਬਾਦ ਮਲੱਵਨਾਗਤੀ ਨੇ ਲਿੰਗਧਾਰਣ ਕਰ ਲਿਆ ਤੇ ਪਤੀ ਵਾਂਗ ਵੀਰਸ਼ੈਵ ਬਣ ਗਈ । ਪਿਤਾ ਨਾਇਕ ਤੇ ਪਤੀ ਵੀਰਸ਼ੈਵ ਵਿਆਹ ਦੇ ਸੰਬੰਧ ਕਾਰਣ ਜੁੜੇ ਪਰਿਵਾਰਾਂ ਨੂੰ ਇਸ ਗੱਲ ਨੇ ਅੱਡ ਕਰ ਦਿੱਤਾ । ਮਲੋਵਨਾਗਤੀ ਦੁਰਗ ਦੇ ਮਹਿਲਾਂ ਦੀ ਧੀ ਹੋਣ ਦੇ ਬਾਵਜੂਦ ਉਸਨੇ ਉਥੇ ਦਾ ਖਾਣਾ ਪੀਣਾ ਛੱਡ ਦਿੱਤਾ । ਵੱਡੇ ਮਦਕਰੀਨਾਇਕ ਨੂੰ ਬੜਾ ਦੁਖ ਹੋਇਆ । ਇਹ ਸੋਚਕੇ ਸਬਰ ਕਰ ਗਏ — ਧੀ ਜਿਥੇ ਵੀ ਰਹੇ, ਖੁਸ਼ ਰਹੇ — ਆਪ ਵੀ ਉਥੇ ਜਾਣਾ ਛੱਡ ਦਿੱਤਾ ਇਕ ਹੋਰ ਗੱਲ ਨੇ ਉਹਨਾਂ ਨੂੰ ਬੜਾ ਦੁਖੀ ਕੀਤਾ । ਤਖਤ ਤੇ ਬੈਠਣ ਤਾਂਈ ਸਿਦੱਪਾ ਬੜਾ ਸਾਊ ਬਣਿਆ ਰਿਹਾ । ਤਖਤ ਤੇ ਬੈਠਣ ਤੋਂ ਬਾਦ ਦੁਰਗ ਵਾਲਿਆਂ ਪ੍ਰਤੀ ਉਸਦੇ ਮਨ ਵਿੱਚ ਬੜਾ ਗੁੱਸਾ ਭਰ ਗਿਆ । 'ਉਸਨੂੰ ਹਰਾਕੇ ਬੰਦੀ ਬਣਾ ਦਿੱਤਾ । ਇਹ ਗੱਲ ਉਸਨੂੰ ਭੁਲਦੀ ਹੀ ਨਾਂ — ਇਹ ਗੁੱਸਾ ਉਸਦੇ ਮਨ ਵਿੱਚ ਹਮੇਸ਼ਾਂ ਰਿਹਾ — ਭਾਵੇਂ ਉਸ ਪ੍ਰਗਟ ਕਦੀ ਨਾ ਕੀਤਾ । ਉਸਦੀ ਮੌਤ ਤੋਂ ਬਾਦ ਉਸਦਾ ਪੁੱਤਰ ਹਾਲੱਪਾਨਾਇਕ ਤਖ਼ਤ ਤੇ ਬੈਠਾ ਤਾਂ ਉਸ ਅੰਦਰੋਅੰਦਰ ਮਘਦੀ ਚਿੰਗਾਰੀ ਨੂੰ ਬੁਝਾਉਣ ਦਾ ਯਤਨ ਕਰਨ ਦੀ ਥਾਂ, ਪਿਤਾ ਦੇ ਸਮੇਂ ਤੋਂ ਚਲਦੇ ਆ ਰਹੇ ਗੁੱਸੇ ਤੇ

ਨਰਾਜ਼ਗੀ ਨੂੰ ਉਵੇਂ ਜਾਰੀ ਰਖਿਆ ਇਹ ਸਭ ਕੁੱਛ ਜਾਨਣ ਦੇ ਬਾਦ ਵੀ ਮਲੱਵਨਾਗਤੀ ਕਰਕੇ ਦੁਰਗ ਵਾਲੇ ਚੁਪ ਕੀਤੇ ਰਹੇ । ਉਦੋਂ ਵੀ ਇਹ ਸੰਬੰਧ ਸਿਰਫ਼ ਬਾਹਰਲੇ ਦਿਖਾਵੇ ਤੋਂ ਅਗੇ ਨਾ ਵਧਿਆ ਤੇ ਹੁਣ ਵੀ ਇਵੇਂ ਹੀ ਸੀ — ਰਾਖ ਵਿਚਲੀ ਚੰਗਿਆੜੀ ਵਾਂਗ — ਇਹ ਸਭ ਕੁੱਛ ਹੁੰਦਿਆਂ ਹੋਇਆ ਵੀ — ਉਹ ਮੈਨੂੰ ਮਿਲਣ ਕਿਉਂ ਆ ਰਹੀ ਏ ? ਮੇਰੇ ਨਾਲ ਉਸਨੂੰ ਕੀ ਕੰਮ ਹੋ ਸਕਦਾ ਹੈ ?

ਸੋਚਦਿਆਂ ਸੋਚਦਿਆਂ ਵਿਆਹ ਤੋਂ ਪਹਿਲਾਂ ਵੇਖੀ ਮਲਵਾਨਾਗਤੀ, ਦੁਲਹਨ ਬਣੀ, — ਵਿਆਹ ਤੋਂ ਬਾਦ ਪਤੀ ਦੀ ਭੁਲ ਬਖ਼ਸ਼ਾਉਣ ਲਈ ਪਿਤਾ ਦੇ ਪੈਰਾਂ ਤੇ ਡਿੱਗੀ ਮਲੱਵਾਨਾਗਤੀ — ਸੈਂਕੜੇ ਯਾਦਾਂ ਇਕ ਤੋਂ ਬਾਦ ਇਕ ਉਸਦੀਆਂ ਅੱਖਾਂ ਸਾਹਮਣੇ ਆਣ ਖਲੋਤੀਆਂ । ਭਜੀਆਂ ਅਉਂਦੀਆਂ ਪੁਰਾਣੀਆਂ ਯਾਦਾਂ ਨੂੰ ਨਰਸਪਈਏ ਹੋਰਾਂ ਨੇ ਮਨ ਵਿਚੋਂ ਬਾਹਰ ਕੱਢਣ ਦਾ ਯਤਨ ਕੀਤਾ, ਇਹਨਾਂ ਯਤਨਾਂ ਨੂੰ ਇਕ ਪਾਸੇ ਕਰ ਉਹ ਆਉਂਦੀਆਂ ਗਈਆਂ — ਚਿੰਤਾਵਾਂ, ਯਾਦਾਂ — ਉਸਦੇ ਹਜ਼ਾਰ ਰੋਕਣ ਤੇ ਵੀ ਨਾ ਰੁਕੀਆਂ — ਇਹਨਾਂ ਸੋਚਾਂ ਵਿੱਚ ਪਿਆ ਉਹਨਾਂ ਨੂੰ ਲੱਗਾ ਕੋਈ ਵਚਿੱਤਰ ਭੰਵਰ ਉਹਨਾਂ ਨੂੰ ਖਿਚ ਕੇ ਕਿਸੇ ਅਦਿੱਖ ਲੋਕ ਵਲ ਲਈ ਜਾਂਦਾ ਸੀ ।

'ਅਜੇ ਮੇਰੀ ਕਿਸਮਤ ਵਿੱਚ ਹੋਰ ਪਤਾ ਨਹੀਂ ਕੀ ਕੀ ਲਿਖਿਐ — 'ਜੋ ਹੋਣੈ ਹੋਈ ਜਾਵੇ' ਆਪਣੇ ਆਪਨੂੰ ਹੌਸਲਾ ਦਿੰਦਿਆ ਉਹਨਾਂ ਕਿਹਾ । ਪਰ ਤਸੱਲੀ ਦੇ ਸ਼ਬਦਾਂ ਨਾਲ ਉਹਨਾਂ ਦੇ ਮਨ ਦੀ ਤਸੱਲੀ ਨਾ ਹੋਈ ।

## 5

ਅਗਲੇ ਦਿਨ ਦੁਪਹਿਰੇ ਸੋਨੇ ਦੀ ਪੰਜਕਲਸ਼ਾਂ ਵਾਲੀ, ਰਾਜਚਿੰਨ, ਵਾਲੀ ਪਾਲਕੀ ਨਰਸਪਈਆ ਹੋਰਾਂ ਦੇ ਘਰ ਅਗੇ ਆਕੇ ਰੁਕੀ — ਰਾਜ ਸੈਨਿਕਾਂ ਦੇ ਪਹਿਰੇ ਵਿੱਚ —

ਮਲੱਵਾਨਾਗਤੀ ਦੇ ਸੁਆਗਤ ਲਈ, ਸਾਫ਼ ਸਜੇ ਹੋਏ ਘਰ ਵਿੱਚੋਂ ਨਿਕਲਕੇ ਅਗੇ ਵਧੀ ਭਾਗੀਰਥੀ ਬਾਈ । ਚੰਗੀ ਤਰ੍ਹਾਂ ਸਿਰ ਢੱਕਕੇ ਆਈ ਮਲਵਾਨਾਗਤੀ ਨੂੰ ਅੰਦਰ ਲੈ ਆਈ — ਘਰ ਦੇ ਹਾਲ ਕਮਰੇ ਵਿੱਚ ਉਸਦੇ ਲਈ ਸਜਾਏ ਆਸਣ ਤੇ ਉਸਨੂੰ ਬਿਠਾਇਆ ਤੇ ਪੀਣ ਲਈ ਸਰਬੱਤ ਲਿਆਕੇ ਦਿੱਤਾ । "ਤੁਸੀ ਸਾਡੇ ਘਰ ਆਏ, ਸਾਡੇ ਸ਼ੁਭ ਭਾਗ, ਸ਼ਰਬਤ ਪੀਕੇ ਥਕਾਵਟ ਲਾਹੋ, ਫਿਰ ਅਗਲੀ ਗੱਲ ਕਰਨਾ । ਮੈਂ ਅੰਦਰ ਹਾਂ ਜੇ ਕੁੱਛ ਚਾਹੀਦਾ ਹੋਵੇ ਤਾਂ ਬੁਲਾ ਲੈਣਾ, ਸੰਕੋਚ ਨਾ ਕਰਨਾ ।" ਇਹ ਕਹਿਕੇ ਭਾਗੀਰਥੀ ਬਾਈ ਅੰਦਰ ਚਲੀ ਗਈ ।

ਉਸਤੋਂ ਬਾਦ ਅਗਲੀ ਗੱਲ ਸ਼ੁਰੂ ਕਰਨ ਤੋਂ ਪਹਿਲਾਂ ਨਰਸਪਈਆ ਬੋਲੇ — "ਪ੍ਰਧਾਨਮੰਤਰੀ ਵਲੋਂ ਕੋਈ ਨਹੀਂ ਆਇਆ ।"

"ਇਹ ਕੀ ਗੱਲ ਪ੍ਰਧਾਨਮੰਤਰੀ ਜੀ ?" ਮਲੱਵਾਨਾਗਤੀ ਕੁੱਛ ਕਹਿਣ ਲੱਗੀ ਸੀ ਤਾਂ ਨਰਸਪਦੀਆ ਬੋਲ ਪਏ ।

"ਇਸ ਘਰ ਵਿੱਚ ਕੋਈ ਗਲ ਕਰਨ ਤੋਂ ਪਹਿਲਾਂ ਤੁਸੀ ਇਹ ਗੱਲ ਨਾ ਭੁਲਣਾ ਕਿ ਮੈਂ ਹੁਣ ਦੁਰਗ ਦਾ ਪ੍ਰਧਾਨਮੰਤਰੀ ਨਹੀਂ । ਮੇਰੇ ਪ੍ਰਧਾਨਮੰਤਰੀ ਹੋਣ ਦਾ ਤੁਹਾਨੂੰ ਕੋਈ ਭਰਮ ਵੀ ਹੋਵੇ ਤਾਂ ਕੋਈ ਗੱਲ ਨਾਂ ਕਰੋ ।" ਬੜੀ ਮਿੱਠੀ ਅਵਾਜ਼ ਵਿੱਚ ਪਰ ਬੜੇ ਕੋਰੇ ਢੰਗ ਨਾਲ ਬੋਲੇ

"ਇਹ ਸਭ ਕੀ ਹੋ ਰਿਹੈ ? ਮੈਨੂੰ ਤਾਂ ਕੁੱਛ ਸਮਝ ਨਹੀਂ ਆ ਰਹੀ । ਮੈਂ ਤੁਹਾਨੂੰ ਮਿਲਣਾ ਚਾਹਾਂ ਯਾਂ ਤੁਸੀ ਮੈਨੂੰ ਮਿਲਣਾ ਚਾਹੋ ਤਾਂ ਇਸ ਲਈ ਤੀਜੇ ਬੰਦੇ ਦੀ ਪਰਵਾਨਗੀ ਦੀ ਲੋੜ ਕਿਉਂ ?"

"ਇਸ ਪ੍ਰਸ਼ਨ ਦਾ ਜੁਆਬ ਦੇਣ ਦੀ ਮੈਨੂੰ ਕੋਈ ਇੱਛਾ ਨਹੀਂ । ਤੁਸੀ ਕਾਹਦੇ ਲਈ ਆਏ ਹੋ, ਇਹ ਦਸੋ — ਰਾਜਸੀ ਵਿਸ਼ਾ ਹੈ ਤਾਂ ਮਿਹਰਬਾਨੀ ਕਰਕੇ ਪ੍ਰਧਾਨਮੰਤਰੀ ਨਾਲ ਗੱਲ ਕਰੋ । ਉਸਤੋਂ ਇਲਾਵਾ ਸਾਡੇ ਵਿਚਕਾਰ ਹੋਰ ਕੀ ਗੱਲ ਹੋ ਸਕਦੀ ਹੈ ?"

"ਮੈਂ ਇਹ ਸੋਚਕੇ ਨਹੀਂ ਆਈ ਕਿ ਤੁਸੀ ਪ੍ਰਧਾਨਮੰਤਰੀ ਹੋ ਯਾਂ ਨਹੀਂ । ਮੈਂ ਤਾਂ ਧੀ ਬਣਕੇ ਆਈ ਹਾਂ । ਗੱਲ ਵੀ ਆਪਣੀਆਂ ਆਂਦਰਾਂ ਦੀ ਹੈ ਇਸ ਲਈ ਤੀਜੇ ਬੰਦੇ ਨੂੰ ਕਾਹਦੇ ਲਈ ਬੁਲਾਉਣੈ ?" ਦੁਖੀ ਹੋਕੇ ਮਲੱਵਾਨਾਗਤੀ ਬੋਲੀ ।

"ਉਹ ਸਨੇਹ, ਵਿਸ਼ਵਾਸ, ਭਰੋਸਾ ਮਰਿਆਦਾ ਸਭ ਪੁਰਾਣੇ ਜ਼ਮਾਨੇ ਦੀਆਂ ਗੱਲਾਂ ਸਨ — ਉਹਨਾਂ ਨੂੰ ਛਡੋ — ਤੁਹਾਡੇ ਨਾਲ ਪ੍ਰਧਾਨਮੰਤਰੀ ਨੇ ਕਿਸਨੂੰ ਭੇਜਿਐ ?" ਨਰਸਪਦੀਏ ਹੋਰਾਂ ਨੇ ਪੁੱਛਿਆ ।

"ਉਹਨਾਂ ਤਾਂ ਇਹ ਕਹਿਕੇ ਭੇਜਿਐ ਕਿ ਕਿਸੇ ਦੀ ਲੋੜ ਨਹੀਂ ਤੁਸੀ ਜਾਉ ਜਾਕੇ ਮਿਲਕੇ ਆਉ । ਤੁਹਾਨੂੰ ਕੋਈ ਅੜਚਨ ਯਾਂ ਡਰ ਨਹੀਂ ।"

"ਇਹ ਨਹੀਂ ਹੋ ਸਕਦਾ, ਨਾਇਕ ਹੋਰਾਂ ਦੀ ਦਿੱਤੀ ਸੁਤੰਰਤਾ ਕਿੰਨੀ ਖਤਰਨਾਕ ਹੋ ਸਕਦੀ ਹੈ ਇਹ ਮੈਨੂੰ ਹੁਣ ਸਮਝ ਆਈ ਹੈ । ਇਸ ਲਈ ਉਹਨਾਂ ਦੀ ਸੁਤੰਰਤਾ ਨਹੀਂ ਚਾਹੀਦੀ — ਨਾਂ ਕੋਈ ਅਹਿਸਾਨ ਚਾਹੀਦਾ ਹੈ । ਮੇਰੀ ਗੱਲ ਮੰਨੋ ਤਾਂ ਤੁਹਾਡਾ ਭਲਾ ਵੀ ਇਸੇ ਵਿੱਚ ਹੀ ਹੈ" — ਕਹਿਕੇ ਨਰਸਪਦੀਏ ਨੇ ਤਾੜੀ ਮਾਰ ਕੇ ਬਾਹਰ ਖਲੋਤੇ ਨੌਕਰ ਨੂੰ ਬੁਲਾਇਆ ਤੇ ਕਿਹਾ — "ਤੁਰੰਤ ਜਾਕੇ ਪ੍ਰਧਾਨਮੰਤਰੀ ਹੋਰਾਂ ਦੀ ਬੈਠਕ ਵਿਚੋਂ ਕਿਸੇ ਨੂੰ ਬੁਲਾਕੇ ਲੈ ਆ ।" ਹੁਕਮ ਦੇਕੇ ਭੇਜ ਦਿਤਾ ।

"ਤੁਸੀ ਥੋਹੜਾ ਚਿਰ ਅਰਾਮ ਕਰ ਲਵੋ ।" ਮਲਵਾਨਾਗਤੀ ਨੂੰ ਕਹਿਣ ਲੱਗੇ ।

ਨਰਸਪਦੀਏ ਦੀ ਇਕ ਇਕ ਗੱਲ ਮਲੱਵਾਨਾਗਤੀ ਨੂੰ ਗੁੰਝਲਦਾਰ ਸਮਸਿਆ ਜਾਪ ਰਹੀ ਸੀ — ਉਹ ਭੰਬਲ ਭੂਸੇ ਵਿੱਚ ਪੈ ਗਈ । ਕੀ ਗੱਲ ਹਰ ਗੱਲ ਐਨੀ ਅਜੀਬ ਲੱਗ ਰਹੀ ਹੈ ? ਕੋਈ ਵੀ ਪਹਿਲਾਂ ਵਰਗਾ ਨਹੀਂ ਦਿੱਸ ਰਿਹਾ । ਮੇਰੇ ਪਤੀ, ਮੇਰੇ

ਪਿਤਾ ਦੇ ਵਿਰੁੱਧ ਹੋ ਗਏ ਤਾਂ ਇਹ ਮਹਿਲ ਮੇਰੇ ਲਈ ਪਰਾਇਆ ਹੋ ਗਿਆ। ਦਿਖਾਵੇ ਦਾ ਰਿਸ਼ਤਾ ਹੀ ਰਹਿ ਗਿਆ। ਪਰ ਮੈਂ ਅਉਂਦੀ ਜਾਂਦੀ ਰਹੀ। ਬਚਪਨ ਤੋਂ ਜਿੰਨ੍ਹਾਂ ਨੂੰ ਮੈਂ ਵੇਖਦੀ ਰਹੀ ਸਾਂ, ਉਹਨਾਂ ਨਾਲ ਗੱਲਬਾਤ ਕਰਨ ਵਿੱਚ ਕਦੀ ਕੋਈ ਅੜਚਨ ਨਹੀਂ ਸੀ ਆਈ। ਹੁਣ ਤਾਂ ਇਸ ਵਿੱਚ ਵੀ ਖ਼ਤਰਾ ਪੈਦਾ ਹੋ ਗਿਆ ਹੈ। ਮੈਂ ਜੇ ਕਿਸੇ ਨਾਲ ਦਿਲ ਖੋਹਲਕੇ ਗੱਲ ਕਰ ਸਕਦੀ ਹਾਂ, ਤਾਂ ਉਹ ਤੁਸੀ ਹੋ — ਦੁਰਗ ਵਿੱਚ ਤੁਸੀ ਹੀ ਤਾਂ ਦੋਵੇਂ ਪੁਰਾਣੀ ਪੀਹੜੀ ਦੇ ਬਜ਼ੁਰਗ ਰਹਿ ਗਏ ਹੋ। ਤੁਸੀ ਵੀ ਬਗਾਨਿਆਂ ਵਾਂਗ ਗੱਲਾਂ ਕਰਨ ਲੱਗ ਪਏ ਹੋ — ਕਿਹੀ ਮਾੜੀ ਕਿਸਮਤ ਹੈ—" ਦੁਖੀ ਹੁੰਦੀ ਮਲੱਵਾਨਾਗਤੀ ਬੋਲੀ, "ਮਾਂ ਪਿਉ ਦਾ ਘਰ ਤੇ ਘਰ ਵਾਲੇ ਦਾ ਘਰ ਜਦੋਂ ਦੋਵੇਂ ਹੀ ਨਾਂ ਰਹੇ ਤੇ ਤੁਸੀ ਵੀ ਕਹਿ ਰਹੇ ਹੋ ਕਿ ਮੈਂ ਮੂੰਹ ਨੂੰ ਜੰਦਰਾ ਮਾਰ ਲਵਾਂ ? ਇਹ ਸਭ ਕੁੱਛ ਹੋਣ ਦੇ ਬਾਦ ਮੇਰੇ ਜੀਣ ਦਾ ਕੀ ਹੱਜ ਏ ? ਜ਼ਿੰਦਗੀ ਤਾਂ ਮੇਰੇ ਲਈ ਇਕ ਬੋਝ ਬਣਕੇ ਰਹਿ ਗਈ ਹੈ।"

ਮਨ ਅੰਦਰਲੀ ਬੇਚੈਨੀ ਦੀ ਹਵਾੜ ਵਾਂਗ ਨਿਕਲਦੀਆਂ ਮਲੱਵਾਨਾਗਤੀ ਦੀਆਂ ਗੱਲਾਂ ਸੁਣਕੇ ਨਰਸਪਈਏ ਦੀਆਂ ਆਂਦਰਾਂ ਨੂੰ ਜਿਵੇਂ ਕਿਸੇ ਨੇ ਮਰੋੜ ਛਡਿਆ ਹੋਵੇ - ਚੁਪ ਚਾਪ ਬੈਠੇਮਲੱਵਾਨਾਗਤੀ ਵਲ ਵੇਖਦੇ ਰਹਿ ਗਏ। ਕੀ ਗੱਲ ਕਰਨ, ਉਸਦੀ ਗੱਲ ਦਾ ਕੀ ਜੁਆਬ ਦੇਣ ਉਹਨਾਂ ਨੂੰ ਸੁਝ ਨਹੀਂ ਸੀ ਰਿਹਾ।

ਉਹਨਾਂ ਜਿਹੜੀ ਮਲੱਵਾਨਾਗਤੀ ਵੇਖੀ ਸੀ — ਆਪਣੇ ਨਾਂ ਅਨੁਸਾਰ ਹੀ ਸੁੰਦਰ ਸੀ — ਅਜ ਉਸਦਾ ਇਕ ਕਾਲਾ ਪਰਛਾਵਾਂ ਲੱਗ ਰਹੀ ਸੀ — ਦੁਖ ਦੇ ਕਾਂਵਾਂ ਕੁੱਤਿਆਂ ਨੇ ਜਿਵੇਂ ਉਸਨੂੰ ਨੋਚ ਨੋਚਕੇ ਖਾ ਲਿਆ ਸੀ — ਬਾਕੀ ਬਚਿਆ ਸੀ ਦਿਲ ਨੂੰ ਖੋਹ ਪਉਣ ਵਾਲਾ — ਸੁੰਦਰਤਾ ਦਾ ਪਿੰਜਰ।

ਜਦੋਂ ਉਹ ਮਹਿਲ ਵਿੱਚ ਚੰਬੇਲੀ ਦੀ ਵੇਲ ਵਾਂਗ ਵੱਧ ਰਹੀ ਸੀ ਤਾਂ ਨਰਸਪਈਆ ਮਹਿਲ ਦੇ ਬੜੇ ਨਜ਼ਦੀਕੀ ਸਨ। ਰਾਜੇ ਤੇ ਪਰਧਾਨਮੰਤਰੀ ਦਾ ਸੰਬੰਧ ਨੌਕਰ ਤੇ ਮਾਲਕ ਵਾਲਾ ਨਹੀਂ ਸੀ। ਬੜਾ ਨੇੜੇ ਦਾ ਸੀ। ਮਾਤਾ ਪਿਤਾ ਤੇ ਹੋਰ ਨਜ਼ਦੀਕੀ ਰਿਸ਼ਤੇਦਾਰਾਂ ਧੁੱਪ ਤੇ ਹਵਾ ਤੋਂ ਬਿਨਾ ਰਾਜਕੁਮਾਰੀ ਨੂੰ ਵੇਖਣਾ, ਹੋਰਾਂ ਲਈ ਸੰਭਵ ਨਹੀਂ ਸੀ। ਨਰਸਪਈਏ ਨੂੰ ਉਹ ਦਾਦਾ ਕਹਿਕੇ ਬੁਲਾਉਂਦੀ ਤੇ ਹਰ ਗੱਲ ਉਹਨਾਂ ਨਾਲ ਕਰ ਲੈਂਦੀ। ਇਥੋਂ ਤਕ ਕਿ ਰਾਜਬੰਦੀ ਬਣਕੇ ਆਏ ਮਤੋਂਡ ਦੇ ਨਾਇਕ, ਸਿੱਦਪੇ ਨੂੰ ਕਿਸੇ ਉਤਸਵ ਵਿੱਚ ਵੇਖਿਆ ਤੇ ਉਸਤੇ ਮੋਹਿਤ ਹੋ ਗਈ। ਜਦੋਂ ਉਸਦੇ ਵਿਆਹ ਦੀ ਗੱਲ ਚਲੀ ਤਾਂ ਕਹਿਣ ਲੱਗੀ 'ਮੈਂ ਉਸਤੋਂ ਬਿਨਾਂ ਹੋਰ ਕਿਸੇ ਨਾਲ ਵਿਆਹ ਨਹੀਂ ਕਰਵਾਨਾਂ।' ਮਾਂ ਪਿਉ ਨੂੰ ਕਹਿਣ ਦੀ ਬਜਾਏ, ਉਸ ਆਪਣੇ ਦਿਲ ਦੀ ਗੱਲ ਨਰਸਪਈਏ ਨਾਲ ਕੀਤੀ। 'ਮੈਨੂੰ ਬਚਾ ਲਉ।' ਉਹਨਾਂ ਨੂੰ ਆਖਣ ਲੱਗੀ। ਹੋਰ ਕੋਈ ਇਹ ਅੱਗ ਲਗਣੀ ਗੱਲ ਕਰਦਾ ਤਾਂ ਉਸਦਾ ਸਿਰ ਲਾਹ ਦਿੱਤਾ ਜਾਂਦਾ। ਪਰ ਪ੍ਰਧਾਨਮੰਤਰੀ ਨੇ ਬੜੇ ਤਰੀਕੇ ਨਾਲ ਇਹ ਗੱਲ ਨਾਇਕ ਦੇ ਕੰਨੀ ਪਾਈ ਤਾਂ ਹਾਰੇ ਹੋਏ ਬੰਦੀ

ਬਣੇ ਹੋਏ ਨੂੰ ਧੀ ਦੇਣ ਦੀ ਸ਼ਰਮ ਨਾਲ ਗੱਲ ਇਹ ਨਹੀਂ ਹੋ ਸਕਦੀ, ਗੁੱਸੇ ਵਿੱਚ ਬੇਕਾਬੂ ਹੋਏ ਮਦਕਰੀਨਾਇਕ ਦੇ ਮਨ ਨੂੰ ਉਹਨਾਂ ਮਨਾ ਲਿਆ । ਨਾਂਹ ਦੀ ਜ਼ਿੱਦ ਫੜਕੇ ਬੈਠੇ ਮਦਕਰੀਨਾਇਕ ਨੂੰ ਨਰਸਪਈਏ ਨੇ ਢੰਗ ਨਾਲ ਸਮਝਾਇਆ । ਇਕੋ ਇਕ ਧੀ ਦੀ ਖੁਸ਼ੀ ਦਾ ਵਾਸਤਾ ਪਾਇਆ — ਉਸਦੀ ਜਿੰਦਗੀ ਵਿੱਚ ਦੁਖ ਨਾਂ ਭਰਨ ਦੀ ਦੁਹਾਈ ਦਿੱਤੀ — ਧੀ ਦੀ ਖਾਹਿਸ਼ ਪੂਰੀ ਕਰਨ ਲਈ ਕਿਹਾ — ਨਾਲ ਇਹ ਵੀ ਕਿਹਾ ਕਿ ਮਤੋਂਡ ਸਰਹੱਦੀ ਇਲਾਕਾ ਹੈ, ਇਸ ਨਾਲ ਸੰਬੰਧ ਕਾਇਮ ਕਰ ਲੈਣ ਨਾਲ ਇਹ ਕਿਲੇ ਦੁਆਲੇ ਉਸਾਰੇ ਕਿਲੇ ਦਾ ਕੰਮ ਕਰੇਗਾ । ਇਹ ਗੱਲਾਂ ਕਰਕੇ ਮਦਕਰੀਨਾਇਕ ਨੂੰ ਮਨਾ ਲਿਆ — ਇਸ ਵਿਆਹ ਦੇ ਫ਼ਾਇਦੇ ਨੁਕਸਾਨ ਦਾ ਜ਼ਿੰਮਾ ਆਪਣੇ ਉੱਪਰ ਲੈ ਲਿਆ । ਸਾਰੇ ਜਿਸਨੂੰ ਅਸੰਭਵ ਤੇ ਅਨਹੋਣਾ ਸਮਝਦੇ ਸਨ — ਉਸ ਵਿਆਹ ਕਾਰਜ ਨੂੰ ਬਿਨਾਂ ਕਿਸੇ ਦੀ ਮਾਣ ਹੇਠੀ ਕੀਤਿਆਂ ਨੇਪਰੇ ਚਾੜ੍ਹਿਆ । ਵਿਆਹ ਤਾਂ ਹੋ ਗਿਆ, ਪਰ ਇਸਦਾ ਨਤੀਜਾ ਉਹਨਾਂ ਦੀਆਂ ਉਮੀਦਾਂ ਅਨੁਸਾਰ ਨਾ ਨਿਕਲਿਆ । ਉਹਨਾਂ ਸੋਚਿਆ ਸੀ ਵਿਆਹ ਤੋਂ ਮਗਰੋਂ ਸਿੱਦਪਾਨਾਇਕ ਨਾਲ ਸੰਬੰਧ ਚੰਗੇ ਹੋ ਜਾਣਗੇ ਪਰ ਰਾਜ ਪ੍ਰਾਪਤ ਹੋਣ ਮਗਰੋਂ ਉਹਨਾਂ ਨਵੀਂ ਰਿਸ਼ਤੇਦਾਰੀ ਨਿਭਾਉਣ ਨਾਲੋਂ, ਪੁਰਾਣੀ ਦੁਸ਼ਮਨੀ ਪਾਲਣੀ ਹੀ ਠੀਕ ਸਮਝੀ । ਦੁਰਗ ਵਾਲਿਆਂ ਲਈ ਉਹ ਸੰਘ ਵਿੱਚ ਡਿੱਗੀਆਂ ਗਰਮ ਘਿਉ ਦੀਆਂ ਬੂੰਦਾਂ ਬਣ ਗਿਆ । ਇਸ ਗੱਲ ਲਈ ਵੱਡੇ ਮਦਕਰੀਨਾਇਕ ਨੇ ਨਰਸਪਈਏ ਨੂੰ ਦੋਸ਼ੀ ਨਾ ਟਹਿਰਾਇਆ । 'ਸਾਡੀ ਕਿਸਮਤ ਵਿੱਚ ਇਹੋ ਕੁੱਛ ਸੀ — ਮੇਰੀ ਧੀ ਦੇ ਭਾਗਾਂ ਵਿੱਚ ਇਹੀ ਲਿਖਿਆ ਸੀ । ਜਿਥੇ ਰਹੇ, ਸੁਖੀ ਰਹੇ, ਉਸਦਾ ਸੁਹਾਗ ਬਣਿਆ ਰਹੇ ।' ਸਬਰ ਦਾ ਘੁੱਟ ਭਰਕੇ ਰਹਿ ਗਏ । ਇਹ ਨਰਸਪਈਏ ਦੀ ਪ੍ਰਧਾਨਗੀ ਦੀ ਸਿਆਣਪ ਦੀ ਪਹਿਲੀ ਹਾਰ ਸੀ । ਉਹ ਚਹੁੰਦੇ ਤਾਂ ਉਹਨਾਂ ਨੂੰ ਇਸ ਅਹੁਦੇ ਤੋਂ ਹਟਾ ਦਿੰਦੇ । ਮਹਿਲ ਤੋਂ ਬਾਹਰ ਕੱਢ ਦਿੰਦੇ । ਪਰ ਵੱਡੇ ਮਦਕਰੀਨਾਇਕ ਬੜੇ ਉਦਾਰ ਸਨ, ਉਹਨਾਂ ਨੂੰ ਨਰਸਪਈਏ ਦੀ ਸਿਆਣਪ ਵਿੱਚ ਬੜਾ ਵਿਸ਼ਵਾਸ ਸੀ । ਜਦੋਂ ਨਰਸਪਈਏ ਨੇ ਆਪ ਗੱਲ ਕੀਤੀ ਤਾਂ ਬੋਲੇ "ਬਚਿਆਂ ਦਾ ਸੁਖ ਸਾਡੇ ਦੋਹਾਂ ਦੀ ਕਿਸਮਤ ਵਿੱਚ ਨਹੀਂ । "ਤੁਹਾਡਾ ਪੁੱਤਰ ਤੁਹਾਡੇ ਤੋਂ ਦੂਰ ਚਲਾ ਗਿਆ, ਮੇਰੀ ਧੀ ਮੇਰੇ ਤੋਂ ਦੂਰ ਹੋ ਗਈ । ਅਸੀ ਦੋਵੇਂ ਇਕੋ ਜਿੰਨ੍ਹੇ ਹੀ ਦੁਖੀ ਹਾਂ — ਜਿਵੇਂ ਸੁਖ ਵੰਡਦੇ ਰਹੇ ਹਾਂ, ਉਵੇਂ ਦੁਖ ਵੀ ਵੰਡ ਲਵਾਂਗੇ ।" ਉਹ ਹੌਂਸਲਾ ਬਝਾਉਣ ਦੀਆਂ ਗੱਲਾਂ ਕਰਦੇ ਰਹੇ । ਉਹਨਾਂ ਨੂੰ ਦੂਰ ਕਰਨ ਦੀ ਥਾਂ ਸਗੋਂ ਹੋਰ ਨੇੜੇ ਲੈ ਆਂਦਾ । ਇਸ ਪ੍ਰੇਮ ਕਾਰਨ ਨਰਸਪਈਆ ਦੁਗਣੇ ਉਤਸ਼ਾਹ ਨਾਲ, ਆਪਣੇ ਬੁਢਾਪੇ ਦੀ ਪ੍ਰਵਾਹ ਨਾ ਕਰਦਿਆਂ ਦਿਨ ਰਾਤ ਕੰਮ ਕਰਦਾ ਰਿਹਾ ।

ਹੁਣ ਨਵਾਬ ਤੇ ਭਰੋਸਾ ਕਰਕੇ ਉਸ ਨਾਲ ਚੰਗੇ ਸੰਬੰਧ ਬਣਾਉਣ ਦੀ ਰਾਜਸੀ ਚਤੁਰਾਈ — ਸਿਰ ਚੁਕਦਿਆਂ ਹੀ ਉਹਨਾਂ ਦੇ ਸਿਰ ਤੇ ਭਾਰੀ ਪੱਥਰ ਵਾਂਗ ਆਣ ਡਿੱਗੀ ।

ਠੀਕ ਏ, ਅਖ਼ੀਰ ਵੇਲੇ ਇਹ ਸਭ ਕੁੱਛ ਹੋਣਾ ਸੀ । ਹੜ੍ਹ ਤੋਂ ਡਰਦਾ ਬੰਦਾ ਰੁਖ ਨੂੰ ਵੀ ਸੱਪ ਸਮਝ ਬਹਿੰਦੈ । ਮੈਨੂੰ ਹੁਣ ਇਹ ਰਾਜਨੀਤੀ ਦੀ ਨਿੱਤ ਡਰਾਉਣੀ ਖੇਡ ਨਹੀਂ ਚਾਹੀਦੀ । ਕਹਿਕੇ ਦੂਰ ਹੋ ਗਏ — ਅਜੇ ਦੂਜੀ ਸੱਟ ਤੋਂ ਸੰਭਲ ਹੀ ਰਹੇ ਸਨ ਕਿ ਜੀਵਨ ਦੀ ਪਹਿਲੀ ਹਾਰ ਆਪਣੀ ਹੋਂਦ ਦੀ ਨਿਸ਼ਾਨੀ ਲੈਕੇ ਫਨ ਖਲਾਰੀ ਉਹਨਾਂ ਸਾਹਮਣੇ ਮਲੱਵਾਨਾਗਤੀ ਦੇ ਰੂਪ ਵਿੱਚ ਆਣ ਪ੍ਰਗਟ ਹੋਈ ਸੀ ।

ਇਹਨਾਂ ਸਾਰੀਆਂ ਯਾਦਾਂ ਦੀ ਕੜਵਾਹਟ ਉਹਨਾਂ ਦੀ ਜੀਭ ਨੂੰ ਕਸੈਲਾ ਬਣਾ ਰਹੀ ਸੀ ਕਿ ਪੁੱਤਰ ਦੀ ਯਾਦ ਵੀ ਉਭਰਕੇ ਸਾਹਮਣੇ ਆ ਗਈ ।

ਪੁੱਤਰ — ਇਕੋ ਇਕ ਪੁੱਤਰ, ਉਹਨਾਂ ਦੇ ਵੰਸ਼ ਦੀ ਅਖੀਰਲੀ ਨਿਸ਼ਾਨੀ — ਬੜੇ ਪਿਆਰ ਨਾਲ ਪਾਲਿਆ ਉਸਨੂੰ । ਸ਼ਕਲ ਸੂਰਤ ਮਾਂ ਵਰਗੀ — ਅਕਲ ਪਿਉ ਵਰਗੀ — ਸਾਰਿਆਂ ਦਾ ਲਾਡਲਾ ਬਣ ਗਿਆ ਸ੍ਰੀਪਤੀ — ਘਰੋਂ, ਮਹਿਲ ਵਿਚੋਂ, ਸਾਰਿਆਂ ਵਲੋਂ ਮਿਲਦੇ ਪਿਆਰ — ਸ਼ਹਿਰ ਦੇ ਲੋਕੀ ਪ੍ਰਧਾਨਮੰਤਰੀ ਦਾ ਪੁੱਤਰ ਕਹਿਕੇ ਉਸਨੂੰ ਵਡਿਆਉਂਦੇ, ਬਿਨਾਂ ਕਿਸੇ ਰੋਕ ਟੋਕ ਦੇ ਪਲਿਆ ਸ੍ਰੀਪਤੀ ਰਾਏ ਦੁਰਗ ਦੇ ਨਾਇਕ ਦੇ ਮਿੱਤਰਾਂ ਦੇ ਅੱਡੇ ਚੜ੍ਹ ਗਿਆ । ਹਰਪਨਹੱਲੀ ਵਾਲਿਆਂ ਦਾ ਹੱਥਕੰਡਾ ਬਣ ਗਿਆ । ਕੋਤਵਾਲੀ ਵਾਲਿਆਂ ਨੇ ਫ਼ੜ ਲਿਆ ਤੇ ਜੇਲ੍ਹ ਵਿੱਚ ਬੰਦ ਕਰ ਦਿੱਤਾ । ਐਨੇ ਚਿਰ ਦਾ ਲਾਡ ਪਿਆਰ ਇਕ ਦਮ ਜ਼ਹਿਰ ਬਣ ਗਿਆ — ਪੁੱਤਰ ਅੱਖ ਦੀ ਰੜਕ ਬਣ ਗਿਆ । ਨਰਸਪਈਏ ਨੇ ਰਾਜੇ ਨੂੰ ਕਿਹਾ 'ਜੋ ਸਜ਼ਾ ਬਾਕੀਆਂ ਨੂੰ ਦਿੱਤੀ ਜਾਂਦੀ ਹੈ, ਉਹ ਇਸਨੂੰ ਵੀ ਮਿਲਣੀ ਚਾਹੀਦੀ ਹੈ ।' ਵਡੇ ਮਦਕਰੀਨਾਇਕ ਕਹਿਣ ਲੱਗੇ 'ਤੁਹਾਡਾ ਇਕੋ ਇਕ ਪੁੱਤਰ ਹੈ, ਜਵਾਨੀ ਦੇ ਨਸ਼ੇ ਵਿੱਚ ਗਲਤੀ ਕਰ ਬੈਠੇ, ਨਾਦਾਨ ਏ, ਇਕ ਵਾਰੀ ਮਾਫ਼ ਕਰ ਦਿਉ । ਸੁਧਰ ਜਾਵੇਗਾ ।' ਕਹਿਕੇ ਰਾਜੇ ਨੇ ਖਿਮਾ ਕਰ ਦਿੱਤਾ । ਪਰ ਆਪਣੇ ਮੱਥੇ ਲੱਗੇ ਕਲੰਕ ਨੂੰ ਹਰ ਰੋਜ਼ ਆਪਣੇ ਘਰ ਵਿੱਚ ਨਰਸਪਈਆ ਨਾਂ ਵੇਖ ਸਕੇ ।

"ਇਹ ਘਰ, ਇਹ ਰਾਜ, ਛਡਕੇ ਕਿਤੇ ਦੂਰ ਚਲਾ ਜਾਹ । ਫਿਰ ਇਥੇ ਕਿਤੇ ਦਿਸਿਆ ਤਾਂ ਤੇਰਾ ਸਿਰ ਲਾਹਕੇ ਲਿਆਉਣ ਦਾ ਹੁਕਮ ਦੇ ਦਿਆਂਗਾ । ਰਾਜੇ ਦੀ ਹੌਸਲਾ ਅਫ਼ਜਾਈ, ਪਤਨੀ ਦੇ ਹੰਝੂਆਂ ਦੀ ਪ੍ਰਵਾਹ ਨਾ ਕਰਦਿਆਂ ਪੁੱਤਰ ਨੂੰ ਕੁੱਤੇ ਵਾਂਗ ਘਰੋਂ ਕੱਢ ਦਿੱਤਾ । ਘਰੋਂ ਜਾਂਦੇ ਨੂੰ ਕਿਹਾ, ਜਿਥੇ ਮਰਜ਼ੀ ਜਾਹ, ਕਿਸੇ ਢੱਠੇ ਖੂਹ ਵਿੱਚ ਜਾਕੇ ਡਿੱਗ । ਪਰ ਕਿਸੇ ਨੂੰ ਇਹ ਨਾਂ ਦਸੀ ਕਿ ਤੂੰ ਮੇਰਾ ਪੁੱਤਰ ਹੈਂ। ਪੁੱਤਰ ਹੋਣ ਦੇ ਨਾਤੇ ਏਨਾ ਹੀ ਕਰ ਦੇਵੇਂ ਤਾਂ ਤੇਰਾ ਬੜਾ ਉਪਕਾਰ ਹੋਵੇਗਾ ।"

ਪੁੱਤਰ ਘਰ ਛਡਕੇ ਚਲਾ ਗਿਆ, ਕਿਥੇ ਗਿਆ, ਕੀ ਹੋਇਆ — ਭੁਲਾਉਣਾ ਚਹੁੰਦੇ ਹੋਏ ਵੀ ਨਾਂ ਭੁਲਾ ਸਕੇ । ਪੁੱਤਰ ਦੀ ਯਾਦ ਇਕ ਸੂਲ ਬਣਕੇ ਚੁਭਦੀ ਰਹੀ — ਉਸਦੀ ਪੀੜ ਨੂੰ ਕਿਸੇ ਅਗੇ ਜ਼ਾਹਿਰ ਨਾ ਕੀਤਾ । ਉਸਦਾ ਭਾਰ ਚੁੱਕੀ ਜਿੰਦਗੀ ਦੇ ਰਾਹ ਤੁਰੀ ਗਏ ਨਰਸਪਈਆ । ਦੁਰਗ ਹੀ ਉਹਨਾਂ ਲਈ ਪੁੱਤਰ ਬਣ

ਗਿਆ । ਅਜ ਉਹਨਾਂ ਦੇ ਭਾਣੇ ਨਾਂ ਪੁੱਤਰ ਰਹਿ ਗਿਆ ਸੀ ਨਾਂ ਦੁਰਗ —

ਸਾਰੀ ਮਿਹਨਤ ਵਿਫਲ ਹੋ ਗਈ ਸੀ — ਜੀਵਨ ਕੰਡਿਆਂ ਦੀ ਸੇਜ ਬਣ ਗਿਆ । ਉਹ ਸਭਤੋਂ ਉਹਲੇ ਹੋਕੇ, ਸਭਨੂੰ ਭੁਲਾਕੇ ਬਲਦੇ ਹੋਏ ਕਫ਼ੂਰ ਵਾਂਗ ਰਾਖ ਹੋ ਜਾਣਾ ਚਾਹੁੰਦੇ ਸਨ । ਅਜਿਹੇ ਵੇਲੇ ਮਰੇ ਹੋਏ ਭੂਤ ਬਨ ਬਨ ਦਿਸ ਰਹੇ ਸਨ — ਪੁਰਾਣੀਆਂ ਯਾਦਾਂ, ਮਮਤਾ, ਪੀੜਾਂ ਅਜ ਫਿਰ ਜਾਗ ਪਈਆਂ ।

ਕੰਡਿਆਲੇ ਸੂਰ ਦੇ ਸ਼ਿਕਾਰ ਕਰਨ ਲਈ ਨਿਕਲੇ ਸ਼ੇਰ ਵਾਂਗ ਸਾਰਾ ਪਿੰਡਾ ਪੱਛਾਕੇ ਰਿਸਦੇ ਜ਼ਖ਼ਮਾਂ ਨਾਲ ਤੜਫ ਰਹੇ ਸਨ ਨਰਸਪਈਆ ।

ਉਸਦੀ ਗੱਲ ਦਾ ਬਿਨਾਂ ਕੋਈ ਜੁਆਬ ਦਿੱਤੇ, ਪੁਰਾਣੇ ਪਰਿਵਾਰਕ ਸੰਬੰਧਾਂ ਦੀ ਗੱਲ ਕੀਤੇ ਬਿਨਾਂ, ਚੁਪ ਚਾਪ ਕੱਠੇ ਹੋਕੇ ਬੈਠੇ ਰਹੇ, ਬਰਫ ਦੀ ਗੁੱਡੀ ਬਣੇ ਨਰਸਪਈਆ ਨੂੰ ਵੇਖਕੇ ਮਲੱਵਾਨਾਗਤੀ ਬੋਲੀ — "ਮੇਰੇ ਕੋਲੋਂ ਕੋਈ ਭੁਲ ਹੋ ਗਈ — ਮੈਂ ਗਲਤ ਗਲ ਕਰ ਦਿੱਤੀ ਹੋਵੇ ਤਾਂ ਮੈਨੂੰ ਮਾਫ਼ ਕਰ ਦੇਣਾ ।"

"ਗਲਤੀ — ਨਹੀਂ, ਤੁਸੀ ਨਹੀਂ ਕੀਤੀ, ਮੈਂ ਸੋਚਦਾ ਸਾਂ ਕਿ ਜ਼ਿੰਦਗੀ ਵਿੱਚ ਮੈਂ ਇਕ ਵੀ ਗਲਤ ਕਦਮ ਨਹੀਂ ਚੁਕਿਆ — ਮੇਰਾ ਚੁਕਿਆ ਹਰ ਕਦਮ ਹੀ ਗਲਤ ਹੋ ਗਿਆ । ਮੇਰੀ ਅਜ ਤਕ ਦੀ ਜ਼ਿੰਦਗੀ ਇਕ ਬੜੀ ਵਡੀ ਨਾਂ ਸੁਧਾਰੀ ਜਾ ਸਕਦੀ ਭੁੱਲ ਬਣਕੇ ਰਹਿ ਗਈ ।" ਹੌਕਾ ਲੈਕੇ ਨਰਸਪਈਆ ਨੇ ਕਿਹਾ ।

"ਸੋਚਦਾ ਸਾਂ ਅਗੋਂ ਕੋਈ ਗਲਤੀ ਨਾਂ ਹੋਵੇ, ਪਤਾ ਨਹੀਂ ਭਗਵਾਨ ਬਚਾਏਗਾ ਕਿ ਨਹੀਂ ।"

"ਤੁਸੀ ਕਿਸੇ ਨਾਲ ਕੀ ਅਨਿਆ ਕੀਤਾ ਹੈ ? ਇੰਜ ਕਿਉਂ ਕਹਿੰਦੇ ਹੋ । ਤੁਹਾਡਾ ਇਸ ਤਰ੍ਹਾਂ, ਗੱਲਾਂ ਕਰਨਾ ਛੋਟਿਆਂ ਨੂੰ ਸ਼ੋਭਾ ਨਹੀਂ ਦਿੰਦਾ ।"

"ਕੌਣ ਵੱਡਾ ਤੇ ਕੌਣ ਛੋਟਾ, ਕੌਣ ਭੈੜਾ ਤੇ ਕੌਣ ਚੰਗਾ ਮੈਨੂੰ ਤਾਂ ਕੁੱਛ ਸਮਝ ਨਹੀਂ ਆਉਂਦਾ । ਇਕ ਸਮੇਂ ਮੈਂ ਸੋਚਦਾ ਸਾਂ, ਮੈਨੂੰ ਸਭ ਪਤੈ, ਮੈਂ ਸਭ ਕੁੱਛ ਜਾਨਣਾ । ਹੁਣ ਤਾਂ ਆਪਣੀ ਅਕਲ ਤੇ ਹੀ ਮੈਨੂੰ ਭਰੋਸਾ ਨਹੀਂ ਰਹਿ ਗਿਆ । ਇਸ ਕਾਰਨ ਮੈਂ ਕਿਸੇ ਨੂੰ ਨਹੀਂ ਮਿਲਦਾ । ਕਿਸੇ ਦੀ ਗਲ ਵਿੱਚ ਦਖਲ ਨਹੀਂ ਦਿੰਦਾ । ਤੁਹਾਨੂੰ ਮੇਰੇ ਤੇ ਵਿਸ਼ਵਾਸ ਹੈ ਇਸ ਲਈ ਤੁਸੀ ਆ ਗਏ । ਬੈਠਕ ਤੋਂ ਕੋਈ ਅਉਂਦਾ ਹੋਵੇਗਾ — ਉਸਦੇ ਅਉਣ ਤੋਂ ਬਾਦ ਜੋ ਕਹਿਣਾ ਚਹੁੰਦੇ ਹੋ, ਕਹਿਣਾ ।" ਨਰਸਪਈਆ ਬੋਲੇ ।

"ਕਿਵੇਂ ਆਖਾਂਗੀ, ਮੇਰਾ ਮਨ ਚਹੁੰਦਾ ਸੀ ਕਿ ਸਾਡੀ ਗਲ ਸਾਡੇ ਵਿਚਕਾਰ ਹੀ ਰਹਿੰਦੀ । ਤੀਜੇ ਬੰਦੇ ਨੂੰ ਬੁਲਾਕੇ ਤਾਂ ਤੁਸੀ ਮੇਰੀ ਜੀਭ ਹੀ ਕੱਟ ਦਿੱਤੀ । ਕਿਵੇਂ ਗੱਲ ਕਰਾਂਗੀ ?"

"ਜਿਵੇਂ ਹੁਣ ਗੱਲਾਂ ਕਰ ਰਹੇ ਹੋ, ਇਵੇਂ ਹੀ ਕਰਨਾ । ਉਸ ਵਿੱਚ ਕੀ ਏ ?"

"ਇਹ ਘਰ ਦੀਆਂ ਗੱਲਾਂ ਹਨ, ਬਾਹਰਲਾ ਸੁਣੇਗਾ । ਇਸ ਤਰ੍ਹਾਂ ਗੱਲ ਕਰਨੀ ਤਾਂ ਆਪ ਆਪਣਾ ਮਜ਼ਾਕ ਬਨਾਉਣਾ ਏ ਨਾ ?"

"ਬਿਨਾਂ ਕਾਰਨ ਸ਼ਕ ਦਾ ਮੌਕਾ ਦੇਣ ਨਾਲੋਂ ਤਾਂ ਮਾੜਾ ਨਹੀਂ । ਤੁਹਾਨੂੰ ਪਤਾ ਹੋਵੇਗਾ, ਮੈਂ ਰਾਜੇ ਦੇ ਅਵਿਸ਼ਵਾਸ ਦਾ ਪਾਤਰ ਬਣ ਗਿਆ ਹਾਂ । ਹੁਣ ਮੇਰਾ ਹਰ ਕੰਮ ਸੰਦੇਹਪੂਰਨ ਹੋ ਸਕਦਾ ਹੈ । ਰਾਜੇ ਨੂੰ ਮੇਰੇ ਤੇ ਵੀ ਭਰੋਸਾ ਨਹੀਂ ਤੇ ਤੁਹਾਡੇ ਤੇ ਵੀ ਨਹੀਂ । ਇਸ ਲਈ ਸਾਡੇ ਦੋਹਾਂ ਦਾ ਕੱਠੇ ਹੋਣਾ ਵੀ ਸ਼ਕ ਦਾ ਕਾਰਣ ਬਣ ਸਕਦਾ ਹੈ । ਅਸੀ ਦੋਵੇਂ ਏਨਾਂ ਚਿਰ ਇਕਾਂਤ ਵਿੱਚ ਬੈਠਕੇ ਗੱਲਾਂ ਕਰਦੇ ਰਹੇ, ਇਹ ਵੀ ਸ਼ਕ ਨੂੰ ਜਨਮ ਦੇ ਸਕਦਾ ਹੈ ।

"ਸ਼ਕ ਦੇ ਪਾਤਰ ਬਨਣ ਨਾਲੋਂ ਤਾਂ ਪਾਗਲ ਬਣ ਜਾਣਾ ਹੀ ਚੰਗੈ । ਨਾਲੇ ਪ੍ਰਧਾਨਮੰਤਰੀ ਪਰਸੂਰਾਮ ਨਾਇਕ ਬੁੱਧੀਮਾਨ ਨੇ ਜਦੋਂ ਉਹਨਾਂ ਨੂੰ ਪਤਾ ਲਗੇਗਾ ਕਿ ਗੱਲ ਕਰਨ ਵਾਲੇ ਤੁਸੀ ਤੇ ਮੈਂ ਹਾਂ ਤਾਂ ਉਹ ਕਿਸੇ ਗੱਲਾਂ ਬਨਾਉਣ ਵਾਲੇ ਨੂੰ ਨਹੀਂ ਭੇਜਣਗੇ । ਰਾਜੇ ਨੂੰ ਨਰਾਜ਼ ਕਰਨ ਵਾਲੀ ਗੱਲ ਤਾਂ ਨਹੀਂ —"

"ਨਹੀਂ, ਇਹ ਤਾਂ ਸਾਡੇ ਆਪਣੇ ਦੁੱਖਾਂ ਦੀ ਕਹਾਣੀ ਏ ।"

"ਫਿਰ ਚਿੰਤਾ ਵਾਲੀ ਕੋਈ ਗੱਲ ਨਹੀਂ । ਮਨ ਖੋਹਲਕੇ ਗੱਲ ਕਰੋ ਤੁਹਾਡੀ ਕੋਈ ਗੱਲ ਬਾਹਰ ਨਹੀਂ ਨਿਕਲੇਗੀ ।" ਇਹ ਕਹਿਕੇ ਮਲੱਵਾਨਾਗਤੀ ਨੂੰ ਭਰੋਸਾ ਦੁਆਇਆ ।

ਉਹ ਦੋਵੇਂ ਗੱਲਾਂ ਕਰ ਰਹੇ ਸਨ ਕਿ ਬਾਹਰੋਂ ਕਹਾਰਾਂ ਦੀ ਅਵਾਜ਼ ਸੁਣਕੇ ਬਾਹਰ ਖਲੋਤੇ ਨੌਕਰ ਅੰਦਰ ਭੱਜੇ ਆਏ ਤੇ ਆਕੇ ਬੋਲੇ "ਪ੍ਰਧਾਨਮੰਤਰੀ ਹੋਰੀਂ ਆਏ ਹਨ ।"

"ਪ੍ਰਧਾਨ ਮੰਤਰੀ !"

ਨੌਕਰ ਦੀ ਗੱਲ ਸੁਣਕੇ ਚਕਿਤ ਹੋਏ ਨਰਸਪਈਆ ਛੇਤੀ ਛੇਤੀ ਉਠਕੇ ਬਾਹਰ ਨਿਕਲੇ, ਉਹਨਾਂ ਦੇ ਉਥੇ ਪੁੱਜਣ ਤਾਂਈ ਪਰਸ਼ੂਰਾਮਨਾਇਕ ਦਰਵਾਜ਼ੇ ਦੇ ਅੰਦਰ ਆਉਂਦੇ ਦਿੱਸੇ ।

"ਮੈਨੂੰ ਤੁਸੀ ਬੁਲਾ ਭੇਜਿਆ ਸੀ ?"

"ਇਹ ਕੀ, ਤੁਸੀ ਆਪ ਆ ਗਏ — ਇਹ ਕੀ ਅਚਾਨਕ ਹੀ ਯਾਂ —"

"ਨਾਂ ਅਚਾਨਕ ਕੁੱਛ ਵੀ ਨਹੀਂ — ਤੁਸੀ ਆਉਣ ਲਈ ਆਖ਼ ਭੇਜਿਆ ਮੈਂ ਆ ਗਿਆ ।"

ਉਸਨੂੰ ਵੇਖਕੇ ਉੱਠਣ ਲੱਗੀ ਮਲੱਵਾਨਾਗਤੀ ਨੂੰ ਬੋਲੇ —

"ਤੁਸੀ ਬੈਠੇ ਰਹੋ, ਉੱਠਣ ਦੀ ਕੋਈ ਲੋੜ ਨਹੀਂ — ਮੈਂ ਤੁਹਾਡੇ ਦੋਹਾਂ ਤੋਂ ਛੋਟਾ ਹਾਂ — ਮੇਰੀ ਪਦਵੀ ਨੂੰ ਘਰ ਵਿੱਚ ਸਤਿਕਾਰ ਦੇਣ ਦੀ ਕੋਈ ਲੋੜ ਨਹੀਂ" — ਕਹਿਕੇ ਨਰਸਪਈਏ ਵਲ ਮੁੜੇ ।

"ਮੇਰਾ ਅਉਣਾ ਤੁਹਾਨੂੰ ਚੰਗਾ ਨਹੀਂ ਲੱਗਾ ।"

"ਕੋਈ ਮੁਨਸ਼ੀ ਆ ਜਾਂਦਾ ਤਾਂ ਬੜਾ ਚੰਗਾ ਸੀ ।" ਨਰਸਪਈਆ ਬੋਲੇ ।

"ਇਹ ਕੀ ਗੱਲ ਏ ਨਰਸਪਈਆ ਜੀ, ਤੁਸੀ ਦੁਰਗ ਦੇ ਵਡੇਰੇ ਤੁਸੀ ਮੁਖੀ ਹੋ, ਤੁਹਾਨੂੰ ਮਿਲਣ ਆਏ, ਰਿਸ਼ਤੇ ਵਿੱਚ ਸਾਡੀ ਭੂਆ ਲਗਦੀ ਹੈ, ਮਤੋਂਡ ਰਾਜ ਦੀ ਮਾਤਾ,

ਤੁਹਾਡੇ ਦੋਨਾਂ ਵਿਚਕਾਰ ਹੁੰਦੀ ਗਲਬਾਤ ਸੁਨਣ ਲਈ ਤੀਜੇ ਬੰਦੇ ਦਾ ਹੋਣਾ ਜ਼ਰੂਰੀ ਨਹੀਂ । ਸਾਡੇ ਵਿੱਚ ਵਿਸ਼ਵਾਸ ਨਾ ਹੋਣ ਕਰਕੇ ਗੱਲਾਂ ਦਾ ਗੁਆਹ ਹੋਣ ਲਈ, ਤੁਸੀ ਕਿਸੇ ਮੁਨਸ਼ੀ ਨੂੰ ਬੁਲਾ ਭੇਜਿਆ । ਤੁਸੀ ਬਜ਼ੁਰਗ ਹੋ, ਇਸ ਤਰ੍ਹਾਂ ਕਰ ਸਕਦੇ ਹੋ । ਪਰ ਜੇ ਅਸੀ ਇਸ ਤਰ੍ਹਾਂ ਗੱਲ ਕਰੀਏ ਤਾਂ ਕਿਹਾ ਜਾਵੇਗਾ ਸਾਡੀ ਜੀਭ ਨੂੰ ਕੁੰਡਾ ਕੋਈ ਨਹੀਂ । ਇਹ ਨਹੀਂ ਹੋ ਸਕਦਾ, ਅੱਵਾ, ਤੁਸੀ ਜੋ ਗਲ ਕਰਨੀ ਹੈ, ਅੰਦਰ ਜਾਕੇ ਕਰ ਲਵੋ । ਹੋਰ ਕੋਈ ਇਹ ਗੱਲ ਨਾ ਸੁਣੇ, ਇਹ ਦੇਖਣ ਲਈ ਮੈਂ ਬਾਹਰ ਬੈਠਾਂਗਾ । ਮੈਂ ਤੁਹਾਡੀਆਂ ਗੱਲਾਂ ਸੁਨਣ ਲਈ ਨਹੀਂ ਆਇਆ । ਨਰਸਪਈਆ ਜੀ ਦੀ ਤਸੱਲੀ ਲਈ ਆਇਆ ਹਾਂ । ਮੇਰੀ ਗੱਲ ਵਿੱਚ ਕੋਈ ਕਪਟ ਯਾਂ ਰਾਜਸੀ ਦਾਅ ਪੇਚ ਨਹੀਂ, ਮੈਂ ਉਤਸਵਾਂਬੇ ਦੀ ਸਹੁੰ ਚੁਕਕੇ ਕਹਿਣਾ । ਤੁਹਾਡੀਆਂ ਗੱਲਾਂ ਤੁਹਾਡੇ ਵਿਚਕਾਰ ਹੀ ਰਹਿਣ, ਨਰਸਪਈਆ ਜੀ ਮੈਂ ਤੁਹਾਨੂੰ ਹੱਥ ਜੋੜਕੇ ਕਹਿਣਾ ਮਿਹਰਬਾਨੀ ਕਰਕੇ ਮੇਰੇ ਤੇ ਸ਼ਕ ਨਾ ਕਰੋ । ਰਹਿਣ ਲਈ ਕਹਿੰਦੇ ਹੋ ਤਾਂ ਰਹਿਣਾਂ, ਜਾਣ ਲਈ ਕਹਿੰਦੇ ਹੋ, ਤਾਂ ਚਲਾ ਜਾਂਦਾ । ਦਸੋ ਕੀ ਕਰਾਂ ?" ਦੋਨਾਂ ਵਲ ਹੱਥ ਜੋੜਕੇ ਪਰਸ਼ੂਰਾਮ ਨਾਇਕ ਨੇ ਕਿਹਾ ।

ਉਹਨਾਂ ਦੀਆਂ ਗੱਲਾਂ ਸੁਣਕੇ ਦੋਹਾਂ ਦੇ ਮੂੰਹ ਹੀ ਜਿਵੇਂ ਸੀਤੇ ਗਏ ਕਿੰਨਾ ਚਿਰ ਦੋਵੇਂ ਚੁਪ ਰਹੇ । ਅਖੀਰ ਵਿੱਚ ਨਰਸਪਈਆ ਚੁਪ ਤੋੜਦੇ ਬੋਲੇ "ਬੈਠੋ — ਤੁਸੀ ਆ ਗਏ, ਹੋਰ ਵੀ ਚੰਗਾ ਹੋਇਆ ।" ਪਰਸ਼ੂਰਾਮਨਾਇਕ ਦੇ ਬੈਠ ਜਾਣ ਮਗਰੋਂ ਬੋਲੇ ।

"ਨਾਗਤੀ ਹੋਰੀਂ ਆਪਣੇ ਆਉਣ ਦਾ ਕਾਰਨ ਦੱਸਣ," ਕਹਿਕੇ ਬੇਲਾਗ ਜਿਹੇ ਹੋਕੇ ਬਹਿ ਗਏ ।

ਆਪਣੀ ਗੱਲ ਕਿਵੇਂ ਆਖੇ ਸੋਚਕੇ ਅਖੀਰ ਫ਼ੈਸਲੇ ਤੇ ਪੁੱਜੀ —

"ਮੇਰੀ ਗੱਲ ਜ਼ਰਾ ਧਿਆਨ ਨਾਲ ਸੁਣਿਆ ਜੇ, ਸ਼ੁਰੂ ਵਿੱਚ ਬੇਲੋੜੀ ਕਹਿਕੇ ਹੀ ਗੱਲ ਨਾ ਮੁੱਕਾ ਦਿਆ ਜੇ ।" ਕਹਿਕੇ, ਫਿਰ ਸੋਚਕੇ —

"ਭਾਗੀਰਥੀ ਅੰਮਾ, ਨੂੰ ਬੁਲਾਉ, ਉਹਨਾਂ ਦੇ ਸੁਨਣ ਵਾਲੀ ਗੱਲ ਹੈ ਇਹ ।" ਮਲੱਵਾਨਾਗਤੀ ਬੋਲੀ ।

"ਸਾਡੀ ਗੱਲ ਵਿੱਚ ਉਸਦਾ ਕੀ ਕੰਮ ਹੈ ? ਉਸਦਾ ਇਸ ਨਾਲ ਕੀ ਸੰਬੰਧ ?"

"ਸੰਬੰਧ ਹੈ, ਉਹਨਾਂ ਨੂੰ ਬੁਲਾਉ ।"

"ਅਜ ਦੀ ਗੱਲ, ਕਿਵੇਂ ਕਿਥੋਂ ਦੀ ਕਿਥੇ ਘੁੰਮ ਰਹੀ ਏ, ਖ਼ੈਰ ਇਸ ਛੋਟੀ ਜਿਹੀ ਗੱਲ ਕਰਕੇ ਕਾਹਦੇ ਲਈ ਢਿੱਲ ਪਉਣੀ ਦੇ ।" ਕਹਿਕੇ ਨਰਸਪਈਆ ਪਤਨੀ ਨੂੰ ਬੁਲਾਉਣ ਅੰਦਰ ਗਏ ।

ਪਤਨੀ ਆ ਗਈ ਤਾਂ ਬੋਲੇ "ਤੂੰ ਇਥੇ ਬੈਠ, ਮਲੱਵਾਨਾਗਤੀ ਹੋਰਾਂ ਦੀ ਇੱਛਾ ਹੈ ।"

'ਇਹ ਆਦਮੀਆਂ ਦੀਆਂ ਗੱਲਾਂ ਵਿੱਚ ਮੇਰਾ ਕੀ ਕੰਮ' ਸੋਚਦਿਆਂ ਜੋ ਵੀ ਹੋਵੇਗਾ ਸੁਣ ਲਵਾਂਗੀ, ਭਾਗੀਰਥੀ ਬਾਈ ਵਿਚਕਾਰਲੇ ਕਮਰੇ ਵਿੱਚ ਦੇ ਬੂਹੇ ਕੋਲ ਥੋਹੜੀ ਦੂਰੀ ਤੇ ਬਹਿ ਗਈ । ਉਸਦੇ ਆਕੇ ਬਹਿ ਜਾਣ ਤੇ ਮਲੱਵਾਨਾਗਤੀ ਨੂੰ ਵਾਤਾਵਰਣ ਦੀ ਸਮਝ ਪੈ ਗਈ, ਭਗੀਰਥੀ ਬਾਈ ਵਲ ਮੂੰਹ ਕਰਕੇ ਉਸ ਗੱਲ ਕੀਤੀ "ਅੰਮਾ ਤੈਨੂੰ ਪੁੱਛ ਰਹੀ ਹਾਂ, ਤੂੰ ਜੰਮਣ ਵਾਲੀ ਹੈ, ਤੇਰਾ ਪੁੱਤਰ ਘਰ ਆਵੇ ਤਾਂ ਉਸ਼ਨੂੰ ਰਖ ਲਵੇਂਗੀ ?" ਉਸ ਨਰਸਪਈਏ ਵਲ ਵੇਖਿਆ ਵੀ ਨਾ ।

ਪੁੱਤਰ, ਨਿਰਮਲ ਅਕਾਸ਼ ਵਿੱਚ ਜਿਵੇਂ ਖਿਜਲੀ ਕੜਕ ਪਈ — ਇਹ ਗੱਲ ਨਰਸਪਈਏ ਹੋਰਾਂ ਨੂੰ ਇਕ ਪੱਲ ਲਈ ਇੰਜ ਲੱਗੀ ।

ਫਿਰ ਝੱਟ ਹੀ ਇਸ ਅਚਾਨਕ ਲੱਗੀ ਸੱਟ ਤੋਂ ਸੰਭਲਕੇ ਬੋਲੇ, "ਪੁੱਤਰ, ਉਹ ਅਜੇ ਜੀਂਦੈ, ਵੰਸ਼ਉਧਾਰਕ, ਧੂਮਕੇਤੂ ?" ਬੜੀ ਕਰੜੀ ਅਵਾਜ਼ ਵਿੱਚ ਬੋਲੇ ।

"ਸ਼ਰੀਪਤੀ ਰਾਏ ਜੀਉਂਦਾ ਹੈ, ਉਸਦਾ ਵਿਆਹ ਹੋਇਆ ਹੈ, ਬੱਚੇ ਹਨ । ਐਨੀ ਸੋਹਣੀ ਨੂੰਹ, ਸੋਹਣੇ ਪਿਆਰੇ ਬੱਚੇ, ਦੋਵੇਂ ਪੁੱਤਰ ।"

"ਬਸ ਕਰੋ, ਇਸ ਬਾਰੇ ਮੈਨੂੰ ਹੋਰ ਕੋਈ ਵੇਰਵਾ ਨਹੀਂ ਚਾਹੀਦਾ । ਇਹ ਖ਼ਬਰ ਦੇਣ ਲਈ ਹੀ ਨਾਗਤੀ ਹੋਰੀਂ ਇਥੇ ਆਏ ਨੇ । ਇਹ ਵੱਡੀ ਖਬਰ ਸੁਣਾਕੇ ਫਿਰ ਅੱਖਾਂ ਵਿਚੋਂ ਨੀਂਦ ਖ਼ਤਮ ਕਰਨ ਦਾ ਉਪਕਾਰ ਕਰਨਾ ਚਹੁੰਦੇ ਹਨ — ਇਹੋ ਹੀ ਗੱਲ ਹੈ ਤਾਂ ਬਸ ਕਰੋ ।"

ਬੇਲੋੜੀ ਚੀਜ਼ ਨੂੰ ਟੁਕੜੇ ਟੁਕੜੇ ਕਰਦਿਆਂ ਨਰਸਪਈਆ ਬੋਲੇ, "ਕੀ ਗੱਲ ਕਰ ਰਹੀ ਏਂ, ਅਵਾ, ਮੇਰਾ ਪੁੱਤਰ ਅਜੇ ਜੀਉਂਦਾ ਏ ? ਉਸਦਾ ਕੀ ਹਾਲ ਏ, ਤੁਸਾਂ ਉਸਨੂੰ ਵੇਖਿਐ ?" ਐਨੇਂ ਸਾਲਾਂ ਬਾਦ, ਮਰ ਗਿਆ ਸਮਝੀ ਬੈਠੇ ਪੁੱਤਰ ਦੀ ਗੱਲ ਸੁਣਕੇ ਭਗੀਰਥੀ ਬਾਈ ਦਾ ਚਿਹਰਾ ਚੰਨ ਨੂੰ ਵੇਖਕੇ ਉਛੱਲ ਉਛਲ ਪੈਂਦੇ ਸਮੁੰਦਰ ਵਰਗਾ ਹੋ ਗਿਆ ।

"ਚੰਗੇ ਦਿਨ, ਚੰਗੀ ਖ਼ਬਰ ਲਿਆਂਦੀ, ਦੁੱਧ ਲਿਆਉਂਦੀ ਹਾਂ, ਪੀਕੇ ਗਲ ਕਰੋ ।" ਮੁਕਾਬਲਾ ਕਰ ਰਹੇ ਖੁਸ਼ੀ ਤੇ ਹੰਝੂਆਂ ਭਰੀ ਅਵਾਜ਼ ਵਿੱਚ ਬੋਲੀ ।

"ਲਿਆ ਲਿਆ, ਨਾਗਤੀ ਹੋਰਾਂ ਲਈ ਦੁਧ ਲਿਆ ਤੇ ਮੇਰੇ ਲਈ ਜ਼ਹਿਰ ਲਿਆ ਦੇਹ । ਇਹ ਗਲ ਤੂੰ ਰਹਿਣ ਦੇਹ ਤੇ ਅੰਦਰ ਜਾਹ ।" ਉਸਦੇ ਮੂੰਹ ਤੇ ਚਪੇੜ ਮਾਰਨ ਦੇ ਲਹਿਜੇ ਵਿੱਚ ਕਹਿਕੇ ਮਲੱਵਾਨਾਗਤੀ ਵਲ ਪਰਤੇ ।

"ਸਾਡੇ ਭਾਅ ਦਾ ਸਾਡਾ ਕੋਈ ਪੁੱਤਰ ਨਹੀਂ, ਜੋ ਹੈ ਹੀ ਨਹੀਂ, ਉਸਦੀ ਖ਼ਬਰ ਦੀ ਸਾਨੂੰ ਕੋਈ ਲੋੜ ਨਹੀਂ ।" ਬੜੇ ਖ਼ਰਵੇ ਢੰਗ ਨਾਲ ਬੋਲੇ ।

"ਮੈਨੂੰ ਤਾਂ ਪਤੈ, ਤੁਸੀਂ ਤਾਂ ਇਹੋ ਕਹਿਣੈ, ਇਸੇ ਲਈ ਮਾਂ ਸਾਹਮਣੇ ਕਹਿਣਾ ਚਾਹੁੰਦੀ ਸਾਂ।"

"ਜਨਮ ਦੇਣ ਵਾਲੀ ਮਾਂ, ਜਨਮ ਦਾ ਕਾਰਨ ਪਿਤਾ ਦੋਵੇਂ ਹੀ ਬੜੇ ਭਾਗਵਾਨ ਹਨ । ਉਸ ਪੁੱਤਰ ਨੇ ਤਿੰਨਾਂ ਜਨਮਾਂ ਲਈ ਨਿਹਾਲ ਕਰ ਦਿਤੇ—ਬਸ ਹੋਰ ਕੁੱਝ ਨਹੀਂ ਚਾਹੀਦਾ ।"

ਪਹਿਲਾਂ ਰੁੱਖੀ ਤੇ ਫਿਰ ਤਿੱਖੀ ਅਵਾਜ਼ ਵਿੱਚ ਬੋਲੇ ਨਰਸਪਈਆ ।

"ਪੁੱਤਰ ਨਹੀਂ ਚਾਹੀਦਾ, ਤਾਂ ਨਾਂ ਸਹੀ, ਗੱਲ ਸੁਨਣ ਵਿੱਚ ਵੀ ਤਕਲੀਫ਼ ਏ ਤੁਹਾਨੂੰ — ਇਹਨਾਂ ਨੇ ਨਹੀਂ ਸੁਨਣੀ ਤਾਂ ਨਾਂ ਸਹੀ, ਮੈਨੂੰ ਦਸੋ" — ਬੇਨਤੀ ਕਰਦੀ, ਲਿਲਕਾਂ ਕਢਦੀ ਧੁਨੀ ਵਿੱਚ ਬੋਲੀ ਭਗੀਰਥੀ ਬਾਈ ।

"ਮੂੰਹ ਬੰਦ ਕਰ, ਮੈਂ ਜਿਸ ਗੱਲ ਲਈ ਨਾਂਹ ਕਰ ਰਿਹਾਂ, ਉਹ ਤੂੰ ਸੁਨਣੀ ਏ ? ਤੂੰ ਕੀ ਏਂ — ਮੇਰੀ ਪਤਨੀ ਯਾਂ ਉਸ ਹਲਾਲ ਖੋਰ ਦੀ ਮਾਂ ? ਮੇਰੀ ਪਤਨੀ ਰਹਿਣੈਂ ਤਾਂ ਅੱਖਾਂ ਤੋਂ ਦੂਰ ਹੋ ਜਾਹ । ਜੇ ਮਾਂ ਰਹਿਣੈਂ, ਤਾਂ ਬੂਹਿਉਂ ਬਾਹਰ ਨਿਕਲਕੇ ਅਗਲੀ ਗੱਲ ਕਰ । ਹੂੰ ਦਸ — ਕੀ ਕਰਨੈਂ ?"

ਮਰਨ ਦੰਡ ਸੁਨਾਉਣ ਦੇ ਢੰਗ ਵਿੱਚ ਬੋਲੇ ।

"ਐਨੇ ਸਾਲ ਲੰਘ ਗਏ, ਐਨੀ ਉਮਰ ਬੀਤ ਗਈ — ਪਰ ਸਭ ਵਿਅਰਥ ਗਿਆ — ਤੂੰ ਇਸ ਕੁੱਤੇ ਨੂੰ ਜਨਮ ਦਿੱਤਾ । ਇਹ ਉਪਕਾਰ ਕੀਤਾ, ਜਿਸਦਾ ਹੱਥ ਫੜਿਐ, ਉਸੇ ਨਾਲ ਹੀ ਰਹਿ — ਇਸ ਜਨਮ ਲਈ ਏਨਾ ਹੀ ਬੜਾ ਏ — ਦੋਵੇਂ ਪਾਸਿਉਂ ਵੰਸ਼ ਦਾ ਉਧਾਰ ਕੀਤਾ ਏ ।"

"ਤੁਸੀ ਮਨੁੱਖ ਨਹੀਂ, ਕਸਾਈ ਹੋ, ਕਸਾਈ ਵੀ ਆਪਣਾ ਪਰਾਇਆ ਵੇਖ ਲੈਂਦੇ ਹਨ । ਤੁਹਾਨੂੰ ਤਾਂ ਏਨਾ ਖਿਆਲ ਵੀ ਨਹੀਂ । ਬੰਦਾ ਜਾਨਵਰ ਸਭ ਬਰਾਬਰ ਹਨ, ਤੁਹਾਡੇ ਲਈ ।" ਭਗੀਰਥੀ ਬਾਈ ਇੰਜ ਬੋਲੀ ਜਿਵੇਂ ਐਨੇ ਸਾਲਾਂ ਤੋਂ ਹਿਰਦੇ ਵਿੱਚ ਦੱਬੀ ਕ੍ਰੋਧ ਦੀ ਅੱਗ ਨੂੰ ਚੰਗਿਆੜੀ ਲੱਭ ਗਈ ਹੋਵੇ ।

"ਆਦਮੀ ਕਿ ਜਾਨਵਰ, ਤੈਨੂੰ ਪਤਾ ਹੋਣਾ ਚਾਹੀਦੈ, ਤੂੰ ਜਨਮ ਦਿੱਤਾ ਏ । ਬਾਹਰਲਿਆਂ ਸਾਹਮਣੇ ਤੇਰੀ ਜ਼ਬਾਨ ਕਿਵੇਂ ਲਤਰ ਲਤਰ ਚਲ ਰਹੀ ਏ । ਹੁਣ ਅੰਦਰ ਜਾਏਂਗੀ ਯਾਂ ਮੈਂ ਭੇਜਾਂ — ਉੱਠ ।"

ਪਤਨੀ ਨੂੰ ਚੁਪ ਕਰਾਉਣ ਲਈ ਉਸ ਵਲ ਅੱਖਾਂ ਕਢਕੇ ਵੇਖਿਆ । ਆਪਣੇ ਵਲ ਵੇਖਦੇ ਪਤੀ ਦੀਆਂ ਅੱਖਾਂ ਵਿੱਚ ਦਹਿਕਦੀ ਕ੍ਰੋਧ ਦੀ ਅੱਗ ਦਾ ਸੇਕ ਨਾ ਸਹਿ ਸਕੀ — ਅੰਗਾਰਿਆਂ ਤੇ ਡਿੱਗੇ ਫ਼ੁਲ ਵਾਂਗ ਸੁੰਗੜ ਗਈ ।

"ਅੱਵਾ ਤੁਸੀ ਮੇਰੇ ਪੁੱਤਰ ਨੂੰ ਵੇਖਿਐ ? ਮੈਂ ਜੋ ਪੁਛਨੀ ਆਂ ਮੈਨੂੰ ਦਸੋ ?" ਫੁਟ ਫੁਟ ਕੇ ਰੋਂਦੀ ਪੁਛਦੀ ਅੰਦਰ ਚਲੀ ਗਈ ਭਗੀਰਥੀ ਬਾਈ — ਹਨੇਰੀ ਵਿੱਚ ਉਡਦੇ ਸੁੱਕੇ ਪੱਤੇ ਵਾਂਗ ਡੋਲਦੀ ।

ਇਹ ਵੇਖਕੇ ਮਲੱਵਨਾਗਤੀ ਦੀਆਂ ਅੱਖਾਂ ਵਿਚੋਂ ਹੰਝੂ ਵਹਿ ਤੁਰੇ । ਪਰਸ਼ੂਰਾਮਨਾਇਕ ਦਾ ਹਿਰਦਾ ਵੀ ਉਸ ਮਾਂ ਲਈ ਤਰਸ ਨਾਲ ਭਰ ਗਿਆ ।

"ਨਰਸਪਈਆ ਜੀ ਤੁਹਾਨੂੰ ਐਨੇ ਕਠੋਰ ਨਹੀਂ ਹੋਣਾ ਚਾਹੀਦਾ, ਮਾਂ ਦੀਆਂ ਆਂਦਰਾਂ ਨੇ," ਕੁੱਛ ਹੋਰ ਕਹਿਣ ਲੱਗਾ ਤਾਂ ਵਿਚੋਂ ਹੀ ਟੋਕਕੇ ਬੋਲ ਪਏ ।

"ਇਹਨਾਂ ਆਂਦਰਾਂ ਨੇ ਜਨਮ ਦਿੱਤਾ ਘਰ ਨੂੰ ਸਾੜਨ ਵਾਲੀ ਅੱਗ ਨੂੰ, ਪੁੱਤਰ ਨੂੰ ਨਹੀਂ । ਮੈਨੂੰ ਖ਼ਿਮਾ ਕਰਨਾ, ਮੇਰੀ ਆਪਣੀ ਅਕਲ ਅਜੇ ਮਾਰੀ ਨਹੀਂ ਗਈ ਕਿ

ਮੈਨੂੰ ਲੋਕਾਂ ਕੋਲੋਂ ਸਲਾਹ ਲੈਣੀ ਪਵੇ । ਇਹ ਮੇਰੇ ਘਰ ਦੀ ਗੱਲ ਹੈ ।"

ਠੰਡੀਆਂ ਯਖ਼ ਕਰਨ ਵਾਲੀਆਂ ਨਜ਼ਰਾਂ ਨਾਲ ਪਰਸ਼ੂਰਾਮਨਾਇਕ ਵਲ ਵੇਖਦਿਆਂ ਕਿਹਾ ।

"ਇਸ ਗੱਲ ਵਿੱਚ ਦਖ਼ਲ ਦੇਣ ਦਾ ਅਧਿਕਾਰ ਦੁਰਗ ਦੇ ਪ੍ਰਧਾਨਮੰਤਰੀ ਨੂੰ ਵੀ ਨਹੀਂ ।" ਉਹਨਾਂ ਦੀ ਇਸ ਗੱਲ ਨੇ ਜਿਵੇਂ ਸ਼ਬਦਾਂ ਨੂੰ ਕਤਲ ਹੀ ਕਰ ਦਿੱਤਾ । ਕਿੰਨਾ ਚਿਰ ਮੌਨ ਛਾਇਆ ਰਿਹਾ । ਸਿਰਫ਼ ਭਾਗੀਰਥੀ ਬਾਈ ਦੀ ਵਿਲ੍ਕ ਵਿਲ੍ਕ ਕੇ ਰੋਣ ਦੀ ਅਵਾਜ਼ ਤੋਂ ਬਿਨਾ ।

ਆਂਦਰਾਂ ਨੂੰ ਚੀਰਣ ਵਾਲੀ ਉਹ ਅਵਾਜ਼ ਮਲੱਵਾਨਾਗਤੀ ਕੋਲੋਂ ਸਹਾਰੀ ਨਾ ਗਈ । ਉਹ ਗੁੱਸੇ ਵਿੱਚ ਬੋਲ ਪਈ

"ਤੁਹਾਨੂੰ ਮਨੁੱਖ ਨਹੀਂ, ਪੱਥਰ ਯਾਂ ਚਟਾਨ ਬਨਣਾ ਚਾਹੀਦਾ ਸੀ । ਛੋਟੀ ਉਮਰ ਵਿੱਚ ਭੁੱਲ ਕਰ ਬੈਠਾ, ਤੁਸੀ ਉਸ ਨਾਲ ਦੁਸ਼ਮਨੀ ਸਹੇੜਕੇ ਬਹਿ ਗਏ । ਤੇ ਅਜ ਤਾਂਈ ਉਹ ਦੁਸ਼ਮਨੀ ਨਹੀਂ ਛੱਡੀ । ਰਹਿਣ ਦਿਉ ਨਰਸਪਈਆ ਜੀ, ਭਗਵਾਨ ਵੀ ਤੁਹਾਡੇ ਤੌਰ ਤਰੀਕਿਆਂ ਤੇ ਖੁਸ਼ ਨਹੀਂ ਹੋਣ ਲੱਗਾ । ਪਤਾ ਨਹੀਂ ਅਜਿਹੀਆਂ ਗੱਲਾਂ ਕਰਨ ਵਾਲੇ ਦੇ ਮੂੰਹ ਵਿਚੋਂ ਰੱਬ ਦਾ ਨਾਂ ਕਿਵੇਂ ਨਿਕਲਦਾ ਹੋਵੇਗਾ । ਤੁਹਾਨੂੰ ਪੁੱਤਰ ਦੀ ਲੋੜ ਨਹੀਂ ਤਾਂ ਨਾ ਸਹੀ, ਪਰ ਜੰਮਣ ਵਾਲੀਆਂ ਆਂਦਰਾਂ ਤੇ ਤਾਂ ਤੁਹਾਨੂੰ ਆਰਾ ਨਹੀਂ ਚਲਾਉਣਾ ਚਾਹੀਦਾ । ਗਲਤੀ ਲਈ ਸਜ਼ਾ ਦਿੱਤੀ ਜਾ ਸਕਦੀ ਹੈ — ਪਾਪ ਦਾ ਪ੍ਰਾਸਚਿੱਤ ਕੀਤਾ ਜਾ ਸਕਦਾ ਹੈ । ਤੁਹਾਡਾ ਪੁੱਤਰ ਇਹ ਦੋਵੇਂ ਹੀ ਭੁਗਤ ਬੈਠਾ ਹੈ । ਠੀਕ ਏ, ਤੁਹਾਨੂੰ ਉਹ ਨਹੀਂ ਚਾਹੀਦਾ, ਉਸਨੂੰ ਪਾਣੀ ਨਾ ਪੁਛਿਆ ਜੇ, ਘਰ ਨਾਂ ਵਾੜਿਆ ਜੇ, ਏਨਾਂ ਤਾਂ ਪੁੱਛ ਲਉ ਕਿ ਉਸਦਾ ਹਾਲ ਕੀ ਏ ? ਕਿਥੇ ਏ ? ਠੀਕ ਏ ? ਏਨਾ ਪੁੱਛਣ ਲਈ ਵੀ ਮਨੁੱਖੀ ਹਮਦਰਦੀ ਨਹੀਂ ਹੈਗੀ ? ਪੁੱਤਰ ਨੇ ਗਲਤੀ ਕੀਤੀ — ਗਲਤੀ ਕੌਣ ਨਹੀਂ ਕਰਦਾ ? ਮੈਂ ਨਹੀਂ ਸੀ ਕੀਤੀ ? ਉਦੋਂ ਤੁਸੀ ਅੱਪਾ ਜੀ ਨੂੰ ਕੀ ਉਪਦੇਸ਼ ਦਿੱਤਾ ਸੀ ? ਹੁਣ ਪੁੱਤਰ ਬਾਰੇ ਤੁਹਾਡਾ ਉਹ ਰਵਈਆ ਕਿਉਂ ਨਹੀਂ ਰਿਹਾ । ਦੁਰਯੋਧਨ ਨੇ ਹੱਠ ਕਰਕੇ ਆਪਣੀ ਕੁਲ ਦਾ ਨਾਸ਼ ਕਰ ਲਿਆ । ਤੁਸੀ ਵੀ ਉਸੇ ਤਰ੍ਹਾਂ ਆਪਣੇ ਵੰਸ਼ ਦੀ ਬਲੀ ਨਾ ਦਿਉ । ਤੁਹਾਡੇ ਉਪਕਾਰ ਦਾ ਰਿਣ ਮੇਰੇ ਸਿਰ ਹੈ — ਇਸੇ ਕਰਕੇ ਤੁਹਾਡੇ ਪੈਰੀਂ ਪੈਕੇ ਕਹਿੰਦੀ ਹਾਂ, ਪੁੱਤਰ ਨਹੀਂ ਤਾਂ ਨਾਂ ਸਹੀ, ਭਿਖਿਆ ਮੰਗ ਕੇ ਪੱਲ ਰਹੇ ਪੋਤਰਿਆਂ ਨੂੰ ਲਿਆਕੇ ਪਾਲੋ । ਉਹਨਾਂ ਤੇ ਤੁਹਾਨੂੰ ਕੋਈ ਜ਼ਹਿਰ ਨਹੀਂ ਦਿੱਤਾ, ਏਨਾ ਉਪਕਾਰ ਕਰੋ, ਪ੍ਰਧਾਨਮੰਤਰੀ ਦੇ ਵੰਸ਼ ਵਿੱਚ ਪੈਦਾ ਹੋਇਆਂ ਦੇ ਸਿਰ ਤੇ ਛੱਤ ਕੋਈ ਨਹੀਂ -- ਛੀ ! ਛੀ ! ਅਜਿਹਾ ਦੁਖ ਮਨੁੱਖਾਂ ਨੂੰ ਤਾਂ ਕੀ ਰੱਬ ਰੁੱਖਾਂ ਨੂੰ ਵੀ ਨਾ ਦੇਵੇ । ਦਸੋ ਏਨਾ ਉਪਕਾਰ ਕਰੋਗੇ ਕਿ ਨਹੀਂ ?" ਮਲੱਵਾਨਾਗਤੀ ਦੀਆਂ ਗੱਲਾਂ ਸੁਣਕੇ ਜ਼ਰਾ ਵੀ ਵਿਚਲਿੱਤ ਹੋਏ ਬਿਨਾਂ ਨਰਸਪਈਆ ਬੋਲੇ । "ਮੇਰੇ ਪੁੱਤਰ ਨੇ ਇਹ ਗੱਲ ਕਹਿਣ ਲਈ ਤੁਹਾਨੂੰ ਭੇਜਿਆ ਹੈ ?"

"ਤੁਹਾਡਾ ਪੁੱਤਰ, ਤੁਹਾਡਾ ਹੀ ਪੁੱਤਰ, ਉਸਨੇ ਨਹੀਂ ਕਿਹਾ, ਮੈਂ ਹੀ ਕਹਿਕੇ

ਪੁੱਛਣ ਆਈ ਹਾਂ, ਪਿਤਾ ਪਿੱਛੋਂ ਤੁਸੀ ਮੇਰੇ ਪਿਤਾ ਬਣੇ, ਇਹ ਮੇਰਾ ਭਰੋਸਾ ਅਜ ਤੁਸੀ ਝੂਠਾ ਪਾ ਦਿਤੈ । ਪੇਕਿਆਂ ਤੋਂ ਸਖ਼ਣੀ, ਵਿਧਵਾ — ਉਦੋਂ ਨਹੀਂ, ਮੇਰੇ ਲਈ ਮੇਰੇ ਮਾਂ ਪਿਉ ਅਜ ਮਰੇ ਹਨ ।" ਮਲੱਵਾਨਾਗਤੀ ਦੁਖ ਭਰੀ ਅਵਾਜ਼ ਵਿੱਚ ਬੋਲੀ ।

"ਤੁਸੀ ਬੁਲਾਇਆ ਨਹੀਂ ਸੀ, ਸੋ ਮੈਨੂੰ ਆਪੇ ਹੀ ਅਉਣਾ ਪਿਆ, ਆ ਗਈ । ਜਿਵੇਂ ਆਈ, ਉਵੇਂ ਹੀ ਵਾਪਸ ਜਾ ਰਹੀ ਹਾਂ — ਖਾਲੀ ਭਿਖ਼ਾਰਨ ਵਾਂਗ — ਬੈਠੀ ਬੈਠੀ ਉਠ ਖਲੋਤੀ । ਉਦੋਂ ਤਾਂਈ ਚੁਪ ਬੈਠਾ ਪਰਸ਼ੂਰਾਮਨਾਇਕ ਬੋਲ ਉਠੇ, "ਅੰਮਾ, ਤੁਸੀ ਬੈਠੇ ਰਹੁ — ਦੁਰਗ ਵਿੱਚ ਸਿਰਫ਼ ਨਰਸਪਈਆ ਹੋਰਾਂ ਦਾ ਘਰ ਹੀ ਨਹੀਂ — ਤੁਹਾਡੇ ਲਈ ਤੁਹਾਡੇ ਪੇਕਿਆਂ ਵਿੱਚੋਂ ਅਜੇ ਅਸੀ ਬੈਠੇ ਹਾਂ, ਇਹ ਗੱਲ ਕਹਿਕੇ ਸਾਡੇ ਘਰ ਦੀ ਲਛਮੀ ਹੰਝੂ ਵਹਾਉਂਦੀ ਚਲੀ ਜਾਵੇ, ਸਾਡੇ ਲਈ ਇਹ ਬੜੀ ਮਾੜੀ ਗੱਲ ਹੈ । ਤੁਹਾਡੀ ਗੱਲ ਪੂਰੀ ਕਰਨ ਲਈ ਅਸੀ ਅਜੇ ਜੀਉਂਦੇ ਹਾਂ ।" ਪਰਸ਼ੂਰਾਮਨਾਇਕ ਬੋਲੇ ।

"ਪਰਸ਼ੂਰਾਮ, ਮੇਰੇ ਪੁੱਤਰ ਬਾਰੇ ਤੁਹਾਨੂੰ ਪਤਾ ਨਹੀਂ, ਉਹ ਗੱਲ ਸੁਨਣ ਲਈ ਆਏ ਹੋ, ਸੁਣਕੇ ਜਾਉ ।" ਨਰਸਪਈਏ ਨੇ ਠੰਡੀ ਠਾਰ ਹੋਈ ਲਾਸ਼ ਦੀ ਅਵਾਜ਼ ਵਿੱਚ ਕਿਹਾ ।

"ਤੁਹਾਡੇ ਆਉਣ ਨਾਲੋਂ ਜੇ ਮੁਨਸ਼ੀ ਆਉਂਦਾ ਤਾਂ ਚੰਗਾ ਹੁੰਦਾ ।"

"ਮੈਂ ਹੀ ਆਇਆ ਚੰਗਾ ਹੋਇਆ, ਮੁਨਸ਼ੀ ਆਕੇ ਤੁਹਾਡੀਆਂ ਗੱਲਾਂ ਦੀ ਅੱਗ ਵਿੱਚ ਸੜਕੇ ਸੁਆਹ ਹੋ ਜਾਂਦਾ । ਆਪਣੇ ਪੁਤੱਰ ਦੇ ਬਾਰੇ ਜੋ ਤੁਸੀ ਕਹਿ ਰਹੇ ਹੋ, ਉਹ ਅਜਿਹਾ ਵਿਸ਼ਾ ਨਹੀਂ, ਜਿਸਦੇ ਬਾਰੇ ਮੈਨੂੰ ਪਤਾ ਨਾ ਹੋਵੇ । ਪ੍ਰਧਾਨਮੰਤਰੀ ਦੀ ਚੌਂਕੀ ਦੇ ਉਲੇਖਾਂ ਵਿੱਚ ਉਹ ਦਰਜ ਹਨ । ਕੋਤਵਾਲੀ ਤੋਂ ਆਈ ਖ਼ਬਰ ਅਜੇ ਵੀ ਹੈ, ਮੈਂ ਵੀ ਵੇਖੀ ਹੈ । ਤੁਸੀ ਆਪਣੇ ਪੁੱਤਰ ਬਾਰੇ ਜੋ ਗੱਲਾਂ ਦੱਸ ਰਹੇ ਸੀ, ਉਹ ਮੈਂ ਸੁਣੀਆਂ ਹਨ । ਉਹਨਾਂ ਨੂੰ ਵਿਸਥਾਰ ਨਾਲ ਦਸਕੇ ਮੈਂ ਤੁਹਾਡੇ ਮਨ ਦੀ ਕੜਵਾਹਟ ਹੋਰ ਨਹੀਂ ਵਧਾਉਣਾ ਚਹੁੰਦਾ ।" ਨਰਸਪਈਏ ਨੂੰ ਕਹਿਕੇ ਉਹ ਮਲੱਵਾਨਾਗਤੀ ਵਲ ਮੁੜਿਆ ।

"ਅੱਵਾ, ਇਸ ਪਰਿਵਾਰ ਨੂੰ ਦੁਰਗ ਭੇਜ ਦਿਉ । ਅਗੋਂ ਮੈਂ ਆਪੇ ਸੰਭਾਲ ਲਵਾਂਗਾ ।" ਪਰਸ਼ੂਰਾਮਨਾਇਕ ਬੋਲਿਆ ।

"ਮੇਰੇ ਪੁੱਤਰ ਬਾਰੇ ਤੁਹਾਨੂੰ ਪਤਾ ਹੈ ਤਾਂ ਉਸਨੂੰ ਦਿੱਤੇ ਰਾਏ ਰਾਜ ਦੰਡ ਦਾ ਵੀ ਪਤਾ ਹੋਵੇਗਾ । 'ਇਸ ਰਾਜ ਦੀ ਹੱਦ ਵਿੱਚ ਉਸਨੇ ਕਦਮ ਰਖੇ ਤਾਂ ਉਸਦਾ ਸਿਰ ਕੱਟ ਦਿੱਤਾ ਜਾਵੇਗਾ ।' ਇਹ ਰਾਜ ਦੰਡ ਦਿੱਤਾ ਗਿਆ ਸੀ ।"

"ਪ੍ਰਧਾਨਮੰਤਰੀ ਦੇ ਤੌਰ ਤੇ ਦਿੱਤੇ ਤੁਹਾਡੇ ਹੁਕਮ ਬਾਰੇ ਵੀ ਪਤਾ ਹੈ । ਹੁਣ ਪ੍ਰਧਾਨਮੰਤਰੀ ਹੋਣ ਦੇ ਨਾਤੇ ਮੈਂ ਉਸਨੂੰ ਵਾਪਸ ਲੈ ਲਵਾਂਗਾ । ਦੁਰਗ ਦੇ ਬੱਚੇ ਬਗਾਨਿਆਂ ਦੇ ਰਾਜ ਵਿੱਚ ਭਿਖਿਆ ਮੰਗਦੇ ਫਿਰਨ, ਸਾਡੇ ਲਈ ਬੜੀ ਸ਼ਰਮ ਦੀ ਗੱਲ ਹੈ । ਉਹਨਾਂ ਲਈ ਲੋੜੀਂਦਾ ਰਾਹਪੱਤਰ ਭਿਜਵਾ ਦਿਆਂਗਾ । ਤੁਸੀ ਉਹਨਾਂ ਨੂੰ ਭੇਜ ਦਿਉ

ਅੱਵਾ ।" ਫੈਸਲਾ ਕਰਨ ਦੀ ਅਵਾਜ਼ ਵਿੱਚ ਪਰਸ਼ੂਰਾਮਨਾਇਕ ਨੇ ਮਲਵਾਨਾਗਤੀ ਨੂੰ ਕਿਹਾ ।

"ਨਰਸਪਈਆ ਜੀ ਜੇ ਮੈਂ ਇਸ ਵਿਸ਼ੇ ਬਾਰੇ ਗੁਸਤਾਖੀ ਕੀਤੀ ਹੋਵੇ ਤਾਂ ਮਾਫ਼ ਕਰਨਾ । ਤੁਹਾਡਾ ਪੁੱਤਰ ਆਪਣੇ ਪਰਿਵਾਰ ਸਮੇਤ ਦੁਰਗ ਵਿੱਚ ਆ ਜਾਵੇ ।" ਨਰਸਪਈਏ ਨੂੰ ਪਰਸ਼ੂਰਾਮਨਾਇਕ ਨੇ ਕਿਹਾ ।

"ਆ ਜਾਣ – ਦੁਰਗ ਦੇ ਪ੍ਰਧਾਨਮੰਤਰੀ ਦੇ ਹੁਕਮ ਨੂੰ ਨਾਂਹ ਕਰਨ ਵਾਲਾ ਮੈਂ ਕੌਣ ਹਾਂ । ਪਰ ਮਿਹਰ ਬਾਨੀ ਕਰਕੇ ਉਸਨੂੰ ਮੇਰੇ ਸਾਹਮਣੇ ਲਿਆਕੇ ਖੜਾ ਨਾ ਕਰਨਾ ।"

"ਨਾਂ, ਉਹਨਾਂ ਨੂੰ ਨਾਂ ਮਿਲਾਉਣਾ, ਮੈਨੂੰ ਸਿਰਫ਼ ਇਕ ਵਾਰੀ ਮੇਰੇ ਪੁੱਤਰ ਤੇ ਮੇਰੇ ਪੋਤਰਿਆਂ ਦਾ ਮੂੰਹ ਦਿਖਾ ਦਿਉ । ਉਹਨਾਂ ਨੂੰ ਵੇਖਕੇ ਮੇਰੇ ਮਨ ਨੂੰ ਠੰਡ ਪੈ ਜਾਵੇਗੀ । ਉਸਤੋਂ ਬਾਦ ਮੈਂ ਕਿਸੇ ਖੂਹ ਵਿੱਚ ਛਾਲ ਮਾਰ ਦਿਆਂਗੀ । ਫਿਰ ਇਹ ਮਹਾਰਾਜ ਵਾਂਗ ਇਸ ਘਰ ਤੇ ਰਾਜ ਕਰਨ, ਜੋ ਮਰਜ਼ੀ ਕਰਨ । ਮੇਰਾ ਪੁੱਤਰ, ਇਸ ਸ਼ਹਿਰ ਵਿੱਚ ਯਾਂ ਕਿਸੇ ਜੰਗਲ ਵਿੱਚ ਹੀ, ਮੈਨੂੰ ਇਕ ਵਾਰੀ ਮੇਰੇ ਪੁੱਤਰ ਦਾ ਮੂੰਹ ਦਿਖਾ ਦਿਓ ।" ਘਰ ਦੇ ਅੰਦਰੋ ਰੋਂਦੀ ਰੋਂਦੀ ਭਾਗੀਰਥੀ ਬਾਈ ਨੇ ਕਿਹਾ ।

"ਤੁਸੀ ਚਿੰਤਾ ਨਾਂ ਕਰੋ ਅੰਮਾ, ਧੁੱਪ ਵਿੱਚ ਪੱਥਰ ਵੀ ਸੜਨ ਲੱਗ ਜਾਂਦੇ ਹਨ । ਪੁੱਤਰ ਦਾ ਮੂੰਹ ਵੇਖਕੇ ਤੁਹਾਡੇ ਪਤੀ ਦਾ ਦਿਲ ਵੀ ਪਸੀਜ ਜਾਵੇਗਾ । ਪ੍ਰਮਾਤਮਾ ਕਿਸਨੂੰ, ਕਿਹੜੇ ਵੇਲੇ ਮੱਤ ਦਿੰਦੇ, ਕੌਣ ਜਾਣਦੈ ?" ਕਹਿਕੇ ਪਰਸ਼ੂਰਾਮਨਾਇਕ ਨੇ ਭਾਗੀਰਥੀ ਬਾਈ ਨੂੰ ਹੌਸਲਾ ਦਿੱਤਾ ।

"ਮੇਰੇ ਪੇਕਿਆਂ ਦੀ ਇੱਜ਼ਤ ਰੱਖਣ ਲਈ, ਤੁਹਾਡਾ ਅਹਿਸਾਨ ਕਦੀ ਨਹੀਂ ਭੁਲਾਂਗੀ ।" ਮਲੱਵਾਨਾਗਤੀ ਨੇ ਕ੍ਰਿਤੱਗਤਾ ਪ੍ਰਗਟ ਕਰਦਿਆਂ ਕਿਹਾ ।

"ਇਸਤਰੀਆਂ ਦੇ ਹੰਝੂਆਂ ਨਾਲ ਨਰਮ ਪੈ ਜਾਣ ਵਾਲੇ ਦੁਨੀਆਂ ਲਈ ਤਾਂ ਭਾਂਵੇ ਚੰਗੇ ਬਣ ਜਾਣ, ਪਰ ਉਹ ਕਿਸੇ ਰਾਜ ਦੇ ਚੰਗੇ ਪ੍ਰਧਾਨਮੰਤਰੀ ਨਹੀਂ ਬਣ ਸਕਦੇ, ਇਹ ਨਾ ਭੁਲਿਆ ਜੇ ।" ਰੁਖੀ ਅਵਾਜ਼ ਵਿੱਚ ਕਹਿਕੇ, ਆਪਣੇ ਵੱਲ ਵੇਖਦੀਆਂ ਦੋਵੇਂ ਇਸਤਰੀਆਂ ਨੂੰ ਸੁਨਾਉਣ ਵਾਂਗ ਬੋਲੇ ।

"ਇਸਤਰੀਆਂ ਦੇ ਹੰਝੂਆਂ ਨਾਲ ਕਿਸੇ ਦਾ ਭਲਾ ਨਹੀਂ ਹੋਇਆ, ਤ੍ਰੇਤੇ ਦੁਆਪਰ ਯੁਗਾਂ ਦਾ ਨਾਸ ਔਰਤਾਂ ਦੇ ਹੰਝੂਆਂ ਨਾਲ ਹੀ ਹੋਇਆ । ਹੁਣ ਮੇਰੇ ਘਰ ਦਾ ਹਿਸਾਬ ਕਿਤਾਬ ਵੀ ਇਹੋ ਜਾਪਦਾ ਹੈ । ਸਾਰਿਆਂ ਨੂੰ ਚੰਗੇ ਬਨਣ ਦੇ ਮੁਕਾਬਲੇ ਵਿੱਚ ਜਿੱਤਣ ਦਾ ਸ਼ੌਕ ਚੜ੍ਹਿਆ ਹੈ – ਮੈਂ ਹੀ ਇਕਲਾ ਦੂਰ ਖਲੋਤਾ ਭੈੜਾ ਬਣਾਂਗਾ । ਠੀਕ ਏ, ਹੋ ਜਾਵੇ ਮੇਰੇ ਲਈ ਰਾਜਹੁਕਮ । ਇਸ ਘਰ ਵਿੱਚ ਪ੍ਰਧਾਨਮੰਤਰੀ ਦਾ ਛੱਤਰ ਝੁਲ ਰਿਹਾ ਹੈ । ਮੇਰੇ ਲਈ ਤਾਂ ਬਸ ਮੰਦਿਰ ਦਾ ਬਰ੍ਹਾਂਡਾ ਹੀ ਬਚਿਆ ਹੈ – ਚਲਨਾਂ, ਨਮਸਕਾਰ ।" ਏਨਾਂ ਕਹਿਕੇ ਨਰਸਪਈਆ ਘਰੋਂ ਬਾਹਰ ਨਿਕਲ ਗਏ, ਜਿਹੜੇ ਕਪੜਿਆਂ ਵਿੱਚ ਬੈਠੇ ਸਨ, ਉਹਨਾਂ ਵਿੱਚ ਹੀ ।

"ਕਿਥੇ ਜਾ ਰਹੇ ਹੋ ?" ਡਰਕੇ ਭਾਗੀਰਥੀ ਬਾਈ ਨੇ ਪੁੱਛਿਆ ।

"ਕਿਉਂ, ਉਸ ਲਈ ਵੀ ਤੇਰਾ ਹੁਕਮ ਚਾਹੀਦਾ ਹੈ । ਤੂੰ ਮੈਨੂੰ ਕੀ ਸਮਝ ਰਖਿਐ ? ਜ਼ਿੰਦਗੀ ਤੋਂ ਡਰਕੇ ਭੱਜ ਜਾਣ ਵਾਲਾ ਕਾਇਰ ਨਹੀਂ ਮੈਂ । ਇਕ ਗੱਲ ਹੋਰ ਪਰਸ਼ੂਰਾਮ ਨਾਇਕ ਜੀ, ਕਈ ਵਾਰੀ ਮੰਗਣ ਤੇ ਮਿਲੀ ਉਦਾਰਤਾ ਵੀ ਭਿਖਿਆ ਬਣ ਜਾਂਦੀ ਹੈ ।" ਏਨਾ ਕਹਿਕੇ ਬਾਹਰ ਨਿਕਲ ਗਏ । ਤਿੰਨੋਂ ਉਹਨਾਂ ਨੂੰ ਜਾਂਦਿਆਂ ਵੇਖਦੇ ਰਹੇ ਖਾਮੋਸ਼, ਡੋਰ ਭੋਰ ਹੋਏ, ਜਿਵੇਂ ਗੱਲਾਂ ਮਰ ਗਈਆਂ ਹੋਣ ।

ਨਰਸਪਈਏ ਦੇ ਘਰੋਂ ਦੇਰ ਕਰਕੇ ਆਉਣ ਤੇ ਮਲੱਵਾਨਾਗਤੀ ਨੂੰ ਪੁੱਤਰ ਹਲੱਪਾਨਾਇਕ ਪੁੱਛਣ ਲੱਗਾ "ਅਵਾ ਤੇਰੇ ਰਾਜ ਭਾਰ ਦਾ ਕੀ ਬਣਿਆ ? ਪੁੱਤਰ ਨੂੰ ਰੱਖਣ ਲਈ ਮੰਨ ਗਏ ਨਰਸਪਈਆ ? "ਰੱਬ ਨੇ ਨਰਸਪਈਆ ਹੋਰਾਂ ਦਾ ਹਿਰਦਾ ਪਤਾ ਨਹੀਂ ਕਾਹਦਾ ਬਣਾਇਐ ? ਭਲੇ ਵੇਲੇ ਪਰਸੂਰਾਮਨਾਇਕ ਆ ਗਏ ਉਹਨਾਂ ਦੇ ਜ਼ੋਰ ਪਾਉਣ ਤੇ ਸ਼੍ਰੀਪਤੀ ਰਾਏ ਆਪਣੇ ਘਰ ਦਾ ਮੂੰਹ ਵੇਖਣ ਜੋਗਾ ਹੋਇਆ ।" ਸੁਖ ਦਾ ਸਾਹ ਲੈਂਦਿਆਂ ਮਲੱਵਨਾਗਤੀ ਬੋਲੀ ।

"ਮਾਂ ਪੁੱਤਰ ਨੂੰ ਮਿਲਾਉਣ ਦਾ ਪੁੰਨ ਕਮਾ ਲਿਆ । ਤੇਰੇ ਪੇਕਿਆਂ ਨੇ ਆਪਣੀ ਇੱਜ਼ਤ ਬਚਾ ਲਈ ।"

ਵੱਧਦੀ, ਫੁਲਦੀ ਰਹੇ ਤੇਰੇ ਪੇਕਿਆਂ ਦੇ ਪੁੰਨਾਂ ਦੀ ਗਠੌੜੀ — ਹੋਰ ਵੱਡੀ ਹੋਵੇ — ਮਾਂ ਨੂੰ ਕਹਿਣ ਲੱਗਾ ।

"ਭਾਰ ਬਹੁਤਾ ਹੋ ਗਿਆ ਤਾਂ ਪਿੱਠ ਨਾ ਟੁੱਟ ਜਾਵੇਗੀ ।" ਆਪਣੇ ਆਪਨੂੰ ਹਾਲੱਪੇ ਨਾਇਕ ਨੇ ਕਿਹਾ ।

"ਪਤਾ ਨਹੀਂ ਠੀਕ ਏ ਕਿ ਗਲਤ, ਮੈਂ ਇਹ ਕੁੱਛ ਕਰਕੇ ਆਇਆ" — ਨਰਸਪਈਏ ਹੋਰਾਂ ਦੇ ਘਰ ਜੋ ਕੁੱਛ ਹੋਇਆ, ਪਰਸ਼ੂਰਾਮਨਾਇਕ ਨੇ ਮਦਕਰੀਨਾਇਕ ਨੂੰ ਦਸਿਆ ।

"ਠੀਕ ਏ ਯਾਂ ਗਲਤ — ਸਭ ਨੂੰ ਤੋਲਣ ਵਾਸਤੇ ਕੋਈ ਨਾ ਕੋਈ ਤਕੜੀ ਹੈ ।"

"ਹਰ ਚੀਜ਼ ਨੂੰ ਕਿਸੇ ਨਾਂ ਕਿਸੇ ਤਰ੍ਹਾਂ ਤੋਲਿਆ ਜਾ ਸਕਦਾ ਹੈ, ਸਿਰਫ਼ ਇਸਨੂੰ ਤੋਲਣ ਵਾਲੀ ਤਕੜੀ ਹੀ ਨਹੀਂ ਦਿਸਦੀ । ਕੀ ਕੀਤਾ ਜਾ ਸਕਦੈ ? ਤੂੰ ਜੋ ਕੀਤੈ, ਉਹ ਗਲਤ ਨਹੀਂ ਹੋ ਸਕਦਾ । ਪਿਉ ਪੁੱਤਰ ਨੂੰ ਮਿਲਾਉਣ ਦਾ ਕੰਮ ਕੀਤੈ, ਉਹ ਧਰਮ ਦਾ ਕੰਮ ਹੈ । ਉਸ ਲਈ ਕਾਹਦੀ ਸੋਚ ?"

"ਪਰ ਨਰਸਪਈਆ ਇਸ ਤਰ੍ਹਾਂ ਨਹੀਂ ਨਾ ਸਮਝਦੇ । ਉਹ ਸੋਚਦੇ ਹਨ ਕਿ ਮੈਂ ਉਹਨਾਂ ਦੇ ਘਰੇਲੂ ਮਾਮਲੇ ਵਿੱਚ ਦਖਲ ਦਿੱਤਾ ਹੈ । ਇਸ ਲਈ ਉਹ ਬੜੇ ਨਰਾਜ਼ ਹਨ । ਪਿਉ ਦਾ ਅਜਿਹਾ ਪੱਥਰ ਹਿਰਦਾ ਮੈਂ ਨਹੀਂ ਵੇਖਿਆ । ਮੈਂ ਆਪਣੇ ਵਲੋਂ ਤਾਂ ਚੰਗਾ ਕੰਮ ਹੀ ਕੀਤਾ, ਉਸਨੂੰ ਉਹਨਾਂ ਗਲਤ ਹੀ ਸਮਝਿਆ ।" ਚਿੰਤਾ ਤੇ ਦੁਖ ਭਰੀ ਅਵਾਜ਼ ਵਿੱਚ ਬੋਲੇ ਮਦਕਰੀਨਾਇਕ ।

"ਮੇਰੀ ਐਨੀ ਉਮਰ ਹੋ ਗਈ ਏ, ਮੈਂ ਐਨੇ ਲੋਕਾਂ ਨੂੰ ਵੇਖਿਐ, ਪਰ ਨਰਸਪਈਏ ਹੋਰਾਂ ਵਰਗਾ ਹੋਰ ਕੋਈ ਨਹੀਂ ਵੇਖਿਆ । ਸਾਡੀ ਅਕਲ ਤਾਂ ਪਾਣੀ ਦੇ ਉਪਰ ਤੈਰਦੀ

ਹੈ, ਪਰ ਉਹ ਡੂੰਘੇ ਪਾਣੀਆਂ ਵਿੱਚ ਤਰਨ ਵਾਲੀ ਮੱਛੀ ਹਨ । ਸਾਨੂੰ ਤਾਂ ਸਿਰਫ਼ ਦਿਨ ਵੇਲੇ ਦਿੱਸਦਾ ਹੈ, ਉਹਨਾਂ ਨੂੰ ਰਾਤ ਵੇਲੇ ਵੀ ਦਿਸਦਾ ਹੈ । ਇਸ ਲਈ ਸਾਨੂੰ ਇਹੋ ਜਿਹੇ ਬੰਦਿਆਂ ਕੋਲੋਂ ਦੂਰ ਹੀ ਰਹਿਣਾ ਚਾਹੀਦਾ ਹੈ । ਹੁਣ ਤਾਂ ਉਖਲੀ ਵਿੱਚ ਸਿਰ ਦੇਣ ਵਾਂਗ ਹੋ ਗਿਆ ਹੈ । ਅਗੇ ਤੋਂ ਉਹਨਾਂ ਦੀ ਕਿਸੇ ਗੱਲ ਵਿੱਚ ਵੀ ਦਖਲ ਦੇਣ ਨਾ ਜਾਈ । ਉਹ ਜੋ ਮਰਜ਼ੀ ਕਰਨ ।" ਗੱਲ ਖ਼ਤਮ ਕਰਦਿਆਂ ਮਦਕਰੀਨਾਇਕ ਨੇ ਕਿਹਾ ।

"ਤੇਰੇ ਕਰਨ ਵਾਲੇ ਹੋਰ ਬੜੇ ਕੰਮ ਨੇ, ਕਿਸੇ ਤਰ੍ਹਾਂ ਨਵਾਬ ਦੇ ਵਕੀਲ ਨੂੰ ਭੇਜ । ਖੁੱਡ ਅੰਦਰਲੇ ਸੱਪ ਨੂੰ ਧੂੰਆਂ ਧੁਖਾਕੇ ਜਗਾਉਣ ਵਾਲੀ ਗੱਲ ਹੋ ਗਈ ਹੈ । ਇਸ ਬਾਰੇ ਸੋਚ । ਨਰਸਪਈਆ ਆਪਣੇ ਪਰਿਵਾਰ ਦੀ ਚਿੰਤਾ ਆਪੇ ਕਰ ਲੈਣਗੇ ।" ਕਹਿਕੇ ਨਰਸਪਈਏ ਦੇ ਪਰਿਵਾਰ ਦੀ ਗੱਲ ਭੁਲਾਉਣ ਲਈ ਕਿਹਾ ਮਦਕਰੀਨਾਇਕ ਨੇ । ਪਰ ਨਰਸਪਈਏ ਦੇ ਪਰਿਵਾਰ ਦੇ ਮਾਮਲੇ ਨੂੰ ਭੁਲਾ ਨਾ ਸਕੇ । ਉਹ ਛੰਡਕੇ ਲਾਹੀ ਜਾਣ ਵਾਲੀ ਧੂੜ ਦੀ ਥਾਂ, ਮੱਲਣ ਨਾਲ ਹੋਰ ਵੱਧਣ ਵਾਲੀ ਖ਼ੁਰਕ ਬਣ ਗਈ ।

## 6

ਇਸ ਗੱਲ ਤੋਂ ਕੋਈ ਪੰਜਵੇਂ ਦਿਨ ਦੁਪਹਿਰੇ, ਸਜੀ ਹੋਈ ਇਕ ਬੈਲਗਡੀ ਆਕੇ ਨਰਸਪਈਏ ਦੇ ਘਰ ਅਗੇ ਰੁੱਕ ਗਈ । ਚੰਗੀ ਉਮਰ ਦਾ ਇਕ ਬੰਦਾ ਉਸ ਬੈਲਗੱਡੀ ਤੋਂ ਉਤਰਿਆ ਤੇ ਘਰ ਦੇ ਦਰਵਾਜ਼ੇ ਕੋਲ ਆਕੇ ਰੁੱਕ ਗਿਆ । ਬੰਦ ਬੂਹੇ ਨੂੰ ਖੜਕਾਣ ਤੋਂ ਡਰਦਾ ਰਿਹਾ । ਚਾਰ ਪੰਜਵਾਰੀ ਘਰ ਦੇ ਅਗਲੇ ਬਰਾਂਡੇ ਵਿੱਚ ਚੱਕਰ ਮਾਰ ਕੇ, ਖੁਲ੍ਹੀ ਹੋਈ ਖਿੜਕੀ ਵਿਚੋਂ ਅੰਦਰ ਝਾਕਦਾ ਰਿਹਾ । ਫਿਰ ਹੌਸਲਾ ਕਰਕੇ ਉਸ ਬੂਹਾ ਖੜਕਾ ਦਿੱਤਾ, ਪਹਿਲਾਂ ਹੌਲੀ ਹੌਲੀ — ਫਿਰ ਜ਼ੋਰ ਦੀ — ਇਸ ਤਰ੍ਹਾਂ ਚਾਰ ਪੰਜ ਵਾਰੀ ਖੜਕਾ ਬੈਠਾ ਤਾਂ ਅੰਦਰੋਂ ਅਵਾਜ਼ ਆਈ ।

"ਕੌਣ ਏ, ਮਾਲਕ ਖਾਣਾ ਖਾ ਰਹੇ ਨੇ" — ਅੰਦਰੋਂ ਭਾਗੀਰਥੀ ਬਾਈ ਦੀ ਅਵਾਜ਼ ਸੁਣਾਈ ਦਿੱਤੀ ।

ਉਹ ਅਵਾਜ਼ ਸੁਣਦਿਆਂ ਹੀ ਉਸਦੇ ਚਿਹਰੇ ਤੇ ਭਾਂਤ ਭਾਂਤ ਦੀਆਂ ਭਾਵਤਰੰਗਾਂ ਛਾ ਗਈਆਂ ਬਿਨਾਂ ਕੋਈ ਜੁਆਬ ਦਿਤਿਆਂ, ਉਸ ਫਿਰ ਬੂਹਾ ਖੜਕਾ ਦਿੱਤਾ — ਐਤਕੀਂ ਬੜੇ ਜ਼ੋਰ ਦੀ ।

"ਇਹ ਕੌਣ ਏ, ਚੈਨ ਨਾਲ ਰੋਟੀ ਵੀ ਨਹੀਂ ਖਾਣ ਦਿੰਦੇ, ਕਿਹੇ ਰੋਟੀ ਖਾ ਰਹੇ ਨੇ, ਕੰਮ ਏ ਤਾਂ ਥੋਹੜਾ ਸਬਰ ਕਰੋ — ਨਹੀਂ ਤਾਂ ਜਾਉ — ਬੂਹਾ ਕਿਉਂ ਭੰਨਣ ਡਹੇ ਹੋ" — ਬੁੜ ਬੁੜ ਕਰਦੀ ਭਗੀਰਥੀ ਬਾਈ ਨੇ ਬੂਹਾ ਖੋਹਲਿਆ ।

ਕੀ ਵੇਖਦੀ ਏ — ਕੋਈ ਅਨਜਾਣ ਬੰਦਾ। ਚਿੱਟੀ ਰੂੰ ਦੀ ਭਰੀ ਟੋਕਰੀ ਵਰਗਾ ਸਿਰ — ਵਿੱਚ ਵੜੀਆਂ ਹੋਈਆਂ ਗਲ੍ਹਾਂ ਉੱਤੇ ਸੰਘਣੀਆਂ ਕੁੰਡੀਆਂ ਮੁੱਛਾਂ — ਘਣੇ ਅੱਧਚਿੱਟੇ ਭਰਵੱਟੇ, ਉਹਨਾਂ ਥੱਲੇ ਡੂੰਘੀਆਂ ਅੱਖਾਂ — ਉਸ ਚਿਹਰੇ ਤੇ ਸਾਹਮਣੇ ਉਭਰਕੇ ਦਿਸਦਾ ਇਕੋ ਅੰਗ ਸੀ — ਨੱਕ। ਤੇਜ਼ ਧੋਤੀ, ਪਤਲਾ ਲੰਮਾ। ਉਸ ਆਦਮੀ ਨੂੰ ਵੇਖਦੀਆਂ ਭਗੀਰਥੀ ਬਾਈ ਦੀਆਂ ਅੱਖਾਂ ਇੰਜ ਵੇਖ ਰਹੀਆਂ ਸਨ, ਜਿਵੇਂ ਕਹਿ ਰਹੀਆਂ ਹੋਣ 'ਨਹੀਂ ਪਛਾਣਦੀਆਂ', ਪਰ ਉਸਦੇ ਦਿਲ ਨੂੰ ਇਸ ਤਰ੍ਹਾਂ ਨਹੀਂ ਸੀ ਲੱਗ ਰਿਹਾ। ਧੁੰਦਲੇ ਸ਼ੀਸ਼ੇ ਵਿੱਚ ਧੁੰਦਲੀ ਰੋਸ਼ਨੀ ਵਿੱਚ ਵੇਖੇ ਪ੍ਰਤੀਬਿੰਬ ਵਾਂਗ, 'ਪਤਾ ਨਹੀਂ ਕਦੋਂ ਕਿਥੇ ਵੇਖਿਆ ਸੀ', ਕਹਿ ਰਿਹਾ ਸੀ। ਸਮਝ ਨਹੀਂ ਸੀ ਆ ਰਹੀ, ਉਸ ਨਾਲ ਕੀ ਗੱਲ ਕਰੇ ? ਚੁਪ ਕਰਕੇ ਖਲੋਤੀ ਵੇਖਦੀ ਰਹੀ। ਜਿਉਂ ਹੀ ਉਸਨੂੰ ਦਿੱਸੀ — "ਅੰਮਾ" ਕਹਿਕੇ ਉਸਦੇ ਪੈਰਾਂ ਨੂੰ ਫੜਕੇ ਨਮਸਕਾਰ ਕਰਨ ਲੱਗ ਪਿਆ।

"ਨਾਂ ਨਾਂ ਛੱਡ — ਮੈਨੂੰ ਕਿਉਂ ਨਮਸਕਾਰ ਕਰ ਰਿਹੈਂ ?" ਕਹਿ ਕੇ ਭਾਗੀਰਥੀ ਬਾਈ ਨੇ ਆਪਣੇ ਪੈਰ ਪਿਛਾਂਹ ਖਿੱਚੇ। ਉਸਦੀ ਅਵਾਜ਼ ਨੇ ਬੜੇ ਸੂਖਮ ਜਿਹੇ ਢੰਗ ਨਾਲ ਉਸਦੀਆਂ ਆਂਦਰਾਂ ਦੀ ਕੋਈ ਤਾਰ ਜਿਵੇਂ ਹਿਲਾ ਦਿੱਤੀ — "ਕੌਣ ਏਂ ਤੂੰ ?" ਹੈਰਾਨ ਜਿਹੀ ਹੋਕੇ ਪੁੱਛਣ ਲੱਗੀ।

"ਮੈਂ, ਮੈਂ, ਮੈਨੂੰ ਪਛਾਣਿਆ ਨਹੀਂ, ਮੈਂ ਤੇਰਾ ਪੁੱਤਰ ਸ੍ਰੀਪਤੀ।"

"ਸ੍ਰੀ ਪਤੀ, ਸ੍ਰੀਪਤੀ — ਮੇਰਾ ਪੁੱਤਰ ਸ੍ਰੀ ਪਤੀ — ਬਾਹਰ ਕਿਉਂ ਖਲੋਤਾ ਏਂ, ਅੰਦਰ ਆ, ਕਿੰਨੇ ਸਾਲ ਹੋ ਗਏ ਨੇ, ਤੈਨੂੰ ਵੇਖਿਆ ਸ੍ਰੀਪਤੀ" — ਅੱਖਾਂ ਵਿੱਚ ਪਾਣੀ ਭਰ ਆਇਆ, ਜੀਭ ਥਥਲਾ ਗਈ।

"ਅੰਦਰ ਨਾਂ ਆਈਂ ਉਥੇ ਖਲੋਤਾ ਰਹਿ।"

ਅੰਦਰ ਜਾਵੇ ਯਾਂ ਨਾਂ ਸੋਚ ਹੀ ਰਿਹਾ ਸੀ ਕਿ ਉਸਦੇ ਮੂੰਹ ਤੇ ਚਪੇੜ ਵਾਂਗ ਆਕੇ ਵੱਜੀ ਨਰਸਪਈਏ ਦੀ ਅਵਾਜ਼ — ਜੋ ਉਦੋਂ ਤਾਂਈ ਆਕੇ ਭਾਗੀਰਥੀ ਬਾਈ ਦੀ ਪਿੱਠ ਪਿੱਛੇ ਖਲੋ ਗਿਆ ਸੀ ਤੇ ਪੁੱਤਰ ਵਲ ਘੂਰ ਘੂਰਕੇ ਵੇਖ ਰਿਹਾ ਸੀ।

ਉਸਦੀ ਅਵਾਜ਼ ਦੀ ਕਠੋਰਤਾ ਤੋਂ ਡਰਕੇ ਬਾਹਰ ਖਲੋਤਾ ਸ੍ਰੀਪਤੀ ਦੋ ਕਦਮ ਪਿਛੇ ਸਰਕ ਗਿਆ।

"ਇਹ ਕੀ, ਇੰਜ ਕਿਉਂ ਕਰ ਰਹੇ ਹੋ — ਉਹ, ਉਹ ਸ੍ਰੀਪਤੀ ਏ ਤੁਹਾਡਾ ਪੁੱਤਰ" — ਹੈਰਾਨ ਹੋਈ ਥਥਲਾਂਦੀ ਭਗੀਰਥੀ ਬਾਈ ਬੋਲੀ।

"ਮੈਂ ਸੁਣ ਲਿਐ, ਸਭ ਸੁਣ ਲਿਐ, ਮੇਰਾ ਪੁੱਤਰ ਮੇਰੇ ਲਈ ਮਰ ਚੁਕੈ, ਉਸਦੇ ਪ੍ਰੇਤ ਨੂੰ ਮੈਂ ਘਰ ਨਹੀਂ ਵਾੜਨਾ। ਤੂੰ ਅੰਦਰ ਚਲ।" ਕਹਿਕੇ ਜ਼ਬਰਦਸਤੀ ਭਾਗੀਰਥੀ ਬਾਈ ਨੂੰ ਅੰਦਰ ਧਕਿਆ ਤੇ ਗੱਡੀ ਵਾਲੇ ਨੂੰ ਕਿਹਾ, "ਗੱਡੀ ਤੋਂ ਥੱਲੇ ਨਾ ਉਤਰ, ਇਵੇਂ ਪ੍ਰਧਾਨਮੰਤਰੀ ਦੀ ਬੈਠਕ ਵਿੱਚ ਲੈ ਜਾਹ। ਉਹ ਜਿਵੇਂ ਕਹਿਣਗੇ, ਉਵੇਂ ਕਰੀਂ।" ਹੁਕਮ ਦੇਣ ਦੇ ਢੰਗ ਵਿੱਚ ਬੋਲੇ ਨਰਸਪਈਆ। ਉਸ ਹੁਕਮ ਨੂੰ ਸੁਣਕੇ ਬਾਹਰ ਖਲੋਤੇ ਸ੍ਰੀਪਤੀ ਨੂੰ ਸਮਝ ਨਹੀਂ ਸੀ ਆ ਰਹੀ, ਕੀ ਕਰੇ — "ਤੁਸੀ, ਤੁਸੀ

ਅਉਣ ਲਈ ਕਿਹਾ ਸੀ ?" ਬਥਲਾਕੇ ਬੋਲਿਆ ।

"ਮੈਂ ਨਹੀਂ ਸੀ ਅਉਣ ਲਈ ਕਿਹਾ । ਪ੍ਰਧਾਨਮੰਤਰੀ ਨੇ ਕਿਹਾ ਸੀ, ਉਹਨਾਂ ਕੋਲ ਜਾਹ । ਉਹਨਾਂ ਰੁੱਕਣ ਲਈ ਕਿਹਾ ਤਾਂ ਰੁੱਕ ਜਾਈ । ਜਾਣ ਲਈ ਕਿਹਾ ਤਾਂ ਚਲਾ ਜਾਂਈ । ਇਸ ਘਰ ਦੇ ਅਗੇ ਤੇਰਾ ਪਰਛਾਵਾਂ ਵੀ ਨਹੀਂ ਪੈਣਾ ਚਾਹੀਦਾ ।" ਥਪ ਥਪ ਕਰਕੇ ਗਲ੍ਹਾਂ ਤੇ ਚਪੇੜਾਂ ਮਾਰਨ ਵਾਂਗ ਕਹਿਕੇ ਅੰਦਰ ਚਲੇ ਗਏ ਤੇ ਦਰਵਾਜ਼ੇ ਨੂੰ ਕੁੰਡੀ ਲਾ ਦਿੱਤੀ । ਕੰਧ ਨਾਲ ਲਗਕੇ.ਰੋਂਦੀ ਪਤਨੀ ਵਲ ਘੂਰਦੀਆਂ ਅੱਖਾਂ ਨਾਲ ਵੇਖਕੇ ਬੋਲੇ — "ਜੇ ਤੂੰ ਬੂਹਾ ਖੋਹਲਿਆ ਤਾਂ ਤੈਨੂੰ ਪੁੱਤਰ ਨਾਲ ਬਾਹਰ ਜਾਣਾ ਪਵੇਗਾ — ਨਹੀਂ ਤਾਂ ਇਹ ਸਭ ਭੈੜੇ ਸੁਫਨੇ ਵਾਂਗ ਭੁੱਲ ਜਾਹ ।" ਸਖ਼ਤ ਹੁਕਮ ਦੇਕੇ ਬਿਨਾਂ ਕੋਈ ਗਲ ਕੀਤੇ, ਬੂਹੇ ਦੇ ਨਾਲ ਲੱਗਕੇ ਖਲੋ ਗਏ ਨਰਸਪਈਆ ਕਠੋਰਤਾ ਦੀ ਪੱਥਰ ਮੂਰਤੀ ਵਾਂਗ । ਹਿਰਦੇ ਵਿੱਚ ਕਿਤੇ ਘੁੰਮਦੀਆਂ ਕੋਮਲ ਭਾਵਨਾਵਾਂ ਨੂੰ ਸਖ਼ਤੀ ਨਾਲ ਕੁਚਲਕੇ ।

ਵਿਲ੍ਹਕ ਵਿਲ੍ਹਕ ਕੇ ਰੋਂਦੀ ਪਤਨੀ ਦੀ ਅਵਾਜ਼ ਤੋਂ ਬਿਨਾਂ ਹੋਰ ਕੋਈ ਅਵਾਜ਼ ਨਹੀਂ ਸੀ —

ਇਸ ਭਿਆਨਕ ਮੋਨ ਦੇ ਕੁੱਛ ਖਿਣਾ ਬਾਦ ਗਲੀ ਵਿਚੋਂ ਗੱਡੀ ਦੇ ਜਾਣ ਦੀ ਅਵਾਜ਼ ਸੁਣਾਈ ਦਿੱਤੀ ।

'ਸ੍ਰੀਪਤੀ' — ਚੀਕਦੀ ਭਗੀਰਥੀ ਬਾਈ ਬੂਹੇ ਦੇ ਨਾਲ ਬੇਬਸ ਹੋਕੇ ਢਹਿ ਪਈ ।

"ਮਲੱਵਾਨਾਗਤੀ ਦੇ ਰਾਹੀਂ ਭੇਜੇ ਸੁਨੇਹੇ ਨੂੰ ਸੱਚ ਮੰਨਕੇ ਮੈਂ ਆ ਗਿਆ । ਪਰ ਮੇਰੇ ਘਰ ਦਾ ਬੂਹਾ ਮੇਰੇ ਲਈ ਨਾਂ ਖੁਲ੍ਹਿਆ, ਹੁਣ ਕੀ ਕਰਾਂ ? ਤੁਸੀ ਦਸੋ ? ਆਪਣੇ ਘਰ, ਆਪਣੇ ਸ਼ਹਿਰ ਵਿੱਚ ਆਕੇ ਵੀ ਇਹ ਜਾਚਕ ਵ੍ਰਿਤੀ ਨੇ ਮੇਰਾ ਪਿੱਛਾ ਨਹੀਂ ਛੱਡਿਆ । ਤੁਹਾਡੇ ਬੂਹੇ ਤੇ ਆਣ ਖੜਾ ਕੀਤੈ । ਤੁਸੀ ਹੀ ਦਸੋ ਮੈਂ ਕੀ ਕਰਾਂ ?" ਜ਼ਹਿਰ, ਦੁਖ, ਪੀੜਾ ਨਿਰਾਸ਼ਾ ਭਰੀ, ਧੂੰਏਂ ਵਾਂਗ ਉੱਤੇ ਥੱਲੇ ਜਾਂਦੀ ਅਵਾਜ਼ ਵਿੱਚ ਪਰਸ਼ੂਰਾਮਨਾਇਕ ਨੂੰ ਪੁੱਛਣ ਲੱਗਾ, ਸ੍ਰੀਪਤੀਰਾਏ ।

ਉਸਦੀ ਉਦਾਰਤਾ, ਦਇਆ, ਕਿਵੇਂ ਪਰਤਕੇ ਆਏ ਬਾਣ ਵਾਂਗ ਉਸਦੀਆਂ ਅੱਖਾਂ ਸਾਹਮਣੇ ਆਕੇ ਚੀਕ ਰਹੇ ਸਨ — ਖਲੋਤਾ ਵੇਖ ਰਿਹਾ ਸੀ, ਪਰਸ਼ੂਰਾਮ ਨਾਇਕ ।

"ਅਗੋਂ ਕੀ ਕਰਾਂ ?" ਪੁਛਦੇ ਸ੍ਰੀਪਤੀਰਾਏ ਨੂੰ ਕੀ ਆਖੇ, ਕਿੰਨਾ ਚਿਰ ਉਸਨੂੰ ਸਮਝ ਹੀ ਨਾ ਆਇਆ ।

ਪਿਉ ਨੇ ਜਿਸ ਪੁੱਤਰ ਨੂੰ ਠੁਕਰਾ ਦਿੱਤਾ, ਉਸਨੂੰ ਰਹਿਣ ਲਈ ਆਖੇ ਯਾਂ ਜਾਣ ਲਈ ? ਇਸ ਸੋਚ ਵਿੱਚ ਹੰਝੂ ਵਹਾਂਦੀਆਂ ਮਲੱਵਾਨਾਗਤੀ ਤੇ ਭਾਗੀਰਥੀ ਬਾਈ ਦੇ ਚਿਹਰੇ ਯਾਦ ਆ ਗਏ । ਉਹਨਾਂ ਦੇ ਨਾਲ ਹੀ ਕ੍ਰੋਧ ਦੇ ਪਸ਼ੂ, ਰੱਸ ਨਿਚੋੜੇ ਛਿਲੱੜ ਵਰਗਾ ਨਰਸਪਈਆ ਦਾ ਚਿਹਰਾ ਅੱਖਾਂ ਅਗੇ ਆ ਗਿਆ । ਇਹਨਾਂ ਦੇ

ਨਾਲ ਹੀ 'ਨਰਸਪਈਆ ਡੂੰਘੇ ਪਾਣੀਆਂ ਵਿੱਚ ਤੈਰਦੀ ਮੱਛੀ ਹੈ, ਹੁਣ ਤਾਂਈ ਜੋ ਹੋ ਗਿਆ, ਸੋ ਹੋ ਗਿਆ, ਅਗੋਂ ਉਸਦੇ ਨਿਜੀ ਮਾਮਲਿਆਂ ਵਿੱਚ ਦਖ਼ਲ ਨਾਂ ਦੇਈਂ' ਭਰਾ ਦੀ ਗੱਲ ਵੀ ਯਾਦ ਆਈ । ਕੀ ਕਰੇ ? ਸੋਚ ਰਿਹਾ ਸੀ ਪਰਸ਼ੂਰਾਮ-ਨਾਇਕ ।

ਰਹਿਣ ਲਈ ਆਖੇ ਤਾਂ ਪਹਿਲਾਂ ਹੀ ਅਪਮਾਨਿਤ ਮਹਿਸੂਸ ਕਰ ਰਹੇ ਨਰਸਪਈਦੇ ਦੀਆਂ ਤਿੱਖੀਆਂ, ਚੀਰਵੀਆਂ ਗੁਸੈਲੀਆਂ ਨਜ਼ਰਾਂ ਜਿਵੇਂ ਉਸਨੂੰ ਚੀਰ ਹੀ ਜਾਣ-ਗੀਆਂ । ਜੇ ਆਖੇ 'ਜਾਹ' ਤਾਂ ਅਉਣ ਵਾਲੇ ਦਾ ਅੱਧ ਦਰਿਆ ਵਿੱਚ ਹੱਥ ਛੱਡਣ ਵਾਲੀ ਗੱਲ ਹੈ । ਸੋਚਦਿਆਂ ਉਸਨੂੰ ਮਹਿਸੂਸ ਹੋਣ ਲੱਗਾ, ਉਸ ਆਪਣੇ ਲਈ ਆਪ ਹੀ ਇਹ ਸਮਸਿਆ ਖੜੀ ਕਰ ਲਈ ਸੀ । ਉਸਨੂੰ ਆਪਣੇ ਆਪ ਤੇ ਗੁੱਸਾ ਆਇਆ । ਪਰ ਇਸ ਗੁੱਸੇ ਦਾ ਹੁਣ ਕੀ ਫ਼ਾਇਦਾ ? ਉਸਨੂੰ ਕੀ ਆਖੇ ? ਸਾਹਮਣੇ ਬੈਠੇ, ਸ੍ਰੀਪਤੀ ਵਲ ਬਿੱਟ ਬਿੱਟ ਵੇਖਦਾ ਸੋਚ ਰਿਹਾ ਸੀ, ਪਰ ਸਮਝ ਨਹੀਂ ਸੀ ਆ ਰਹੀ ।

"ਤੁਸੀ ਕੱਲੇ ਆਏ ਹੋ ਕਿ ਪਰਿਵਾਰ ਸਮੇਤ ਆਏ ਹੋ ?" ਪਰਸ਼ੂਰਾਮਨਾਇਕ ਬੋਲਿਆ ।

"ਕੱਲਾ ਆਇਆ ਹੁੰਦਾ ਤਾਂ ਬੂਹਾ ਜਦੋਂ ਬੰਦ ਹੋਇਆ, ਉਦੋਂ ਹੀ ਚਲਾ ਜਾਂਦਾ । ਪਤਨੀ ਤੇ ਦੋ ਛੋਟੇ-ਛੋਟੇ ਬੱਚੇ ਵੀ ਨਾਲ ਨੇ । ਮਲੱਵਨਾਗਤੀ ਹੋਰਾਂ ਤੇ, ਤੁਹਾਡੇ ਤੇ ਭਰੋਸਾ ਕਰਕੇ ਮੈਂ ਇਥੇ ਆ ਗਿਆ । ਇਥੇ ਨਾ ਆਉਂਦਾ ਤਾਂ ਇਕ ਤਰ੍ਹਾਂ ਮੇਰੀ ਥੋਹੜੀ ਜਿਹੀ ਇੱਜ਼ਤ ਰਹਿ ਜਾਂਦੀ ।"

"ਹੁਣ ਤਾਂ ਮੇਰੀ ਕਿਸਮਤ੍ਰ ਵਿੱਚ ਹੀ ਪਤਾ ਨਹੀਂ ਇਹ ਲਿਖਿਆ ਹੋਇਆ ਸੀ । ਮੇਰੀ ਪਤਨੀ ਨੇ ਕਿਹਾ ਸੀ, ਜਿੰਨ੍ਹਾਂ ਨੂੰ ਸਾਡੀ ਲੋੜ ਨਹੀਂ, ਉਹਨਾਂ ਦੇ ਬੂਹੇ ਤੇ ਕਾਹਦੇ ਲਈ ਜਾਨੈਂ । ਮੈਂ ਉਸਦੀ ਗੱਲ ਨਹੀਂ ਮੰਨੀ — ਉਸ ਕੋਲੋਂ ਵੀ ਹੁਣ ਗੱਲਾਂ ਸੁਨਣੀਆਂ ਪੈਣਗੀਆਂ ।" ਇਕ ਸੁਆਲ ਦਾ ਜੁਆਬ ਦੇਣ ਦੇ ਬਦਲੇ, ਇਕ ਹੋਰ ਸਮਸਿਆ ਨਾਲ ਜੋੜਕੇ ਦੱਸ ਦਿੱਤੀ । ਉਸਦੇ ਗੱਲ ਕਰਨ ਦੇ ਢੰਗ ਤੋਂ ਇਸ ਤਰ੍ਹਾਂ ਲਗਦਾ ਸੀ ਜਿਵੇਂ ਪਰਸ਼ੂਰਾਮਨਾਇਕ ਹੀ ਉਸਦੇ ਅਪਮਾਨ ਦਾ ਕਾਰਨ ਸੀ ।

ਉਸਦੀ ਸਾਰੀ ਗੱਲ ਸੁਣਕੇ ਪਰਸ਼ੂਰਾਮਨਾਇਕ ਨੂੰ ਦੁਖੀ ਕਰ ਰਹੀ ਸਮਸਿਆ ਹੋਰ ਗੁੰਝਲਦਾਰ ਹੋ ਗਈ ਜਾਪੀ । ਕਿਸੇ ਇਕ ਫ਼ੈਸਲੇ ਤੇ ਨਾਂ ਪਹੁੰਚ ਸਕਣ ਕਾਰਨ, ਉਸਨੂੰ ਲੱਗਾ ।

"ਠੀਕ ਏ, ਮੇਰੇ ਤੇ ਵਿਸ਼ਵਾਸ ਕਰਕੇ ਆਏ ਹੋ, ਮੇਰੇ ਤੇ ਵਿਸ਼ਵਾਸ ਕਰਨ ਕਰਕੇ ਤੁਹਾਨੂੰ ਕਿਸੇ ਕਸ਼ਟ ਤੇ ਅਪਮਾਨ ਦਾ ਸਾਹਮਣਾ ਨਹੀਂ ਕਰਨਾ ਪਵੇਗਾ । ਤੁਹਾਡਾ ਇਥੇ ਰਹਿਣ ਦਾ ਸਾਰਾ ਇੰਤਜ਼ਾਮ ਕਰ ਦਿੰਦਾ ਹਾਂ । ਅਰਾਮ ਨਾਲ ਚਾਰ ਦਿਨ, ਸਾਰੇ ਦੁਖ ਭੁੱਲਕੇ ਰਹੋ, ਅਗੋਂ ਤੁਹਾਡੇ ਪਿਤਾ ਦਾ ਮਨ ਕਿਵੇਂ ਹੈ, ਵੇਖਕੇ ਗੱਲ ਕਰਾਂਗੇ ।" ਕਹਿਕੇ ਆਪਣੀ ਬੈਠਕ ਦੇ ਇਕ ਮੁਨਸ਼ੀ ਨੂੰ ਬੁਲਾਇਆ ਤੇ ਕਿਹਾ, "ਸਾਡੇ ਅਤਿਥੀ

ਘਰ ਵਿੱਚ ਇਹਨਾਂ ਦੇ ਠਹਿਰਣ ਦਾ ਸਾਰਾ ਪ੍ਰਬੰਧ ਕਰਾ ਦਿਉ । ਜੋ ਕੁੱਛ ਚਾਹੀਦਾ ਹੋਵੇ, ਮਹਿਲ ਦੇ ਭੰਡਾਰ ਵਿਚੋਂ ਇਹਨਾਂ ਨੂੰ ਲੈਕੇ ਦਿਉ ।" ਫਿਰ ਸ੍ਰੀਪਤੀ ਰਾਏ ਵਲ ਮੁੜਕੇ ਬੋਲੇ "ਆਪਣੇ ਖਰਚ ਦੇ ਲਈ ਜਿੰਨਾ ਪੈਸਾ ਚਾਹੀਦਾ ਹੋਵੇ, ਲੈ ਲੈਣਾ, ਕੋਈ ਸੰਕੋਚ ਨਾ ਕਰਨਾ ।" "ਅਰਥਾਤ ਮੈਨੂੰ ਆਪਣੇ ਤੇ ਹਸਾਨ ਚੜ੍ਹਾਕੇ ਰੋਟੀ ਖਾਣੀ ਪਵੇਗੀ । ਇਸੇ ਤੋਂ ਦੁਖੀ ਹੋਕੇ ਤਾਂ ਮਲੱਵਨਾਗਤੀ ਹੋਰਾਂ ਕੋਲ ਰਹਿਣੋਂ ਨਾਂਹ ਕਰ ਦਿੱਤੀ ।"

"ਕੀ ਮਤਲਬ ?"

"ਕੋਈ ਨਿੱਕਾ ਮੋਟਾ ਕੰਮ ਦੇ ਦਿਉ । ਆਪਣੀ ਪਤਨੀ ਤੇ ਬਚਿਆਂ ਦੀਆਂ ਅੱਖਾਂ ਵਿੱਚ ਮੈਂ ਕਮਾਊ ਬਣ ਸਕਾਂ । ਹੈਦਰਅਲੀ ਦੇ ਹਮਲੇ ਤੋਂ ਬਾਦ ਮੈਨੂੰ ਆਸਰਾ ਦੇਣ ਵਾਲਾ ਮੁਰਾਰੀਰਾਉ ਜਦੋਂ ਕਿਤੇ ਦਾ ਨਾਂ ਰਿਹਾ, ਮੈਂ ਇਹ ਦੁਰਗਤੀ ਅਨੁਭਵ ਕਰ ਚੁੱਕਾ ਹਾਂ । ਮੇਰੇ ਬੜੇ ਨਜ਼ਦੀਕੀ ਮੁਰਾਰੀਰਾਉ ਨੂੰ ਧੋਖਾ ਦੇਣ ਵਾਲੇ ਨੀਚ ਨਵਾਬ ਦੇ ਥੱਲੇ ਕੰਮ ਕਰਨ ਦੀ ਮੈਨੂੰ ਕੋਈ ਇੱਛਾ ਨਹੀਂ ਸੀ । ਹੁਣ ਤਾਂ ਸਾਰੇ ਪਾਸੇ ਉਸੇ ਦਾ ਰਾਜ ਹੈ । ਵਪਾਰੀਆਂ ਤੇ ਸ਼ਾਹੂਕਾਰਾਂ ਦੀਆਂ ਦੁਕਾਨਾਂ ਤੇ ਮੁਨਸ਼ੀਗਿਰੀ ਕਰਨ ਦਾ ਮੈਨੂੰ ਕੋਈ ਤਜਰਬਾ ਨਹੀਂ ਸੀ । ਇਸ ਤਰ੍ਹਾਂ ਦੋ ਸਾਲ ਮੈਂ ਪਿੰਡ, ਪਿੰਡ, ਮਾਰਿਆ, ਮਾਰਿਆ ਫਿਰਦਾ ਰਿਹਾ । ਅਖੀਰ ਮਤੋੜ ਪੁੱਜਾ । ਨਾਇਕ ਹੋਰਾਂ ਨੇ ਆਸਰਾ ਦੇਣ ਲਈ ਕਿਹਾ । ਪਰ ਮਲੱਵਾਨਾਗਤੀ ਹੋਰਾਂ ਮੈਨੂੰ ਹੋਰ ਰਾਹ ਸੁਝਾਇਆ । ਤੁਸੀ ਕਹਿੰਦੇ ਹੋ, ਮੈਂ ਹੱਥ ਤੇ ਹੱਥ ਧਰਕੇ ਵਿਹਲਾ ਬੈਠ ਕੇ ਖਾਵਾਂ ਤੇ ਮਹਿਲ ਤੇ ਭਾਰ ਬਣਾ ।" ਬੜਾ ਅਸੰਤੁਸ਼ਟ ਹੋਕੇ ਬੋਲਿਆ ।

"ਫਿਰ ਕੀ ਚਹੁੰਦੇ ਹੋ ?"

"ਮੈਨੂੰ ਕਿਸੇ ਤੇ ਭਾਰੂ ਨਾ ਬਣਾਉ, ਕੋਈ ਕੰਮ ਦੇ ਦਿਉ । ਖਾਧਾ ਅੰਨ ਸੌਖਾ ਸੰਘ ਤੋਂ ਥੱਲੇ ਉਤਰ ਜਾਏਗਾ ।"

"ਠੀਕ ਏ, ਹੁਣ ਤਾਂ ਜਿਵੇਂ ਮੈਂ ਕਿਹੈ, ਉਵੇਂ ਕਰੋ, ਅਗੋਂ ਜਿਵੇਂ ਤੁਸੀ ਕਹੋਗੇ, ਇੰਤਜ਼ਾਮ ਕਰਾ ਦਿਆਂਗੇ । ਥੱਕੇ ਹੋਏ ਆਏ ਹੋ, ਅਰਾਮ ਕਰੋ" ਕਹਿਕੇ ਪਰਸ਼ੂਰਾਮਨਾਇਕ ਨੇ ਗੱਲ ਮੁਕਾਉਣ ਦੀ ਕੀਤੀ ।

"ਖਲੋਤੇ ਪੈਰੀਂ, ਮੇਰੇ ਲਈ ਇਹ ਸਭ ਕਰੋ, ਇਹ ਤਾਂ ਮੈਂ ਕਹਿ ਹੀ ਨਹੀਂ ਸਕਦਾ । ਦਸਾਂ ਦਿਨਾਂ ਬਾਦ, ਇੱਜ਼ਤ ਭਰੀ ਜ਼ਿੰਦਗੀ ਜੀਉਣ ਦਾ ਕੋਈ ਰਾਹ ਦਸਿਆ ਜੇ ।" ਹੱਥ ਜੋੜਕੇ ਸ੍ਰੀਪਤੀ ਬੋਲਿਆ ।

ਪਰਸ਼ੂਰਾਮਨਾਇਕ ਨੂੰ ਲਗਿਆ, ਇਹ ਸਮੱਸਿਆ ਹੱਲ ਹੋ ਗਈ ਸੀ । ਪਰ ਐਨੀ ਸੌਖੀ ਹੱਲ ਹੋਣ ਵਾਲੀ ਨਹੀਂ ਸੀ ਇਹ ਸਮੱਸਿਆ ।

# 7

ਪ੍ਰਧਾਨਮੰਤਰੀ ਦੀ ਸਾਰੀ ਬੈਠਕ ਵਿੱਚ ਹੀ ਜਿਵੇਂ ਭੂਚਾਲ ਆ ਗਿਆ। ਨਰਸਪਈਆ ਹੋਰੀਂ ਖੁਦ ਪ੍ਰਧਾਨਮੰਤਰੀ ਨੂੰ ਮਿਲਣ ਲਈ ਆਏ ਹਨ। ਅੰਦਰ ਆਉਣ ਲਈ ਆਗਿਆ ਮੰਗ ਰਹੇ ਹਨ। ਦੁਆਰਪਾਲੇ ਦੀ ਸੁਣਾਈ ਖ਼ਬਰ, ਇਕ ਮੁਨਸ਼ੀ ਨੇ ਕੋਈ ਕਾਗਜ਼ ਪੱਤਰ ਵੇਖ ਰਹੇ ਪਰਸ਼ੂਰਾਮ ਨਾਇਕ ਨੂੰ ਦਿੱਤੀ — ਇਹ ਗੱਲੈ ਸੁਣਕੇ ਆਪਣੇ ਕੰਨਾਂ ਤੇ ਭਰੋਸਾ ਕਰਨਾ ਕਠਿਨ ਹੋ ਗਿਆ, ਪਰਸ਼ੂਰਾਮ ਨਾਇਕ ਨੂੰ। ਘਰੋਂ ਹੀ ਆਪਣੀ ਪਦਵੀ ਤੋਂ ਅਸਤੀਫ਼ਾ ਭੇਜ ਦਿੱਤਾ ਸੀ, ਨਰਸਪਈਆ ਨੇ, ਉਸ ਦਿਨ ਤੋਂ ਬਾਦ, ਉਹਨਾਂ ਫਿਰ ਇਧਰ ਮੂੰਹ ਨਹੀਂ ਸੀ ਕੀਤਾ। ਘਰ ਰਹਿੰਦਿਆਂ ਕਦੀ ਸ਼ਾਇਦ ਇਸ ਪਾਸੇ ਸਿਰ ਕਰਕੇ ਸੁੱਤੇ ਵੀ ਨਹੀਂ ਹੋਣੇ।

ਅਜ ਪ੍ਰਧਾਨਮੰਤਰੀ ਨੂੰ ਮਿਲਣ ਚੌਂਕੀ ਵਿੱਚ ਆ ਗਏ। ਮੁਨਸ਼ੀ ਦੀ ਗੱਲ ਸੁਣਕੇ ਪਰਸ਼ੂਰਾਮਨਾਇਕ ਆਪਣੇ ਆਸਣ ਤੋਂ ਤ੍ਰਬੱਕ ਕੇ ਉਠੇ ਤੇ ਚੌਂਕੀ ਦੇ ਬੂਹੇ ਕੋਲ ਜਾਕੇ ਧੁੱਪ ਵਿੱਚ ਖਲੋਤੇ ਨਰਸਪਈਏ ਹੋਰਾਂ ਨੂੰ ਵੇਖਿਆ।

"ਵਡਿਆਂ ਨੂੰ ਧੁੱਪ ਵਿੱਚ ਖੜਾ ਰੱਖਣ ਵਾਲਾ ਮੂਰਖ ਕਿਹੜ ਏ ? ਸ਼ਾਮੀ ਉਸਨੂੰ ਮੇਰੇ ਕੋਲ ਭੇਜੋ।" ਕੋਲ ਖਲੋਤੇ ਮੁਨਸ਼ੀ ਨੂੰ ਚਾਬਕ ਨਾਲ ਮਾਰਣ ਵਾਂਗ ਬੋਲੇ।

"ਮੇਰੀ ਭੁੱਲ ਮਾਫ਼ ਕਰਨੀ, ਅੰਦਰ ਆਉ, ਇਸ ਕਰੜੀ ਧੁੱਪ ਵਿੱਚ ਤੁਸੀ ਐਨੀ ਦੂਰ ਚਲਕੇ ਕਿਉਂ ਆਏ ਹੋ ? ਮੈਨੂੰ ਬੁਲਾ ਭੇਜਦੇ, ਮੈਂ ਆ ਜਾਂਦਾ।" ਪਸਚਾਤਾਪ ਤੇ ਖ਼ਿਮਾਯਾਚਨਾ ਭਰੀ ਅਵਾਜ਼ ਵਿੱਚ ਹੱਥ ਜੋੜਕੇ ਪਰਸ਼ੂਰਾਮਨਾਇਕ ਬੋਲੇ।

"ਮੇਰੇ ਅਉਣ ਨਾਲ ਤੁਹਾਨੂੰ ਕੋਈ ਤਕਲੀਫ਼ ਤਾਂ ਨਹੀਂ ਹੋਈ" ਅੰਦਰ ਆਕੇ ਮੂੰਹ ਤੋਂ ਰੁਮਾਲ ਨਾਲ ਪਸੀਨਾ ਪੂੰਝਦੇ ਬੋਲੇ ਨਰਸਪਈਆ।

"ਤਕਲੀਫ਼ ਕਾਹਦੀ, ਤੁਹਾਡੇ ਅਉਣ ਨਾਲ ਤਾਂ ਇਸ ਬੈਠਕ ਵਿੱਚ ਜਿਵੇਂ ਫਿਰ ਜਾਨ ਆ ਗਈ ਹੈ। ਅੰਦਰ ਆਉ।"

ਇਸ ਗੱਲ ਦੇ ਜੁਆਬ ਵਿੱਚ, ਆਪਣੀ ਚਿਰਾਂ ਤੋਂ ਜਾਣੀ ਪਛਾਣੀ ਪਰਧਾਨਮੰਤਰੀ ਦੀ ਬੈਠਕ ਵਲ ਬਿਨਾ ਇਧਰ ਉਧਰ ਵੇਖਿਆ, ਉਹਨਾਂ ਨੂੰ ਵੇਖਕੇ ਉਠ ਖਲੋਤੇ, ਨਮਸਕਾਰ ਕਰਦੇ ਮੁਨਸ਼ੀਆਂ ਨੂੰ ਅਣਗੌਲਿਆਂ ਕਰ ਸਿੱਧੇ ਪ੍ਰਧਾਨਮੰਤਰੀ ਦੇ ਕਮਰੇ ਵਿੱਚ ਚਲੇ ਗਏ। ਕਮਰੇ ਵਿੱਚ ਆਕੇ ਇਕ ਵਾਰੀ ਵੇਖਿਆ — ਪ੍ਰਧਾਨਮੰਤਰੀ ਦੇ ਅਹੁਦੇ ਅਨੁਸਾਰ ਉਚਿੱਤ ਢੰਗ ਨਾਲ ਸਜੀ ਬੈਠਕ ਨੂੰ — ਬਾਹਰ ਪਥਰਾਂ ਨੂੰ ਵੀ ਸਾੜ ਦੇਣ ਵਾਲੀ ਗਰਮੀ ਪੈ ਰਹੀ ਸੀ, ਕਮਰੇ ਦੀਆਂ ਚੌੜੀਆਂ ਖਿੜਕੀਆਂ ਦੇ ਬਾਹਰ ਖ਼ਸ ਖ਼ਸ ਦੀਆਂ ਚਿੱਕਾਂ ਨੇ ਇਸ ਵੱਡੀ ਸਾਰੀ ਬੈਠਕ ਨੂੰ ਠੰਡਾ ਕੀਤਾ ਹੋਇਆ ਸੀ। ਫ਼ਰਸ਼ ਤੇ ਵਿਛੇ ਕਾਲੀਨ, ਕੰਧਾਂ ਤੇ ਦੁਰਗ ਦੇ ਰਾਜਿਆਂ ਦੇ ਸ਼ੀਸ਼ਿਆਂ ਤੇ ਵਾਹੇ ਚਿਤਰ, ਕੰਧਾਂ ਤੇ ਲਟਕਦੇ ਸ਼ੀਸ਼ਿਆਂ ਦੇ ਦੀਪਾਂ ਦੇ ਗੁੱਛੇ। ਚਾਰੋ ਪਾਸੇ

ਦੰਦ ਖੰਡ ਦੀ ਮੀਨਕਾਰੀ ਵਾਲੇ ਢੋਅ ਵਾਲੇ ਆਸਣ, ਢੋਅ ਲਉਣ ਲਈ ਰਖੇ ਮੱਖਮਲ ਦੇ ਕੂਲੇ ਤਕੀਏ, ਚੌੜੇ ਚਿੱਟੇ ਰੇਸ਼ਮੀ ਗੱਦੇ, ਉਤੇ ਸ਼ੇਰ ਦੀ ਖੱਲ ਵਿਛਾਈ ਹੋਈ, ਉਸਦੇ ਦੋਵੇਂ ਪਾਸੇ ਮਖਮੱਲ ਦੇ ਤਕੀਏ । ਪਿੱਠ ਦੇ ਪਿਛੇ, ਕੰਧ ਦੇ ਉੱਪਰ ਸੋਨੇ ਦਾ ਪਾਣੀ ਚੜ੍ਹਿਆ, ਹੀਰੇ ਮੋਤੀਆਂ ਨਾਲ ਜੋੜਕੇ ਬਣਾਇਆ ਹਨੂਮਦਗਰੁਡ ਦਾ ਚਿੰਨ, ਉਸਦੀ ਰਖਿਆ ਲਈ, ਉਸਦੇ ਥੱਲੇ ਦੋਵੇਂ ਪਾਸੇ ਵੇਲਾਂ ਵਾਂਗ ਝੁਕੀਆਂ, ਕੈਂਚੀ ਦੇ ਅਕਾਰ ਵਿੱਚ ਜੋੜੀਆਂ ਤਲਵਾਰਾਂ ਟੰਗੀਆਂ ਹੋਈਆਂ ਸਨ । ਪ੍ਰਧਾਨਮੰਤਰੀ ਦੇ ਆਸਣ ਤੋਂ ਥੋਹੜੀ ਦੂਰੀ ਤੇ ਵਰਦੀ ਵਿੱਚ ਖਲੋਤੇ ਦੋ ਸੈਨਿਕ, ਉਹ ਦੋਵੇਂ ਭਾਵੇਂ ਬੜੇ ਰਿਸ਼ਟਪੁਸ਼ਟ ਸਨ, ਪਰ ਜਮਾਂਦਰੂ ਡੋਰੇ । ਕਮਰੇ ਦੀਆਂ ਕੰਧਾਂ ਵਿੱਚ ਦੋਵੀਂ ਪਾਸੀਂ ਦੁਰਗ ਦੇ ਪ੍ਰਧਾਨਮੰਤਰੀ ਨੂੰ ਕੁੱਛ ਸਰਕਾਰਾਂ ਕੋਲੋਂ, ਨਵਾਬ ਕੋਲੋਂ, ਪੇਸ਼ਵਿਆਂ ਕੋਲੋਂ ਮਿਲੀਆਂ ਸੁਗਾਤਾਂ ਰਖਣ ਲਈ ਆਲੇ ਬਣਾਏ ਹੋਏ ਸਨ । ਰੁੱਖਾਂ, ਪੰਛੀਆਂ, ਵੇਲਾਂ, ਫੁੱਲਾਂ ਦੇ ਰੰਗ ਬਰੰਗੇ ਚਿਤਰਾਂ ਨਾਲ ਸਜਾਈ ਹੋਈ ਕਮਰੇ ਦੀ ਛੱਤ, ਦਰਵਾਜਿਆਂ ਤੇ ਮਖਮੱਲ ਦੇ ਪਰਦੇ ਲਟਕ ਰਹੇ ਸਨ, ਉਹਨਾਂ ਤੇ ਸੁਨਹਿਰੀ ਜ਼ਰੀ ਨਾਲ ਹਨੂਮਦਗਰੁਡਚਿੰਨ ਕਢਿਆ ਹੋਇਆ ਸੀ । ਪ੍ਰਧਾਨਮੰਤਰੀ ਦੇ ਆਸਣ ਦੇ ਦੋਹੀਂ ਪਾਸੀਂ ਹੋਰ ਬੰਦਿਆਂ ਦੇ ਬੈਠਣ ਲਈ ਤਕੀਏ ਪਏ ਹੋਏ ਸਨ, ਆਸਣ ਵਿਛੇ ਹੋਏ ਸਨ । ਉਹਨਾਂ ਦੀਆਂ ਮੁਹਰਾਂ, ਗੁਪਤ ਪੱਤਰ ਆਦਿ ਰਖਣ ਲਈ ਕੋਲ ਹੀ ਇਕ ਛੋਟੀ ਤਿਜੌਰੀ ਸੀ । ਇਕ ਚੌਂਕੀ ਤੇ ਸ਼ਾਹੀ ਦੀ ਦਵਾਤ, ਕਲਮ । ਐਨੇ ਸਾਲਾਂ ਤੋਂ ਇਥੇ ਰਹਿਣ ਕਾਰਨ, ਪ੍ਰਧਾਨਮੰਤਰੀ ਇਸਦੇ ਇਕ ਇਕ ਕੋਨੇ ਤੋਂ ਜਾਣੂ ਸਨ — ਉਹਨਾਂ ਦੇ ਸਮੇਂ ਜਿਵੇਂ ਸੀ, ਉਵੇਂ ਹੀ ਹੁਣ ਵੀ ਸੀ । ਸਿਰਫ਼ ਪ੍ਰਧਾਨਮੰਤਰੀ ਦੇ ਆਸਣ ਤੇ ਉਹ ਨਹੀਂ ਸਨ, ਪਰਸ਼ੂਰਾਮ ਨਾਇਕ ਸੀ ।

ਕਮਰੇ ਵਿੱਚ ਪ੍ਰਵੇਸ਼ ਕਰਦੇ ਨਰਸਪਈਆ ਨੂੰ ਪਰਸ਼ੂਰਾਮ ਨੇ ਕਿਹਾ "ਬੈਠੋ ।" ਪਰਸ਼ੂਰਾਮ ਦੇ ਇਹ ਕਹਿਣ ਤਕ ਉਹ ਖਲੋਤੇ ਰਹੇ । ਉਸਤੋਂ ਬਾਦ ਦਿਖਾਏ ਆਸਣ ਤੇ ਬਹਿ ਗਏ । ਆਪਣੇ ਵਲ ਪੱਖਾ ਝਲਦੇ ਨੌਕਰ ਨੂੰ ਨਰਸਪਈਏ ਹੋਰਾਂ ਨੂੰ ਪੱਖਾ ਝੱਲਣ ਲਈ ਇਸ਼ਾਰਾ ਕੀਤਾ ।

"ਸ਼੍ਰੀਮਾਨ ਜੀ, ਐਡੀ ਦੂਰੋਂ ਆਏ ਹੋ, ਹੁਕਮ ਕਰੋ ।" ਪਰਸ਼ੂਰਾਮਨਾਇਕ ਬੋਲੇ ।

"ਬੜੇ ਦਿਨਾਂ ਤੋਂ ਮੈਨੂੰ ਮੰਤਰਾਲਯ, ਪੰਡਰਾਪੁਰ ਕੋਹਲਾਪੁਰ ਆਦਿ ਦੇ ਤੀਰਥਾਂ ਦੀ ਯਾਤਰਾ ਕਰਨ ਦੀ ਇੱਛਾ ਸੀ, ਐਨੇ ਦਿਨ ਕਈ ਕਾਰਨਾਂ ਕਰਕੇ ਨਹੀਂ ਜਾ ਸਕਿਆ । ਹੁਣ ਇਹ ਇੱਛਾ ਪੂਰੀ ਕਰਨੀ ਚਹੁੰਦਾ ਹਾਂ । ਇਸ ਲਈ ਲੋੜੀਂਦੀ ਰਾਹਦਾਰੀ ਦੇ ਦਿਉ ।" ਨਰਸਪਈਆ ਬੋਲੇ ।

ਉਹਨਾਂ ਦੀ ਇਹ ਇੱਛਾ ਸੁਣਕੇ ਹੈਰਾਨ ਹੋਕੇ ਪਰਸ਼ੂਰਾਮ ਨਾਇਕ ਬੋਲੇ, "ਇਹ ਕੀ, ਅਚਨਚੇਤੀ ਇਹ ਫੈਸਲਾ ਕਰ ਲਿਐ, ਉਹ ਵੀ ਐਨੀ ਸਖ਼ਤ ਗਰਮੀ ਵਿੱਚ ।"

"ਗਰਮੀ, ਧੁੱਪ ਤਾਂ ਸਾਰੇ ਪਾਸੇ ਹੀ ਹੈ । ਪਰ ਜੇ ਮਨ ਵਿੱਚ ਸ਼ਾਂਤੀ ਹੋਵੇ ਤਾਂ ਬਾਹਰਲਾ ਤਾਪ ਐਨਾਂ ਔਖਾ ਨਹੀਂ ਕਰਦਾ । ਦੁਰਗ ਵਿੱਚ ਰਹਿੰਦਿਆਂ ਮੈਨੂੰ ਅੰਦਰ, ਬਾਹਰ ਦਿਨ ਰਾਤ ਇਹੋ ਗਰਮੀ ਏ । ਇਸ ਲਈ ਮੈਨੂੰ ਕੋਈ ਫ਼ਰਕ ਨਹੀਂ ਪੈਂਦਾ । ਸੋ ਤੁਸੀ ਲੋੜੀਂਦੀ ਰਾਹਦਾਰੀ ਦੇ ਦਿਉ ।" ਨਰਸਪਈਏ ਹੋਰਾਂ ਦੀ ਸ਼ਾਂਤ ਢੰਗ ਨਾਲ ਕੀਤੀ ਹੋਈ ਗੱਲ ਵੀ ਪਰਸ਼ੂਰਾਮ ਨਾਇਕ ਨੂੰ ਚੰਗਿਆੜੀ ਵਾਂਗ ਸਾੜ ਗਈ ।

"ਤੁਹਾਡੀ ਗੱਲ ਸੁਣਕੇ ਲਗਦੈ, ਤੁਹਾਨੂੰ ਮੇਰੇ ਤੇ ਬੜਾ ਗੁੱਸਾ ਹੈ, ਜਾਣੇ ਯਾਂ ਅਨਜਾਣੇ ਵਿੱਚ ਮੇਰੇ ਤੋਂ ਕੋਈ ਭੁੱਲ ਹੋ ਗਈ ਹੋਵੇ ਤਾਂ ਤੁਸੀ ਵੱਡੇ ਹੋ, ਮਾਫ਼ ਕਰ ਦੇਣਾ ।"

"ਚੰਗਿਆੜੀ ਫੜ ਲਈਏ ਤੇ ਫਿਰ ਕਹੀਏ, ਮੈਂ ਅਨਜਾਣੇ ਹੀ ਫੜ ਲਈ ਏ, ਮੈਨੂੰ ਨਾ ਸਾੜ — ਤਾਂ ਕੀ ਇਹ ਹੋ ਸਕਦਾ ਹੈ ਕਿ ਉਹ ਨਾ ਸਾੜੇ । ਖ਼ੈਰ ਇਹ ਛੱਡੋ, ਮੇਰੇ ਭਾਗਾਂ ਵਿੱਚ ਇਹੋ ਲਿਖਿਐ — ਮੈਂ ਜੋ ਕੁੱਛ ਕਿਹੈ, ਉਹ ਕਰ ਦਿਉ । ਜੇ ਇਸਤੇ ਕੋਈ ਇਤਰਾਜ਼ ਹੋਵੇ ਤਾਂ ਨਾਂ ਦਿਉ । ਜੇ ਇਸ ਉਬਲਦੇ ਪਾਣੀ ਵਿੱਚ ਮੈਨੂੰ ਸਾੜਨ ਦੀ ਤੁਹਾਡੀ ਇੱਛਾ ਹੋਵੇ ਤਾਂ ਉਹ ਵੀ ਦੱਸ ਦਿਉ ।"

"ਤੁਸੀ ਬਜ਼ੁਰਗ ਹੋ, ਤੁਹਾਡਾ ਤੀਰਥ ਯਾਤਰਾ ਲਈ ਜਾਣਾ ਸਾਡੇ ਲਈ ਮਾਣ ਦੀ ਗੱਲ ਹੈ । ਪਰ ਖੁਸ਼ੀ ਖੁਸ਼ੀ ਜਾਉ । ਸਾਡੇ ਨਾਲ ਗੁੱਸੇ ਹੋਕੇ ਜਾਉਗੇ ਤਾਂ ਸਾਡੇ ਲਈ ਇਹ ਚੰਗੀ ਗੱਲ ਨਹੀਂ, ਨਾਲੇ ਇਸ ਸਮੇਂ ਤੁਹਾਡੇ ਵਰਗੇ ਵਡੇਰਿਆਂ ਦਾ ਚਿਤਰਦੁਰਗ ਵਿੱਚ ਰਹਿਣਾ ਬੜਾ ਜ਼ਰੂਰੀ ਹੈ ।"

"ਮੇਰੀ ਬਜ਼ੁਰਗੀ, ਮੇਰੇ ਇਥੇ ਰਹਿਣ ਦੀ ਜ਼ਰੂਰਤ, ਇਹ ਗੱਲਾਂ ਤੁਸੀ ਛੇੜੋ ਹੀ ਨਾਂ । ਲੱਤਾਂ ਤਕੜੀਆਂ ਹੋ ਜਾਣ ਤਾਂ ਸੋਟੀ ਦੀ ਲੋੜ ਨਹੀਂ ਰਹਿੰਦੀ । ਇਹ ਗੱਲਾਂ ਵੀ ਰਹਿਣ ਦਿਉ । ਮੈਂ ਜਾਣ ਦੀ ਇਜਾਜ਼ਤ ਮੰਗ ਰਿਹਾ ਹਾਂ, ਦੇਣੀ ਨਾਂ ਦੇਣੀ ਤੁਹਾਡੀ ਇੱਛਾ ਹੈ, ਜਾਣ ਲਈ ਪੁੱਛਣ ਦਾ ਅਧਿਕਾਰ ਤਾਂ ਮੈਨੂੰ ਹੈ ਨਾਂ ।" ਤਿਖੇ ਹੋਕੇ ਬੋਲੇ ਨਰਸਪੱਈਆ ।

"ਅਧਿਕਾਰ ਕਿਸੇ ਕੋਲ ਵੀ ਸਦਾ ਨਹੀਂ ਰਹਿੰਦਾ । ਇਸ ਲਈ ਇਹ ਗੱਲ ਛਡੋ ਤੇ ਪਹਿਲਾਂ ਇਹ ਦਸੋ ਕਿ ਇਹ ਤੀਰਥ ਯਾਤਰਾ ਤੇ ਜਾਣ ਦੀ ਅਚਾਨਕ ਐਨੀ ਜਲਦੀ ਕਿਉਂ ?"

"ਉਸਦਾ ਕਾਰਨ ਤੁਸੀ ਹੀ ਹੋ । ਸਿਰ ਉੱਚਾ ਕਰਕੇ ਤੁਰਨ ਜੋਗਾ ਨਹੀਂ ਛਡਿਆ ਤੇ ਸਿਰ ਨੀਵਾਂ ਕਰਕੇ ਤੁਰਨ ਦੀ ਮੈਨੂੰ ਆਦਤ ਨਹੀਂ ।"

"ਅਜਿਹਾ ਕੀ ਵਾਪਰ ਗਿਆ ਹੈ ?"

"ਕਾਂ ਜਿਸ ਘਰ ਵਿੱਚ ਰਹਿਣ ਲੱਗ ਪੈਣ, ਉਥੇ ਮਨੁੱਖ ਨਹੀਂ ਰਹਿੰਦੇ, ਪ੍ਰਧਾਨਮੰਤਰੀ ਜੀ, ਇਸ ਵੇਲੇ ਦੁਰਗ ਮੇਰੇ ਲਈ ਅਜਿਹਾ ਹੀ ਘਰ ਬਣ ਗਿਆ ਹੈ । ਜਿੰਨਾਂ ਨੂੰ ਇਥੇ ਰਹਿਣ ਲਈ ਰੋਕਿਆ ਸੀ, ਉਹੀ ਆਕੇ ਰਹਿਣ ਲੱਗ ਪਏ ਹਨ । ਉਹਨਾਂ ਨੂੰ

ਦਿੱਤੀ ਸਜ਼ਾ ਮੇਰੇ ਜੀਂਦੇ ਜੀਅ ਹੀ ਰੱਦ ਕਰ ਦਿੱਤੀ ਗਈ ਹੈ । ਮੇਰੇ ਪਰਿਵਾਰ ਦਾ ਮਾਮਲਾ ਰਾਜਅਧੀਨ ਹੋ ਗਿਆ ਹੈ । ਹੁਣ ਬਾਕੀ ਰਹਿ ਹੀ ਕੀ ਗਿਆ ਹੈ । ਇਸਤੋਂ ਪਹਿਲਾਂ ਕਿ ਧੌਣ ਤੋਂ ਫੜਕੇ ਮੈਨੂੰ ਬਾਹਰ ਕਢਿਆ ਜਾਵੇ, ਚੰਗਾ ਇਹੀ ਹੋਵੇਗਾ ਕਿ ਮੈਂ ਆਪੇ ਹੀ ਚਲਾ ਜਾਵਾਂ । ਇਸ ਲਈ ਜੇ ਤੁਹਾਡੇ ਮਨ ਵਿੱਚ ਮੇਰੇ ਲਈ ਥੋਹੜਾ ਜਿਹਾ ਵੀ ਆਦਰ ਹੈ ਤਾਂ ਜਲਦੀ ਨਾਲ ਮੈਨੂੰ ਰਾਹਦਾਰੀ ਦੇ ਦਿਉ ।"

"ਤੇ ਤੁਹਾਡਾ ਪੁੱਤਰ ?"

"ਮੇਰੇ ਪੁੱਤਰ ਨੂੰ ਮਰਿਆਂ ਕਿੰਨੇ ਸਾਲ ਹੋ ਗਏ ਹਨ । ਹੁਣ ਜਿਹੜਾ ਆਇਆ ਏ, ਉਹ ਮੇਰੇ ਪੁੱਤਰ ਦਾ ਭੂਤ ਏ । ਮੇਰੇ ਹੁਕਮ ਤੋਂ ਡਰਕੇ ਇਹ ਭੂਤ ਰਾਜ ਤੋਂ ਬਾਹਰ ਕਿਤੇ ਜਾ ਲੁਕਿਆ ਸੀ, ਹੁਣ ਮੇਰੇ ਸਾਹਮਣੇ ਖਲੋਕੇ ਮੈਨੂੰ ਦੰਦ ਚਿੜਾ ਰਿਹੈ । 'ਕੀ ਹੋਇਆ ਤੇਰੇ ਹੁਕਮ ਦਾ ?' ਕਹਿਕੇ ਮੇਰਾ ਮੌਜੂ ਉਡਾਉਣ ਦਾ ਸਮਾਂ ਆ ਗਿਆ ਹੈ । ਠੀਕ ਹੈ, ਇਹ ਮੇਰੇ ਕਰਮਾ ਦਾ ਫ਼ਲ ਹੈ । ਜੇ ਤੁਸੀ ਇਹ ਨਹੀਂ ਚਹੁੰਦੇ ਕਿ ਇਸ ਉਮਰ ਵਿੱਚ ਮੈਂ ਨਿੱਤ ਕੰਡਿਆਂ ਤੇ ਨਾਂ ਸੰਵਾਂ, ਲੋਕਾਂ ਨੂੰ ਮੂੰਹ ਵਿਖਾਉਣ ਜੋਗਾ ਨਾ ਰਹਿਕੇ ਘਰ ਵੜਕੇ ਬੈਠਾ ਰਹਾਂ, ਤਾਂ ਰਾਹਦਾਰੀ ਦੇ ਦਿਉ । ਉਸ ਬਾਰੇ ਹੋਰ ਗੱਲ ਨਾ ਕਰੋ । ਦਿਉਗੇ ਕਿ ਨਹੀਂ, ਸਾਫ਼ ਸਾਫ਼ ਦੱਸ ਦਿਉ ।" ਬੜੀ ਦ੍ਰਿੜ ਅਵਾਜ਼ ਵਿੱਚ ਬੋਲੇ ਨਰਸਪਈਆ ।

"ਢਿਡੋਂ ਜੰਮੇ ਪੁੱਤਰ ਤੇ ਐਨਾ ਗੁੱਸਾ ?"

"ਇਹ ਪੁਠੀਆਂ ਗੱਲਾਂ ਕਾਹਦੇ ਲਈ ? ਐਨੇ ਸਾਲ ਮੈਂ ਦੁਰਗ ਲਈ ਕੰਮ ਕਰਦਾ ਰਿਹਾ, ਮੇਰੀ ਹੁਣ ਕੋਈ ਕਦਰ ਨਹੀਂ, ਦੁਰਗ ਨਾਲ ਧ੍ਰੋਹ ਕਰਕੇ ਐਨੇ ਸਾਲ ਜਿਹੜਾ ਲੁਕਿਆ ਰਿਹਾ, ਉਹ ਅਜ ਤੁਹਾਡਾ ਹਿਤੈਸ਼ੀ ਬਣ ਗਿਆ । ਖ਼ੈਰ, ਉਹ ਤੁਹਾਡੀ ਮਰਜ਼ੀ ਏ, ਜਿਵੇਂ ਤੁਹਾਡੀ ਮਰਜ਼ੀ ਏ ਕਰੋ । ਮੈਂ ਤੁਹਾਨੂੰ ਕੋਈ ਸਿਖਿਆ ਨਹੀਂ ਦੇਣਾ ਚਾਹੁੰਦਾ ਤੇ ਨਾਂ ਹੀ ਤੁਸੀ ਕੋਈ ਮੈਨੂੰ ਮੱਤ ਦੇਣ ਦੀ ਕੋਸ਼ਿਸ਼ ਕਰੋ । ਰਾਹਦਾਰੀ ਦੇ ਸਕਦੇ ਹੋ ਕਿ ਨਹੀਂ — ਦਸੋ ।"

ਉੱਠਣ ਲਈ ਤਿਆਰ ਹੁੰਦੇ ਨਰਸਪਈਆ ਬੋਲੇ ।

"ਮਹਾਰਾਜ, ਬੈਠੋ, ਤੁਹਾਡੀ ਮਰਜ਼ੀ ਦੇ ਖਿਲਾਫ਼ ਬੋਲਣ ਦੀ ਹਿੰਮਤ ਮੈਂ ਨਹੀਂ ਕਰ ਸਕਦਾ । ਐਨੇ ਸਾਲ ਤੁਸੀ ਮੈਨੂੰ ਆਪਣਾ ਪੁੱਤਰ ਮੰਨਕੇ ਸਿਖਿਆ ਦਿੱਤੀ । ਉਸੇ ਭਰੋਸੇ ਦੇ ਬਲ ਤੇ ਮੈਂ ਇਹ ਗੱਲਾਂ ਕਹਿਣ ਦੀ ਗੁਸਤਾਖ਼ੀ ਕਰ ਲਈ । ਭੁੱਲ ਹੋ ਗਈ । ਮਾਫ਼ ਕਰ ਦੇਣਾਂ । ਤੁਸੀ ਜਾਣ ਦਾ ਫ਼ੈਸਲਾ ਕਰ ਲਿਆ ਹੈ, ਸਿਰਫ਼ ਰਾਹਦਾਰੀ ਹੀ ਨਹੀਂ, ਹੋਰ ਵੀ ਜੋ ਕੁੱਛ ਚਾਹੀਦਾ ਹੋਵੇ, ਦਸੋ, ਉਸਦਾ ਇੰਤਜ਼ਾਮ ਕਰਵਾ ਦਿਆਂਗਾ ।" ਸੱਪ ਦੇ ਨੇੜੇ ਜਾਣ ਤੋਂ ਡਰਦਿਆਂ ਬੋਲੇ ਪਰਸ਼ੁਰਾਮਨਾਇਕ ।

"ਹੋਰ ਕੁੱਛ ਨਹੀਂ ਚਾਹੀਦਾ, ਬੱਸ ਰਾਹਦਾਰੀ ਹੀ ਬਥੇਰੀ ਏ ।"

"ਸਮਾਂ ਠੀਕ ਨਹੀਂ, ਸਾਰੇ ਪਾਸੇ ਨਵਾਬ ਤੇ ਪੇਸ਼ਵਿਆਂ ਦੇ ਹਮਲਿਆਂ ਕਾਰਨ ਬਦਅਮਨੀਂ ਫ਼ੈਲੀ ਹੋਈ ਹੈ । ਚੰਗੇ ਖਾਂਦੇ ਪੀਂਦੇ ਲੋਕੀ ਆਪਣਾ ਸਭ ਕੁੱਛ ਗੁਆ ਚੁੱਕਣ

ਕਾਰਨ ਚੋਰ ਲੁਟੇਰੇ ਬਨਣ ਤੇ ਮਜ਼ਬੂਰ ਹੋਏ ਹਨ । ਤੁਸੀ ਆਪਣੇ ਪਰਿਵਾਰ ਸਮੇਤ ਜਾ ਰਹੇ ਹੋ । ਤੁਹਾਡੀ ਰਖਿੰਆ ਲਈ ਕੁੱਛ ਬੰਦਿਆਂ ਦਾ ਇੰਤਜ਼ਾਮ ਕਰਵਾ ਦਿੰਦੇ ਹਾਂ ।"

"ਮੈਂ ਹੁਣ ਦੁਰਗ ਦਾ ਪ੍ਰਧਾਨਮੰਤਰੀ ਨਹੀਂ । ਦੇਸ਼ ਵਿੱਚ ਫਿਰਦੇ ਸਾਰੇ ਬੰਦਿਆਂ ਦੀ ਰਖਿਆ ਦਾ ਤੁਸੀ ਇੰਤਜ਼ਾਮ ਕਰਵਾ ਸਕਦੇ ਹੋ ? ਜਿਥੇ ਬਾਕੀ ਦੀ ਜਨਤਾ ਹੈ, ਅਸੀ ਵੀ ਹਾਂ । ਮੇਰੇ ਲਈ ਕੋਈ ਖੇਚਲ ਕਰਨ ਦੀ ਲੋੜ ਨਹੀਂ । ਰਾਹਦਾਰੀ ਦੇ ਦਿਉ ਏਨਾ ਹੀ ਬੜਾ ਏ । ਬੜਾ ਚਿਰ ਗੱਲਾਂ ਕਰਦਾ ਰਿਹਾ ਹਾਂ, ਤੁਹਾਨੂੰ ਤਕਲੀਫ਼ ਦਿੱਤੀ ਏ, ਇਸ ਲਈ ਖ਼ਿਮਾ ਕਰਨਾ ।" ਗੱਲ ਮੁਕਾਕੇ ਉਠ ਖਲੋਤੇ ਨਰਸ-ਪਈਆ ।

"ਜਾਣ ਦੀ ਐਡੀ ਕਾਹਲ ਕਾਹਦੀ ਹੈ । ਕਿਰਪਾ ਕਰਕੇ ਥੋਹੜਾ ਚਿਰ ਹੋਰ ਬੈਠੋ । ਪਾਨ ਮੰਗਵਾਣਾ । ਤੁਹਾਡੇ ਪਾਨ ਸੇਵਨ ਕਰਨ ਤਕ ਤੁਹਾਡਾ ਰਾਹਦਾਰੀ ਪੱਤਰ ਤਿਆਰ ਹੋ ਜਾਵੇਗਾ ।" ਪਰਸ਼ੂਰਾਮਨਾਇਕ ਨੇ ਕਿਹਾ ।

ਉਸਦੇ ਮੂੰਹੋਂ ਪਾਨ ਦੀ ਗੱਲ ਸੁਣਕੇ ਨਰਸਪਈਆ ਦੇ ਮੂੰਹ ਤੇ ਉਦਾਸੀ ਜਿਹੀ ਛਾ ਗਈ ਤੇ ਫਿਕਾ ਜਿਹਾ ਹਾਸਾ ਹੱਸਦੇ ਬੋਲੇ —

"ਤੁਹਾਡਾ ਪ੍ਰੇਮ ਮੈਂ ਕਦੀ ਨਹੀਂ ਭੁਲਾ ਸਕਦਾ । ਪਰ ਹੁਣ ਮੈਨੂੰ ਪਾਨ ਦੀ ਕੋਈ ਇੱਛਾ ਨਹੀਂ । ਪ੍ਰਧਾਨਮੰਤਰੀ ਦੀ ਪਦਵੀ ਛੱਡਣ ਦੇ ਦਿਨ ਤੋਂ ਹੀ ਅਮੀਰਾਂ ਦੀ ਇਸ ਭੈੜੀ ਆਦਤ ਨੂੰ ਤਿਲਾਂਜਲੀ ਦੇ ਦਿੱਤੀ । ਜਿਸਦਾ ਨੱਕ ਹੀ ਨਹੀਂ, ਉਸਨੂੰ ਮੁੱਛਾਂ ਦੀ ਕੀ ਲੋੜ ਏ ? ਮੇਰੇ ਲਈ ਕੋਈ ਤਕਲੀਫ਼ ਨਾਂ ਕਰੋ, ਨਾਂ ਹੀ ਕਿਸੇ ਨੂੰ ਔਖਿਆਂ ਕਰੋ । ਜਲਦੀ ਹੀ ਮੈਨੂੰ ਰਾਹਦਾਰੀ ਭਿਜਵਾ ਦੇਨਾ । ਹੁਣ ਮੈਂ ਚਲਨਾਂ । ਨਮਸਕਾਰ ।"

ਉਹਨਾਂ ਦੀ ਇਸ ਗੱਲ ਤੋਂ ਬਾਦ ਹੋਰ ਕੋਈ ਗੱਲ ਨਾਂ ਕਰ ਸਕਣ ਜੋਗੇ ਰਹਿ ਗਏ ਪਰਸ਼ੂਰਾਮਨਾਇਕ ਨੇ ਉੱਠ ਖਲੋਤੇ ਨਰਸਪਈਏ ਨੂੰ ਉਠਕੇ ਨਮਸਕਾਰ ਕੀਤੀ ।

"ਨਮਸਕਾਰ ਚਲਨਾਂ" ਏਨਾਂ ਕਹਿਕੇ ਨਰਸਪਈਏ ਹੋਰੀਂ ਕਮਰੇ ਵਿਚੋਂ ਬਾਹਰ ਨਿਕਲ ਆਏ । ਉਹਨਾਂ ਨੂੰ ਹੱਥ ਜੋੜਦੇ ਪ੍ਰਧਾਨਮੰਤਰੀ ਦੀ ਚੌਕੀ ਦੇ ਬੰਦਿਆਂ ਵਲ ਵੇਖੇ ਬਿਨਾਂ ਅਗੇ ਗਏ । ਬਾਹਰਲੇ ਬੂਹੇ ਤਕ ਛੱਡਣ ਲਈ ਪਰਸ਼ੂਰਾਮ ਨਾਲ ਆਇਆ । ਤਿਖੀ ਧੁੱਪ ਵਿੱਚ ਛਤਰੀ ਫੜਕੇ ਸਾਧਾਰਣ ਵਿਅਕਤੀ ਵਾਂਗ ਜਾ ਰਹੇ ਦੁਰਗ ਦੇ ਪਹਿਲੇ ਪ੍ਰਧਾਨਮੰਤਰੀ ਨੂੰ ਵੇਖਕੇ ਉਸਨੂੰ ਬੜਾ ਹੀ ਦੁਖ ਹੋਇਆ ।

ਲੋਕਾਂ ਦੀ ਆਵਾਜਾਈ ਤੋਂ ਸਖਣੀ ਧੁੱਪ ਵਿੱਚ ਤਪਦੀ ਖਾਲੀ ਗਲੀ ਵਿੱਚ ਨਰਸਪਈਏ ਹੋਰਾਂ ਦੇ ਪਿੱਛੇ ਜਾ ਰਿਹਾ ਸੀ, ਉਹਨਾਂ ਦਾ ਕਾਲਾ ਪਰਚਾਵਾਂ । ਪਰਸ਼ੂਰਾਮਨਾਇਕ ਦੇ ਹਿਰਦੇ ਵਿੱਚ ਕੋਈ ਅਨਜਾਣਾ ਡਰ ਜਾਗ ਪਿਆ । ਉਸ ਡਰ ਅਗੇ ਇਹ ਧੁੱਪ ਵੀ ਫਿੱਕੀ ਪੈ ਗਈ ।

ਕੂਲੇ ਨਰਮ ਗਦੇਲੇ ਵਿਛੇ ਹੋਏ, ਤਕੀਏ ਨਾਲ ਸਜੀ ਸਵਾਰੀ ਗੱਡੀ, ਅਗੇ

ਸਜੇ ਹੋਏ ਬੈਲ ਜੁਤੇ ਹੋਏ — ਨਾਲ ਖਾਣਾ ਪਕਾਉਣ ਵਾਲੇ, ਦਾਸੀਆਂ ਨੌਕਰਾਂ ਚਾਕਰਾਂ ਦੀਆਂ ਦੱਸ ਗੱਡੀਆਂ, ਅਗੇ ਪਿੱਛੇ ਵਰਦੀ ਵਾਲੇ ਸ਼ਸਤਰਧਾਰੀ ਘੋੜਸਵਾਰਾਂ ਦੇ ਪਹਿਰੇ ਵਿੱਚ ਜਾਂਦੇ । ਸਾਰੇ ਰਾਹ ਵਿੱਚ ਅਉਂਦੇ ਪਿੰਡਾਂ ਦੇ ਮੁਖੀਆ ਕੋਲੋਂ ਮਾਨ ਸਨਮਾਨ ਸਵੀਕਾਰ ਕਰਦੇ ਚਿਤਰਦੁਰਗ ਦੀ ਕੀਰਤੀ ਚਾਰੋ ਪਾਸੇ ਫੈਲਾਂਦੇ ਤੀਰਥ ਅਸਥਾਨਾਂ ਤੇ, ਲੋਕ ਦੁਰਗ ਦੇ ਰਾਜੇ ਦੇ ਗੁਣਗਾਣ ਕਰਦੇ, ਪੂਜਾ ਦਾਨ ਕਰਦਿਆਂ, ਜਾਂਦੇ ਹੁੰਦੇ ਸਨ ਦੁਰਗ ਦੇ ਪ੍ਰਧਾਨਮੰਤਰੀ ਨਰਸਪਈਆ —

ਇਸਦੇ ਉਲਟ, ਵਿਦਾਇਗੀ ਦੇ ਕਿਸੇ ਉਤਸਵ ਤੋਂ ਬਿਨਾਂ, ਐਨੇ ਦਿਨ ਖੁੱਲਾ ਰਹਿੰਦਾ ਬੂਹਾ ਬੰਦ ਕੀਤਾ ਤੇ ਜੰਦਰਾ ਮਾਰਕੇ ਟੁਰ ਪਏ । ਜੇ ਕਿਸੇ ਪੁੱਛ ਲਿਆ, 'ਕਦੋਂ ਆਵੋਗੇ' 'ਆ ਜਾਵਾਂਗੇ, ਜਦੋਂ ਅਉਣਾ ਹੋਇਆ ।' ਸਾਧਾਰਣ ਵਿਅਕਤੀ ਦੀ ਤਰ੍ਹਾਂ ਸਾਧਾਰਣ ਗੱਡੀ ਵਿੱਚ ਸਿਰ ਸੁੱਟਕੇ ਰੋਂਦੀ ਬੈਠੀ ਭਾਗੀਰਥੀਬਾਈ ਦੇ ਨਾਲ ਦੁਰਗ ਤੋਂ ਚਲੇ ਗਏ । ਇਹ ਸਭ ਪਰਸ਼ੂਰਾਮਨਾਇਕ ਨੇ ਮਦਕਰੀਨਾਇਕ ਨੂੰ ਦਸਿਆ ।

"ਜਾਣ ਤੋਂ ਪਹਿਲਾਂ ਮਿਲ ਕੇ ਵੀ ਨਹੀਂ ਗਏ, ਕੋਈ ਗੱਲ ਵੀ ਨਹੀਂ ਕੀਤੀ । ਜਿਹੜੀ ਗਲ ਆਖੀ, ਉਸੇ ਲਈ ਨਾਂਹ ਕਰ ਦਿੱਤੀ । ਸਾਰੇ ਸੰਬੰਧ ਤੋੜਕੇ ਚਲੇ ਗਏ । ਐਤਕੀਂ ਦਾ 'ਭੇਟੀ ਤਿਉਹਾਰ ਸਾਡੇ ਭਾਅ ਦਾ ਵਿਯੋਗ ਬਣ ਜਾਏਗਾ । ਜੋ ਟੁਰ ਗਏ ਨੇ, ਉਹ ਤਾਂ ਮਿਲ ਨਹੀਂ ਸਕਦੇ ਤੇ ਮਿਲੇ ਹੋਏ ਵੀ ਵਿਛੜ ਗਏ ਹਨ । ਉਹ ਇਥੇ ਹੁੰਦੇ ਤਾਂ ਲੋੜ ਵੇਲੇ ਉਹਨਾਂ ਕੋਲੋਂ ਸਲਾਹ ਲੈ ਸਕਦੇ ਸਾਂ, ਏਨਾ ਤਾਂ ਹੌਂਸਲਾ ਸੀ । ਉਹ ਬਜ਼ੁਰਗ ਸਨ, ਸਿਆਣੇ ਸਨ, ਔਖੇ ਵੇਲੇ ਚਲੇ ਗਏ — ਅਜਿਹਾ ਨਹੀਂ ਸੀ ਹੋਣਾ ਚਾਹੀਦਾ ।"

ਪਸਚਾਤਾਪ ਦੀ ਅਗਨੀ ਵਿੱਚ ਸੜਦੇ, ਹੌਕਾ ਲੈ ਕੇ ਬੋਲੇ ਤੇ ਫਿਰ ਆਪਣੇ ਨਰਮ ਪੈ ਰਹੇ ਦਿਲ ਨੂੰ ਪਿਘਲਣ ਤੋਂ ਬਚਾਕੇ ਕਰੜਾ ਕਰ ਲਿਆ । "ਜਿਹੜੇ ਜਾਣਾ ਚਾਹੁੰਦੇ ਨੇ, ਉਹ ਜਾਣ, ਜਿਹੜੇ ਅਉਣਾ ਚਹੁੰਦੇ ਨੇ ਉਹ ਅਉਣ, ਜਿੰਨਾ ਚਿਰ ਉਤਸਵਾਂਬੇ ਦੀ ਕਿਰਪਾ ਸਾਡੇ ਤੇ ਹੈ, ਜਿੰਨਾ ਚਿਰ ਸਾਡੇ ਦੋਵੇਂ ਡੌਲੇ ਸਾਡੇ ਨਾਲ ਹਨ, ਉਨਾਂ ਚਿਰ ਸਾਨੂੰ ਕਿਸੇ ਦੀ ਕੋਈ ਚਿੰਤਾ ਕਰਨ ਦੀ ਲੋੜ ਨਹੀਂ ।" ਜਿਵੇਂ ਉਹ ਆਪਣੇ ਆਪਨੂੰ ਕਹਿ ਰਹੇ ਹੋਣ ।

## 8

ਤਰੁਵੇ ਕੇਰੇ ਕੋਲ — ਘਾਹ ਦਾ ਮੈਦਾਨ, ਉਸਦੇ ਇਕ ਪਾਸੇ ਵੱਡੇ ਅਕਾਰ ਦੇ ਖੰਭ ਸਮੇਟ ਕੇ ਬੈਠੇ ਪੰਛੀ ਵਾਂਗ ਦਿੱਸ ਰਿਹਾ ਸੀ ਹੈਦਰਅਲੀ ਦਾ ਡੇਰਾ — ਉਸ ਪੰਛੀ ਦੇ ਸਿਰ ਦੀ ਕਲਗੀ ਵਾਂਗ ਝੂਲ ਰਿਹਾ ਸੀ, ਗੰਡਭੇਰੁੰਡ ਝੰਡਾ, ਉਸ ਡੇਰੇ ਦੇ ਉੱਪਰ । ਉਸ ਡੇਰੇ ਦੇ ਸਾਹਮਣੇ ਵਿਸ਼ਾਲ ਮੈਦਾਨ ਦੇ ਵਿਚਕਾਰ ਗੱਡਿਆ ਹੋਇਆ

ਸੀ ਲੰਬਾ ਸਾਰਾ ਲਕੜੀ ਦਾ ਖੰਭਾ, ਖੰਭੇ ਦੇ ਸਿਰੇ ਤੇ ਲਟਕ ਰਹੀ ਸੀ ਪੁਰਸ਼ ਅਕਾਰ ਦੀ ਵੱਡੀ ਸਾਰੀ ਕਪੜੇ ਦੀ ਗੁੱਡੀ । ਮੈਦਾਨ ਦੇ ਸਾਰੇ ਪਾਸੇ ਨਿਸ਼ਾਨੇ ਬੰਨ੍ਹਕੇ ਰੰਗ ਬਰੰਗੀਆਂ ਵਰਦੀਆਂ ਪਾਈ ਖਲੋਤੇ ਸਨ ਸੈਨਿਕ — ਉਹਨਾਂ ਦੇ ਦਲਪਤੀ, ਸੈਨਾ ਦੇ ਸਰਦਾਰ, ਸਭ ਦੀਆਂ ਅੱਖਾਂ ਸਨ ਘੋੜੇ ਤੇ ਚੜ੍ਹਕੇ ਉਸ ਮੈਦਾਨ ਦਾ ਚੱਕਰ ਲਾਕੇ ਆ ਰਹੇ ਹੈਦਰਅਲੀ ਤੇ ।

ਬੜੀ ਤੇਜ਼ੀ ਨਾਲ ਆ ਰਿਹਾ ਹੈਦਰਅਲੀ ਖੰਭੇ ਕੋਲ ਅਉਂਦਿਆਂ ਹੀ ਹੌਲੀ ਹੋ ਗਿਆ, ਘੋੜਾ ਰੋਕਿਆ ਤੇ ਬਿਜਲੀ ਦੀ ਗਤੀ ਨਾਲ ਆਪਣੇ ਮੋਢੇ ਤੇ ਲਟਕਦੀ ਬੰਦੂਕ ਨੂੰ ਉੱਪਰ ਕੀਤਾ, ਇਕ ਵਾਰੀ ਨਿਸ਼ਾਨੇ ਵਲ ਵੇਖਕੇ ਬੰਦੂਕ ਦਾ ਘੋੜਾ ਦੱਬ ਦਿੱਤਾ । ਢਮ ਦੀ ਅਵਾਜ਼ ਨਾਲ ਬੰਦੂਕ ਦੇ ਮੂੰਹੋਂ ਗੋਲੀ ਨਿਕਲੀ, ਜਿਉਂ ਹੀ ਗੋਲੀ ਖੰਭੇ ਦੇ ਸਿਰ ਤੇ ਲੱਗੀ ਉਥੇ ਲਟਕਦੀ ਗੁੱਡੀ ਇਧਰ ਉਧਰ ਝੂਲਣ ਲੱਗੀ । ਉਸ ਗੁੱਡੀ ਵਲ ਟੇਢੀਆਂ ਅੱਖਾਂ ਨਾਲ ਵੇਖਦਾ ਘੋੜੇ ਤੋਂ ਉਤਰਿਆ, ਘੋੜੇ ਕੋਲ ਆਏ ਸੈਨਿਕ ਨੂੰ ਗੁੱਡੀ ਲਾਹਕੇ ਲਿਆਉਣ ਲਈ ਕਹਿਕੇ ਆਪਣੇ ਡੇਰੇ ਵਲ ਚਲਾ ਗਿਆ । ਆਪਣੇ ਆਸਣ ਤੇ ਬਹਿ ਗਿਆ । ਬਿਨਾਂ ਕਿਸੇ ਨਾਲ ਗੱਲ ਕੀਤਿਆਂ ਮੂੰਹ ਤੋਂ ਪਸੀਨਾ ਪੂੰਝਿਆ, ਏਨੇ ਚਿਰ ਵਿੱਚ ਇਕ ਸੈਨਿਕ ਖੰਭੇ ਤੇ ਚੜ੍ਹਿਆ ਤੇ ਗੁੱਡੀ ਲਾਹਕੇ ਲੈ ਆਇਆ । ਗੁੱਡੀ ਭਾਂਵੇ ਕਪੜੇ ਦੀ ਸੀ, ਪਰ ਉਸਦਾ ਮੂੰਹ ਮੋਮ ਦਾ ਬਣਾਇਆ ਹੋਇਆ ਸੀ । ਸਿਰ ਤੇ ਤਾਜ ਵਰਗੀ ਪਗੜੀ, ਮੁੱਛਾਂ ਨਾਲ ਭਰੀਆਂ ਹੋਈਆਂ ਗਲ੍ਹਾਂ, ਭਰਵਟਿਆਂ ਵਿਚਕਾਰ ਸੰਧੂਰ — ਧਿਆਨ ਨਾਲ ਵੇਖਿਆ ਜਾਏ ਤਾਂ ਉਹ ਮਦਕਰੀਨਾਇਕ ਦਾ ਚਿਹਰਾ ਲਗਦਾ ਸੀ । ਮੱਥੇ ਤੇ ਲੱਗੀ ਸੰਧੂਰ ਦੀ ਬਿੰਦੀ ਦੀ ਥਾਂ ਤੇ ਗੋਲੀ ਲੱਗਣ ਕਰਕੇ ਮੋਰੀ ਹੋ ਗਈ ਸੀ — ਗੋਲੀ ਅੰਦਰ ਚਲੀ ਗਈ ਸੀ ।

ਇਹ ਵੇਖਕੇ ਹੈਦਰਅਲੀ ਦੇ ਚਿਹਰੇ ਤੇ ਅਪਾਰ ਵਚਿੱਤਰ ਤ੍ਰਿਪਤੀ ਛਾ ਗਈ, ਅੱਖਾਂ ਵਿੱਚ ਲਿਸ਼ਕ ਆ ਗਈ — "ਸਾਡਾ ਨਿਸ਼ਾਨਾ ਕਦੀ ਖਾਲੀ ਨਹੀਂ ਜਾਂਦਾ, ਨਹੀਂ ਪੂਰਨੀਆ ?" ਹੈਦਰਅਲੀ ਬੋਲਿਆ । ਪਿੱਠ ਵਿੱਚ ਥੋਹੜੀ ਥਕਾਵਟ ਮਹਿਸੂਸ ਹੋਣ ਕਾਰਨ ਕੋਲ ਖਲੋਤੇ ਨੌਕਰ ਵਲ ਵੇਖਕੇ ਬੋਲੇ — "ਪਿੱਠ ਵਿੱਚ ਦਰਦ ਹੋਣ ਲੱਗ ਪਈ ਹੈ, ਕਿਹੀ ਭੈੜੀ ਪੀੜ ਏ, ਖਹਿੜਾ ਹੀ ਨਹੀਂ ਛਡਦੀ, ਮਦਕਰੀਨਾਇਕ ਵਾਂਗ ਮੇਰੀ ਜਾਨ ਖਾ ਰਹੀ ਏ ।" ਥੋਹੜੀ ਗੁੱਸੇ ਭਰੀ ਅਵਾਜ਼ ਵਿੱਚ ਬੋਲਿਆ ।

"ਮਾਲਕ ਤੁਸੀ ਥੋਹੜਾ ਅਰਾਮ ਕਰੋ, ਪਿੱਠ ਦਾ ਫੋੜਾ ਠੀਕ ਹੋਣ ਤੱਕ ਤੁਹਾਨੂੰ ਹਕੀਮ ਨੇ ਅਰਾਮ ਕਰਨ ਲਈ ਕਿਹੈ, ਪਰ ਤੁਸੀ ਉਸਦੀ ਗੱਲ ਹੀ ਨਹੀਂ ਮੰਨਦੇ ਪਏ । ਇਸ ਵੇਲੇ ਘੋੜੇ ਤੇ ਚੜ੍ਹਕੇ ਜਾਣ ਦੀ ਕੀ ਲੋੜ ਸੀ ?"

"ਉਹ ਇਹਨਾਂ ਹਕੀਮਾਂ, ਪੰਡਿਤਾਂ ਦੀ ਗੱਲ ਛੱਡ, ਇਹਨਾਂ ਨੂੰ ਤਾਂ ਮੱਲ੍ਹਮ ਪੱਟੀ ਕਰਨ ਦਾ ਹੀ ਪਤੈ । ਕਿਸਮਤ ਵਿੱਚ ਲਿਖੇ ਦਾ ਕੁੱਝ ਨਹੀਂ ਪਤਾ । ਉਹਨਾਂ ਨੂੰ ਜਿਸ ਰੋਗ ਦੀ ਸਮਝ ਨਹੀਂ, ਉਸਦੇ ਸੈਂਕੜੇ ਨਾਂ ਦੱਸ ਦੱਸਕੇ ਦੁਆਈਆਂ ਦਿੰਦੇ ਹਨ ।" ਬੇਬਸੀ ਭਰੀ ਅਵਾਜ਼ ਵਿੱਚ ਬੋਲਿਆ ਹੈਦਰਅਲੀ ।

"ਉਧਰ ਮਰਾਠੇ, ਇਧਰ ਅੰਗਰੇਜ਼, ਵਿਚਕਾਰ ਸੰਘ ਵਿੱਚ ਫਸੇ ਕੰਡੇ ਵਾਂਗ ਇਹ ਮਦਕਰੀਨਾਇਕ — ਇਸਨੂੰ ਖ਼ਤਮ ਕਰਨ ਤੋਂ ਬਾਦ ਹੀ ਹਕੀਮ ਦੀ ਗੱਲ ਮੰਨਾਂਗਾ । ਇਕ ਲਾਲ ਫਿੰਸੀ ਦਿੱਸ ਜਾਵੇ, ਉਹਨਾਂ ਨੂੰ ਤਾਂ ਜਿਵੇਂ ਭੂਤ ਦਿੱਸ ਗਿਆ ਹੋਵੇ, ਇੰਜ ਰੌਲਾ ਪਾ ਦਿੰਦੇ ਹਨ । ਉਹਨਾਂ ਦੀ ਗੱਲ ਛੱਡ ।" ਭੁੱਲ ਚੁਕੀ ਗੱਲ ਯਾਦ ਆਈ "ਮਤੌਂਡਨਾਇਕ ਬਾਰੇ ਕੁੱਛ ਗੱਲ ਕਰ ਰਹੇ ਸੀ, ਉਹ ਕੀ ਏ ?" ਕਹਿਕੇ ਹੈਦਰਅਲੀ ਨੇ ਆਸੇ ਪਾਸੇ ਖਲੋਤਿਆਂ ਨੂੰ ਘੂਰਕੇ ਵੇਖਿਆ ਤੇ ਅੱਖਾਂ ਨਾਲ ਹੀ ਦੂਰ ਹੋਕੇ ਖਲੋਣ ਲਈ ਹੁਕਮ ਦਿੱਤਾ ।

"ਉਹ ਖਾਵੰਦ ਨੂੰ ਮਿਲਣ ਲਈ ਆਏ ਹਨ ।"

"ਉਹ ਆਇਐ, ਉਹ ਤਾਂ ਅਉਂਦਾ ਹੀ ਰਹਿੰਦੈ, ਉਸਦੀਆਂ ਗੱਲਾਂ ਸੁਣ ਸੁਣ ਤਾਂ ਅਸੀ ਥੱਕ ਗਏ ਹਾਂ — 'ਮੇਰੇ ਪਿਤਾ ਨੂੰ ਜੇਲ੍ਹ ਵਿੱਚ ਕੈਦ ਕਰ ਦਿੱਤਾ ਸੀ — ਅਪਮਾਨ ਕੀਤਾ, ਉਸਦਾ ਬਦਲਾ ਲੈਨਾਂ ਏ, ਇਹੋ ਹੀ ਨਾਂ ? ਯਾਂ ਕੋਈ ਹੋਰ ਨਵੀਂ ਗੱਲ ਏ ?" ਥੋਹੜੇ ਗੁੱਸੇ ਭਰੀ ਅਵਾਜ਼ ਵਿੱਚ ਪੁੱਛਿਆ ਹੈਦਰਅਲੀ ਨੇ ।

"ਮੇਰੇ ਨਾਲ ਇਹ ਹੇਰਾ ਫੇਰੀ ਨਹੀਂ ਚਲ ਸਕਦੀ, ਇਕ ਵਾਰੀ ਇਹ ਦੁਰਗ ਦਾ ਕੰਡਾ ਨਿਕਲ [illegible]—"

"ਉਸ ਬਾਰੇ ਹੀ ਕੁੱਛ ਦਸਣਾਂ ਚਹੁੰਦੇ ਨੇ" — "ਉਹਨਾਂ ਦੀ ਗੱਲ ਤੇਰੇ ਮਨ ਲੱਗੀਏ, ਸਾਡਾ ਕੋਈ ਕੰਮ ਸਿਰੇ ਚਾੜ੍ਹਨ ਵਿੱਚ ਸਹਾਈ ਹੋ ਸਕਦੀ ਏ ਤਾਂ ਬੁਲਾਕੇ ਲਿਆਈਂ । ਇਥੇ ਆਕੇ ਐਵੇਂ ਨਵਾਬ ਨੂੰ ਸਲਾਮ ਕਰਨ ਨਾਲ ਦੁਰਗ ਦਾ ਕੁੱਛ ਨਹੀਂ ਹਿਲਦਾ—"

"ਐਤਕੀਂ ਉਸਦੀ ਗੱਲ ਵਿਚੋਂ ਕੋਈ ਮਤਲਬ ਨਿਕਲਦਾ ਦਿਸਦੈ, ਕਾਰਜ ਸਾਧਨ ਦੇ ਲੱਛਣ ਵੀ ਦਿਸਦੇ ਹਨ । ਲਗਦੈ, ਸਾਡੇ ਲਈ ਚੰਗਾ ਸਮਾਂ ਆ ਗਿਐ ?" ਪੂਰਨੀਆ ਬੋਲਿਆ ।

"ਤਾਂ ਫਿਰ ਅਉਣ ਲਈ ਕਹਿ ਦੇਹ" — ਕਹਿਕੇ ਹੈਦਰਅਲੀ ਅੰਦਰ ਚਲਾ ਗਿਆ ।

* * * * * *

ਤੁਫ਼ਾਨ ਅਉਣ ਤੋਂ ਪਹਿਲਾਂ ਵਾਲਾ ਹੁੰਮਸ, ਭਿਆਨਕ ਮੋਨ ਛਾਏ ਬਰਖ਼ਾ ਰੁੱਤ ਦੇ ਅਕਾਸ਼ ਵਰਗੀ ਸੀ ਉਸ ਸਾਰੀ ਬੁਲਾਈ ਗਈ ਦੜਵਾਈਆਂ ਦੀ ਤੱਤਕਾਲੀਨ ਸਭਾ —

"ਸਰਕਾਰ, ਅਜ ਮਸਵੱਨਹਾੜ੍ਹ ਦੀ ਵਾਦੀ ਵਿੱਚ ਅਸੀ ਡੰਗਰ ਚਰਾ ਰਹੇ ਸਾਂ ਕਿ ਮਤੋਂਡ ਦੇ ਨਾਇਕ ਖੁਦ ਆਪ ਭਾਰੀ ਫੌਜ ਲੈ ਕੇ ਸਾਡੀ ਹੱਦ ਵਿੱਚ ਘੁੱਸ ਆਏ ਤੇ ਸਾਡੇ ਡੰਗਰਾਂ ਤੇ ਬੰਦਿਆਂ ਨੂੰ ਬਿਨਾ ਕਿਸੇ ਕਾਰਨ ਬੰਦੀ ਬਣਾਕੇ ਲੈ ਗਏ । ਮੈ ਪਹਾੜੀ ਤੋਂ ਛਾਲ ਮਾਰਕੇ ਉਹਨਾਂ ਦੇ ਹਥੋਂ ਕਿਸੇ ਤਰ੍ਹਾਂ ਬੱਚ ਨਿਕਲਿਆ ਤੇ ਤੁਹਾਨੂੰ ਖ਼ਬਰ ਦੇਣ ਲਈ ਆਇਆ ਹਾਂ ।" ਡਰ ਨਾਲ ਕੰਬਦਿਆਂ ਚਰਵਾਹਿਆਂ ਦਾ ਮੁਖੀਆ ਬੋਲਿਆ ।

"ਸਾਡੇ ਬੰਦਿਆਂ ਨੇ ਕੀ ਚੂੜੀਆਂ ਪਾਈਆਂ ਸਨ, ਜੋ ਗਊਆਂ ਮਤੋਂਡਨਾਇਕ ਦੇ ਹਵਾਲੇ ਕਰ ਦਿੱਤੀਆਂ ।"

"ਸਰਕਾਰ ਮਾਫ਼ ਕਰਨਾ ਦੁਰਗ ਦੇ ਬੰਦੇ ਅਜਿਹੇ ਨਾਮਰਦ ਨਹੀਂ । ਸਾਡੇ ਬੰਦੇ ਚਰਵਾਹੇ ਸਨ, ਉਹਨਾਂ ਕੋਲ ਸਿਰਫ਼ ਡੰਡੇ ਸੋਟੀਆਂ ਤੇ ਕੁਹਾੜੇ ਸਨ । ਉਹ ਸਾਰੇ ਬੰਦੂਕਾਂ ਤਲਵਾਰਾਂ ਲੈਕੇ ਆਏ । ਤੱਦ ਵੀ ਸਾਡੇ ਬੰਦਿਆਂ ਨੇ ਡੱਟਕੇ ਮੁਕਾਬਲਾ ਕੀਤਾ । ਲੜਾਈ ਵਿੱਚ ਕਿੰਨੇ ਹੀ ਬੰਦੇ ਮਾਰੇ ਗਏ । ਬਾਕੀ ਦੇ ਬੰਦੀ ਬਣਾ ਲਏ ਗਏ । ਭਾਵੇਂ ਉਹਨਾਂ ਕੋਲ ਬੰਦੂਕਾਂ ਤਲਵਾਰਾ ਨਹੀਂ ਸਨ, ਤੱਦ ਵੀ ਉਹ ਕਈਆਂ ਨੂੰ ਮਾਰ ਕੇ ਹੀ ਮਰੇ । ਸਰਕਾਰ ਉਹ ਕੀ ਕਰ ਸਕਦੇ ਸਨ ? ਮਤੋਂਡ ਨਾਇਕ ਨੇ ਧੋਖਾ ਦਿੱਤਾ, ਏਨਾ ਹੀ ਨਹੀਂ ਕੁਬੋਲ ਵੀ ਬੋਲੇ । ਉਹ ਗੱਲ ਸੁਣਕੇ, ਮੇਰੇ ਹੱਥ ਵਿੱਚ ਬੰਦੂਕ ਨਹੀਂ ਸੀ, ਨਹੀਂ ਤਾਂ ਉਹ ਨਾਮਰਦ ਬੱਚਕੇ ਨਾ ਨਿਕਲਦਾ ।" ਗੁੱਸੇ ਵਿੱਚ ਭੜਕਦਾ ਚਰਵਾਹਿਆਂ ਦਾ ਮੁਖੀ ਬੋਲਿਆ ।

"ਕੀ ਕਿਹਾ ?"

"ਉਹ ਮਹਾਰਾਜ ਦੇ ਸਾਹਮਣੇ ਕਹਿਣ ਵਾਲੀ ਗੱਲ ਨਹੀਂ, ਮਹਾਂਸਵਾਮੀ — ਉਹ ਗੱਲ ਮੇਰੇ ਮੂੰਹੋਂ ਨਹੀਂ ਨਿਕਲਦੀ" —

"ਉਹ ਗੱਲ ਤਾਂ ਮਤੋਂਡਨਾਇਕ ਨੇ ਕੀਤੀ, ਤੇਰੀ ਇਸ ਵਿੱਚ ਕੀ ਗਲਤੀ ਏ, ਜੋ ਕਿਹਾ ਉਹ ਦੱਸ ।"

"ਉਹ ਬੋਲੇ, ਉਇ ਜੇ ਤੁਹਾਡਾ ਨਾਇਕ ਮਰਦ ਹੈ ਤਾਂ ਉਹ ਆਪ ਆਕੇ ਇਹ ਡੰਗਰ ਛੁਡਾਕੇ ਲੈ ਜਾਵੇ ।" ਇਹ ਗੱਲ ਸੁਣਕੇ, ਇਹ ਗੱਲ ਕਰਨ ਵਾਲੇ ਦੀ ਜੀਭ ਕਤਰੇ ਬਿਨਾ ਹੀ ਆ ਜਾਣ ਕਾਰਨ ਮੈਨੂੰ ਮਾਫ ਕਰਨਾ । ਤੁਹਾਨੂੰ ਖ਼ਬਰ ਪੁਚਾਉਣ ਲਈ ਕਿਸੇ ਤਰ੍ਹਾਂ ਬਚਕੇ ਆਇਆਂ, ਨਹੀਂ ਤਾਂ ਇਹ ਮੂੰਹ ਨਾਂ ਵਖਾਉਂਦਾ ।" ਨਾਇਕ ਨੂੰ ਹੱਥ ਜੋੜਕੇ ਗੋਲੂਨਾਇਕ ਨੇ ਇੰਜ ਕਿਹਾ, ਜਿਵੇਂ ਉਸਨੂੰ ਸਦਾ ਲਈ ਗੰਦਰਗਿ ਚੰਬੜ ਗਈ ਹੋਵੇ ।

ਗੋਲੂ ਨਾਇਕ ਦੀ ਗੱਲ ਸੁਣਦਿਆਂ ਹੀ ਦੜਵਾਈਆਂ ਦੀ ਸਭਾ ਕ੍ਰੋਧ ਨਾਲ ਇੰਜ ਭੜਕ ਉੱਠੀ ਜਿਵੇਂ ਬਰਖ਼ਾ ਰੁੱਤ ਵਿੱਚ ਬਿਜਲੀ ਕੜਕਦੀ ਹੈ ਤੇ ਸਾਗਰ ਉਛਾਲੇ ਖਾਂਦਾ ਹੈ ।

ਮਿਆਨ ਵਿਚੋਂ ਨਿਕਲੀ ਤਲਵਾਰ ਵਾਂਗ ਖਲੋਕੇ ਕਿਹਾ ਬਾਣ ਦੇ ਉਬੱਵਾਨਾਇਕ ਨੇ ।

"ਮਤੋਂਡਨਾਇਕ ਦੇ ਪਿਤਾ ਸਿੱਦਪਾਨਾਇਕ ਦੀ ਆਕੜ ਚੂਰ ਕੀਤੀ ਸੀ, ਇਸਦੀ ਆਕੜ ਭੰਨਣ ਦੀ ਸ਼ਕਤੀ ਵੀ ਅਜੇ ਸਾਡੇ ਡੌਲਿਆਂ ਵਿੱਚ ਹੈ । ਉਸਦਾ ਮੂੰਹ ਭੰਨਣ ਦੀ ਆਗਿਆ ਦਿਉ ।" ਚੱਪੇਚਾਵੜੀ ਦੇ ਦੜਵਾਈ ਚਿੱਕਪਾ ਪਰਸ਼ੂਰਾਮਨਾਇਕ ਬੋਲੇ ।

"ਮਤੋਂਡਨਾਇਕ ਨੂੰ ਚੂੜੀਆਂ ਪਾਕੇ, ਧਰੀਕਕੇ ਲਿਆਉਣ ਦਾ ਕੰਮ ਮੈਨੂੰ

ਸੌਂਪੋ ।" ਕੋਤਵਾਲੀ ਦੇ ਕਾਸ਼ਣਨਾਇਕ ਗੁੱਸੇ ਵਿੱਚ ਆਏ ਜੰਗਲੀ ਸੂਰ ਵਾਂਗ ਬੋਲੇ ।

"ਸਰਕਾਰ, ਮੈਨੂੰ ਹੁਕਮ ਦਿਉ, ਦੁਰਗ ਦੇ ਡੰਗਰਾਂ ਦੇ ਨਾਲ ਮਤੋਡ ਦੇ ਨਾਇਕ ਨੂੰ ਵੀ ਹੱਕਕੇ ਲਿਆਕੇ ਮਹਿਲ ਦੀ ਗਊਸ਼ਾਲਾ ਵਿੱਚ ਬੰਨਕੇ, ਉਸਨੂੰ ਘਾਹ ਨਾਂ ਚਰਾਇਆ ਤਾਂ ਮੇਰਾ ਨਾਂ ਵੀ ਸ਼ਿਵਪ੍ਰਸਾਦ ਸਿੰਘ ਨਹੀਂ । ਸ਼ਿਵਪ੍ਰਸਾਦ ਸਿੰਘ ਨੇ ਸਹੁੰ ਚੁਕਦਿਆਂ ਕਿਹਾ । ਦੁਰਗ ਦੇ ਨਾਇਕ ਦਾ ਨਾਂ ਲੈਣ ਵਾਲੇ ਦੀ ਜੀਭ ਕੱਟਕੇ, ਦੁਰਗ ਦੀਆਂ ਗਲੀਆਂ ਦੇ ਕੁੱਤਿਆਂ ਨੂੰ ਨਾ ਖੁਆ ਦਿੱਤੀ ਤਾਂ ਮੈਂ ਆਪਣੀ ਜੰਮਣ ਵਾਲੀ ਮਾਂ ਨਾਲ ਧ੍ਰੋਹ ਕਮਾ ਰਿਹਾ ਹੋਵਾਂਗਾ । ਮੈਨੂੰ ਹੁਕਮ ਦਿਉ, ਸ਼ਿਕਾਰ ਕਰਕੇ ਅਉਨਾਂ ।" ਮੁੱਛਾਂ ਨੂੰ ਤਾਅ ਦਿੰਦਿਆਂ ਜਾਨੋਜੀ ਪੰਤ ਬੋਲਿਆ ।

"ਖੁਦਾ ਦੀ ਕਸਮ, ਕੁਰਾਨ ਸ਼ਰੀਫ਼ ਦੀ ਕਸਮ, ਮੈਨੂੰ ਹੁਕਮ ਦਿਉ, ਇਸ ਨਮਕਹਰਾਮ, ਧੋਖ਼ੇਬਾਜ਼ ਨੂੰ ਤੋਬਾ ਤੋਬਾ ਨਾ ਕਰਾ ਦਿੱਤੀ ਤਾਂ ਮੈ ਆਪਣੀ ਤਲਵਾਰ ਨੂੰ ਸਾਹੜੀ ਪੁਆ ਦਿਆਂਗਾ ।" ਸਰਦਾਰ ਸਲਬੱਤਖਾਨ ਨੇ ਮਿਆਨ ਵਿਚੋਂ ਤਲਵਾਰ ਖਿੱਚਕੇ ਕਿਹਾ ।

"ਗੱਲਾਂ ਬੰਦ ਕਰੋ ।" ਉਬਲ ਉਬਲਕੇ ਗਾਹੜਾ ਹੁੰਦਾ, ਚੰਗਿਆੜੇ ਉਗਲਦਾ, ਗਰਮ ਗਰਮ ਧੂੰਆਂ ਛਡਦੇ ਲਾਵੇ ਵਾਂਗ ਕਿਹਾ, ਮਦਕਰੀਨਾਇਕ ਨੇ ।

"ਇਸ ਵੇਲੇ ਇਥੇ ਬੈਠੇ ਮੁਖੀਆਂ ਨੂੰ ਯਾਦ ਰਹੇ, ਅਸੀ ਜਦੋਂ ਤਖ਼ਤ ਤੇ ਬੈਠੇ ਸਾਂ ਤਾਂ ਉਦੋਂ ਦੁਰਗ ਦੀ ਵਾਗ ਡੋਰ ਨਾਗਤੀ ਹੋਰਾਂ ਦੇ ਹੱਥ ਸੋਚਕੇ ਰਾਏਦੁਰਗ ਦੇ ਸਰਦਾਰ ਨੇ ਸਾਡੇ ਡੰਗਰ ਚੁਰਾ ਲਏ ਸਨ । ਉਦੋਂ ਸਾਨੂੰ ਤਖ਼ਤ ਤੇ ਬਿਠਾਉਣ ਵਾਲੀ ਨਾਗਤੀ ਉਸ ਸਰਦਾਰ ਤੋਂ ਡਰੀ ਨਹੀਂ ਸੀ, ਇਸਤਰੀ ਹੋਣ ਤੇ ਵੀ ਉਹਨਾਂ ਉਸਨੂੰ ਸੁਆਦ ਚਖਾ ਦਿੱਤਾ । ਉਦੋਂ ਜੋ ਰਾਏਦੁਰਗ ਦੇ ਸਾਮੰਤਾਂ ਨੇ ਕੀਤਾ ਉਹੀ ਅਜ ਮਤੋਡ ਦੇ ਨਾਇਕ ਨੇ ਕੀਤਾ ਹੈ । ਜਿਵੇਂ ਉਹਨਾਂ ਨੇ ਗਊਆਂ ਚੁਰਾਕੇ ਨਾਗਤੀ ਨੂੰ ਵੰਗਾਰਿਆ ਸੀ, ਅਜ ਇਹ ਗਊਚੋਰ ਸਾਨੂੰ ਵੰਗਾਰ ਰਹੇ ਹਨ । ਇਸਤਰੀ ਹੋਣ ਦੇ ਬਾਵਜੂਦ ਉਹਨਾਂ ਲੜਨ ਲਈ ਦੜਵਾਈਆਂ ਨੂੰ ਨਹੀਂ ਸੀ ਭੇਜਿਆ, ਆਪ ਖ਼ੁਦ ਗਈ ਸੀ, ਅਸੀ ਕੀ ਮਰਦ ਹੋਕੇ ਉਹਨਾਂ ਦਾ ਸਾਹਮਣਾਂ ਨਹੀਂ ਕਰ ਸਕਦੇ ।"

"ਰਾਏਦੁਰਗ ਦੇ ਸਾਮੰਤ ਵਾਂਗ ਅਜ ਮਤੋਡ ਦੇ ਨਾਇਕ ਨੇ ਸਾਡਾ ਨਾਂ ਲੈਕੇ, ਸਾਡੀ ਇੱਜ਼ਤ ਨੂੰ ਹੱਥ ਪਾਇਐ, ਉਸਨੂੰ ਉਚਿੱਤ ਜੁਆਬ ਦੇਣਾ ਸਾਡੀ ਮਰਦਾਨਗੀ ਦਾ ਕੰਮ ਹੈ, ਉਹ ਤਾਕਤ ਮੇਰੇ ਵਿੱਚ ਹੈ — ਤੁਸੀ ਮੇਰੇ ਪਿਛੇ ਰਹੋਗੇ । ਕਲ੍ਹ ਹੀ ਦੁਰਗ ਤੋਂ ਚਾਰ ਹਜ਼ਾਰ ਘੋੜ ਸਵਾਰ ਤੁਰ ਪੈਣ । ਆਪਣੇ ਡੰਗਰਾਂ ਦੇ ਨਾਲ ਹੀ ਮਤੋਡਨਾਇਕ ਨੂੰ ਹੱਕ ਕੇ ਲੈ ਆਵਾਂਗੇ । ਉਹਨਾਂ ਦੇ ਪਿਤਾ ਵਾਲੀ ਜੇਲ੍ਹ ਵਿੱਚ ਹੀ ਉਹਨਾਂ ਨੂੰ ਬੰਦ ਕਰਕੇ ਦਾਸੀਆਂ ਕੋਲੋਂ ਉਹਨਾਂ ਨੂੰ ਸਾਹੜੀ ਜੰਪਰ ਨਾਂ ਪੁਆ ਦਿੱਤਾ ਤਾਂ ਮੈਂ ਦੁਰਗ ਦਾ ਰਾਜਾ ਨਹੀਂ । ਇਸ ਭਰੀ ਹੋਈ ਸਭਾ ਵਿੱਚ ਮੈਂ ਸਹੁੰ ਚੁੱਕਕੇ ਕਹਿਣਾ, ਜਿੰਨਾ ਚਿਰ ਮੈਂ ਇਹ ਕਰ ਨਹੀਂ ਲੈਂਦਾ, ਮੈਂ ਆਪਣੇ ਹੱਥਾਂ ਨਾਲ ਦੁੱਧ ਨਹੀਂ ਛੂਹਣ ਲੱਗਾ । ਮਤੋਡਨਾਇਕ ਨੂੰ ਫੜੇ ਬਿਨਾਂ ਦੁਰਗ ਵਿੱਚ ਮੂੰਹ ਨਹੀਂ ਵਖਾਵਾਂਗਾ । ਅਜ ਰਾਤੀਂ ਕਿਸੇ ਨੂੰ ਸੌਣ ਦਾ ਹੁਕਮ ਨਹੀਂ । ਸਵੇਰੇ ਦਿਨ ਚੜ੍ਹਨ ਤੋਂ ਪਹਿਲਾਂ ਸਾਡੀ ਸੈਨਾ

ਮਤੋਂਡ ਦੇ ਰਸਤੇ ਤੇ ਹੋਣੀ ਚਾਹੀਦੀ ਹੈ । ਇਸਲਈ ਲੋੜੀਂਦੀ ਤਿਆਰੀ ਕਰੋ । ਗਊਆਂ ਚੋਰੀ ਕਰਕੇ ਕੌਰਵਾਂ ਨੇ ਆਪਣਾ ਨਾਸ ਕਰ ਲਿਆ । ਮਤੋਂਡ ਵਾਲਿਆਂ ਦੀ ਵੀ ਮੱਤ ਮਾਰੀ ਗਈ । ਪ੍ਰਧਾਨਮੰਤਰੀ ਜੀ ਦੜਵਾਈਆਂ ਨੂੰ ਰਣ ਵੀੜੇ ਦਿਉ" ਗੱਲ ਮੁਕਾਂਦਿਆਂ ਮਦਕਰੀਨਾਇਕ ਬੋਲੇ ।

ਮਨ ਵਿੱਚ ਭੜਕ ਰਹੇ ਕ੍ਰੋਧ ਕਾਰਨ ਅਧੀਰਾਤ ਤਾਂਈ ਨੀਂਦ ਨਾ ਆਈ, ਪਲੰਘ ਤੀਰਾਂ ਦਾ ਮੰਜਾ ਜਾਪ ਰਿਹਾ ਸੀ, ਮਹਿਲ ਦਾ ਰਾਣੀਵਾਸ ਕੰਡਿਆਂ ਦਾ ਪਿੰਜਰਾ ਲੱਗ ਰਿਹਾ ਸੀ । ਮਹਿਲ ਤੋਂ ਬਾਹਰ ਆਕੇ ਸ਼ਿੰਗਾਰਵਨ ਵਿੱਚ ਟਹਿਲਣ ਲੱਗ ਪਏ । ਅਉਂਦਿਆਂ ਜਾਂਦਿਆਂ ਮਤੋਂਡਨਾਇਕ ਦੀ ਗੋਲੂ ਸਾਹਮਣੇ ਕੀਤੀ ਇਹ ਗੱਲ 'ਤੁਹਾਡੇ ਨਾਇਕ ਵਿੱਚ ਮਰਦਾਨਗੀ ਹੈ ਤਾਂ ਆਕੇ ਛੁੜਾਕੇ ਲੈ ਜਾਵੇ, ਮਦਕਰੀਨਾਇਕ ਦੇ ਦਿਮਾਗ ਨੂੰ ਸਿੱਧ ਰਹੀ ਸੀ । ਤਰ੍ਹਾਂ ਤਰ੍ਹਾਂ ਦੀਆਂ ਬਦਲੇ ਦੀਆਂ ਭਾਵਨਾਵਾਂ ਉਠ ਰਹੀਆਂ ਸਨ — "ਨਹੀਂ ਛਡਨਾਂ, ਬਿਲਕੁਲ ਨਹੀਂ ਛਡਨਾਂ, ਇਸ ਬੇਲਗਾਮ ਜੀਭ ਨੂੰ ਕੁਤਰਕੇ, ਉਸਦੀ ਅਕਲ ਟਿਕਾਣੇ ਲਉਣੀ ਪਵੇਗੀ ।"

ਬਾਕੀ ਸਾਰੀਆਂ ਭਾਵਨਾਵਾਂ ਨੂੰ ਦਬਾਕੇ ਇਹੋ ਭਾਵਨਾ ਭਿਆਨਕ ਰੂਪ ਧਾਰਨ ਕਰਕੇ, ਉਸਦੀਆਂ ਕ੍ਰੋਧ ਉਗਲਦੀਆਂ ਅੱਖਾਂ ਸਾਹਮਣੇ ਆਣ ਖਲੋਤੀ । ਉਸ ਭਾਵਨਾ ਦੀ ਅੱਗ ਨੂੰ ਦਿਮਾਗ ਵਿੱਚ ਲਈ ਘੁੰਮ ਰਹੇ ਸਨ ਤਾਂ ਪਿਛੋਂ ਪੈਰਾਂ ਦੀ ਆਹਟ ਸੁਣਾਈ ਦਿੱਤੀ — ਝੱਟ ਹੀ ਖਲੋਕੇ ਕਮਰ ਤੇ ਲਟਕਦੀ ਕਟਾਰ ਤੇ ਹੱਥ ਰਖਕੇ ਅਵਾਜ਼ ਅਉਣ ਵਾਲੇ ਪਾਸੇ ਮੁੜਕੇ ਵੇਖਿਆ "ਕੌਣ ?" ਪੁਛਿਆ ।

"ਪ੍ਰਭੂ ਦੀ ਇਕਾਂਤ ਭੰਗ ਕਰਨ ਲਈ ਖਿਮਾ ਮੰਗਦਾ ਹਾਂ । ਮੈਂ ਮਹਿਲ ਦੇ ਪਹਿਰੇਦਾਰਾਂ ਦਾ ਨਾਇਕ ਹਾਂ ।"

"ਕੀ ਗੱਲ ਏ ?"

"ਕੋਤਵਾਲ ਕਾਸ਼ਣਨਾਇਕ ਤੁਹਾਨੂੰ ਮਿਲਣ ਲਈ ਆਏ ਹਨ । ਉਹ ਦੱਸਣ ਲਈ ਆਇਆ ਹਾਂ ।"

"ਕੋਤਵਾਲੀ ਦੇ ਕਾਸ਼ਣਾਨਾਇਕ, ਅੱਧੀਰਾਤ ਵੇਲੇ — ਕੀ ਵਜ੍ਹਾ ਹੋ ਸਕਦੀ ਹੈ ।" ਸੋਚਦਿਆਂ ਬੋਲੇ "ਉਹਨਾਂ ਨੂੰ ਅੰਦਰ ਭੇਜ ਦਿਉ ਪਰ ਇਸਦਾ ਧੂੰਆਂ ਵੀ ਨਾਂ ਨਿਕਲੇ ।" ਹੁਕਮ ਦੇਕੇ ਮਦਕਰੀਨਾਇਕ ਨੇ ਕਿਹਾ ।

"ਜੋ ਹੁਕਮ" ਕਹਿਕੇ ਚਲਾ ਗਿਆ ।

ਉਸਦੇ ਜਾਣ ਤੋਂ ਥੋਹੜੀ ਦੇਰ ਬਾਦ ਹੀ ਕਾਸ਼ਣਾਨਾਇਕ ਅੰਦਰ ਆ ਗਿਆ ।

"ਬੇਵਕਤ ਆਕੇ ਤੁਹਾਨੂੰ ਤਕਲੀਫ਼ ਦਿੱਤੀ, ਮਾਫ਼ ਕਰਨਾ ।" ਕਾਸ਼ਣਾਨਾਇਕ ਬੋਲਿਆ ।

"ਜ਼ਰੂਰੀ ਕੰਮ ਤੋਂ ਬਿਨਾਂ ਤੁਸੀ ਆਉਣ ਵਾਲੇ ਨਹੀਂ । ਇਸ ਲਈ ਖਿਮਾ ਮੰਗਣ ਦੀ ਕੋਈ ਲੋੜ ਨਹੀਂ । ਗੱਲ ਕੀ ਏ ਦੱਸੋ ?"

"ਕਲ ਸੈਨਾ ਨਾਲ ਪ੍ਰਭੂ ਯੁੱਧ ਲਈ ਨਾ ਜਾਣ"

"ਕਿਉਂ ?"

ਇਹ ਗੱਲ ਸੁਣਕੇ ਹੈਰਾਨ ਹੋਕੇ ਮਦਕਰੀਨਾਇਕ ਨੇ ਪੁੱਛਿਆ ।

"ਇਹ ਡੰਗਰ ਚੁਰਾਉਣਾ ਤਾਂ ਇਕ ਬਹਾਨਾ ਹੈ, ਤੁਹਾਨੂੰ ਦੁਰਗ ਤੋਂ ਬਾਹਰ ਕਰਕੇ, ਕੈਦ ਕਰਨ ਦਾ । ਹਾਲੱਪੇਨਾਇਕ ਨੇ ਹੈਦਰਅਲੀ ਨਾਲ ਰਲਕੇ ਸਾਜ਼ਸ਼ ਬਣਾਈ ਹੈ । ਤੁਹਾਡਾ ਨਾਂ ਲੈਕੇ, ਤੁਹਾਡੀ ਬੇਜ਼ਤੀ ਕਰਕੇ, ਤੁਹਾਨੂੰ ਉਕਸਾਕੇ ਬਾਹਰ ਕੱਢਣ ਦਾ ਇਕ ਬਹਾਨਾ ਹੈ । ਇਸ ਯੁੱਧ ਵਿੱਚ ਮਤੋਡਨਾਇਕ ਤਾਂ ਇਕ ਕੱਠਪੁਤਲੀ ਹੈ । ਉਹਨਾਂ ਨੂੰ ਸਾਡੇ ਡੰਗਰ ਨਹੀਂ ਚਾਹੀਦੇ, ਤੁਹਾਨੂੰ ਦੁਰਗ ਤੋਂ ਬਾਹਰ ਕੱਢਣ ਲਈ ਇਹ ਸਾਰੀ ਗੋਂਦ ਗੁੰਦੀ ਹੈ । ਤੁਸੀ ਮਤੋਡਨਾਇਕ ਦੀ ਛੋਟੀ ਜਿਹੀ ਫੌਜ ਨਾਲ ਲੜਨ ਲਈ ਜਾਓਗੇ ਤਾਂ ਤੁਹਾਡੇ ਉੱਤੇ ਅਚਾਨਕ ਹਮਲਾ ਕਰਕੇ ਫ਼ੌਜ ਨੂੰ ਹਰਾਕੇ ਤੁਹਾਨੂੰ ਬੰਦੀ ਬਨਾਉਣ ਲਈ ਹੈਦਰਅਲੀ ਮੋਹਕਮ ਸਾਹਿਬ ਮੁਹੀਉਦੀਨ ਸਾਹਿਬ ਨਾਲ ਦਸ ਹਜ਼ਾਰ ਫੌਜ ਭੇਜ ਰਿਹਾ ਹੈ । ਇਸ ਲਈ ਤੁਸੀ ਇਸ ਜਾਲ ਵਿੱਚ ਨਾਂ ਫਸਿਆ ਜੇ ।" ਕਾਸ਼ਟਾਨਾਇਕ ਨੇ ਵਿਸਥਾਰ ਸਹਿਤ ਦਸਿਆ ।

"ਇਹ ਖ਼ਬਰ ਤੁਹਾਨੂੰ ਕਿਸ ਨੇ ਦਿੱਤੀ ? ਕਦੋਂ ਆਈ ਇਹ ਖ਼ਬਰ ?"

"ਸਰਦਾਰ ਖ਼ਾਨ ਦੇ ਬੰਦੇ ਨੇ ਬੜੇ ਗੁਪਤ ਢੰਗ ਨਾਲ ਆਕੇ ਇਹ ਖ਼ਬਰ ਦਿੱਤੀ ਹੈ । ਹੁਣੇ ਅੱਧਾ ਕੁ ਘੰਟਾ ਹੋਇਆ ਹੈ । ਖਬਰ ਸੁਣਦਿਆਂ ਹੀ ਮੈਂ ਤੁਹਾਨੂੰ ਹੁਸਿਆਰ ਕਰਨ ਆਇਆ ਹਾਂ ।"

"ਸਰਦਾਰ ਖ਼ਾਨ ਨੂੰ ਸਾਡੀ ਕ੍ਰਿਤਗਤਾ ਪ੍ਰਗਟ ਕਰਨੀ । ਐਤਕੀਂ ਸਾਡੇ ਯੁੱਧ ਵਿੱਚ ਜਾਣ ਤੋਂ ਸਿਵਾ ਹੋਰ ਕੋਈ ਦੂਸਰਾ ਰਸਤਾ ਹੀ ਨਹੀਂ ਰਹਿ ਗਿਆ ।"

"ਇਸ ਤਰ੍ਹਾਂ ਕਿਉਂ ਕਰਦੇ ਹੋ ਪ੍ਰਭੂ, ਇਹ ਤਾਂ ਇਕ ਚਾਲ ਹੈ, ਜਾਣਦਿਆਂ ਬੁਝਦਿਆਂ ਇਸ ਤਰ੍ਹਾਂ ਆਪਣਾ ਸਿਰ ਇਸ ਵਿੱਚ ਫਸਾਉਂਦੇ ਹੋ ? ਤੁਹਾਡੇ ਨਾਲ ਕੋਈ ਉੱਚੀ ਨੀਵੀਂ ਹੋ ਗਈ ਤਾਂ ਦੁਰਗ ਲਈ ਕਿੰਨਾ ਖ਼ਤਰਾ ਹੈ ।"

"ਹੋ ਸਕਦਾ ਹੈ, ਕਾਸ਼ਟਾਨਾਇਕ, ਅਸੀ ਸਹੁੰ ਚੁੱਕ ਬੈਠੇ ਹਾ, ਹੁਣ ਤਾਂ ਮੌਤ ਵੀ ਸਾਨੂੰ ਇਸਤੋਂ ਪਿਛਾਂਹ ਨਹੀਂ ਮੋੜ ਸਕਦੀ । ਹੁਣ ਪਿਛੇ ਮੁੜਨ ਦਾ ਤਾ ਰਾਹ ਹੀ ਨਹੀਂ ਰਹਿ ਗਿਆ । ਸਾਡੀ ਕਿਸਮਤ ਦੀ ਜਿਵੇਂ ਪਰੀਖਿਆ ਹੋਣੀ ਹੈ, ਹੋ ਜਾਵੇ । 'ਨਾਇਕ ਆਪਣੀ ਗੱਲ ਤੇ ਟਿਕਿਆ ਨਾਂ ਰਹਿ ਸਕਿਆ' ਮੈਂ ਨਹੀਂ ਚਹੁੰਦਾ ਇਹ ਬਦਨਾਮੀ ਮੌਤ ਤੋਂ ਬਾਦ ਵੀ ਮੈਨੂੰ ਚੰਮੜੀ ਰਹੇ । ਇਹ ਗੱਲ ਜੇ ਥੋਹੜਾ ਚਿਰ ਪਹਿਲਾਂ ਪਤਾ ਲੱਗ ਜਾਂਦੀ ਤਾਂ ਚੰਗਾ ਹੁੰਦਾ । ਪਰਧਾਨਮੰਤਰੀ ਪਰਸੂਰਾਮਨਾਇਕ ਨੂੰ ਇਹ ਗੱਲ ਦਸੋ, ਸਾਡੇ ਯੁੱਧ-ਵਿਊ ਵਿੱਚ ਜਿਵੇਂ ਹੋ ਸਕਦੈ ਤਬਦੀਲੀ ਕਰ ਦੇਣ, ਪਰ ਸਾਡਾ ਯੁੱਧ ਵਿੱਚ ਜਾਣਾ ਤ੍ਰਾਂ ਨਿਸਚਿੱਤ ਹੈ ।" ਆਖ਼ਰੀ ਫੈਸਲਾ ਦਸਦਿਆਂ ਮਦਕਰੀਨਾਇਕ ਬੋਲਿਆ ।

ਨਾਇਕ ਦੇ ਇਸ ਫ਼ੈਸਲੇ ਅਗੇ ਕਾਸ਼ਟਾਨਾਇਕ ਹੋਰ ਕੁੱਛ ਨਾ ਕਹਿ ਸਕੇ । "ਠੀਕ ਏ, ਤੁਹਾਡੀ ਗੱਲ ਦੇ ਵਿਰੁੱਧ ਬੋਲਣ ਦੀ ਸ਼ਕਤੀ ਮੇਰੇ ਵਿੱਚ ਨਹੀਂ । ਪਰਧਾਨਮੰਤਰੀ ਨਾਲ ਗੱਲ ਕਰਕੇ ਅਗੋਂ ਦੀ ਸੋਚਦੇ ਹਾਂ । ਤੱਦ ਵੀ ਹੁਸ਼ਿਆਰ ਰਹਿਣਾ, ਤੁਸੀ ਦੁਰਗ ਦੀ ਮਾਣ ਤੇ ਇੱਜ਼ਤ ਹੋ, ਬੱਸ ਇਹ ਨਾ ਭੁਲਿਆ ਜੇ । ਮੈਂ ਚਲਨਾਂ, ਆਗਿਆ ਦਿਉ,

ਮੇਰੇ ਕਰਨ ਵਾਲੇ ਕੰਮ ਬਹੁਤ ਹਨ ।" ਨਮਸਕਾਰ ਕਰਕੇ ਕਾਸ਼ਣਾਨਾਇਕ ਨੇ ਕਿਹਾ ।

"ਠੀਕ ਏ, ਜਾਉ" ਕਾਸ਼ਣਾਨਾਇਕ ਦੇ ਅਖੋਂ ਉਹਲੇ ਹੋਣ ਮਗਰੋਂ, ਮਦਕਰੀਨਾਇਕ ਨੇ ਚਾਰੋਂ ਪਾਸੇ ਵੇਖਕੇ, ਜਿਵੇਂ ਆਪਣੇ ਆਪਨੂੰ ਹੀ ਕਿਹਾ ਹੋਵੇ, "ਆ ਜਾਵੇ, ਜਿਸ ਜਿਸ ਨੇ ਅਉਣੈ, ਆ ਜਾਵੇ । ਅਉਣ ਵਾਲਿਆਂ ਦਾ ਸਾਹਮਣਾ ਕਰਨ ਦੀ ਹਿੰਮਤ ਰਹਿਣੀ ਚਾਹੀਦੀ ਹੈ ।"

ਚਾਰੋਂ ਪਾਸੇ ਹਨੇਰੇ ਦੇ ਦੈਂਤ ਪੰਛੀ ਦੇ ਵੱਡੇ ਸਾਰੇ ਗੋਲ ਅੰਡੇ ਵਰਗੀਆਂ, ਨਿਸਚਲ ਹੋਕੇ ਸੁਤੀਆਂ ਪਈਆਂ ਸਨ ਚਟਾਨਾਂ ।

ਸਵੇਰ ਦੀ ਹਵਾ ਵਿੱਚ, ਚਾਰੋ ਪਾਸੇ ਕਠੀਆਂ ਹੋਈਆਂ ਚਟਾਨਾਂ ਵਿਚੋਂ ਪਤਾ ਨਹੀਂ ਕਿਹੜੀ ਸ਼ਕਤੀ ਦੀ ਧਾਰਾ ਵਹਿਕੇ, ਮਦਕਰੀਨਾਇਕ ਦੇ ਡੌਲਿਆਂ ਵਿੱਚ ਭਰ ਗਈ । ਨਵੀਂ ਚੇਤਨਾ ਦੇ ਅਸਰ ਥੱਲੇ, ਮਹਿਲ ਵਲ ਦ੍ਰਿੜਨਿਸਚੇ ਭਰੇ ਕਦਮ ਪੁੱਟਣੇ ਸ਼ੁਰੂ ਕਰ ਦਿਤੇ ।

## 9

ਪੂਰਬ ਦੇ ਵਿੱਚ ਅਕਾਸ਼ ਨੂੰ ਜਿਵੇਂ ਅੱਗ ਲੱਗ ਗਈ ਹੋਵੇ ਉਸ ਅੱਗ ਦੀ ਲਾਲ ਰੋਸ਼ਨੀ, ਗਰਮੀਆਂ ਦੀ ਸਵੇਰ ਦੇ ਨੀਲੇ ਅਕਾਸ਼ ਵਿੱਚ ਹੋਲੀ ਦੇ ਰੰਗਾਂ ਵਾਂਗ ਖਿਲਰ ਗਈ ।

ਅਕਾਸ਼ ਵਿੱਚ ਪਹੁਫੁਟਾਲਾ ਹੋ ਗਿਆ ਸੀ, ਪਰ ਮੁਸੂਵਨਘਾਟੀ ਵਿੱਚ ਅਜੇ ਵੀ ਹਨੇਰਾ ਨਹੀਂ ਸੀ ਘਟਿਆ । ਵਿਸ਼ਾਲ ਘਾਹ ਦੇ ਮੈਦਾਨ ਵਿੱਚ ਵਗਦੀ ਸੁਖਾਵੀਂ ਠੰਡੀ ਹਵਾ ਵਿੱਚ ਖੇਸ ਤਾਣਕੇ ਸੁੱਤੇ ਪਏ ਸੈਨਿਕਾਂ ਦਾ ਉੱਠਣ ਨੂੰ ਮਨ ਨਹੀਂ ਸੀ ਕਰ ਰਿਹਾ । ਉਹਨਾਂ ਦੇ ਭਾਣੇ ਅਜੇ ਰਾਤ ਹੀ ਸੀ — ਪਹਿਰੇਦਾਰਾਂ ਨੇ ਤੂਤੀਆਂ ਵਜਾਕੇ ਉਹਨਾਂ ਨੂੰ ਹੁਸ਼ਿਆਰ ਕੀਤਾ — ਉਹਨਾਂ ਸੈਨਿਕਾਂ ਦੇ ਨਾਲ ਹੀ ਝੁੰਡਾਂ ਦੇ ਝੁੰਡ ਬਣਾਕੇ ਸੁੱਤੇ ਪਏ ਹਜ਼ਾਰਾਂ ਡੰਗਰ ਵੀ ਇਹ ਅਵਾਜ਼ ਸੁਣਕੇ ਬਾਂ ਬਾਂ ਬਾਂ ਕਰਨ ਲੱਗ ਪਏ, ਤੇ ਉਹਨਾਂ ਦੀਆਂ ਅਵਾਜ਼ਾਂ ਚਹਿਕਦੇ ਪੰਛੀਆਂ ਦੀਆਂ ਅਵਾਜ਼ਾਂ ਨਾਲ ਰੱਲ ਗਈਆਂ ।

"ਡੰਗਰਾਂ ਨੂੰ ਜਾਗ ਆ ਗਈ ਪਰ ਸਹੁਰੀ ਦਿਉ ! ਤੁਸੀ ਅਜੇ ਸੁੱਤੇ ਪਏ ਓ ! ਆਲਸੀ ਨਾ ਹੋਣ ਕਿਤੋਂ ਦੇ । ਦਿਨ ਚੜ੍ਹਨ ਤੋਂ ਪਹਿਲਾਂ ਡੰਗਰਾਂ ਨੂੰ ਘਾਟੀ ਤੋਂ ਪਾਰ ਲੈਕੇ ਜਾਣ ਦਾ ਹੁਕਮ ਹੋਇਆ ਸੀ — ਭੁੱਲ ਗਏ ਓ ? ਡੰਗਰਾਂ ਨੂੰ ਹੱਕਕੇ ਤੁਰ ਪਉ । ਸਵੇਰ ਦਾ ਕਿਰਿਆ ਕਰਮ ਘਾਟੀ ਪਾਰ ਕਰਨ ਤੋਂ ਬਾਦ ਕਰਿਆ ਜੇ ।" ਘੋੜ ਸਵਾਰਾਂ ਦੇ ਮੁੱਖੀ ਨੇ ਚਿਤਾਵਨੀ ਦਿੰਦਿਆਂ ਕਿਹਾ । ਇਸ ਗੱਲ ਨਾਲ

ਉਹਨਾਂ ਨੂੰ ਸੋਝੀ ਆਈ ਕਿ ਸਿਰਫ਼ ਸਵੇਰ ਹੀ ਨਹੀਂ ਹੋ ਗਈ, ਇਹ ਤਾਂ ਯੁੱਧ ਦਾ ਸਮਾਂ ਸੀ । ਉਹ ਕਾਹਲੀ ਕਾਹਲੀ ਉਠੇ । "ਲੜਾਈ ਕਰਨ ਵਾਲਿਆਂ ਨੂੰ ਡੰਗਰ ਚਰਾਉਣ ਤੇ ਲਾ ਦਿੱਤਾ ਏ ।" ਇਕ ਦੂਜੇ ਨੂੰ ਕਹਿੰਦੇ, ਹੇ-ਹੇ-ਹੇ ਕਰਕੇ ਡੰਗਰਾਂ ਨੂੰ ਧੱਕਦੇ, ਡਰਾਉਂਦੇ, ਸੋਟੀਆਂ ਨਾਲ ਮਾਰਦੇ, ਥਣਾਂ ਨੂੰ ਮੂੰਹ ਮਾਰਦੇ ਵਛਿਆਂ ਨੂੰ ਪਿਛਾਂਹ ਖਿੱਚਦੇ, ਲੰਮੇ ਪਏ ਬੈਲਾਂ ਨੂੰ ਚਾਬਕਾਂ ਨਾਲ ਮਾਰਦੇ ਕੱਟ ਕੱਟ ਦੀ ਅਵਾਜ਼ ਨਾਲ ਇਧਰ ਉਧਰ ਹੁੰਦੇ ਡੰਗਰਾਂ ਨੂੰ ਕਠਿਆਂ ਕਰਦੇ, ਮੁਸਵੱਨਘਾਟੀ ਦੇ ਰਾਹ ਤੇ ਹੌਲੀ ਹੌਲੀ ਅਗੇ ਤੁਰ ਪਏ । ਗੋਹਾ ਕਰਦੇ, ਮੂਤਰਦੇ, ਪਿੰਡੇ ਤੇ ਪੈਂਦੀ ਮਾਰ ਸਹਾਰਦੇ, ਆਪਣੀ ਮਰਜ਼ੀ ਦੇ ਵਿਰੁਧ ਮੁੱਸਵਨ ਘਾਟੀ ਦੀ ਚੜਾਈ ਚੜ੍ਹਨ ਲੱਗੇ ।

ਰਸਤਾ, ਸੈਨਾ ਸੰਚਾਰ ਲਈ ਠੀਕ ਨਹੀਂ ਸੀ ਸਾਰੇ ਰਾਹ ਵਿੱਚ ਥਾ ਥਾਂ ਪੱਥਰ ਹੀ ਪੱਥਰ ਖਿਲਰੇ ਹੋਏ ਸਨ । ਦੋਨੋਂ ਪਾਸੇ ਪਹਾੜੀਆਂ । ਉਥੋਂ ਜਲਦੀ ਜਲਦੀ ਤੁਰਨਾਂ ਸੌਖਾ ਨਹੀਂ ਸੀ । ਹੌਲੀ ਹੌਲੀ ਤੁਰਦੇ ਦੁਰਗ ਦੇ ਹਜ਼ਾਰਾਂ ਡੰਗਰ ਉਸ ਰਾਹ ਤੇ ਅਗੇ ਵਧਦੇ ਗਏ ।

ਅਗੇ ਦੋ ਸੌ ਬੰਦੇ, ਬੰਦੂਕਾਂ ਤਲਵਾਰਾ, ਭਾਲੇ ਬਰਛਿਆਂ ਨਾਲ ਤੈਨਾਤ ਘੋੜਸਵਾਰ ਸੈਨਿਕ ਸਨ । ਉਹਨਾ ਦੇ ਪਿਛੇ ਡੰਗਰ — ਦੋਵੇਂ ਪਾਸਿਉਂ ਡੰਗਰਾ ਨੂੰ ਇਧਰ ਉਧਰ ਜਾਣ ਤੋਂ ਰੋਕਣ ਲਈ ਪੈਦਲ ਸਵਾਰ । ਆਸੇ ਪਾਸੇ ਉੱਗੇ ਹਰੇ ਘਾਹ ਯਾ ਰੁੱਖਾ ਦੇ ਹਰੇ ਭਰੇ ਪਤਿੱਆਂ ਨੂੰ ਮੂੰਹ ਮਾਰਨ ਲਈ ਅਗੇ ਵੱਧਦੇ ਤਾ ਉਹਨਾ ਨੂੰ ਗਾਹਲਾਂ ਕੱਢਕੇ ਮਾਰਕੇ ਪਿਛਾਹ ਧੱਕ ਦਿੰਦੇ । ਡੰਗਰਾਂ ਨਾਲ ਉਹ ਕੀੜਿਆਂ ਵਾਲਾ ਵਰਤਾਉ ਕਰ ਰਹੇ ਸਨ । ਉਹਨਾਂ ਦੇ ਪਿੱਛੇ ਹੋਰ ਦੋ ਸੌ ਸਸਤਰਧਾਰੀ ਘੋੜਸਵਾਰ ਸੈਨਿਕ ਆ ਰਹੇ ਸਨ ।

ਛੇਤੀ ਨਾਲ ਅਗੇ ਵੱਧਣ ਦੇ ਆਦੀ ਘੋੜੇ, ਹੌਲੀ ਹੌਲੀ ਪੈਰ ਪੁੱਟਦੇ ਡੰਗਰ, ਦੋਹਾਂ ਦੀ ਤੋਰ ਨੂੰ ਹੱਦ ਵਿੱਚ ਰੱਖਣ ਵਾਲੇ ਸੈਨਿਕ — ਕੋਸਿਸ ਕਰਨ ਤੇ ਵੀ ਨਾ ਰੋਕ ਸਕਣ ਤੇ ਮੱਲਮੂਤਰ ਲਈ ਸੈਨਿਕ ਬੈਠਦੇ ਤਾ ਉਹਨਾ ਨੂੰ ਗਾਹਲਾਂ ਕਢਦੇ । ਡੰਗਰਾਂ ਨੂੰ ਸੰਭਾਲਣ ਦਾ ਤਜਰਬਾ ਨਾ ਹੋਣ ਤੇ ਵੀ ਇਹ ਕੰਮ ਕਰਨ ਲਈ ਮਜਬੂਰ ਹੋਏ ਬੜੇ ਬੇਮਨ ਜਿਹੇ ਹੋਕੇ ਤੁਰੇ ਜਾਂਦੇ, ਅਨਜਾਣ ਤੰਗ ਰਾਹ ਤੇ ਇਕ ਦੂਜੇ ਨਾਲ ਖਹਿੰਦੇ, ਠੁੱਡੇ ਖਾਂਦੇ, ਮੂੰਹ ਦੇ ਭਾਰ ਡਿਗਦੇ ਡੰਗਰਾਂ ਨੂੰ ਮਾਰ ਮਾਰ ਅਗੇ ਧੱਕੀ ਲਈ ਜਾਂਦੇ ਸਨ ਮਤੋਡ ਦੇ ਸੈਨਿਕ । ਮੁਸੁਵੱਨਘਾਟੀ ਦੇ ਸਿਰੇ ਤੇ ਪਹੁੰਚਣ ਤਾਂਈ ਸਵੇਰ ਦੀ ਠੰਡੀ ਹਵਾ, ਰੁਖਾਂ ਵਿੱਚ ਕਿਤੇ ਛੁੱਪ ਗਈ ਜਾਪਦੀ ਸੀ ਤੇ ਉਸਦੀ ਥਾਂ ਤਿੱਖੀ ਸਾੜਵੀਂ ਧੁੱਪ ਚੜ੍ਹ ਪਈ ਸੀ ।

ਹੌਲੀ ਹੌਲੀ ਤੁਰਦੇ ਡੰਗਰ, ਤਿਖੀ ਧੁੱਪ ਤੇ ਸਭ ਦ ਕਾਰਣ — ਯੁੱਧ ਨੂੰ ਗਾਹਲਾਂ ਕਢਦੇ, ਉਹ ਘਾਟੀ ਦੀ ਚੋਟੀ ਤੇ ਪੁੱਜ ਗਏ । ਢੱਮ, ਦਿਨ ਨੂੰ ਬੌਂਦਲਾ ਦੇਣ ਵਾਲੀ ਤੋਪਾਂ ਦੀ ਅਵਾਜ਼ ਦੇ ਨਾਲ ਹੀ ਅਗੇ ਤੁਰੇ ਜਾਂਦੇ ਘੋੜਸਵਾਰਾਂ ਤੇ ਦੋਵੇਂ ਪਾਸਿਉਂ ਪੱਟ ਪੱਟ ਗੋਲੀਆਂ ਚਲਣੀਆਂ ਸ਼ੁਰੂ ਹੋ ਗਈਆਂ । ਰਣਗੂੰਜਾਂ 'ਮਾਰ ਦਿਉ, ਵੱਢ ਦਿਉ

— ਡੰਗਰਾਂ ਦੇ ਚੋਰ ਆ ਗਏ ਜੇ, ਇਹਨਾਂ ਦੀਆਂ ਮਾਵਾਂ ਨੂੰ' — ਨੂੰ ਕੂਕਦੇ, ਗੁੱਸੇ ਵਿੱਚ ਆਈ ਮਾਰੀ ਦੀ ਰਾਕਸ਼ਸੈਨਾਂ ਵਾਂਗ ਭੱਜੀ ਆਈ ਦੁਰਗ ਦੀ ਸੈਨਾ। ਇਸ ਅਚਨਚੇਤੀ ਹੋਏ ਜ਼ਬਰਦਸਤ ਹਮਲੇ ਨਾਲ ਦੋ ਸੌ ਸੈਨਿਕਾਂ ਦਾ ਦਲ ਕੰਬ ਉਠਿਆ। ਅਨੇਕਾਂ ਘੋੜਿਆਂ ਤੇ ਬੈਠੇ ਹੀ ਮਾਰੇ ਗਏ, ਕਈ ਥੱਲੇ ਬੈਠੇ ਗੋਲੀਆਂ ਦਾ ਸ਼ਿਕਾਰ ਹੋ ਗਏ। ਮਨੁੱਖਾਂ ਤੇ ਘੋੜਿਆਂ ਦੇ ਲਹੂ ਦੇ ਤਲਾਅ ਬਣ ਗਏ। ਸਵੇਰ ਅੱਡ ਅੱਡ ਰਣਧੁਨੀਆਂ ਨਾਲ ਕੰਬ ਉੱਠੀ। ਅਚਾਨਕ ਤੋਪਾਂ ਦੀ ਭਿਅੰਕਰ ਅਵਾਜ਼ ਸੁਣਕੇ ਗਊਆਂ ਬੈਲ ਡਰ ਗਏ ਭੈਅ ਨਾਲ ਚੀਕਦੇ, ਇਧਰ ਉਧਰ ਭੱਜ ਪਏ। ਜੋ ਅਗੇ ਆਇਆ ਉਸਨੂੰ ਮਾਰਦੇ ਧਕਦੇ ਲਤਾੜਦੇ ਪਿਛਾਂਹ ਭੱਜ ਪਏ। ਪਿੱਛੇ ਅਉਂਦੇ ਸੈਨਿਕਾਂ ਤੇ ਜਾ ਪਏ। ਉਹਨਾਂ ਨੂੰ ਲਤਾੜਦੇ ਅਉਂਦੇ ਡੰਗਰਾਂ ਨੂੰ ਵੇਖਕੇ ਜਦੋਂ ਪਿਛੇ ਅਉਂਦੇ ਸੈਨਿਕਾ ਨੂੰ ਸਮਝ ਆਈ ਕਿ ਕੀ ਹੋ ਰਿਹਾ ਸੀ ਤਾਂ ਉਹ ਲੜਨ ਲਈ ਤਿਆਰ ਹੋਏ। ਪਰ ਡਰਕੇ ਪਿੱਛੇ ਭੱਜੇ ਅਉਂਦੇ ਡੰਗਰਾਂ ਨੇ ਉਹਨਾ ਨੂੰ ਲਤਾੜਨਾ ਸ਼ੁਰੂ ਕਰ ਦਿੱਤਾ ਉਹ ਇਸ ਨਾਲ ਭੌਚੱਕੇ ਹੋਏ ਸਨ ਕਿ ਦੋਵੇਂ ਪਾਸਿਉਂ ਨੰਗੀਆਂ ਤਲਵਾਰਾਂ, ਗੰਡਾਸੇ, ਭਾਲੇ ਬਰਛੇ ਲੈਕੇ ਕੂਕਾਂ ਛਡਦੀ ਦੁਰਗ ਦੀ ਸਿਕਾਰੀ ਟੋਲੀ ਦੇ ਹਮਲੇ ਨਾਲ ਉਹ ਚਕਨਾਚੂਰ ਹੋ ਗਏ। ਘਾਟੀ ਦਾ ਰਾਹ — ਕੱਟੇ ਹੋਏ ਹੱਥਾਂ ਪੈਰਾਂ, ਲਹੂ ਸਿੰਮਦੇ ਡੰਗਰਾਂ ਨਾਲ ਭਰ ਗਿਆ। ਮਰਦਿਆਂ ਨੂੰ ਮਰਣ ਲਈ ਛਡਕੇ ਤੇ ਜਿਹੜੇ ਬੱਚ ਗਏ ਉਹ ਆਪਣੀ ਜਾਨ ਬਚਾਉਣ ਲਈ ਘੋੜਿਆਂ ਤੇ ਨਹੀ ਤਾ ਆਪਣੇ ਪੈਰਾਂ ਤੇ ਹੀ ਭਰੋਸਾ ਕਰਕੇ ਭੱਜ ਪਏ। ਰਾਤੋ ਰਾਤ ਮੋਟਲ ਦੀ ਵਾਦੀ ਦੇ ਰਸਤਿਉਂ, ਦੁਰਗ ਦੇ ਹਜ਼ਾਰ ਘੋੜ ਸਵਾਰ ਸੈਨਿਕ, ਪੰਜ ਸੌ ਸ਼ਿਕਾਰੀ ਸੈਨਿਕਾਂ ਦੀ ਟੋਲੀ, ਸੰਨ ਪਰਸੂਰਾਮਨਾਇਕ ਦੀ ਅਗਵਾਈ ਥੱਲੇ ਦੌੜਦੀ ਸੈਨਿਕਾਂ ਦੇ ਪਿੱਛੇ ਭੱਜੀ। ਜੋ ਹੱਥ ਲੱਗਾ ਉੱਸਨੂੰ ਕੱਟਦੇ ਵੱਢਦੇ ਅਗੇ ਵਧੀ ਗਏ। ਭੱਜਦੇ ਘੋੜਿਆਂ ਦੀਆਂ ਟਾਪਾਂ, ਡੰਗਰਾਂ ਦਾ ਚੀਕ ਚਿਹਾੜਾ, ਜ਼ਖਮੀ ਘੋੜਿਆਂ ਦਾ ਹਿਣਕਣਾ, ਜ਼ਖਮੀ ਸੈਨਿਕਾਂ ਦਾ ਕੁਰਲਾਉਣਾ, ਜਿੱਤਣ ਵਾਲਿਆਂ ਦੀਆਂ ਰਣ ਕੂਕਾ, ਦੋਵੇਂ ਪਾਸਿਆਂ ਦੀਆਂ ਪਹਾੜੀਆਂ ਨਾਲ ਟਕਰਾਕੇ ਗੂੰਜਦੀਆਂ-ਮੈਦਾਨ ਵਚਿੱਤਰ ਅਵਾਜ਼ਾਂ ਦਾ ਘਰ ਬਣ ਗਿਆ। ਬੰਦੂਕਾਂ ਦੇ ਮੂੰਹਾਂ ਵਿਚੋਂ ਉਗਲਦੀਆਂ ਗੋਲੀਆਂ ਦੇ ਧੂੰਏ ਨੇ ਗਰਮੀਆਂ ਦੀ ਧੁੱਪ ਨੂੰ ਫਿੱਕਾ ਪਾ ਦਿੱਤਾ।

ਇਧਰ ਮੁਸੂਘਾਟੀ ਵਿੱਚ ਮਤੋਡ ਦੀ ਸੈਨਾ ਮਾਰ ਖਾਕੇ ਭੱਜਣ ਲੱਗੀ ਤਾਂ ਹੋਮਦੁਰਗ ਵਲੋਂ ਦੋਡਮਦਕਰੀਨਾਇਕ ਦੀ ਅਗਵਾਈ ਹੇਠ ਆਈ ਫ਼ੌਜ ਨੇ ਮਤੋਡ ਦੀ ਫ਼ੌਜ ਤੇ ਹੱਲਾ ਬੋਲ ਦਿੱਤਾ। ਉਸੇ ਵੇਲੇ ਦੋ ਹਜ਼ਾਰ ਘੋੜਸਵਾਰਾਂ ਨਾਲ ਚੋਖਾ ਸਾਰਾ ਗੋਲਾ ਬਰੂਦ ਲੈਕੇ ਧੰਨਸਿੰਘ, ਸ਼ਿਵਪ੍ਰਸਾਦ ਸਿੰਘ ਦੀ ਅਗੁਵਾਈ ਵਿੱਚ ਆਈ ਫ਼ੌਜ ਅਗੇ ਵਧੀ ਤੇ ਤਿੰਨੋਂ ਪਾਸਿਉਂ ਘੇਰਾ ਪਾ ਲਿਆ। ਨਾਂ ਮਤੋਡ ਦੀ ਸੈਨਾ ਤੇ ਨਾ ਨਵਾਬ ਦੀ ਸੈਨਾ ਲਈ ਬੱਚ ਨਿਕਲਣ ਦਾ ਕੋਈ ਰਾਹ ਰਹਿ ਗਿਆ — ਚੌਥੇ ਪਾਸੇ ਤੋਪਾਂ ਗੱਡ ਦਿੱਤੀਆਂ।

ਰਣਵੇਸ਼ਧਾਰੀ ਚਿੱਟੇ ਘੋੜੇ ਤੇ ਸਵਾਰ ਸੈਨਾ ਦੇ ਅਗੇ ਅਗੇ ਪਹਿਘਾਇ ਘੁਮਾਉਂਦਾ ਆਇਆ ਮਦਕਰੀਨਾਇਕ ਸਤਰੂਸੈਨਾ ਸਮੂਹ ਵੇਖਦਿਆਂ ਤੋਪਾਂ ਚਲਾਉਣ ਦਾ ਹੁਕਮ

ਦੇ ਦਿੱਤਾ । ਅੱਗ ਉਗਲਦੀਆਂ ਤੋਪਾਂ ਦੀ ਗੜਗੜਾਹਟ ਦੇ ਨਾਲ ਪਹਾੜੀਆਂ ਗੂੰਜ ਉੱਠੀਆਂ । ਤੋਪਾਂ ਵਿਚੋਂ ਨਿਕਲਦੇ ਧੂੰਏ ਨਾਲ ਦਿਨੇ ਹਨੇਰਾ ਹੋ ਗਿਆ । ਭੱਜੇ ਅਉਂਦੇ ਘੋੜਿਆਂ, ਪੈਦਲਸਵਾਰਾਂ ਦੇ ਪੈਰਾਂ ਨਾਲ ਉਡਦੀ ਧੂੜ, ਘਾਟੀ ਵਿੱਚ, ਗੁਫਾਵਾਂ ਵਿੱਚ ਮੈਦਾਨ ਵਿੱਚ ਛਾ ਗਈ । ਸ਼ਿਕਾਰੀ ਟੋਲੇ ਦੀਆਂ ਕੂਕਾਂ ਨੇ ਸਭ ਦਿਸ਼ਾਵਾਂ ਦੇ ਕੰਨ ਡੋਰੇ ਕਰ ਦਿੱਤੇ ।

ਅਚਨਚੇਤੀ ਇਸ ਤਰ੍ਹਾਂ ਘੇਰੇ ਜਾਣ ਤੇ ਕਿਸੇ ਪਾਸਿਉਂ ਵੀ ਨਿਕਲਣ ਦਾ ਕੋਈ ਰਾਹ ਨਾ ਰਹਿਣ ਤੇ ਇਕ ਦਮ ਦੁਰਗ ਦੀ ਸੈਨਾ ਦੀਆਂ ਤੋਪਾਂ, ਬੰਦੂਕਾਂ ਤਲਵਾਰਾਂ ਦੀ ਮਾਰ ਨਾਲ ਮਤੋਡਨਾਇਕ ਦੀ ਸੈਨਾ ਤੇ ਨਵਾਬ ਦੀ ਸੈਨਾ. ਭੇੜੀਆਂ ਦੇ ਝੁੰਡ ਨਾਲ ਘਿਰੀ ਭੇਡਾਂ ਦਾ ਇੱਜੜ ਬਣ ਗਈ ।

ਡੰਗਰ ਫੜਨ ਲਈ ਆਈ, ਬਘਿਆੜਾਂ ਦੇ ਮੂੰਹ ਪੈ ਗਈ ਨਵਾਬ ਦੀ ਸੈਨਾ । ਭੱਜਣ ਦਾ ਕੋਈ ਰਾਹ ਨਹੀਂ ਸੀ ਦਿੱਸ ਰਿਹਾ । ਅਚਨਚੇਤੀ ਇਸ ਭਿਆਨਕ ਹਮਲੇ ਨੇ ਉਹਨਾਂ ਨੂੰ ਸਾਹ ਲੈਣ ਜੋਗਾ ਵੀ ਨਹੀਂ ਸੀ ਛਡਿਆ । ਜਿਧਰ ਵੀ ਭੱਜਦੇ, ਬੰਦੂਕ ਤਲਵਾਰ ਦਾ ਸ਼ਿਕਾਰ ਹੋ ਜਾਂਦੇ — ਰਣ ਭੂਮੀ ਲਾਸ਼ ਭੂਮੀ ਬਣ ਗਈ !

ਕਿਸੇ ਦੀ ਤਲਵਾਰ ਨੂੰ ਫੁਰਸਤ ਨਹੀਂ ਸੀ, ਮਦਕਰੀਨਾਇਕ ਦਾ ਪਰਿਘਾਏ ਲਗਾਤਾਰ ਚੱਕਰ ਵਾਂਗੂ ਘੁੰਮ ਰਿਹਾ ਸੀ । ਹਰ ਚੱਕਰ ਵਿੱਚ ਰਣਮਾਰੀ ਨੂੰ ਸਿਰਾਂ ਦੀ ਬਲੀ ਚੜ੍ਹਾਦਾ, ਬਾਕੀ ਸੈਨਾ ਇਧਰ ਉਧਰ ਖਿੰਡੀ ਸਤਰੂ ਸੈਨਾ, ਦੁਰਗ ਦੀ ਸੈਨਾ ਦੀਆਂ ਗੋਲੀਆਂ ਦਾ ਸੁਆਦ ਚੱਖ ਰਹੀ ਸੀ । ਮਦਕਰੀਨਾਇਕ ਨੂੰ ਸੈਨਾ ਦੇ ਵਿਚਕਾਰ ਮਤੋਡ ਦਾ ਹਾਲੱਪਾਨਾਇਕ, ਮੋਹਕਮ ਸਾਹਿਬ ਤੇ ਮੋਹਿਉਦੀਨ ਸਾਹਿਬ ਨਜ਼ਰੀ ਪਏ — "ਜੀਣ ਦੀ ਆਸ ਰੱਖਣ ਵਾਲੇ ਪਿੱਛੇ ਰਹਿਣ ਤੇ ਪ੍ਰਾਣਾਂ ਦੀ ਆਸ ਛੱਡ ਬੈਠੇ ਮੇਰੇ ਨਾਲ ਅਉਣ—" ਰਣ ਜੈਕਾਰੇ ਛਡਕੇ ਸੈਨਾ ਦੇ ਵਿਚਕਾਰ ਭਜਿਆ ਮਦਕਰੀਨਾਇਕ — ਸ਼ਤਰੂਰਕਤ ਦਾ ਸ਼ਨਾਨ ਕਰਕੇ ਲਾਲ ਹੋਏ ਚਿੱਟੇ ਘੋੜੇ ਤੇ ਚੜਕੇ — ਆਪਣੇ ਵਲ ਭੱਜੇ ਅਉਂਦੇ ਮਦਕਰੀਨਾਇਕ ਨੂੰ ਵੇਖਕੇ ਜਿੱਤਣ ਦੀ ਥਾਂ ਨਾਇਕ ਨੂੰ ਮਾਰਨ ਦਾ ਫੈਸਲਾ ਕਰਕੇ ਆਏ ਨਵਾਬ ਦੇ ਪਠਾਨਾਂ ਦੀ ਟੋਲੀ ਆਪਣੇ ਤੇ ਹੋਏ ਹਮਲੇ ਤੋਂ ਸੰਭਲੀ ਤੇ ਦੁਰਗ ਦੀ ਸੈਨਾ ਤੇ ਜੁਆਬੀ ਹਮਲਾ ਕਰ ਦਿੱਤਾ । ਨਾਇਕ ਵਲ ਝਪਟੀ ਸ਼ਤਰੂ ਸੈਨਾ ਨੂੰ ਵੇਖਕੇ ਨਾਇਕ ਦੀ ਖਾਸ ਫੌਜੀ ਟੋਲੀ ਦੇ ਘੋੜਸਵਾਰਾਂ ਨੇ ਨਾਇਕ ਨੂੰ ਵਿਚਕਾਰ ਕਰਕੇ ਪਠਾਣਾ ਤੇ ਹਮਲਾ ਕਰ ਦਿੱਤਾ । ਦੋਨੋਂ ਪਾਸੇ ਦੇ ਸੈਨਿਕ ਸਿਰਧੱੜ ਦੀ ਬਾਜ਼ੀ ਲਾਕੇ ਲੱੜ ਰਹੇ ਸਨ । ਘੋੜਿਆਂ ਦੇ ਪੈਰਾਂ ਨਾਲ ਉਡਦੀ ਧੂੜ, ਬੰਦੂਕਾਂ ਦੀਆਂ ਅਵਾਜ਼ਾਂ, ਭਾਂਤ ਭਾਂਤ ਦੀਆਂ ਭਾਸ਼ਾਵਾਂ ਦਾ ਰੌਲਾ, ਗਾਹਲਾ, ਉਤਸਾਹ ਭਰੇ ਬੋਲ, ਰਣ ਗੂੰਜਾਂ ਨੱਕ ਮੂੰਹ ਗਲੇ ਨੂੰ ਸਾੜਨ ਵਾਲਾ ਬਰੂਦ ਦਾ ਗਾਹੜਾ ਧੂੰਆਂ । ਆਪਣੇ ਪਾਸੇ ਦਾ ਕੌਣ ਸੀ, ਬਿਨਾਂ ਵੇਖੇ ਮਾਰਕਾਟ ਕਰਨ ਦੇ ਉਨਮਾਦ ਵਿੱਚ ਸਿਰ ਤੇ ਲਹੂ ਸੁਆਰ, ਜ਼ਮੀਨ ਤੇ ਤਿਲਕਵੇਂ ਲਹੂ ਦਾ ਚਿੱਕੜ — ਜ਼ਮੀਨ ਤੇ ਡਿੱਗੇ ਕੱਟੇ ਵੱਢੇ ਅੰਗ ਡਿੱਗੇ ਪਏ ਹਥਿਆਰ, ਅਗੇ ਪਿੱਛੇ ਵੇਖਦਾ, ਮਦਕਰੀਨਾਇਕ ਦਾ ਘੋੜਾ ਹਾਲੱਪਾਨਾਇਕ ਨੂੰ

ਲੱਭਕੇ ਉਸਦੇ ਕੋਲ ਆ ਗਿਆ । ਉਸਦੇ ਹੱਥ ਵਿੱਚ ਚੱਕਰ ਵਾਂਗੂ ਘੁੰਮਦਾ ਬੇਹਿਸਾਬ ਸਿਰ ਪੈਰ ਲਹੂੰਦਾ ਲਹੂ ਇਸ਼ਨਾਨ ਕਰਕੇ ਰੁਦਰ ਅਵਤਾਰ ਧਾਰੀ ਮਦਕਰੀਨਾਇਕ ਦੇ ਸਾਹਮਣੇ ਕੋਈ ਨਹੀਂ ਸੀ ਅਟਕਦਾ, ਨਾ ਕੋਈ ਬੱਚਕੇ ਜਾ ਸਕਦਾ ਸੀ । ਥਾਂ ਥਾਂ ਜ਼ਖ਼ਮੀ ਹੋਇਆ ਮਤੋਂਡਨਾਇਕ ਘੋੜੇ ਤੋਂ ਲੁੜਕਕੇ ਥੱਲੇ ਡਿੱਗ ਪਿਆ । ਉਸਨੂੰ ਵੇਖਦਿਆਂ ਹੀ ਮਦਕਰੀਨਾਇਕ ਨੇ ਵੀ ਘੋੜੇ ਤੋਂ ਛਾਲ ਮਾਰੀ ਤੇ ਥਲੇ ਉਤਰਕੇ ਉਸਦੀ ਛਾਤੀ ਤੇ ਪੈਰ ਧਰਕੇ ਖਲੋ ਗਿਆ । ਆਪਣੇ ਨੇੜੇ ਕਿਸੇ ਨੂੰ ਅਉਣ ਤੋਂ ਰੋਕਣ ਲਈ ਪਰਿਘਾਏ ਚੱਕਰ ਵਾਂਗ ਘੁਮਾਈ ਗਿਆ । "ਅੱਖਾਂ ਖੋਹਲਕੇ ਵੇਖ, ਮੇਰੀ ਮਰਦਾਨਗੀ ਵੇਖਣੀ ਚਾਹੁੰਦਾ ਸੈਂ ਨਾਂ ਕੁਤਿਆ" ਰਣਉਨਮਾਦ ਨਾਲ ਗਰਜਦਿਆਂ ਕਿਹਾ ਮਦਕਰੀ ਨੇ । ਉਸ ਵੇਲੇ ਦੁਰਗ ਦੀ ਸੈਨਾ ਮੁਹਕਮਸਾਹਿਬ ਤੇ ਮੁਹਿਉਦੀਨ ਸਾਹਿਬ ਨੂੰ ਬੰਦੀ ਬਣਾਕੇ ਲੈ ਆਈ । ਆਪਣੇ ਨਾਇਕ ਦੀ ਦੁਰਦਸ਼ਾ ਵੇਖਕੇ ਮਤੋਂਡ ਤੇ ਨਵਾਬ ਦੀ ਸੈਨਾ ਨੇ ਹਾਰ ਮੰਨ ਲਈ ।

ਜਿੱਤ ਦੇ ਜੈਕਾਰੇ ਛਡਦੇ ਬੰਦੀ ਬਣਾਕੇ ਸ਼ਤਰੂਨਾਇਕਾਂ ਨੂੰ ਬੰਨਕੇ ਪਾਲਕੀ ਵਿੱਚ ਬਿਠਾ ਦੁਰਗ ਵਲ ਤੁਰ ਪਈ ਦੁਰਗ ਦੀ ਸੈਨਾ । ਲਹੂ ਨਾਲ ਭਿੱਜਾ, ਵੇਖਣ ਵਾਲਿਆਂ ਦੇ ਹਿਰਦਿਆਂ ਨੂੰ ਕੰਬਾ ਦੇਣ ਵਾਲਾ ਰੂਪ ਧਾਰੀ ਮਦਕਰੀਨਾਇਕ ਦੀ ਅਗੁਵਾਈ ਵਿੱਚ —

ਵਿਜੈ ਸੈਨਾ ਦੇ ਪਹਿਰੇ ਵਿੱਚ ਦੁਰਗ ਵਿੱਚ ਵਾਪਸ ਆ ਗਏ ਦੁਰਗ ਦੇ ਡੰਗਰ । ਜਿੱਤਕੇ ਆਈ ਸੈਨਾ ਨੂੰ ਵੇਖਕੇ ਦੁਰਗ ਦੀਆਂ ਇਸਤਰੀਆਂ, ਮਰਦਾਂ ਬਚਿਆਂ ਨੇ ਖੁਸ਼ੀ ਵਿੱਚ ਨਚਣਾ ਸ਼ੁਰੂ ਕਰ ਦਿੱਤਾ ।

ਉਸ ਦਿਨ ਹੋਏ ਵਿਜੈ ਉਤ੍ਸਵ ਨੂੰ ਅਖੀਂ ਵੇਖਣ ਵਾਲੇ, ਪੇਸ਼ਵਿਆਂ ਦੇ ਵਕੀਲ ਦੇ ਪੱਤਰ ਲੇਖਕ੍ਰ ਭੀਮੋਜੀ ਪੰਤ ਨੇ ਪੂਨੇ ਵਲ ਇਹ ਪੱਤਰ ਲਿਖਕੇ ਭੇਜਿਆ । "ਵਿਜੈ ਤੋਂ ਉਪਰੰਤ ਸ਼ਹਿਰ ਦੀ ਕੋਤਵਾਲੀ ਨੂੰ ਹੁਕਮ ਮਿਲਿਆ — ਭਗਵੰਤ ਦੀ ਕਿਰਪਾ ਨਾਲ ਅਸੀ ਸ਼ਤਰੂ ਤੇ ਵਿਜੈ ਪਾ ਲਈ ਹੈ । ਨਗਰ ਦੇ ਸਾਰੇ ਵੱਡੇ ਮੰਦਿਰਾਂ ਵਿੱਚ, ਸ੍ਰੀ ਗੁਪਾਲ ਸਵਾਮੀ, ਕ੍ਰਿਸ਼ਣਾਸਵਾਮੀ, ਵੈਂਕਟੇਸ਼ਸਵਾਮੀ, ਸ੍ਰੀ ਸਿਦਸ਼ੇਵਰਸਵਾਮੀ, ਸ੍ਰੀ ਹਿੰਡਥੇਸ਼ਵਰ ਸਵਾਮੀ, ਸ਼ਹਿਰ ਦੇ ਮੁਖਪ੍ਰਾਣ ਉਚੰਗਮਾਂ ਸਵਾਮੀ, ਕ੍ਰਿਸ਼ਣਾਸਵਾਮੀ ਆਦਿ ਮੰਦਿਰਾਂ ਵਿੱਚ ਪੂਜਾ ਕਰਾਈ ਜਾਵੇ, ਜਿੱਤ ਦੀਆਂ ਇੱਕੀ ਤੋਪਾਂ ਚਲਾਈਆਂ ਜਾਣ । ਸਾਰੇ ਸ਼ਹਿਰ ਵਿੱਚ ਸਜਾਵਟ ਕੀਤੀ ਜਾਵੇ ।

ਸਾਰੀਆਂ ਗੱਲੀਆਂ ਵਿੱਚ, ਮਹਿਲਾਂ ਵਿੱਚ, ਰੋਸ਼ਨੀ ਕੀਤੀ ਗਈ । ਚਾਰੋਂ ਬਜ਼ਾਰਾਂ ਵਿੱਚ ਤੋਰਣ ਬੱਨੇ ਗਏ, ਸ਼ਿੰਗਾਰ ਕਰਕੇ ਆਰਤੀ ਕਰਨ ਲਈ ਇਸਤਰੀਆਂ ਖਲੋ ਗਈਆਂ । ਉਸ ਵੇਲੇ ਰਾਜਾ ਸਾਹਿਬ ਸੋਨੇ ਦੇ ਅੰਬਾਰੀ ਹਾਥੀ ਵਿੱਚ ਬਹਿਕੇ ਆਏ, ਭਰਾ ਪਰਸ਼ੂਰਾਮ, ਚਾਂਦੀ ਦੇ ਅੰਬਾਰੀ, ਸਾਹਿਬਜ਼ਾਦਾ ਭਰਮੱਣਾਨਾਇਕ ਚਾਂਦੀ ਦੇ ਅੰਬਾਰੀ, ਬਾਕੀ ਦੇ ਬੰਦੇ ਮਨਸੂਬੇਦਾਰ ਆਦਿ ਦਿਵਾਨ, ਬਖ਼ਸ਼ੀ ਸਰਦਾਰ ਪੰਜਾਬ ਅੰਬਾਰੀ ਹਾਥੀਆਂ ਤੇ ਆਏ ।

ਰਾਜਾ ਸਾਹਿਬ ਦੇ ਪਿੱਛੇ ਚਾਂਦੀ ਦੇ ਡੰਡਿਆਂ ਵਾਲੇ, ਭਾਲੇ ਬਰਛੀਆਂ ਵਾਲੇ, ਸੈਨਿਕ, ਜੋਪਦਾਰ, ਨਕੀਬ, ਉਸਤੱਤ ਗਾਉਣ ਵਾਲੇ ਭੱਟ । ਇਸ ਢੰਗ ਨਾਲ ਅਉਂਦਿਆਂ ਨੂੰ ਵੇਖਕੇ ਲੋਕਾਂ ਨੂੰ ਲੱਗ ਰਿਹਾ ਸੀ ਜਿਵੇਂ ਭੂਲੋਕ ਤੇ ਇੰਦਰ ਦੀ ਸਭਾ ਉਤਰ ਆਈ ਹੋਵੇ । ਆਰਤੀ ਕਰਨ ਵਾਲੀਆਂ ਨੂੰ ਹਜ਼ਾਰ ਹਜ਼ਾਰ ਰੁਪਿਆ ਦਿੰਦੇ ਅਗੇ ਵਧਦੇ ਆਏ ।

ਹਜ਼ਾਰਾਂ ਮਸ਼ਾਲਾਂ ਤੇ ਮਤਾਬੀਆਂ ਦੀ ਰੋਸ਼ਨੀ ਵਿੱਚ ਰਾਤ ਵੇਲੇ ਸੂਰਜ ਚੜ੍ਹਿਆ ਜਾਪਦਾ ਸੀ ।

ਰਾਤ ਦਿਨ ਬਣ ਗਈ, ਵਿਜੈ ਉਤਸੱਵ ਵੇਲੇ ਚਿਤਰਦੁਰਗ ਵਿੱਚ । ਦਿਨ ਵੇਲੇ ਰਾਤ ਪੈ ਗਈ — ਇਹ ਖ਼ਬਰ ਸੁਣਕੇ ਹੈਦਰਅਲੀ ਦੇ ਡੇਰੇ ਵਿੱਚ ।

## 10

"ਯਾ ਅੱਲਾ । ਕਿੰਨੀ ਬੇਇਜਤੀ ਦੀ ਗੱਲ ਹੈ ।" ਹੱਥ ਵਿਚਲੇ ਪਾਨਦਾਨ ਨੂੰ ਵਗਾਹ ਕੇ ਮਾਰਿਆ ਤੇ ਕੋਲ ਖਲੋਤੇ ਹਬਸ਼ੀ ਦੇ ਹਥੋਂ ਚਾਬਕ ਖੋਹਕੇ, ਮਤੋਡਨਾਇਕ ਵਲੋਂ ਹਾਰ ਦੀ ਖ਼ਬਰ ਲੈਕੇ ਆਏ ਬੰਦੇ ਨੂੰ ਘੁੰਮ ਘੁੰਮਕੇ ਮਾਰਦਾ, ਅੱਖਾਂ ਵਿਚੋਂ ਅੱਗ ਵਰ੍ਹਾਂਦਾ ਬੋਲਿਆ ਹੈਦਰਅਲੀ— "ਇਸ ਅਪਮਾਨ ਦੇ ਕਲੰਕ ਨੂੰ ਦੁਰਗ ਵਾਲਿਆਂ ਦੇ ਖ਼ੂਨ ਵਿੱਚ ਧੋਣ ਤਾਈ ਅਸੀ ਸ੍ਰੀ ਰੰਗਪੱਟਣ ਵਾਪਸ ਨਹੀਂ ਜਾਣ ਲੱਗੇ । ਬਿਲਕੁਲ ਹੋ ਹੀ ਨਹੀਂ ਸਕਦਾ । ਲੈ ਜਾਉ ਖਿਚਕੇ ਇਸ ਬਦਮਾਸ ਨੂੰ, ਜੋ ਬੱਚਕੇ ਹਾਰ ਦੀ ਖਬਰ ਲੈਕੇ ਆਇਐ । ਇਸਨੂੰ ਪੰਜਾਹ ਛਿੱਤਰਾਂ ਦੀ ਸੁਗਾਤ ਵੀ ਦੇ ਦਿਉ । ਇਸ ਸੜੀ ਬੂਥੀ ਵਾਲੇ ਨੂੰ ।"

ਗੁੱਸੇ ਨਾਲ ਜ਼ਮੀਨ ਤੇ ਪੈਰ ਮਾਰਦੇ ਹੈਦਰਅਲੀ ਦੀ ਗੱਲ ਸੁਣਦਿਆਂ ਹੀ ਡੇਰੇ ਵਿਚਲੀਆਂ ਨਾਚੀਆਂ ਮੂੰਹ ਢੱਕਕੇ ਭੱਜ ਗਈਆਂ । ਵਾਜੇ ਵਜਾਉਣ ਵਾਲੇ ਵੀ ਪਿੱਛੇ ਹੱਟ ਗਏ । ਕੋਲ ਬੈਠੇ ਨਵਾਬ ਦੇ ਦਰਬਾਰੀਆਂ ਦੇ ਮੂੰਹਾਂ ਤੇ ਵੀ ਕਾਲਖ ਛਾ ਗਈ — ਇਹ ਹਾਰ ਦੀ ਖ਼ਬਰ ਸੁਣਦਿਆਂ ਹੀ — "ਇਹ ਲੌਂਡੀ ਦਾ — ਐਨੀ ਹਿੰਮਤ — ਦਸਾਂਗਾ ਇਸਨੂੰ ਹੈਦਰਅਲੀ ਨਾਲ ਮੱਥਾ ਲਾਉਣ ਦਾ ਸੁਆਦ ਕੀ ਹੁੰਦੈ — ਅਜ ਹੀ, ਹੁਣੇ ਹੀ ਸਾਡੀ ਫ਼ੌਜ ਚਿਤਰਦੁਰਗ ਕੂਚ ਕਰੇਗੀ — ਸੈਨਾ ਨੂੰ ਹੁਕਮ ਦਿਉ । ਕੂਚ ਦੇ ਨਗਾਰੇ ਵਜਾ ਦਿਉ । ਸਾਡਾ ਜੀਣਾ ਹੀ ਵਿਅਰਥ ਹੋ ਗਿਆ ।" ਭੁਲ੍ਹ ਭੁਲ੍ਹ ਪੈਂਦੇ ਗੁੱਸੇ ਵਿੱਚ ਬੁੜ ਬੁੜ ਕਰਦਾ, ਟੇਢੀਆਂ ਅੱਖਾਂ ਨਾਲ ਆਸੇ ਪਾਸੇ ਬੈਠਿਆਂ ਨੂੰ ਘੂਰਦਾ ਹੁਕਮ ਦੇ ਰਿਹਾ ਸੀ ਹੈਦਰਅਲੀ ।

ਕਿਸੇ ਵਿੱਚ ਵੀ ਇਸ ਗੱਲ ਦਾ ਜੁਆਬ ਦੇਣ ਦੀ ਹਿੰਮਤ ਨਹੀਂ ਸੀ । ਸਭ ਦੀਆਂ ਜੀਭਾਂ ਤੇ ਸਕਤਾ ਛਾ ਗਿਆ ।

ਕੋਲ ਬੈਠਿਆਂ ਦੇ ਮੂੰਹਾਂ ਵਲ ਲਾਲ ਸੁਰਖ ਅੱਖਾਂ ਨਾਲ ਵੇਖਦਾ, ਪਿੰਜਰੇ ਵਿੱਚ ਕੈਦ ਸ਼ੇਰ ਵਾਂਗ ਇਧਰੋਂ ਉਧਰ ਚੱਕਰ ਮਾਰਦਾ ਹੈਦਰਅਲੀ — ਗੁੱਸੇ, ਦ੍ਵੇਸ ਤੇ ਅਪਮਾਨ ਆਦਿ ਭਾਵਨਾਵਾਂ ਕਰਕੇ ਹਰ ਘੜੀ ਭਿਆਨਕ ਹੁੰਦੇ ਉਸਦੇ ਮੂੰਹ ਵਲ ਵੇਖਣ ਦੀ ਕਿਸੇ ਦੀ ਹਿੰਮਤ ਨਹੀਂ ਸੀ । ਡਰੇ ਹੋਏ ਉਹ ਇਕ ਦੂਜੇ ਦਾ ਮੂੰਹ ਵੇਖ ਰਹੇ ਸਨ ।

ਕੁੱਛ ਚਿਰ ਮਗਰੋਂ ਬੜੇ ਯਤਨ ਨਾਲ ਹਿੰਮਤ ਕਰਕੇ ਪੂਰਨੀਆਂ ਬੜੇ ਨਮਰ ਭਾਵ ਵਿੱਚ ਬੋਲਿਆ

"ਹਜ਼ੂਰ ਮੇਰੀ ਇਕ ਰਾਏ ਹੈ—"

"ਗੋਲੀ ਮਾਰ ਆਪਣੀ ਗੱਲਾਂ ਨੂੰ, ਇਹ ਗੱਲਾਂ ਦਾ ਵਕਤ ਹੈ ?" ਪੂਰਨੀਏ ਦੀ ਗੱਲ ਨੂੰ ਗੰਡਾਸੇ ਨਾਲ ਟੁੱਕਕੇ ਬੋਲਿਆ ।

"ਗੱਲਾਂ, ਗੱਲਾਂ, ਗੱਲਾਂ ਨਾਲ ਝੁੱਕਣ ਵਾਲਾ ਨਹੀਂ ਇਹ ਮਕਰੀਨਾਇਕ । ਗੋਲੀ ਮਾਰਕੇ ਉਸਨੂੰ ਸਮਝਾਉਣਾ ਪਵੇਗਾ । ਉਸਦੇ ਲਈ ਕੋਈ ਗੱਲ ਯਾਂ ਮੰਤਰ ਤੇਰੇ ਕੋਲ ਹੈ ਤਾਂ ਦੱਸ, ਨਹੀਂ ਤਾਂ ਮੂੰਹ ਬੰਦ ਕਰਕੇ ਬੈਠਾ ਰਹੁ ।" ਦੰਦ ਕਰੀਚਦਿਆਂ, ਪਿੱਠ ਅਕੜਾਕੇ ਬੋਲਿਆ, ਝੱਟ ਹੀ ਪਿੱਠ ਵਿਚਲੀ ਪੀੜ ਨਾਲ ਕਰਾਹੁੰਦਾ ਬੋਲਿਆ ।

"ਬੇਵਕਤ ਆ ਜਾਂਦੀ ਹੈ, ਇਹ ਜਾਨ ਲੈਣੀ ਪੀੜ", ਕਹਿਕੇ ਆਸੇ ਪਾਸੇ ਵੇਖਕੇ, "ਕਿਥੇ ਮਰ ਗਏ ਸਾਰੇ ? ਇਥੇ ਪਈ ਸ਼ਰਾਬ ਦੀ ਬੋਤਲ ਕਿਥੇ ਗਈ ? ਉਹ ਨੱਚਣ ਵਾਲੀਆਂ ਰੰਡੀਆਂ ਸਾਰੀਆਂ ਕੀ ਮਦਕਰੀਨਾਇਕ ਕੋਲ ਚਲੀਆਂ ਗਈਆਂ ? ਬੁਲਾਉ ਉਹਨਾਂ ਨੂੰ, ਤੇ ਪੀਣ ਲਈ ਦਿਉ ।" ਜ਼ੋਰ ਦੀ ਚੀਕਦਿਆਂ ਬੋਲਿਆ ਹੈਦਰਅਲੀ ।

ਹੈਦਰਅਲੀ ਦਾ ਧਿਆਨ ਦੂਜੇ ਪਾਸੇ ਪਿਆ ਵੇਖਕੇ 'ਇਹ ਗੱਲਾਂ ਕਰਨ ਦਾ ਵਕਤ ਨਹੀਂ' ਸਮਝਕੇ ਪੂਰਨੀਆ ਚੁਪ ਕਰ ਗਿਆ ।

ਨੌਕਰ ਦੀ ਲਿਆਕੇ ਦਿੱਤੀ ਸ਼ਰਾਬ ਦੇ, ਬੇਸਬਰੀ ਨਾਲ ਘੁੱਟ ਭਰਕੇ ਬੋਲਿਆ "ਐਂਜ, ਐਂਜ ਪੀਣਾ ਚਾਹੀਦੈ ਮਦਕਰੀਨਾਇਕ ਦਾ ਖ਼ੂਨ ।" ਹੈਦਰਅਲੀ ਆਪਣੇ ਆਪ ਨਾਲ ਬੁੜ ਬੁੜ ਕਰਦਾ ਬੋਲਿਆ । ਫਿਰ ਸ਼ਰਾਬ ਪੀਣੀ ਬੰਦ ਕਰਕੇ ਝਟ ਬੋਲ ਪਿਆ "ਮਰਦ, ਮਰਦ ਹੋਣਾ ਚਾਹੀਦੈ, ਮਦਕਰੀਨਾਇਕ ਵਰਗਾ — ਆਪਣੇ ਆਪਨੂੰ ਰਾਜਾ ਸਮਝਣ ਦਾ ਉਸ ਵਿੱਚ ਕੋਈ ਘੁਮੰਡ ਨਹੀਂ — ਇਹੋ ਜਿਹੀਆਂ ਹਜ਼ਾਰਾਂ ਗਿਧਾਂ ਨਾਲੋਂ ਇਕੋ ਗਰੁੜ ਹੀ ਚੰਗੈ — ਊਹੂੰ ਉਹ ਸੰਭਵ ਨਹੀਂ, ਹੈਦਰਅਲੀ ਮਦਕਰੀਨਾਇਕ, ਦੋਵਾਂ ਲਈ ਇਥੇ ਥਾਂ ਨਹੀਂ", ਸਾਡੇ ਦੋਹਾਂ ਵਿਚੋਂ ਇਕ ਹੀ ਰਹਿ ਸਕਦਾ ਹੈ — ਯਾਂ ਉਹ ਯਾਂ ਮੈਂ — ਏ ਬੋਚੜੀ ਹੋਰ ਸ਼ਰਾਬ ਪਿਲਾ ।"

ਫਿਰ ਦਿਨ ਚੜ੍ਹ ਪਿਆ । ਰਾਤ ਦਾ ਸ਼ਰਾਬ ਦਾ ਨਸ਼ਾ ਉਤਰ ਗਿਆ, ਪਰ ਹੈਦਰਅਲੀ ਦੇ ਸਿਰ ਤੇ ਚੜ੍ਹੀ ਗੁੱਸੇ ਤੇ ਬਦਲੇ ਦੀ ਭਾਵਨਾ ਦਾ ਨਸ਼ਾ ਨਹੀਂ ਸੀ ਉਤਰਿਆ । ਉਸੇ ਨਸ਼ੇ ਵਿੱਚ ਆਸੇ ਪਾਸੇ ਬੈਠੇ ਪੂਰਨੀਆਂ, ਕ੍ਰਿਸ਼ਨਾਰਾਉ ਬੁਰਕੀ ਸ਼੍ਰੀ ਨਿਵਾਸ ਰਾਉ ਮੀਰਸਾਹਿਬ ਤੇ ਹੋਰ ਮੁਖੀਏ ਬੈਠੇ, ਦੁਰਗ ਤੇ ਹਮਲਾ ਕਰਨ ਦੀਆਂ ਗੱਲਾਂ ਕਰ ਰਹੇ

ਸਨ । ਪੂਰੀਆ ਬੋਲਿਆ, "ਸਾਡੀ ਸੈਨਾਂ ਸ਼ਕਤੀਸ਼ਾਲੀ ਹੈ, ਪਰ ਇਹ ਯੁੱਧ ਦਾ ਸਮਾਂ ਨਹੀਂ । 'ਦੁਰਗ ਵਾਲੇ ਇਸ ਵੇਲੇ ਦੁਰਬੱਲ ਹੋਏ ਹਨ ।' ਅਸੀ ਮੋਤਡਨਾਇਕ ਦੀ ਗੱਲ ਮੰਨਕੇ ਧੋਖਾ ਖਾਧਾ । ਖਾਵੰਦ ਦੇ ਭਣਵਈਏ ਇਸ ਵੇਲੇ ਦੁਰਗ ਵਿੱਚ ਬੰਦੀ ਹਨ । ਪਹਿਲਾਂ ਉਹਨਾਂ ਨੂੰ ਸੁਰਖਿਆ ਨਾਲ ਵਾਪਸ ਲਿਆਉਣ ਬਾਰੇ ਸੋਚਣਾ ਚਾਹੀਦਾ ਹੈ । ਗੁੱਸੇ ਵਿੱਚ ਇਹ ਭੁੱਲ ਗਏ, ਤਾਂ ਉਹਨਾਂ ਦੀ ਜਾਨ ਨੂੰ ਖਤਰਾ ਹੋ ਸਕਦਾ ਹੈ ।" ਇਹ ਗੱਲ ਸੁਣਕੇ ਹੈਦਰਅਲੀ ਗੁੱਸੇ ਨਾਲ ਨਾ ਭੜਕਿਆ । ਪੂਰਨੀਏ ਦੀ ਗੱਲ ਬਾਰੇ ਮਨ ਹੀ ਮਨ ਸੋਚਕੇ, ਉਸਦੀ ਅਕਲ ਦਾ ਲੋਹਾ ਮੰਨਕੇ ਹੌਲੀ ਜਿਹੀ ਬੋਲਿਆ

"ਤੁਸੀ ਠੀਕ ਹੀ ਕਹਿ ਰਹੇ ਹੋ । ਸਾਡੇ ਨਾਲ ਧੋਖਾ ਹੋਇਆ ਹੈ । ਪਰ ਇਹ ਕਿਵੇਂ ਹੋਇਆ ?"

"ਮਤੋਂਡਨਾਇਕ ਦੀਆਂ ਅੱਖਾਂ ਬਦਲੇ ਦੀ ਭਾਵਨਾ ਨਾਲ ਅੰਨੀਆਂ ਹੋ ਗਈਆਂ ਸਨ । ਸਾਨੂੰ ਉਸਦੀ ਗੱਲ ਨਹੀਂ ਸੀ ਮੰਨਣੀ ਚਾਹੀਦੀ ।" ਬੁਰਕੀ ਸ਼੍ਰੀਨਿਵਾਸ ਨੇ ਕਿਹਾ ।

"ਮੇਰਾ ਕਹਿਣ ਦਾ ਇਹ ਮਤਲਬ ਨਹੀਂ ਸੀ ।"

"ਫਿਰ ਹੋਰ ਕੀ ?"

ਹੈਦਰਅਲੀ ਦੀ ਗੱਲ ਦਾ ਅਰਥ ਸਮਝੇ ਬਿਨਾ ਬੋਲਿਆ ਪੂਰਨੀਆ, "ਮਤੋਂਡਨਾਇਕ ਦੀ ਗੱਲ ਨਹੀਂ, ਪੂਰਨੀਆਂ, ਅਸੀ ਅੰਨ੍ਹੇ ਹੋ ਗਏ ਸਾਂ. ਧੋਖਾ ਵੀ ਹੋਇਆ ਹੈ, ਉਹ ਵੀ ਠੀਕ ਹੈ — ਪਰ ਉਹ ਕਿਵੇਂ ?"

"ਅਰਥਾਤ — ?"

"ਤੇਰੀ ਅਕਲ ਵੀ ਘਾਹ ਖਾਣ ਤਾਂ ਨਹੀਂ ਚਲੀ ਗਈ । ਸਾਡੀ ਸੈਨਾ ਮਤੋਂਡ ਵਾਲਿਆਂ ਦੀ ਸੈਨਾ ਦੀ ਮਦਦ ਕਰਨ ਜਾ ਰਹੀ ਹੈ, ਸਿਰਫ਼ ਸਾਨੂੰ ਹੀ ਪਤਾ ਹੋਣ ਵਾਲੀ ਇਹ ਗੱਲ ਮਦਕਰੀਨਾਇਕ ਨੂੰ ਕਿਵੇਂ ਪਤਾ ਲੱਗ ਗਈ । ਨਹੀਂ ਤਾਂ ਸਾਡੀ ਦੱਸ ਹਜ਼ਾਰ ਫੌਜ ਦਾ ਸਾਹਮਣਾ ਕਰਨ ਲਈ ਉਹ ਕਿਵੇਂ ਤਿਆਰ ਹੋਕੇ ਅਉਂਦਾ ? ਸਾਡੇ ਵਿੱਚ ਹੀ ਕੋਈ ਹੈ, ਜੋ ਖਬਰਾਂ ਪੁਚਾ ਰਿਹਾ ਹੈ । ਨਹੀਂ ਤਾਂ ਜੋ ਅਸੀ ਪਿੰਜਰਾ ਰਖਿਆ ਸੀ ਉਸ ਵਿੱਚ ਮਦਕਰੀਨਾਇਕ ਨੂੰ ਫ਼ਸ ਜਾਣਾ ਚਾਹੀਦਾ ਸੀ । ਇਹ ਪਹਿਲੀ ਵਾਰੀ ਨਹੀਂ, ਦੁਰਗ ਦੇ ਨਾਇਕ ਨੂੰ ਅਸੀ ਮਿਲਣ ਲਈ ਸਨੇਹ ਦੀ ਗੱਲ ਕੀਤੀ ਤਾਂ ਉਹ ਖਿਸਕ ਗਿਆ । ਪਹਿਲੀ ਵਾਰੀ ਅਸਾਂ ਬੁਲਾ ਭੇਜਿਆ ਤਾਂ ਆਪਣੀ ਸੈਨਾ ਨਾਲ ਆਇਆ ਮਦਕਰੀਨਾਇਕ ਹੁਣ ਕਿਉਂ ਨਹੀਂ ਆਇਆ । ਅਸੀ ਇਵੇਂ ਲਾਪ੍ਰਵਾਹ ਹੋਕੇ ਬੈਠੇ ਰਹੇ ਤਾਂ ਸਾਡਾ ਕੰਮ ਸਿਰੇ ਚੜ੍ਹਨ ਵਾਲਾ ਨਹੀਂ । ਦੁਰਗ ਵਾਲਿਆਂ ਦੀ ਸ਼ਕਤੀ ਦੀ ਪਰੀਖਿਆ ਤੋਂ ਪਹਿਲਾਂ ਸਾਨੂੰ ਆਪਣੇ ਪੈਰਾ ਥੱਲੇ ਦੀ ਜ਼ਮੀਨ ਦੀ ਛਾਣ ਬੀਣ ਕਰਨੀ ਹੋਵੇਗੀ ।"

ਆਪਣੇ ਆਲੇ ਦੁਆਲੇ ਬੈਠਿਆਂ ਨੂੰ ਘੋਖ਼ਵੀਆਂ ਨਜ਼ਰਾਂ ਨਾਲ ਵੇਖਦਾ ਬੋਲਿਆ ਹੈਦਰਅਲੀ । ਉਸਦੀ ਗੱਲ ਸੁਣਕੇ ਸਭਦੇ ਚਿਹਰੇ ਗੰਭੀਰ ਹੋ ਗਏ ।

ਹੈਦਰਅਲੀ ਦੇ ਇਸ ਪ੍ਰਸ਼ਨ ਦਾ ਜੁਆਬ ਦੇਣ ਦੀ ਕਿਸੇ ਦੀ ਹਿੰਮਤ ਨਾ ਪਈ ।

"ਹੋ ਸਕਦੈ, ਹੋ ਸਕਦੈ, ਦੋ ਦਿਨ ਦੀ ਮੁਹਲੱਤ ਦਿਉ ।" ਪੂਰਨੀਏ ਨੇ ਸੋਚਦਿਆਂ ਕਿਹਾ ।

"ਹੋ ਸਕਦੈ, ਨਹੀਂ, ਹੈ — ਬਿਨਾਂ ਕਿਸੇ ਦਾ ਲਿਹਾਜ਼ ਕੀਤਿਆਂ ਸਾਰਿਆਂ ਦੀ ਪਰਖ਼ ਕਰੋ । ਪਹਿਲਾਂ ਇਹੋ ਹੀ ਕੰਮ ਕੀਤਾ ਜਾਵੇ ।"

"ਕਰਾਂਗੇ, ਪਰ ਇਹ ਖਲੋਤੇ ਪੈਰੀਂ ਕਰਨ ਵਾਲਾ ਕੰਮ ਨਹੀਂ, ਥੋਹੜਾ ਸਮਾਂ ਦਿਉ । ਸਾਡੇ ਵਿੱਚ ਹੀ ਸਾਡਾ ਕੋਈ ਦੁਸ਼ਮਨ ਹੈ, ਉਸਦਾ ਪਤਾ ਲਾਵਾਂਗਾ । ਸਾਰਿਆਂ ਦਾ ਅੱਗਾ ਪਿੱਛਾ ਵੇਖਾਂਗੇ । ਪਹਿਲਾਂ ਤੁਹਾਡੇ ਭਣਵਈਆ ਸਾਹਿਬ ਨੂੰ ਦੁਰਗ ਤੋਂ ਛੁਡਾਕੇ ਲਿਆਉਣ ਦੀ ਯੋਜਨਾਂ ਬਨਾਉਣੀ ਚਾਹੀਦੀ ਹੈ । ਯੁੱਧ ਨਾਲ ਇਹ ਕੰਮ ਨਹੀਂ ਹੋ ਸਕਦਾ ।"

"ਯੁੱਧ ਨਾਲ ਨਹੀਂ ਹੋ ਸਕਦਾ, ਫਿਰ ਕੀ ਕਰਨਾ ਚਾਹੀਦਾ ਹੈ ?"

"ਸਨੇਹ ।"

"ਖੋਹਲਕੇ ਦੱਸ ਆਪਣੀ ਗੱਲ ।"

"ਮੇਰੀ ਗੱਲ ਸੁਣਕੇ ਖਾਵੰਦ ਗੁੱਸੇ ਨਾ ਹੋਣ । ਮਦਕਰੀਨਾਇਕ ਨੂੰ ਤੁਹਾਡੇ ਭਣਵਈਏ ਨੂੰ ਛੁਡਾਉਣ ਲਈ ਚਿੱਠੀ ਲਿਖਕੇ ਵਕੀਲ ਨੂੰ ਭੇਜਦੇ ਹਾਂ ।"

"ਸਾਡੀ ਗੱਲ ਸੁਣਕੇ ਤੇਰਾ ਕੀ ਖ਼ਿਆਲ ਏ, ਮਦਕਰੀਨਾਇਕ ਸਾਡੇ ਭਣਵਈਏ ਨੂੰ ਛੱਡ ਦੇਵੇਗਾ ?"

ਹੈਦਰਅਲੀ ਪੂਰਨੀਏ ਦੇ ਮੂੰਹ ਵੱਲ ਵੇਖਦਾ ਬੋਲਿਆ ।

"ਪਾਸੇ ਦੀ ਪਰੀਖ਼ਿਆ ਕਰਨ ਲਈ ਤੁਸੀ ਕਿਹਾ ਸੀ ਨਾਂ, ਖਾਵੰਦ ਉਸਦਾ ਵੀ ਇਹੋ ਮੌਕਾ ਹੈ ।"

"ਚਲ ਇਵੇਂ ਹੀ ਹੋਵੇ ਤੇਰੀ ਬੁੱਧੀ ਦੀ ਪਰੀਖਿਆ ਤੇ ਸਾਡੀ ਕਿਸਮਤ ਦੀ ਪਰੀਖਿਆ ।"

"ਦੋਵੇਂ ਹੀ ਹੋਣਗੇ, ਪਰ ਇਸ ਵੇਲੇ ਤੁਹਾਨੂੰ ਸਬਰ ਕਰਨਾ ਚਾਹੀਦਾ ਹੈ ।"

"ਸਬਰ ਕਰਾਂਗਾ, ਉਡੀਕਾਂਗਾ — ਸਨੇਹ ਵਾਂਗ ਸਬਰ ਵੀ ਕੀ ਯੁੱਧ ਦਾ ਤੰਤਰ ਹੈ, ਕਿਉਂ ਨਹੀਂ ਪੂਰਣੀਏ ?" — ਹੈਦਰਅਲੀ ਬੋਲਿਆ ।

## 11

ਨਵਾਬ ਦੇ ਖ਼ਾਸ ਡੇਰੇ ਦੇ ਖੁਲ੍ਹੇ ਬੂਹੇ ਬੰਦ ਕਰ ਦਿੱਤੇ ਗਏ । ਚਾਰੋ ਪਾਸੇ ਨੰਗੀਆਂ ਤਲਵਾਰਾਂ ਵਾਲੇ ਪਹਿਰੇਦਾਰ ਖੜੇ ਕਰ ਦਿੱਤੇ । ਪੂਰਨੀਏ ਤੇ ਹਕੀਮਾਂ ਤੋਂ ਇਲਾਵਾ

ਹੋਰ ਕਿਸੇ ਨੂੰ ਅੰਦਰ ਜਾਣ ਦੀ ਇਜਾਜ਼ਤ ਨਹੀਂ ਸੀ । ਨਵਾਬ ਦੇ ਨਜ਼ਦੀਕੀ ਮਿੱਤਰ ਰਿਸ਼ਤੇਦਾਰ, ਦਰਬਾਰੀ ਕਿਸੇ ਨੂੰ ਵੀ ਮਿਲਣ ਦੀ ਇਜਾਜ਼ਤ ਨਹੀਂ ਸੀ । ਉਹਨਾਂ ਦੇ ਪ੍ਰਸ਼ਨਾਂ ਦਾ ਵੀ ਉਹਨਾਂ ਨੂੰ ਤਸੱਲੀ ਜਨਕ ਜੁਆਬ ਨਹੀਂ ਸੀ ਮਿਲਦਾ । ਨਵਾਬ ਦਾ ਖਾਣਾ ਪੀਣਾ ਵੀ ਪੂਰਨੀਏ ਦੀ ਹਾਜ਼ਰੀ ਵਿੱਚ ਹੀ ਹੁੰਦਾ । ਨੱਚਣ ਵਾਲੀਆਂ ਵਿੱਚ, ਪਾਨਗੋਸ਼ਟੀ ਵਿੱਚ, ਸੈਨਾ ਵਿੱਚ ਸਾਰੇ ਪਾਸੇ ਧੂੰਏਂ ਵਾਂਗ ਖ਼ਬਰ ਫ਼ੈਲ ਗਈ ਕਿ ਨਵਾਬ ਦੀ ਤਬੀਅਤ ਬੜੀ ਖ਼ਰਾਬ ਸੀ । ਨਵਾਬ ਦੇ ਮਿੱਤਰ ਬੜੇ ਬੇਚੈਨ ਹੋ ਗਏ ।

ਜਿਉਂ ਜਿਉਂ ਦਿਨ ਬੀਤਦੇ ਗਏ, ਇਹ ਖਬਰ ਬੇਚੈਨੀ ਤੇ ਮਾਯੂਸੀ ਬਣਕੇ ਫ਼ੌਜ ਵਿੱਚ ਫੈਲ ਗਈ । ਚਿੰਤਾ ਦੀ ਛਾਪ ਵਾਲੇ ਪੂਰਨੀਏ ਦੇ ਚਿਹਰੇ ਨੂੰ ਜਿਵੇਂ ਜੰਦਰਾ ਲੱਗ ਗਿਆ । ਤਿੰਨ ਦਿਨ ਇਵੇਂ ਹੀ ਲੰਘ ਗਏ । ਚੌਥੇ ਦਿਨ ਪੂਰਨੀਏ ਦੇ ਡੇਰੇ ਵਿੱਚ ਸੈਨਾ ਦੇ ਪ੍ਰਮੁਖ ਵਿਅਕਤੀ ਬੈਠੇ ਸਨ । ਉਸਦੇ ਬੁਲਾਵੇ ਤੇ ਉਹ ਸਾਰੇ ਆਏ ਸਨ ।

"ਨਵਾਬ ਹੋਰਾਂ ਦਾ ਹੁਣ ਕੀ ਹਾਲ ਹੈ ? ਅਚਾਨਕ ਉਹਨਾਂ ਨੂੰ ਕੀ ਹੋ ਗਿਆ ?" ਸਭਾ ਵਿੱਚ ਆਏ ਸਾਰਿਆਂ ਨੇ ਚਿੰਤਾ ਭਰੀ ਅਵਾਜ਼ ਵਿੱਚ ਪੁੱਛਿਆ ।

ਕ੍ਰਿਸ਼ਨਾਰਾਏ, ਬੁਰਕੀ ਸ੍ਰੀਨਿਵਾਸ, ਲੰਗੇ ਗੁਲਾਮਅਲੀ ਖ਼ਾਨ, ਅਲੀ ਬਹਾਦਰ ਖਾਨ, ਮੀਰ ਅਲੀ, ਰਾਜਾਖਾਨ, ਸਰਦਾਰ ਖਾਨ, ਅਲੀਜਮਾਨ ਖਾਨ, — "ਕੀ ਹੋਇਐ, ਨਵਾਬ ਹੋਰਾਂ ਨੂੰ ਕੀ ਹੋ ਗਿਐ ?"

"ਇਹ ਗੱਲ ਸਾਡੇ ਆਪਸ ਵਿੱਚ ਹੀ ਰਹੇ, ਸਿਰਫ ਤੁਹਾਨੂੰ ਹੀ ਦੱਸ ਰਿਹਾ ਹਾਂ — ਦੱਸਣ ਦੀ ਮੇਰੀ ਹਿੰਮਤ ਨਹੀਂ ਪੈਂਦੀ ।"

"ਕਿਉਂ ?" ਗੁਲਾਮਅਲੀ ਖਾਨ ਨੇ ਪੁਛਿਆ ।

"ਸਾਡੇ ਵਿਚੋਂ ਜਿਹੜਾ ਕੋਈ ਭਰੋਸੇਯੋਗ ਨਹੀਂ, ਉਸਨੂੰ ਬਾਹਰ ਭੇਜਕੇ, ਬਾਕੀਆਂ ਸਾਹਮਣੇ ਇਹ ਗੱਲ ਦਸਦਾ ਹਾਂ ।"

"ਆਪਣੀ ਵਫ਼ਾਦਾਰੀ ਤੇ ਸਾਨੂੰ ਕਿਸੇ ਨੂੰ ਵੀ ਸ਼ਕ ਨਹੀਂ, ਤੁਸੀ ਦਸੋ ।" ਪੂਰਨੀਏ ਦੀ ਗੱਲ ਮੁੱਕਣ ਤੋਂ ਪਹਿਲਾਂ ਹੀ ਕ੍ਰਿਸ਼ਣਰਾਏ ਬੋਲ ਪਏ । ਸਿਰ ਤੇ ਬੱਝੀ ਪੱਗ ਨੂੰ ਇਧਰ ਉਧਰ ਘੁਮਾਕੇ, ਫਿਰ ਠੀਕ ਕਰਕੇ ਰਖ ਲਿਆ, ਮੋਢੇ ਤੇ ਤਹਿ ਲਾਕੇ ਰਖੇ ਪਰਨੇ ਨੂੰ ਅਗੇ ਪਿੱਛੇ ਸਰਕਾਂਦਿਆਂ, ਸਾਹਮਣੇ ਬੈਠਿਆਂ ਵਲ ਸੂਖਮ ਦ੍ਰਿਸ਼ਟੀ ਨਾਲ ਵੇਖਦਿਆਂ ਬੋਲਿਆ, "ਕਈ ਦਿਨਾਂ ਤੋਂ ਨਵਾਬ ਹੋਰਾਂ ਦੀ ਸਿਹਤ ਜਿਸ ਤਰ੍ਹਾਂ ਚਲ ਰਹੀ ਹੈ, ਉਹ ਤੁਸੀ ਸਾਰੇ ਜਾਣਦੇ ਹੋ । ਪਤਾ ਨਹੀਂ ਕੀ ਰੋਗ ਏ, ਕਿ ਉਹਨਾਂ ਦੀ ਪਿੱਠ ਤੇ ਲਾਲੀ ਹੋ ਜਾਂਦੀ ਹੈ, ਤੇ ਥਾਂ ਸਾਰੀ ਸੁੱਜ ਜਾਂਦੀ ਹੈ । ਦੋ ਦਿਨ ਰਹਿੰਦੀ ਏ, ਫਿਰ ਚਲੀ ਜਾਂਦੀ ਏ । ਫਿਰ ਆ ਜਾਂਦੀ ਏ ; ਹਕੀਮ ਦੀ ਮਲ੍ਹਮ ਪੱਟੀ ਨਾਲ, ਪੰਡਿਤ ਦੀ ਕੁੱਪੀ ਮਾਤਰਾ ਨਾਲ ਵੀ ਕੋਈ ਫ਼ਰਕ ਨਹੀਂ ਪੈ ਰਿਹਾ । ਰੋਗ ਦੀ ਸਮਝ ਹੀ ਨਹੀਂ ਆ ਰਹੀ । ਨਾਂ ਕਿਸੇ ਮੰਤਰ ਸੁਖ਼ਣਾ ਦਾ ਅਸਰ ਹੋ ਰਿਹਾ ਹੈ । ਨਾਲ ਹੀ ਕਿਸੇ ਸਿਰ ਫਿਰੇ ਨੇ ਇਹ ਕਹਿ ਦਿਤੈ ਕਿ ਇਹ ਤਾਂ ਜੜ੍ਹਾਂ ਵਾਲਾ ਫ਼ੋੜਾ ਜਾਪਦੈ

— ਨਵਾਬ ਹੋਰਾਂ ਦਾ ਦਿਮਾਗ ਹੋਰ ਖਰਾਬ ਕਰ ਦਿਤੇ । ਇਸ ਲਈ ਉਹਨਾਂ ਦੇ ਸ਼ਰੀਰ ਨਾਲੋਂ ਉਹਨਾਂ ਦੇ ਮਨ ਨੂੰ ਵਧੇਰੇ ਤਕਲੀਫ਼ ਹੋ ਗਈ ਹੈ । ਮਨ ਦੇ ਰੋਗ ਦੀ ਦਵਾਈ ਤਾਂ ਈਸ਼ਵਰ ਵੀ ਨਹੀਂ ਦੇ ਸਕਦੇ । ਜ਼ਖਮਾਂ ਉਤੇ ਲੂਣ ਛਿੜਕਣ ਵਾਲੀ ਗੱਲ ਹੋ ਗਈ ਹੈ । ਉਹਨਾਂ ਦੇ ਭਣਵਈਏ ਨੂੰ ਮਦਕਰੀਨਾਇਕ ਨੇ ਜੇਲ੍ਹ ਵਿੱਚ ਬੰਦੀ ਬਣਾ ਦਿੱਤਾ ਹੈ ।" ਹੌਲੀ ਹੌਲੀ ਇਕ ਇਕ ਸ਼ਬਦ ਤੇ ਜ਼ੋਰ ਪਾਕੇ ਬੋਲਿਆ ਪੂਰਨੀਆ ।

"ਯੁੱਧ ਵਿੱਚ ਜਿੱਤ ਹਾਰ ਤਾਂ ਸਭ ਦੀ ਹੁੰਦੀ ਹੈ । ਹਾਰ ਦੇ ਅਪਮਾਨ ਨੂੰ ਜਿੱਤਕੇ ਦੂਰ ਕੀਤਾ ਜਾ ਸਕਦਾ ਹੈ । ਜਿੱਤ ਹਾਰ ਤਾਂ ਲੜਨ ਵਾਲਿਆਂ ਦਾ ਨਿੱਤ ਦਾ ਕੰਮ ਹੈ । ਨਵਾਬ ਹੋਰਾਂ ਲਈ ਵੀ ਇਹ ਕੋਈ ਨਵੀਂ ਗੱਲ ਨਹੀਂ । ਚਿੱਨ ਕੁਰੜੀ ਦੀ ਲੜਾਈ ਵਿੱਚ ਖ਼ੁਦ ਨਵਾਬ ਹੋਰਾਂ ਨੂੰ ਜਾਨ ਬਚਾਕੇ ਭੱਜਣਾ ਪਿਆ ਸੀ । ਉਸ ਨਾਲੋਂ ਇਹ ਵੱਡੀ ਹਾਰ ਹੈ ?" ਬੁਰਕੀ ਸ਼੍ਰੀਨਿਵਾਸ ਨੇ ਪੁੱਛਿਆ, "ਉਹ ਹਾਰ ਸੀ, ਇਹ ਸਿਰਫ਼ ਹਾਰ ਨਹੀਂ ਅਪਮਾਨ ਵੀ ਹੈ । ਜਿੱਤ ਹੀ ਉਸਦੀ ਔਸ਼ਧੀ ਹੈ । ਵਡਿਆਂ ਵਡਿਆਂ ਨੂੰ ਨਵਾਬ ਸਾਹਮਣੇ ਮੂੰਹ ਦੀ ਖਾਣੀ ਪਈ — ਇਹ ਮਦਕਰੀਨਾਇਕ ਕਿਸ ਬਾਗ ਦੀ ਮੂਲੀ ਏ ।" ਨਫ਼ਰਤ ਭਰੇ ਲਹਿਜੇ ਵਿੱਚ ਬੋਲਿਆ ਗੁਲਾਮਅਲੀ ਖ਼ਾਨ ।

"ਦੁਰਗ ਨੂੰ ਅਸੀ ਕਾਬੂ ਕਰ ਲੈਂਦੇ, ਪਰ ਨਵਾਬ ਹੋਰਾਂ ਦੇ ਭਣਵਈਏ"—

"ਉਹਨਾਂ ਦਾ ਕੀ ਕਰ ਲਏਗਾ — ਇਹ ਸਾਮੰਤ — ਉਸਦੇ ਨਸੀਬ ਚੰਗੇ ਸਨ, ਕੈਦ ਤਾਂ ਉਸਨੇ ਹੋਣਾ ਸੀ, —ਕੈਦ ਵਿੱਚ ਉਹਨਾਂ ਦਾ ਵਾਲ ਵੀ ਵਿੰਗਾ ਕੀਤਾ ਤਾਂ ਇਸਦੇ ਖਾਨਦਾਨ ਦਾ ਨਾਂ ਨਿਸ਼ਾਨ ਨਹੀਂ ਰਹਿਣਾ ।" ਗੁੱਸਾ ਉਗਲਦਾ ਅਲੀਜਮਾਨ ਖਾਨ ਬੋਲਿਆ ।

"ਉਹ ਸਭ ਤਾਂ ਕਰ ਸਕਦੇ ਸੀ, ਪਰ ਨਵਾਬ ਹੋਰਾਂ ਦੇ ਭਣਵਈਏ ਨਾਂ ਬਚੇ, ਯਾਂ ਉਹਨਾਂ ਨੂੰ ਕੁੱਛ ਹੋ ਗਿਆ ਤਾਂ ਕੋਈ ਜਿੱਤ ਵੀ ਉਹਨਾਂ ਨੂੰ ਬਚਾ ਨਹੀਂ ਸਕਦੀ ।" ਪੂਰਨੀਏ ਨੇ ਉਹਨਾਂ ਨੂੰ ਉਕਸਾਂਦਿਆਂ ਕਿਹਾ ।

"ਊ ਹੂੰ ਮਦਕਰੀਨਾਇਕ ਦੀ ਐਨੀ ਹਿੰਮਤ ਨਹੀਂ ਹੋ ਸਕਦੀ ।" ਬੁਰਕੀ ਸ਼੍ਰੀਨਿਵਾਸ ਨੇ ਆਪਣੇ ਵਿਸ਼ਵਾਸ ਨੂੰ ਆਪਣੇ ਨਿਜੀ ਤਜਰਬੇ ਵਾਂਗ ਦਸਿਆ ।

"ਮਦਕਰੀਨਾਇਕ ਬਾਰੇ ਤੁਹਾਨੂੰ ਪਤਾ ਨਹੀਂ ਰਾਉ ਜੀ, ਉਹ ਮਹਾਂ ਲੁੱਚਾ ਏ, ਮਹਾਂਅਹੰਕਾਰੀ, ਉਸਤੋਂ ਵੀ ਵੱਧ ਖ਼ੂਨ ਦਾ ਪਿਆਸਾ । ਨਰਰਾਕਸ਼ । ਮੈਂ ਤਾਂ ਇਹ ਸੁਣਿਆਂ ਹੋਇਆ ਏ ਕਿ ਦੁਸ਼ਮਨ ਦੇ ਸਿਰ ਕਟਕੇ, ਉਹਨਾਂ ਦੇ ਲਹੂ ਨਾਲ ਨਹਾਉਂਦਾ ਏ । ਇਹ ਸਭ ਦੁਰਗ ਵਿੱਚ ਨਿੱਤ ਵਾਪਰਦੀਆਂ ਗੱਲਾਂ ਹਨ । ਦੁਸ਼ਮਨ ਦੀਆਂ ਇਸਤਰੀਆਂ, ਬਚਿਆਂ ਨੂੰ ਨੰਗਿਆਂ ਕਰਕੇ ਉਹਨਾਂ ਦੇ ਜਲੂਸ ਕੱਢਦਾ ਹੈ । ਨਵਾਬ ਦਾ ਭਣਵਈਆ ਅਜਿਹੇ ਵਿਅਕਤੀ ਦੇ ਹੱਥ ਆ ਗਿਆ ਹੈ । ਉਹਨਾਂ ਦੇ ਕੰਨ, ਨੱਕ ਕੱਟਕੇ ਗਲੀ ਗਲੀ ਵਿੱਚ ਘੁਮਾਕੇ ਤੇ ਇਹ ਖ਼ਬਰ ਬੜੀ ਵੱਡੀ ਘਾਲਣਾ ਵਾਂਗ ਢੰਡੋਰਾ ਪਿਟਾਕੇ

ਸਾਰੇ ਸ਼ਹਿਰ ਵਿੱਚ ਫੈਲਾ ਦਿੱਤੀ ਤਾਂ ਨਵਾਬ ਹੋਰੀਂ ਫਿਰ ਸਿਰ ਚੁੱਕਕੇ ਤੁਰਨ ਜੋਗੇ ਨਹੀਂ ਰਹਿਣ ਲੱਗੇ । ਚਾਰੋ ਪਾਸੇ ਦੁਸ਼ਮਨਾਂ ਦਾ ਇਲਾਕਾ — ਦੁਸ਼ਮਨ ਦੇ ਹੱਥ ਦ੍ਰੋਪਦੀ ਦੇ ਅਉਣ ਵਾਲੀ ਗੱਲ ਹੋ ਗਈ । ਸਾਡੇ ਖਾਸ ਬੰਦੇ, ਇਸ ਪੱਥਰ ਦਿਲ ਨਾਇਕ ਦੇ ਹੱਥ ਆ ਗਏ—"

ਦਿਲ ਨੂੰ ਭੈਅ-ਭੀਤ ਕਰ ਦੇਣ ਵਾਲਾ ਲਹੂ ਰੰਗਿਆ ਚਿਤਰ ਖਿਚਿਆ ਪੂਰਣੀਏ ਨੇ । "ਇਹ ਤੁਸੀ ਅਖੀਂ ਡਿੱਠੀ ਗੱਲ ਦੱਸ ਰਹੇ ਹੋ ਯਾਂ ਸੁਣੀ ਹੋਈ ਹੈ ।"

"ਮੈਂ ਵੇਖਿਆ ਨਹੀਂ, ਸੁਣਿਆ ਹੈ ।"

ਮਦਕਰੀਨਾਇਕ ਬਾਰੇ ਕੀਤੀਆਂ ਪੂਰਨੀਏ ਦੀਆਂ ਗੱਲਾਂ ਸਰਦਾਰ ਖ਼ਾਨ ਕੋਲੋਂ ਚੁਪਚਾਪ ਸੁਣੀਆਂ ਨਾਂ ਗਈਆਂ । ਉਸਦਾ ਮੂੰਹ ਲਾਲ ਸੁਰਖ਼ ਹੋ ਗਿਆ ।

"ਤੱਦ ਤੁਸੀ ਜੋ ਸੁਣਿਐ, ਉਹ ਗਲਤ ਏ ।"

"ਅਰਥਾਤ ਮੇਰੇ ਤੋਂ ਵਧੇਰੇ ਤੁਹਾਨੂੰ ਉਸ ਬਾਰੇ ਜਾਣਕਾਰੀ ਹੈ । ਤੁਸੀ ਕੀ ਵੇਖਿਐ, ਦਸੋ । ਮੇਰੀ ਗੱਲ ਗਲਤ ਏ ਤਾਂ ਤੁਸੀ ਠੀਕ ਕਰ ਦਿਉ ।" ਵੰਗਾਰਕੇ, ਉਕਸਾਂਦਿਆਂ ਪੂਰਣੀਏ ਨੇ ਕਿਹਾ ।

"ਨਿੱਜਗਲੂ ਦੇ ਯੁੱਧ ਵਿਚੋਂ ਮੈਂ ਬੱਚਕੇ ਆ ਗਿਆ । ਇਹੋ ਮੇਰੀ ਗੱਲ ਦੀ ਗਵਾਹੀ ਹੈ । ਮਦਕਰੀਨਾਇਕ ਨਾਂ ਹੁੰਦਾ ਤਾਂ ਪੇਸ਼ਵਾਮਾਧਵਰਾਉ ਮੇਰਾ ਨੱਕ ਕੱਟਕੇ ਮੈਨੂੰ ਗਲੀ ਗਲੀ ਘੁਮਾਉਂਦਾ । ਤੁਸੀ ਜੋ ਦਸਿਐ, ਮਦਕਰੀਨਾਇਕ ਇਹੋ ਜਿਹਾ ਵਿਅਕਤੀ ਨਹੀਂ । ਹਾਰਿਆਂ ਹੋਇਆ ਤੇ ਉਹ ਹੱਥ ਨਹੀਂ ਚੁਕਦਾ, ਇਹ ਮੈਂ ਅੱਖੀਂ ਡਿੱਠਾ ਹੈ । ਉਹ ਭਾਵੇਂ ਸਾਡਾ ਸ਼ਤਰੂ ਹੈ, ਪਰ ਤੁਹਾਡੇ ਕਹਿਣ ਅਨੁਸਾਰ ਉਹ ਲੁੱਚਾ ਨਹੀਂ ।"

ਥੋਹੜਾ ਉਤੇਜਿੱਤ ਹੋਕੇ ਬੋਲਿਆ ਸਰਦਾਰ ਖ਼ਾਨ । ਉਸ ਕੋਲੋ ਆਪਣੇ ਮਿੱਤਰ ਦੀ ਨਿੰਦਾ ਸੁਣੀ ਨਾ ਗਈ ।

ਸਰਦਾਰ ਖ਼ਾਨ ਦੀਆਂ ਗੱਲਾਂ ਸੁਣਕੇ, ਪੂਰਣਨੀਏ ਨੂੰ ਸ਼ਿਕਾਰ ਹੱਥ ਵਿੱਚ ਆਉਣ ਦੀ ਤ੍ਰਿਪਤੀ ਮਹਿਸੂਸ ਹੋਈ । ਉਸਨੂੰ ਬਾਹਰ ਪ੍ਰਗਟ ਕਰਨ ਤੋਂ ਬਿਨਾ ਹੀ —

"ਠੀਕ ਏ — ਸੁਣੀ ਸੁਣਾਈ ਗੱਲ ਤੋਂ ਵੇਖੀ ਹੋਈ ਗੱਲ ਵਧੇਰੇ ਵਿਸ਼ਵਾਸਪੂਰਨ ਹੈ । ਮਦਕਰੀਨਾਇਕ ਨੇ ਤੁਹਾਡੀ ਜਾਨ ਬਚਾਈ..." ਪੂਰਨੀਏ ਨੇ ਗੱਲ ਅੱਧ ਵਿਚਕਾਰ ਹੀ ਰੋਕ ਦਿੱਤੀ

"ਇਹ ਸੱਚ ਹੈ ।"

"ਠੀਕ ਏ, ਨਵਾਬ ਦਾ ਤੁਸਾਂ ਲੂਣ ਖਾਧਾ ਹੈ ?"

"ਉਸਨੂੰ ਮੈਂ ਭੁਲਿਆ ਨਹੀਂ ।"

"ਨਵਾਬ ਨੂੰ ਇਸ ਹਾਲਤ ਵਿੱਚ ਤੁਹਾਨੂੰ, ਬਚਾਉਣਾ ਚਾਹੀਦਾ ਹੈ ।"

"ਇਸ ਲਈ ਕੀ ਕਰਨ ਦੀ ਲੋੜ ਹੈ ?"

"ਨਵਾਬ ਵਲੋਂ ਮਦਕਰੀਨਾਇਕ ਨੂੰ ਇਕ ਚਿੱਠੀ ਲਿਖਕੇ ਦਿਆਂਗਾ —

— 'ਸਾਡੇ ਭਣਵਈਏ ਨੂੰ ਰਿਹਾ ਕਰ ਦਿਉ ।' ਤੁਸੀ ਨਵਾਬ ਦੇ ਵਕੀਲ ਬਣਕੇ ਜਾਉਗੇ । ਇਹ ਕੰਮ ਸਿਰੇ ਚਾੜ੍ਹਕੇ ਆਉਗੇ ਸਰਦਾਰ ਖ਼ਾਨ ? ਇਸ ਤਰ੍ਹਾਂ ਕਰਨ ਨਾਲ ਤੁਹਾਡੇ ਮਿੱਤਰ ਦੀ ਬਦਨਾਮੀ ਵੀ ਖ਼ਤਮ ਹੋ ਜਾਵੇਗੀ ਤੇ ਨਵਾਬ ਨੂੰ ਦਿਨ ਰਾਤ ਨਪੀੜਨ ਵਾਲਾ ਰੋਗ ਵੀ ਠੀਕ ਹੋ ਜਾਵੇਗਾ । ਆਪਣੇ ਭਣਵਈਏ ਤੋਂ ਬਿਨਾਂ ਰੋਟੀ ਪਾਣੀ ਛਡਕੇ ਮੰਜੀ ਮੱਲ੍ਹ ਕੇ ਪਏ ਹਨ । ਤੁਹਾਡੇ ਅੰਨਦਾਤਾ ਦੀ ਇਹ ਹਾਲਤ ਹੈ — ਉਹਨਾਂ ਦੇ ਰੋਗ ਦਾ ਇਹੋ ਇਕੋ ਇਲਾਜ ਹੈ । ਨਵਾਬ ਹੋਰਾਂ ਨੂੰ ਨਾਂ ਰੋਟੀ ਚਾਹੀਦੀ ਹੈ ਨਾਂ ਦਵਾਈ — ਉਹਨਾਂ ਨੂੰ ਬਚਾ ਸਕਨਾਂ ਤਾਂ ਤੁਹਾਡੇ ਹੱਥ ਵਿੱਚ ਹੀ ਹੈ, ਸਰਦਾਰ ਖ਼ਾਨ ਜੀ —"

ਗੱਲਾਂ ਗੱਲਾਂ ਵਿੱਚ ਸਰਦਾਰ ਖ਼ਾਨ ਦੇ ਮਨ ਨੂੰ ਟੋਹ ਟੋਹਕੇ ਵੇਖ ਰਿਹਾ ਸੀ ਪੂਰਨੀਆ ।

ਕਿਥੋਂ ਦੀ ਕਿਥੇ ਹੁੰਦੀ ਗੱਲ, ਫ਼ਾਹੀ ਬਣਕੇ ਆਪਣੀ ਧੌਣ ਦੁਆਲੇ ਪੈਂਦੀ ਦਿੱਸ ਰਹੀ ਸੀ ਸਰਦਾਰ ਖ਼ਾਨ ਨੂੰ । ਸਰਦਾਰ ਖ਼ਾਨ ਨੂੰ ਜੋਸ਼ ਵਿੱਚ ਆਕੇ ਗੱਲਾਂ ਕਰਨ ਦੀ ਆਪਣੀ ਮੂਰਖਤਾ ਦੀ ਸਮਝ ਪਈ । ਪਰ ਗੱਲ ਹੁਣ ਤਾਂ ਉਸਦੇ ਮੂੰਹੋਂ ਨਿਕਲ ਚੁੱਕੀ ਸੀ — ਵਾਪਸ ਨਹੀਂ ਸੀ ਲਈ ਜਾ ਸਕਦੀ । ਪਿੱਛੇ ਮੁੜਨਾਂ ਵੀ ਸੰਭਵ ਨਹੀਂ ਸੀ — ਅਗੋਂ ਕੀ ਹੋਵੇਗਾ, ਉਸਦੀ ਕਲਪਣਾ ਕਰਨੀ ਵੀ ਸੰਭਵ ਨਹੀਂ ਸੀ ।

"ਕੀ ਸੋਚ ਰਹੇ ਹੋ ਸਰਦਾਰ ਖ਼ਾਨ ਜੀ — ਤੁਹਾਡੀਆਂ ਗੱਲਾਂ ਤੋਂ ਲਗਦੈ ਤੁਹਾਨੂੰ ਆਪਣੇ ਮਿੱਤਰ ਤੇ ਵਿਸ਼ਵਾਸ ਨਹੀਂ ? ਤੇ ਨਾਂ ਆਪਣੇ ਲੂਣ ਖੁਆਉਣ ਵਾਲੇ ਤੇ ਭਰੋਸਾ ਹੈ ?"

ਉਕਸਾਂਦਿਆਂ ਪੂਰਣੀਏ ਨੇ ਕਿਹਾ ।

ਪੂਰਣੀਏ ਦੀਆਂ ਗੱਲਾਂ ਦਾ ਉਹ ਕੀ ਜੁਆਬ ਦਿੰਦਾ ਹੈ, ਆਸੇ ਪਾਸੇ ਬੈਠੇ ਸਾਰੇ ਉਸਦੇ ਮੂੰਹ ਵਲ ਵੇਖ ਰਹੇ ਸਨ । ਸਰਦਾਰ ਖ਼ਾਨ ਜਾਲ ਵਿੱਚ ਫਸ ਗਿਆ ਸੀ ।

"ਠੀਕ ਏ, ਖਾਵੰਦ ਦਾ ਜੋ ਹੁਕਮ ਹੈ, ਉਹਨਾਂ ਦਾ ਕੰਮ ਕਰਕੇ ਆਵਾਂਗਾ । ਅਗੋਂ ਜਿਵੇਂ ਅੱਲਾ ਦੀ ਮਰਜ਼ੀ ਹੋਈ ਵੇਖੀ ਜਾਵੇਗੀ ।" ਉਸਨੇ ਕਿਹਾ ।

"ਤੁਹਾਡੇ ਮੂੰਹੋਂ ਇਹ ਸੁਣਕੇ ਬੜੀ ਤਸੱਲੀਹੋਈ । ਮੈਂ ਨਵਾਬ ਹੋਰਾਂ ਨਾਲ ਸਲਾਹ ਕਰਕੇ ਦਸਨਾਂ । ਤੁਸੀ ਜਾਣ ਦੀ ਤਿਆਰੀ ਕਰੋ ।"

ਉਸ ਸ਼ਾਮ ਹੈਦਰਅਲੀ ਨੇ ਪੂਰਨੀਏ ਕੋਲੋਂ ਸਾਰੀ ਗੱਲ ਸੁਣੀ । 'ਸਿਰ ਹੋਵੇ ਤਾਂ ਪੂਰਨੀਏ ਦੇ ਸਿਰ ਵਰਗਾ' — ਲੋਕਾਂ ਦੀ ਇਹ ਗੱਲ ਝੂਠ ਨਹੀਂ । ਹੁਣ ਰੋਗ ਵੀ ਯੁੱਧ ਦਾ ਇਕ ਤੰਤਰ ਬਣ ਗਿਆ ਹੈ । "ਤੇਰਾ ਸਿਰ ਤੇ ਸਾਡੇ ਨਸੀਬ ਦੋਵੇਂ ਕੱਠੇ ਹੋ ਜਾਣ ਤਾਂ ਮੈਨੂੰ, ਜਿੱਤਣਾ ਕਿਸੇ ਲਈ ਵੀ ਸੰਭਵ ਨਹੀਂ ਹੋਵੇਗਾ ।' ਵੇਖੀਏ ਤੇਰੇ ਰਖੇ ਪਿੰਜਰੇ ਵਿੱਚ ਕੌਣ ਕੌਣ ਫ਼ਸਦੈ ਇਹੋ ਜਿਹੇ ਹੋਰ ਕਿੰਨੇ ਪਿੰਜਰੇ ਆਪਣੇ ਦਿਮਾਗ ਵਿੱਚ ਰਖੇ ਹੋਏ ਨੇ ਪੂਰਨੀਏ ?"

"ਹੁਣੇ ਕਿਵੇਂ ਦਸਾਂ ਖਾਵੰਦ — ਵਕਤ ਅਉਣ ਤੇ ਪ੍ਰਮਾਤਮਾ ਹੀ ਰਾਹ ਸੁਝਾਉਂਦਾ ਹੈ ।"

"ਇਵੇਂ ਹੀ ਸਹੀ, ਆਪਣੇ ਪਰਮਾਤਮਾ ਦੀ ਰੋਜ਼ ਚੰਗੀ ਤਰ੍ਹਾਂ ਪੂਜਾ ਕਰਿਆ ਕਰ । ਦੁਧ ਘਿਉ ਚੜ੍ਹਾਇਆ ਕਰ । ਦੇਵਤੇ ਖੁਸ਼ ਰਹਿਣਗੇ ਤਾਂ ਸਾਡਾ ਕੰਮ ਸੌਖਾ ਹੋ ਜਾਵੇਗਾ ।" ਹਸਦਿਆਂ ਹੈਦਰਅਲੀ ਬੋਲਿਆ ।

"ਵੇਖਣਾ ਹੈ, ਸਰਦਾਰ ਖ਼ਾਨ ਕਿੰਨੀਆਂ ਸਿਰੀਆਂ ਵਾਲਾ ਸੱਪ ਹੈ ?"

## 12

ਸਵੇਰ ਦੀ ਹਲਕੀ ਹਲਕੀ ਧੁੱਪ ਵਿੱਚ, ਆਪ ਫੜਕੇ ਦਿੱਤੇ ਖ਼ਰਗੋਸ਼ ਨਾਲ ਸ਼ਿਕਾਰ ਕਰਦੇ ਆਪਣੇ ਬੱਚੇ ਨੂੰ ਤਸੱਲੀ ਭਰੀਆਂ ਨਜ਼ਰਾਂ ਨਾਲ ਵੇਖਦੀ ਲੰਮੀ ਪਈ ਮਾਂ ਸ਼ੇਰਨੀ ਵਾਂਗ, ਆਪਣੇ ਪੁੱਤਰ ਭਰਮਣਾਨਾਇਕ ਨੂੰ ਖੜਗ-ਵਿਦਿਆ-ਪ੍ਰਵੀਨ ਨਾਲ ਤਲਵਾਰ ਚਲਾਂਦਿਆਂ ਵੇਖ ਰਿਹਾ ਸੀ । ਉਸਦੀਆ ਅੱਖਾਂ ਵਿਚੋਂ ਵੀ ਪ੍ਰੇਮ ਤੇ ਮਾਣ ਝਲਕ ਰਿਹਾ ਸੀ । ਵਿੱਚ ਵਿੱਚ ਉਤਸਾਹ ਦੇ ਰਿਹਾ ਸੀ ਮਦਕਰੀਨਾਇਕ । ਪਰਸੂਰਾਮ ਨਾਇਕ ਨੇ ਆਕੇ ਮਦਕਰੀਨਾਇਕ ਨੂੰ ਬੁਲਾਇਆ, ਪਰ ਉਸਨੂੰ ਸੁਣਿਆ ਹੀ ਨਾਂ, ਦੋ ਦੋ ਵਾਰੀ ਵਾਜਾਂ ਮਾਰਣ ਤੋਂ ਬਾਦ ਕਿਤੇ ਉਸਦਾ ਧਿਆਨ ਉਧਰ ਗਿਆ ।

"ਕਿਉਂ ਪਰਸੂਰਾਮ ?" ਅਜੇ ਵੀ ਮਾਣ ਤੇ ਖੁਸ਼ੀ ਦੇ ਅਮਲ ਵਿੱਚ ਹੀ ਮਦਕਰੀਨਾਇਕ ਨੇ ਪੁਛਿਆ ।

"ਸੀਰੀਆ ਤੋਂ ਨਵਾਬ ਦਾ ਵਕੀਲ ਆਇਆ ਹੈ ।"

ਸੀਰੀਆ, ਨਵਾਬ, ਇਹ ਦੋਵੇਂ ਗੱਲਾਂ ਸੁਣਕੇ ਕਿਸੇ ਹੋਰ ਹੀ ਲੋਕ ਵਿੱਚ ਵਿਚਰ ਰਹੇ ਮਦਕਰੀਨਾਇਕ ਨੇ ਆਪਣੇ ਆਲੇ ਦੁਆਲੇ ਦੇ ਵਾਸਤਵਿਕ ਜਗਤ ਵਿੱਚ ਉਤਰਕੇ ਪੁਛਿਆ, "ਕੀ ਕਿਹੈ ?"

"ਸੀਰੀਆ ਤੋਂ ਨਵਾਬ ਦਾ ਵਕੀਲ ਆਇਐ ?" ਪਹਿਲਾਂ ਕਹੀ ਗੱਲ ਪਰਸੂਰਾਮ ਨਾਇਕ ਨੇ ਫਿਰ ਦੁਹਰਾਈ ।

"ਬੱਸ ਏਨੀ ਹੀ ਗੱਲ ਏ — ਨਵਾਬ ਦਾ ਭਣਵਈਆ ਸਾਡਾ ਬੰਦੀ ਹੈ, ਨਵਾਬ ਦਾ ਵਕੀਲ ਨਹੀਂ ਤਾਂ ਨਵਾਬ ਦੀ ਫੌਜ ਆਵੇਗੀ । ਆਇਆ ਏ ਤਾਂ ਠੀਕ ਏ ।" ਲਾਪ੍ਰਵਾਹੀ ਨਾਲ ਮਦਕਰੀਨਾਇਕ ਨੇ ਕਿਹਾ ।

"ਵਕੀਲ ਪਤਾ ਕੌਣ ਹੈ, ਤੁਸੀ ਪੁਛਿਆ ਹੀ ਨਹੀਂ?"

"ਕੋਈ ਵੀ ਹੋਵੇ ਪੁੱਛਣ ਦੀ ਕੀ ਲੋੜ ਹੈ । ਜੋ ਕਹਿਣੈ, ਉਸਦਾ ਤਾਂ ਅਸੀ ਪਹਿਲਾ ਹੀ ਫੈਸਲਾ ਕਰ ਲਿਆ ਹੈ । ਨਵਾਬ ਦਾ ਵਕੀਲ ਕੀ ਨਵਾਬ ਭਾਵੇਂ ਆਪ

ਕਿਉਂ ਨਾ ਆ ਜਾਵੇ, ਅਸੀ ਫੈਸਲਾ ਨਹੀਂ ਬਦਲਣ ਲੱਗੇ।"

"ਇਹ ਗੱਲ ਐਨੀ ਲਾਪ੍ਰਵਾਹੀ ਨਾਲ ਲੈਣ ਵਾਲੀ ਨਹੀਂ ਭਰਾ, ਵਕੀਲ ਬਣਕੇ ਪਤਾ ਕੌਣ ਆਇਐ, ਹੋਰ ਵੀ ਨਹੀਂ ਕੋਈ ਖੁਦ ਸਰਦਾਰ ਖਾਨ।"

"ਸਰਦਾਰ ਖਾਨ ?" ਇਹ ਗੱਲ ਸੁਣਦਿਆਂ ਜੀਭ ਤੇ ਪਏ ਮਘਦੇ ਕੋਲਿਆਂ ਨੂੰ ਜਿਵੇਂ ਥੁਕਿਆ ਨਾ ਜਾਵੇ — ਉਵੇਂ ਹੀ ਉਥੇ ਰਖਕੇ "ਸਰਦਾਰ ਖਾਨ, ਕਿਹੜਾ ਸਰਦਾਰ ਖਾਨ ? ਤੂੰ ਠੀਕ ਤਰ੍ਹਾਂ ਪੁਛਿਐ, ਪਰਸ਼ੂਰਾਮ ?" ਚਿੰਤਾ ਭਰੀ ਅਵਾਜ਼ ਵਿੱਚ ਪੁਛਿਆ ਮਦਕਰੀਨਾਇਕ ਨੇ।

"ਠੀਕ ਤਰ੍ਹਾਂ ਪੁਛਿਆ ਹੈ — ਸਾਡਾ ਮਿੱਤਰ ਨਿਜਗੱਲੂ ਕਿਲ੍ਹੇ ਦਾ ਕਿਲ੍ਹੇਦਾਰ ਉਹੀ ਸਰਦਾਰ ਖਾਨ —"

"ਹੋਰ ਸਾਰਿਆਂ ਨੂੰ ਛਡਕੇ, ਉਸੇ ਨੂੰ ਭੇਜਨਾ ਸੀ। ਇਸ ਨਵਾਬ ਦਾ ਜੇ ਸਿਰ ਕਟਿਆ ਜਾਵੇ ਤਾਂ ਇਹ ਪੂਛ ਨੂੰ ਹੀ ਸਿਰ ਬਣਾਕੇ ਵੱਢ ਲੈਣ ਵਾਲਾ ਸੱਪ ਹੈ।" ਕੁੜਿੱਤਣ ਭਰੀ ਅਵਾਜ਼ ਵਿੱਚ ਬੋਲੇ ਮਦਕਰੀਨਾਇਕ।

"ਉਹਨਾਂ ਨੂੰ ਕਿਥੇ ਠਹਿਰਾਇਆ ਹੈ ? ਉਹਨਾਂ ਦੇ ਨਾਲ ਕੌਣ ਕੌਣ ਆਇਆ ਹੈ। ਉਹ ਸਾਡਾ ਨਜ਼ਦੀਕੀ ਮਿੱਤਰ ਹੈ, ਇਸ ਦੀ ਭਿਣਕ ਕਿਸੇ ਨੂੰ ਨਾਂ ਪਵੇ। ਇਸ ਦਾ ਧਿਆਨ ਰਖਿਆ ਜੇ। ਰਾਜਨੀਤੀ ਦੇ ਨਿਯਮ ਪਹਿਲਾਂ ਨਾਲੋਂ ਵਧੇਰੇ ਸਖ਼ਤੀ ਨਾਲ ਚਲਾਏ ਜਾਣ। ਉਹਨਾਂ ਦੇ ਨਾਲ ਆਏ ਨੂੰ ਸਾਡੀ ਮਿੱਤਰਤਾ ਬਾਰੇ ਪਤਾ ਨਹੀਂ ਲੱਗਣਾ ਚਾਹੀਦਾ।"

"ਰਾਜਨੀਤੀ ਦੇ ਮੁਢਲੇ ਅੱਖਰ ਮੈਨੂੰ ਦੱਸਣ ਦੀ ਲੋੜ ਨਹੀਂ ਭਰਾ। ਮੈਂ ਨਰਸਪਈਏ ਹੋਰਾਂ ਦੇ ਸਕੂਲ ਵਿੱਚ ਪੜਿਆ ਹੋਇਆ ਹਾਂ।"

"ਕੀ ਸਿਖਿਆ ਈ ਤੇ ਕੀ ਛਡਿਆ ਈ, ਉਸ ਸਾਰੇ ਦੀ ਹੁਣ ਪਰੀਖਿਆ ਦੀ ਘੜੀ ਹੈ। ਅਸੀ ਜਿੰਨੇ ਵੀ ਹੁਸ਼ਿਆਰ ਰਹੀਏ, ਉਨਾਂ ਹੀ ਥੋਹੜਾ ਹੈ। ਇਕ ਵਾਰੀ ਅਸਾਂ ਉਸਦੀ ਜਾਨ ਬਚਾਈ — ਉਸ ਕਿੰਨੀ ਵਾਰੀ ਦੁਰਗ ਨੂੰ ਬਚਾਇਆ, ਉਸਦੀ ਭਲਾਈ ਦਾ ਧਿਆਨ ਰਖਨਾ ਸਾਡਾ ਮੁੱਖ ਕਰਤੱਵ ਹੈ।"

"ਇਸ ਬਾਰੇ ਤੁਸੀ ਉੱਕਾ ਚਿੰਤਾ ਨਾ ਕਰੋ। ਮੈਂ ਉਸਨੂੰ ਮਿਲਣ ਹੀ ਨਹੀਂ ਗਿਆ। ਉਸਦੇ ਨਾਲ ਮਮੂਲੀ ਵਕੀਲ ਵਰਗਾ ਉਸਤੋਂ ਰਤੀ ਭਰ ਘਟ ਹੀ ਵਿਹਾਰ ਕੀਤਾ ਹੈ, ਅਣਚਾਹੇ ਮਹਿਮਾਨ ਵਰਗਾ।"

"ਚੰਗਾ ਕੀਤੈ, ਪਤਾ ਨਹੀਂ ਕਿਹੜੀ ਪਰੀਖਿਆ ਲੈਣ ਲਈ ਨਵਾਬ ਨੇ ਉਸਨੂੰ ਸਾਡੇ ਕੋਲ ਭੇਜਿਆ ਹੈ। ਨਵਾਬ ਬੜੇ ਡੂੰਘੇ ਪਾਣੀਆਂ ਵਿੱਚ ਤੈਰਦੀ ਮੱਛੀ ਹੈ, ਸਰਦਾਰ ਖਾਨ ਦਾ ਕਹਿਣਾ ਝੂਠ ਨਹੀਂ ਇਸ ਲਈ ਨਰਸਪਈਆ ਕਹਿੰਦੇ ਸਨ ਕਿ ਨਵਾਬ ਨਾਲ ਵੈਰ ਸਹੇੜਨਾਂ ਠੀਕ ਨਹੀਂ — ਸਾਨੂੰ ਸਦਾ ਚਿਤਾਵਨੀ ਦਿੰਦੇ ਰਹਿੰਦੇ ਸਨ।" ਇਸ ਨਾਲ ਹੀ ਭੁੱਲੀ ਹੋਈ ਕੋਈ ਗੱਲ ਯਾਦ ਅਉਣ ਤੇ —

"ਹਾਂ ਸਚ ਨਰਸਪਈਆ ਹੋਰਾਂ ਦੀ ਕੋਈ ਖ਼ਬਰ ਆਈ ਹੈ, ਪਰਸ਼ੂਰਾਮ ?"

ਮਦਕਰੀਨਾਇਕ ਨੇ ਪੁਛਿਆ ।

"ਉ ਹੂੰ, ਉਹ ਕਿਥੇ ਹਨ ? ਕੀ ਕਰ ਰਹੇ ਹਨ, ਕੁੱਛ ਪਤਾ ਨਹੀਂ ।"

"ਉਹਨਾਂ ਦੇ ਪੁੱਤਰ ਦਾ ਕੀ ਬਣਿਆ ?"

"ਕੌਣ, ਸ਼੍ਰੀਪਤੀ ਰਾਏ ?"

"ਹੂੰ ।"

"ਆਪਣੀ ਚੌਂਕੀ ਤੇ ਉਸਨੂੰ ਕੰਮ ਤੇ ਲਾ ਲਿਆ ਹੈ ।"

"ਉਹ ਆਦਮੀ ਕਿਹੋ ਜਿਹਾ ਏ, ਛੋਟਾ ਨਰਸਪਈਆ ਹੀ ਏ ?"

"ਛੋਟਾ ਵੀ ਨਹੀਂ ਤੇ ਹੋਰ ਕੁੱਛ ਵੀ ਨਹੀਂ — ਸ਼ੇਰ ਵਰਗੇ ਪਿਤਾ ਦੇ ਹੁੰਦਿਆਂ ਆਪਣੀ ਮਰਜ਼ੀ ਨਾਲ ਉਹ ਪਲਿਆ — ਉਸਤੋਂ ਬਾਦ ਅਵਾਰਾ ਬੈਲ ਵਾਂਗ ਉਹ ਘੁੰਮਦਾ ਰਿਹਾ । ਪਤਨੀ ਬੱਚੇ ਸਾਰਿਆਂ ਨੂੰ ਅਫ਼ੀਮ ਦਾ ਨਸ਼ਾ ਏ । ਗਲੀ ਵਿੱਚ ਜਾਂਦੀਆਂ ਜ਼ਨਾਨੀਆਂ ਨਾਲ ਛੇੜਖਾਨੀ ਕਰਨ ਦੀ ਆਦਤ ਅਜੇ ਵੀ ਨਹੀਂ ਗਈ । ਸ਼ੁਕਰ ਏ, ਇਹ ਸਭ ਵੇਖਣ ਲਈ ਨਰਸਪਈਆ ਇਥੇ ਨਹੀਂ ਹੈਗੇ । ਮੈਂ ਬਥੇਰਾ ਸਮਝਾਨਾਂ, ਪਰ ਉਹ ਸਮਝਨ ਵਾਲਾ ਨਹੀਂ, ਕੀ ਕਰੀਏ, ਢੱਠੇ ਖੂਹ ਵਿੱਚ ਜਾਏ ।"

"ਇਸ ਨਸ਼ੇ ਲਈ ਉਸ ਕੋਲ ਪੈਸਾ ਕਿਥੋਂ ਆਉਂਦੈ ?"

ਲੋਕੀ ਉਸਨੂੰ ਘਰ ਬੁਲਾਕੇ ਰੋਟੀ ਖੁਆਉਂਦੇ ਨੇ । ਮੈਂ ਵੀ ਪਹਿਲਾਂ ਜ਼ਰਾ ਖੁਲ੍ਹੇ ਹੱਥ ਨਾਲ ਉਸਨੂੰ ਪੈਸਾ ਦਿੰਦਾ ਸਾਂ, ਪਰ ਹੁਣ ਹੱਥ ਖਿੱਚ ਲਿਐ । ਕੋਈ ਵੀ ਕੰਮ, ਜਿੰਨਾ ਆਖੋ ਕਰ ਦਿੰਦੈ, ਬਸ ਉਨਾਂ ਹੀ —"

"ਖ਼ੈਰ ਛੱਡ ਇਸ ਗੱਲ ਨੂੰ — ਅਗੋਂ ਦੀ ਸੋਚ ਕਰ । ਨਵਾਬ ਨੇ ਸਰਦਾਰ ਖਾਨ ਰਾਹੀਂ ਕੀ ਅਖਵਾ ਭੇਜਿਐ ?" ਮਦਕਰੀਨਾਇਕ ਨੇ ਪੁਛਿਆ ।

"ਨਵਾਬ ਦਾ ਪੱਤਰ ਲਿਆਇਆ ਹੈ, ਨਾਇਕ ਹੋਰਾਂ ਨੂੰ ਮਿਲਣਾ ਹੈ ।"

ਅਖਵਾ ਭੇਜਿਆ ਹੈ । ਤੁਹਾਨੂੰ ਦਸਣਾ ਸੀ, ਹੁਣ ਅਗਲਾ ਬੰਦੋਬਸਤ ਕਰਨਾ ਹੈ ।"

"ਠੀਕ ਏ, ਉਹਨਾਂ ਨੂੰ ਬਹੁਤੀ ਉਡੀਕ ਨਾ ਕਰਵਾਈਂ, ਕਲ ਮਿਲਾਂਗੇ ਅਖਵਾ ਭੇਜ । ਕਿਸੇ ਨੂੰ ਸ਼ਕ ਨਾ ਪਵੇ, ਬਸ ਇਸ ਤਰ੍ਹਾਂ ਦੀ ਗੱਲਬਾਤ ਹੋਵੇ । ਪਰਸੂਰਾਮ, ਨਵਾਬ ਵਲੋਂ ਆਇਆ ਹੋਣ ਕਰਕੇ ਉਸਨੂੰ ਵਧੇਰੇ ਆਦਰ ਸਤਿਕਾਰ ਨਹੀਂ ਦੇਣਾ, ਪਰ ਉਹਨਾਂ ਦਾ ਅਪਮਾਨ ਵੀ ਨਹੀਂ ਹੋਣਾ ਚਾਹੀਦਾ । ਸਾਡੇ ਲੋਕਾਂ ਵਿੱਚ ਨਵਾਬ ਦੇ ਬੰਦਿਆਂ ਪ੍ਰਤੀ ਘਿਰਣਾ ਬੜੀ ਵਧੀ ਹੋਈ ਹੈ ।" ਚਿਤਾਵਨੀ ਦਿੰਦਿਆਂ ਮਦਕਰੀਨਾਇਕ ਨੇ ਕਿਹਾ ।

ਮਹਿਮਾ ਗਉਂਦੇ ਹੋਏ, ਵੇਖਣ ਵਾਲਿਆਂ ਦੀਆਂ ਅੱਖਾਂ ਚੁੰਧਿਆਉਂਦੇ, ਸੋਨੇ ਚਾਂਦੀ ਦੇ ਬਣੇ ਰਾਜਚਿੰਨ, ਫੜਕੇ ਅਗੇ ਅਗੇ ਤੁਰਦੇ, ਚਿੱਟੇ ਛੱਤਰ ਦੇ ਥੱਲੇ, ਇਸ ਸਾਰੀ ਸ਼ੌਕਤ ਦੇ ਮੁਕਟ ਵਾਂਗ ਰਾਜਉਚਿੱਤ ਵਸਤਰ ਧਾਰਣ ਕਰਕੇ ਮਦਕਰੀਨਾਇਕ ਨੇ ਸਭਾ

ਵਿੱਚ ਪ੍ਰਵੇਸ਼ ਕੀਤਾ । ਸਭਾ ਵਿੱਚ ਬੈਠਿਆਂ ਨੇ ਉਠਕੇ ਨਮਸਕਾਰ ਕੀਤੀ, ਉਹਨਾਂ ਦੀ ਮਰਿਆਦਾ ਸਵੀਕਾਰ ਕਰਕੇ, ਦੋਵੇਂ ਪਾਸੇ ਚਾਂਦੀ ਦੀ ਡੰਡੀ ਵਾਲੇ ਚੌਰ ਝੁਲਾਉਂਦੇ, ਰਾਜਸਿੰਘਾਸਨ ਤੇ ਬੈਠਕੇ ਨਮਸਕਾਰ ਕਰ ਰਹੀ ਸਭਾ ਨੂੰ ਪ੍ਰਤੀ ਨਮਸਕਾਰ ਕਰਕੇ ਅਗਲਾ ਕੰਮ ਸ਼ੁਰੂ ਕਰਨ ਲਈ ਪ੍ਰਧਾਨਮੰਤਰੀ ਵਲ ਵੇਖਿਆ । ਤੇ ਫਿਰ ਚਾਰੋ ਪਾਸੇ ਨਜ਼ਰ ਦੁੜਾਈ । ਵੇਖਦਿਆਂ ਉਹਨਾਂ ਦੀ ਨਜ਼ਰ ਹੈਦਰਅਲੀ ਨਵਾਬ ਦੇ ਵਕੀਲ ਸਰਦਾਰ ਖਾਨ ਤੇ ਪਈ । ਰੋਕਦਿਆ ਵੀ ਚਿਹਰੇ ਤੇ ਹਲਕੀ ਜਿਹੀ ਮੁਸਕਾਨ ਛਾ ਗਈ । ਉਸਨੂੰ ਜਫ਼ੀ ਮਾਰਕੇ ਮਿਲਣ ਦੀ, ਦਿਲ ਵਿੱਚ ਉਠ ਰਹੀ ਭਾਵਨਾ ਨੂੰ ਜਤਨ ਕਰਕੇ ਕਾਬੂ ਕੀਤਾ ਨਾਇਕ ਹੋਰਾਂ ਨੇ ।

ਬ੍ਰਾਹਮਣ ਸਮੂਹ ਕੋਲੋਂ ਰਾਜ ਅਸ਼ੀਰਵਾਦ, ਉਹਨਾਂ ਕੋਲੋਂ ਦੇਵਤਾ ਪ੍ਰਸਾਦ ਪ੍ਰਾਪਤ ਕਰਨ ਤੋਂ ਬਾਦ ਪਰਧਾਨਮੰਤਰੀ ਨੇ ਉਠਕੇ ਨਾਇਕ ਨੂੰ ਨਮਸਕਾਰ ਕੀਤੀ ਤੇ ਬੋਲੇ —

"ਸੀਰੀਆ ਤੋਂ ਹੈਦਰਅਲੀਖ਼ਾਨ ਸਾਹਿਬ ਹੋਰਾਂ ਦੇ ਵਕੀਲ ਸੁਗਾਤਾਂ ਸਹਿਤ ਤੁਹਾਨੂੰ ਮਿਲਣ ਲਈ ਆਏ ਹਨ ।"

ਪਰਸ਼ੂਰਾਮ ਨਾਇਕ ਦੀ ਇਹ ਗੱਲ ਸੁਣਦਿਆਂ ਹੀ ਨਵਾਬ ਦੇ ਵਕੀਲ ਨਾਲ ਆਏ ਸੈਨਿਕ ਚਾਂਦੀ ਦੀਆਂ ਥਾਲੀਆਂ ਵਿੱਚ ਸੁਗਾਤਾਂ ਰਖਕੇ, ਨਾਇਕ ਦੇ ਅਗੇ ਲੈ ਆਏ, ਉਹਨਾਂ ਰਤਨਾਂ, ਜਵਾਹਰਾਂ ਦੀਆਂ ਸੁਗਾਤਾਂ ਵਲ ਵੇਖਿਆ ਤੇ ਵਿਚਕਾਰ ਇਕ ਗੁਲਾਬ ਦੇ ਫੁੱਲਾਂ ਦਾ ਗੁੱਛਾ ਵੇਖਕੇ ਉਸਨੂੰ ਹੱਥ ਵਿੱਚ ਲੈ ਲਿਆ — "ਮੇਰਾ ਬੜਾ ਪਿਆਰਾ ਗੁਲਾਬੀ ਫੁੱਲ — ਫੁੱਲ ਨੂੰ ਸੁੰਘਦਿਆ ਬੋਲੇ, ਇਹ ਮੇਰੇ ਖ਼ਾਸ ਕੈਮਰੇ ਵਿੱਚ ਪੁਚਾ ਦੇਣਾ, ਬਾਕੀ ਦੀਆਂ ਸੁਗਾਤਾਂ ਭੰਡਾਰ ਵਿੱਚ ਪੁਚਾ ਦੇਣੀਆ ।" ਕਹਿਕੇ ਬਾਕੀ ਦੀਆਂ ਸੁਗਾਤਾਂ ਨੂੰ ਵੀ ਹੱਥ ਲਾਇਆ ਤੇ ਸਵੀਕਾਰ ਕੀਤਾ ਤੇ ਉਹ ਥਾਲੀਆਂ ਉਹਨਾਂ ਦੇ ਅਗੋਂ ਹਟਾ ਲਈਆਂ ਗਈਆਂ ਤਾਂ, ਸਰਦਾਰਖ਼ਾਨ ਵਲ ਵੇਖਕੇ ਬੋਲੇ ਨਵਾਬ ਸਾਹਿਬ ਹੋਰੀਂ ਰਾਜ਼ੀ ਖੁਸ਼ੀ ਹਨ — ਉਹਨਾਂ ਦਾ ਪਰਿਵਾਰ ਤੇ ਮਿੱਤਰ ਸਭ ਰਾਜੀ ਖੁਸ਼ੀ ਹਨ ?" ਕਹਿਕੇ ਉਹਨਾਂ ਦੀ ਸੁਖ਼ਸਾਂਦ ਪੁੱਛੀ ।

"ਖ਼ੁਦਾ ਦੀ ਕਿਰਪਾ ਨਾਲ ਨਵਾਬ ਸਾਹਿਬ ਉਹਨਾਂ ਦਾ ਕੁਟੰਬ ਤੇ ਮਿੱਤਰ ਸਭ ਠੀਕ ਹਨ । ਨਵਾਬ ਸਾਹਿਬ ਨੇ ਇਹ ਪੱਤਰ ਤੁਹਾਡੇ ਲਈ ਭੇਜਿਆ ਹੈ । ਸਰਦਾਰਖ਼ਾਨ ਨੇ ਨਾਇਕ ਨੂੰ ਨਮਸਕਾਰ ਕਰਕੇ, ਨਵਾਬ ਦੇ ਪੱਤਰ ਵਾਲੀ ਖੀਨਖ਼ਾਬ ਦੀ ਥੈਲੀ ਅਗੇ ਵਧਕੇ ਨਾਇਕ ਦੇ ਹੱਥ ਫੜਾਈ । ਆਪਣੇ ਹੱਥ ਨਾਲ ਲਗਦੇ ਸਰਦਾਰਖ਼ਾਨ ਦੇ ਹੱਥ ਨੂੰ ਨਾਇਕ ਨੇ ਪੱਤਰ ਫੜਨ ਦੇ ਬਹਾਨੇ ਪਿਆਰ ਨਾਲ ਪਲੋਸ ਦਿੱਤਾ ।

"ਇਸ ਪੱਤਰ ਲਈ ਅਸੀ ਕਿਰਤਾਰਥ ਹਾਂ" — ਕਹਿਕੇ ਪੱਤਰ ਵਾਲੀ ਥੈਲੀ ਨੂੰ ਆਪਣੇ ਕੋਲ ਆਏ ਪ੍ਰਧਾਨਮੰਤਰੀ ਦੇ ਹੱਥ ਵਿੱਚ ਦੇ ਦਿੱਤਾ । ਆਪਣੇ ਸਥਾਨ ਤੇ ਵਾਪਸ ਪਰਤ ਗਏ ਸਰਦਾਰਖ਼ਾਨ ਵਲ ਵੇਖਕੇ ਨਾਇਕ ਹੋਰਾਂ ਨੇ ਪੁਛਿਆ, "ਇਹ

ਕੀ ਸਾਡੇ ਵਲ ਲਿਖਿਆ ਖਾਸ ਪੱਤਰ ਹੈ ਯਾਂ ਬਾਕੀ ਸਭਾ ਵਿੱਚ ਵੀ ਪੜ੍ਹਿਆ ਜਾ ਸਕਦਾ ਹੈ ?"

"ਸਭਾ ਵਿੱਚ ਪੜ੍ਹਿਆ ਜਾਵੇ, ਆਪਣੀ ਮਰਜ਼ੀ ਦਾ ਜੁਆਬ ਲਿਖਕੇ ਦੇ ਦਿਉ ਯਾਂ ਸਭਾ ਵਿੱਚ ਦੱਸ ਦਿਉ ਤੱਦ ਵੀ ਠੀਕ ਹੈ । ਤੁਸੀ ਦੋਨੋਂ ਵੱਡੇ ਹੋ, ਤੁਹਾਡੇ ਸੰਬੰਧ ਦੂਧ ਖੰਡ ਵਾਂਗ ਰਹਿਣ, ਇਹ ਸਾਡੇ ਵਰਗੇ ਨੌਕਰਾਂ ਦੀ ਇੱਛਾ ਹੈ ।" ਸਰਦਾਰਖ਼ਾਨ ਨੇ ਕਿਹਾ । "ਭਲੇ ਬੰਦਿਆਂ ਦੀ ਖਾਹਿਸ਼ ਝੂਠੀ ਨਹੀਂ ਹੁੰਦੀ ।" ਕਹਿਕੇ ਪਰਸ਼ੂਰਾਮਨਾਇਕ ਵਲ ਮੁੜਕੇ —

"ਪੱਤਰ ਪੜ੍ਹੋ ।"

ਪ੍ਰਧਾਨਮੰਤਰੀ ਦੇ ਹੱਥ ਵਿਚਲਾ ਪੱਤਰ ਲੈਕੇ ਇਕ ਮੁਨਸੀ ਨੇ ਸਾਰੀ ਸਭਾ ਨੂੰ ਪੜ੍ਹਕੇ ਸੁਣਾਇਆ, "ਸ੍ਰੀਮਾਨ ਮਹਾਂ ਨਾਇਕਚਾਰੀਆ ਕਾਮਗੇਤੀ ਕਸਤੂਰੀ ਰੰਗਪਾਨਾਇਕ, ਰਾਜਾ ਮਦਕਰੀਨਾਇਕ, ਮਹਾਰਾਜ ਚਿਤਰਦਾਰਗ, ਮਿਹਰਬਾਨ ਹਜ਼ਰਤਨਵਾਬ ਸਾਹਿਬ ਹੈਦਰਅਲੀ ਖ਼ਾਨ ਬਹਾਦਰ ਨਵਾਬ ਸ੍ਰੀ ਰੰਗ ਪੱਟਣ, ਸਲਾਮ ਬਾਵੱਜਾ ਸਲਾਮ । ਉਮੀਦ ਹੈ ਅੱਲਾ ਦੀ ਮਿਹਰ ਨਾਲ ਤੁਸੀ ਰਾਜ਼ੀ ਖ਼ੁਸ਼ੀ ਹੋਵੋਂਗੇ ।

ਗਲ ਇਹ ਹੈ ਕਿ ਸਾਡੇ ਭਣਵਈਏ ਮੁਹਕਮ ਸਾਹਿਬ ਤੇ ਮੋਹਿਉਦੀਨ ਸਾਹਿਬ ਦਸ ਹਜ਼ਾਰ ਫ਼ੌਜ ਲੈ ਕੇ ਨਿਸੀਬੂਦੀ ਹਾੜੂ ਚਰਾਗਾਹ ਵਿੱਚ ਚਲੇ ਗਏ । ਮਤੋਡ ਹਾਲੱਪਾ ਨਾਇਕ ਨੂੰ ਤੁਹਾਡੇ ਨਾਲ ਦੁਸਮਨੀ ਹੋਣ ਕਾਰਨ ਉਹਨਾਂ ਮੁਹਕੱਮ ਸਾਹਿਬ ਤੇ ਮੋਹਿਉਦੀਨ ਸਾਹਿਬ ਕੋਲ ਝੂਠੀ ਸ਼ਕੈਤ ਲਾਈ ਕਿ 'ਚਿਤਰਦੁਰਗ ਵਾਲੇ ਜ਼ਬਰਦਸਤੀ ਆਕੇ ਸ਼ਾਡੀ ਸਰੱਹਦ ਤੋਂ ਸਾਡੇ ਡੰਗਰ ਫੜਕੇ ਲੈ ਗਏ ਹਨ । ਤੁਸੀ ਮਿਹਰਬਾਨੀ ਕਰਕੇ ਆਕੇ ਸਾਡੀ ਮਦਦ ਕਰੋ ਤਾਂ ਕਿ ਅਸੀ ਆਪਣੇ ਡੰਗਰ ਵਾਪਸ ਲਿਆ ਸਕੀਏ ।' ਝੂਠੀ ਸ਼ਕਾਇਤ ਲਾਕੇ ਸਾਡੀ ਜਾਣਕਾਰੀ ਤੋਂ ਬਿਨਾਂ ਉਹਨਾਂ ਨੂੰ ਨਾਲ ਲੈਕੇ ਚਲੇ ਗਏ । ਤੁਹਾਨੂੰ ਗੁੱਸਾ ਆ ਗਿਆ, ਤੇ ਤੁਸੀ ਲੜਾਈ ਕਰਨ ਲੱਗ ਪਏ ਤੇ ਸਾਡੇ ਭੱਣਵਈਆਂ ਨੂੰ ਬੰਦੀ ਬਣਾ ਲਿਆ । ਉਹ ਹੁਣ ਤੁਹਾਡੇ ਕਾਬੂ ਵਿੱਚ ਹਨ । ਸਾਡੀ ਤੇ ਤੁਹਾਡੀ ਮਿਤਰਤਾ ਬੜੀ ਪੁਰਾਣੀ ਹੈ, ਉਸ ਲਿਹਾਜ਼ ਨਾਲ ਅਜਿਹਾ ਨਹੀਂ ਸੀ ਹੋਣਾ ਚਾਹੀਦਾ । ਅਸੀ ਆਪਣੇ ਮਨਸੂਬੇਦਾਰ ਭੇਜ ਰਹੇ ਹਾ । ਉਹਨਾਂ ਨਾਲ ਮੁਹੱਕਮ ਸਾਹਿਬ ਤੇ ਮੋਹਿਉਦੀਨ ਸਾਹਿਬ ਨੂੰ ਰਿਹਾ ਕਰਕੇ ਭੇਜ ਦਿਉ । ਨਵਾਬ ਸਾਹਿਬ ਦੀ ਮੁਹਰ ਹੈ ।" ਤੇ ਪੜ੍ਹਨ ਪਿਛੋਂ ਫਿਰ ਉਹ ਪੱਤਰ ਪ੍ਰਧਾਨਮੰਤਰੀ ਦੇ ਹੱਥ ਦੇ ਦਿੱਤਾ । ਪੱਤਰ ਨੂੰ ਨਾਇਕ ਹੋਰਾਂ ਬੜੀ ਗੰਭੀਰ ਮੁਖਮੁਦਰਾ ਨਾਲ ਸੁਣਿਆ । ਬਿਨਾਂ ਚਿਹਰੇ ਤੇ ਕੋਈ ਹਾਵਭਾਵ ਲਿਆ-ਦਿਆਂ ।

"ਅਸੀ ਇਹ ਸੁਣਿਆ ਹੈ ਕਿ ਨਵਾਬ ਹੋਰਾਂ ਦੀ ਮਰਜ਼ੀ ਬਿਨਾਂ ਉਹਨਾਂ ਦੇ ਦਰਬਾਰ ਵਿੱਚ ਪੱਤਾ ਵੀ ਨਹੀਂ ਹਿੱਲ ਸਕਦਾ, ਕੀ ਇਹ ਠੀਕ ਹੈ ?"

"ਆਪਣੇ ਦਰਬਾਰ ਵਿੱਚ ਜੋ ਕੁੱਛ ਵਾਪਰਦਾ ਹੈ, ਉਸਨੂੰ ਆਪਣੇ ਕਾਬੂ ਵਿੱਚ ਰਖਨਾ ਤੇ ਹਰ ਘਟਨਾ ਸੰਬੰਧੀ ਜਾਣਕਾਰੀ ਰਖਨਾ ਰਾਜੇ ਦਾ ਕਰਤੱਵ ਹੈ ।"

"ਇਹ ਜ਼ਰੂਰੀ ਹੈ, ਪਰ ਉਹਨਾਂ ਦੀ ਦਸ ਹਜ਼ਾਰ ਫ਼ੌਜ ਸਾਡੀ ਸਰਹੱਦ ਟੱਪਕੇ, ਸਾਡੇ ਡੰਗਰ ਫੜਕੇ ਲੈ ਗਈ । ਬਿਨਾ ਕਾਰਨ ਲੜਾਈ ਕੀਤੀ । ਉਹਨਾਂ ਨੇ ਪੱਤਰ ਵਿੱਚ ਲਿਖਿਆ ਹੈ ਕਿ ਇਹ ਸਭ ਉਹਨਾਂ ਦੀ ਜਾਣਕਾਰੀ ਤੋਂ ਬਿਨਾ ਹੀ ਹੋਇਆ ਹੈ ।"

"ਪੱਤਰ ਕਿਸੇ ਤਰ੍ਹਾਂ ਵੀ ਲਿਖਣਾ ਉਹਨਾਂ ਦੀ ਮਰਜ਼ੀ ਹੈ, ਉਸਦਾ ਕਿਵੇਂ ਉੱਤਰ ਦੇਣਾ ਹੈ, ਉਹ ਤੁਹਾਡੀ ਖੁਸ਼ੀ ਹੈ । ਪੱਤਰ ਤੋਂ ਮੇਰੇ ਖਾਵੰਦ ਦੀ ਜੋ ਇੱਛਾ ਹੈ, ਉਹ ਤੁਹਾਨੂੰ ਸਮਝ ਆ ਗਈ ਹੈ । ਉਸਦਾ ਤੁਸੀ ਆਪਣੀ ਮਰਜੀ ਨਾਂਲ ਜੁਆਬ ਦਿਉ ।" ਸਰਦਾਰਖ਼ਾਨ ਨੇ ਬੜੀ ਗੰਭੀਰਤਾ ਨਾਲ ਕਿਹਾ ।

"ਇਸ ਯੁੱਧ ਕਾਰਨ ਸਾਡਾ ਕਿੰਨਾ ਨੁਕਸਾਨ ਹੋਇਆ ਹੈ, ਇਹ ਨਵਾਬ ਸਾਹਿਬ ਨੂੰ ਪਤਾ ਹੈ ?"

"ਯੁੱਧ ਦਾ ਕਾਰਨ ਮਤੋਂਡਨਾਇਕ ਹਨ, ਇਹ ਤਾਂ ਰਾਜਾ ਸਾਹਿਬ ਨੇ ਤੁਹਾਨੂੰ ਦਸਿਆ ਹੈ ।"

"ਜੇ ਤੁਹਾਡੀ ਸ਼ਹਿ ਨਾਂ ਹੁੰਦੀ ਤਾ ਮਤੋਂਡਨਾਇਕ ਨੂੰ ਸਾਡੇ ਡੰਗਰ ਫੜਨ ਤਾਂ ਕੀ, ਘਾਹ ਦੇ ਇਕ ਤੀਲੇ ਨੂੰ ਵੀ ਹੱਥ ਪਉਣ ਦੀ ਹਿੰਮਤ ਨਾ ਹੁੰਦੀ । ਪਰਮਾਤਮਾ ਦੀ ਕਿਰਪਾ ਨਾਲ ਸਾਡੀ ਜਿੱਤ ਹੋ ਗਈ । ਨਵਾਬ ਦੇ ਭਣਵਈਏ ਹੋਰੀਂ ਸਾਡੇ ਕਾਬੂ ਵਿੱਚ ਆ ਗਏ । ਜੇ ਇਹ ਗੱਲ ਨਾ ਹੁੰਦੀ ਤਾਂ ਨਵਾਬ ਹੋਰਾਂ ਦਾ ਚਿੱਠੀ ਲਿੱਖਣ ਦਾ ਅੰਦਾਜ਼ ਕੁੱਛ ਹੋਰ ਹੋਣਾ ਸੀ । ਅਜ ਉਹ ਇਸ ਢੰਗ ਨਾਲ ਚਿੱਠੀ ਲਿਖਣ ਤੇ ਮਜਬੂਰ ਹਨ ।" ਬੋਹੜੀ ਸਖ਼ਤ ਅਵਾਜ਼ ਬੋਲੇ ਮਦਕਰੀਨਾਇਕ ।

"ਇਹ ਤਾਂ ਤੁਹਾਡੀ ਤੇ ਉਹਨਾਂ ਦੇ ਸੋਚ ਵਿਚਾਰ ਕਰਨ ਵਾਲੀ ਗੱਲ ਬਾਤ ਹੈ । ਮੈਂ ਤਾਂ ਨਵਾਬ ਹੋਰਾ ਦਾ ਸੁਨੇਹਾ ਤੁਹਾਨੂੰ ਦੇਣ ਲਈ ਆਇਆ ਹਾਂ । ਤੁਸੀ ਜੋ ਦਸੋਗੇ, ਉਹ ਉਹਨਾਂ ਨੂੰ ਜਾਕੇ ਦੱਸ ਦਿਆਂਗਾ ।"

"ਠੀਕ ਏ, ਤੁਸੀ ਨਿਸਚਿੰਤ ਰਹੋ । ਇਸ ਬਾਰੇ ਆਪਣੇ ਦਰਬਾਰੀਆਂ ਨਾਲ ਵਿਚਾਰ ਕਰਕੇ ਇਸਦਾ ਉੱਤਰ ਤੁਹਾਨੂੰ ਕਲ ਦਿਆਂਗੇ ।"

"ਜਿਵੇਂ ਤੁਹਾਡੀ ਖੁਸ਼ੀ । ਮਿੱਤਰ ਮਿੱਤਰ ਬਣੇ ਰਹਿਣ, ਮੇਰੀ ਇਹੋ ਇੱਛਾ ਹੈ ।" ਬਿਨਾ ਕਿਸੇ ਉਤਾਰ ਚੜਾਅ ਦੇ ਸਰਦਾਰਖ਼ਾਨ ਬੋਲੇ ।

"ਤੁਹਾਡੀ ਇੱਛਾ ਅਸੀ ਭੁੱਲ ਨਹੀਂ ।" ਸਰਦਾਰਖ਼ਾਨ ਨੂੰ ਜੁਆਬ ਦੇਕੇ ਉਸ ਦਿਨ ਦੀ ਸਭਾ ਖ਼ਤਮ ਕਰਨ ਦੀ ਸੂਚਨਾ ਪ੍ਰਧਾਨਮੰਤਰੀ ਨੂੰ ਦਿੱਤੀ ।

ਉਸ ਸੂਚਨਾ ਤੋ ਬਾਦ ਸਭਾ ਵਿੱਚ ਹਾਜ਼ਰ ਸਾਰਿਆਂ ਨੂੰ ਫੁੱਲ ਤੇ ਸੁਗੰਧੀ, ਪਾਨ ਆਦਿ ਦੇਣ ਤੋਂ ਬਾਦ ਸਭਾ ਬਰਖਾਸਤ ਕਰ ਦਿੱਤੀ ਗਈ ।

# 13

ਸਭਾ ਮੁੱਕਣ ਤੋਂ ਬਾਦ ਮਦਕਰੀਨਾਇਕ ਆਪਣੇ ਕਮਰੇ ਵਿੱਚ ਆ ਗਏ । ਦਾਸ ਦਾਸੀਆ ਦੀ ਮਦਦ ਨਾਲ ਰਾਜਸੀ ਵਸਤਰ ਉਤਾਰਕੇ ਸਾਧਾਰਣ ਕਪੜੇ ਪਉਣ ਤੋਂ ਬਾਦ ਸਭ ਨੂੰ ਬਾਹਰ ਭੇਜ ਦਿੱਤਾ । ਸਾਹਮਣੇ ਪਿਆ ਗੁਲਾਬ ਦੇ ਫੁੱਲਾਂ ਦਾ ਗੁੱਛਾ ਚੁਕਿਆ, ਉਸਨੂੰ ਬੜੇ ਧਿਆਨ ਨਾਲ ਵੇਖਣ ਲੱਗੇ । ਫੁੱਲਾਂ ਦੇ ਦੁਆਲੇ ਰਖੇ ਪਤਿਆਂ ਦੇ ਵਿਚਕਾਰ ਇਕ ਨੀਲੇ ਰੰਗ ਦਾ ਕਾਗਜ਼ ਦਿਸਿਆ । ਧਾਗਾ ਖੋਹਲਿਆ ਤੇ ਬੜੇ ਧਿਆਨ ਨਾਲ ਉਸ ਕਾਗਜ਼ ਨੂੰ ਬਾਹਰ ਕਢਿਆ । ਛੋਟਾ ਜਿਹਾ ਕਾਗਜ਼ ਦਾ ਟੁਕੜਾ, ਪਿਆਜ਼ ਦੇ ਛਿਲਕੇ ਤੋਂ ਵੀ ਪਤਲਾ, ਉਸਤੇ ਬਰੀਕ ਅਖਰਾਂ ਵਿੱਚ ਦੋ ਪੰਗਤੀਆ ਲਿਖੀਆਂ ਹੋਈਆਂ ਸਨ, ਜਿਵੇਂ ਸੂਈ ਨਾਲ ਲਿਖੀਆਂ ਹੋਣ —

"ਮੇਰਾ ਰਾਜ ਖੁਲ੍ਹ ਗਿਆ ਹੈ । ਸੰਬੰਧ ਖ਼ਤਮ ਹੋ ਗਿਆ । ਤੁਹਾਨੂੰ ਫਿਰ ਮਿਲ ਸਕਣ ਦੀ ਉਮੀਦ ਨਹੀਂ ਰਹੀ । ਅਜ ਤਕ ਦੇ ਵਿਸਵਾਸ ਨੂੰ ਹਜ਼ਾਰ ਸਲਾਮ । ਬਾਕੀ ਦੀ ਫ਼ੌਜ ਆਪਣੀ ਮਰਜ਼ੀ ਨਾਲ ਕਰ ਲਵੋ । ਖੁਦਾ ਹਾਫਿਜ਼ ।" ਬੜੀ ਮੁਸ਼ਕਿਲ ਨਾਲ ਪੜਿਆ ਮਦਕਰੀਨਾਇਕ ਨੇ । ਇਸ ਪੱਤਰ ਦਾ ਭਿਆਨਕ ਸੰਦੇਸ਼ ਜਦੋਂ ਸਮਝ ਆਇਆ ਤਾਂ ਉਹਨਾਂ ਨੂੰ ਲਗਿਆ ਜਿਵੇਂ ਕਿਸੇ ਨੇ ਉਹਨਾਂ ਦੇ ਹਿਰਦੇ ਨੂੰ ਫੜਕੇ ਮਰੋੜ ਦਿੱਤਾ ਸੀ । ਹੁਣ ਕੀ ਕੀਤਾ ਜਾਏ ਸੋਚਦਿਆ ਉਹਨਾ ਕਮਰੇ ਵਿੱਚ ਚੱਕਰ ਲਉਣੇ ਸ਼ੁਰੂ ਕਰ ਦਿਤੇ ।

ਚਿੰਤਾ ਵਿੱਚ ਇਧਰ ਉਧਰ ਘੁੰਮ ਰਹੇ ਸਨ ਕਿ ਉਥੇ ਆਏ ਪਰਸੂਰਾਮਨਾਇਕ ਨੇ ਨਾਇਕ ਦੇ ਚਿਹਰੇ ਤੋਂ ਰੰਗ ਉਡਿਆ ਵੇਖਿਆ ਤਾਂ —

"ਭਰਾ ਕੀ ਹੋਇਐ ?" ਉਸ ਪੁਛਿਆ ।

ਇਸ ਪ੍ਰਸਨ ਦੇ ਉੱਤਰ ਵਿੱਚ ਬਿਨਾ ਕੁੱਛ ਬੋਲੇ, ਆਪਣੇ ਹੱਥ ਵਿਚਲਾ ਕਾਗਜ਼ ਪਰਸ਼ੂਰਾਮਨਾਇਕ ਨੂੰ ਫੜ ਦਿੱਤਾ ।

ਪੱਤਰ ਪੜਕੇ ਉਸਦੀਆਂ ਵੀ ਹਵਾਈਆਂ ਉੱਡ ਗਈਆਂ ।

"ਇਹ ਕਿਵੇਂ ਹੋ ਗਿਆ ? ਇਸ ਰਹੱਸ ਨੂੰ ਦੱਸਕੇ ਕਿਸਨੇ ਧ੍ਰੋਹ ਕੀਤਾ ?"

"ਮੈਨੂੰ ਤਾਂ ਕੁੱਛ ਸਮਝ ਨਹੀਂ ਆ ਰਿਹਾ, ਪਰਸੂਰਾਮ । ਗੱਲ ਤੈਨੂੰ ਪਤਾ ਲੱਗ ਗਈ ਏ । ਹੁਣ ਕੀ ਕਰਨਾ ਏ ? ਬਦਕਿਸਮਤੀ ਨੇ ਸਾਡੀ ਜਿੱਤ ਦੀ ਖੁਸ਼ੀ ਵਿੱਚ ਹੰਝੂਆਂ ਦੀ ਕੜਵਾਹਟ ਰਲਾ ਦਿੱਤੀ । ਸਾਡੀ ਮਦਦ ਕਰਕੇ ਸਰਦਾਰਖ਼ਾਨ ਨੇ ਆਪਣੀ ਗਰਦਨ ਦੁਆਲੇ ਆਪ ਹੀ ਫੰਦਾ ਪਾ ਲਿਆ ਹੈ ।"

"ਅਨਹੋਣੀ ਹੋ ਗਈ, ਹੁਣ ਕੀ ਕਰੀਏ ?"

"ਮੈਂ ਵੀ ਇਹੋ ਸੋਚ ਰਿਹਾ ਹਾਂ ਪਰਸ਼ੂਰਾਮ । ਇਕ ਗੱਲ ਪੱਕੀ ਸਮਝ ਲੈ, ਕਿ ਅਸੀ ਸਰਦਾਰਖ਼ਾਨ ਨੂੰ ਨਵਾਬ ਦੀ ਤਲਵਾਰ ਦੀ ਬਲੀ ਨਹੀਂ ਚੜਨ ਦੇਣਾ ।" ਦ੍ਰਿੜ ਨਿਸਚੇ ਨਾਲ ਮਦਕਰੀਨਾਇਕ ਨੇ ਕਿਹਾ ।

"ਉਸਦਾ ਕੀ ਤਰੀਕਾ ਏ ?"

"ਰੱਬ ਕੋਈ ਰਾਹ ਦਿਖਾਏਗਾ । ਤੂੰ ਵੀ ਸੋਚ, ਮੈਂ ਵੀ ਸੋਚਦਾ ਹਾਂ । ਕਲ ਦੀ ਸਭਾ ਸ਼ੁਰੂ ਹੋਣ ਤਕ ਦਾ ਸਮਾ ਹੈ । ਜਦੋਂ ਦਾ ਮੈਂ ਸੁਣਿਆ ਹੈ ਕਿ ਸਰਦਾਰਖ਼ਾਨ ਹੋਰੀਂ ਆਏ ਹਨ, ਉਦੋਂ ਦਾ ਉਹਨਾਂ ਨੂੰ ਮਿਲਣ ਲਈ ਬੜਾ ਮਨ ਕਰ ਰਿਹਾ ਹੈ । ਪਰ ਇਹ ਪੱਤਰ, ਉਸ ਖਾਹਿਸ਼ ਦੇ ਵਿੱਚ ਰੋੜਾ ਬਣ ਗਿਆ ਹੈ । ਸਰਦਾਰਖ਼ਾਨ ਦਾ ਰਾਜ਼ ਜ਼ਾਹਿਰ ਹੋ ਜਾਣ ਕਾਰਨ, ਉਸ ਨਾਲ ਆਏ ਸਾਰੇ ਨਵਾਬ ਦੇ ਜਸੂਸ ਹਨ । ਇਸ ਲਈ ਕਿਸੇ ਤਰ੍ਹਾਂ ਉਹਨਾਂ ਨਾਲ ਇਕਾਂਤ ਵਿੱਚ ਮਿਲਣਾ ਸੰਭਵ ਨਹੀਂ । ਜਿੰਨਾ ਚਿਰ ਉਹਨਾਂ ਦੇ ਬਚਾਉਣ ਦੀ ਕੋਈ ਯੋਜਨਾ ਨਹੀਂ ਬਣਾ ਲੈਂਦੇ । ਸਾਡੇ ਕਿਸੇ ਬੰਦੇ ਨੂੰ ਸ਼ਹਿਰ ਵਿੱਚ ਜਾਣ ਦੀ ਇਜਾਜ਼ਤ ਨਾ ਦਿੱਤੀ ਜਾਵੇ, ਨਾਂ ਹੀ ਕਿਸੇ ਨਾਲ ਮਿਲਣ ਦਿੱਤਾ ਜਾਵੇ । ਠੀਕ ਏ, ਤੂੰ ਵੀ ਸੋਚ । ਕੋਈ ਤਰਕੀਬ ਸੁਝੇ ਤਾਂ ਭਾਵੇਂ ਕਿੰਨੀ ਵੀ ਦੇਰ ਕਿਉਂ ਨਾ ਹੋਵੇ ਆਕੇ ਮੈਨੂੰ ਦੱਸ । ਕਲ ਸਭਾ ਸੁਰੂ ਹੋਣ ਤੋਂ ਪਹਿਲਾਂ ਸਾਰਾ ਫੈਸਲਾ ਹੋਣਾ ਚਾਹੀਦਾ ਹੈ ।" ਮਦੰਕਰੀਨਾਇਕ ਨੇ ਕਿਹਾ ।

"ਠੀਕ ਏ ।" ਏਨਾ ਹੀ ਜੁਆਬ ਦੇਕੇ ਪਰਸ਼ੂਰਾਮਨਾਇਕ ਚਲਾ ਗਿਆ ।

ਉਸਦੇ ਜਾਣ ਤੋਂ ਬਾਦ 'ਅਗੋਂ ਕੀ ਕੀਤਾ ਜਾਵੇ', ਸੋਚਦਿਆਂ ਮਦਕਰੀਨਾਇਕ ਨੇ ਇਧਰ ਉਧਰ ਚੱਕਰ ਲਉਣੇ ਸ਼ੁਰੂ ਕਰ ਦਿਤੇ ।

ਨਾਇਕ ਦੇ ਕਹਿਣ ਅਨੁਸਾਰ ਅਗਲੇ ਦਿਨ ਫਿਰ ਸਭਾ ਜੁੜੀ । ਕਲ ਵਾਲੇ ਸਾਰੇ ਲੋਕੀ ਅਜ ਦੀ ਸਭਾ ਵਿੱਚ ਵੀ ਸਨ । ਅਜ ਦੋ ਬੰਦੇ ਵਧੇਰੇ ਸਨ — ਜੇਲ੍ਹ ਵਿੱਚ ਬੰਦ ਵੀ ਬਾਹਰ ਆ ਗਏ ਸਨ । ਸਭਾ ਵਿੱਚ ਬਿਨਾ ਕਿਸੇ ਵਲ ਵੇਖੇ ਸਿਰ ਨੀਵਾਂ ਕਰਕੇ ਬੈਠੇ ਸੀ ਮੁਹਕਮ ਸਾਹਿਬ ਤੇ ਮੋਹੀਉਦੀਨ ਸਾਹਿਬ — ਉਹਨਾਂ ਦਾ ਕੀ ਬਣਦਾ ਹੈ, ਇਹ ਸੋਚਦਿਆਂ ਬੱਦਲਾਂ ਨਾਲ ਘਿਰੇ ਅਕਾਸ਼, ਰੁਕੀ ਹੋਈ ਹਵਾ, ਮੀਂਹ ਸ਼ੁਰੂ ਹੋਣ ਤੋਂ ਪਹਿਲਾਂ ਵਾਲੇ ਹੁੰਮ ਵਰਗਾ ਗੰਭੀਰ, ਨਿਸਤੇਜ ਵਾਤਾਵਰਣ ਸੀ ਸਭਾ ਦਾ — ਇਧਰ ਉਧਰ ਖਲੋਤੇ ਦਾਸ ਦਾਸੀਆਂ ਪੱਖੇ ਝੱਲ ਰਹੇ ਸਨ ।

ਸਭ ਦੀਆਂ ਅੱਖਾਂ ਤਖ਼ਤ ਤੇ ਗੰਭੀਰ ਹੋਕੇ ਬੈਠੇ ਨਾਇਕ ਵਲ ਸਨ । ਸਭ ਦੇ ਮਨ ਵਿੱਚ ਇਕੋ ਪ੍ਰਸ਼ਨ ਸੀ — ਹੈਦਰਅਲੀ ਦੇ ਪੱਤਰ ਦਾ ਨਾਇਕ ਕੀ ਜੁਆਬ ਦਿੰਦੇ ਹਨ । ਸਦਾ ਦੀ ਤਰ੍ਹਾਂ ਐਤਕੀ ਮੁਖ ਦਰਬਾਰੀਆਂ ਨਾਲ ਨਵਾਬ ਦੇ ਪੱਤਰ ਦੇ ਜੁਆਬ ਬਾਰੇ ਕੋਈ ਚਰਚਾ ਨਹੀਂ ਸੀ ਕੀਤੀ, ਉਹਨਾਂ ਨੇ — ਇਸ ਬਾਰੇ ਕੀ ਫੈਸਲਾ ਕੀਤਾ ਸੀ, ਜਾਨਣ ਲਈ ਸਾਰੇ ਬੜੇ ਉਤਾਵਲੇ ਸਨ ।

ਇਸ ਭਾਵਨਾ ਨਾਲ ਆਪਣੇ ਵਲ ਵੇਖਦੇ ਸਭਾ ਵਿੱਚ ਬੈਠੇ ਮੁਖੀਆਂ ਵਲ ਵੇਖਦੇ, ਦ੍ਰਿੜ ਗੰਭੀਰ, ਅਵਾਜ਼ ਵਿੱਚ ਬੋਲੇ ਮਦਕਰੀਨਾਇਕ "ਕਲ ਦੀ ਸਭਾ ਵਿੱਚ ਹੈਦਰਅਲੀ ਦਾ ਪੱਤਰ ਪੜ੍ਹਿਆ ਗਿਆ ਸੀ । ਉਸ ਬਾਰੇ ਤੁਸੀ ਸਾਰੇ ਜਾਣਦੇ ਹੋ । ਉਸ ਬਾਰੇ ਅਸੀ ਬੜੀ ਸੋਚ ਵਿਚਾਰ ਕਰਨ ਤੋਂ ਬਾਦ ਇਸ ਫ਼ੈਸਲੇ ਤੇ ਪੁੱਜੇ ਹਾਂ — "ਹੈਦਰਅਲੀਖ਼ਾਨ ਸਾਹਿਬ ਨੇ ਕਿਹਾ ਹੈ ਕਿ ਮਤੋਡ ਦਾ ਯੁੱਧ ਉਹਨਾਂ ਦੀ ਜਾਣਕਾਰੀ ਤੋਂ ਬਿਨਾਂ ਹੋਇਆ ਹੈ, ਮਤੋਡ ਦੇ ਨਾਇਕ ਦੀਆਂ ਗੱਲਾਂ ਵਿੱਚ ਆ ਜਾਣ

ਕਰਕੇ ਉਹਨਾਂ ਦਾ ਭਣਵਈਆ ਫ਼ਸ ਗਿਆ — ਇਸ ਦੁਰਘਟਨਾ ਦਾ ਕਾਰਨ ਉਹਨਾਂ ਨੇ ਇਹ ਦਸਿਆ ਹੈ । ਸਾਡੇ ਤੇ ਉਹਨਾਂ ਦੇ ਸੰਬੰਧ ਸਨੇਹਪੂਰਣ ਹਨ, ਉਹਨਾਂ ਨੇ ਲਿਖਿਆ ਹੈ 'ਕਿ ਸਾਡੇ ਮਨ ਵਿੱਚ ਹੋਰ ਕੋਈ ਵਿਚਾਰ ਨਹੀਂ ।' ਨਵਾਬ ਹੋਰੀਂ ਉਮਰ ਵਿੱਚ ਸਾਡੇ ਤੋਂ ਵੱਡੇ ਹਨ, ਉਹਨਾਂ ਦਾ ਰਾਜ ਵੀ ਸਾਡੇ ਤੋਂ ਵੱਡਾ ਹੈ, ਉਹਨਾਂ ਦੀ ਗੱਲ ਤੇ ਅਸੀ ਵਿਸ਼ਵਾਸ ਕਰਦੇ ਹਾਂ । ਉਹਨਾਂ ਦੀ ਇੱਛਾ ਅਨੁਸਾਰ ਅਸੀ ਉਹਨਾਂ ਦੇ ਭਣਵਈਏ ਨੂੰ ਯੁੱਧ ਕਰਨ ਦੇ ਅਪਰਾਧ ਤੋਂ ਮੁਕਤ ਕਰਕੇ, ਉਹਨਾਂ ਨੂੰ ਰਿਹਾ ਕਰਦੇ ਹਾਂ । ਇਸ ਘੜੀ ਤੋਂ ਹੀ ਉਹ ਸੁਤੰਤਰ ਹਨ । ਨਵਾਬ ਦੀ ਇੱਛਾ ਅਨੁਸਾਰ, ਦੋਨਾਂ ਸਰਦਾਰਾਂ ਨੂੰ ਮਰਿਆਦਾ ਅਨੁਸਾਰ ਸੀਰੀਆ ਵਲ ਭੇਜ ਦਿੰਦੇ ਹਾਂ । ਹਾਰ ਦਾ ਅਪਮਾਨ ਉਹ ਭੁੱਲ ਜਾਣ । ਅਸੀ ਉਹਨਾਂ ਨੂੰ ਸਨੇਹ ਭਾਵ ਨਾਲ ਭੇਜਾਂਗੇ । ਇਹ ਸਨੇਹ ਭਾਵ ਹੋਰ ਵੀ ਵਧਾਇਆ ਜਾਵੇ । ਸਾਡਾ ਇਹ ਵਿਸਵਾਸ ਹੈ ਕਿ ਇਹ ਦੋਵੇਂ ਸਰਦਾਰ ਨਵਾਬ ਹੋਰਾਂ ਨੂੰ ਜਾਕੇ ਕਹਿਣਗੇ । ਇਸ ਸਨੇਹ ਦੇ ਰਾਹ ਤੇ ਨਵਾਬ ਨਾਲੋਂ ਇਕ ਕਦਮ ਅਗੇ ਜਾਣ ਦੀ ਸਾਡੀ ਖਾਹਿਸ ਹੈ ।"

ਸ਼੍ਰੀ ਰੰਗਪੱਟਣ ਦੇ ਨਵਾਬ ਹੋਰਾਂ ਦੀ ਬੜੀ ਪੁਰਾਣੀ ਇੱਛਾ ਹੈ ਕਿ ਅਸੀ ਆਪਣੇ ਦਰਬਾਰ ਵਿੱਚ ਉਹਨਾਂ ਦੇ ਵਕੀਲ ਨੂੰ ਰਖੀਏ । ਅਸੀ ਉਹਨਾਂ ਦੀ ਇੱਛਾ ਅਨੁਸਾਰ ਵਕੀਲ ਨੂੰ ਰਖਿਆ ਵੀ, ਪਰ ਉਸਦੇ ਭੈੜੇ ਕੰਮਾ ਕਾਰਨ ਸਾਨੂੰ ਉਸਨੂੰ ਇਥੋਂ ਕਢਣਾ ਪਿਆ । ਇਸ ਵਿਸ਼ੇ ਤੋਂ ਆਪ ਸਾਰੇ ਜਾਣੂ ਹੋ । ਹੁਣ ਪਰਸਪਰ ਸਨੇਹ ਵੱਧ ਗਿਆ ਹੈ, ਇਸ ਸਮੇਂ ਅਸੀ ਨਵਾਬ ਦੇ ਪ੍ਰਤੀਨਿਧ ਬਣਕੇ ਆਏ ਸਰਦਾਰਖ਼ਾਨ ਨੂੰ ਆਪਣੇ ਦਰਬਾਰ ਵਿੱਚ ਨਵਾਬ ਦਾ ਪ੍ਰਤੀਨਿਧ ਸਵੀਕਾਰ ਕਰਦੇ ਹਾਂ । ਅਸੀ ਫੈਸਲਾ ਕੀਤਾ ਹੈ ਕਿ ਉਹ ਇਥੇ ਰਹਿਕੇ ਆਪਣਾ ਕੰਮ ਕਾਜ ਦੇਖਣ । ਇਹ ਗਲ ਅਸੀ ਅੱਡ ਪੱਤਰ ਰਾਹੀਂ ਨਵਾਬ ਸਾਹਿਬ ਨੂੰ ਲਿਖਾਂਗੇ ।

ਨਵਾਬ ਦੇ ਭਣਵਈਏ ਹੋਰੀਂ ਵੀ ਜਾਕੇ ਇਹ ਗੱਲ ਨਵਾਬ ਹੋਰਾਂ ਨੂੰ ਦੱਸਣ ।

"ਇਸਦੇ ਲਈ ਲੋੜੀਂਦਾ ਪ੍ਰਬੰਧ ਪ੍ਰਧਾਨਮੰਤਰੀ ਕਰਨ । ਮੁਕਤ ਹੋਏ ਦੋਨੋਂ ਸਰਦਾਰ, ਸਰਦਾਰਖ਼ਾਨ ਤੋਂ ਬਿਨਾਂ ਨਵਾਬ ਹੋਰਾਂ ਕੋਲ ਵਾਪਸ ਜਾਕੇ ਪਰਸਪਰ ਵਿਸਵਾਸ ਵਧਾਉਣ ਦਾ ਕਾਰਨ ਬਨਣ । ਇਹ ਸਾਡਾ ਫੈਸਲਾ ਹੈ ।" ਮੌਨ ਹੋਈ ਸਭਾ ਨੇ ਨਾਇਕ ਦੀ ਗੱਲ ਸੁਣੀ । ਨਾਇਕ ਹੋਰਾਂ ਨੇ ਆਪਣੀ ਗੱਲ ਨੂੰ ਫ਼ੈਸਲੇ ਵਾਂਗੂ ਸੁਣਾਇਆ -- ਬਾਕੀਆਂ ਨੂੰ ਇਸ ਬਾਰੇ ਹੋਰ ਕੁੱਛ ਕਹਿਣ ਪੁੱਛਣ ਦੀ ਹਿੰਮਤ ਹੀ ਨਾ ਪਈ । ਬਾਕੀ ਦੇ ਸਭ ਖਾਮੋਸ਼ ਹੋਕੇ ਬੈਠੇ ਰਹੇ, ਪਰ ਸਰਦਾਰਖ਼ਾਨ ਉਠਕੇ ਬੋਲੇ —

"ਨਵਾਬ ਦੇ ਪੱਤਰ ਨੂੰ ਰਾਜਾ ਸਾਹਿਬ ਨੇ ਜੋ ਮਾਨ ਦਿੱਤਾ ਹੈ, ਉਸ ਨਾਲ ਸਾਨੂੰ ਬੜੀ ਪ੍ਰਸੰਨਤਾ ਹੋਈ ਹੈ । ਨਵਾਬ ਵਲੋਂ ਅਸੀ ਰਾਜਾ ਸਾਹਿਬ ਨੂੰ ਆਪਣੀ ਕ੍ਰਿਤੱਗਤਾ ਅਰਪਿਤ ਕਰਦੇ ਹਾਂ । ਪਰ ਮੇਰੀ ਇਕ ਬੇਨਤੀ ਹੈ, ਰਾਜਾ ਸਾਹਿਬ ਸੁਨਣ ਦੀ ਕਿਰਪਾ ਕਰਨ ।"

"ਦਸੋ ।"

"ਤੁਸੀ ਜੋ ਹੁਕਮ ਦਿੱਤਾ ਹੈ, ਉਸਦੀਆਂ ਬਾਕੀ ਗੱਲਾਂ ਤਾਂ ਸਾਨੂੰ ਪਰਵਾਨ ਹਨ, ਪਰ ਮੇਰਾ ਇਥੇ ਨਵਾਬ ਸਾਹਿਬ ਦੀ ਪਰਵਾਨਗੀ ਬਿਨਾਂ ਪ੍ਰਤੀਨਿਧੀ ਬਣਕੇ ਰਹਿਣ ਬਾਰੇ ਮਹਾਰਾਜ ਆਪਣਾ ਫੈਸਲਾ ਬਦਲਨ, ਇਸ ਲਈ ਮੈਂ ਬੇਨਤੀ ਕਰਦਾ ਹਾਂ ।" ਬੜੀ ਨਮਰਤਾ ਤੇ ਗੰਭੀਰਤਾ ਨਾਲ ਬੋਲੇ ਸਰਦਾਰਖ਼ਾਨ ।

"ਸਾਡਾ ਇਕੋ ਫ਼ੈਸਲਾ ਹੈ, ਉਸਦਾ ਅੱਧਾ ਯਾਂ ਚੁਥਾਈ ਭਾਗ ਨਹੀਂ ਹੋ ਸਕਦਾ । ਤੁਹਾਨੂੰ ਜੋ ਮਨਜ਼ੂਰ ਹੈ, ਉਸਨੂੰ ਤੁਸੀ ਮੰਨ ਲਉ ਤੇ ਬਾਕੀ ਛੱਡ ਦਿਉ, ਇਹ ਨਹੀਂ ਹੋ ਸਕਦਾ । ਮਨਜ਼ੂਰ ਹੈ ਤਾਂ ਸਾਰਾ ਮੰਨਣਾ ਪਵੇਗਾ, ਨਹੀਂ ਤਾਂ ਸਾਰਾ ਹੀ ਛਡਣਾ ਪਵੇਗਾ । ਦਸੋ ?" ਸਰਦਾਰਖ਼ਾਨ ਦੀ ਗੱਲ ਤੋਂ ਜਿਵੇਂ ਨਰਾਜ ਹੋਏ ਹੋਣ, ਇੰਸ ਤਰ੍ਹਾਂ ਬੋਹੜੇ ਰੁੱਖੇ ਹੋਕੇ ਬੋਲੇ ਨਾਇਕ ।

ਇਹ ਗੱਲ ਸੁਣਕੇ ਸਰਦਾਰਖ਼ਾਨ ਸਿਰ ਨੀਵਾਂ ਕਰਕੇ ਬਹਿ ਗਏ । ਉਸਨੂੰ ਵੇਖਕੇ ਨਾਇਕ ਹੋਰੀਂ ਕਹਿਣ ਲੱਗੇ, "ਸਰਦਾਰਖ਼ਾਨ ਨਵਾਬ ਦੇ ਅਧੀਨ ਹਨ । ਪਰ ਇਥੇ ਹਾਜ਼ਰ ਮੋਹਕਮਸਾਹਿਬ ਤੋਂ ਮੁਹੀਉਦੀਨ ਸਾਹਿਬ ਸੈਨਾ ਦੀ ਨੌਕਰੀ ਵਿੱਚ ਨਾ ਹੀ ਸਿਰਫ਼ ਸਰਦਾਰਖ਼ਾਨ ਤੋਂ ਅਹੁੱਦੇ ਵਿੱਚ ਉੱਚੇ ਹਨ, ਸਗੋਂ ਉਹ ਨਵਾਬ ਸਾਹਿਬ ਦੇ ਭਣਵਈਏ ਵੀ ਹਨ । ਉਹ ਨਵਾਬ ਸਾਹਿਬ ਦੇ ਮਨ ਨੂੰ ਚੰਗੀ ਤਰ੍ਹਾਂ ਜਾਨਣ ਵਾਲੇ ਹਨ । ਇਸ ਲਈ ਉਹ ਦੱਸਣ ਕਿ ਉਹਨਾਂ ਨੂੰ ਸਾਡਾ ਫੈਸਲਾ ਮਨਜ਼ੂਰ ਹੈ ਕਿ ਨਹੀਂ ?" ਨਵਾਬ ਦੇ ਭਣਵਈਏ ਵਲ ਤਿਖ਼ੀਆਂ ਨਜ਼ਰਾਂ ਨਾਲ ਵੇਖ਼ਦਿਆਂ ਕਿਹਾ ਨਾਇਕ ਹੋਰਾਂ ਨੇ । 'ਦੂਰ ਹੀ ਰਹੋ, ਜੇ ਨੇੜੇ ਆਏ ਤਾਂ ਸਾੜਕੇ ਸੁਆਹ ਕਰ ਦਿਆਂਗਾ !' ਕਹਿੰਦਿਆਂ ਨਾਇਕ ਹੋਰਾਂ ਦੀਆਂ ਨਜ਼ਰਾਂ ਦਾ ਸਾਹਮਣਾ ਕਰਨ ਦਾ ਧੀਰਜ ਨਵਾਬ ਦੇ ਭਣਵਈਏ ਵਿੱਚ ਨਹੀਂ ਸੀ ।

"ਇਸ ਵਕਤ ਅਸੀ ਕੁੱਛ ਵੀ ਕਹਿਣ ਤੋਂ ਅਸਮਰਥ ਹਾਂ । ਰਾਜਾ ਸਾਹਿਬ ਆਪਣੀ ਮਰਜ਼ੀ ਅਨੁਸਾਰ ਕਰ ਲੈਣ । ਅਗੋਂ ਜਿਵੇਂ ਨਵਾਬ ਹੋਰਾਂ ਦਾ ਹੁਕਮ ਹੋਵੇਗਾ, ਉਸ ਤਰ੍ਹਾਂ ਕਰ ਲਵਾਂਗੇ ।" ਦੋਹਾਂ ਵਿਚੋਂ ਵੱਡਾ ਮੁਹੀਉਦੀਨ ਸਾਹਿਬ ਬੋਲਿਆ ।

"ਦਸੋ ਕਿ ਸਾਡਾ ਫੈਸਲਾ ਕਬੂਲ ਹੈ ਕਿ ਨਹੀਂ । ਜੇ ਕਬੂਲ ਹੈ ਤਾਂ ਸਰਦਾਰਖ਼ਾਨ ਇਥੇ ਹੀ ਰਹੇ ਤੇ ਤੁਸੀ ਚਲੇ ਜਾਉ । ਨਹੀਂ ਤਾਂ ਤੁਹਾਡੀ ਮਰਜੀ ।"

ਚੂਹਿਆਂ ਨਾਲ ਖੇਡਦੀ ਬਿੱਲੀ ਵਾਂਗ ਕਹਿ ਦਿੱਤਾ ਨਾਇਕ ਹੋਰਾਂ ਨੇ ।

ਇਸ ਗੱਲ ਦੇ ਇਸ਼ਾਰੇ ਤੋਂ ਮੋਹਿਉਦੀਨ ਸਾਹਿਬ ਨੇ ਫਿਰ ਗੱਲ ਨਾਂ ਕੀਤੀ । ਚੁਪਚਾਪ ਸਰਦਾਰਖ਼ਾਨ ਵਲ ਵੇਖਿਆ 'ਸਾਡੀ ਮੁਕਤੀ ਸਾਡੀ ਬੰਦੀ, ਸਭ ਤੇਰੇ ਹੱਥ ਵਿੱਚ ਹੈ ।' ਜਿਵੇਂ ਕਹਿ ਰਹੇ ਹੋਣ ।

ਇਸ ਬਾਰੇ ਸਾਨੂੰ ਆਪਸ ਵਿੱਚ ਵਿਚਾਰ ਕਰਕੇ, ਉੱਤਰ ਦੇਣ ਦਾ ਥੋਹੜਾ ਜਿਹਾ ਸਮਾਂ ਦੇ ਦਿਉ ।" ਭੰਵਰ ਵਿੱਚ ਫਸੇ ਸਰਦਾਰਖ਼ਾਨ ਨੇ ਕਿਹਾ ।

"ਆਪਣਾ ਫ਼ੈਸਲਾ ਦੱਸਣ ਲਈ ਤੁਹਾਡੇ ਕੋਲ ਚੋਖਾ ਸਮਾਂ ਸੀ । ਬੰਦੀਆਂ ਨੂੰ ਬਾਹਰਲਿਆਂ ਨਾਲ ਗੱਲ ਬਾਤ ਕਰਨ ਦਾ ਮੌਕਾ ਦੇਣ ਦਾ ਨਿਯਮ ਸਾਡੇ ਵਿੱਚ

ਨਹੀਂ । ਇਸ ਲਈ ਤੁਸੀ ਜੇ ਚਾਹੋ ਤਾਂ ਇਥੇ ਹੀ ਬੈਠਕੇ ਵਿਚਾਰ ਕਰ ਸਕਦੇ ਹੋ, ਯਾਂ ਸੀਰੀਆ ਜਾਕੇ ਖ਼ੁਦ ਆਪ ਨਵਾਬ ਨਾਲ ਗੱਲਬਾਤ ਕਰਕੇ ਆ ਸਕਦੇ ਹੋ ।" ਭਾਵ ਰਹਿਤ ਅਵਾਜ਼ ਵਿੱਚ ਬੋਲੇ ਨਾਇਕ —

ਨਾਇਕ ਹੋਰਾਂ ਦੀ ਗੱਲ ਸੁਣਕੇ, ਨਵਾਬ ਦੇ ਬੰਦਿਆਂ ਦੇ ਸੰਘ ਹੀ ਖੁਸ਼ਕ ਹੋ ਗਏ । ਕੁੱਛ ਚਿਰ ਕਿਸੇ ਦੇ ਮੂੰਹੋਂ ਕੋਈ ਗਲ ਹੀ ਨਾਂ ਨਿਕਲੀ । ਜਿਵੇਂ ਹੱਥ ਲਉਣ ਨਾਲ ਹੀ ਭੁਰ ਜਾਣਗੇ । ਭੈਭੀਤ ਮੌਨ ਵਿੱਚ ਸਿਰਫ਼ ਇਕ ਨਾਇਕ ਹੀ ਜਿਵੇਂ ਬਿਨਾਂ ਕਿਸੇ ਚਿੰਤਾ ਦੇ ਸਭ ਦੇ ਮੂੰਹਾਂ ਵਲ ਵੇਖ ਰਹੇ ਸਨ । ਅਖ਼ੀਰ ਵਿੱਚ ਮੁਹੀਉਦੀਨ ਸਾਹਿਬ ਨੀਰਵਤਾ ਭੰਗ ਕਰਨ ਦਾ ਸਾਹਸ ਕਰਕੇ ਬੋਲੇ — "ਰਾਜਾ ਸਾਹਿਬ ਦੀ ਜੋ ਮਰਜ਼ੀ ।"

"ਅਰਥਾਤ ਸਰਦਾਰਖ਼ਾਨ ਇਥੇ ਰਹਿਣਗੇ ।"

"ਤੁਹਾਡੀ ਖੁਸ਼ੀ ਇਸੇ ਵਿੱਚ ਹੈ, ਇਸਦੇ ਵਿਰੁੱਧ ਕੁੱਛ ਕਹਿਣ ਦੀ ਹਿੰਮਤ ਸਾਡੇ ਵਿੱਚ ਨਹੀਂ ।"

"ਠੀਕ ਏ, ਪ੍ਰਧਾਨਮੰਤਰੀ ਨਵਾਬ ਦੇ ਭਣਵਈਆਂ ਨੂੰ, ਨਵਾਬ ਹੋਰਾਂ ਦੇ ਵਕੀਲ ਨਾਲ ਆਏ ਬੰਦਿਆਂ ਨੂੰ ਉਹਨਾਂ ਦੀ ਹੈਸੀਅਤ ਅਨੁਸਾਰ ਮਾਣ ਮਰਿਆਦਾ ਦੇਕੇ ਵਿਦਾ ਕਰਨ ਤੇ ਨਵਾਬ ਸਾਹਿਬ ਨੂੰ ਸਾਡੇ ਵਲੋਂ ਸੁਗਾਤਾਂ ਭੇਜਣ । ਉਹਨਾਂ ਦੇ ਪੱਤਰ ਦਾ ਉੱਤਰ ਵੀ ਲਿਖਕੇ ਭੇਜ ਦਿਉ ।"

ਨਵਾਬ ਦੇ ਭਣਵਈਏ, ਸਰਦਾਰਖ਼ਾਨ ਨਾਲ ਆਏ ਬੰਦੇ, ਨਾਇਕ ਹੋਰਾਂ ਦੇ ਕਹਿਣ ਅਨੁਸਾਰ ਸੁਗਾਤਾਂ ਲੈਕੇ ਸੀਰੀਆ ਵਲ ਤੁਰ ਪਏ । ਨਾਇਕ ਦੇ ਬੁਲਾਵੇ ਅਨੁਸਾਰ ਇਕਾਂਤ ਵਿੱਚ ਉਹਨਾਂ ਨੂੰ ਮਿਲਣ ਲਈ ਆਏ ਸਰਦਾਰਖ਼ਾਨ ਨੂੰ ਗਲੇ ਮਿਲਣ ਤੋਂ ਬਾਦ, ਇਕ ਦੂਜੇ ਦਾ ਸੁਖ਼ ਸਮਾਚਾਰ ਪੁਛਿਆ ਤੇ ਫਿਰ ਗਲਬਾਤ ਕਰਨ ਲੱਗੇ ।

"ਤੁਸੀ ਦੋ ਵਾਰੀ ਮੈਨੂੰ ਜੀਵਨ ਦਾਨ ਦਿੱਤਾ ਹੈ । ਪਹਿਲੀ ਵਾਰੀ ਤਾਂ ਮੈਨੂੰ ਇਸਤੋਂ ਖੁਸ਼ੀ ਹੋਈ ਸੀ ਪਰ ਐਤਕੀਂ ਮੈਨੂੰ ਖੁਸ਼ੀ ਤੋਂ ਵੱਧ ਚਿੰਤਾ ਤੇ ਦੁਖ ਹੋਇਆ ਹੈ । ਤੁਹਾਨੂੰ ਇਹ ਕੰਮ ਨਹੀਂ ਸੀ ਕਰਨਾ ਚਾਹੀਦਾ । ਮੇਰੀ ਜਾਨ ਬਚਾਕੇ ਤੁਸੀ ਆਪਣੇ ਲਈ ਮੁਸੀਬਤ ਗੱਲ ਪਾ ਲਈ ਹੈ । ਮੇਰਾ ਪੱਤਰ ਲਿਖਣ ਦਾ ਇਹ ਮਤਲਬ ਨਹੀਂ ਸੀ ।" ਦੁਖ਼ ਭਰੀ ਅਵਾਜ਼ ਵਿੱਚ ਬੋਲ, "ਸੁੱਤੇ ਪਏ ਸ਼ੇਰ ਨੂੰ ਜਗਾਉਣ ਵਾਲੀ ਗੱਲ ਕੀਤੀ ਹੈ ਤੁਸੀ ।"

"ਤੁਸੀ ਗਲਤ ਸਮਝਿਐ, ਸਰਦਾਰਖ਼ਾਨ — ਤੁਸੀ ਜਿਸ ਸ਼ੇਰ ਦੀ ਗੱਲ ਕਰ ਰਹੇ ਹੋ, ਉਹ ਸੁੱਤਾ ਨਹੀਂ ਹੋਇਆ, ਤੁਹਾਨੂੰ ਉਸਦੇ ਜ਼ੁਲਮ ਦਾ ਸ਼ਿਕਾਰ ਬਨਣ ਲਈ ਭੇਜ ਦਿੰਦੇ, ਤੱਦ ਵੀ ਉਸਨੇ ਚੁਪ ਨਹੀਂ ਰਹਿਣਾ । ਅਸੀ ਇਹ ਕਿਵੇਂ ਕਰ ਸਕਦੇ ਸਾਂ । ਸਭ ਕੁੱਛ ਜਾਣਦੇ ਹੋਏ, ਆਪਣੇ ਤੇ ਉਪਕਾਰ ਕਰਨ ਵਾਲੇ ਨੂੰ ਮੌਤ ਦੇ ਮੂੰਹ ਵਿੱਚ ਧੱਕ ਦਿੰਦੇ — ਅਸੀ ਸਭ ਸੋਚਕੇ ਹੀ ਇਹ ਫ਼ੈਸਲਾ ਕੀਤਾ ਹੈ ।"

"ਤੁਹਾਡੇ ਫੈਸਲੇ ਨਾਲ ਮੇਰੀ ਜਾਨ ਤਾਂ ਬੱਚ ਗਈ ਹੈ — ਠੀਕ ਹੈ, ਪਰ ਤੁਹਾਨੂੰ

ਇਸ ਲਈ ਕੀ ਕੀਮਤ ਚੁਕਾਉਣੀ ਪਏਗੀ ਉਹ ਤੁਸੀ ਸੋਚਿਐ — ਮੈਨੂੰ ਭੇਜ ਦਿੰਦੇ ਤਾਂ ਮੇਰੀ ਜਾਨ ਨਹੀਂ ਸੀ ਬਚਨੀ — ਪਰ ਤੁਹਾਡੇ ਤੇ ਨਵਾਬ ਵਿਚਕਾਰ ਦੁਸ਼ਮਨੀ ਦਾ ਕਾਰਨ ਨਹੀਂ ਸੀ ਰਹਿਣਾ ।"

"ਸਾਡੇ ਨਾਲ ਦੁਸ਼ਮਨੀ ਲਈ, ਨਵਾਬ ਨੂੰ ਕਿਸੇ ਕਾਰਨ ਦੀ ਲੋੜ ਨਹੀਂ, ਜਿੰਨਾ ਚਿਰ ਅਸੀ ਜੀਂਦੇ ਹਾਂ, ਇਹ ਕਾਰਨ ਉਸ ਕੋਲ ਹੈ — ਦੁਰਗ ਦਾ ਸੁਤੰਤਰ ਰਹਿਨਾਂ ਕੋਈ ਘਟ ਕਾਰਨ ਹੈ ? ਜਿਸ ਗੱਲ ਦਾ ਸਾਨੂੰ ਵਹਿਮ ਨਹੀਂ, ਤੁਸੀ ਉਸਦੀ ਫ਼ਿਕਰ ਕਿਉਂ ਕਰ ਰਹੇ ਹੋ । ਸਰਦਾਰਖ਼ਾਨ ਅੱਜ ਨਹੀਂ ਤਾਂ ਕਲ, ਇਹ ਕਾਰਨ ਨਹੀਂ ਤਾਂ ਕਿਸੇ ਹੋਰ ਕਾਰਨ ਕਰਕੇ ਸਾਡੀ ਤੇ ਨਵਾਬ ਦੀ ਲੜਾਈ ਹੋਣੀ ਹੈ, ਉਹ ਟੱਲ ਨਹੀਂ ਸਕਦੀ । ਅਜ ਇਸ ਤਰ੍ਹਾਂ ਕਰਕੇ ਆਪਣੇ ਤੇ ਉਪਕਾਰ ਕਰਨ ਵਾਲੇ ਨੂੰ ਬਚਾਉਣ ਦੀ ਸੰਤੁਸ਼ਟਤਾ ਸਾਨੂੰ ਹਾਸਲ ਹੋਈ ਹੈ । ਤੁਸੀ ਹੁਣ ਬੇਫਿਕਰ ਹੋਕੇ ਸਾਡੇ ਮਿੱਤਰ ਬਣਕੇ ਰਹੋ ।" ਮਦਕਰੀਨਾਇਕ ਸਨੇਹ ਭਰੀ ਅਵਾਜ਼ ਵਿੱਚ ਬੋਲੇ ।

"ਤੁਹਾਡੇ ਨਵਾਬ ਦੀ ਤਰ੍ਹਾਂ ਸਾਡੇ ਲਈ ਸੁਆਰਥ ਸਨੇਹ ਤੋਂ ਉਪਰ ਨਹੀਂ । ਅਸੀ ਇਸ ਸ਼ਕੁਨੀ ਰਾਜਨੀਤੀ ਤੋਂ ਮਾਨਵਤਾ ਨੂੰ ਵਧੇਰੇ ਕੀਮਤੀ ਸਮਝਦੇ ਹਾਂ । ਹਰ ਰੋਜ਼ ਸਾਡੀ ਦੇਹ ਵੀ ਇਸ ਰਾਜਨੀਤੀ ਦੇ ਘਾਣ ਵਿੱਚ ਨਪੀੜੀ ਜਾ ਰਹੀ ਹੈ । ਪਰ ਸਾਨੂੰ ਨਚੋੜਨ ਵਾਲੀ ਘਾਣੀ ਤੋਂ ਸਾਨੂੰ ਸ਼ਰਮਸਾਰ ਨਹੀਂ ਹੋਣਾ ਪਏਗਾ । ਥੋਹੜਾ ਬਹੁਤਾ ਮਾਨਵਤਾ ਦੇ ਤੱਤਾਂ ਨੂੰ ਬਚਾਉਣ ਦੇ ਯਤਨ ਕਰ ਰਿਹਾ ਹਾਂ ।"

"ਪਰ ਇਸ ਨਾਲ ਤੁਸੀ ਕੀ ਕੱਠਾ ਕੀਤਾ ਰਾਜਾ ਸਾਹਿਬ, ਕੀ ਹਾਸਿਲ ਕੀਤਾ ।"

ਬਹੁਤਾ ਕੁੱਛ ਨਹੀਂ, ਮਨੁੱਖ ਕਹਿਕੇ ਜਦੋਂ ਕਿਸੇ ਨੇ ਬੁਲਾਣਾ ਚਾਹਿਆਂ ਤਾਂ, ਇਧਰ ਉਧਰ ਵੇਖਣ ਦੀ ਦੁਰਸਥਿਤੀ ਮੇਰੇ ਲਈ ਨਾਂ ਆਵੇ, ਮੇਰੀ ਇਹੋ ਖਾਹਿਸ਼ ਹੈ, ਕਿੰਨੇ ਰਾਜ, ਰਾਜਗੁਰੂ ਸਾਡੇ ਤੋਂ, ਨਵਾਬ ਤੋਂ ਕਿੰਨੇ ਵਡੇ ਰਾਜੇ ਮਹਾਰਾਜੇ, ਚਕਰਵਰਤੀ ਆਏ ਤੇ ਚਲੇ ਗਏ, ਉਹਨਾਂ ਨੇ ਕਿੰਨੇ ਵੱਡੇ ਵੱਡੇ ਰਾਜ ਸਥਾਪਿਤ ਕੀਤੇ, ਪਰ ਉਹਨਾਂ ਦਾ ਨਾਂ ਨਿਸ਼ਾਨ ਵੀ ਨਾਂ ਰਿਹਾ । ਅਸੀ ਜੋ ਸੁਣਿਆ ਹੈ, ਬਾਕੀ ਬਚਦਾ ਹੈ, ਸਨੇਹ, ਵਿਸ਼ਵਾਸ, ਕ੍ਰਿਤੱਗਤਾ — ਇਹੋ ਕੁੱਛ ਅਸੀ ਚਹੁੰਦੇ ਹਾਂ ਸਰਦਾਰ- ਖ਼ਾਨ । ਸਾਨੂੰ ਕਲ ਦੇ ਲੋਕੀ ਰਾਜਾ ਮਹਾਰਾਜਾ ਨਾਂ ਕਹਿਣ ਚਿੰਤਾ ਨਹੀਂ, ਪਰ ਨਰਰਾਕਸ਼ ਨਾ ਕਹਿਣ — ਇਹ ਕੋਸ਼ਿਸ਼ ਕਰ ਰਹੇ ਹਾਂ, ਇਸ ਵਿੱਚ ਸਫ਼ਲ ਹੋਵਾਂਗੇ ਕਿ ਨਹੀਂ । ਅਸੀ ਇਕ ਵਚਿੱਤਰ ਭੰਵਰ ਵਿੱਚ ਘੁੰਮ ਰਹੇ ਹਾਂ ।"

"ਤੁਹਾਡੀ ਬੜੀ ਵਚਿੱਤਰ ਖਾਹਿਸ਼ ਹੈ ਰਾਜਾ ਸਾਹਿਬ ।"

"ਸਾਡੀ ਖਾਹਿਸ਼ ਨੇ ਤੁਹਾਨੂੰ ਨਿਰਾਸ ਕੀਤਾ ਹੈ ?"

"ਨਹੀਂ, ਉਸ ਦਿਨ ਨਿਜਗੱਲੂ ਵਿੱਚ ਇਕ ਅਸਲੀ ਯੋਧੇ ਨੂੰ ਵੇਖਿਆ ਸੀ ਅਜ ਇਕ ਸੱਚੇ ਮਨੁੱਖ ਨੂੰ ਵੇਖ ਰਿਹਾ ਹਾਂ । ਅੱਲਾ ਤੁਹਾਡੇ ਵਰਗੇ ਬੰਦੇ ਦੀ ਰਖਿਆ ਕਰੇ । ਤੁਹਾਨੂੰ ਰਾਜਾ ਨਹੀਂ ਸੀ ਬਣਨਾ ਚਾਹੀਦਾ, ਫ਼ਕੀਰ ਹੋਣਾ ਚਾਹੀਦਾ ਸੀ ।" "ਕਿਹੀ ਵਚਿੱਤਰ ਦੁਆ ਹੈ, ਸਰਦਾਰਖ਼ਾਨ । ਤ੍ਰਿੰਨ ਪਤਨੀਆਂ ਵੀ ਜਿਵੇਂ ਥੋਹੜੀਆਂ ਹੋਣ ਦੇ

ਹੋਰਾਂ ਨੂੰ ਲੈ ਆਂਦਾ । ਅਜਿਹਾ ਵਿਅਕਤੀ ਫ਼ਕੀਰ ਕਿਵੇਂ ਹੋ ਸਕਦਾ ਹੈ । ਇਸ ਗੱਲ ਦਾ ਤਾਂ ਮੁੱਲ ਹੀ ਨਾਂ ਰਿਹਾ । ਇਹ ਗੱਲ ਸੰਭਵ ਨਹੀਂ, ਸਰਦਾਰ-ਖ਼ਾਨ ।" ਹਸਦਿਆਂ ਬੋਲੇ ਮਦਕਰੀਨਾਇਕ ।

"ਇਸਤਰੀਆਂ ਨੂੰ ਵੀ ਰਖਿਆ ਹੋਇਆ ਹੈ, ਰਾਜ ਵੀ ਕਰ ਰਹੇ ਹੋ, ਤੱਦ ਵੀ ਮਨੁੱਖ ਹੀ ਬਣੇ ਰਹਿਣਾ ਚਹੁੰਦੇ ਹੋ, ਇਹ ਅਜੀਬ ਇੱਛਾ ਨਹੀਂ ਤੁਹਾਡੀ ?"

"ਤੁਹਾਨੂੰ ਪਤਾ ਹੋਣਾ ਹੈ ਸਰਦਾਰਖ਼ਾਨ, ਇਸ ਰਾਜਪਦਵੀ ਦੀ ਮੈਨੂੰ ਕੋਈ ਇੱਛਾ ਨਹੀਂ ਸੀ, ਇਹ ਤਾਂ ਮੈਨੂੰ ਲਭਦੀ ਲਭਦੀ ਮੇਰੇ ਪਿੱਛੇ ਆ ਗਈ । ਉਦੋਂ ਮੈਨੂੰ ਪਤਾ ਵੀ ਨਹੀਂ ਸੀ ਕਿ ਰਾਜਾ ਬਨਣ ਦਾ ਮਤਲਬ ਕੀ ਹੁੰਦਾ ਹੈ । ਰਾਜਾ ਬਣ ਗਿਆ, ਉਸੇ ਤਰ੍ਹਾਂ ਪਤਨੀਆਂ, ਇਸਤਰੀਆਂ ਨਾਂ ਚਹੁੰਦਿਆਂ ਹੋਇਆਂ ਵੀ ਮੇਰੇ ਲੱੜ ਲਗੀਆਂ — ਸਾਡੇ ਹੁਣ ਦੇ ਯੁੱਧ ਵਾਂਗ ਹੁਣ ਕਿਸੇ ਨੂੰ ਵੀ ਛਡਣਾ ਸੰਭਵ ਨਹੀਂ । ਮੈਂ ਭਾਵੇਂ ਛੱਡ ਵੀ ਦਿਆਂ, ਇਹ ਨਹੀਂ ਛੱਡਣ ਲਗੀਆਂ — ਇਹ ਰਾਜ ਪਦਵੀ, ਉਸ ਨਾਲ ਆਏ ਯੁੱਧ, ਇਸਤਰੀਆਂ ਮਰਦ ਸਭ ਨੇ ਰਲਕੇ ਮੈਨੂੰ 'ਮਨੁੱਖ' ਕਿਸਨੂੰ ਕਹਿੰਦੇ ਹਨ, ਕਿਹੋ ਜਿਹਾ ਹੁੰਦਾ ਹੈ ਮੈਨੂੰ ਸਿਖਾ ਦਿੱਤਾ । ਪੱਥਰ ਤੇ ਲਿਖਿਆ ਮਿਟਾਇਆ ਜਾ ਸਕਦਾ ਏ, ਪਰ ਜੀਵਨ ਵਿੱਚ ਅਗੇ ਵਧਾਏ ਹੋਏ ਕਦਮ ਪਿੱਛੇ ਨਹੀਂ ਮੋੜੇ ਜਾ ਸਕਦੇ । ਜ਼ਿੰਦਗੀ ਨੇ ਇਹੋ ਸਬਕ ਸਾਨੂੰ ਸਿਖਾਇਆ ਹੈ । ਜੋ ਆਇਐ ਉਸਨੂੰ ਛਡੋ ਨਾਂ, ਜੋ ਸਿਖਿਐ ਉਸਨੂੰ ਭੁਲਾਉ ਨਾ" — ਨਾਇਕ ਦੀ ਗੱਲ ਸੁਣਕੇ ਸਰਦਾਰਖ਼ਾਨ ਦੇ ਮਨ ਵਿੱਚ ਅਜੀਬ ਹਲਚਲ ਹੋ ਗਈ ।

"ਮੈਂ ਇਸ ਤਰ੍ਹਾਂ ਕਿਸੇ ਨੂੰ ਗੱਲਾਂ ਕਰਦਿਆਂ ਨਹੀਂ ਵੇਖਿਆ । ਰਾਜਾ ਸਾਹਿਬ ਮੈਂ ਕੁੱਛ ਵੀ ਕਰਾਂ ਯਾਂ ਨਾਂ ਕਰਾਂ, ਪਰ ਖ਼ੁਦਾ ਅਗੇ ਪ੍ਰਾਰਥਨਾ ਕਰਦਾ ਰਹਾਂਗਾ ਕਿ ਉਹ ਤੁਹਾਡੀ ਰਖਿਆ ਕਰੇ ।"

ਹਿਰਦੇ ਦੀਆਂ ਡੂੰਘਾਈਆਂ ਵਿਚੋਂ ਨਿਕਲੀਆਂ, ਮਾਣ ਤੇ ਪ੍ਰੇਮ ਭਰੀਆਂ ਭਾਵਨਾਵਾਂ ਵਿੱਚ ਬੋਲੇ ।

"ਤੁਸੀ ਸਨੇਹੀ ਹੋ, ਇਵੇਂ ਦੁਆ ਕਰਦੇ ਰਹੋ, ਤੁਹਾਡੀ ਸੱਚੀ ਪ੍ਰਾਰਥਨਾ ਨੂੰ ਭਗਵਾਨ ਵੀ ਨਾਹ ਨਹੀਂ ਕਰ ਸਕਦਾ ।" ਸਰਦਾਰਖ਼ਾਨ ਦੇ ਮੋਢੇ ਤੇ ਹੱਥ ਰਖਕੇ ਬੋਲੇ ਮਦਕਰੀ-ਨਾਇਕ ।

"ਉਸਦੀ ਵੀ ਕਾਮਨਾ ਕਰਦੇ ਹਾਂ, ਤੁਹਾਡੀ ਤਲਵਾਰ ਦੀ ਜਿੱਤ ਦੀ ਵੀ ਕਾਮਨਾ ਕਰਦੇ ਹਾਂ ।" ਭਰੇ ਦਿਲ ਨਾਲ ਬੋਲੇ ਸਰਦਾਰਖ਼ਾਨ ।

"ਮੈਨੂੰ ਹੁਣ ਸਮਝ ਆਈ ਹੈ ਕਿ ਤੁਹਾਡੇ ਵਰਗਿਆਂ ਦੀ ਜਿੱਤ ਮਨੁੱਖਤਾ ਦੀ ਜਿੱਤ ਹੈ । ਯੁੱਧ ਵਿਜੇ ਨਾਲੋਂ ਕਿਤੇ ਉੱਚੀ — ਪਰ ਤੁਹਾਡੇ ਵਰਗੇ ਰਾਜਿਆਂ ਨੂੰ ਜਿਤਦਿਆਂ ਅਸੀ ਨਹੀਂ ਸੁਣਿਆ—"

"ਹੋ ਸਕਦਾ ਹੈ, ਪਰ ਮਨੁੱਖ ਅਜੇ ਭੂਮੀ ਉੱਪਰ ਹੈ — ਇਹ ਗੱਲ ਛਡੋ ਹੁਣ ਦਸੋ, ਅਸੀ ਤੁਹਾਡੇ ਲਈ ਕੀ ਕਰ ਸਕਦੇ ਹਾਂ । ਦੁਰਗ ਦਾ ਰਾਜ ਤੁਹਾਡਾ ਬੜਾ ਰਿਣੀ ਹੈ ।

"ਕੁੱਛ ਨਹੀਂ, ਮੂਲ ਨਾਲੋਂ ਕਿਤੇ ਵੱਧ ਦੇ ਦਿੱਤਾ ਹੈ । ਹੋਰ ਕੀ ਮੰਗਾਂ ?" ਸਰਦਾਰਖ਼ਾਨ ਨੇ ਮੁਕਤ ਮਨ ਨਾਲ ਕਿਹਾ ।

"ਬੱਸ ਇਹੋ ਚਹੁੰਦਾ ਹਾਂ ਕਿ ਅਗੋਂ ਅਉਣ ਵਾਲੇ ਸਮੇਂ ਵਿੱਚ ਖ਼ੁਦਾ ਤੁਹਾਡਾ ਭਲਾ ਕਰੇ ।"

## 14

ਆਉਣ ਵਾਲੇ ਦਿਨ — ਉਹ ਦਿਨ ਕਿਵੇਂ ਅਉਣਗੇ, ਕੀ ਲੈ ਕੇ ਅਉਣਗੇ — ਜਦੋਂ ਨਾਇਕ ਹੋਰੀਂ ਆਪਣੇ ਮਿੱਤਰ ਨਾਲ ਗੱਲਾਂ ਬਾਤਾਂ ਕਰ ਰਹੇ ਸਨ — ਤਾਂ ਹੈਦਰਅਲੀ ਦਾ ਭਣਵਈਆ ਸੀਰੀਆ ਪੁੱਜ ਗਿਆ ਤੇ ਉਸਤੋਂ ਤੀਜੇ ਦਿਨ ਘੋੜੇ ਤੇ ਸਵਾਰ ਇਕ ਹਰਕਾਰੇ ਦੇ ਹੱਥ ਹੈਦਰਅਲੀ ਦਾ ਭੇਜਿਆ ਪੱਤਰ ਇਹਨਾਂ ਦੇ ਹੱਥ ਪੁੱਜਾ । ਉਸ ਪੱਤਰ ਵਿੱਚ ਹੈਦਰਅਲੀ ਨੇ ਕੋਈ ਕ੍ਰਿਤੱਗਤਾ ਨਹੀਂ ਸੀ ਪ੍ਰਗਟ ਕੀਤੀ — ਹਿਰਦੇ ਦੀ ਹੀਨਤਾ ਸੀ ।

"ਸਾਡੇ ਭਣਵਈਏ ਨੂੰ ਰਿਹਾ ਕਰ ਦਿਉ, ਅਸੀ ਬੜੇ ਵਿਸ਼ਵਾਸ ਨਾਲ ਪੱਤਰ ਲਿਖਿਆ ਤਾਂ ਤੁਸੀ ਆਪਣੇ ਵਲੋਂ ਬੜਾ ਉਪਕਾਰ ਕਰਕੇ ਉਹਨਾਂ ਨੂੰ ਭੇਜ ਦਿਤਾ । ਉਸਤੋਂ ਬਾਦ ਸਾਡਾ ਨੱਕ ਕੱਟਣ ਲਈ ਤੁਸੀ ਸਾਡੀ ਪਰਵਾਨਗੀ ਤੋਂ ਬਿਨਾ ਹੀ ਸਾਡੇ ਸਰਦਾਰ ਨੂੰ ਆਪਣੇ ਦਰਬਾਰ ਵਿੱਚ ਚਾਕਰੀ ਤੇ ਲਾ ਲਿਆ । ਇਹ ਸਾਡੇ ਮਿੱਤਰ ਹੋਣ ਦੇ ਨਾਤੇ ਤੁਹਾਨੂੰ ਸ਼ੋਭਾ ਨਹੀਂ ਦਿੰਦਾ । ਪਿੱਛੇ ਤੁਹਾਨੂੰ ਅਸੀ ਕਈ ਵਾਰੀ ਮਿਲਣ ਅਉਣ ਲਈ ਲਿਖਿਆ ਪਰ ਤੁਸੀ ਨਹੀਂ ਆਏ । ਉਸਦਾ ਕੋਈ ਸਹੀ ਕਾਰਨ ਵੀ ਨਹੀਂ ਦਸਿਆ । ਜੇ ਤੁਸੀ ਪਰਸਪਰ ਸਨੇਹ ਵਧਾਉਣਾ ਚਹੁੰਦੇ ਹੋ ਤੇ ਰਾਜਾ ਸਾਹਿਬ ਤਾਂ ਸਾਨੂੰ ਮਿਲਣ ਆਵੋ ਨਹੀਂ ਤਾਂ ਸਾਡੀ ਮਿੱਤਰਤਾ ਖ਼ਤਮ ਹੋ ਜਾਵੇਗੀ । ਜੇ ਤੁਹਾਡੀ ਅਉਣ ਦੀ ਮਰਜ਼ੀ ਨਾਂ ਹੋਵੇ ਤਾਂ ਆਪਣੇ ਭਰਾ ਪਰਸ਼ੂਰਾਮਨਾਇਕ ਤੇ ਸਾਹਿਬਜ਼ਾਦੇ ਭਰਮੱਟਾਨਾਇਕ ਨੂੰ ਕੁੱਛ ਫੌਜ ਦੇਕੇ ਭੇਜ ਦਿਉ । ਇਸ ਤਰ੍ਹਾਂ ਮਿੱਤਰਤਾ ਹੋਰ ਵੱਧ ਸਕਦੀ ਹੈ । ਨਹੀਂ ਤਾਂ ਜਿਵੇਂ ਤੁਹਾਡੀ ਮਰਜ਼ੀ ਉਵੇਂ ਕਰੋ ।"

ਭਰੀ ਹੋਈ ਸਭਾ ਵਿੱਚ ਪੱਤਰਵਾਚਕ ਕੋਲੋਂ ਹੈਦਰਅਲੀ ਦਾ ਪੱਤਰ ਸੁਣਕੇ ਸਭਾ ਇੰਜ ਸੁੰਨ ਹੋ ਗਈ ਜਿਵੇਂ ਬਿਜਲੀ ਡਿੱਗ ਪਈ ਹੋਵੇ । ਸਭ ਨਾਇਕ ਦੇ ਮੂੰਹ ਵਲ ਵੇਖਣ ਲਗੇ । ਨਾਇਕ ਦਾ ਚਿਹਰਾ ਅੱਗ ਲੱਗੇ ਸੁੱਕੇ ਘਾਹ ਦੇ ਢੇਰ ਵਾਂਗ ਬੱਲ ਰਿਹਾ ਸੀ । ਅੱਖਾਂ ਕ੍ਰੋਧ ਨਾਲ ਭੜਕ ਰਹੀਆਂ ਸਨ । ਇਹ ਗੱਲਾਂ ਕਹਿਣ ਵਾਲੇ ਦੀ ਜੀਭ ਕੱਟ ਦੇਣ ਲਈ ਉਹਨਾਂ ਦਾ ਹੱਥ ਕਮਰ ਤੇ ਲਟਕਦੀ ਕਟਾਰ ਵਲ ਵਧਿਆ । ਸਾਹਮਣੇ ਖਲੋਤੇ ਵਲ ਇੰਜ ਵੇਖਿਆ, ਜਿਵੇਂ ਉਸਦਾ ਖ਼ੂਨ ਪੀ ਜਾਣਗੇ ।

"ਏਨਾ ਹੀ ਕਿ ਕੁੱਛ ਹੋਰ ਵੀ ਹੁਕਮ ਹੈ, ਤੇਰੇ ਨਵਾਬ ਦਾ ?" ਸਾਹਮਣੇ ਖਲੋਤੇ ਨਵਾਬ ਦੇ ਮੁਨਸ਼ੀ ਨੂੰ ਪੁਛਿਆ । ਉਹ ਅਵਾਜ਼ ਸੁਣ, ਉਹ ਅੱਖਾਂ ਵੇਖ, ਹੈਦਰਅਲੀ ਦੇ ਹਰਕਾਰੇ ਦੀ ਜੀਭ ਸੁੱਕਕੇ ਜਿਵੇਂ ਲੱਕੜ ਹੋ ਗਈ, ਸੁੱਕੀ ਜੀਭ ਬੁਲ੍ਹਾਂ ਤੇ ਫੇਰਦਾ ਬੋਲਿਆ "ਮੁਖ ਤਾਂ ਇਹੋ ਹੁਕਮ ਹੋਇਆ ਹੈ — ਤੁਹਾਡੇ ਮਿਲਣ ਅਉਣ ਤੋਂ ਬਿਨਾਂ ਹੋਰ ਕੋਈ ਚਾਰਾ ਨਹੀਂ, ਖ਼ੁਦਾ ਮਿਹਰ ਕਰੇ ਤੁਹਾਡੀ ਮਰਜ਼ੀ ਨਹੀਂ ਤਾਂ ਆਪਣੇ ਛੋਟੇ ਭਰਾ ਤੇ ਸਾਹਿਬਜ਼ਾਦੇ ਨੂੰ ਭੇਜ ਦਿਉ ਨਹੀਂ ਤਾਂ ਸਾਡੀ ਮਿੱਤਰਤਾ ਖ਼ਤਮ ਹੋ ਜਾਵੇਗੀ ।" ਉਹ ਬੋਲਿਆ ।

"ਏਨਾਂ ਹੀ" — ਗਰਜਦਿਆਂ ਨਾਇਕ ਨੇ ਪੁੱਛਿਆ ।

"ਏਨਾ ਹੀ ਰਾਜਾ ਸਾਹਿਬ — ਜੋ ਉਹਨਾਂ ਨੇ ਕਿਹਾ, ਮੈਂ ਉਹ ਹੀ ਕਹਿ ਰਿਹਾ ਹਾਂ ।"

"ਇਸ ਲਈ ਸਾਡਾ ਜੁਆਬ ਚਾਹੀਦਾ ਹੈ ?"

ਜੀ ਰਾਜਾ ਸਾਹਿਬ ।

"ਤੇਰੇ ਨਵਾਬ ਨੂੰ ਪ੍ਰੇਮ, ਵਿਸਵਾਸ਼ ਦਾ ਤਾਂ ਅਰਥ ਹੀ ਨਹੀਂ ਪਤਾ । ਉਸਦੇ ਬੁਲਾਉਣ ਤੇ ਝਟ ਉਸਦੇ ਸਾਹਮਣੇ ਜਾ ਖਲੋਣ ਵਾਲੇ ਨਹੀਂ ਦੁਰਗਵਾਸੀ — ਰਾਏਦੁਰਗ ਤੇ ਹਰਪੱਨਹੱਲੀ ਵਾਲਿਆਂ ਵਾਂਗ ਨਵਾਬ ਦੇ ਪਾਲਤੂ ਕੁੱਤੇ ਨਹੀਂ ਅਸੀ, — ਇਹ ਬਿਲਕੁਲ ਨਹੀਂ ਹੋ ਸਕਦਾ । ਸਾਡਾ ਭਰਾ ਤੇ ਪੁੱਤਰ ਨਵਾਬ ਦੀ ਨੌਕਰੀ ਕਰਨ ਲਈ ਨਹੀਂ ਜੰਮੇ — ਤੁਹਾਡੇ ਨਵਾਬ ਵਿੱਚ ਏਨੀ ਹਿੰਮਤ ਹੈ ਸੀ ਤਾਂ ਇਸ ਪੱਤਰ ਦੇ ਨਾਲ ਆਪਣੇ ਭਣਵਈਏ ਨੂੰ ਭੇਜਦੇ — ਇਸਦਾ ਜੁਆਬ ਦਿੰਦੇ । ਅਜ ਤੋਂ ਸਾਡੇ ਤੇ ਤੁਹਾਡੇ ਨਵਾਬ ਵਿਚਕਾਰ ਹੁਣ ਗੋਲੀ ਦਾ ਹੀ ਸਨੇਹ ਰਹਿ ਗਿਆ ਹੈ । ਹੋਰ ਕੋਈ ਸੰਬੰਧ ਨਹੀਂ — ਇਹੋ ਸਾਡਾ ਉੱਤਰ ਹੈ, ਆਪਣੇ ਨਵਾਬ ਨੂੰ ਦੱਸ ਦੇਣਾ ।" ਚਾਬਕ ਮਾਰਨ ਵਾਂਗ ਕਿਹਾ ।

"ਰਾਜਦੂਤ ਨੂੰ ਮਾਰਨਾ ਨਹੀਂ ਚਾਹੀਦਾ, ਬਚਾ ਲਉ — ਨਵਾਬ ਦੇ ਕੁੱਤੇ ਨੂੰ ਸਾਡੀਆਂ ਅੱਖਾਂ ਤੋਂ ਦੂਰ ਕਰੋ, ਉਸਦਾ ਚਿਹਰਾ ਵੇਖਕੇ ਸਾਡੀਆਂ ਅੱਖਾਂ ਵਿੱਚ ਨਫ਼ਰਤ ਭਰ ਰਹੀ ਹੈ । ਲੈ ਜਾਉ ਧਰੀਕ ਕੇ ਇਸਨੂੰ ਬੰਦੀ ਗ੍ਰਹਿ ਵਿੱਚ ਸੁਟੋ ।" ਹੁਕਮ ਦਿੰਦਿਆਂ ਨਾਇਕ ਨੇ ਕਿਹਾ ।

ਨਾਇਕ ਦਾ ਹੁਕਮ ਹੁੰਦਿਆਂ ਹੀ ਨੰਗੀਆਂ ਤਲਵਾਰਾਂ ਵਾਲੇ ਸੈਨਿਕ ਨਵਾਬ ਦੇ ਹਰਕਾਰੇ ਦੇ ਦੋਨੋਂ ਪਾਸੀ ਖਲੋਕੇ ਸਭਾ ਤੋਂ ਉਸਨੂੰ ਇੰਜ ਖਿੱਚਕੇ ਲੈ ਗਏ, ਜਿਵੇਂ ਚਰਵਾਹੇ ਕਿਸੇ ਡੰਗਰ ਨੂੰ ਖਿੱਚਕੇ ਲਿਜਾਂਦੇ ਹਨ । ਉਸਦੇ ਜਾਣ ਪਿਛੋਂ ਨਾਇਕ ਹੋਰਾਂ ਨੇ ਸਭਾ ਵਲ ਵੇਖਿਆ "ਹੁਣ ਸਨੇਹ ਦਾ ਸਮਾਂ ਮੁੱਕ ਗਿਆ ਹੈ, ਯੁੱਧ ਦਾ ਸਮਾਂ ਆ ਗਿਆ ਹੈ, ਇਸਤੋਂ ਬਿਨਾਂ ਹੋਰ ਕੋਈ ਗੱਲ ਰਹਿ ਗਈ ਏ ?" ਉਹ ਪੁੱਛਣ ਲੱਗੇ ।

ਸਾਣ ਚੜ੍ਹਾਈਆਂ ਤਲਵਾਰਾਂ ਵਾਂਗ ਦੁਰਗ ਦੇ ਦੜਵਾਈਆਂ ਦੀਆਂ ਨਜ਼ਰਾਂ ਉਹਨਾਂ ਦੀਆਂ ਗੱਲਾਂ ਨਾਲੋਂ ਵਧੇਰੇ ਜੁਆਬ ਦੇ ਰਹੀਆਂ ਸਨ । ਉਹਨਾਂ ਸਾਰਿਆਂ ਦੇ ਪ੍ਰਤਿਨਿਧ

ਦੇ ਤੌਰ ਤੇ ਸੰਨਾਪਰਸ਼ੂਰਾਮਨਾਇਕ ਬੋਲੇ, "ਦੁਰਗ ਦੀਆਂ ਇਸਤਰੀਆਂ ਨੇ ਖੁਸਰੇ ਨਹੀਂ ਜੰਮੇ ।"

"ਇਹ ਗੱਲ ਹਾਰੇ ਹੋਏ, ਪਾਣੀ ਮੰਗਦੇ ਨਵਾਬ ਨੂੰ ਕਹਿਣ ਲਈ ਤਿਆਰ ਹੋ ਜਾਉ ।" ਬਿਜਲੀ ਵਾਂਗ ਗਰਜਦਿਆਂ ਤੇ ਬਦਲਾਂ ਵਾਂਗ ਗੜ੍ਹਕਦਿਆਂ ਨਾਇਕ ਹੋਰਾਂ ਨੇ ਕਿਹਾ ।

ਭਰੀ ਹੋਈ ਸਭਾ ਵਿੱਚ ਨਾਇਕ ਦੇ ਹੁਕਮ ਨੂੰ ਸੁਨਣ ਵਾਲਾ ਚਿਤਰਦੁਰਗ — ਗੁੱਸੇ ਵਿੱਚ ਆਈਆਂ ਮਖੀਆਂ ਦਾ ਛੱਤਾ ਬਣ ਗਿਆ । ਸਾਹ ਲੈਣ ਜਿੰਨੀ ਵੀ ਵਿਹਲ ਬਿਨਾਂ, ਲੜਾਈ ਦੀਆਂ ਤਿਆਰੀਆਂ ਸ਼ੁਰੂ ਹੋ ਗਈਆਂ । ਉਸ ਦਿਨ ਸਭਾ ਵਿਚੋਂ ਬਾਹਰ ਆਏ ਦੜਵਾਈਆਂ ਦੇ ਚਿਹਰਿਆਂ ਤੇ ਦ੍ਰਿੜਨਿਸਚੇ ਦੀ ਵੀਰਛਾਪ ਲੱਗੀ ਹੋਈ ਸੀ । ਉਹ ਸਮਝ ਗਏ ਸਨ ਕਿ ਉਹਨਾਂ ਦੀ ਪਰੀਖਿਆ ਦੀ ਘੜੀ ਆਣ ਪੁੱਜੀ ਸੀ । ਸੋ ਬਿਨਾ ਕਿਸੇ ਬੇਲੋੜੀ ਚਰਚਾ ਵਿੱਚ ਪੈਣ ਦੇ, ਕੱਠੇ ਹੋਕੇ ਗੱਲਾਂ ਕਰਨ ਦੇ, ਸਭਾ ਵਿਚੋਂ ਬਾਹਰ ਆਕੇ, ਸਿੱਧੇ ਆਪੋ ਆਪਣੀਆਂ ਚੌਕੀਆਂ ਵਿੱਚ ਚਲੇ ਗਏ । ਘਰ ਅਖਵਾ ਭੇਜਿਆ ਕਿ ਅਜ ਦੁਪਹਿਰ ਦੇ ਖਾਣੇ ਲਈ ਘਰ ਨਹੀਂ ਅਉਣ ਲੱਗੇ । ਸਾਧਾਰਣ ਢੰਗ ਨਾਲ ਹੌਲੀ ਹੌਲੀ ਕੰਮ ਕਰਦੇ ਮੁਨਸ਼ੀਆਂ ਨੂੰ ਕੈਰੀਆਂ ਅੱਖਾ ਨਾਲ ਛੇਤੀ ਕਰਨ ਲਈ ਚਿਤਾਵਨੀ ਦੇਕੇ, ਕਿਸ ਕੰਮ ਤੇ ਕਿਸ ਨੂੰ ਨਿਯਤ ਕਰਨਾ ਹੈ, ਇਸਦਾ ਫ਼ੈਸਲਾ ਕਰਕੇ ਉਹਨਾਂ ਨੂੰ ਕੰਮ ਤੇ ਭੇਜਕੇ, ਆਪਣੇ ਲਈ ਨਿਯੁਕਤ ਕੀਤੇ ਗਏ ਕੰਮਾ ਵਿੱਚ ਲੱਗ ਗਏ । ਸਭਾ ਤੋਂ ਆਕੇ ਪ੍ਰਧਾਨਮੰਤਰੀ ਦੀ ਚੌਕੀ ਵਿੱਚ ਆਕੇ ਪ੍ਰਧਾਨਮੰਤਰੀ ਪਰਸ਼ੂਰਾਮਨਾਇਕ ਨੇ ਦਸ ਮੁਨਸ਼ੀਆਂ ਨੂੰ ਬੁਲੱਾਕੇ ਪੱਤਰ ਲਿਖਵਾਏ ।

"ਵਿਸ਼ਾ ਇਹ ਹੈ, ਸਪਸ਼ਟ ਢੰਗ ਨਾਲ ਲਿਖੋ 'ਮੋੜਕਾਲੂਮਰੂ ਤੇ ਹਜ਼ਾਰ ਸੈਨਾ, ਉਸ ਲਈ ਠੀਕ ਇੰਤਜ਼ਾਮ, ਇਸੇ ਤਰ੍ਹਾਂ ਕਣੂੰਪੇ ਲਈ ਹਜ਼ਾਰ, ਦੋਡਊਰ ਲਈ ਪੰਜ ਸੌ, ਬਸਵੇ ਦੇ ਕਿਲੇ ਲਈ ਦੋ ਸੌ, ਮਾਇਆ ਕੌਂਡੀ ਪੰਜ ਸੌ, ਅਣਜੀ ਲਈ ਤਿੰਨ ਸੌ, ਦਾਵਣਗੇਰੇ ਲਈ ਸੌ, ਹੇੜਲੇ ਕੇਰੇ ਲਈ ਤਿੰਨ ਸੌ, ਰਾਮੂਗਿਰੀ ਲਈ ਦੋ ਸੌ, ਹੰਸਦੁਰਗ ਲਈ ਹਜ਼ਾਰ, ਗੁਡੀਕੋਟੇ ਲਈ ਹਜ਼ਾਰ, ਜਰੀਮਲੇ ਲਈ ਦੋ ਹਜ਼ਾਰ, ਹਿਰੀਉਰ ਲਈ ਹਜ਼ਾਰ, ਨਾਇਕਨ ਹੱਟੀ ਲਈ ਦੋ ਸੌ, ਬੱਸ । 'ਆਪਣੀ ਆਪਣੀ ਸੈਨਾ ਨੂੰ ਤਿਆਰ ਹੋਰ ਲਈ ਕਹਿ ਦਿਉ ।' ਇਸ ਤਰ੍ਹਾਂ ਪੱਤਰ ਲਿਖੋ, ।" ਹੁਕਮ ਦਿੱਤਾ । ਮੁਨਸ਼ੀਆਂ ਦੇ ਲਿਖੇ ਪੱਤਰ ਪੜ੍ਹੇ, ਠੀਕ ਜਾਪਣ ਤੇ ਮਨ ਨੂੰ ਤਸੱਲੀ ਹੋਣ ਤੇ ਲਿਖੇ ਪੱਤਰ ਥੈਲੀਆਂ ਵਿੱਚ ਪਾਕੇ, ਮੋਹਰਾਂ ਲਾਕੇ ਹਰਕਾਰੇ ਨੂੰ ਦੇਕੇ ਕਿਹਾ, "ਅਜ ਸ਼ਾਮੀਂ ਕਿਲਿਆਂ ਵਿੱਚ ਪਹੁੰਚ ਜਾਉ । ਜਾਂਦਿਆਂ ਹੀ ਸਰਦਾਰਾਂ ਨੂੰ ਮਿਲੋ, ਬੰਦੇ ਲੈਕੇ, ਕਲ, ਸਵੇਰੇ ਉਥੋਂ ਚਲ ਪਉ ਤੇ ਸ਼ਾਮ ਤਾਂਈ ਇਥੇ ਪਹੁੰਚ ਜਾਉ । ਹੁਕਮ ਦੇ ਕੇ ਪਰਸ਼ੂਰਾਮ ਨਾਇਕ ਨੇ ਉਹਨਾਂ ਨੂੰ ਭੇਜ ਦਿੱਤਾ । ਆਪਣੇ ਮਿੱਤਰਾਂ, ਪੂਨੇ ਦੇ ਪੇਸ਼ਵਾ, ਕੱਡਪਾ ਕਰਨਲ, ਅਦਵਾਨੀ ਹਾਵਨੁਰ ਆਦਿ ਦੇ ਦਰਬਾਰਾਂ ਵਿੱਚ ਵੀ ਪੱਤਰ ਭੇਜ ਦਿੱਤੇ ।

"ਨਵਾਬ ਹੈਦਰਅਲੀਖ਼ਾਨ ਸਾਡੇ ਤੇ ਹਮਲਾ ਕਰਨ ਲਈ ਬੜੀ ਭਾਰੀ ਸੈਨਾ ਲੈਕੇ, ਆ ਰਿਹਾ ਹੈ । ਇਸ ਸਮੇਂ ਤੁਸੀ ਸਾਡੇ ਹਿਤੈਸ਼ੀ ਜਿੰਨੀ ਸੰਭਵ ਹੋ ਸਕੇ, ਆਪਣੀ ਸੈਨਾ ਭੇਜਕੇ ਸਾਡੀ ਸਹਾਇਤਾ ਕਰੋ । ਸਾਡੀ ਸੀਮਾ ਵਿੱਚ ਅਉਣ ਤੋਂ ਬਾਦ ਉਹਨਾਂ ਦਾ ਖਰਚਾ ਅਸੀ ਭਰਾਂਗੇ । ਆਪਣਾ ਮਿੱਤਰ ਸਮਝਕੇ ਤੁਹਾਨੂੰ ਇਹ ਪੱਤਰ ਲਿਖ ਰਹੇ ਹਾਂ, ਮਦਦ ਕਰੋ ।" ਬੇਨਤੀ ਦੇ ਪੱਤਰ ਲਿਖੇ, ਤੇ ਉਹਨਾਂ ਨੂੰ ਉਚਿੱਤ ਮਰਿਆਦਾ ਨਾਲ ਜਸੂਸਾਂ ਦੇ ਰਾਹੀਂ ਭੇਜ ਦਿੱਤਾ ।

ਦੜਵਾਈ ਸਭ ਆਪੋ ਆਪਣੀਆਂ ਚੌਂਕੀਆਂ ਵਿੱਚ ਕੰਮਾਂ ਤੇ ਲੱਗ ਗਏ ਸਨ । ਸਭਾ ਮੁਕਾਕੇ ਅਉਣ ਤੋਂ ਬਾਦ ਨਾਇਕ ਮਹਿਲ ਵਿੱਚ ਜਾਕੇ ਖਾਣਾ ਖਾਕੇ ਰੋਜ਼ ਦੀ ਤਰ੍ਹਾਂ ਅਰਾਮ ਕਰਨ ਦੀ ਥਾਂ, ਪ੍ਰਧਾਨਮੰਤਰੀ ਦੀ ਚੌਂਕੀ ਵਿੱਚ ਜਾਕੇ ਬਹਿ ਗਏ । ਬਾਕੀ ਦੀਆਂ ਚੌਂਕੀਆਂ ਦੇ ਦੜਵਾਈਆਂ ਨੂੰ ਬੁਲਾਕੇ, ਉਹਨਾਂ ਦੇ ਕੰਮਾਂ ਦਾ ਵਿਸਥਾਰ ਉਹਨਾਂ ਕੋਲੋਂ ਲਿਆ ਤੇ ਫਿਰ ਕਹਿਣ ਲੱਗੇ, ਮੈਂ ਜੋ ਹੁਕਮ ਦਿੱਤੇ ਹਨ ਉਹਨਾਂ ਵਿੱਚ ਕਿਸੇ ਦੇ ਅਧਿਕਾਰ ਨੂੰ ਤਾਂ ਨਹੀਂ ਉਲੰਘਿਆ । ਜੇ ਕਿਸੇ ਦੜਵਾਈ ਨੂੰ ਇਸ ਵਿੱਚ ਕੋਈ ਵਾਧਾ ਘਾਟਾ ਦਿਸਦਾ ਹੋਵੇ ਤਾਂ ਉਹ ਬਿਨਾਂ ਕਿਸੇ ਡਰ ਦੇ ਸਾਨੂੰ ਦੱਸ ਦੇਣ ।" ਕਹਿਕੇ ਕਿਲੇ ਦੇ ਅੰਦਰਲੇ ਭਾਗ ਤੇ ਬਾਹਰ ਦਾ ਵਿਸਥਾਰ ਦਸਦੇ ਨਕਸ਼ੇ ਸਾਹਮਣੇ ਰਖਕੇ ਵੇਖਣ ਲੱਗ ਪਏ ।

"ਅਸੀ ਰਖਿਆ ਦਾ ਇੰਤਜ਼ਾਮ ਕਰਨ ਲਈ ਇਸ ਤਰ੍ਹਾਂ ਸੋਚਿਆ ਹੈ — ਰਣਮੰਡਲ ਬਤੇਰੀ, ਪੰਜਗੂਡ ਉਤਲੀ ਬਤੇਰੀ, ਨੇਲੇਕਾਈ ਸਿਦੱਪਾ ਦੀ ਪਹਾੜੀ ਦੀ ਬਤੇਰੀ, ਮੁਕਤਾ ਸਿਵੇ ਦੀ ਬਤੇਰੀ, ਸਾਮੰਤਰੀ ਪਹਾੜੀ ਦੀ ਬੇਤਰੀ, ਹਰ ਇਕ ਬਤੇਰੀ ਤੇ ਪੰਜ ਤੋਪਾਂ ਤੇ ਅਠਾਰਾਂ ਥੈਲੀਆਂ ਬਰੂਦ ਦੀਆਂ ਰਖੀਆਂ ਜਾਣ । ਅਈਆ ਬਤੇਰੀ ਤੇ ਪੰਜ ਸੌ ਗੋਲੀਆਂ, ਗਰਬਜਾਏ, ਨਵਕਰਨਾਟਕਮੁੱਟੀ ਦੀ ਥੈਲੀ ਆਦਿ ਦਾ ਇੰਤਜ਼ਾਮ ਕੀਤਾ ਜਾਵੇ । ਤੋਪਾਂ ਗਡੀਆਂ ਤੇ ਰਖਕੇ ਨਾਲ ਲੋੜੀਂਦੇ ਹਾਥੀਆਂ ਆਦਿ ਦਾ ਬੰਦੋਬਸਤ ਕੀਤਾ ਜਾਏ । ਕੋਈ ਸਮਾਨ ਘਟ ਹੋਵੇ ਤਾਂ ਹੋਰ ਰਖਿਆ ਜਾਵੇ । ਦਿਨ ਰਾਤ ਬਤੇਰੀਆਂ ਤੇ ਪਹਿਰੇਦਾਰ ਪਹਿਰਾ ਦੇਣ ।

ਹਰ ਬਤੇਰੀ ਤੇ ਪੰਜ ਭੇਡਾਂ ਦੀ ਬਲੀ ਦੇਕੇ ਪੂਜਾ ਕੀਤੀ ਜਾਵੇ । ਇਸਤੋਂ ਇਲਾਵਾ ਕਿਲਿਆਂ ਬਤੇਰੀਆਂ ਤੇ ਬਦਸਤੂਰ ਤੋਪਾਂ ਰਖੀਆਂ ਜਾਣ, ਉਹਨਾਂ ਲਈ ਲੋੜੀਂਦਾ ਇੰਤਜ਼ਾਮ ਕੀਤਾ ਜਾਵੇ । ਹਰ ਤੋਪ ਦੀ ਪੂਜਾ ਭੇਡਾਂ ਦੀ ਬਲੀ ਦੇਕੇ ਕੀਤੀ ਜਾਵੇ ।

ਲਾਲਗੁੱਡ ਦੀ ਬਤੇਰੀ ਬਹੁਤ ਵੱਡੀ ਹੈ । ਉਸ ਬਤੇਰੀ ਤੇ ਬਾਰਾਂ ਤੋਪਾਂ ਰਖੀਆਂ ਜਾਣ । ਉਹਨਾਂ ਲਈ ਲੋੜੀਂਦੀਆਂ ਗੋਲੀਆਂ ਬਰੂਦ ਆਦਿ ਦਾ ਇੰਤਜ਼ਾਮ ਕਰਕੇ, ਤੋਪਾਂ ਨੂੰ ਭੇਡਾਂ ਦੀ ਬਲੀ ਦੇਕੇ ਹਰ ਤੋਪ ਲਈ ਗੋਲ ਅੰਦਾਜ਼ ਨਿਯਮਿਤ ਕੀਤੇ ਜਾਣ ।

ਹਰ ਇਕ ਬਤੇਰੀ ਤੇ ਹਜ਼ਾਰ ਹਜ਼ਾਰ ਮਤਾਬੀਆਂ ਰਖੀਆਂ ਜਾਣ । ਮਤਾਬੀਆਂ ਚਲਾਉਣ ਲਈ ਖੰਭੇ ਖੜੇ ਕੀਤੇ ਜਾਣ । ਸਿਦਈਆ ਦੁਆਰ ਵਾਲੀ ਬਤੇਰੀ, ਮਹਾਂਦੁਆਰ ਵਾਲੀ ਬਤੇਰੀ, ਤੇ ਸੱਠ ਤੋਪਾਂ ਤੇ ਉਹਨਾਂ ਲਈ ਲੋੜੀਂਦੇ ਪੂਜਾ ਕੀਤੀ ਜਾਵੇ ।

ਇਸਤੋਂ ਇਲਾਵਾ ਜਾਜੀ ਮਰਡੀ ਬਤੇਰੀ, ਸਿੰਟੇਖਾਨੇ ਬਤੇਰੀ ਤੇ ਤੋਪਾਂ ਰਖਕੇ ਗੋਲਅੰਦਾਜ਼ ਨਿਯਮਿਤ ਕੀਤੇ ਜਾਣ। ਹਰ ਬਤੇਰੀ ਤੇ ਹਜ਼ਾਰ ਮਤਾਬੀਆਂ ਰਖੀਆਂ ਜਾਣ। ਗੋਲਅੰਦਾਜ਼ਾ ਨੂੰ ਹੁਕਮ ਦਿਉ ਤੇ ਉਹਨਾਂ ਦੀ ਸਹਾਇਤਾ ਲਈ ਲੋੜੀਂਦੇ ਪੰਜ ਸੌ ਬੰਦੇ ਨਾਲ ਦੇ ਦਿਉ। ਇਹ ਸਭ ਬੰਦੋਬਸਤ ਕਰਨ ਲਈ ਸੌ ਚੋਪਦਾਰ ਲਾਉ। ਇਹ ਸਭ ਕਰਨ ਤੋਂ ਬਾਦ ਬਰਛੀਆਂ ਵਾਲੇ ਕਿੰਨੇ ਹਨ, ਉਹਨਾਂ ਦਾ ਹਿਸਾਬ ਕਰੋ।

ਹਰ ਬਰਛੀਦਾਰ ਨੂੰ ਦਸ ਦਸ ਬਰਛੀਆਂ ਸੌਂਪ ਦਿਉ। ਇਕ ਹਜ਼ਾਰ ਬਰਛੀਆਂ ਤਿਆਰ ਰਖੋ।"

ਨਾਇਕ ਦੇ ਹੁਕਮ ਅਨੁਸਾਰ ਆਪੋ ਆਪਣੀਆਂ ਜ਼ਿੰਮੇਵਾਰੀਆਂ ਤੇ ਕੰਮ ਸਮਝਕੇ ਜਦੋਂ ਕੁੱਛ ਬੰਦੇ ਚਲੇ ਗਏ ਤਾਂ ਦੁਰਗ ਦੇ ਨਕਸ਼ੇ ਨੂੰ ਧਿਆਨ ਨਾਲ ਵੇਖਦਿਆਂ ਬੋਲੇ, "ਪੱਛਮ ਵਾਲੇ ਪਾਸੇ ਸਾਨੂੰ ਜ਼ਿਆਦਾ ਹੁਸ਼ਿਆਰ ਰਹਿਣ ਦੀ ਲੋੜ ਏ। ਇਸ ਲਈ ਹੇਬੁਲੀ ਪੱਥਰ ਵਾਲੇ ਪਾਸੇ ਤਿੰਨਾ ਬਤੇਰੀਆਂ ਤੇ ਦੁੰਡੂ ਨਾਗਰ ਦੀ ਬਤੇਰੀ ਤੇ ਤੋਪਾਂ ਰਖੀਆਂ ਜਾਣ। ਇਸਤੋਂ ਇਲਾਵਾ ਖਿੰਡੀ ਦੁਆਰ ਉਪਰਲੀਆਂ ਦੋਨਾਂ ਬਤੇਰੀਆਂ ਤੇ ਬੱਤੀ ਤੋਪਾਂ ਰਖੀਆਂ ਜਾਣ। ਉਥੇ ਹੀ ਮਿੱਠੇ ਪਾਣੀ ਦਾ ਤਲਾਅ ਹੈ, ਉਥੋਂ ਹੀ ਨਗਰ ਦੇ ਸਾਰੇ ਲੋਕੀ ਪੀਣ ਦਾ ਪਾਣੀ ਭਰਦੇ ਹਨ। ਉਧਰ ਦੁਸਮਨ ਨੂੰ ਅਉਣ ਤੋਂ ਰੋਕਣ ਲਈ ਲਗਾਤਾਰ ਤੋਪਾਂ ਉਡਾਈ ਜਾਉ। ਉਥੇ ਬੰਦੋਬਸਤ ਬਹੁਤ ਮਜ਼ਬੂਤ ਹੋਣਾ ਚਾਹੀਦਾ ਹੈ। ਤਲਾਅ ਦੇ ਉਪਰਲੀ ਸ਼ਿਰੀਅੱਪਾ ਬਤੇਰੀ ਤੇ ਉਸਦੇ ਨਾਲ ਦੋ ਦਰਵਾਜਿਆਂ ਕੋਲ 'ਲੰਚਾਡੀ' ਤੋਪਾਂ ਰਖੀਆਂ ਜਾਣ। ਉਥੇ ਗੋਲਾ ਬਰੂਦ ਦਾ ਇੰਤਜ਼ਾਮ ਕਰਕੇ ਗੋਲਅੰਦਾਜ਼ ਨੂੰ ਸਦਾ ਤਿਆਰ ਰਹਿਣ ਦਾ ਹੁਕਮ ਦੇ ਦਿਉ।"

ਸਖ਼ਤ ਹੁਕਮ ਦੇ ਕੇ ਦੁਰਗ ਦੇ ਬਾਹਰਲੇ ਪਾਸੇ ਵਲ ਧਿਆਨ ਦੇਣਾ ਸੁਰੂ ਕੀਤਾ।

"ਹੇਬੁਲੀ ਪਹਾੜੀ ਤੋਂ ਲੈਕੇ ਧਵੱੜਪਾ ਪਹਾੜੀ ਤੱਕ ਪੱਛਮ ਵਾਲੀ ਵਾਦੀ ਵਿੱਚ ਪੰਜ ਸੌ ਪੈਦਲ ਸਵਾਰ, ਕੰਦਾਜ਼ੂ, ਪੰਜਾਹ ਸਰਗੋਲੀਆਂ, ਸੌ ਬਰਛੇਬਾਜ਼ ਦੋ ਤੋਪਾਂ ਕਿਲੇ ਦੀ ਟੇਕਡੀ ਤੇ ਰਖਕੇ, ਉਧਰੋ ਫ਼ੌਜਾਂ ਨਾਂ ਆਉਣਾ ਇਸਦਾ ਬੰਦੋਬਸਤ ਕੀਤਾ ਜਾਵੇ।

ਉਥੋਂ ਲੈਕੇ ਉੱਤਰ ਦੇ ਪਾਸੇ ਵਲ ਇਕ ਸਰਦਾਰ ਨੂੰ ਨਿਯਮਿਤ ਕੀਤਾ ਜਾਵੇ, ਪੂਰਬ ਵਾਲੇ ਪਾਸੇ ਦਇਅੰਮਾ ਵਾਦੀ ਵਿੱਚ ਸਾਰੇ ਇੰਤਜ਼ਾਮ ਇਕ ਸਰਦਾਰ, ਉੱਤਰ ਪੂਰਬ ਵਲ ਇੰਗੜਵਾਦੀ ਤੋਂ ਲੈਕੇ ਸਿਦੱਪਾਵਾਦੀ ਤਕ ਹਜ਼ਾਰ ਪੈਦਲ ਸਵਾਰ, ਦੋ ਸੌ ਸਰਗੋਲੀ, ਚਾਰ ਤੋਪਾਂ ਦਾ ਬੰਦੋਬਸਤ ਕੀਤਾ ਜਾਵੇ। ਉਥੋਂ ਲੈਕੇ ਦੱਖਣ ਵਲ ਮੇਟਾਲਵਾਦੀ ਵਿੱਚ ਦੋ ਸੌ ਪੈਦਲ ਸਵਾਰ ਪੰਜਾਹ ਸਰਗੋਲੀਆਂ ਵਾਲੇ, ਸੌ ਬਰਛਿਆਂ ਵਾਲੇ, ਦੋ ਤੋਪਾਂ ਸਹਿਤ ਇਕ ਸਰਦਾਰ ਭੇਜਿਆ ਜਾਵੇ। ਕਹਿਕੇ ਗੜ੍ਹੀ ਠਾਣੇ ਚਾਵੜੀ ਦੇ ਦੇੜਵਾਈ ਨੂੰ ਕਹਿਣ ਲਗੇ —

"ਤੁਹਾਡੀ ਨਿਗਰਾਨੀ ਵਿੱਚ ਜਿਹੜੀ ਵਾਦੀ ਹੈ ਉਧਰੋਂ ਜਿਹੜਾ ਵੀ ਕੋਈ ਕਾਗਜ਼

ਪੱਤਰ ਆਵੇ ਉਹ ਪਹਿਲਾਂ ਪ੍ਰਧਾਨਮੰਤਰੀ ਕੋਲ ਭੇਜਿਆ ਜਾਵੇ । ਉਹਨਾਂ ਦਾ ਹੁਕਮ ਹੋਣ ਤੇ ਹੀ ਬਾਹਰ ਭੇਜਿਆ ਜਾਵੇ । ਜੇ ਕਿਸੇ ਹੋਰ ਦਾ ਪੱਤਰ ਹੋਵੇ, ਉਹ ਵੀ ਪਹਿਲਾਂ ਪ੍ਰਧਾਨਮੰਤਰੀ ਕੋਲ ਜਾਵੇ । ਸਾਂਢਣੀ ਸਵਾਰਾਂ ਨੂੰ ਦਿਨਰਾਤ ਪਹਿਰੇ ਤੇ ਲਾ ਦਿਉ । ਜਿਹੜਾ ਕੋਈ ਨਵਾਂ ਬੰਦਾ ਕਾਗਜ਼ ਪੱਤਰ ਲੈਕੇ ਆਵੇ ਉਸਨੂੰ ਰੋਕ ਦੇਣ ਦਾ ਹੁਕਮ ਦਿਉ । ਪੱਤਰ ਪ੍ਰਧਾਨਮੰਤਰੀ ਕੋਲ ਪੁਚਾਉ । ਜੇ ਕੋਈ ਸੈਨਿਕ ਅਉਣ ਤੇ ਕਹਿਣਾ ਨਾ ਮੰਨਣ ਉਹਨਾਂ ਦੇ ਸਿਰ ਲਾਹ ਦਿਤੇ ਜਾਣ ।"

ਵਿੱਚ ਵਿੱਚ ਸੰਬੰਧਿਤ ਦਰਵਾਈਆਂ ਨਾਲ ਸਲਾਹ ਕਰਦਿਆਂ ਕਿਲੇ ਦੇ ਅੰਦਰ ਬਾਹਰ ਦਾ ਬੰਦੋਬਸਤ ਕਰਨ ਲਈ ਲੋੜੀਂਦੇ ਹੁਕਮ ਦੇ ਰਹੇ ਸਨ ।

"ਦੁਰਗ ਦੀ ਰਖਿਆ ਲਈ ਬਾਹਰੋਂ ਆ ਰਹੀ ਸਹਾਇਤਾ ਦੇ ਆਉਣ ਤੋਂ ਬਾਦ ਫਿਰ ਲੋੜੀਂਦੇ ਢੰਗ ਨਾਲ ਬੰਦੋਬਸਤ ਕਰਨ ਲਈ ਤੁਹਾਡੇ ਨਾਲ ਵਿਚਾਰ ਕਰਾਂਗੇ, ਹੁਕਮ ਦਿਆਂਗੇ ।"

ਵਿਸਥਾਰ ਸਹਿਤ ਵਿਚਾਰ ਕਰਨ ਤੇ ਹੁਕਮ ਦੇਣ ਤੱਕ ਅੱਧੀ ਰਾਤ ਹੋ ਗਈ । ਦੀਵਿਆਂ ਵਿੱਚ ਤੇਲ ਮੁੱਕ ਜਾਣ ਕਰਕੇ ਬੁਝੱਣ ਬੁਝੱਣ ਕਰਦੇ ਦੀਵਿਆਂ ਦੀ ਅੰਨ੍ਹੀਂ ਜਿਹੀ ਰਸ਼ਨੀ ਵਿੱਚ ਟੋਟੇ ਟੋਟੇ ਹੋਏ, ਦਿਸਦੇ ਸਾਰਿਆਂ ਦੇ ਚਿਹਰਿਆਂ ਵੱਲ ਵੇਖਕੇ ਬੋਲੇ—"ਅੱਜ ਲਈ ਏਨਾਂ ਹੀ ਕਾਫੀ ਏ, ਕੱਲ੍ਹ ਸਾਝਰੇ ਹੀ ਕਿਲਿਆ ਦੀ ਪੜਤਾਲ ਕਰਨ ਲਈ ਜਿੰਨਾਂ ਦਰਵਾਈਆਂ ਨੂੰ, ਅਧਿਕਾਰੀਆਂ ਨੂੰ ਹੁਕਮ ਦਿਤਾ ਗਿਐ, ਉਹ ਮਹਿਲ ਵਿੱਚ ਪੁੱਜ ਜਾਣ," ਕਹਿ ਕੇ ਉਸ ਰਾਤ ਦੀ ਸਭਾ ਮੁਕਾ ਕੇ ਨਾਇਕ ਉੱਠ ਖਲੋਤੇ ।

ਨਾਇਕ ਕੋਲੋਂ ਹੁਕਮ ਮਿਲਣ ਤੇ ਉਥੇ ਕੱਠੇ ਹੋਏ ਸਾਰੇ ਦਰਵਾਈ ਚਲੇ ਗਏ ਤਾਂ ਪ੍ਰਧਾਨਮੰਤਰੀ ਪਰਸ਼ੂਰਾਮ ਨਾਇਕ ਨਾਲ ਨਾਇਕ ਹੋਰੀਂ ਮਹਿਲ ਵੱਲ ਜਾਣ ਲਈ ਚਾਵੜੀ ਵਿਚੋਂ ਬਾਹਰ ਨਿਕਲੇ ।

ਦੋਵੇਂ ਪਾਸੇ ਦਸ ਬੰਦੇ ਮਸ਼ਾਲਾਂ ਫੜਕੇ ਰਾਹ ਦਿਖਾਉਣ ਲਈ ਤਿਆਰ ਖਲੋਤੇ ਸਨ । ਨੌਕਰਾਂ ਦੇ ਲਿਆਕੇ ਖੜੇ ਕੀਤੇ ਆਪਣੇ ਘੋੜਿਆਂ ਤੇ ਦੋਵੇਂ ਚੜ ਗਏ ਸ਼ਾਂਤੀ ਸਮੇਂ ਵਿੱਚ ਨਾਇਕ ਦੇ ਪਿੱਛੇ ਪਿੱਛੇ ਆਉਂਦੇ ਦੋ ਅੰਗਰਖਿਅਕਾਂ ਦੀ ਥਾਂ ਵੀਹ ਸ਼ਸਤਰਧਾਰੀ ਸੈਨਿਕ ਉਹਨਾਂ ਦੇ ਆਲੇ ਦੁਆਲੇ ਖਲੋ ਗਏ ।

ਭਰਵੇਂ ਤੇ ਗਠੇ ਹੋਏ ਸ਼ਰੀਰ ਵਾਲਾ ਇਕ ਯੁਵਕ ਜਿਵੇਂ ਲੋਹੇ ਵਿਚੋਂ ਘੜਕੇ ਬਣਾਇਆ ਹੋਵੇ, ਦਲਪਤੀ ਨਾਇਕ ਹੋਰਾਂ ਦੇ ਸਾਹਮਣੇ ਆਕੇ ਖਲੋ ਗਿਆ । ਤੇ ਉਹਨਾਂ ਨੂੰ ਨਮਸਕਾਰ ਕਰਨ ਲੱਗਾ —

ਉਹਨਾਂ ਨੂੰ ਲੱਗਾ ਕਿ ਪਹਿਲਾਂ ਕਦੀ ਉਸਨੂੰ ਉਹਨਾਂ ਵੇਖਿਆ ਨਹੀਂ ਸੀ — ਉਸਦੀ ਦੇਹ ਦੀ ਸ੍ਰੇਸ਼ਟਤਾ, ਪੌਰਸ਼ ਸੁੰਦਰਤਾ ਵੇਖਕੇ ਉਹ ਮੋਹੇ ਗਏ —

"ਤੂੰ ਕੌਣ ਏਂ ?" ਉਸਨੂੰ ਪੁੱਛਿਆ ।

"ਮੇਰਾ ਨਾ ਵੀਰ ਨਾਇਕ ਹੈ । ਪਰ ਮੈਨੂੰ ਗੁੱਦਗਤੀ ਕਰਕੇ ਬੁਲਾਉਂਦੇ ਹਨ ।

ਪ੍ਰਭੂ ਵੀ ਮੈਨੂੰ ਇਸੇ ਨਾਂ ਨਾਲ ਬੁਲਾਉਣ ।"

ਮਰਦਾਨਗੀ ਭਰੀ ਅਵਾਜ਼ ਵਿੱਚ ਬੋਲਿਆ ਉਹ ਯੁਵਕ ਯੋਧਾ ।

"ਗੁਦਗਤੀ ਕਿਹਾ ਅਜੀਬ ਨਾਮ ਹੈ । ਹਾਥੀ ਨਾਲ ਲੜਾਈ ਕਰਨ ਲਈ ਪ੍ਰਯੋਗ ਕੀਤੀ ਜਾਂਦੀ ਤਲਵਾਰ ਦਾ ਨਾਮ ਏ ਨਾਂ ਇਹ ?" ਚਕਿੱਤ ਹੋਕੇ ਨਾਇਕ ਹੋਰਾਂ ਨੇ ਪੁਛਿਆ ।

"ਜੀ ਪਰ ਮੈਨੂੰ ਸਾਰੇ ਇਸੇ ਨਾਂ ਨਾਲ ਬੁਲਾਉਂਦੇ ਹਨ ।"

"ਪਿਛਲੇ ਸਾਲ ਇਹ ਮੁੰਡਾ ਦੁਸ਼ਹਿਰੇ ਸਮੇਂ ਹੁੰਦੇ ਕੁਮਾਰਚਾਵੜੀ ਦੇ ਮੁਕਾਬਲੇ ਵਿੱਚ ਹਾਥੀ ਨਾਲ ਹੋਈ ਲੜਾਈ ਵਿੱਚ ਜਿਤਿਆ ਸੀ । ਉਦੋਂ ਤੋਂ ਇਸਦਾ ਇਹ ਨਾਂ ਪੈ ਗਿਆ । ਸਿਰਫ਼ ਹਾਥੀ ਨਾਲ ਲੜਾਈ ਵਿੱਚ ਹੀ ਨਹੀਂ, ਖੜਗਯੁੱਧ, ਘੋੜਸਵਾਰੀ, ਵਿੱਚ ਹੀ ਨਹੀਂ, ਹਰ ਤਰ੍ਹਾਂ ਦੀ ਰਣਵਿਦਿਆ ਵਿੱਚ ਇਹ ਯੁਵਕ ਸਾਡੀ ਕੁਮਾਰ ਚਾਵੜੀ ਦੇ ਸਿਰ ਦਾ ਤਾਜ ਹੈ ।" ਪਰਸ਼ੂਰਾਮਨਾਇਕ ਨੇ ਉਸ ਯੁਵਕ ਦਾ ਪਰਿਚਯ ਦਿੰਦਿਆਂ ਨਾਇਕ ਹੋਰਾਂ ਨੂੰ ਦਸਿਆ ।

"ਅੱਛਾ, ਪਰ ਐਨੇ ਦਿਨ ਇਹ ਮੇਰੇ ਤੋਂ ਛੁਪਿਆ ਕਿਵੇਂ ਰਿਹਾ ?" ਨਾਇਕ ਹੋਰਾਂ ਨੇ ਪੁੱਛਿਆ ।

"ਐਤਕੀਂ ਦੁਸਹਿਰੇ ਦੇ ਤਿਉਹਾਰ ਤਾਂਈ ਇਸਨੂੰ ਸੰਪੂਰਣ ਢੰਗ ਨਾਲ ਤਿਆਰ ਕਰਕੇ ਤੁਹਾਡੇ ਹਵਾਲੇ ਕਰਨ ਦੀ ਇੱਛਾ ਸੀ, ਕੁਮਾਰ ਚਾਵੜੀ ਦੇ ਦੜਵਾਈ ਦੀ । ਪਰ ਦੁਸ਼ਹਿਰੇ ਤੋਂ ਪਹਿਲਾਂ ਹੀ ਯੁੱਧ ਆ ਪਹੁੰਚਿਆ ਹੈ । ਸੋ ਇਸਨੂੰ ਬਾਹਰ ਲਿਆਕੇ ਤੁਹਾਡੇ ਨਵੇਂ ਅੰਗਰਖਿਅਕ ਦਲ ਦਾ ਨਾਇਕ ਬਣਾ ਦਿੱਤਾ ਹੈ ।"

"ਇਹ ਸਭ ਕੁੱਛ ਕਦੋਂ ਹੋਇਆ ?" ਹੈਰਾਨੀ ਨਾਲ ਨਾਇਕ ਹੋਰਾ ਨੇ ਪੁਛਿਆ ।

"ਜਦੋਂ ਤੁਸੀ ਸਭਾ ਵਿੱਚ ਯੁੱਧ ਦਾ ਐਲਾਨ ਕੀਤਾ ਤਾਂ ਮੈਂ ਦੜਵਾਈਆਂ ਨੂੰ ਆਖਿਆ ਕਿ ਇਸ ਸਮੇਂ ਨਾਇਕ ਹੋਰਾਂ ਲਈ ਖ਼ਾਸ ਵਧੀਆ ਅੰਗਰਖਿਅਕ ਹੋਣਾ ਚਾਹੀਦਾ ਹੈ । ਸਾਰਿਆਂ ਨੇ ਇਕਮੱਤ ਹੋਕੇ ਇਸੇ ਦਾ ਨਾਂ ਲਿਆ । ਇਸਨੇ ਆਪ ਚੁਣਕੇ ਅੰਗਰਖਿਅਕਾਂ ਦਾ ਦਲ ਬਣਾਇਆ ਹੈ । ਇਹ ਦੱਲ ਤੁਹਾਡੇ ਸਾਹਮਣੇ ਖੜਾ ਹੈ, ਇਸਨੂੰ ਸਵੀਕਾਰ ਕਰੋ ।" ਪਰਸ਼ੂਰਾਮਨਾਇਕ ਨੇ ਕਿਹਾ ।

ਉਸਦੀ ਸਾਰੀ ਗੱਲ ਸੁਣਕੇ ਨਾਇਕ ਹੋਰਾਂ ਨੇ ਆਪਣੇ ਸਾਹਮਣੇ ਖਲੋਤੇ ਯੁਵਕ ਗੁੱਦਗਤੀ ਤੇ ਆਪਣੇ ਆਲੇ ਦੁਆਲੇ ਖਲੋਤੇ ਘੋੜਸਵਾਰ ਅੰਗ ਰਖਿਅਕਾਂ ਵਲ ਵੇਖਿਆ —

ਉਹ ਆਪਣੇ ਤਕੜੇ ਮਜ਼ਬੂਤ ਘੋੜਿਆਂ ਵਾਂਗ ਹੀ ਤਕੜੀ ਮਜ਼ਬੂਤ ਡੀਲ ਡੌਲ ਵਾਲੇ ਯੋਧੇ ਸਨ । ਹਜ਼ਾਰਾਂ ਵਿਚੋਂ ਚੁਣ ਚੁਣਕੇ ਲੱਭੇ ਹੋਏ ਇਕ ਇਕ ਯੋਧੇ ਵਾਂਗ ।

ਨਾਇਕ ਨੇ ਉਹਨਾਂ ਵਲ ਦੇਖਿਆ, ਉਹਨਾਂ ਨਾਇਕ ਵਲ ਨਾ ਵੇਖਿਆ, ਚੀਤੇ ਦੇ ਚਮੜੇ ਦੀਆਂ ਬਿਰਜਸਾਂ, ਕਾਲੇ ਰੰਗ ਦੇ ਯੁੱਧ ਦੇ ਘੋੜਿਆਂ ਤੇ ਸਵਾਰ, ਯੁੱਧ ਦੇ

ਵਸਤਰ ਧਾਰਣ ਕੀਤੇ ਹੋਏ, ਉਹ ਸੈਨਿਕ ਕਿਸੇ ਨਿਪੁੰਨ ਕਾਰੀਗਰ ਦੇ ਘੜੇ ਹੋਏ ਯੋਧੇ ਦੇ ਬੁੱਤ ਵਰਗੇ ਲਗਦੇ ਸਨ ।

ਉਹਨਾਂ ਸਾਰਿਆਂ ਨੂੰ ਵੇਖਣ ਤੋਂ ਬਾਦ ਇਕ ਵਾਰੀ ਫਿਰ ਗੁੱਦਗਤੀ ਵਲ ਵੇਖਿਆ —

ਕੁਸ਼ਲ ਜੌਹਰੀ ਦੇ ਪਰਖਕੇ ਚੁਣੇ ਹੋਏ ਮੋਤੀਆਂ ਵਰਗੇ ਯੋਧਿਆਂ ਵਿੱਚ ਅਣੀਮੋਤੀ ਵਾਂਗ ਚਮਕ ਰਿਹਾ ਸੀ — ਗੁੱਦਗਤੀ । ਆਪਣੇ ਵਲ ਵੇਖਦੇ ਨਾਇਕ ਅਗੇ ਸਿਰ ਝੁਕਾਕੇ ਹੱਥ ਵਿਚਲੀ ਤਲਵਾਰ ਨੂੰ ਨਾਇਕ ਦੇ ਪੈਰਾਂ ਕੋਲ ਲਿਜਾਕੇ ਬੇਨਤੀ ਕਰਦਿਆਂ ਬੋਲਿਆ ਗੁਦਗੱਤੀ —

"ਮਹਾਂਸਵਾਮੀ ਮੇਰੀ ਸੇਵਾ ਪਰਵਾਨ ਕਰੋ ।"

ਸੁੰਦਰ ਭਰਵੱਟੇ, ਨੱਕ, ਬੁਲ੍ਹ, ਠੋਡੀ ਇਕ ਇਕ ਅੰਗ ਘੜ ਘੜਕੇ ਬਣਾਇਆ, ਪੁਰਸ਼ ਸ਼ਕਤੀ ਦਾ ਸੰਕੇਤ ਦੇ ਰਹੇ ਸਨ, ਹੋਠਾਂ ਤੇ ਉਗੀਆਂ ਛੋਟੀਆਂ ਛੋਟੀਆਂ ਤਿਖੀਆਂ ਮੁੱਛਾਂ ਮਰਦਾਨਗੀ ਦੀ ਮਹਿਮਾ ਗਾ ਰਹੇ ਭਟਰਾਜ ਵਾਂਗ ਸਨ ।

ਨਾਇਕ ਉਸ ਵਲ ਵੇਖ ਰਹੇ ਸਨ — ਵੇਖਦੇ ਰਹੇ, ਵੇਖਦਿਆਂ ਮਨ ਵਿੱਚ ਉਸ ਲਈ ਪ੍ਰਸੰਸਾ ਨਾਲ ਭਰ ਗਿਆ । ਆਪਣੀ ਲੱਕ ਦੁਆਲੇ ਲਟਕਦੀ ਰਤਨ ਜੜਿਤ ਮਿਆਨ ਵਿੱਚ ਸੋਨੇ ਦੀ ਹੱਥੀ ਵਾਲੀ ਕਟਾਰ ਕੱਢੀ ਤੇ ਉਸਨੂੰ ਦੇਕੇ ਕਹਿਣ ਲੱਗੇ "ਇਹ ਸਾਡੀ ਪਰਵਾਨਗੀ ਦੀ ਨਿਸ਼ਾਨੀ ਵਜੋਂ ਰਖ ਲੈ ਗੁੱਦਗਤੀ ।" ਉਸ ਕਟਾਰੀ ਨੂੰ ਪ੍ਰੇਮਸਹਿਤ ਪਰਵਾਨ ਕਰਕੇ ਉਸਨੂੰ ਪਰਸ਼ਾਦ ਵਾਂਗ ਸਿਰ ਤੇ ਰਖਿਆ ਤੇ ਅੱਖਾਂ ਨੂੰ ਲਾਕੇ ਬੋਲਿਆ

"ਮਹਾਰਾਜ ਅਜ ਤੋਂ ਇਸ ਕਟਾਰ ਦਾ ਕੰਮ ਮੈਂ ਕਰਾਂਗਾ", ਏਨਾ ਕਹਿਕੇ ਉਹ ਆਪਣੇ ਦਲ ਵਲ ਮੁੜਿਆ ।

"ਮਹਾਰਾਜ ਨੂੰ ਤਲਵਾਰਾਂ ਭੇਟ ਕਰੋ," ਉੱਚੀ ਅਵਾਜ਼ ਵਿੱਚ ਉਸ ਕਿਹਾ ।

ਉਸਦੀ ਅਵਾਜ਼ ਸੁਣਦਿਆਂ ਹੀ ਘੋੜਸਵਾਰ ਯੋਧਿਆਂ ਨੇ ਬਿਜਲੀ ਦੀ ਤੇਜ਼ੀ ਨਾਲ ਲੱਕ ਦੁਆਲੇ ਲਟਕਦੀਆਂ ਮਿਆਨਾਂ ਵਿਚੋਂ ਤਲਵਾਰਾਂ ਕਢੀਆਂ ਤੇ ਨਾਇਕ ਹੋਰਾਂ ਵਲ ਵਧਾਕੇ ਸਿਰ ਨਿਵਾਏ ।

ਚਾਰੋਂ ਪਾਸੇ ਬਲ ਰਹੀਆਂ ਮਸ਼ਾਲਾਂ ਦੀ ਰੋਸ਼ਨੀ ਵਿੱਚ ਇਹ ਤਿਖੀਆ ਤਲਵਾਰਾਂ ਅੰਡਿਆਂ ਵਿਚੋਂ ਨਿਕਲੇ ਸੱਪ ਦੇ ਬੱਚਿਆਂ ਵਾਂਗ, ਬਰਸਾਤ ਦੇ ਗਰਭ ਧਾਰਣ ਕੀਤੇ ਅਕਾਸ਼ ਵਿਚੋਂ ਬਾਹਰ ਨਿਕਲੀ ਬਿਜਲੀ ਦੀ ਤਰ੍ਹਾਂ ਲਿਸ਼ ਲਿਸ਼ ਕਰ ਰਹੀਆਂ ਸਨ । ਉਹਨਾਂ ਨੂੰ ਵੇਖਕੇ ਗੁੱਦਗਤੀ ਨੇ ਫਿਰ ਇਕ ਵਾਰੀ ਨਾਇਕ ਹੋਰਾਂ ਨੂੰ ਨਮਸਕਾਰ ਕੀਤੀ ਤੇ ਆਪਣੇ ਘੋੜੇ ਤੇ ਚੜ੍ਹਕੇ ਦਲ ਦੇ ਅੱਗੇ ਖਲੋ ਗਿਆ, ਦਲ ਨੂੰ ਅਗੇ ਵਧਾਉਣ ਲਈ ਆਪਣੀ ਤਲਵਾਰ ਘੁਮਾਂਦਿਆਂ ਬੋਲਿਆ —

"ਹੁਸ਼ਿਆਰੀ ਸੇ ਚਲੋ—"

ਬਿਜਲੀਆਂ ਦੇ ਪਹਿਰੇ ਵਿਚ, ਮਸ਼ਾਲਾਂ ਦੇ ਰੋਸ਼ਨ ਕੀਤੇ ਰਾਹ ਤੇ ਨਾਇਕ ਹੋਰੀਂ ਪਰਸ਼ੂਰਾਮਨਾਇਕ ਨਾਲ ਮਹਿਲ ਵਲ ਤੁਰ ਪਏ ।

# 15

ਬਾਹਰ ਭਾਵੇਂ ਅਕਾਸ਼ ਵਿੱਚ ਪਹੁ ਪੁਟ ਰਹੀ ਸੀ, ਪਰ ਮਦਕਰੀਨਾਇਕ ਦੇ ਪਿਤਾ ਭਰਮੱਣਾਨਾਇਕ ਦੇ ਕਮਰੇ ਵਿੱਚ ਖਿੜਕੀਆਂ ਦੇ ਪੜਦੇ ਨਾਂ ਹਟਾਏ ਹੋਣ ਕਾਰਨ ਅਜੇ ਉਥੇ ਹਨੇਰਾ ਸੀ ।

ਸਾਰੀ ਰਾਤ ਦਰਦਾਂ ਕਾਰਨ ਜਾਗੋ ਨੂੰਟੀ ਵਿੱਚ ਰਹੇ, ਤੜਕੇ ਦੀ ਠੰਡੀ ਹਵਾ ਕਾਰਨ ਜਾਗ ਖੁਲ੍ਹੀ ਤਾਂ ਉਹਨਾਂ ਉਤੇ ਲਈ ਸ਼ਾਲ ਨੂੰ ਚੰਗੀ ਤਰ੍ਹਾਂ ਉਪਰ ਖਿੱਚ ਲਿਆ । ਹੱਥ ਧੋਕੇ ਪਰਮਾਤਮਾ ਦਾ ਸਿਮਰਨ ਕਰ ਰਹੇ ਸਨ, ਸਵੇਰ ਦੀ ਨਿਤ-ਕਿਰਿਆ ਕਰਾਉਣ ਲਈ ਨਿੰਗਵਾ ਨੂੰ ਉਡੀਕ ਰਹੇ ਸਨ । ਉਸਤੋਂ ਪਹਿਲਾਂ ਹੀ ਘੋੜਸਵਾਰੀ ਦੀ ਪੁਸ਼ਾਕ ਪਾਈ, ਪੋਲੇ ਪੋਲੇ ਪੈਰ ਧਰਦਾ, ਭਰਮੱਣਾਨਾਇਕ ਕੋਲ ਆਕੇ ਉਹਨਾਂ ਦੇ ਪੈਰਾਂ ਨੂੰ ਮਦਕਰੀਨਾਇਕ ਨੇ ਹੱਥ ਲਾਇਆ ਤਾਂ —

"ਕੀ ਗੱਲ ਐਡੀ ਸਵੇਰੇ ?" ਹੈਰਾਨ ਹੋਕੇ ਪੁਛਿਆ ।

"ਕਿਲੇ ਦੀ ਪੜਤਾਲ ਕਰਨ ਜਾਣਾ ਏ ਅੱਪਾ ਜੀ । ਦੜਵਾਈ ਆਕੇ ਮੈਨੂੰ ਉਡੀਕ ਰਹੇ ਹਨ । ਮੈਂ ਪੈਰਾਂ ਨੂੰ ਹੱਥ ਲਾਕੇ ਤੁਹਾਨੂੰ ਜਗਾ ਦਿੱਤਾ । ਕੀ ਗੱਲ ਰਾਤੀਂ ਨੀਂਦ ਠੀਕ ਤਰ੍ਹਾਂ ਨਹੀਂ ਆਈ । ਪੀੜ ਦਾ ਕੀ ਹਾਲ ਏ ? ਰਾਤੀਂ ਸੌਣ ਤੋਂ ਪਹਿਲਾਂ ਤੁਹਾਡੇ ਕੋਲ ਨਹੀਂ ਆ ਸਕਿਆ ।" ਪ੍ਰੇਮ ਤੇ ਮਾਣ ਭਰੀ ਅਵਾਜ਼ ਵਿੱਚ ਬੋਲੇ ਮਦਕਰੀ-ਨਾਇਕ ।

"ਕਿਲੇ ਦੀ ਪੜਤਾਲ — ਐਨੀ ਸਵੇਰੇ — ਅਜੇ ਤੇ ਦਿਹ ਵੀ ਨਹੀਂ ਚੜ੍ਹਿਆ ।"

"ਦਿਨ ਚੜ੍ਹਨ ਵਿੱਚ ਅਜੇ ਥੋਹੜਾ ਚਿਰ ਬਾਕੀ ਏ । ਤੁਸੀ ਅਜੇ ਥੋਹੜਾ ਹੋਰ ਸੌਂ ਜਾਉ ਅੱਪਾ ਜੀ ।"

"ਮੈਂ ਸੁੱਤਾ ਕੀ ਤੇ ਜਾਗਦਾ ਕੀ, ਸਭ ਬਰਾਬਰ ਹੀ ਏ । ਉਹ ਗੱਲ ਛਡੋ । ਤੂੰ ਦਸ ਕਿ ਐਡੀ ਜਲਦੀ ਕਿਉਂ ਜਾ ਰਿਹੈਂ ?" ਭਰਮੱਣਾਨਾਇਕ ਨੇ ਉਤਸੁਕਤਾ ਭਰੀ ਅਵਾਜ਼ ਵਿੱਚ ਪੁੱਛਿਆ ।

"ਯੁੱਧ ਸਾਡੇ ਬੂਹਿਆਂ ਤੇ ਆਣ ਪੁੱਜਾ ਏ ਅੱਪਾ ਜੀ ।"

"ਹੈਂ, ਇਹ ਗੱਲ ਏ ।" ਲੰਮਾ ਪਿਆ ਭਰਮਣਾਨਾਇਕ ਪੀੜ ਦੀ ਪ੍ਰਵਾਹ ਨਾਂ ਕਰਦਿਆਂ ਉਠਕੇ ਸਿੱਧਾ ਹੋਕੇ ਬਹਿ ਗਿਆ ।

"ਹੈਦਰਅਲੀ ਦੁਰਗ ਤੇ ਚੜ੍ਹਾਈ ਕਰਨ ਲਈ ਆ ਰਿਹੈ ਅੱਪਾ ਜੀ । ਕਲ ਸਭਾ ਵਿੱਚ ਯੁੱਧ ਦਾ ਫੈਸਲਾ ਹੋਇਆ ਹੈ । ਸਾਰਾ ਕੁੱਛ ਤੁਹਾਨੂੰ ਅੱਵਾ ਨੇ ਦਸਿਆ ਨਹੀਂ ।"

"ਤੇਰੀ ਅੱਵਾ ਕੁੱਛ ਦਸਦੀ ਤਾਂ ਪਈ ਸੀ । ਪਰ ਮੈਨੂੰ ਵੈਦ ਦੀਆਂ ਗੋਲੀਆਂ ਨਾਲ ਐਨੀ ਘੂੱਕੀ ਚੜ੍ਹ ਜਾਂਦੀ ਏ ਪਤਾ ਨਹੀਂ ਕੀ ਪਉਂਦੇ ? ਉਹਨਾਂ ਗੋਲੀਆਂ

ਵਿੱਚ । ਕੋਈ ਬੋਲ ਰਿਹੈ, ਦਸ ਰਿਹੈ, ਪਤਾ ਹੀ ਨਹੀਂ ਲਗਦਾ । ਇਸ ਨਵਾਬ ਦੀ ਮੱਤ ਕਿਉਂ ਮਾਰੀ ਗਈ ?"

"ਇਹ ਤਾਂ ਉਸਨੂੰ ਹੀ ਪਤਾ ਹੋਵੇ, ਸਾਨੂੰ ਤਾਂ ਤਿਆਰ ਰਹਿਣਾ ਚਾਹੀਦਾ ਹੈ ਨਾਂ ।"

"ਇਹ ਨਹੀਂ ਹਟਿਆ ਦੁਰਗ ਤੇ ਹਮਲਾ ਕਰਨ ਤੋਂ, ਇਸਦੇ ਜੰਮਣ ਵਾਲਿਆਂ ਦਾ ਤੇ ਇਸਦੇ ਬਚਿਆਂ ਦਾ, ਕਿਸੇ ਦਾ ਕੱਖ ਨਾ ਰਹੇ । ਦੁਰਗ ਨੂੰ ਇਸ ਕੀ ਖਿਡੌਣਾ ਸਮਝ ਰਖਿਐ । ਉਸਨੂੰ ਫੜਕੇ ਏਕਨਾਥ ਅੰਮਾਂ ਦੇ ਮੰਦਿਰ ਦੇ ਸਾਹਮਣੇ ਵਾਲੇ ਖੰਭੇ ਨਾਲ ਬੰਨਕੇ ਹੰਟਰ ਨਾਲ ਮਾਰਨਾ ਚਾਹੀਦਾ ਹੈ । ਪਾਣੀ, ਪਾਣੀ ਕਰਦਾ ਮਰੇ ।"

ਹੈਦਰਅਲੀ ਤੇ ਉਛਲ ਉਛਲ ਪੈਂਦੇ ਗੁੱਸੇ ਤੇ ਉਸ ਨਾਲ ਆ ਗਈ ਪੀੜ — ਪੀੜ ਨਾਲ ਕਰਾਹੁੰਦੇ ਬੋਲੇ —

"ਇਸ ਰੋਗ ਦਾ ਕੱਖ ਨਾ ਰਵੇ — ਪਤਾ ਨਹੀਂ ਕਿਥੇ ਲਿਖਿਆ ਸੀ ਮੇਰੇ ਲਈ — ਲੜਾਈ ਵੇਲੇ ਇੰਜ ਪਏ ਰਹਿਣ ਨਾਲ ਤਾਂ ਕੰਮ ਨਹੀਂ ਚਲਨਾ । ਲੋਕੀ ਸੁਨਣਗੇ ਤੇ ਹੱਸਣਗੇ — 'ਯੁੱਧ ਵੇਲੇ ਲੰਮਾ ਪਿਐ ਸਰਦਾਰ', ਆਖਣਗੇ । ਇਹ ਨਹੀਂ ਹੋਣਾ ਚਾਹੀਦਾ — ਕੋਈ ਅਜਿਹੀ ਦੁਆਈ ਲਿਆਕੇ ਦੇਹ, ਕਿ ਦੋ ਦਿਨਾਂ ਵਿੱਚ ਮੈਂ ਠੀਕ ਹੋ ਜਾਵਾਂ । ਏਕਨਾਥ ਅੱਵਾ ਤੇ ਉਚੰਗਮਾ ਨੂੰ ਨਵਾਬ ਦੇ ਦੱਸ ਦੱਸ ਬੰਦਿਆਂ ਦੇ ਸਿਰ ਲਿਆਕੇ ਚੜਾਵਾਂਗਾ । ਉਸਤੋਂ ਬਾਦ ਭਾਵੇਂ ਲੰਮਾ ਪੈ ਜਾਵਾਂ, ਭਾਵੇਂ ਉਥੇ ਤੇ ਭਾਵੇਂ ਇਥੇ । ਇਹ ਮੰਜਾ ਕਿਸੇ ਤਰ੍ਹਾਂ ਮੇਰੇ ਕੋਲੋਂ ਛੁਡਾ ਪੁੱਤਰ । ਕਿਤੇ ਸੁਣਿਐ ਲੜਾਈ ਦੀ ਖ਼ਬਰ ਸੁਣਕੇ ਸਿਪਾਹੀ ਲੰਮਾ ਪੈ ਜਾਵੇ ।"

ਬੜੀ ਦੁਖ ਤੇ ਬੇਬਸੀ ਭਰੀ ਅਵਾਜ਼ ਵਿੱਚ ਬੋਲਿਆ ਭਰਮੱਟਾਨਾਇਕ ।

ਇਹ ਗੱਲ ਸੁਣਕੇ ਆਪਣੇ ਪਿਤਾ ਦੇ ਵੀਰ ਹਿਰਦੇ ਦੀ ਖ਼ਾਹਿਸ਼ ਸਮਝ ਗਿਆ ਮਦਕਰੀਨਾਇਕ — ਪਰ ਇਸ ਗੱਲ ਦਾ ਕੋਈ ਜੁਆਬ ਨਾ ਦੇ ਸਕਣ ਕਾਰਨ ਉਹ ਉਵੇਂ ਹੀ ਖਲੋਤਾ ਰਹਿ ਗਿਆ ।

"ਕਿਉਂ ਪੁੱਤਰ ਚੁਪ ਕਰਕੇ ਕਿਉਂ ਖਲੋ ਗਿਆ — ਤੂੰ ਰਾਜਾ ਏਂ, ਏਨਾ ਵੀ ਨਹੀਂ ਕਰ ਸਕਦਾ ਮੇਰੇ ਲਈ — ਪਿਉ ਦੇ ਰੂਪ ਵਿੱਚ ਮੈਂ ਤੇਰੇ ਕੋਲੋਂ ਕਦੀ ਕੁੱਛ ਨਹੀਂ ਮੰਗਿਆ — ਇਕ ਗੱਲ ਵੀ ਨਹੀਂ ਪੂਰੀ ਕਰ ਸਕਦਾ ?" ਸਾਰੇ ਦਾ ਸਾਰਾ ਹੀ ਇਕ ਖਾਹਿਸ਼ ਬਣਕੇ ਬੋਲਿਆ ਭਰਮੱਟਾਨਾਇਕ ।

ਇਹ ਗੱਲ ਸੁਣਕੇ ਅੰਦਰੋ ਅੰਦਰ ਉਸਦੀ ਛਾਤੀ ਧੁੱਖ ਰਹੀ ਸੀ, ਪਰ ਬਾਹਰ ਚਿਹਰੇ ਤੇ ਮੁਸਕਰਾਹਟ ਦਿਖਾਉਂਦਿਆਂ ਬੋਲਿਆ "ਤੁਹਾਡਾ ਪੁੱਤਰ ਮੈਂ ਜੋ ਹਾਂ ਅੱਪਾ ਜੀ, ਤੁਹਾਡੇ ਬਣਾਏ ਸਾਰੇ ਕਿਲਿਆਂ ਨੂੰ ਬਚਾਉਣ ਲਈ । ਉਸਦੀ ਚਿੰਤਾ ਤੁਸੀ ਕਿਉਂ ਕਰਦੇ ਹੋ । ਸਵੇਰੇ ਸ਼ਾਮ ਮੈਨੂੰ ਬੱਸ ਅਸੀਸਾਂ ਦਿੰਦੇ ਰਿਹਾ ਕਰੋ । ਨਵਾਬ ਦੇ ਅਉਣ ਦੀ ਖ਼ਬਰ ਤੁਹਾਡੇ ਕੰਨਾਂ ਵਿੱਚ ਪੈਣ ਦੇ ਨਾਲ ਹੀ, ਉਸਦੇ ਜਾਣ ਦੀ ਖ਼ਬਰ ਮੈਂ ਆਪ ਆਕੇ ਤੁਹਾਨੂੰ ਦਸਾਂਗਾ ।" ਮਦਕਰੀਨਾਇਕ ਬੋਲਿਆ ।

"ਤੇਰੇ ਆਕੇ ਦੱਸਣ ਤਕ ਮੈਂ ਹਕੀਮ ਦੀਆਂ ਗੋਲੀਆਂ ਖਾਕੇ ਸੁੱਤਾ ਰਹਾਂ । ਮਰਦ

ਵਾਂਗ, ਨਾਇਕ ਵਾਂਗ ਜਨਮ ਲੈਣ ਤੋਂ ਬਾਦ ਅਖ਼ੀਰ ਵੇਲੇ ਮੇਰੀ ਇਹ ਦੁਰਗਤੀ ।" ਬੇਬਸੀ ਦੇ ਹੰਝੂ ਭਰਕੇ, ਹਾਰੀ ਹੋਈ ਅਵਾਜ਼ ਵਿੱਚ ਬੋਲਿਆ ਭਰਮਣਾਨਾਇਕ ।

ਇਸ ਗੱਲ ਦਾ ਕੀ ਜੁਆਬ ਦੇਵੇ ਮਦਕਰੀਨਾਇਕ, ਉਸਨੂੰ ਕੁੱਛ ਸੁੱਝ ਨਹੀਂ ਸੀ ਰਿਹਾ ।

"ਯੁੱਧ ਦੇ ਕੰਮ ਲਈ ਚੱਲੇ ਨੂੰ ਤੁਸੀ ਗੱਲਾਂ ਦੀ ਲੜਾਈ ਵਿੱਚ ਉਲਝਾਕੇ ਬਹਿ ਗਏ ਹੋ । ਅਸ਼ੀਰਵਾਦ ਦੇਕੇ ਭੇਜੋ ।" ਏਨੇ ਤਾਂਈ ਉਥੇ ਆ ਗਈ ਨਿੰਗਵਾ ਨੇ ਪਿਉ ਦੀਆਂ ਗੱਲਾਂ ਵਿੱਚ ਆਪਣਾ ਕੰਮ ਭੁੱਲੀ ਖਲੋਤੇ ਮਦਕਰੀਨਾਇਕ ਨੂੰ ਯਾਦ ਦੁਆਇਆ ।

"ਤੂੰ ਆ ਗਈ ਏਂ, ਗੱਲਾ ਦੀ ਲੜਾਈ ਵਿੱਚ ਤੇਰੇ ਅੱਗੇ ਕੌਣ ਖਲੋ ਸਕਦੈ । ਜਾਹ ਪੁੱਤਰਾ — ਪਰ ਮੇਰੀ ਗੱਲ ਨਾ ਭੁੱਲੀਂ । ਪੰਡਿਤ ਨੂੰ ਬੁਲਾਕੇ ਉਸਨੂੰ ਜ਼ਰਾ ਚੰਗੀ ਤਰ੍ਹਾਂ ਆਖ, ਇਹ ਹੱਥ ਤਲਵਾਰ ਫੜਣ ਜੋਗੇ ਹੋ ਜਾਣ ।" ਫਿਰ ਨਮਸਕਾਰ ਕਰਦੇ ਪੁੱਤਰ ਦੇ ਸਿਰ ਤੇ ਪਿੰਡੇ ਨੂੰ ਪਲੋਸਕੇ ਭਰਮੱਣਾਨਾਇਕ ਨੇ ਅਸ਼ੀਰਵਾਦ ਦਿੱਤੀ ।

ਆਪਣੇ ਸਿਰ ਤੇ ਪਿੰਡੇ ਨੂੰ ਪਲੋਸਦੇ ਆਪਣੇ ਪਿਤਾ ਦੇ ਕਮਜ਼ੋਰ ਹੱਥਾਂ ਨੂੰ ਪਿਆਰ ਨਾਲ ਫੜਕੇ ਅੱਖਾਂ ਨੂੰ ਲਾ ਲਿਆ ।

"ਬਾਕੀ ਦੀ ਸਾਰੀ ਚਿੰਤਾ ਛਡਕੇ ਤੁਸੀ ਆਪਣੀ ਸਿਹਤ ਦੀ ਫਿਕਰ ਕਰੋ ।" ਕਹਿਕੇ ਕੋਲ ਖਲੋਤੀ ਆਪਣੀ ਮਾਂ ਦੇ ਪੈਰਾਂ ਨੂੰ ਹੱਥ ਲਾਇਆ ।

"ਬਸ ਐਵੇਂ ਆਵੇ ਤੇ ਐਵੇਂ ਹੀ ਚਲਾ ਜਾਵੇ ਇਹ ਨਵਾਬ ਮੇਹ਼ੀ ਐਨੇ ਦਿਨਾਂ ਦੀ ਪੂਜਾ ਸਾਰਥਕ ਹੋਵੇ । ਜਾਹ ਪੁੱਤਰ, ਹਮਲਾ ਹੋਣ ਤੇ ਤਾਂ ਥਕਾਵਟ ਹੋਣੀ ਏ — ਹੁਣੇ ਹੀ ਆਪਣੇ ਆਪ ਨੂੰ ਐਵੇਂ ਨਾ ਥਕਾ ।" ਨਿੰਗਵਾ ਨੇ ਮਮਤਾ ਭਿੱਜੀ ਅਵਾਜ਼ ਵਿੱਚ ਕਿਹਾ ।

"ਰਾਜਾ ਲੜੇਗਾ ਤਾਂ ਸਿਪਾਹੀ ਲੜਨਗੇ ।" ਤੂੰ ਹੀ ਤਾਂ ਇਹ ਮੁਹਾਵਰਾ ਸੁਨਾਉਣੀ ਹੁੰਨੀਂ ਏ ਮਾਂ, ਨਹੀਂ — ਮੈਂ ਮਿਹਨਤ ਤੋਂ ਕਤਰਾਵਾਂਗਾ ਤਾਂ ਸੈਨਿਕ ਤੇ ਸੁੱਤੇ ਹੀ ਰਹਿਣਗੇ । ਇਸ ਲਈ ਮੈਂ ਆਪ ਚਲਿਆਂ, ਬੜੇ ਕੰਮ ਨੇ । ਅੱਪਾ ਜੀ ਦਾ ਧਿਆਨ ਰਖੀ ਅੰਮਾ ।" ਮਾਂ ਦੇ ਅਸ਼ੀਰਵਾਦ ਦਾ ਰਖਿਆ ਕਵੱਚ ਪਾਕੇ ਬਾਹਰ ਆ ਗਿਆ ਮਦਕਰੀਨਾਇਕ ।

"ਯੁੱਧ ਦੀ ਬਲਾ ਸਾਡੇ ਬੂਹਿਆਂ ਤੇ ਆ ਰਹੀ ਹੈ ।"

"ਖ਼ੁਦ ਨਾਇਕ ਕਿਲੇ ਦਾ ਬੰਦੋਬਸਤ ਵੇਖਣ ਲਈ ਆ ਰਹੇ ਹਨ ।"

ਇਸ ਗੱਲ ਨਾਲ ਲੜਾਈ ਦੀ ਤਿਆਰੀ ਵਿੱਚ ਲੱਗੇ ਸਿਰਫ਼ ਦੜਵਾਈਆਂ ਵਿੱਚ ਹੀ ਨਹੀਂ, ਸੈਨਾ ਨਾਲ ਸੰਬੰਧਿਤ ਹਰ ਨਰ-ਨਾਰੀ ਦੀਆਂ ਨਾੜਾਂ ਵਿੱਚ ਇਕ ਨਵਾਂ ਖ਼ੂਨ ਦੌਰਾ ਕਰਨ ਲੱਗ ਪਿਆ । ਸਾਰੇ ਉਪਰੋਂ ਹੁਕਮ ਆਉਣ ਦੀ ਉਡੀਕ ਕੀਤੇ ਬਿਨਾਂ ਹੀ ਸੌਣ ਤੇ ਖਾਣ ਪੀਣ ਵਿੱਚ ਸਮਾਂ ਵਿਅਰਥ ਗੁਆਏ ਬਿਨਾ, ਆਪੋ ਆਪਣੇ

ਕੰਮਾਂ ਵਿੱਚ ਲੱਗ ਗਏ । ਪੱਥਰ ਤੋੜਨ ਵਾਲੇ ਮਜ਼ਦੂਰ, ਮਿਸਤਰੀ, ਸਫ਼ੇਦੀਆਂ ਕਰਨ ਵਾਲੇ ਪੱਥਰਾਂ ਵਿਚਲੀਆਂ ਵਿਰਲਾਂ ਵਿੱਚ ਉਘਿਆ ਘਾਹ ਕੱਟਣ ਵਾਲੇ ਦਿਨ ਰਾਤ ਆਪਣੇ ਕੰਮਾਂ ਵਿੱਚ ਲੱਗ ਗਏ — ਪਥਰਾਂ ਦੀਆਂ ਕੰਧਾਂ ਦੀ ਮੁਰੰਮਤ ਕਰਕੇ, ਜਿਥੋਂ ਗਾਰਾ ਲੱਥਾ ਸੀ, ਉਥੇ ਗਾਰਾ ਭਰ ਦਿੱਤਾ । ਬੁਰਜਾਂ ਬਤੇਰੀਆਂ ਵਿੱਚ ਬੰਦੂਕਾਂ ਰੱਖਣ ਵਾਲੀਆਂ ਮੋਰੀਆਂ ਨੂੰ ਠੀਕ ਕੀਤਾ । ਚੂਨਾ ਫੇਰਿਆ, ਵੇਖਣ ਵਾਲਿਆਂ ਨੂੰ ਇੰਜ ਲਗਦਾ ਜਿਵੇਂ ਕਿਲਾ ਅੱਜ ਹੀ ਬਣਿਆ ਹੋਵੇ । ਤੋਪਾਂ ਦੀਆਂ ਗੱਡੀਆਂ ਜਾਣ ਵਾਲੇ ਰਾਹ ਤੇ ਟੋਏ ਟਿੱਬੇ ਭਰੇ, ਖਾਈਆ ਵਿਚੋਂ ਥੱਲੇ ਕਠੀ ਹੋਈ ਮਿੱਟੀ ਕਢੀ ਤਾਂ ਕਿ ਪਾਣੀ ਅਸਾਨੀ ਨਾਲ ਵਹਿ ਸਕੇ । ਕੰਦਕਾਂ ਵਿੱਚ ਨਵੇਂ ਪਤਲੇ ਪਤਲੇ ਬਾਂਸ ਦੇ ਟੁਕੜੇ ਰਖ ਦਿੱਤੇ ਤਾਂ ਕਿ ਸ਼ਤਰੂ ਕੰਦਕਾਂ ਪਾਰ ਨਾ ਕਰ ਸਕਣ । ਕਿਲੇ ਦੇ ਉਪਰ ਬੁਰਜਾਂ ਬਤੇਰੀਆਂ ਵਿੱਚ ਰਖੀਆਂ ਤੋਪਾਂ ਦੇ ਨਾਲ ਸ਼ਤਰੂ ਸੈਨਾ ਉਤੇ ਪੱਥਰਾਂ ਦਾ ਮੀਂਹ ਵਸਾਉਣ ਲਈ ਵੱਡੇ ਵੱਡੇ ਪੱਥਰ, ਚਮੜੇ ਦੀਆਂ ਪਟੀਆਂ ਵਾਲੀਆਂ ਵਡੀਆਂ ਵਡੀਆਂ ਗੁਲੇਲਾਂ ਦੇ ਖੰਭੇ ਗੱਡੇ, ਰੇਤ, ਤੇਲ ਪਾਣੀ ਨੂੰ ਗਰਮ ਕਰਨ ਲਈ ਲੋੜੀਂਦੀਆਂ ਤਿਆਰੀਆਂ ਕੀਤੀਆਂ । ਤਰਖਾਣਾਂ ਨੇ ਲੁਹਾਰਾਂ ਨਾਲ ਰਲਕੇ ਤੋਪਾਂ ਦੀਆਂ ਗਡੀਆਂ ਵਿੱਚ ਬਰੂਦ, ਗੋਲੇ ਤੇ ਹੋਰ ਸਾਰਾ ਸਮਾਨ ਲਿਜਾਣ ਲਈ ਗੱਡੀਆਂ ਦੀ ਮੁਰੰਮਤ ਕਰ ਦਿਤੀ । ਟੀਕ ਦੀ ਲਕੜੀ ਤੇ ਲੋਹੇ ਦੇ ਤਿਖੇ, ਹਥੇਲੀ ਦੇ ਅਕਾਰ ਦੇ ਕਿੱਲ ਠੁਕੇ, ਲੋਹੇ ਦੀਆਂ ਚਾਦਰਾਂ ਵਾਲੇ ਬੂਹਿਆਂ ਨੂੰ ਇੰਜ ਬਣਾ ਦਿੱਤਾ ਕਿ ਉਹ ਨਵੇਂ ਦਿੱਸਣ ਲੱਗ ਪਏ । ਮੋਮ ਨਾਲ ਕਿੱਲਾਂ ਨੂੰ ਰਗੜਕੇ ਤਿੱਖਾ ਕਰ ਦਿੱਤਾ । ਚਮਾਰ ਸੈਨਾ ਲਈ ਲੋੜੀਂਦੀਆਂ ਜੁਤੀਆਂ, ਬਰੂਦ ਦੇ ਥੈਲੇ, ਗੋਲੀਆਂ ਦੇ ਥੈਲੇ, ਪਾਣੀ ਦੀਆਂ ਬੋਤਲਾਂ, ਘੋੜਿਆਂ ਦੀਆਂ ਕਾਠੀਆਂ, ਲਗਾਮਾਂ, ਪੁਰਾਣੀਆਂ ਮੁਰੰਮਤ ਕਰਕੇ, ਹੋਰ ਨਵੀਆਂ ਤਿਆਰ ਕਰਨ ਲਈ ਦਿਨ ਰਾਤ ਲੱਗ ਗਏ । ਭੇਡਾਂ ਨੂੰ ਕੱਟਕੇ ਮਾਸ ਤੇ ਮਸਾਲੇ ਲਾਕੇ, ਉਸਨੂੰ ਰੱਸੀਆਂ ਤੇ ਪਰੋ ਕੇ ਧੁੱਪੇ ਸੁਕਣੇ ਪਾਇਆ । ਸੈਨਿਕਾਂ ਲਈ ਰੋਟੀ, ਮੱਖਣ, ਪਾਣੀ ਦਾ ਇੰਤਜ਼ਾਮ ਕੀਤਾ ਗਿਆ । ਅਨਾਜ ਦੇ ਭੰਡਾਰ, ਵੇਖਕੇ ਆਸੇ ਪਾਸੇ ਦੇ ਪਿੰਡਾਂ ਵਿਚੋਂ ਅਨਾਜ ਲਿਆਉਣ ਦਾ ਵੀ ਬੰਦੋਬਸਤ ਕਰ ਦਿੱਤਾ । ਗੰਧਕ, ਰੰਜਕ, ਬਾਰੂਦ ਆਦਿ ਦੇ ਭੰਡਾਰ ਵੇਖਕੇ ਹੋਰ ਲਿਆਉਣ ਲਈ ਗੱਡੀਆਂ ਦਾ ਬੰਦੋਬਸਤ ਕੀਤਾ । ਬੰਦੂਕਾਂ, ਬਰਛੀਆਂ, ਭਾਲੇ ਕਟਾਰੀ ਤੋਂ ਇਲਾਵਾ, ਹਾਥੀ ਘੋੜੇ ਤੇ ਬੈਠਕੇ ਪ੍ਰਯੋਗ ਕੀਤੇ ਜਾਂਦੇ ਸ਼ਸਤਰਾਂ, ਅਸਤਰਾਂ ਨੂੰ ਸਾਣ ਤੇ ਚੜ੍ਹਾਕੇ ਤਿੱਖਾ ਕੀਤਾ ਗਿਆ । ਮਾਹਿਰਾਂ ਨੇ ਬੰਦੂਕਾਂ ਤੋਪਾਂ ਦੀ ਜਾਂਚ ਕਰਕੇ ਲੋੜੀਂਦੀ ਮੁਰੰਮਤ ਕਰਕੇ ਠੀਕ ਕੀਤੀਆਂ ਤਾਂ ਕਿ ਯੁੱਧ ਸਮੇਂ ਉਹ ਬਿਨਾ ਰੁਕਾਵਟ ਵਰਤੀਆਂ ਜਾ ਸੱਕਣ । ਗੋਲੀਆਂ, ਬੰਦੂਕਾਂ ਤੇ ਤੋਪਾਂ ਦੀ ਤਿਆਰੀ ਲਈ ਲੋੜੀਂਦਾ ਲੋਹਾ ਦਰਿਆ ਦੇ ਪਾਣੀ ਵਾਂਗ ਆਈ ਜਾਂਦਾ, ਕਿਲੇ ਦੇ ਅੰਦਰਲੇ ਹਿੱਸੇ ਵਿੱਚ ਲੋਹੇ ਦਾ ਕਾਰਖਾਨਾ ਸੀ । ਮਾਹਿਰ ਤਾਂਤਰਿਕਾਂ ਦੀ ਨਿਗਰਾਨੀ ਵਿੱਚ ਨਵੀਆਂ ਬੰਦੂਕਾਂ ਤੇ ਤੋਪਾਂ ਤਿਆਰ ਕਰਨ ਵਿੱਚ ਲੱਗ ਗਏ । ਬਰੂਦ ਪੀਸਣ ਵਾਲੀਆਂ ਚਕੀਆਂ ਨੂੰ ਪੱਲ ਭਰ ਦੀ ਵੀ ਵਿਹਲ ਨਹੀਂ ਸੀ, ਇਕ ਪੱਲ ਰੁਕੇ ਬਿਨਾਂ ਉਹ ਚਲਦੀਆਂ

ਰਹਿੰਦੀਆਂ । ਦਰਜੀ, ਚਮਾਰ, ਸੈਨਿਕਾਂ, ਦੇ ਕਪੜੇ ਤੇ ਜੁਤੀਆਂ ਦੀ ਤਿਆਰੀ ਵਿੱਚ ਲੱਗ ਗਏ । ਸੈਨਾ ਦੀਆਂ ਅੱਡ ਅੱਡ ਟੁਕੜੀਆਂ ਦੀ ਰੋਜ਼ ਕਵਾਇਦ ਹੁੰਦੀ ਤਾਂ ਜੋ ਉਹ ਲੜਾਈ ਲਈ ਤਿਆਰ ਰਹਿ ਸਕਣ । ਪਸ਼ੂ ਵੈਦ, ਹਕੀਮ, ਲੋੜੀਂਦੇ ਤੇਲ ਮਲ੍ਹਮਾਂ, ਕਾਹੜੇ, ਅਸ਼ਵ, ਭਸਮ, ਦੀ ਤਿਆਰੀ ਵਿੱਚ ਲੱਗ ਗਏ ।

ਕਿਲੇ ਵਿੱਚ ਤੇਲ, ਘਿਉ, ਦੇ ਸੰਗ੍ਰਿਹ ਤੋਂ ਲੈਕੇ, ਤੜਕੇ ਲਈ ਲੋੜੀਂਦੀ ਰਾਈ, ਕਪੜੇ ਸੀਣ ਵਾਲੀ ਸੂਈ ਤਕ ਹਰ ਚੀਜ਼ ਲੋੜੀਂਦੀ ਗਿਣਤੀ ਤੇ ਮਿਕਦਾਰ ਵਿੱਚ ਹੈ ਸੀ ਕਿ ਨਹੀਂ, ਨਾਇਕ ਹੋਰਾਂ ਨੇ ਆਪ ਵੇਖ ਕੇ ਤਸੱਲੀ ਕੀਤੀ ।

ਕਿਲ੍ਹੇ ਦੀਆ ਗਲੀਆਂ, ਬਜ਼ਾਰਾਂ ਵਿੱਚ ਢੰਡੋਰਾ ਪਿੱਟਣ ਵਾਲਿਆਂ ਨੇ ਢੰਡੋਰਾ ਪਿੱਟਕੇ, ਨਾਗਰਿਕਾਂ, ਸੈਨਿਕਾਂ ਨੂੰ ਕੀ ਕੀ ਨਿਯਮ ਪਾਲਣੇ ਚਾਹੀਦੇ ਹਨ, ਕਿਵੇਂ ਵਰਤਨਾਂ ਚਾਹੀਦਾ ਹੈ, ਇਸ ਬਾਰੇ ਦੜਵਾਈਆਂ ਦੇ ਹੁਕਮ ਸੁਣਾਏ । ਇਸਦੇ ਨਾਲ ਹੀ ਜਦੋਂ ਸ਼ਤਰੂ ਸੈਨਾ ਦੁਰਗ ਦੁਆਲੇ ਘੇਰਾ ਪਾਏ ਤਾਂ ਨਗਰ ਦੇ ਨੇੜੇ ਵਾਲੇ ਪਿੰਡਾ ਦੇ ਲੋਕਾਂ ਨੂੰ ਕਿਹੜੇ ਕਿਹੜੇ ਨਿਯਮਾਂ ਦਾ ਪਾਲਣ ਕਰਨਾ ਚਾਹੀਦਾ ਹੈ, ਇਹ ਉਹਨਾਂ ਪਿੰਡਾਂ ਦੇ ਮੁੱਖੀਆਂ ਨੇ ਪਿੰਡ ਪਿੰਡ ਵਿਚੋਂ ਢੰਡੋਰ ਪਿਟਵਾ ਕੇ ਦੱਸ ਦਿੱਤਾ ।

ਇਸ ਪਾਸੇ ਦੁਰਗ ਵਿੱਚ ਯੁੱਧ ਦੀਆਂ ਤਿਆਰੀਆਂ ਹੋ ਰਹੀਆਂ ਸਨ, ਤਾਂ ਪ੍ਰਧਾਨਮੰਤਰੀ ਦੇ ਸੁਨੇਹੇ ਤੇ ਸਰਦਾਰ ਆਪਣੀਆਂ ਸੈਨਾਂ ਸਮੇਤ ਦੁਰਗ ਵਿੱਚ ਆਕੇ ਆਪਣੀ ਆਪਣੀ ਪਰਿਚਿਤ ਥਾਂ ਤੇ ਡੇਰੇ ਲਾਕੇ ਬਹਿ ਗਏ ।

ਕੋਤਵਾਲ ਚੌਂਕੀ, ਤਲਵਾਰ ਚੌਂਕੀ ਦੇ ਦੜਵਾਈ ਦਿਨ ਰਾਤ ਆਪੋ ਆਪਣੀਆਂ ਵਰਦੀਆਂ ਪਾਕੇ, ਅੱਡ ਅੱਡ ਵੇਸ ਧਾਰਣ ਕਰਕੇ ਨਗਰ ਰਖਿਆ ਲੲੀ, ਦੁਸ਼ਮਨ ਨਾਲ ਗੰਢ ਤੁਪ ਕਰਨ ਵਾਲਿਆਂ ਦੀ ਸੂਹ ਲੈਣ ਲਈ ਪਹਿਰੇ ਤੇ ਰਹਿੰਦੇ ।

ਮੰਦਿਰਾਂ, ਮਸੀਤਾਂ ਵਿੱਚ ਦੁਰਗ ਦੀ ਰਖਿਆ ਲਈ ਕਈ ਤਰ੍ਹਾਂ ਦੀਆਂ ਪੂਜਾ ਸ਼ੁਰੂ ਹੋ ਗਈਆਂ ।

ਨਾਇਕ ਤੋਂ ਲੈਕੇ, ਸੁੱਕਣੇ ਪਾਇਆ ਮਸਾਲੇ ਵਾਲਾ ਮਾਸ, ਧੁੱਪੇ ਰਖੇ ਅਨਾਜ ਨੂੰ ਖਾਣ ਲਈ ਆਉਂਦੇ ਪੰਛੀਆਂ ਨੂੰ ਉਡਾਉਣ ਲਈ ਖਲੋਤੇ ਛੋਟੇ ਬਚਿਆਂ ਤਕ, ਸਭ ਵਿੱਚ, ਜਿਉਂ ਜਿਉਂ ਦਿਨ ਬੀਤਦੇ, ਲੜਾਈ ਦਾ ਜੋਸ਼ ਵੱਧਦਾ ਜਾਂਦਾ । ਮਹਿਲ ਤੋਂ ਲੈਕੇ ਝੋਪੜੀਆਂ, ਜਿਧਰ ਵੀ ਜਾਉ, ਯੁੱਧ ਦੀਆਂ ਹੀ ਗੱਲਾਂ — ਸਭ ਦੇ ਮੂੰਹੋਂ ਇਹੋ ਖ਼ਬਰਾਂ, ਉਤਸ਼ਾਹ ਉਦਵੇਗ, ਡਰ, ਸ਼ੱਕ ਵਹਿਮ — ਮਨ ਵਿੱਚ ਭਾਂਤ ਭਾਂਤ ਦੇ ਵਿਚਾਰ ।

ਦਿਨ ਚੜ੍ਹਨ ਤੋਂ ਲੈਕੇ, ਰਾਤੀਂ ਦੀਵੇ ਬੱਲਣ ਤਾਂਈ ਥਕਾਵਟ ਤੇ ਸ਼ਿਕਾਇਤ ਤੋਂ ਬਿਨਾਂ, ਕੰਮੀਂ ਲਗਿਆ ਦੁਰਗ, ਇਕੋ ਹਫ਼ਤੇ ਵਿੱਚ ਹੀ ਲੜਾਈ ਲਈ ਤਿਆਰ-ਬਰ-ਤਿਆਰ ਯੋਧੇ ਵਾਂਗ ਛਾਤੀ ਤਾਣਕੇ ਖਲੋ ਗਿਆ । ਝੰਡੇ-ਬੁਰਜੀ ਤੇ ਲਾਲ ਰੰਗ ਦਾ ਹਨੂਮਦਹਰੁੜ ਝੰਡਾ ਹਵਾ ਵਿੱਚ ਹਿੱਲਦਾ ਜਿਵੇਂ ਬਾਹਵਾਂ ਉਲਾਰਕੇ ਕਹਿ ਰਿਹਾ ਹੋਵੇ 'ਹਿੰਮਤ ਹੈ ਤਾਂ ਆ ਜਾਉ' ।

ਜਿਉਂ ਹੀ ਦੁਰਗ ਵਿੱਚ ਯੁੱਧ ਦੀਆਂ ਤਿਆਰੀਆਂ ਸ਼ੁਰੂ ਹੋਈਆਂ, ਯੁੱਧ ਤੰਤਰ ਬਾਰੇ ਚਰਚਾ ਕਰਨ ਲਈ ਗੁਪਤ ਸਭਾ ਬੁਲਾਈ ਗਈ, ਜਿਸ ਵਿਚ ਨਾਇਕ ਹੋਰਾਂ ਦੇ ਸੱਦੇ ਤੇ ਆਏ ਨਾਇਕਨਹੱਟੀ, ਜਰੀਮਲੇ, ਗੁਡੀ ਕੋਟੇ, ਹਿਰੀਊਰ ਦੇ ਸਰਦਾਰ, ਹੋਸਦੁਰਗ ਦੇ ਵੱਡੇ ਮਦਕਰੀਨਾਇਕ, ਦੁਰਗ ਦੇ ਦੜਵਾਈ ਸਰਦਾਰ, ਮਨਸੂਬੇਦਾਰ ਸ਼ਾਮਿਲ ਹੋਏ । ਸਭਾ ਵਿੱਚ ਕਠੇ ਹੋਏ ਸਾਰਿਆਂ ਨੂੰ ਇਕੋ ਗਲ ਹੀ ਸਮਝ ਆਈ ਸੀ — ਐਨੇ ਸਾਲ ਚਿਤਰਦੁਰਗ ਦੀ ਸੈਨਾ ਨੇ ਕੁੱਛ ਲੜਾਈਆਂ ਵਿੱਚ ਹਿੱਸਾ ਲਿਆ ਸੀ — ਜਿੱਤ ਹਾਰ ਦੀ ਮਿਠਾਸ ਤੇ ਕੜਵਾਹਟ ਨੂੰ ਚਖਿਆ ਸੀ — ਪਰ ਇਹ ਸਾਰੇ ਯੁੱਧ ਦੁਰਗ ਤੋਂ ਬਾਹਰ ਹੋਏ ਸਨ — ਅਜ ਤਾਂਈ ਕਿਸੇ ਸੈਨਾ ਨੇ ਚਿਤਰਦੁਰਗ ਨੂੰ ਘੇਰਾ ਪਾਉਣ ਦੀ ਹਿੰਮਤ ਨਹੀਂ ਸੀ ਕੀਤੀ — ਇਸ ਸਮੇਂ ਕੀ ਕੀਤਾ ਜਾਵੇ ? ਨਵਾਬ ਦੀਆਂ ਫੌਜਾਂ ਨੂੰ ਹਦੋਂ ਬਾਹਰ ਰੋਕਕੇ ਯੁੱਧ ਕਰਨ ਕਿ ਦੁਰਗ ਤਕ ਅਉਣ ਦੇਣ ਤੇ ਇਥੇ ਉਸਦਾ ਸਾਹਮਣਾ ਕਰਨ — ਸਾਰੇ ਇਸ ਬਾਰੇ ਸੋਚ ਰਹੇ ਸਨ — ਸਾਰਿਆਂ ਦੀਆਂ ਸੋਚਾਂ ਨੂੰ ਰੂਪ ਦਿੰਦਿਆਂ ਦੋਡਮਦਕਰੀਨਾਇਕ ਬੋਲੇ — "ਸਾਡੀ ਸੈਨਾਂ ਦੀ ਯੁੱਧ ਦੀ ਤਿਆਰੀ ਬਾਰੇ ਪ੍ਰਭੂ ਕਿਸੇ ਕਿਸਮ ਦਾ ਸੰਸਾ ਨਾ ਕਰਨ — ਯੁੱਧ ਦੁਰਗ ਦੇ ਅੰਦਰ ਹੋਵੇ ਯਾਂ ਬਾਹਰ ਨਵਾਬ ਨੂੰ ਸੁਆਦ ਚਖਾਉਣ ਦੀ ਤਾਕਤ ਹੈ ਸਾਡੀ ਸੈਨਾ ਵਿੱਚ । ਭਾਵੇਂ ਸਾਡੀ ਸੈਨਾ ਨਵਾਬ ਦੀ ਸੈਨਾ ਜਿੰਨੀ ਬਲਵਾਨ ਨਹੀਂ, ਇਸਤੋਂ ਇਲਾਵਾ ਉਸਨੂੰ ਰਾਏ ਦੁਰਗ ਤੇ ਹਰਪੱਨਹੱਲੀ ਵਾਲਿਆਂ ਦੀ ਮਦਦ ਵੀ ਹੈ । ਮੈਦਾਨ ਵਿੱਚ ਯੁੱਧ ਕਰਨ ਵਿੱਚ ਨਵਾਬ ਦੀ ਸੈਨਾ ਬੜੀ ਕੁਸ਼ਲ ਹੈ, ਪਰ ਦੁਰਗ ਤੇ ਕਾਬੂ ਪਾਉਣ ਦੀ ਤਾਕਤ ਉਹਨਾਂ ਵਿੱਚ ਨਹੀਂ । ਇਸ ਲਈ ਮੈਦਾਨ ਵਿੱਚ ਉਸਦਾ ਸਾਹਮਣਾ ਕਰਨ ਦੀ ਯੋਜਨਾਂ ਬਹੁਤੀ ਠੀਕ ਨਹੀਂ ਜਾਪਦੀ । ਸਾਨੂੰ ਕਿਲ੍ਹੇ ਦੀ ਓਟ ਹੈ । ਹੈਦਰਅਲੀ ਦਸ ਸਾਲ ਕਿਉਂ ਨਾ ਲੱਗਾ ਰਹੇ, ਸਾਡੇ ਕਿਲ੍ਹੇ ਦਾ ਇਕ ਪੱਥਰ ਨਹੀਂ ਹਿਲਾ ਸਕਦਾ । ਇਸ ਲਈ ਦੁਰਗ ਦੇ ਅੰਦਰ ਰਹਿਕੇ ਹੀ ਅਸੀ ਨਵਾਬ ਦੀ ਸੈਨਾ ਦਾ ਸਾਹਮਣਾ ਕਰੀਏ, ਤਾਂ ਠੀਕ ਰਹੇਗਾ । ਸਾਨੂੰ ਪੇਸ਼ਵਿਆਂ ਦੀ ਸਹਾਇਤਾ ਵੀ ਮਿਲ ਜਾਵੇਗੀ, ਉਹਨਾਂ ਦੇ ਆਉਣ ਤੱਕ ਅਸੀ ਦੁਰਗ ਨੂੰ ਬਚਾਈ ਰਖੀਏ, ਨਵਾਬ ਨੂੰ ਰੋਕੀ ਰਖੀਏ । ਪੇਸ਼ਵਾ ਦੇ ਆਉਣ ਤੋਂ ਬਾਦ ਨਵਾਬ ਕੈਂਚੀ ਵਿਚਲੀ ਸੁਪਾਰੀ ਵਾਂਗ ਹੋਵੇਗਾ, ਇਸ ਤਰ੍ਹਾਂ ਉਸਨੂੰ ਫਸਾਕੇ ਹਰਾਉਣਾ ਸੌਖਾ ਹੋ ਜਾਵੇਗਾ । ਇਸ ਲਈ ਇਹੋ ਹੀ ਠੀਕ ਜਾਪਦਾ ਹੈ ।" ਬਾਕੀਆਂ ਨੇ ਸਿਰ ਹਿਲਾਕੇ ਉਹਨਾਂ ਦੀ ਗੱਲ ਨਾਲ ਸਹਿਮਤ ਹੋਕੇ ਸਿਰ ਹਿਲਾ ਦਿੱਤਾ ।

ਇਹ ਗੱਲ ਨਾਇਕ ਹੋਰਾਂ ਨੂੰ ਵੀ ਜੱਚੀ — ਕਿਸ ਕਿਸ ਦੀ ਅਗੁਵਾਈ ਥੱਲੇ, ਕਿੰਨੀ ਕਿੰਨੀ ਫ਼ੌਜ, ਕਿਲੇ ਦੇ ਕਿਸ ਕਿਸ ਹਿੱਸੇ ਦੀ ਰਖਿਆ ਲਈ ਖਲੋਵੇਗੀ ਬਾਰੇ ਵਿਚਾਰ ਕਰਕੇ ਫੈਸਲਾ ਕੀਤਾ । ਬਾਹਰੋਂ ਆਏ ਸਾਰੇ ਮੁਖੀਆਂ ਨੂੰ ਮਰਿਆਦਾ ਸਹਿਤ ਤੋਹਫ਼ੇ ਦੇਕੇ, ਦੜਵਾਈਆਂ ਨੂੰ ਕਹਿਣ ਲੱਗੇ, ਸੈਨਾ ਵਿੱਚ ਵੀਰਗਤੀ ਪ੍ਰਾਪਤ ਕਰਨ ਵਾਲੇ ਸੈਨਿਕਾਂ ਦੀਆਂ ਪਤਨੀਆਂ, ਬਚਿਆਂ ਨੂੰ ਤਨਖ਼ਾਹ ਦਿੱਤੀ ਜਾਵੇਗੀ । ਜਿੰਨ੍ਹਾਂ

ਦੇ ਘੋੜੇ ਮਰੇ, ਉਹਨਾਂ ਨ ਘੋੜੇ ਦਿਤੇ ਜਾਣਗੇ । ਦੁਸਮਨ ਦਾ ਸਿਰ ਲਿਆਉਣ ਵਾਲੇ ਨੂੰ ਪੰਜ ਦੁਰਗੀਆਂ, ਗੋਲੀ ਨਾਲ ਮਾਰਨ ਵਾਲੇ ਨੂੰ ਪੰਜ ਰੁਪਏ, ਕਿਲੇ ਤੋਂ ਗੋਲੀ ਨਾਲ ਮਾਰਨ ਵਾਲੇ ਨੂੰ ਇਕ ਰੁਪਿਆ, ਬਾਲੇ ਬਰਛੇ ਨਾਲ ਮਾਰਨ ਵਾਲੇ ਨੂੰ ਇਨਾਮ ਦਿਤੇ ਜਾਣਗੇ । ਇਹ ਸੈਨਾ ਵਿੱਚ ਸੁਣਾ ਦਿਉ ।" ਹੁਕਮ ਦੇਕੇ ਕਿਹਾ । ਢੰਡੋਰਾ ਪਿੱਟਕੇ ਫ਼ੌਜ ਵਿੱਚ ਸੁਣਾ ਦਿੱਤਾ ਗਿਆ । ਦੁਰਗ ਦੇ ਯੋਧਿਆਂ ਨੂੰ ਲੱਗਾ 'ਨਵਾਬ ਦੀ ਸੈਨਾ ਆ ਰਹੀ ਸੀ' ਉਤਸਾਹ ਨਾਲ ਉਹ ਸੀਰੀਆ ਵਲ ਵੇਖਣ ਲੱਗ ਗਏ ।

## 16

"ਅੱਜ ਹੀ ਯੁੱਧ ਜਿਵੇਂ ਸ਼ੁਰੂ ਹੋ ਗਿਆ ਹੋਵੇ, ਸਾਨੂੰ ਇੰਜ ਜੂੜ ਦਿੱਤਾ ਈ ? ਫ਼ੌਜ ਅਜੇ ਆਈ ਨਹੀਂ, ਹਮਲਾ ਹੋਇਆ ਨਹੀਂ, ਪਰ ਹਨੇਰਾ ਹੁੰਦਿਆਂ ਹੀ ਸਹਿਰ ਵਿੱਚ ਕੋਈ ਬੰਦਾ ਘੁੰਮ ਫਿਰ ਨਹੀਂ ਸਕਦਾ । ਕੀ ਗੱਲ ਲੋਕੀ ਸ਼ਹਿਰ ਵਿੱਚ ਨਾ ਰਹਿਣ, ਕਿਤੇ ਬਾਹਰ ਚਲੇ ਜਾਣ ?"

ਦਿਨ ਚੜਦਿਆਂ ਹੀ, ਰਾਤ ਤੋਂ ਹੋ ਰਹੀਆਂ ਯੁੱਧ ਦੀਆਂ ਤਿਆਰੀਆਂ ਆਪਣੀਆਂ ਅੱਖਾਂ ਨਾਲ ਵੇਖਣ ਲਈ ਗਿਆ ਮਦਕਰੀਨਾਇਕ, ਸਾਰੀ ਦੁਪਹਿਰ ਧੁੱਪ ਵਿੱਚ ਘੁੰਮਦਾ ਰਿਹਾ ਸੀ । ਕੰਮ ਮੁਕਾਕੇ ਉਸ ਮਹਿਲ ਵਿੱਚ ਪੈਰ ਰਖਿਆ ਹੀ ਸੀ, ਹਮੇਸ਼ਾ ਦੀ ਤਰ੍ਹਾਂ ਪਿਆਰ ਨਾਲ 'ਥੱਕ ਗਿਆ ਹੋਵੇਂਗਾ, — ਪੀਣ ਲਈ ਪਾਣੀ ਦਿਆਂ ਆਦਿ ਪੁਛਦੀ ਮਾਂ ਨਿੰਗਾਵਾ, ਪਿਆਰ ਦੀ ਗੱਲ ਦੇ ਉਲਟ ਉਸਨੇ ਸਾਹ ਹੀ ਨਾ ਲੈਣ ਦਿੱਤਾ, ਉਸਨੂੰ ਵੇਖਦਿਆਂ ਹੀ ਉਸਦੇ ਮੂੰਹ ਤੇ ਚਪੇੜ ਮਾਰਨ ਵਰਗੀ ਗੱਲ ਕਰ ਦਿੱਤੀ । ਮਦਕਰੀਨਾਇਕ ਦਾ ਖ਼ੂਨ ਖੋਲਣ ਲੱਗ ਪਿਆ, ਅੱਖਾਂ ਲਾਲ ਹੋ ਗਈਆਂ, ਥਕਿਆ ਜਿਸਮ, ਤੀਰ ਛੱਡਣ ਵਾਲੇ ਤੀਰਕਮਾਨ ਵਾਂਗ ਮੁੜ ਗਿਆ । ਗੁੱਸੇ ਵਿੱਚ ਆਏ ਸੱਪ ਵਾਂਗ, ਉਹ ਵੀ ਇਸਦਾ ਜੁਆਬ ਦੇਣ ਲਈ ਕਾਹਲਾ ਪੈ ਗਿਆ ।

ਇਹ ਗੱਲ ਕੋਈ ਹੋਰ ਕਰਨ ਵਾਲਾ ਹੁੰਦਾ ਤਾਂ ਮਦਕਰੀਨਾਇਕ ਪਤਾ ਨਹੀਂ ਕੀ ਜੁਆਬ ਦਿੰਦਾ, ਪਰ ਇਹ ਗੱਲ ਕੀਤੀ ਸੀ ਉਸਦੀ ਮਾਂ ਨੇ ।

ਕਦੀ ਵੀ ਗੁੱਸੇ ਨਾ ਹੋਣ ਵਾਲੀ ਮਾਂ ਦਾ ਗੁੱਸੇ ਨਾਲ ਲਾਲ ਹੋਇਆ ਮੂੰਹ ਵੇਖਕੇ, ਮਦਕਰੀਨਾਇਕ ਦਾ ਸਾਰਾ ਗੁੱਸਾ ਝਟ ਹੀ ਉਤਰ ਗਿਆ । ਇਧਰ ਉਧਰ ਭਟਕਦੀ ਬੁੱਧੀ ਨੂੰ ਉਸ ਯਤਨ ਨਾਲ ਕਾਬੂ ਕੀਤਾ । ਥੱਕੇ ਹੋਏ ਜਿਸਮ ਲਈ ਕੋਈ ਆਸਰਾ ਢੂੰਡਣ ਲੱਗਾ । ਸਾਹਮਣੇ ਬਹਿਣ ਲਈ ਕੋਈ ਥਾਂ ਨਾਂ ਲੱਭੀ ਤਾਂ ਖੰਭੇ ਨਾਲ ਢੋਅ ਲਾਕੇ ਖਲੋ ਗਿਆ । ਹੱਥ ਨਾਲ ਮੂੰਹ ਤੇ ਆਇਆ ਪਸੀਨਾ ਪੂੰਝ ਦਿੱਤਾ ।

"ਕੀ ਹੋ ਗਿਆ ਅੱਵਾ, ਮੇਰੇ ਕੋਲੋਂ ਕਿਹੜਾ ਅਪਰਾਧ ਹੋ ਗਿਆ— ?"

ਨਿੰਗਵਾ ਦੀਆਂ ਮਾਂ ਅੱਖਾਂ ਨੇ ਪੁੱਤਰ ਦੇ ਚਿਹਰੇ ਦੇ ਭਾਵ ਪਰਿਵਰਤਨ, ਥਕਾਵਟ ਕਰਕੇ ਖੰਭੇ ਨਾਲ ਢੋਅ ਲਾਈ ਵੇਖ, ਉਸਦੇ ਦਿਲ ਵਿਚਲਾ ਗੁੱਸਾ, ਪਸਚਾਤਾਪ, ਨਾਲ ਠੰਡਾ ਹੋ ਗਿਆ। "ਥੱਕਕੇ ਆਇਐਂ ਪੁੱਤਰ, ਥੋਹੜਾ ਅਰਾਮ ਕਰ ਲੈ, ਫਿਰ ਜੋ ਹੋਇਆ, ਦਸਾਂਗੀ"

"ਤੇਰਾ ਚਿਹਰਾ ਗੁੱਸੇ ਵਿੱਚ ਲਾਲ ਪੀਲਾ ਹੋਇਆ ਵੇਖਕੇ ਮੈਂ ਅਰਾਮ ਕਰ ਸਕਦਾਂ ਅੱਵਾ ? ਮੇਰੇ ਤਾਂ ਥੱਕਣ ਦੇ ਦਿਨ ਹੀ ਹਨ। ਤੇਰਾ ਅੱਗੇ ਨਾ ਪਿੱਛੇ ਕਦੀ, ਅੱਜ ਗੁੱਸੇ ਵਿੱਚ ਅਉਣ ਦਾ ਕੀ ਕਾਰਨ ਹੈ ? ਇਹ ਸੁਣਕੇ, ਉਸਨੂੰ ਦੂਰ ਕਰਕੇ ਹੀ ਮੈਨੂੰ ਸ਼ਾਂਤੀ ਮਿਲ ਸਕਦੀ ਹੈ।"

"ਐਡੀ ਚਿੰਤਾ ਵਾਲੀ ਕੋਈ ਗੱਲ ਨਹੀਂ ਪੁੱਤਰ।"

ਸਖ਼ਤ ਪਛਤਾਵੇ ਦੀ ਅਵਾਜ਼ ਵਿੱਚ ਬੋਲੀ ਨਿੰਗਵਾ

"ਵੱਡੀ ਛੋਟੀ ਕੋਈ ਵੀ ਗੱਲ ਹੋਵੇ, ਮੇਰੀ ਮਾਂ ਨੂੰ ਨਰਾਜ਼ ਕਰਨ ਵਾਲੀ ਕੋਈ ਵੀ ਗੱਲ ਮੇਰੇ ਲਈ ਛੋਟੀ ਨਹੀਂ — ਕੀ ਹੋਇਐ ਦਸ ਮਾਂ।"

"ਕਲ ਸ਼ੁਕਰਵਾਰ ਸੀ ਨਾ ?"

"ਸ਼ੁਕਰਵਾਰ ਸੀ — ਹੋਵੇਗਾ, ਮੈਨੂੰ ਕੋਈ ਵਾਰ, ਤਿਥੀ ਯਾਦ ਨਹੀਂ ਅੱਵਾ, ਤੂੰ ਸੁਕਰਵਾਰ ਕਹਿਨੀਂ ਏ ਤਾਂ ਸ਼ੁਕਰਵਾਰ ਹੀ ਹੋਵੇਗਾ, ਕੀ ਹੋਇਆ ?"

"ਮੇਰੀ ਖ਼ਾਸ ਦਾਸੀ ਹੈ ਨਾਂ ਸੂਰਵਾ ਉਸਦੇ ਪੁੱਤਰ ਦੀ ਤਬੀਅਤ ਠੀਕ ਨਹੀਂ ਸੀ — ਪੁੱਤਰ ਨੂੰ ਸ਼ਾਇਦ ਡਰ ਕਰਕੇ ਬੁਖਾਰ ਚੜ੍ਹਿਐ, ਸੋਚਕੇ, ਉਸ ਦੇਵੀ ਦੀ ਪੂਜਾ ਕਰਾਕੇ, ਪ੍ਰਸ਼ਾਦ ਲਿਆਉਣ ਲਈ ਕਲ ਸ਼ਾਮੀਂ ਫਲ ਫੁਲ ਨਾਰੀਅਲ ਦੀ ਭੇਟਾ ਦੇ ਕੇ ਪਤੀ ਨੂੰ ਉਚੰਗਮਾਂ ਦੇ ਮੰਦਿਰ ਭੇਜਿਆ। ਮੰਗਲਵਾਰ ਤੇ ਸ਼ੁਕਰਵਾਰ, ਉਥੇ ਐਨੀ ਭੀੜ ਹੁੰਦੀ ਏ, ਤੈਨੂੰ ਪਤਾ ਨਹੀਂ ਕਿ ਬੱਸ ਧੱਕਮ ਧੱਕਾ ਹੋ ਜਾਂਦੈ। ਕਲ ਕਈ ਵੱਡੇ ਬੰਦੇ ਆਏ ਹੋਏ ਸਨ ਪੂਜਾ ਵਾਸਤੇ, ਜਿੰਨਾਂ ਚਿਰ ਉਹਨਾਂ ਦੀ ਪੂਜਾ ਨਾ ਮੁਕਦੀ, ਇਸ ਗਰੀਬ ਨਾਲ ਕਿਸ ਗਲ ਕਰਨੀਂ ਸੀ। ਸਾਰਿਆਂ ਤੋਂ ਬਾਦ ਇਸਦੀ ਵਾਰੀ ਆਈ। ਪੁਜਾਰੀ ਕੋਲੋਂ ਪੂਜਾ ਕਰਾਈ ਤੇ ਪ੍ਰਸ਼ਾਦ ਲੈਕੇ ਆ ਰਿਹਾ ਸੀ ਕਿ ਬੁਰਜਨਹੱਟੀ ਕੋਲ, ਉਸਦਾ ਅਖ਼ੀਰਲਾ ਘਰ ਹੈ, ਘਰ ਅਉਣ ਤਕ ਬੜੀ ਦੇਰ ਹੋ ਗਈ। ਕੱਲਾ ਹੀ ਸੁੰਨਸਾਨ ਗਲੀਆਂ ਵਿੱਚ ਤੁਰਿਆ ਆ ਰਿਹਾ ਸੀ ਕਿ ਤਲਵਾਰ ਚੌਂਕੀ ਵਾਲਿਆਂ ਨੇ ਉਸਨੂੰ ਵੇਖ ਲਿਆ ਤੇ ਫੜਕੇ ਲੈ ਗਏ। ਉਸ ਬੜਾ ਕਿਹਾ ਕਿ ਉਹ ਪੂਜਾ ਕਰਕੇ ਆ ਰਿਹੈ। ਉਹਨਾਂ ਇਕ ਨਾ ਸੁਣੀ। ਆਖਣ ਲੱਗੇ 'ਆਪਣੀ ਸਾਰੀ, ਪੂਜਾ ਪੁਰਾਣ ਕਲ ਸਵੇਰੇ ਤਲਵਾਰ ਚਾਵੜੀ ਵਾਲਿਆਂ ਨੂੰ ਦਸੀ।' ਐਸ ਵੇਲੇ ਬਾਹਰ ਘੁੰਮਣ ਵਾਲਿਆਂ ਨੂੰ ਫੜਨ ਦਾ ਸਾਨੂੰ ਹੁਕਮ ਹੋਇਐ। ਕਹਿਕੇ ਉਸਨੂੰ ਫੜਕੇ ਲੈ ਗਏ। ਵਿਚਾਰੀ ਸੂਰਵਾ ਬੀਮਾਰ ਬੱਚੇ ਨੂੰ ਝੋਲੀ ਵਿੱਚ ਲੈਕੇ ਬੈਠੀ, ਪਤੀ ਦੀ ਕੋਈ ਉਘ ਸੁੱਘ ਨਹੀਂ — ਸਾਰੀ ਰਾਤ ਚਿੰਤਾ ਵਿੱਚ ਪਈ ਰੋਂਦੀ ਰਹੀ — ਦਿਨ ਚੜ੍ਹਦਿਆਂ ਹੀ ਭੱਜੀ ਭੱਜੀ ਆਈ, 'ਅੱਵਾ ਰਾਤੀ ਮੇਰਾ ਪਤੀ ਮੰਦਿਰ ਗਿਆ, ਘਰ ਵਾਪਸ ਨਹੀਂ ਆਇਆ। ਤੁਸੀ ਉਸਨੂੰ ਲਭਵਾਉ ਮੇਰੇ ਪੈਰਾਂ ਤੇ ਡਿੱਗ ਪਈ। ਮੈਂ ਮਹਿਲ ਦੇ ਨੌਕਰ

ਨੂੰ ਭੇਜਿਆ, ਉਸ ਸਾਰੇ ਪਾਸੇ ਢੂੰਡ ਢੂੰਡਕੇ ਆਕੇ ਦਸਿਆ ਕਿ ਉਹ ਤਲਵਾਰ ਚਾਵੜੀ ਵਿੱਚ ਹੈ । ਮੈਂ ਨੌਕਰ ਭੇਜਿਆ ਤਾਂ ਤਲਵਾਰ ਚਾਵੜੀ ਵਾਲੇ ਉਸਦੇ ਆਦਮੀ ਨੂੰ ਲੈਕੇ ਇਥੇ ਆਏ ਤੇ ਮੇਰਾ ਭਰੋਸਾ ਦਿਵਾਉਣ ਤੇ ਉਹਨਾਂ ਉਸਨੂੰ ਛਡਿਆ । ਇਹਨਾਂ ਪਤੀ ਪਤਨੀਂ ਨੂੰ ਜੋ ਦੁਖ ਮੁਸੀਬਤ ਝੇਲਨੀਂ ਪਈ, ਸੁਣਕੇ ਮੇਰਾ ਮਨ ਬੜਾ ਬੇਚੈਨ ਹੋਇਆ ਪੁੱਤਰ, ਇਸੇ ਲਈ ਤੈਨੂੰ ਵੇਖਦਿਆਂ ਇਹ ਪੁੱਛ ਲਿਆ ਇਹ ਕੀ ਐਡਾ ਸਖ਼ਤ ਹੁਕਮ ਏ ਪੁੱਤਰ ? ਮੰਦਿਰ ਜਾਣਾ ਵੀ ਅਪਰਾਧ ਏ ? ਹੱਥ ਵਿੱਚ ਫੜੇ ਫੁੱਲ ਨਾਰੀਅਲ ਦਾ ਪ੍ਰਸ਼ਾਦ ਵੇਖਕੇ ਵੀ ਇਤਬਾਰ ਨਹੀਂ ਹੁੰਦਾ ? ਛੋਟੇ ਮੋਟੇ ਲੋਕਾਂ ਨੂੰ ਜੇ ਇਹ ਇਸ ਤਰ੍ਹਾਂ ਹੀ ਤੰਗ ਕਰਦੇ ਰਹੇ ਤਾਂ ਉਹ ਦੁਖੀ ਹੋਕੇ ਕਿੰਨਾ ਕੋਸਣਗੇ । ਉਹਨਾਂ ਨੂੰ ਦੁਖੀ ਕਰਕੇ ਇਹ ਦੁਰਗ ਬਚਿਆ ਰਹਿ ਸਕਦੇ — ਅਸੀਂ ਬਚੇ ਰਹਾਂਗੇ — ਤੂੰ ਹੀ ਦਸ ?"

ਕਹਿਕੇ ਉਸ ਮਨ ਵਿਚਲੀ ਸਾਰੀ ਹਵਾੜ ਕੱਢ ਦਿੱਤੀ । ਗੱਲਾਂ ਕਰਦਿਆਂ ਅੱਖਾਂ ਵਿੱਚ ਆਏ ਹੰਝੂ ਉਸ ਪੂੰਝ ਛਡੇ ।

ਮਾਂ ਦੀਆਂ ਗੱਲਾਂ ਚੁਪਚਾਪ ਸੁਣਦੇ ਮਦਕਰੀਨਾਇਕ ਨੇ ਸੁਖ ਦਾ ਸਾਹ ਲਿਆ ।

"ਬਸ ਏਨੀ ਹੀ ਗੱਲ ਏ, ਮੈਂ ਤਾਂ ਸਮਝਿਆ ਪਤਾ ਨਹੀਂ ਕੀ ਅਨਹੋਣੀ ਵਾਪਰ ਗਈ ਏ — ਇਹ ਬੜੀ ਛੋਟੀ ਜਿਹੀ ਗੱਲ ਏ—" ਬੋਲਿਆ

"ਛੋਟੀ ਗੱਲ, ਸਾਡੇ ਲਈ, ਤੇਰੇ ਲਈ ਇਹ ਛੋਟੀ ਗੱਲ ਹੈ, ਪਰ ਬੀਮਾਰ ਬੱਚੇ ਨੂੰ ਝੋਲੀ ਵਿੱਚ ਲੈਕੇ ਬੈਠੀ ਪਤੀ ਦੀ ਕੋਈ ਖ਼ਬਰ ਨਾ ਹੋਵੇ, ਰਾਤ ਸਾਰੀ ਡਰ ਨਾਲ ਰੋਂਦੀ ਉਸ ਗਰੀਬਣੀ ਲਈ ਛੋਟੀ ਗੱਲ ਨਹੀਂ । ਗਰੀਬਾਂ ਦੇ ਦੁੱਖਾਂ ਵਲੋਂ ਸਾਨੂੰ ਲਾਪ੍ਰਵਾਹ ਨਹੀਂ ਹੋਣਾ ਚਾਹੀਦਾ ਪੁੱਤਰ ।" ਪੁੱਤਰ ਨੂੰ ਜਿਵੇਂ ਦੰਡ ਦਿੰਦਿਆਂ ਬੋਲੀ ਨਿੰਗਵਾ

"ਅੱਵਾ ਗਰੀਬਾਂ ਨਾਲ ਮੈਨੂੰ ਕੋਈ ਘਿਰਣਾ ਨਹੀਂ, ਨਾਂ ਉਹਨਾਂ ਵਲੋਂ ਲਾਪ੍ਰਵਾਹ ਹਾਂ । ਉਹ ਵੀ ਸਾਡੇ ਵਾਂਗ ਹੀ ਮਨੁੱਖ ਹਨ, ਇਹ ਮੈਂ ਜਾਨਦਾ ਹਾਂ । ਪਰ ਕੀ ਕੀਤਾ ਜਾਵੇ, ਲੜਾਈ ਦਾ ਸਮਾਂ ਸਿਰ ਤੇ ਆ ਰਿਹਾ ਹੈ, ਰਾਤੀਂ ਦਸ ਵਜੇ ਤੋਂ ਬਾਦ ਸ਼ਹਿਰ ਵਿੱਚ ਕਲਿਆਂ ਘੁੰਮਣਾ ਮਨ੍ਹਾ ਹੈ । ਜਿਹੜਾ ਵੀ ਦਿਸਿਆ, ਉਸਨੂੰ ਫੜਕੇ ਤਲਵਾਰ ਚੌਂਕੀ ਵਿੱਚ ਬੰਦ ਕਰਕੇ, ਸਵੇਰੇ ਉਸਤੇ ਸੋਚਵਿਚਾਰ ਕੀਤੀ ਜਾਵੇ, ਮੈਂ ਹੀ ਇਹ ਹੁਕਮ ਦਿੱਤਾ ਹੈ । ਸਾਰੇ ਸ਼ਹਿਰ ਵਿੱਚ ਢੰਡੋਰਾ ਪਿਟਵਾ ਕੇ ਦਸਿਆ ਹੈ । ਇਹ ਸਾਰਿਆਂ ਲਈ ਇਕੋ ਹੁਕਮ ਹੈ — ਅਮੀਰ ਗਰੀਬ ਸਭ ਲਈ । ਜਿਹੜਾ ਵੀ ਇਸਦੀ ਉਲੰਘਣਾ ਕਰੇਗਾ, ਉਸਨੂੰ ਸਜ਼ਾ ਮਿਲੇਗੀ । ਇਸ ਵਿੱਚ ਤਲਵਾਰ ਚਾਵੜੀ ਵਾਲਿਆਂ ਦਾ ਕੋਈ ਦੋਸ਼ ਨਹੀਂ । ਯੁਧ ਕਾਲ ਵਿੱਚ ਇਹ ਸਭ ਹੁੰਦਾ ਹੈ ਅੱਵਾ !" ਮਾਂ ਨੂੰ ਅਰਾਮ ਨਾਲ ਕਾਨੂੰਨ ਸਮਝਾਂਦਿਆਂ ਦਸਿਆ । ਪਰ ਉਸਦੀਆਂ ਗੱਲਾਂ ਨਾਲ ਨਿੰਗਵਾ ਦੇ ਮਨ ਨੂੰ ਕੋਈ ਤਸੱਲੀ ਨਾ ਹੋਈ ।

"ਤੂੰ ਜਿੰਨੇ ਮਰਜ਼ੀ ਨਿਯਮ, ਕਨੂੰਨ ਬਣਾ, ਪਰ ਇਹ ਨਿਯਮ ਅੰਨ੍ਹੇ ਨਾਂ ਹੋਣ । ਲੋਕੀ ਇਹਨਾਂ ਕਾਨੂੰਨਾਂ ਦੀ ਖੁਸ਼ੀ ਖੁਸ਼ੀ ਪਾਲਣਾ ਕਰਨ । ਨਹੀਂ ਤਾਂ ਇਹ

ਜਬਰਦਸਤੀ ਕਰਾਇਆ ਮਾਘ ਦਾ ਨਹਾਉਣਾ ਹੋ ਜਾਵੇਗਾ । ਇਹ ਪਿੰਡ, ਇਹ ਕਿਲਾ ਬਚਿਆ ਰਹੇਗਾ, ਲੋਕਾਂ ਦੇ ਪ੍ਰੇਮ ਨਾਲ, ਤੇਰੇ ਨਿਯਮਾਂ ਕਾਨੂੰਨਾਂ ਨਾਲ ਨਹੀਂ—"

"ਤੂੰ ਠੀਕ ਕਹਿਣੀ ਏ ਅੱਵਾ, ਤੂੰ ਦਸ, ਇਸ ਲਈ ਮੈਂ ਕੀ ਕਰਾਂ ?"

"ਹੁਕਮ ਦੇਣ ਵਾਲੇ ਬੰਦੇ, ਉਹਨਾਂ ਨੂੰ ਪਾਲਣ ਕਰਨ ਵਾਲਿਆਂ ਦੇ ਦੁਖਾਂ ਸੁਖਾਂ ਦਾ ਧਿਆਨ ਰਖਣ । ਕਾਨੂੰਨ ਇਸ ਤਰ੍ਹਾਂ ਦੇ ਹੋਣ ਕਿ ਲੋਕੀ ਪਿਆਰ ਨਾਲ ਉਹਨਾਂ ਦਾ ਪਾਲਣ ਕਰਨ । ਪਰਮਾਤਮਾ ਨੇ ਤੈਨੂੰ ਅਧਿਕਾਰ ਦਿੱਤਾ ਹੈ, ਹੁਣ ਯੁਧਕਾਲ ਹੈ ਤੈਨੂੰ ਲੋੜੀਂਦੇ ਹੁਕਮ ਦੇਣੇ ਪੈਣੇ ਹਨ । ਉਹਨਾਂ ਨੂੰ ਤੋੜਨ ਵਾਲਿਆਂ ਨੂੰ ਫੜਨ ਲਈ ਤੁਹਾਡੇ ਕੋਲ ਸੈਨਾ ਹੈ — ਸਾਰਾ ਪ੍ਰਬੰਧ ਹੈ । ਪਰ ਗਰੀਬਾਂ ਦੇ ਦੁਖ ਭੁਲਾਕੇ ਹੁਕਮ ਨਾਂ ਦੇਹ — ਤੁਸੀ ਲੋਕਾਂ ਦੇ ਦੁਖ ਸੁਖ ਵੇਖਕੇ ਹੁਕਮ ਦਿਉ ਉਹ ਇਸ ਹੁਕਮ ਪਿਛਲੇ ਨਿਯਮ, ਕਾਰਨ ਸਮਝਣ । ਇਸ ਤਰ੍ਹਾਂ ਕਰਨ ਨਾਲ ਤੁਹਾਡੇ ਨਿਯਮਾਂ ਦੀ ਪਾਲਣਾ ਵੀ ਹੋ ਜਾਵੇਗੀ ਤੇ ਲੋਕਾਂ ਨੂੰ ਵੀ ਕਸ਼ਟ ਨਹੀਂ ਉਠਾਣਾ ਪਏਗਾ । ਯੁੱਧਕਾਲ ਹੋਣ ਕਾਰਨ ਲੋਕਾਂ ਨੂੰ ਭੁਲਾਕੇ ਸੈਨਾ ਦੇ ਦੜਵਾਈਆਂ ਦੀ ਗੱਲ ਸੁਣਕੇ ਹੁਕਮ ਦੇ ਦੇਣ ਨਾਲ ਕਿਵੇਂ ਹੋਵੇਂਗਾ ? ਹੁਣ ਬਾਹਰੋਂ ਦੁਸ਼ਮਨ ਆ ਰਿਹਾ ਹੈ । ਆਪਣੇ ਲੋਕਾਂ ਨੂੰ ਆਪਣੇ ਪਾਸੇ ਰੱਖਣ ਲਈ ਉਹਨਾਂ ਨੂੰ ਜਿੱਤਣ ਲਈ ਦੀ ਲੋੜ ਹੈ — ਜੇ ਇੰਜ ਨਾ ਕੀਤਾ ਤਾਂ ਤੇਰੀ ਆਪਣੀ ਜਨਤਾ ਹੀ ਜੇ ਤੇਰੇ ਉਪਰ ਟੁੱਟ ਪਈ ਤਾਂ ਫਿਰ ? ਜਨਾਨੀ ਨੂੰ ਹੱਥ ਪਉਣ ਵਾਲੇ ਦੜਵਾਈ ਮੁੱਦਣਾ ਦਾ ਕੀ ਹੋਇਆ ਸੀ ? ਤੈਨੂੰ ਜੇ ਪਿਆਰ ਨਾ ਹੋਵੇ ਤਾਂ ਮੇਰੀ ਮਮਤਾ ਕਿਵੇਂ ਬਚੀ ਰਹਿ ਸਕਦੀ ਹੈ ? ਜੇ ਲੋਕੀ ਤੈਨੂੰ ਨਾਂ ਚਹੁੰਦੇ ਹੋਣਗੇ ਤਾਂ ਤੇਰਾ ਰਾਜ ਕਿਵੇਂ ਬਚਿਆ ਰਹਿ ਸਕਦਾ ਹੈ ? ਸੋਚਕੇ ਵੇਖ ਇਹ ਗੱਲ ਪੁੱਤਰ — ਮੈਂ ਕਈ ਕੁੱਛ ਬੋਲ ਗਈ ਹਾਂ, ਪੁੱਤਰ ਬੁਰਾ ਨਾ ਮਨਾਈ । ਜੇ ਮੇਰੀ ਗੱਲ ਠੀਕ ਲੱਗੀ ਤਾਂ ਮੰਨੀ, ਨਹੀਂ ਤਾਂ ਰਹਿਣ ਦੇਹ ।" ਆਪਣੇ ਮਨ ਦੀ ਗੱਲ ਨਿੰਗਾਵਾ ਨੇ ਖੋਹਲਕੇ ਕਹਿ ਦਿੱਤੀ ।

ਆਪਣੀ ਮਾਂ ਦੀ ਇਕ ਇਕ ਗੱਲ ਧਿਆਨ ਨਾਲ ਸੁਣੀ ਮਦਕਰੀਨਾਇਕ ਨੇ । ਉਹਨਾਂ ਬਾਰੇ ਮਨ ਵਿੱਚ ਸੋਚਵਿਚਾਰ ਕੀਤੀ ਤਾਂ ਉਹ ਠੀਕ ਜਾਪੀਆਂ ।

"ਤੂੰ ਠੀਕ ਕਹਿ ਰਹੀ ਏਂ, ਅੱਵਾ, ਮੇਰੇ ਕੋਲੋਂ ਭੁੱਲ ਹੋ ਗਈ, ਇਹ ਭੁੱਲ ਸੁਧਾਰਾਂਗਾ — ਪੁੱਤਰ ਦੀ ਗਲਤੀ ਤੇ ਗੁੱਸਾ ਨਾ ਮਨਾ । ਤੇਰੇ ਜਿੰਨੀ ਦੂਰਅੰਦੇਸ਼ੀ ਤੇਰੇ ਪੁੱਤਰ ਵਿੱਚ ਨਹੀਂ ।" ਚਿੰਤਾ ਤੇ ਪਸਚਾਤਾਪ ਭਰੀ ਅਵਾਜ਼ ਵਿੱਚ ਬੋਲਿਆ ।

"ਤੂੰ ਸਾਰੇ ਦੇਸ਼ ਤੇ ਰਾਜ ਕਰਨ ਵਾਲਾ ਰਾਜਾ ਹੈ, ਮੈਂ ਤੈਨੂੰ ਮੱਤ ਦੇਣ ਜੋਗੀ ਨਹੀਂ ਹੈਗੀ । ਮੇਰੀਆਂ ਗੱਲਾਂ ਤਾਂ ਤੀਵੀਆਂ ਦੀਆਂ ਗੱਲਾਂ ਹਨ । ਦਿਮਾਗ ਦੀਆਂ ਗੱਲਾਂ ਨਹੀਂ—" ਉਸਦੀਆਂ ਗੱਲਾਂ ਕਾਰਨ ਪੁੱਤਰ ਦੁੱਖੀ ਹੋਇਆ ਸੀ, ਵੇਖਕੇ ਉਹ ਵੀ ਬੇਚੈਨ ਹੋ ਗਈ ।

"ਉਂ ਹੂੰ, ਸੌ ਦਿਮਾਗ ਜੋ ਨਹੀਂ ਸੋਚ ਸਕੇ, ਉਹ ਇਕ ਕੋਮਲ ਸੂਖ਼ਮ ਆਦਰ ਨੇ ਮਹਿਸੂਸ ਕਰ ਲਿਆ । ਤਾਕਤ ਦਾ ਨਸ਼ਾ ਮੇਰੇ ਸਿਰ ਨੂੰ ਚੜ੍ਹ ਜਾਣ ਕਾਰਨ ਮੈਂ ਅੰਨ੍ਹਾਂ ਹੋ ਗਿਆ ਸਾਂ — ਅੰਨ੍ਹਾਂ ਹੋਣ ਦੇ ਬਾਦ ਹੀ ਬੰਦਾ ਠੁੱਡਾ ਖਾਕੇ ਡਿੱਗਦਾ ਹੈ

— ਤੇਰੀਆਂ ਗੱਲਾਂ ਵਿੱਚ ਕੋਈ ਗਲਤੀ ਨਹੀਂ — ਅੱਵਾ — ਠੀਕ ਏ ਆਪਣੀ ਭੁੱਲ ਸੁਧਾਰਾਂਗਾ — ਅਗੋਂ ਵੀ ਇਵੇਂ ਕਰਦੀ ਰਹੀਂ ਅੱਵਾ, ਮੇਰੇ ਤੋਂ ਜਦੋਂ ਕੋਈ ਗਲਤੀ ਹੋ ਜਾਵੇ ਸਾਫ਼ ਸਾਫ਼ ਕਹਿ ਦੇਵੀਂ ਅੱਵਾ — ਬਿਨਾਂ ਡਰ ਦੇ ਗਲ ਕਰਨ ਦੀ ਸ਼ਕਤੀ ਤੇਰੇ ਕੋਲ ਹੀ ਹੈ, ਬਾਕੀ ਦੇ ਸਾਰੇ ਤਾਂ ਮੇਰੇ ਨਾਇਕ ਹੋਣ ਦੇ ਲਿਹਾਜ਼ ਤੇ ਡਰ ਨਾਲ ਜੋ ਮੈਂ ਕਹਿਣਾ, ਉਸੇ ਨੂੰ ਠੀਕ ਕਹਿ ਦਿੰਦੇ ਹਨ, ਉਹਨਾਂ ਦੀਆਂ ਗੱਲਾਂ ਸੁਣ ਸੁਣ ਕੇ ਮੈਨੂੰ ਇਹ ਭਰਮ ਹੋ ਗਿਆ ਹੈ ਕਿ ਮੈਂ ਕੋਈ ਗਲਤ ਕੰਮ ਕਰਦਾ ਹੀ ਨਹੀਂ। ਤੂੰ ਸਾਫ਼ ਸਾਫ਼ ਗੱਲ ਕਰਕੇ ਮਾਂ ਦਾ ਫ਼ਰਜ਼ ਨਿਭਾ ਦਿੱਤਾ। ਤੇਰੀ ਗੱਲ ਕਦੀ ਨਹੀਂ ਭੁੱਲਣ ਲੱਗਾ।" ਮਾਂ ਨੂੰ ਵਚਨ ਦੇਣ ਦੇ ਲਹਿਜੇ ਵਿੱਚ ਬੋਲੇ ਮਦਕਰੀ-ਨਾਇਕ।

"ਮੈਂ ਅੰਨ੍ਹਾਂ ਹੋ ਗਿਆ ਸਾਂ, ਤੂੰ ਮੈਨੂੰ ਫਿਰ ਸੁਜਾਖਾ ਬਣਾ ਦਿੱਤਾ।" ਇਹ ਕਹਿਕੇ ਉਸਨੇ ਆਪਣੇ ਮਾਂ ਦੇ ਪੈਰਾਂ ਨੂੰ ਹੱਥ ਲਾਇਆ। ਪੁੱਤਰ ਦੀਆਂ ਗੱਲਾਂ ਸੁਣ ਮਾਂ ਦਾ ਦਿਲ ਪ੍ਰੇਮ ਨਾਲ ਉਛਲ ਪਿਆ, ਥੱਕੇ ਹਾਰੇ ਆਏ ਪੁੱਤਰ ਨੂੰ ਸਾਹ ਵੀ ਨਾ ਲੈਣ ਦਿੱਤਾ। ਅਉਂਦਿਆਂ ਹੀ ਗੁੱਸੇ ਹੋਣ ਲੱਗ ਪਈ। ਪਸਚਾਤਾਪ ਵਿੱਚ ਪਈ ਮਾਂ ਨੇ ਪੁੱਤਰ ਦਾ ਸਿਰ ਪਲੋਸਿਆ, "ਮੈਂ ਜੋ ਗੱਲਾਂ ਕਹੀਆਂ ਨੇ ਉਹ ਠੀਕ ਨੇ ਕਿ ਗਲਤ, ਇਹ ਤਾਂ ਉਹ ਮਾਂ ਹੀ ਦੱਸ ਸਕਦੀ ਹੈ। ਉਹ ਤਾਂ ਜੋ ਵੀ ਹੈ — ਪਰ ਧੁੱਪ ਵਿਚੋਂ ਆਏ ਪੁੱਤਰ ਨੂੰ ਮੈਂ ਗੁੱਸੇ ਹੋਣ ਵਾਲੀ ਮਾਂ — ਠੀਕ ਮਾਂ ਨਹੀਂ ਸਾਂ। ਖੈਰ ਛੱਡ, ਤੀਵੀਆਂ ਦੀ ਅਕਲ ਹੈ। ਬਿਨਾਂ ਸੋਚੇ ਬੋਲਣਾ ਸ਼ੁਰੂ ਕਰ ਦਿੱਤਾ। ਬੁੱਢੀ ਹੋ ਗਈ ਹਾਂ, ਛੇਤੀ ਹੀ ਉਤਾਵਲੀ ਹੋ ਜਾਂਦੀ ਹਾਂ। ਵਕਤ-ਬੇਵਕਤ ਵੀ ਨਹੀਂ ਵੇਖਦੀ। ਢਿੱਡ ਵਿੱਚ ਗੱਲ ਪਚੀ ਨਹੀਂ, ਝੱਟ ਕਹਿ ਦਿੱਤੀ ਬੁਰਾ ਨਾ ਮਨਾਈ ਪੁੱਤਰ — ਅੰਦਰ ਆ — ਠੰਡਾ ਪੀ ਕੇ ਸਾਹ ਲੈ। ਫਿਰ ਰੋਟੀ ਖਾਂਈ — ਤੇਰੇ ਲਈ ਹਜ਼ਾਰਾਂ ਹੋਰ ਸੋਚਾਂ ਨੇ। ਉਹਨਾਂ ਅਗੇ ਇਹ ਕੋਈ ਵੱਡੀ ਗੱਲ ਨਹੀਂ — ਮੇਰੀ ਗੱਲ ਸੁਣਕੇ ਐਵੇਂ ਆਪਣੇ ਦਿਮਾਗ ਤੇ ਬੋਝ ਨਾ ਪਾਈਂ।" ਨਿੰਗਵਾ ਕਹਿਕੇ ਅੰਦਰ ਚਲੀ ਗਈ। ਮਦਕਰੀਨਾਇਕ ਕੋਈ ਜੁਆਬ ਦੇਏ ਬਿਨਾ ਮਾਂ ਦੇ ਪਿੱਛੇ ਪਿੱਛੇ ਚਲਾ ਗਿਆ।

'ਤੈਨੂੰ ਅਗੇ ਹੀ ਹਜ਼ਾਰਾਂ ਚਿੰਤਾਵਾਂ ਨੇ, ਉਹਨਾਂ ਨਾਲ ਇਸਨੂੰ ਜੋੜਕੇ ਐਵੇਂ ਦਿਮਾਗ ਖਰਾਬ ਨਾ ਕਰੀਂ।' ਨਿੰਗਵਾ ਨੇ ਕਿਹਾ ਸੀ। ਪਰ ਉਸਦੀਆਂ ਗੱਲਾਂ ਮਦਕਰੀਨਾਇਕ ਦੇ ਧੁਰ ਅੰਦਰ ਨੂੰ ਛੂਹ ਗਈਆਂ ਸਨ। ਮਾਂ ਦੀ ਕਹੀ ਗੱਲ ਕਿੰਨੀ ਸੱਚ ਸੀ। ਕਾਨੂੰਨ ਨਿਯਮ ਬਨਾਉਣ ਵਾਲਿਆਂ ਨੇ, ਉਹਨਾਂ ਨੂੰ ਪਾਲਣ ਵਾਲਿਆਂ ਦੇ ਦੁੱਖ ਸੁਖ ਭਲੇ ਬੁਰੇ ਦਾ ਵਿਚਾਰ ਕੀਤੇ ਬਿਨਾ ਹੀ ਨਿਯਮ ਬਣਾ ਦਿੱਤੇ ਸਨ। ਲੋਕੀ ਉਹਨਾਂ ਨੂੰ ਮਰਜ਼ੀ ਨਾਲ ਮੰਨਣ ਹੀ ਨਾਂ ਤਾਂ ਅਜਿਹੇ ਨਿਯਮ ਕਿਤੇ ਬਣੇ ਰਹਿ ਸਕਦੇ ਹਨ।

ਉਸਦੀ ਮਾਂ ਦੀ ਗੱਲ ਭਾਵੇਂ ਸਰਲ ਹਿਰਦੇ ਦੀ ਗੱਲ ਸੀ ਪਰ ਕਿੰਨੀ ਮਹੱਤਵਪੂਰਣ ਸਚਾਈ ਸੀ — ਇਸਦੇ ਬਾਰੇ ਸੋਚਦਿਆਂ ਉਸਨੂੰ ਇਸਦਾ ਅਰਥ ਹੋਰ ਚੰਗੀ ਤਰ੍ਹਾਂ ਸਮਝ ਆ ਗਿਆ।

ਯੁੱਧ-ਸੈਨਾ ਤੇ ਕਿਲੇ ਦੀ ਪਰੀਖਿਆ ਏਨੀ ਹੀ ਕਾਫ਼ੀ ਨਹੀਂ, ਜਨਤਾ ਦੇ ਵਿਸ਼ਵਾਸ ਤੇ ਨਿਸਚੇ ਦੀ ਪਰੀਖਿਆ ਵੀ ਸੀ । ਜੋ ਜਨਤਾ ਨੂੰ ਨਹੀਂ ਚਾਹੀਦਾ, ਉਹ ਧਰਤੀ ਵਾਸਤੇ ਬੇਲੋੜੇ ਬੂਟੇ ਵਾਂਗ ਸੁੱਕ ਜਾਣਾ ਨਿਸਚਿਤ ਸੀ । ਇਸ ਲਈ ਨਿੰਗਵਾ ਨੇ ਦੜਵਾਈ ਮੁੱਦਣੇ ਦੀ ਮਿਸਾਲ ਦਿੱਤੀ ਸੀ । ਮਾਂ ਦੀ ਗੱਲ ਸੌ ਫ਼ੀ ਸਦੀ ਸੱਚ ਸੀ । ਯੁੱਧ ਸਮੇਂ ਹੁਕਮ ਦਿੰਦਿਆਂ ਜਨਤਾ ਦੇ ਨਿੱਤ ਜੀਵਨ ਨੂੰ ਕਸ਼ਟ ਵਿੱਚ ਪਉਣ ਵਾਲੇ ਨਿਯਮਾਂ ਦੀ ਆਗਿਆ ਦੇਣ ਲਗਿਆਂ ਮੈਂ ਇਸ ਗੱਲ ਬਾਰੇ ਕਿਉਂ ਨਾ ਸੋਚਿਆ ।

ਬੁੱਧੀਵਾਨ ਪਰਸ਼ੂਰਾਮਨਾਇਕ ਨੇ ਵੀ ਇਹ ਗੱਲ ਨਹੀਂ ਦੱਸੀ । ਉਮਰ ਵਿੱਚ ਵੱਡੇ ਗਿਆਨ ਵਿੱਚ ਮੁਖੀ ਫੌਜਦੇ ਦੜਵਾਈਆਂ ਨੇ ਲੋਕਾਂ ਦਾ ਧਿਆਨ ਕਿਉਂ ਨਹੀਂ ਦੁਆਇਆ ।

ਆਪਣੇ ਅਧਿਕਾਰਾਂ ਦੇ ਵਾਹਨ ਨੂੰ ਚੁੱਕਣ ਵਾਲਿਆਂ ਦੇ ਹਿਤਾਂ ਦਾ ਖਿਆਲ ਨਾ ਕਰਦਿਆਂ ਹੋਇਆਂ ਦੁਧੋਂ ਭੱਜੀ ਗਾਂ ਨੂੰ ਚਾਬਕ ਮਾਰਕੇ ਉਸਦੇ ਥਣ ਫੜਨ ਵਾਲੇ ਜ਼ਾਲਮ ਦਾ ਕੰਮ ਕੀਤਾ ।

ਮੇਰੇ ਕੋਲੋਂ ਭੁੱਲ ਹੋ ਗਈ — ਮੇਰੀਆਂ ਗੱਲਾਂ ਨੂੰ ਅੱਖਾਂ ਮੀਟਕੇ ਮੰਨਣ ਵਾਲੇ ਪ੍ਰਧਾਨਮੰਤਰੀ ਤੇ ਦੜਵਾਈ ਸਾਰਿਆਂ ਕੋਲੋਂ ਭੁੱਲ ਹੋ ਗਈ । ਇਸਨੂੰ ਠੀਕ ਕਰਨਾ ਹੋਵੇਗਾ — ਜਿੰਨਾ ਜਲਦੀ ਹੋ ਸਕੇ ਇਸ ਭੁੱਲ ਨੂੰ ਸੁਧਾਰਿਆ ਜਾਵੇ ।

ਜੋ ਯੁੱਧ ਅਸੀ ਕਰਨਾ ਚਹੁੰਦੇ ਹਾਂ, ਜਿਸਨੂੰ ਅਸੀ ਟਾਲਿਆਂ ਨਾਂ ਜਾ ਸਕਣ ਵਾਲਾ ਸਮਝਕੇ, ਯੁੱਧ ਕਰਨ ਲਈ ਤਿਆਰ ਹੋ ਰਹੇ ਹਾਂ — ਉਹ ਸਾਡੇ ਲੋਕਾਂ ਨੂੰ ਵੀ ਚਾਹੀਦਾ ਹੈ ਕਿ ਨਹੀਂ ਇਸਦਾ ਜਲਦੀ ਤੋਂ ਜਲਦੀ ਪਤਾ ਲਗਾਣਾ ਹੋਵੇਗਾ — ਅਜ ਜੋ ਭੁੱਲ ਹੋਈ ਹੈ, ਉਸਨੂੰ ਸੁਧਾਰਨਾ ਹੋਵੇਗਾ । ਇਹ ਕੋਈ ਛੋਟਾ ਜਿਹਾ ਯੁੱਧ ਨਹੀਂ ਹੋਣਾ, ਇਕ ਦੋ ਦਿਨਾਂ ਵਿੱਚ ਮੁੱਕਣ ਵਾਲਾ ਵੀ ਨਹੀਂ । ਦੁਸ਼ਮਨ ਜਿੰਨਾ ਬਲਵਾਨ ਹੈ, ਉਤਨਾ ਹੀ ਜ਼ਾਲਮ ਵੀ । ਇਸ ਲਈ ਇਸ ਯੁੱਧ ਵਿੱਚ ਜਿੰਨੀ ਸੈਨਾ ਮਰੇਗੀ, ਉਤਨੇ ਹੀ ਜਨਤਾ ਨੂੰ ਦੁੱਖ ਕਸ਼ਟ ਸਹਾਰਨੇ ਪੈਣਗੇ । ਸਾਡੀ ਜ਼ਿੱਦ, ਸਾਡਾ ਅਭਿਮਾਨ, ਸਾਡੇ ਅਭਿਮਾਨ ਤੇ ਲੱਗੇ ਜ਼ਖ਼ਮਾਂ ਨੂੰ ਉਹ ਮੰਨਣ ਲਈ ਤਿਆਰ ਹਨ ਕਿ ਨਹੀਂ । ਉਹ ਆਪਣੀ ਮਰਜ਼ੀ ਨਾਲ ਸਾਡਾ ਸਾਥ ਦੇਣ ਲਈ, ਸਾਡਾ ਸਮਰਥਨ ਕਰਨ ਲਈ ਰਾਜ਼ੀ ਹਨ ਕਿ ਨਹੀਂ । ਇਹ ਪੰਜਾਲੀ ਐਵੇਂ ਉਹਨਾਂ ਦੇ ਮੋਢਿਆਂ ਤੇ ਐਵੇਂ ਲੱਦ ਦੇਣੀ ਭੁੱਲ ਹੋਵੇਗਾ । ਭਗਤੀ ਦੇ ਨਾਲ ਭਗਵਾਨ, ਪ੍ਰੇਮ ਨਾਲ ਰਾਜਾ, ਵਫ਼ਾਦਾਰੀ ਨਾਲ ਰਾਜ ਨਾ ਹੋਣ ਤਾਂ ਸਭ ਨਿਸਫ਼ਲ । ਜਲਦੀ ਤੋਂ ਜਲਦੀ ਲੋਕਾਂ ਦੇ ਮਨਾਂ ਨੂੰ ਜਾਨਣਾ ਹੋਵੇਗਾ । ਇਹ ਨਿਸਚਾ ਕਰਕੇ, ਪ੍ਰਧਾਨਮੰਤਰੀ ਪਰਸੂਰਾਮ ਨਾਇਕ ਨੂੰ ਬੁਲਾਕੇ ਜੋ ਕੁੱਛ ਹੋਇਆ, ਸਭ ਕੁੱਛ ਉਸਨੂੰ ਵਿਸਥਾਰ ਸਹਿਤ ਦਸਕੇ ਬੋਲੇ "ਕਲ ਦੁਰਗ-ਨਗਰ ਦੇ ਸਾਰੇ ਮੁੱਖ ਵਿਅਕਤੀਆਂ ਦੀ ਸਭਾ ਬੁਲਾਉ । ਅਜੇ ਸਮਾਂ ਹੈ ਅਸੀ ਆਪਣੀ ਭੁੱਲ ਸੁਧਾਰ ਲਈਏ । ਅਜ ਛੋਟੀ ਜਿਹੀ ਗੱਲ ਦੀ ਲਾਪ੍ਰਵਾਹੀ ਕਰਕੇ ਕਲ ਪਛਤਾਉਣਾ ਨਾਂ ਪਵੇ ।" ਉਸਦਾ ਵਿਚਾਰ ਪਰਸੁਰਾਮ ਨਾਇਕ ਨੂੰ ਸਹੀ ਲਗਿਆ ।

"ਠੀਕ ਏ, ਕਲ ਹੀ ਨਗਰ ਦੇ ਮੁਖੀਆ ਨੂੰ ਬੁਲਾਉਂਦਾ ਹਾਂ । ਉਸਦੇ ਲਈ ਲੋੜੀਂਦਾ ਇੰਤਜ਼ਾਮ ਕਰਨ ਲਈ ਬਖ਼ਸ਼ੀ ਚੱਨਾਮਲੱਪਾ ਨੂੰ ਕਹਿੰਦਾ ਹਾਂ । ਅਜੇ ਸਮਾਂ ਹੈ, ਅਸੀ ਆਪਣੀ ਭੁੱਲ ਸੁਧਾਰ ਲਈਏ । ਅਜ ਛੋਟੀ ਜਿਹੀ ਗੱਲ ਦੀ ਲਾਪ੍ਰਵਾਹੀ ਕਰਕੇ ਕਲ ਪਛਤਾਉਣਾ ਨਾਂ ਪਵੇ ।" ਉਸਦਾ ਵਿਚਾਰ ਪਰਸ਼ੂਰਾਮ ਨਾਇਕ ਨੂੰ ਸਹੀ ਲਗਿਆ ।

"ਠੀਕ ਏ, ਕਲ ਹੀ ਨਗਰ ਦੇ ਮੁਖੀਆ ਨੂੰ ਬੁਲਾਉਂਦਾ ਹਾਂ । ਉਸਦੇ ਲਈ ਲੋੜੀਂਦਾ ਇੰਤਜ਼ਾਮ ਕਰਨ ਲਈ ਬਖ਼ਸ਼ੀ ਚੱਨਾਮਲੱਪਾ ਨੂੰ ਕਹਿੰਦਾ ਹਾਂ । ਅੱਵਾ ਨੇ ਸਾਨੂੰ ਰਾਹ ਨਹੀਂ ਦਿਖਾਇਆ, ਇਹ ਤਾਂ ਉਚੰਗਮਾ ਮਾਂ ਨੇ ਸਾਨੂੰ ਰੋਸ਼ਨੀ ਭਰਿਆ ਰਾਹ ਦਿਖਾ ਦਿਤੈ ।"

## 17

ਨਾਇਕ ਦੇ ਹੁਕਮ ਅਨੁਸਾਰ, ਪ੍ਰਧਾਨਮੰਤਰੀ ਦੀ ਤੁਰੰਤ ਬੁਲਾਈ ਸਭਾ ਦਾ ਉਦੇਸ਼ ਕੀ ਸੀ, ਇਹ ਸਭਾ ਵਿੱਚ ਪ੍ਰਮੁੱਖ ਵਿਅਕਤੀਆਂ ਨੂੰ ਬੁਲਾਉਣ ਗਏ ਬਖਸ਼ੀ ਚਨਾਮਲੱਪਾ ਨੂੰ ਵੀ ਨਹੀਂ ਸੀ ਪਤਾ — ਇਸ ਬੁਲਾਵੇ ਨੂੰ ਸਵੀਕਾਰ ਕਰਨ ਵਾਲੇ ਪ੍ਰਮੁੱਖ ਵਿਅਕਤੀਆਂ ਨੂੰ ਵੀ ਸਮਝ ਨਾਂ ਆਈ ।

ਜਦੋਂ ਯੁੱਧ ਦੀਆਂ ਤਿਆਰੀਆਂ ਜ਼ੋਰ ਸ਼ੋਰ ਨਾਲ ਚਲ ਰਹੀਆਂ ਸਨ, ਉਸ ਵੇਲੇ ਸਭਾ ਬੁਲਾਕੇ ਸਮਾਂ ਗੁਆਉਣ ਦਾ ਕੀ ਮਤਲਬ ਸੀ ? ਬਹੁਤੇ ਬੰਦੇ ਇਹੋ ਸੋਚ ਰਹੇ ਸਨ । ਪਰ ਨਾਇਕ ਹੋਰਾਂ ਦਾ ਹੁਕਮ ਤੇ ਪ੍ਰਧਾਨਮੰਤਰੀ ਦਾ ਬੁਲਾਵਾ ਸੀ, ਨਾਂਹ ਕਿਸ ਤਰ੍ਹਾਂ ਕਹਿ ਸਕਦੇ ਸੀ — ਨਾਂ ਹੀ ਇਸ ਬਾਰੇ ਕੋਈ ਚਰਚਾ ਕਰਨ ਦੀ ਉਹਨਾਂ ਨੂੰ ਕੋਈ ਹਿੰਮਤ ਪਈ । 'ਠੀਕ ਏ, ਉਹਨਾਂ ਬੁਲਾਇਆ, ਜਾਣਾ, ਸਾਡਾ ਫ਼ਰਜ਼ ਏ । ਅਗੋਂ ਉਹ ਜਿਵੇਂ ਕਹਿਣਗੇ, ਕਰ ਲਵਾਂਗੇ ।' ਉਹਨਾਂ ਫੈਸਲਾ ਕਰ ਲਿਆ । ਠੀਕ ਸਮੇਂ ਤੇ ਸਾਰੇ ਸਭਾਗ੍ਰਹਿ ਵਿੱਚ ਕੱਠੇ ਹੋਕੇ ਨਾਇਕ ਹੋਰਾਂ ਦੇ ਅਉਣ ਦੀ ਉਡੀਕ ਕਰਨ ਲੱਗੇ ।

ਰਾਜਉਚਿੱਤ ਪਰ ਸਾਧਾਰਣ ਪੁਸ਼ਾਕ ਪਾਕੇ, ਥੋਹੜੇ ਜਿਹੇ ਰਾਜ ਚਿੰਨ੍ਹਾਂ, ਨਾਲ ਸਭਾ ਵਿੱਚ ਪ੍ਰਵੇਸ਼ ਕੀਤਾ । ਸਭਾ ਵਿੱਚ ਬੈਠਿਆਂ ਦਾ ਸਤਿਕਾਰ ਸਵੀਕਾਰ ਕਰਕੇ ਆਸਣ ਤੇ ਬੈਠ ਗਏ ਤੇ ਸਾਹਮਣੇ ਬੈਠੇ ਸ਼ਹਿਰ ਦੇ ਮੁਖ਼ ਵਪਾਰੀਆਂ, ਅੱਡ ਅੱਡ ਜਾਤੀਆਂ ਦੇ ਨੇਤਾਵਾਂ ਨੂੰ ਆਪਣੇ ਵਲ ਵੇਖਦਿਆਂ ਵੇਖਕੇ ਬੋਲੇ "ਅਜ ਅਸੀ ਤੁਹਾਨੂੰ ਸਾਰਿਆਂ ਨੂੰ ਜਿਸ ਉਦੇਸ਼ ਨਾਲ ਬੁਲਾਇਆ ਹੈ, ਉਹ ਤੁਹਾਨੂੰ ਪ੍ਰਧਾਨਮੰਤਰੀ ਦੱਸਣਗੇ । ਤੁਸੀ ਸਾਰੇ ਨਗਰ ਦੇ ਵੱਡੇ ਵਡੇਰੇ ਹੋ, ਤੁਹਾਨੂੰ ਸਾਡੇ ਵਿੱਚ, ਇਸ ਰਾਜ ਵਿੱਚ ਵਿਸ਼ਵਾਸ ਹੈ ਇਸ ਲਈ ਮੈਂ ਚਹੁੰਦਾ ਹਾਂ ਕਿ ਪ੍ਰਧਾਨਮੰਤਰੀ ਦੇ ਦੱਸੇ ਉਦੇਸ਼ ਬਾਰੇ ਤੁਸੀ ਆਪਣੇ

ਵਿਚਾਰ ਬਿਨਾ ਕਿਸੇ ਡਰ ਦੇ ਝਿਜਕ ਦੇ ਪ੍ਰਗਟ ਕਰੋ ।" ਨਾਇਕ ਹੋਰਾਂ ਵਲੋਂ ਸੂਚਨਾ ਮਿਲਣ ਤੇ ਪ੍ਰਧਾਨਮੰਤਰੀ ਉੱਠ ਖਲੋਤੇ — "ਵਡੇਰਿਓ, ਅਜ ਸਾਡਾ ਰਾਜ ਦੁਸ਼ਮਨ ਦੇ ਹਮਲੇ ਦਾ ਸਾਹਮਣਾ ਕਰਨ ਲਈ ਤਿਆਰ ਹੋ ਰਿਹਾ ਹੈ — ਇਹ ਤੁਸੀ ਸਾਰੇ ਹੀ ਜਾਣਦੇ ਹੋ । ਇਸ ਕਠਿਨਾਈ ਦੇ ਸਮੇਂ ਦੁਰਗ ਦੀ ਰਖਿਆ ਲਈ, ਦੜਵਾਈਆਂ ਦੀ ਸਲਾਹ ਨਾਲ ਕੁੱਛ ਨਿਯਮ ਬਣਾਕੇ, ਢੰਡੋਰਾ ਪਿਟਵਾਕੇ, ਤੁਹਾਨੂੰ ਸਾਰਿਆਂ ਨੂੰ ਉਸਤੋਂ ਜਾਣੂ ਕਰਵਾਇਆ ਗਿਆ । ਯੁੱਧ ਸਮੇਂ ਦੇ ਕੁੱਛ ਕਰੜੇ ਨਿਯਮਾਂ, ਕਾਨੂੰਨਾਂ ਕਰਕੇ ਤੁਹਾਡੇ ਨਿਤਜੀਵਨ ਦੇ ਵਿਹਾਰ ਵਿੱਚ ਕੁੱਛ ਰੁਕਾਵਟਾਂ ਆ ਰਹੀਆਂ ਹਨ, ਇਸ ਲਈ ਕਈਆਂ ਵਲੋਂ ਇਸ ਤਕਲੀਫ਼ ਕਾਰਨ ਸ਼ਿਕਾਇਤਾਂ ਆਈਆਂ ਹਨ । ਅਸੀ ਨਿਯਮ ਬਣਾਏ ਕੁੱਛ ਦੜਵਾਈਆਂ ਦੀ ਸਲਾਹ ਨਾਲ, ਦੁਰਗ ਦੀ ਰਖਿਆ ਦੇ ਦ੍ਰਿਸ਼ਟੀਕੋਣ ਤੋਂ — ਲੋਕਾਂ ਨੂੰ ਕਿਸੇ ਕਸ਼ਟ ਵਿੱਚ ਪਉਣ ਦੇ ਉਦੇਸ ਨਾਲ ਨਹੀਂ । ਇਸ ਲਈ ਯੁੱਧ ਸਮੇਂ ਦੇ ਨਿਯਮਾਂ ਕਾਰਨ ਤੁਹਾਡੇ ਨਿਤ-ਜੀਵਨ ਦੇ ਕਾਰ ਵਿਹਾਰ ਨੂੰ ਬਿਨਾ ਡਰ-ਭੈਅ ਦੇ ਚਲਾਉਣ ਵਿੱਚ ਕੋਈ ਰੁਕਾਵਟ ਹੈ ? ਇਸ ਕਾਰਨ ਤੁਹਾਨੂੰ ਜੋ ਤਕਲੀਫ਼ਾਂ ਹਨ, ਉਹ ਦਸੋ ' ਇਹਨਾਂ ਕਾਨੂੰਨਾਂ ਨੂੰ ਕਿਵੇਂ ਬਦਲਿਆ ਜਾਏ, ਇਸ ਬਾਰੇ ਤੁਸੀ ਬਿਨਾ ਸੰਕੋਚ ਆਪਣੇ ਵਿਚਾਰ ਦਸੋ । ਇਸ ਲਈ ਦੁਰਗ ਦੇ ਵਡੇਰੇ, ਹਿਤੈਸ਼ੀ, ਸੋਚ ਵਿਚਾਰ ਕਰਕੇ ਬਿਨਾ ਕਿਸੇ ਲੁਕਾ ਛਿਪਾ ਦੇ, ਆਪਣੇ ਵਿਚਾਰ ਦੱਸਣ ।" ਵਿਸਥਾਰ ਸਹਿਤ ਉਸ ਦਿਨ ਦੀ ਸਭਾ ਦਾ ਉਦੇਸ਼ ਦਸਦਿਆਂ ਪ੍ਰਧਾਨਮੰਤਰੀ ਨੇ ਕਿਹਾ ।

ਪ੍ਰਧਾਨਮੰਤਰੀ ਦੀ ਗੱਲ ਨੂੰ ਚੁਪਚਾਪ ਬੈਠੀ ਸਭਾ ਨੇ ਸੁਣਿਆ — ਸੁਣਨ ਤੋਂ ਬਾਦ ਵੀ ਕੁੱਛ ਚਿਰ ਉਹ ਮੌਨ ਹੀ ਰਹੀ — ਨਾਇਕ ਦੀ ਇੱਛਾ ਦਾ ਕਿਵੇਂ ਤੇ ਕੀ ਜੁਆਬ ਦੇਣ, ਸੋਚਦੇ, ਇਕ ਦੂਜੇ ਦੇ ਮੂੰਹ ਵੇਖਣ ਲੱਗੇ । ਕਿਸੇ ਨੂੰ ਸਮਝ ਨਹੀਂ ਸੀ ਆ ਰਹੀ ਕਿ ਕੀ ਕਹਿਣਾ । ਕੁੱਛ ਚਿਰ ਸਾਰੇ ਬੜੇ ਬੇਚੈਨ ਰਹੇ — ਫਿਰ ਨਗਰ ਦੇ ਵਪਾਰੀਆਂ ਦੇ ਮੁਖੀ ਕਾਸ਼ੀ ਵਿਸ਼ਵਾਨਾਥ ਭੱਟ ਬੋਲੇ — "ਮਹਾਰਾਜ ਇਥੇ ਕੱਠੇ ਹੋਇਆ ਵਿਚੋਂ ਬਹੁਤ ਸਾਰੇ ਵਪਾਰੀ ਹਨ, ਬਾਕੀ ਦੇ ਅੱਡ ਅੱਡ ਜਾਤੀਆਂ ਦੇ ਮੁਖੀ ਹਨ, ਯੁੱਧ ਦਾ ਸਮਾਂ ਹੋਵੇ ਯਾਂ ਸ਼ਾਂਤੀ ਦਾ, ਮਹਾਰਾਜ ਦੇ ਹੁਕਮ ਅਨੁਸਾਰ ਚਲਨਾ ਹੀ ਅਸੀ ਆਪਣਾ ਕਰਤੱਵ ਸਮਝਦੇ ਹਾਂ । ਹੁਣ ਲੜਾਈ ਦਾ ਸਮਾਂ ਹੈ, ਇਸ ਸਮੇਂ ਮਹਾਰਾਜ, ਪ੍ਰਧਾਨਮੰਤਰੀ ਤੇ ਦੜਵਾਈਆਂ ਨੇ ਸੋਚਕੇ ਦੁਰਗ ਦੀ ਰਖਿਆ ਲਈ ਜੋ ਕਾਨੂੰਨ ਬਣਾਏ ਹਨ, ਉਹਨਾਂ ਨੂੰ ਪਾਲਣਾ ਸਾਡਾ ਕਰਤੱਵ ਹੈ । ਇਸ ਲਈ ਇਸ ਬਾਰੇ, ਅਸੀ ਕੀ ਕਹਿਣੈ ? ਰਖਿਆ, ਸਜ਼ਾ ਸਭ ਬਾਰੇ ਮਹਾਰਾਜ ਸਮਰੱਥ ਹਨ ਇਸ ਲਈ ਇਸ ਵਿਸ਼ੇ ਬਾਰੇ ਸਾਡੇ ਵਿਚਾਰ ਜਾਨਣ ਦੀ ਲੋੜ ਹੀ ਨਹੀਂ, ਸਾਨੂੰ ਤਾਂ ਇਹੋ ਹੀ ਠੀਕ ਜਾਪਦਾ ਹੈ । ਤੁਹਾਡੇ ਕਹੇ ਅਨੁਸਾਰ ਅਸੀ ਚਲਣ ਲਈ ਤਿਆਰ ਹਾਂ ।"

ਕਾਸ਼ੀ ਵਿਸ਼ਵਨਾਥ ਸ਼ੇਟੀ ਦੀ ਗੱਲ ਸੁਣਕੇ ਬਾਕੀਆਂ ਨੂੰ ਵੀ ਗੱਲ ਕਰਨ ਦਾ ਰਾਹ ਲੱਭ ਗਿਆ । ਵੈਂਕਟਕ੍ਰਿਸ਼ਨ ਦੀਕਸ਼ਿਤ ਬੋਲੇ "ਮਹਾਂਸਵਾਮੀ, ਅਸੀ ਬੰਦੂਕ ਤਲਵਾਰ ਵੇਖੀ ਹੋਈ ਹੈ, ਠੀਕ ਏ, ਪਰ ਅਜ ਤਾਂਈ ਇਹਨਾਂ ਨੂੰ ਹੱਥ ਵਿੱਚ ਲੈਕੇ ਨਹੀਂ

ਵੇਖਿਆ । ਅਸੀ ਤਾਂ ਪ੍ਰਮਾਤਮਾ ਅਗੇ ਤੁਹਾਡੀ, ਤੁਹਾਡੇ ਰਾਜ ਦੀ ਭਲਾਈ ਲਈ ਪ੍ਰਾਰਥਨਾ, ਪੂਜਾ, ਹੋਮ ਹਵਨ, ਜਪ-ਤੱਪ ਕਰਨ ਵਾਲੇ ਹਾਂ, ਇਸ ਲਈ ਇਸ ਵਿਸ਼ੇ ਬਾਰੇ ਅਸੀ ਕੀ ਕਹਿ ਸਕਦੇ ਹਾਂ ? ਤੁਸੀ ਮਹਾਰਾਜ ਤੇ ਅਸੀ ਪਰਜਾ — ਮੰਤਰ ਤੰਤਰ ਬਾਰੇ ਪੁੱਛੋ ਤਾਂ ਅਸੀ ਦਸ ਸਕਦੇ ਹਾਂ, ਇਹ ਨਹੀਂ, ਇਹ — ਇਸ ਸ਼ਾਸਤਰ ਵਿਦਿਆ ਤੋਂ ਬਿਨਾਂ, ਸਾਡੇ ਵਰਗਿਆਂ ਲਈ,. ਜਿੰਨ੍ਹਾਂ ਲਈ ਦਰਭਾ ਹੀ ਬ੍ਰਹਮਅਸਤੱਰ ਹੈ — ਉਹ ਯੁੱਧ ਸਮੇਂ ਵਿੱਚ ਤੁਹਾਨੂੰ ਕੀ ਸਲਾਹ ਦੇ ਸਕਦੇ ਹਨ ? ਰਾਜ ਰਖਿਆ ਲਈ ਤੁਸੀ ਜੋ ਵੀ ਪੂਜਾ ਅਰਚਨਾ ਆਖੋ, ਅਸੀ ਉਹ ਨਿਸ਼ਠਾ ਨਾਲ ਕਰਨ ਦਾ ਭਰੋਸਾ ਦਿਵਾ ਸਕਦੇ ਹਾਂ, ਇਸਤੋਂ ਸਿਵਾ ਹੋਰ ਕੋਈ ਗੱਲ ਹੈ ਤਾਂ ਮਹਾਰਾਜ ਹੁਕਮ ਕਰਨ, ਅਸੀ ਉਸਦਾ ਪਾਲਣ ਕਰਾਂਗੇ । ਉਸਤੋਂ ਸਿਵਾ ਦੜਵਾਈਆਂ ਦੇ ਬਣਾਏ ਨਿਯਮ ਠੀਕ ਹਨ ਯਾਂ ਨਹੀਂ, ਇਹ ਦੱਸਣ ਤੋਂ ਅਸੀ ਅਸਮਰੱਥ ਹਾਂ । ਹੁਕਮ ਦੇਣਾ ਰਾਜਕਰਤੱਵ ਹੈ, ਪਾਲਣ ਕਰਨਾ ਪਰਜਾ ਦਾ ਕਰਤੱਵ ਹੈ । ਇਸ ਵਿੱਚ ਸਾਡੇ ਵਿਚੋਂ ਕਿਸ ਕੋਲੋਂ ਵੀ ਕੋਈ ਕੁਤਾਹੀ ਨਹੀਂ ਹੋਵੇਗੀ, ਅਸੀ ਮਹਾਰਾਜ ਦੇ ਪਰਿਵਾਰ-ਗੁਰੂ ਮੌਲੇਸ਼ਵਰ ਨੂੰ ਸਾਖ਼ੀ ਮੰਨਕੇ ਕਹਿੰਦੇ ਹਾਂ । ਮੇਰਾ ਵਿਸ਼ਵਾਸ ਹੈ ਕਿ ਇਥੇ ਸਾਰੇ ਕੱਠੇ ਹੋਇਆ ਦਾ ਵਿਚਾਰ ਵੀ ਇਹੋ ਹੀ ਹੈ । ਇਸ ਲਈ ਪ੍ਰਭੂ ਸਾਨੂੰ ਬੁਲਾਉਣ ਦਾ ਉਦੇਸ਼ ਵਿਸਥਾਰ ਸਹਿਤ ਦਸਕੇ ਸਾਡਾ ਮਾਰਗਦਰਸ਼ਨ ਕਰਨ ।

ਬਾਕੀਆਂ ਨੇ ਵੀ ਇਸ ਗੱਲ ਨਾਲ ਸਹਿਮਤ ਹੋਕੇ, ਮਹਾਰਾਜ ਵਲ ਵੇਖਿਆ । "ਸਭਾ ਵਿੱਚ ਤੁਹਾਨੂੰ ਬੁਲਾਉਣ ਦਾ ਉਦੇਸ਼ ਹੁਣੇ ਹੀ ਪ੍ਰਧਾਨਮੰਤਰੀ ਹੋਰਾਂ ਨੇ ਦਸਿਆ ਹੈ । ਤੁਸੀ ਸਾਰੇ ਕਈ ਪੀੜੀਆਂ ਤੋਂ ਇਥੇ ਰਹਿੰਦੇ ਆ ਰਹੇ ਹੋ, ਐਨੇ ਸਾਲਾਂ ਤੋਂ ਤੁਸੀ ਦੁਰਗ ਦੀ ਪਰਜਾ ਰਹੇ ਹੋ — ਦੁਰਗ ਤੁਹਾਨੂੰ ਆਸਰਾ ਦਿੰਦਾ ਆਇਆ ਹੈ । ਪਹਿਲੇ ਜਿੰਨੇ ਯੁੱਧ ਹੋਏ, ਉਹਨਾਂ ਬਾਰੇ ਤੁਹਾਨੂੰ ਪਤਾ ਹੀ ਹੈ । ਪਰ ਦੁਰਗ ਦੀ ਚੰਗੀ ਕਿਸਮਤ ਤੇ ਤੁਹਾਡੇ ਪੁੰਨਾਂ ਕਰਕੇ ਅਜ ਤਾਂਈ ਕਿਸੇ ਦੁਸ਼ਮਨ ਨੇ ਦੁਰਗ ਤੇ ਹਮਲਾ ਨਹੀਂ ਸੀ ਕੀਤਾ — ਇਸ ਕਰਕੇ ਐਨੇ ਸਾਲ ਯੁੱਧ ਦੇ ਸਮੇਂ ਵੀ ਤੁਹਾਨੂੰ ਕੋਈ ਕਸ਼ਟ ਨਹੀਂ ਸੀ ਸਹਾਰਨਾ ਪਿਆ । ਯੁੱਧ ਤੁਹਾਡੇ ਲਈ ਸੁਣੀ ਸੁਣਾਈ ਗੱਲ ਹੀ ਰਹੀ । ਅਸਲੀ ਯੁੱਧ ਦੀ ਅੱਗ ਤੁਸੀ ਨੇੜਿਉਂ ਨਹੀਂ ਵੇਖੀ । ਇਸ ਅੱਗ ਦਾ ਸੇਕ ਕਿੰਨਾ ਭਿਅੰਕਰ ਹੁੰਦਾ ਹੈ, ਤੁਹਾਨੂੰ ਪਤਾ ਨਹੀਂ । ਅੱਗ ਦੇ ਚੰਗਿਆੜੇ ਨੂੰ ਵੇਖਣ ਤੇ ਹੱਥ ਵਿੱਚ ਫ਼ੜਨ ਜਿੰਨਾ ਫ਼ਰਕ ਹੈ । ਯੁੱਧ ਵੀ ਇਸੇ ਤਰ੍ਹਾਂ ਹੈ । ਅਸੀ ਯੁੱਧ ਦੀ ਅੱਗ ਵਿੱਚ ਸੜਕੇ ਸੁਆਹ ਹੋਏ ਨਗਰ ਅਖੀਂ ਵੇਖੇ ਹਨ । ਯੁੱਧ ਵਿੱਚ ਭਾਵੇਂ ਕੋਈ ਜਿੱਤੇ, ਭਾਵੇਂ ਕੋਈ ਹਾਰੇ, ਯੁੱਧ ਭੂਮੀ ਮਸਾਣ ਬਣ ਜਾਂਦੀ ਹੈ । ਹਰ ਘਰ ਵਿੱਚ ਮੌਤ, ਨਗਰ ਦੀਆਂ ਗਲੀਆਂ ਵਿੱਚ ਮੌਤ ਦੇ ਜਲੂਸ ਨਿਕਲਦੇ ਹਨ । ਘਰ ਢਹਿਕੇ ਮਿੱਟੀ ਵਿੱਚ ਮਿਲ ਜਾਂਦੇ ਹਨ । ਅੰਨ ਸੋਨੇ ਦੇ ਭਾਅ ਵਿਕਦਾ ਹੈ । ਪੀਣ ਵਾਲੇ ਪਾਣੀ ਲਈ ਕਤਾਰਾਂ ਲੱਗ ਜਾਂਦੀਆਂ ਹਨ । ਜਦੋਂ ਕਿਲ੍ਹੇ ਢਹਿੰਦੇ ਹਨ ਤਾਂ ਹਜ਼ਾਰਾਂ ਬੰਦੇ ਪਾਣੀ ਲਈ ਤਰਸਦੇ ਮਰ ਜਾਂਦੇ ਹਨ । ਇਹ ਸਭ ਗੱਲਾਂ ਤੁਸੀ ਸੁਣੀਆਂ ਹੋਣਗੀਆਂ । ਇਸੇ ਤਰ੍ਹਾਂ ਬਾਹਰੋਂ ਜੇ ਕੋਈ ਸ਼ਤਰੂ ਤੁਹਾਨੂੰ ਮਾਰਨ ਆਵੇ ਤੁਹਾਡੀ ਰਖਿਆ

ਲਈ, ਦੁਰਗ ਦੀ ਰਖਿਆ ਲਈ ਚੋਖੇ ਸਾਰੇ ਕਰੜੇ ਨਿਯਮਾਂ ਦੇ ਪਿੰਜਰੇ ਵਿੱਚ ਤੁਹਾਨੂੰ ਬੰਦ ਕਰ ਰਹੇ ਹਾਂ । ਤੁਹਾਡਾ ਵਪਾਰ, ਵਿਹਾਰ, ਖਾਣਾ ਪੀਣਾ, ਅਖੀਰ ਵਿੱਚ ਤੁਰਨਾ ਫਿਰਨਾ ਵੀ ਸਾਡੇ ਕਹੇ ਅਨੁਸਾਰ ਹੋਵੇਗਾ । ਇਹਨਾਂ ਨਿਯਮਾਂ ਦਾ ਜਿਹੜਾ ਪਾਲਣ ਨਹੀਂ ਕਰੇਗਾ, ਉਹ ਦੰਡ ਦਾ ਭਾਗੀ ਹੋਵੇਗਾ । ਇਸ ਲਈ ਯੁੱਧ ਸਿਰਫ਼ ਸਿਪਾਹੀਆਂ ਤੇ ਰਾਜਿਆਂ ਦੀ ਲੜਾਈ ਭਿੜਾਈ ਨਹੀਂ ਰਹਿ ਜਾਂਦਾ, ਇਹ ਤਾਂ ਸਾਡੇ ਬੂਹਿਆਂ ਤੇ ਸਾਡੀ ਜਾਨ ਦਾ ਕਰ ਲੈਣ ਲਈ ਆਇਆ ਮੌਤ ਦਾ ਕਰ-ਅਧਿਕਾਰੀ ਬਣ ਜਾਂਦਾ ਹੈ । ਇਸ ਦ੍ਰਿਸ਼ਟੀ ਤੋਂ ਸੋਚਕੇ ਦਸੋ ਕਿ ਇਸ ਯੁੱਧ ਲਈ ਅਸੀ ਜੋ ਨਿਯਮ ਬਣਾਏ ਹਨ, ਉਹ ਤੁਹਾਨੂੰ ਮਨਜ਼ੂਰ ਹਨ ।" ਨਾਇਕ ਨੇ ਨਾਗਰਿਕਾਂ ਨੂੰ ਯੁੱਧ ਦੇ ਪਰਿਣਾਮ ਵਿਸਥਾਰ ਸਹਿਤ ਦਸਕੇ ਪੁਛਿਆ । ਉਹਨਾਂ ਨੂੰ ਸੁਣਣ ਤੋਂ ਬਾਦ ਪੱਟਣਸ਼ੇਟੀ ਮਲੱਪਾ ਖਲੋਕੇ ਬੋਲਿਆ —

"ਮਹਾਂਸਵਾਮੀ, ਤੁਹਾਡੇ ਕਹਿਣ ਅਨੁਸਾਰ ਅਸੀ ਸਿਪਾਹੀ ਨਹੀਂ, ਯੁੱਧ ਸਾਡੇ ਭਾਣੇ ਸੁਣੀ ਹੋਈ ਕਹਾਣੀ ਹੈ — ਅਜ ਉਹੀ ਯੁੱਧ ਸਾਡੇ ਘਰਾਂ ਦੇ ਬੂਹਿਆਂ ਅਗੇ ਆ ਗਿਆ ਹੈ — ਅਸੀ ਤੁਸੀ ਕਿਸੇ ਨੇ ਇਸਨੂੰ ਨਹੀਂ ਬੁਲਾਇਆ, ਪਰ ਇਹ ਆ ਗਿਆ ਹੈ । ਇਸ ਲਈ ਦਸੋ ਕਿ ਸਾਨੂੰ ਹੁਣ ਕੀ ਕਰਨਾ ਹੋਵੇਗਾ ?"

"ਯੁੱਧ ਅਜੇ ਆਇਆ ਨਹੀਂ, ਆ ਰਿਹਾ ਹੈ । ਨਵਾਬ ਦੀ ਸੈਨਾ, ਵੇਦਾਵਤੀ ਕੋਲ ਪਹੁੰਚ ਗਈ ਹੈ । ਸਾਨੂੰ ਇਹ ਖ਼ਬਰ ਮਿਲੀ ਹੈ । ਇਸ ਲਈ ਜ਼ਿਆਦਾ ਤੋਂ ਜ਼ਿਆਦਾ ਚਾਰ ਪੰਜ ਦਿਨ ਦੀ ਮੁਹਲੱਤ ਮਿਲ ਸਕਦੀ ਹੈ । ਇਸ ਲਈ ਆਪਣਾ ਧੰਨ ਦੌਲਤ, ਜ਼ੇਵਰ ਇਸਤਰੀਆਂ, ਬਚਿਆਂ ਮਾਲ ਡੰਗਰ ਸਮੇਤ, ਇਸ ਯੁੱਧ ਭੂਮੀ ਤੋਂ ਦੂਰ ਚਲੇ ਜਾਉ । ਪਰਮਾਤਮਾ ਦੀ ਕਿਰਪਾ ਨਾਲ ਜੇ ਸਾਡੀ ਜਿੱਤ ਹੋ ਗਈ ਤਾਂ ਫਿਰ ਇਥੇ ਆਕੇ ਵੱਸ ਜਾਇਆ ਜੇ । ਨਹੀਂ ਤਾਂ ਅਗੋਂ, ਜਿਵੇਂ ਪਰਮਾਤਮਾ ਤੁਹਾਨੂੰ ਰਾਹ ਦਿਖਾਏ, ਕਰ ਲੈਣਾ । ਸਾਨੂੰ ਤੁਹਾਡੇ ਬਾਰੇ ਕੋਈ ਗਲਤ ਫ਼ਹਿਮੀ ਨਹੀਂ ਹੋਵੇਗੀ । ਨਾਂ ਹੀ ਤੁਹਾਡੇ ਨਾਲ ਸਾਡਾ ਪ੍ਰੇਮ ਘੱਟ ਹੋਵੇਗਾ । ਯੁੱਧ ਦੇ ਦੁੱਖ ਤੇ ਨਿਰਦੈਤਾ ਸਾਡੇ ਲਈ ਰਹਿਣ ਦਿਉ ।" ਬਿਨਾਂ ਕਿਸੇ ਭਾਵ ਵਿਕਾਰ, ਨਿਰਮਲਮਨ ਨਾਲ ਬੋਲੇ ਨਾਇਕ ।

"ਮਹਾਂ ਸਵਾਮੀ ਅਸੀ ਗੱਲ ਸਮਝ ਗਏ ਹਾਂ, ਤੁਹਾਡਾ ਹੁਕਮ ਹੈ ਕਿ ਅਸੀ ਇਥੋਂ ਚਲੇ ਜਾਈਏ ।"

"ਦੂਰ ਦੇ ਕਿਸੇ ਨਗਰ ਵਿੱਚ, ਜਿਥੇ ਤੁਹਾਡੇ ਰਿਸ਼ਤੇਦਾਰ ਹੋਣ ਉਥੇ ਜਾਕੇ ਕੁੱਛ ਸਮਾਂ ਕੱਟ ਲਵੋ । ਜਾਣ ਲਈ ਰਖਿਆ ਦੀ ਲੋੜ ਹੈ, ਅਸੀ ਦਿਆਂਗੇ ।"

"ਅਸੀ ਪੈਸੇ ਵਾਲੇ ਹਾਂ, ਸਾਡੇ ਮਿੱਤਰ ਰਿਸ਼ਤੇਦਾਰ ਹਨ, ਲੋੜੀਂਦੀ ਰਖਿਆ ਲਈ ਬੰਦੇ ਲੈਕੇ ਅਸੀ ਚਲੇ ਜਾਈਏ, ਮਹਾਂਸਵਾਮੀ । ਪਰ ਜੇ ਕੋਈ ਮੁਸੀਬਤ ਆ ਜਾਵੇ ਤਾਂ ਕੀ ਸਾਰਾ ਰਾਜ ਹੀ ਘਰ ਬਾਹਰ ਛਡਕੇ ਜਾ ਸਕਦੈ ? ਇਸੇ ਤਰ੍ਹਾਂ ਸਾਡੇ ਲਈ ਇਹ ਕਰਨਾ ਸੰਭਵ ਹੈ ?"

ਕਾਸੀ ਵਿਸ਼ਵਾਨਾਥ ਸ਼ੇਟੀ ਬੋਲੇ —

"ਜਿਹੜੇ ਪੈਸੇ ਵਾਲੇ ਹਨ, ਉਹ ਕਿਉਂ ਨਾਂ ਆਪਣੀ ਸੰਪਤੀ ਗੁਆਉਣ ਦੀ ਥਾਂ ਇਸਨੂੰ ਬਚਾਕੇ ਰੱਖਣ ।" ਨਾਇਕ ਬੋਲੇ ।

"ਜਿੰਨਾ ਕੋਲ ਨਹੀਂ ?"

"ਉਹ ਸਾਡੇ ਵਾਂਗ ਸਿਰ ਤੇ ਆਈ ਭੋਗਣ, ਉਹਨਾਂ ਲਈ ਹੋਰ ਕੋਈ ਰਾਹ ਨਹੀਂ ।" ਨਾਇਕ ਅਗੋਂ ਕੁੱਛ ਹੋਰ ਕਹਿਣ ਲੱਗੇ ਸਨ ਕਿ ਉਹਨਾਂ ਦੀ ਗੱਲ ਵਿਚਕਾਰੋਂ ਟੋਕਕੇ ਹੀ ਬਿਰਧ ਚਨਾਮਲੱਪਾ ਮੂੰਹ ਲਾਨ ਕਰਕੇ ਉਠ ਖਲੋਤੇ —

"ਮੇਰੀ ਗੁਸਤਾਖ਼ੀ ਮਹਾਂਸਵਾਮੀ ਖ਼ਿਮਾ ਕਰਨ — ਗੱਲ ਵਿਚਕਾਰੋਂ ਟੋਕਕੇ ਬੋਲਣ ਲਈ ਉਠ ਖਲੋਤਾ ਹਾਂ — ਤੁਹਾਨੂੰ ਸਾਡੇ ਤੇ ਵਿਸ਼ਵਾਸ ਨਹੀਂ ? ਸਾਡੀ ਪਰੀਖਿਆ ਲੈ ਰਹੇ ਹੋ ? ਅਸੀ ਤੁਹਾਡੇ ਦਾਦੇ ਪੜਦਾਦੇ ਦੇ ਸਮੇਂ ਤੋਂ ਇਸ ਨਗਰ ਦਾ ਪਾਣੀ ਪੀਕੇ, ਇਸ ਰਾਜ ਦਾ ਲੂਣ ਖਾਕੇ ਵੱਡੇ ਹੋਏ ਹਾਂ — ਅਜ ਯਾਂ ਕਲ ਗਾਂ ਦੇ ਥਣਾਂ ਤੇ ਆਕੇ ਚੰਮੜੇ ਚਿੱਚੜ ਨਹੀਂ — ਮਹਾਂਸਵਾਮੀ ਤੁਸੀ ਕਹਿੰਦੇ ਹੋ, ਜਾਉ, ਕਿਥੇ ਜਾਈਏ ? ਹਰਪੱਨਹੱਲੀ ਜਾਈਏ ਯਾਂ ਰਾਏਦੁਰਗਾ ਯਾਂ ਤਰੀਕੇਰੇ ਚਲੇ ਜਾਈਏ ? ਮਤੋਡ ਚਲੇ ਜਾਈਏ ? ਤੁਹਾਡੇ ਦੁਸ਼ਮਨ, ਇਹਨਾਂ ਰਾਜਾ ਵਿੱਚ ਜਾਕੇ ਤੁਹਾਡੀ ਬਦਨਾਮੀ ਤੇ ਉਹਨਾਂ ਦੇ ਗੁਣ ਗਾਕੇ ਸਿਰ ਲੁਕਾਈਏ ? ਅਸੀ ਕੀ ਕੁੱਤੇ ਯਾਂ ਲੂਮੜੀ ਦੇ ਬੱਚੇ ਹਾਂ ? ਇਹ ਅਸੰਭਵ ਹੈ, ਮਹਾਂਸਵਾਮੀ । ਜੀਆਂਗੇ ਤਾਂ ਕੱਠੇ ਜੀਆਂਗੇ, ਮਰਾਂਗੇ ਤਾਂ ਤੁਹਾਡੇ ਨਾਲ ਹੀ ਮਰਾਂਗੇ । ਮੌਤ ਸਿਰਫ਼ ਯੁੱਧ ਵਿੱਚ ਹੀ ਨਹੀਂ ਅਉਂਦੀ । ਮੰਜੇ ਤੇ ਸੁੱਤੇ ਪਏ ਨੂੰ ਵੀ ਨਹੀਂ ਛਡਦੀ । ਇਸ ਲਈ ਕਿਤੇ ਵੀ ਆ ਸਕਣ ਵਾਲੀ ਮੌਤ ਸਾਨੂੰ ਇਥੇ ਕਿਉਂ ਨਾ ਆਵੇ । ਪਰਾਏ ਰਾਜ ਵਿੱਚ ਜਾਕੇ, ਬਗਾਨਿਆਂ ਕੋਲੋਂ ਫਿਟਕਾਰਾਂ ਸੁਣੀਏ 'ਕਿ ਡਰਕੇ ਭੱਜ ਆਏ ਨੇ ।' ਆਪਣਾ ਘਰ ਬਾਹਰ ਛਡਕੇ, ਆਪਣੇ ਰਾਜ ਦੇ ਨਾਂ ਤੇ ਕਲੰਕ ਲੁਆਕੇ ਜੀਣ ਦੀ ਸਾਡੀ ਕੋਈ ਇੱਛਾ ਨਹੀਂ — ਪਾਣੀ ਦੀ ਕਮੀ ਕਹਿੰਦੇ ਹੋ — ਦੁਰਗ ਵਿੱਚ ਪਾਣੀ ਦੀ ਕੋਈ ਕਮੀ ਨਹੀਂ । ਮਹਾਂਸਵਾਮੀ — ਇਕ ਦਿਨ ਨਹੀਂ, ਇਕ ਸਾਤਾ ਨਹੀਂ, ਇਕ ਸਾਲ ਪੂਰਾ ਵੀ ਲੜਾਈ ਲੱਗੀ ਰਹੇ ਤਾਂ ਆਪਣੇ ਸੈਨਿਕਾਂ ਲਈ ਲੋੜੀਂਦਾ ਪੈਸਾ ਅਸੀ ਦਿਆਂਗੇ । ਸਾਡਾ ਦੁਰਗ ਬੱਚ ਜਾਏ, ਸਾਡੀਆਂ ਇਸਤਰੀਆਂ ਦੇ ਸੁਹਾਗ ਬਚਣ ਯਾਂ ਨਾਂ, ਉਸਦੀ ਕੋਈ ਪ੍ਰਵਾਹ ਨਹੀਂ । ਸੈਨਾਂ ਨੂੰ ਲੋੜੀਂਦਾ ਦੁਧ ਮੱਖਣ ਸਭ ਕੁੱਛ ਦਿਆਂਗੇ । ਆਪਣੇ ਬੱਚਿਆਂ ਨੂੰ ਸਾਨੂੰ ਭਾਵੇਂ ਪਾਣੀ ਹੀ ਕਿਉਂ ਨਾ ਪਿਆਣਾ ਪਵੇ । ਤੁਸੀ ਕਠਿਨ ਨਿਯਮਾਂ ਦੀ ਗੱਲ ਕਰਦੇ ਹੋ, ਜੋ ਠੀਕ ਸਮਝਦੇ ਹੋ ਕਰੋ, ਇਹਨਾਂ ਦਾ ਉਲੰਘਨ ਕਰਨ ਵਾਲਿਆਂ ਨੂੰ ਤੁਹਾਡੀ ਤਲਵਾਰ ਚਾਵੜੀ ਨੂੰ ਸਜ਼ਾ ਦੇਣ ਦੀ ਲੋੜ ਨਹੀਂ, ਆਪਣੇ ਪੁੱਤਰਾਂ ਨੂੰ ਵੀ ਅਸੀ ਉਹਨਾਂ ਦੇ ਹੱਥ ਪੈਰ ਬੰਨਕੇ ਤੁਹਾਡੇ ਹੁਕਮ ਅਨੁਸਾਰ ਚੱਲਣ ਵਾਲੇ ਬਣਾ ਦਿਆਂਗੇ । ਅਸੀ ਨਗਰ ਛੱਡਕੇ ਨਹੀਂ ਜਾਵਾਂਗੇ । ਆਪਣੇ ਘਰਾਂ ਦੇ ਬੂਹੇ ਬੰਦ ਨਹੀਂ ਕਰਾਂਗੇ । ਆਪਣੇ ਭਗਵਾਨ ਖੂਹਾਂ ਵਿੱਚ ਨਹੀਂ ਸੁਟਾਂਗੇ — ਇਹ ਨਗਰਪਾਲਕ ਦੇ ਤੌਰ ਤੇ ਮੇਰੀ ਗੱਲ ਨਹੀਂ, ਤੁਹਾਡੇ ਪੈਰਾਂ ਤੇ ਰਖੀ ਮੇਰੀ ਸਹੁੰ ਹੈ । ਸਾਡੇ ਲਈ ਰਾਜਾ ਤੇ ਭਗਵਾਨ ਅੱਡ ਅੱਡ

ਨਹੀਂ । ਇਸ ਲਈ ਕਿਸੇ ਪਰਦੇਸੀ ਤੋਂ ਡਰਕੇ ਕਿਤੇ ਜਾਕੇ ਸਿਰ ਛੁਪਾਉਣ ਦੀ ਗੱਲ ਛੱਡਕੇ ਜੇ ਕੋਈ ਹੋਰ ਗੱਲ ਹੈ ਤਾਂ ਦਸੋ, ਅਸੀ, ਜੇ ਨਾਂ ਮੰਨੀਏ ਤਾਂ ਬੇਸ਼ਕ ਸਾਨੂੰ ਫਾਹੇ ਲਾ ਦੇਣਾ । ਸਵਾਮੀ ਸੰਪੀਗੇ ਸਿਦੇਸ਼ਵਰ ਦੀ ਸਹੁੰ ਖਾਕੇ ਕਹਿੰਦੇ ਹਾਂ ।

"ਕਿਉਂ ਬਈ ਤੁਸੀ ਸਾਰਿਆਂ ਨੇ ਮਾਂ ਦਾ ਦੁੱਧ ਪੀਤੈ ? — ਇਸ ਗੱਲ ਨਾਲ ਤੁਸੀ ਸਾਰੇ ਸਹਿਮਤ ਹੋ ?" ਇਹ ਗੱਲ ਸੁਣਦਿਆਂ ਹੀ ਸਾਰੀ ਸਭਾ ਉਠਕੇ ਖਲੋ ਗਈ ਤੇ ਬੋਲੇ —

"ਨਗਰਪਾਲਕ ਦੀ ਗੱਲ, ਸਾਡੀ ਹੀ ਗੱਲ ਹੈ" — ਇਹ ਗੱਲ ਕਰਨ ਵਾਲਿਆਂ ਦੇ ਹੱਥਾਂ ਵਿੱਚ ਬੰਦੂਕਾਂ, ਤਲਵਾਰਾਂ ਨਹੀਂ ਸਨ । ਉਹਨਾਂ ਦੀ ਅਵਾਜ਼ ਵਿੱਚ ਵੀਰ ਯੋਧਿਆਂ ਦਾ ਫੈਸਲਾ ਸੀ ।

ਨਗਰਪਾਲਕ ਦੀ ਗੱਲ ਸੁਣਕੇ ਨਾਇਕ ਕਿੰਨਾ ਚਿਰ ਅਵਾਕ ਹੋਕੇ ਬੈਠੇ ਰਹੇ — ਫਿਰ ਆਪਣੇ ਹਿਰਦੇ ਦੇ ਵੇਗ ਨੂੰ ਕਾਬੂ ਵਿੱਚ ਕਰਕੇ ਬੋਲੇ — "ਤੁਹਾਡੇ ਤੇ ਯਾਂ ਤੁਹਾਡੀ ਨਿਸ਼ਠਾ ਤੇ ਭਰੋਸਾ ਨਾ ਹੋਣ ਦੀ ਤਾਂ ਅਸਾਂ ਗੱਲ ਹੀ ਨਹੀਂ ਕੀਤੀ । ਕਈਆਂ ਦੇ ਕਹਿਣ ਅਨੁਸਾਰ ਯੁੱਧ ਦੇ ਨਿਯਮਾਂ ਕਰਕੇ ਕਈਆਂ ਨੂੰ ਤਕਲੀਫ ਹੋਈ ਹੈ"—

"ਦੁਰਗ ਵਿੱਚ ਜਨਮ ਲੈਕੇ ਇਹ ਗੱਲ ਕਰਨ ਵਾਲੇ, ਕੁੱਤੇ ਤੇ ਲੂੰਮੜੀਆਂ ਦੇ ਬੱਚੇ ਹੋਣਗੇ । ਉਹਨਾਂ ਦੀ ਗੱਲ ਅਸੀ ਨਹੀਂ ਸੁਣਦੇ ਸਾਡੇ ਕਿਸੇ ਕਸ਼ਟ ਦੀ ਪ੍ਰਵਾਹ ਨਾਂ ਕਰੋ — ਦੇਵ-ਰਥ ਦੇ ਚਲਦਿਆਂ ਇਕ ਦੋ ਕੀੜਿਆਂ ਦੇ ਮਰ ਜਾਣ ਤੇ ਬਦਸ਼ਗਨੀ ਹੋਈ ਕਹਿਕੇ ਰੱਥ ਨੂੰ ਕੋਈ ਨਹੀਂ ਰੋਕਦਾ, ਜੋ ਕਹਿੰਦੇ ਨੇ ਉਹ ਕਹੀ ਜਾਣ, ਭਗਵਾਨ ਦਾ ਰੱਥ ਅਗੇ ਵੱਧਣ ਦਿਉ ।" ਵਿਸ਼ਵੇਸ਼ਵਰ ਦੀਕਸ਼ਿਤ ਬੋਲੇ ।

"ਰਾਜਾ ਸਾਹਿਬ, ਤੁਹਾਡੇ ਬੁਲਾਉਣ ਤੇ ਨਹੀਂ ਆਇਆ ਇਹ ਯੁੱਧ — ਸਾਡੇ ਰਾਜ ਤੇ ਭੈੜੀ ਨਜ਼ਰ ਰੱਖਣ ਵਾਲਾ ਨਵਾਬ ਆ ਰਿਹਾ ਹੈ । ਆਪਣੇ ਘਰ, ਆਪਣੇ ਇਸ਼ਟ ਨੂੰ ਬਚਾਉਣਾ ਸਾਡਾ ਕਰਤੱਵ ਹੈ । ਇਹ ਧਰਮ ਯੁੱਧ, ਜਹਾਦ, ਇਸਦਾ ਹੁਕਮ ਦਿੱਤਾ ਸੀ, ਪੈਗੰਬਰ ਹਜ਼ਰਤ ਮੁਹੰਮਦ ਨੇ, ਉਹਨਾਂ ਦੀ ਗੱਲ ਸਿਰ ਤੇ ਰਖਕੇ ਚਲਣ ਵਾਲੇ ਅਸੀ ਨਮਕਹਰਾਮ ਨਹੀਂ ਹੋ ਸਕਦੇ । ਉਹ ਮੁਸਲਮਾਨ ਨਹੀਂ, ਹਰਾਮੀ ਬੰਦੇ ਹੋਣਗੇ"— ਦੁਰਗ ਦੇ ਕਾਜ਼ੀ ਬੋਲੇ ।

ਉਹਨਾਂ ਸਾਰਿਆਂ ਦੀਆਂ ਗੱਲਾਂ ਸੁਣਕੇ ਨਾਇਕ ਹੋਰਾਂ ਦਾ ਮਨ ਭਰ ਆਇਆ । "ਸਾਡੇ ਲਈ ਹੋਰ ਕੁੱਛ ਕਹਿਣਾ ਸੰਭਵ ਨਹੀਂ । ਤੁਹਾਡੇ ਇਸ ਵਿਸ਼ਵਾਸ ਨੂੰ ਬਚਾਈ ਰੱਖਣ ਦੀ ਸ਼ਕਤੀ ਸਾਨੂੰ ਦੇਵੀ ਮਾਂ ਦੇਵੇ, ਇਹੋ ਪਰਾਰਥਨਾ ਕਰਦੇ ਹਾਂ । ਤੁਹਾਡਾ ਪ੍ਰੇਮ ਹੀ ਸਾਡੇ ਡੌਲਿਆਂ ਦੀ ਤਾਕਤ ਹੈ ।" ਮਾਂ ਦੇ ਪ੍ਰੇਮ ਸਾਹਮਣੇ ਸਿਰ ਝੁਕਾਉਂਦੇ ਬਾਲ ਵਾਂਗ ਕਹਿਕੇ ਪ੍ਰਧਾਨਮੰਤਰੀ ਵਲ ਮੁੜਕੇ ਬੋਲੇ "ਪ੍ਰਧਾਨਮੰਤਰੀ ਜੀ, ਇਹਨਾਂ ਸਾਡੇ ਪਰਮਪ੍ਰਮੁੱਖ ਮਿੱਤਰਾਂ ਨੂੰ ਤੋਹਫ਼ੇ ਦੇਕੇ ਵਿਦਾ ਕਰੋ ।" ਇਹ ਗੱਲ ਸੁਣਦਿਆਂ ਹੀ ਝੱਟ ਚਨਮਲੱਯਾ ਬੋਲ ਪਏ — "ਮਹਾਂ ਸਵਾਮੀ ਤੋਹਫ਼ੇ ਲੜਾਈ ਵਿੱਚ

ਜਿੱਤਕੇ ਆਏ ਸੈਨਿਕਾਂ ਨੂੰ ਦਿਆ ਜੇ । ਤੁਹਾਡਾ ਪ੍ਰੇਮ ਹੀ ਸਾਡੇ ਲਈ ਸੁਗਾਤ ਹੈ । ਇਹ ਸਾਡਾ ਦੇਣ ਦਾ ਸਮਾਂ ਹੈ, ਲੈਣ ਦਾ ਨਹੀਂ । ਇਸ ਲਈ ਖਿਮਾ ਕਰਨਾ ।" ਹੱਥ ਜੋੜਕੇ ਬੋਲੇ ।

## 18

"ਸਤਾਈ ਸਾਮੰਤਾਂ ਦਾ ਸਰਦਾਰ ਨਾਇਕ — ਛੱਬੀ ਸਾਮੰਤ ਅਸੀ ਤੇ ਸਤਾਈਵੇਂ ਤੁਸੀ ਖਾਵੰਦ — ਇਹ ਮਦਕਰੀਨਾਇਕ ਨੂੰ ਪੇਸ਼ਵੇ ਕੋਲੋਂ ਮਿਲੇ ਅਹੁੱਦੇ ਤੇ ਸਤਿਕਾਰ ਦਾ ਅਰਥ ਹੈ ।"

ਰਾਏ ਦੁਰਗ ਦੇ ਸਰਦਾਰ ਕ੍ਰਿਸ਼ਣੱਪਾ ਦੀ ਗੱਲ ਨੇ ਬਲਦੀ ਤੇ ਤੇਲ ਦਾ ਕੰਮ ਕੀਤਾ । ਆਪਣੇ ਵਕੀਲ ਦੇ ਬੰਦੀ ਬਣਾਏ ਜਾਣ ਦੇ ਅਪਮਾਨ ਕਰਕੇ, ਗੁੱਸੇ ਵਿੱਚ ਪਾਗਲ ਹੋਏ ਹੈਦਰਅਲੀ ਦੇ ਦਿਲ ਵਿੱਚ ਚੁੱਭੀ ਹੋਈ ਛਿਲਤੱਰ ਦੀ ਤਰ੍ਹਾਂ ਉਸਨੂੰ ਵਿੰਨ੍ਹ ਰਿਹਾ ਸੀ ।

ਦਿਨ ਵੇਲੇ ਸਭਾ ਵਿੱਚ ਬੈਠਿਆਂ ਵਿਨੋਦ ਸਭਾ ਵਿੱਚ, ਸੈਨਾ ਦੀ ਕਵਾਇਤ ਦੇਖਦਿਆਂ ਰਾਤੀਂ ਮਨਭਉਂਦੀਆਂ ਵਿਲਾਸਨੀਆਂ ਦੀਆਂ ਬਾਹਵਾਂ ਦੇ ਅਲਿੰਗਨ ਵਿੱਚ ਪਿਆਂ, ਸੌਣ ਲਗਿਆਂ, ਸੁਤਿਆਂ ਪਿਆਂ ਵੀ ਦਿਮਾਗ ਵਿੱਚ, ਸੁਪਨਿਆਂ ਵਿੱਚ ਵੀ ਇਹੋ — 'ਤੂੰ ਸਤਾਈਵਾਂ ਹੈਂ', ਸਤਾਈ ਸਰਦਾਰਾਂ ਦਾ ਸਰਦਾਰ ਹੈ — ਮਦਕਰੀ-ਨਾਇਕ । ਇਹ ਗੱਲ ਤਰ੍ਹਾਂ ਤਰ੍ਹਾਂ ਦੇ ਵਿਕ੍ਰੁਤ-ਰੂਪ ਧਾਰਣ ਕਰਕੇ ਹੈਦਰ-ਅਲੀ ਦੀ ਹੁਣ ਤਾਂਈ ਦੀ ਜ਼ਿੰਦਗੀ ਨੂੰ ਜਿਵੇਂ ਝੰਜੋੜ ਰਹੀ ਸੀ, ਵੰਗਾਰ ਰਹੀ ਸੀ, ਉਸਦਾ ਮਜ਼ਾਕ ਉਡਾ ਰਹੀ ਸੀ । ਇਕ ਸਾਧਾਰਣ ਸਿਪਾਹੀ ਦੀ ਤਰ੍ਹਾਂ ਅਰੰਭ ਕਰਕੇ, ਵਿਸਾਲ ਮੈਸੂਰ ਰਾਜ ਦਾ ਮਾਲਕ ਬਣਕੇ ਇਧਰ ਅੰਗਰੇਜ਼ਾਂ ਨਾਲ, ਉਧਰ ਮਰਾਠਿਆਂ ਨਾਲ, ਵਿਚਕਾਰ ਸਰਦਾਰਾਂ, ਸੂਬੇਦਾਰਾਂ ਨੂੰ ਡਰਾਉਂਦੇ, ਧਮਕਾਂਦੇ ਹੈਦਰਅਲੀ ਦੀ ਤਕਰੀਬਨ ਪੰਜਾਹ ਸਾਲ ਦੀ ਉਮਰ ਨੂੰ ਇਸ ਗੱਲ ਨੇ ਨਿਰਰੱਥਕ ਕਰ ਦਿੱਤਾ ।

ਹੈਦਰਅਲੀ ਦੇ ਬੁਲਾਵੇ ਤੇ, ਉਸਦੀ ਉਂਗਲੀ ਦੇ ਇਸਾਰੇ ਤੇ ਕੁੱਤੇ ਵਾਂਗ ਭੱਜੇ ਅਉਦੇ ਰਾਏਦੁਰਗ ਦੇ ਸਾਮੰਤ ਦੀ ਗੱਲ ਨੂੰ ਹਰਪੱਨਹਲੀ ਦੇ ਸਾਮੰਤ ਨੇ ਸਿਰ ਹਿਲਾਕੇ ਹਾਮੀ ਭਰ ਦਿੱਤੀ, ਇਸ ਗੱਲ ਦਾ ਜ਼ਹਿਰ ਫ਼ੈਲ ਗਿਆ ਤੇ ਇਹ ਅਪਮਾਨ ਹੈਦਰਅਲੀ ਕੋਲੋਂ ਸਹਿਣ ਨਾ ਹੋ ਸਕਿਆ । ਇਹ ਸਾਮੰਤ ਆਪਣੀ ਇਸ ਗੱਲ ਕਾਰਣ ਹੈਦਰਅਲੀ ਕੋਲੋਂ ਪ੍ਰਸ਼ੰਸਾ ਦੀ ਉਡੀਕ ਕਰ ਰਹੇ ਸਨ, ਪਰ ਹੋਇਆ ਇਸਦੇ ਉਲਟ — ਹੈਦਰਅਲੀ ਨੇ ਇਹ ਕਹਿਕੇ ਉਹਨਾਂ ਨੂੰ ਝਾੜ ਕੇ ਬਿਠਾ ਦਿੱਤਾ "ਆਪਣੀ ਜ਼ਿੰਦਗੀ ਰਾਹੀਂ ਤੁਸੀ, ਮਦਕਰੀਨਾਇਕ ਦੀ ਕਹੀ ਗੱਲ ਨੂੰ ਸੱਚ ਕਰ ਵਿਖਾਇਆ ਹੈ — ਹੁਣ ਮੇਰੇ ਨਾਲ ਕੀਤੀ ਗੱਲ ਸਿਰਫ਼ ਖੋਖਲੇ ਭਾਂਡਿਆਂ ਦਾ ਰੌਲਾ ਤੇ ਸ਼ੇਖੀ ਹੀ ਹੈ, ਕਿ ਲੜਾਈ ਵਿੱਚ

ਇਹ ਵਿਖਾਉਗੇ ਕਿ ਤੁਹਾਡੇ ਵਿੱਚ ਕੋਈ ਮਰਦਾਨਗੀ ਹੈ । ਅਜੇ ਵੀ ਤੁਹਾਡੇ ਹੱਥਾਂ ਵਿੱਚ ਤਲਵਾਰ ਚੁੱਕਣ ਦੀ ਤਾਕਤ ਆਈ ਏ ਕਿ ਨਹੀਂ" ਏਨੀ ਗੱਲ ਕਰਨ ਨਾਲ ਵੀ ਹੈਦਰਅਲੀ ਦਾ ਗੁੱਸਾ ਨਾ ਉਤਰਿਆ । ਬਾਹਰੋਂ ਉਹ ਭਾਵੇਂ ਕਿੰਨੀਆਂ ਗੱਲਾਂ ਕਰਦਾ ਰਹਿੰਦਾ ਪਰ ਅੰਦਰੋਂ ਇਸ ਅਪਮਾਨ ਦੀ ਅੱਗ ਉਸਨੂੰ ਦਿਨ ਰਾਤ ਸਾੜ੍ਹਦੀ ਰਹਿੰਦੀ । ਗਾਹਲਾਂ ਖਾਂਦੇ, ਮਾਰ ਖਾਂਦੇ, ਜੁਤੀਆਂ ਨਾਲ ਕੁੱਟਾਂ ਖਾਂਦੇ, ਆਸੇ ਪਾਸੇ ਸਾਰਿਆਂ ਦੇ ਹਿਰਦਿਆਂ ਵਿੱਚ ਇਹ ਗੱਲ ਗੂੰਜ ਰਹੀ ਸੀ । ਵਿੱਚ ਵਿੱਚ ਉਠ ਖਲੋਂਦੀ ਪਿੱਠ ਦੀ ਪੀੜ ਨਾਲੋਂ ਵੀ ਵਧੇਰੇ ਤਿੱਖੀ ਇਸ ਪੀੜ ਨੇ ਉਸਦੇ ਪੈਰਾਂ ਥੱਲੇ ਦੀ ਜ਼ਮੀਨ, ਬਹਿਣ ਵਾਲੇ ਆਸਣ, ਸੌਣ ਵਾਲੀ ਸੇਜ, ਸਭ ਨੂੰ ਕੰਡਿਆਂ ਨਾਲ ਭਰ ਦਿੱਤਾ ਸੀ ।

ਇਕੋ ਇਕ ਹਨੇਰੀ ਵਰਗੇ ਹਮਲੇ ਨਾਲ ਖਤਮ ਕਰਕੇ — ਦੁਰਗ ਨੂੰ ਮਿੱਟੀ ਵਿੱਚ ਰਲਾਕੇ ਮਦਕਰੀਨਾਇਕ ਦੇ ਲਹੂ ਵਿੱਚ ਨਹਾਕੇ, ਇਸ ਕਲੰਕ ਦੀ ਗੰਦਗੀ ਨੂੰ ਧੋ ਦੇਣਾ ਚਾਹੀਦਾ ਹੈ । ਉਸਦਾ ਅਪਮਾਨ ਨਾਲ ਸੜ ਰਿਹਾ ਹਿਰਦਾਂ ਇਹੋ ਚਹੁੰਦਾ । ਗਰਮੀਆਂ ਦੀ ਰੁੱਤ ਵਿੱਚ ਵਗਦੀ ਛੋਟੀ ਜਿਹੀ ਹਨੇਰੀ ਵਾਂਗ ਉਠਿਆ ਤੇ ਵੱਧਦਾ ਵੱਧਦਾ ਇਹ ਤੁਫ਼ਾਨ ਦਾ ਵੇਗ ਤੇ ਅਕਾਰ ਧਾਰਣ ਕਰਕੇ, ਸੂਰਜ ਦੀਆਂ ਅੱਖਾਂ ਵੀ ਅੰਨ੍ਹੀਆਂ ਕਰ ਦੇਣ ਵਾਲਾ ਝਖੜ ਵਰਗਾ ਹੈਦਰਅਲੀ ਦਾ ਸੈਨਾ ਸਮੂਹ ਚਿਤਰਦੁਰਗ ਵਲ ਵੱਧਣ ਲਈ ਤਿਆਰ ਹੋ ਗਿਆ ।

ਜਿਥੋਂ ਤਕ ਨਜਰ ਜਾਂਦੀ, ਚਾਰੋ ਪਾਸੇ ਕੱਠੇ ਹੋਏ, ਲੱਖਾਂ ਦੀ ਗਿਣਤੀ ਵਿੱਚ ਘੋੜਸਵਾਰ ਸੈਨਾ, ਤੋਪਾਂ ਦੀਆਂ ਗੱਡੀਆਂ, ਹਾਥੀ, ਊਠ, ਸੇਨਾ ਲਈ ਲੋੜੀਂਦਾ ਸਮਾਨ ਢੋਣ ਵਾਲੀਆਂ ਹਜ਼ਾਰਾਂ ਗੱਡੀਆਂ, ਘੋੜੇ ਤੇ ਸਵਾਰ, ਹਾਥੀਆਂ ਤੇ ਚੜੇ ਹੋਏ, ਪਾਲਕੀਆਂ ਵਿੱਚ ਬੈਠੇ, ਸੈਨਾਂ ਨੂੰ ਤਰ੍ਹਾਂ ਤਰ੍ਹਾਂ ਦੀਆਂ ਤਿਆਰੀਆ ਦਾ ਹੁਕਮ ਦਿੰਦੇ ਸਰਦਾਰ, ਸੈਨਾ ਸਹਾਇਕ, ਆਪਣੇ ਦੁਆਲੇ ਖਲੋਤੇ ਰਣਤੰਤਰ ਪਰਵੀਨ ਮੁਖੀਆਂ ਨੂੰ ਤਰ੍ਹਾਂ ਤਰ੍ਹਾਂ ਦੀਆ ਤਿਆਰੀਆਂ ਦਾ ਹੁਕਮ ਦਿੰਦੇ ਸਰਦਾਰ, ਸੈਨਾ ਸਹਾਇਕ, ਆਪਣੇ ਦੁਆਲੇ ਖਲੋਤੇ ਰਣਤੰਤਰ ਪ੍ਰਵੀਨ ਮੁਖੀਆਂ ਨੂੰ ਅੰਤ ਤਕ ਬੈਠੀਆਂ ਫ਼ੌਜਾਂ ਐਵੇਂ ਨਹੀਂ ਸਨ ਦਿੱਸ ਰਹੀਆਂ, ਉਹਨਾਂ ਨੂੰ ਦੂਰਬੀਨਾਂ ਨਾਲ ਵੇਖਣਾ ਪੈ ਰਿਹਾ ਸੀ । ਸੀਰੀਆ ਦੇ ਵਿਸ਼ਾਲ ਮੈਦਾਨ ਵਿੱਚ ਡੇਰੇ ਲਾਕੇ ਬੈਠੀ ਫ਼ੌਜ ਨੂੰ ਵੇਖਕੇ ਹੈਦਰਅਲੀ ਦੇ ਹਿਰਦੇ ਵਿੱਚ ਇਕ ਪਿਸਾਚ ਤ੍ਰਿਪਤੀ ਭਰ ਆਈ । 'ਨਾਇਕ ਤੂੰ ਦੋ ਦਿਨਾਂ ਦਾ ਹੀ ਨਾਇਕ — ਫਿਰ ਤੇਰਾ ਰਾਜ ਅਨਾਇਕ' — ਜਿਵੇਂ ਆਪਣੇ ਆਪਨੂੰ ਕਿਹਾ ਹੋਵੇ । ਸੈਨਾਂ ਚਲਨ ਲਈ ਹਰ ਤਰ੍ਹਾਂ ਤਿਆਰ ਸੀ, ਪਤਾ ਕਰਕੇ ਕੂਚਨਗਾਰੀ ਵਜਾਉਣ ਦਾ ਹੁਕਮ ਦਿੱਤਾ । ਪਹਿਲਾਂ ਉਸਦੇ ਮਿੱਤਰ ਦੇ ਤੌਰ ਤੇ ਯੁੱਧ ਵਿੱਚ ਉਸਦੀ ਸੈਨਾਂ ਨਾਲ ਲੜਦੇ ਰਹੇ ਮਦਕਰੀਨਾਇਕ ਦੀ ਰਣਬੀਰਤਾ ਤੇ ਉਸਦੀਆਂ ਜੰਗੀ ਚਾਲਾਂ, ਤਰਕੀਬਾਂ, ਜੁਗਤੀਆਂ ਉਸ ਆਪਣੀ ਅੱਖੀਂ ਵੇਖੀਆਂ ਸਨ । ਯੁੱਧ ਲਈ ਤੁਰਨ ਤੋਂ ਪਹਿਲਾਂ ਉਸ ਆਪਣੀ ਸੈਨਾਂ ਦੇ ਸਰਦਾਰਾਂ ਨੂੰ ਚਿਤਾਵਨੀ ਦਿੰਦਿਆਂ ਕਿਹਾ — "ਸਾਡੀ ਸੈਨਾ ਵੱਡੀ ਹੈ ਤੇ ਉਹਨਾਂ ਦੀ ਛੋਟੀ ਸਮਝਕੇ ਲਾਪ੍ਰਵਾਹ ਨਾ ਹੋ ਜਾਇਆ ਜੇ । ਬੜੇ ਹੀ ਚੁਕੰਨੇ ਹੋ ਕੇ ਸੈਨਾ ਨੂੰ ਅਗੇ ਵਧਾਉਣਾ । ਦੁਰਗ

ਦੇ ਲੋਕਾਂ ਵਿੱਚ ਜਿੰਨਾ ਸਾਹਸ ਹੈ, ਉਨੇਂ ਹੀ ਉਹ ਜੰਗੀ ਚਾਲਾਂ ਤੇ ਦਾਅਪੇਚਾਂ ਵਿੱਚ ਵੀ ਮਾਹਿਰ ਹਨ । ਅਸੀ ਹੁਣ ਜਾ ਰਹੇ ਹਾਂ, ਅਨਜਾਣੇ ਇਲਾਕੇ ਵਿੱਚ, ਉਹਨਾਂ ਦਾ ਉਹ ਜਾਣਿਆ ਪਛਾਣਿਆ ਇਲਾਕਾ ਹੈ — ਨਾਲ ਹੀ ਪਹਾੜੀ ਤੇ ਜੰਗਲੀ ਇਲਾਕਾ — ਉਤਸਾਹ ਨਾਲੋਂ ਹੁਸ਼ਿਆਰੀ ਦੀ ਵਧੇਰੇ ਲੋੜ ਹੈ ।"

ਇਹ ਚਿਤਾਵਨੀ ਦੀ ਗੱਲ ਮਨ ਵਿੱਚ ਰਖਕੇ ਸੀਰੀਆ ਤੋਂ ਚਿਤਰਦੁਰਗ ਵਲ ਤੁਰ ਪਿਆ, ਹੈਦਰਅਲੀ ਦਾ ਸੈਨਾ ਪ੍ਰਵਾਹ —

ਚਿਤਾਵਨੀ ਦੇ ਨਾਲ, ਡਰ ਭੈਅ ਪੈਦਾ ਕਰਕੇ ਹੈਦਰਅਲੀ ਨੇ ਸੋਚਿਆ ਕਿ ਉਸਦਾ ਕੰਮ ਸੌਖਾ ਪੂਰਾ ਹੋ ਜਾਵੇਗਾ । ਇਸ ਲਈ ਉਸ ਆਪਣੇ ਸੈਨਿਕਾਂ ਨੂੰ ਕਿਹਾ "ਰਾਹ ਵਿੱਚ ਅਉਂਦਾ ਕੋਈ ਪਿੰਡ ਐਵੇਂ ਨਾਂ ਲੰਘਿਆ ਜੇ, ਹਰ ਪਿੰਡ ਵਿੱਚ ਮਾਰਧਾੜ, ਲੁੱਟ ਮਾਰ ਕਰਕੇ ਅੱਗਾਂ ਲਾਕੇ ਅੱਗੇ ਲੰਘਿਆ ਜੇ, ਤਾਂ ਕਿ ਪਤਾ ਲੱਗੇ ਇਹ ਸਿਰਫ਼ ਸੈਨਾ ਨਹੀਂ, ਸਾਹਮਣੇ ਅਉਂਦੀ ਹਰ ਚੀਜ਼ ਨੂੰ ਸਾੜਕੇ ਸੁਆਹ ਕਰਕੇ ਹਵਾ ਵਿੱਚ ਉਡਾ ਦੇਣ ਵਾਲੀ ਜੰਗਲ ਦੀ ਅੱਗ ਹੈ । ਇਸ ਗੱਲ ਦੀ ਸਮਝ ਮਦਕਰੀਨਾਇਕ ਨੂੰ ਆ ਜਾਵੇ ।" ਉਸ ਹੁਕਮ ਦਿੱਤਾ ।

ਇਹ ਹੁਕਮ ਹੈਦਰਅਲੀ ਦੀ ਸੈਨਾ ਲਈ ਭੁੱਖੇ ਚੀਤਿਆਂ ਦਾ, ਹਿਰਨਾਂ ਦੇ ਝੁੰਡ ਤੇ ਝਪਟਨਾਂ ਸੀ । ਖ਼ੂਨ ਦੀਆਂ ਪਿਆਸੀਆਂ ਜੀਭਾਂ ਸੁਆਰਦੇ, ਅਕਾਸ਼ ਨੂੰ ਕੰਬਾ ਦੇਣ ਵਾਲੀਆਂ ਭਾਂਤ ਭਾਂਤ ਦੀਆਂ ਵਾਜਾਂ ਕਢਦੇ ਅਗੇ ਵਧੇ ਹੈਦਰਅਲੀ ਦੇ ਸੈਨਿਕ — ਇਸ ਤਰ੍ਹਾਂ ਚਲਦਿਆਂ ਉਹਨਾਂ ਵੇਦਾਵਤੀ ਨਦੀ ਪਾਰ ਕਰਕੇ ਦੁਰਗ ਦੀ ਹੱਦ ਵਿੱਚ ਪ੍ਰਵੇਸ਼ ਕੀਤਾ । ਜਿਵੇਂ ਘਣੇ ਜੰਗਲ ਨੂੰ ਜੜੋਂ, ਉਖਾੜ ਦੇਣ ਵਾਲਾ ਸੂਕਦਾ ਤੁਫ਼ਾਨ ਆ ਗਿਆ ਹੋਵੇ ।

ਕੀ ਵੇਖਦੇ ਹਨ — ਤੁਫ਼ਾਨ ਦੇ ਵੇਗ ਨੂੰ ਠੱਲ ਪਾਕੇ ਸ਼ਾਂਤ ਕਰ ਦੇਣ ਵਾਲੇ ਰੜੇ ਮੈਦਾਨ, ਮੰਸਾਣਾਂ ਵਾਲੀ ਸੁੰਨਸਾਨ, ਮਸਤ ਜੰਗਲੀ ਹਾਥੀਆਂ ਦੇ ਝੁੰਡ ਵਾਂਗ ਅਕਾਸ਼ ਵਿੱਚ ਤੈਰਦੇ ਬੱਦਲ ਕਦੀ ਦਿਨੇ ਹੀ ਘੜੀ ਭਰ ਵਿੱਚ ਹਨੇਰਾ ਕਰ ਦਿੰਦੇ, ਤੇ ਅਗਲੀ ਘੜੀ ਸਖ਼ਤ ਤਿੱਖੀ ਸਾੜਵੀਂ ਧੁਪ ਚਾੜ੍ਹ ਦਿੰਦੇ — ਜਿਥੋਂ ਤਾਂਈ ਨਜ਼ਰ ਜਾਂਦੀ, ਚਾਰੋਂ ਪਾਸੇ ਵਿੱਛੀ ਕਾਲੀ ਧੂੜ ਹਨੇਰੀ ਵਾਂਗ ਉਡਦੀ ਕੰਨਾਂ ਤੇ ਅੱਖਾਂ ਵਿੱਚ ਭਰ ਜਾਂਦੀ — ਦੂਰ ਅਸਪਸ਼ਟ ਦਿਸਦੇ ਚਿੱਤਰ ਦੀ ਨਿਆਈਂ ਦਿਸਹੱਦੇ ਦੀ ਨੀਲੱਤਣ ਵਿੱਚ ਘੁਲ ਮਿਲ ਜਾਂਦੀਆਂ ਧੁੰਦਲੀਆਂ ਦਿਸਦੀਆਂ ਪਹਾੜੀਆਂ ਦੀਆਂ ਪੰਗਤੀਆਂ — ਰਸਤੇ ਦੇ ਦੋਵੇਂ ਪਾਸੇ ਉੱਗੇ ਰੁੱਖਾਂ ਦੇ ਕਾਲੇ ਘਣੇ ਪਰਛਾਵੇਂ — ਇਧਰ ਉਧਰ ਰੁੱਖਾਂ ਦੀ ਹਰਿਆਲੀ ਵਿੱਚ ਛੁਪੇ ਪੰਛੀ ਅਕਾਸ਼ ਵਲ ਉਡਦੇ ਜਾਂਦੇ ਤੇ ਅਖੋਂ ਉਹਲੇ ਹੋ ਜਾਂਦੇ । ਪਹਿਲੀ ਫ਼ਸਲ ਦੀ ਕਟਾਈ ਮਗਰੋਂ, ਅਗਲੀ ਫ਼ਸਲ ਦੀ ਬਿਜਾਈ ਲਈ ਉਡੀਕਦੇ ਡ੍ਰੇੜਾਂ ਭਰੇ ਖੇਤ —

ਅਉਣ ਵਾਲੇ ਨੂੰ ਆ ਕਹਿਣ ਦੀ ਬਜਾਏ, ਪਿੱਛੇ ਜਾਹ, ਕਹਿੰਦੀ ਹਾੜ ਦੇ ਮਹੀਨੇ ਦੀ ਪਰਕਿਰਤੀ ।

ਰਾਹ ਵਿੱਚ ਆਏ ਦਸ ਬਾਰਾਂ ਪਿੰਡ, ਨਾਂ ਦੇ ਹੀ ਪਿੰਡ ਸਨ — ਨਾਂ ਉਥੇ ਬੰਦਾ

ਨਾ ਬੰਦੇ ਦੀ ਜਾਤ, ਨਾਂ ਅੰਨ ਦਾ ਦਾਣਾ, ਕਿਸੇ ਜੀਅ ਜੰਤੂ ਦਾ ਨਾਂ ਨਿਸ਼ਾਨ ਵੀ ਨਹੀਂ ਸੀ। ਬੂਹਾ ਖੋਹਲੋ ਤਾਂ ਭਾਅ ਭਾਅ ਕਰਦੇ, ਘਰ, ਸੁੰਨਸਾਨ ਗਲੀਆਂ — ਪਸ਼ੂਆਂ ਤੋਂ ਖਾਲੀ ਮੈਦਾਨ — ਡੰਗਰ, ਭੇਡ, ਬਕਰੀਆਂ, ਮੁਰਗੀਆਂ ਕੁੱਤੇ ਤਕ ਦਾ ਨਾਂ ਨਿਸ਼ਾਨ ਨਹੀਂ ਸੀ। ਇਸ ਵੀਰਾਨਗੀ ਨੂੰ ਹੋਰ ਭਿਆਨਕ ਬਣਾ ਰਿਹਾ ਸੀ ਉਥੇ ਛਾਇਆ ਮੌਨ — ਅਨਾਜ ਦੇ ਖ਼ਾਲੀ ਭੰਡਾਰ — ਘਰਾਂ ਦੇ ਪਿਛਵਾੜੇ ਘਾਹ ਦੇ ਖਲਵਾੜੇ ਖਾਲੀ ਸਨ, ਤਲਾਅ ਸੁੱਕੇ ਪਏ ਸਨ, ਥੱਲੇ ਮਿੱਟੀ ਤੇ ਦਰਾੜਾਂ ਪਈਆਂ ਹੋਈਆਂ ਸਨ।

ਲੜਾਈ ਕਰਨ ਦੇ ਜੋਸ਼ ਨਾਲ ਭੱਜੀ ਅਉਂਦੀ ਨਵਾਬ ਦੀ ਸੈਨਾ ਨੂੰ ਇਸ ਉਜਾੜ ਤੇ ਵੀਰਾਨਗੀ ਨੇ ਬਦਹਵਾਸ ਕਰ ਦਿੱਤਾ। ਰਾਜ ਮਾਰਗ ਤੇ ਵੀ ਤੁਰਨਾ ਸੌਖਾ ਨਹੀਂ ਸੀ, ਥਾਂ ਥਾਂ ਤੇ ਪੱਥਰ ਪਏ ਹੋਏ ਸਨ, ਉਲਟੀਆਂ ਪਈਆਂ ਗੱਡੀਆਂ ਸਨ, ਰੁਖ ਡਿੱਗੇ ਪਏ ਸਨ। ਦੁਰਗ ਤਾਂ ਇਕ ਪਾਸੇ ਰਿਹਾ, ਦੁਰਗ ਦੇ ਰਾਹ ਤੇ ਵੀ ਥਾਂ ਥਾਂ ਤੇ ਰੁਕਾਵਟਾਂ ਸਨ। ਇਸ ਦੁਰਗਮ ਰਾਹ ਤੇ ਅਗੇ ਵੱਧਣਾ ਬੜਾ ਕਠਿਨ ਲੱਗ ਰਿਹਾ ਸੀ।

ਹੈਦਰਅਲੀ ਨੇ ਸੋਚਿਆ ਸੀ, ਦੁਰਗ ਦੀ ਜਨਤਾ ਉਸਦੀ ਪ੍ਰਚੰਡ ਸੈਨਾ ਤੋਂ ਡਰਕੇ ਉਸਦੇ ਪੈਰੀਂ ਪੈ ਜਾਏਗੀ। ਪਰ ਕਦਮ ਕਦਮ ਤੇ ਸਾਹਮਣੇ ਆ ਰਹੀ ਨਿਰਜਨਤਾ ਨੇ ਉਸਦੇ ਮਨ ਵਿੱਚ ਡਰ ਪੈਦਾ ਕਰ ਦਿੱਤਾ। ਰਾਹ ਵਿੱਚ ਅਉਂਦੇ ਪਿੰਡਾਂ ਨੂੰ ਲੁੱਟਕੇ, ਮਾਲ ਮੱਤਾ ਹਥੋਂ ਅਉਣ ਦੇ ਖਿਆਲ ਨਾਲ ਤੁਰੀ ਅਉਂਦੀ ਸੈਨਾ ਨੂੰ ਅਗੋਂ ਜਨ ਵਿਹੀਨ ਪਿੰਡ ਦਿੱਸੇ ਤਾਂ ਉਹਨਾਂ ਦੇ ਹਿਰਦੇ ਧੱਕ ਕਰਕੇ ਰਹਿ ਗਏ। ਆਪਣੀ ਫ਼ੌਜ ਦੀ ਗਿਣਤੀ ਨੂੰ ਆਪਣੀ ਪ੍ਰਚੰਡਸ਼ਕਤੀ ਮੰਨੀ ਬੈਠੇ ਹੈਦਰਅਲੀ ਦੇ ਹਿਰਦੇ ਵਿੱਚ ਸੁੰਨਸਾਨ ਪਿੰਡਾਂ ਨੇ ਡਰ-ਭੈਅ ਜਗਾ ਦਿੱਤਾ। ਪਿੰਡਾਂ ਵਿੱਚ ਚਿੱਕੜ, ਕੂੜੇ ਗੰਦਗੀ ਨਾਲ ਭਰੇ ਹੋਏ ਖ਼ੂਹ, ਸੈਨਿਕ ਘੋੜੇ, ਹਾਥੀ, ਊਂਠ, ਬੈਲ ਪਿਆਸ ਨਾਲ ਬੇਹਾਲ ਸਨ। ਜ਼ਮੀਨ ਚੱਟ ਚੱਟਕੇ ਪਿਆਸ ਬੁਝਾ ਰਹੇ ਸਨ। ਗੱਡੀਆਂ ਵਿੱਚ ਭਰਕੇ ਲਿਆਂਦੇ ਬੇਹੇ ਪਾਣੀ ਨਾਲ ਸੰਘ ਗਿੱਲਾ ਕਰਨ ਜਿੰਨਾ ਹੀ ਪੀਂਦੇ, ਪੀਕੇ ਪਿਆਸ ਹੋਰ ਵੀ ਭੜਕ ਉਠਦੀ ਦਿਨੇ ਤਾਂ ਇਹ ਚਿੰਤਾ ਰਹਿੰਦੀ, ਰਾਤ ਹੋਰ ਡਰ ਵਿੱਚ ਬੀਤਦੀ। ਇਹ ਸੋਚਕੇ ਚਲੇ ਸਨ ਕਿ ਦੋ ਦਿਨਾਂ ਵਿੱਚ ਹੀ ਪਹੁੰਚ ਜਾਵਾਂਗੇ, ਪਰ ਦੁਰਗ ਤਾਂਈ ਪਹੁੰਚਣ ਲਈ ਹੈਦਰਅਲੀ ਦੀ ਸੈਨਾ ਨੂੰ ਦੱਸ ਦਿਨ ਲੱਗ ਗਏ।

ਉਹਨਾਂ ਨੂੰ ਲਗਦਾ, ਚਿਤਰਦੁਰਗ ਨੇੜੇ ਆ ਗਿਆ ਸੀ, ਨੇੜੇ ਪੁੱਜਦੇ ਤਾਂ ਉਹ ਹੋਰ ਦੂਰ ਦਿੱਸਦਾ। ਮਰਡੀ ਪਿੰਡ ਲੰਘਕੇ, ਇੰਗੜਦਾੜੀ ਦੀ ਵਾਦੀ ਕੋਲ ਪੁੱਜੇ ਤਾਂ ਉਸਦੇ ਪਿੱਛੇ ਖਲੋਤੀਆਂ ਕੁੰਚੀਗਨਾੜੂ ਦੀਆਂ ਪਹਾੜੀਆਂ ਦੁਰਗਮ ਕਿਲ੍ਹੇ ਦੀਆਂ ਕਤਾਰਾਂ ਵਾਂਗ ਦਿਸੀਆਂ। ਉਹਨਾਂ ਦੇ ਦੁਆਲੇ ਪਸਰੀ ਹਰਿਆਲੀ ਦੇ ਵਿਚਕਾਰ ਖਲੋਤੀਆਂ ਗੰਜੀਆਂ ਪਹਾੜੀਆਂ ਵੇਖਕੇ ਲਗਦਾ ਚਿੱਤਰਦੁਰਗ ਨੇੜੇ ਆ ਗਿਆ ਸੀ — ਉਹਨਾਂ ਰੁਕਾਵਟਾਂ ਦੀ ਪ੍ਰਵਾਹ ਨਾਂ ਕਰਦਿਆਂ ਚਾਲ ਤਿੱਖੀ ਕਰ ਲਈ। ਹੈਦਰਅਲੀ ਦੀ ਸੈਨਾ ਨੂੰ ਲੱਗਾ ਕੁੰਚੀਗਨਾੜੂ ਦੀ ਪਹਾੜੀ ਕਿਸੇ ਜਿੰਨ ਵਾਂਗ ਉਹਨਾਂ ਦੁਆਲੇ ਬਾਹਵਾਂ ਪਸਾਰਕੇ ਖਲੋਤੀ ਸੀ। ਉਸਦੇ ਬੱਚੇ ਦੀ ਤਰ੍ਹਾਂ ਵਿਚਕਾਰ ਖਲੋਤੇ ਤਲਾਅ ਦੇ ਪਰਲੇ ਪਾਸੇ ਸੀ ਇੰਗੜਦਾੜੀ ਦੀਆਂ ਪਹਾੜੀਆਂ ਦੀ ਪੰਗਤੀ, ਵੇਖਕੇ ਉਹਨਾਂ ਦਾ ਦਿਲ ਧੱਕ ਕਰਕੇ

ਰਹਿ ਗਿਆ ਤੇ ਪਿਛਾਂਹ ਨੂੰ ਧੱਕਦਾ ਪ੍ਰਤੀਤ ਹੋਇਆ ।

ਐਡੇ ਵੱਡੇ ਅਕਾਰ ਦੀ ਸੈਨਾ ਲਈ ਵਾਦੀ ਵਿਚੋਂ ਜਾਂਦੇ ਟੇਢੇ ਮੇਢੇ ਤੰਗ ਰਾਹ ਤੇ ਚੜ੍ਹਨਾਂ ਬੜਾ ਕਠਿਨ ਸੀ । ਉਹਨਾਂ ਨੂੰ ਲੱਗ ਰਿਹਾ ਸੀ, ਉਹ ਆਪਣਾ ਭਾਰ ਆਪ ਚੁੱਕਣ ਜੋਗੇ ਨਹੀਂ ਸਨ ਰਹੇ । ਉਹ ਕੋਸ਼ਿਸ਼ ਕਰ ਰਹੇ ਸਨ ਕਿ ਜਲਦੀ ਤੋਂ ਜਲਦੀ ਇਸ ਦੁਰਗਮ ਘਾਟੀ ਨੂੰ ਪਾਰ ਕਰ ਲੈਣ — ਸੈਨਾ ਦੇ ਵਿਭਿੰਨ ਅੰਗਾਂ ਦੇ ਅਧਿਕਾਰੀ ਹਰ ਸੰਭਵ ਯਤਨ ਕਰ ਰਹੇ ਸਨ । ਏਨੇ ਚਿਰ ਵਿੱਚ ਵਾਦੀ ਦੀਆਂ ਪਹਾੜੀਆਂ ਦੀਆਂ ਚਟਾਨਾਂ ਉਤੇ ਜਿਉਂ ਹੀ ਸ਼ਾਮ ਦੇ ਪਰਛਾਵੇਂ ਢਲਣੇ ਸ਼ੁਰੂ ਹੋਏ ਠੰਡੀ ਹਵਾ ਦੇ ਵੱਗਣ ਨਾਲ ਜਿਵੇਂ ਉਹਨਾਂ ਵਿੱਚ ਜਾਨ ਭਰ ਗਈ ਹੋਵੇ । ਹਜ਼ਾਰਾਂ ਗਲਿਆਂ ਵਿਚੋਂ ਰਣਕੂਕਾਂ, ਵਿਕਰਾਲ ਧੁਨੀਆਂ ਚਹੁੰ ਪਾਸਿਉਂ ਗੂੰਜਨੀਆਂ ਸ਼ੁਰੂ ਹੋ ਗਈਆਂ । ਉਹ ਕੂਕਾਂ ਪਹਾੜ ਦੀਆਂ ਚਟਾਨਾਂ ਨਾਲ ਟਕਰਾਕੇ ਸ਼ਬਦਾਂ ਦੀਆਂ ਮੇਖਾਂ ਬਣਕੇ ਠੁਕਦੀਆਂ, ਗੁਲੇਲਾਂ ਨਾਲ ਉਡਦੇ ਅਉਂਦੇ ਪੱਥਰਾਂ ਦਾ ਮੀਂਹ ਵੱਸ ਜਾਂਦਾ । ਸਫ਼ਰ ਨਾਲ ਥੱਕੀ ਟੁੱਟੀ ਹੈਦਰਅਲੀ ਦੀ ਸੈਨਾ ਨੂੰ ਤਰ੍ਹਾਂ ਤਰ੍ਹਾਂ ਦੀਆਂ ਪੀੜਾਂ, ਡਰ, ਹਜ਼ਾਰਾਂ ਤਰ੍ਹਾਂ ਦੀਆਂ ਅਵਾਜ਼ਾਂ, ਸਮੁੰਦਰ ਦੀਆਂ ਲਹਿਰਾਂ ਵਾਂਗ ਉਛਲਦੀਆਂ ਅਉਂਦੀਆਂ — ਨਾ ਉਹ ਪਿੱਛੇ ਮੁੜਨ ਜੋਗੇ ਨਾ ਅਗੇ ਵੱਧਣ ਜੋਗੇ — ਜ਼ਖ਼ਮੀ ਹੋਏ ਸੱਪ ਦੀ ਤਰ੍ਹਾਂ ਛਟਪਟਾ ਰਹੇ ਸਨ ਕਿ ਹਨੇਰੇ ਦੇ ਪੜ੍ਹਦੇ ਵਿੱਚ ਕਾਲੀਆਂ ਕੰਬਲੀਆਂ ਵਲ੍ਹੇਟੀ ਮਾਰਣ ਲਈ ਮਸ਼ਹੂਰ ਚਿਤਰਦੁਰਗ ਦੀ ਸ਼ਿਕਾਰੀ ਸੈਨਾ, ਹੈਦਰਅਲੀ ਦੀ ਸੈਨਾ ਉਤੇ ਟੁੱਟ ਪਈ — ਉਹਨਾਂ ਨੇ ਗੰਡਾਸਿਆਂ, ਟਕੂਏ, ਤਲਵਾਰਾਂ, ਕਟਾਰੀਆਂ, ਬਰਛੀਆਂ ਨਾਲ ਜੋ ਉਹਨਾਂ ਦੇ ਅਗੇ ਆਇਆ, ਮਾਰ ਮਾਰ ਕੇ ਲਾਹੂ ਲਾਹ-ਦਿੱਤੇ ।

ਅਚੱਨਚੇਤੀ ਹੋਏ ਇਸ ਪਿਸਾਚ ਹਮਲੇ ਦੇ ਕਾਬੂ ਵਿੱਚ ਆਈ ਹੈਦਰਅਲੀ ਦੀ ਸੈਨਾ, ਨੂੰ ਮੁਕਾਬਲਾ ਕਰਨ ਲਈ ਤਿਆਰ ਹੋਣ ਤਕ ਦਾ ਮੌਕਾ ਦਿੱਤੇ ਬਿਨਾ ਉਹ ਕਬੂਤਰ ਦੇ ਝੁੰਡਾਂ ਵਾਂਗ ਇਧਰ ਉਧਰ ਖਿੰਡ ਪੁੰਡ ਗਏ । ਸ਼ਤਰੂ ਦਾ ਸਾਹਮਣਾ ਕਰਨ ਲਈ, ਇਧਰ ਉਧਰ ਭੱਜੀ ਆਪਣੀ ਫ਼ੌਜ ਨੂੰ ਰੋਕਕੇ ਮੁਕਾਬਲਾ ਕਰਨ ਲਈ, ਭਾਂਤ ਭਾਂਤ ਦੇ ਯੁੱਧਾਂ ਵਿੱਚ ਨਾ ਕਮਾ ਚੁੱਕੇ ਹੈਦਰਅਲੀ ਦੇ ਸਰਦਾਰਾਂ ਦੀ ਸਾਰੀ ਸ਼ਕਤੀ ਜਿਵੇਂ ਖਤਮ ਹੋ ਗਈ ।

ਕਿਸੇ ਤਰ੍ਹਾਂ ਹਿੰਮਤ ਕਰਕੇ ਹੈਦਰਅਲੀ ਦੀ ਸੈਨਾ ਦੇ ਮੁਕਾਬਲੇ ਲਈ ਤਿਆਰ ਹੋਣ ਤੱਕ ਇਕ ਘੰਟਾ ਬੀਤ ਗਿਆ । ਸੈਨਾ ਨੇ ਹਜ਼ਾਰਾਂ ਬੰਦੂਕਾਂ ਚਲਾਉਣੀਆਂ ਸ਼ੁਰੂ ਕੀਤੀਆਂ, ਪਰ ਉਹਨਾਂ ਤੇ ਹਮਲਾ ਕਰਨ ਵਾਲੇ ਦੁਰਗ ਦੇ ਸ਼ਿਕਾਰੀ ਸੈਨਿਕ ਹਨੇਰੇ ਵਿੱਚ ਗਾਇਬ ਹੋ ਗਏ ਸਨ । ਉਹਨਾਂ ਦੀਆਂ ਗੋਲੀਆਂ ਚਟਾਨਾਂ ਨੂੰ ਜਾਕੇ ਵਜਦੀਆਂ ਯਾਂ ਹਵਾ ਵਿੱਚ ਚਲਕੇ ਉਹਨਾਂ ਦੇ ਜੁਆਬੀ ਹਮਲੇ ਦੀ ਵਿਫਲਤਾ ਦਰਸ਼ਾ ਰਹੀਆਂ ਸਨ ।

ਰਾਤ ਪੈਣ ਨਾਲ ਸੈਨਾ ਦੇ ਹਿਰਦੇ ਵਿੱਚ ਛਾਏ ਡਰ ਵਾਂਗ, ਉਸ ਵਾਦੀ ਵਿੱਚ ਹਨੇਰਾ ਪਸਰ ਗਿਆ । ਨਵਾਬ ਦੀ ਸੈਨਾ ਨੂੰ ਚਿੜ੍ਹਾਉਣ ਲਈ ਅਕਾਸ਼ ਵਿੱਚ ਤਾਰੇ ਚਮਕ ਰਹੇ ਸਨ । ਸਾਹਮਣੇ ਪਹਾੜੀਆਂ ਦੀਆਂ ਪੰਗਤੀਆਂ, ਕੀੜੀਆਂ ਦੇ ਭੌਣਾਂ ਵਾਂਗ

ਦਿੱਸ ਰਹੀਆਂ ਸਨ । ਤਰ੍ਹਾਂ ਤਰ੍ਹਾਂ ਦੀਆਂ ਪੀੜਾਂ, ਕਸ਼ਟਾਂ ਵਿੱਚ ਆਦਮੀਆਂ ਤੇ ਜਾਨਵਰਾਂ ਦੀਆਂ ਅਵਾਜ਼ਾਂ ਸਾਰੀ ਰਾਤ ਹਵਾ ਵਿੱਚ ਉਡਦੀਆਂ ਚਮਗਾਦੜਾਂ ਦੇ ਫੜਫੜਾਂਦੇ ਖੰਭਾਂ ਦੀਆਂ ਅਵਾਜ਼ਾਂ ਵਾਂਗ ਸੁਣਾਈ ਦਿੰਦੀਆਂ ਰਹੀਆਂ । ਇਹਨਾਂ ਅਵਾਜ਼ਾਂ ਨਾਲ ਭੈ-ਭੀਤ ਹੋਈ, ਡੌਰਭੌਰ ਹੋਈ ਖਲੋਤੀ ਸੀ ਹੈਦਰਅਲੀ ਦੀ ਸੈਨਾ — ਕੁੰਚੀਗਨਾੜੂ ਦੀ ਵਾਦੀ ਵਿੱਚ —

ਕੁੰਚੀਗਨਾੜੂ ਦੀ ਵਾਦੀ, ਹਨੇਰੇ ਵਿੱਚ ਤਰ੍ਹਾਂ ਤਰ੍ਹਾਂ ਦੇ ਡਰਾਂ ਦਾ ਤਲਾਅ ਬਣ ਗਈ । ਚਾਰੇ ਪਾਸੇ ਉਸ ਭੈਅ ਦੇ ਝੰਡਿਆਂ ਦੀ ਤਰ੍ਹਾਂ ਕਾਲੇ ਦਿਸਦੇ ਭਿੰਨ ਭਿੰਨ ਅਕਾਰਾਂ ਦੇ ਪੱਥਰਾਂ ਦੇ ਘੜੇ ਭੈਅ ਦੇ ਬੁੱਤਾਂ ਦੀ ਤਰ੍ਹਾਂ ਪਹਾੜੀਆਂ, ਬਰੂਦ ਦੀ ਤਿੱਖੀ ਵਾਸਨਾ ਭਰੀ ਹਵਾ, ਜਿਸ ਵਿੱਚ ਸਾਹ ਲੈਣਾ ਵੀ ਔਖਾ ਸੀ । ਇਸ ਭੈਅ ਦੇ ਪ੍ਰਦੇਸ ਵਿੱਚ ਅਗੇ ਜਾਣ, ਕਿ ਪਿੱਛੇ ਮੁੜਨ ਕਿ ਇਥੇ ਹੀ ਖਲੋਤੇ ਰਹਿਣ — ਕਿਸੇ ਗੱਲ ਦਾ ਵੀ ਫ਼ੈਸਲਾ ਕਰਨਾ ਅਸੰਭਵ ਹੋ ਗਿਆ ਸੀ ਇਸ ਅਤੰਕਕਾਰੀ ਵਾਤਾਵਰਣ ਵਿੱਚ ।

ਅਜਿਹੇ ਮੌਕੇ ਸੈਨਾ ਨੂੰ ਕੀ ਹੁਕਮ ਦਿੱਤਾ ਜਾਏ ? ਕੁੱਛ ਨਾ ਸੁੱਝਦਾ ਵੇਖਕੇ ਸੈਨਾ ਦੇ ਮੁਖਅਧਿਕਾਰੀਆਂ ਨੇ ਹੈਦਰਅਲੀ ਨੂੰ ਪੁਛਿਆ "ਖਾਵੰਦ, ਹੁਣ ਕੀ ਹੁਕਮ ਦਿੱਤਾ ਜਾਏ ?" ਸਰਦਾਰਾਂ ਦਾ ਇਸ ਅਚਨਚੇਤ ਹੋਏ ਹਮਲੇ ਨਾਲ ਬੁੱਧੀ ਭ੍ਰਸ਼ਟ ਹੋ ਗਈ ਸੀ । ਉਹ ਬੇਬੱਸ ਹੋਏ ਖਲੋਤੇ ਸਨ । ਸੈਨਾਂ ਦੀ ਮਾਰਕਾਟ ਅਖੀਂ ਵੇਖ ਹੈਦਰਅਲੀ ਗੁੱਸੇ ਨਾਲ ਭੜਕ ਉਠਿਆ ਜਿਹੜਾ ਸਾਹਮਣੇ ਅਉਂਦਾ ਉਸਦੇ ਗੁੱਸੇ ਦੀ ਬਲੀ ਚੜ੍ਹ ਜਾਂਦਾ । ਉਸਨੂੰ ਪੁੱਛਣ ਆਏ ਸਰਦਾਰਾਂ ਨੂੰ ਉਹ ਜੋ ਮੂੰਹ ਵਿੱਚ ਆਏ ਗਾਹਲਾਂ ਕਢਕੇ ਆਪਣਾ ਗੁੱਸਾ ਪ੍ਰਗਟ ਕਰ ਦਿੱਤਾ ।

ਪਰ ਨਵਾਬ ਦੀਆਂ ਗਾਹਲਾਂ ਸਰਦਾਰ ਦੇ ਪ੍ਰਸ਼ਨ ਦਾ ਕੋਈ ਜੁਆਬ ਨਹੀਂ ਸਨ । ਸਰਦਾਰਾਂ ਵਿੱਚ ਨਵਾਬ ਦੇ ਵਧੇਰੇ ਨਜ਼ਦੀਕੀ — ਲੰਗੇ ਗੁਲਾਮ ਅਲੀਖ਼ਾਨ ਨੇ ਹੌਸਲਾ ਕੀਤਾ ਤੇ ਬੋਲਿਆ "ਖਾਵੰਦ, ਤੁਸੀ ਸਾਨੂੰ ਗਾਹਲਾਂ ਕੱਢ ਲਵੋ ਯਾਂ ਹੋਰ ਕਿਸੇ ਨੂੰ ਸੂਲੀ ਤੇ ਵੀ ਚਾੜ੍ਹ ਲਵੋ, ਪਰ ਇਸ ਨਾਲ ਸਮੱਸਿਆ ਹੱਲ ਨਹੀਂ ਹੋਣ ਲੱਗੀ । ਦੁਰਗ ਦੀ ਫੌਜ ਦੇ ਇਸ ਅਚਨਾਚੇਤੀ ਹੋਏ ਹਮਲੇ ਨਾਲ ਬੇਤਹਾਸ਼ ਹੋਈ ਸੈਨਾਂ ਨੂੰ, ਤੁਹਾਡਾ ਗੁੱਸਾ ਕੋਈ ਰਾਹ ਨਹੀਂ ਸੁਝਾਅ ਸਕਦੀ । ਜੋ ਹੋਣਾ ਸੀ ਸੋ ਹੋ ਗਿਆ । ਦੁਰਗ ਦੇ ਲੋਕੀ ਇਸ ਤਰ੍ਹਾਂ ਧੋਖਾਧੜੀ ਕਰਨਗੇ, ਸਾਨੂੰ ਪਤਾ ਹੁੰਦਾ ਤਾਂ ਅਸੀ ਸ਼ਾਮ ਹੋਣ ਤੋਂ ਪਹਿਲਾਂ ਹੀ ਮੈਦਾਨ ਵਿੱਚ ਡੇਰਾ ਲਾ ਲੈਂਦੇ । ਉਹ ਤਾਂ ਅਸੀ ਕੀਤਾ ਨਹੀਂ । ਉਹ ਸੈਨਾ ਦੀ ਗਲਤੀ ਨਹੀਂ, ਸਾਡੀ ਭੁੱਲ ਹੈ । ਸਾਨੂੰ ਜੋ ਮਰਜ਼ੀ ਸਜ਼ਾ ਦਿਉ । 'ਸੈਨਾਂ ਹੁਣ ਕੀ ਕਰੇ ਇਹ ਦਸੋ ?" ਉਹ ਬੋਲਿਆ ।

ਗੁਲਾਮ ਅਲੀਖ਼ਾਨ ਦੀ ਗੱਲ ਸੁਣਕੇ ਹੈਦਰਅਲੀ ਦੇ ਸਿਰੋਂ ਕ੍ਰੋਧ ਦਾ ਅਮਲ ਉਤਰ ਗਿਆ । "ਗਲਤੀ ਸਿਰਫ਼ ਤੁਹਾਡੀ ਹੀ ਨਹੀਂ, ਮੇਰੀ ਵੀ ਹੈ । ਰਾਹ ਵਿੱਚ ਕਿਤੇ ਪੜਾਉ ਨਹੀਂ ਕੀਤਾ । ਇਹ ਸੋਚਕੇ ਕਿ ਦੁਰਗ ਦੇ ਬੰਦੇ ਨਾਮਰਦ ਨੇ, ਅਸੀ ਜਲਦਬਾਜ਼ੀ

ਕੀਤੀ । ਭੁੱਲ ਹੋ ਗਈ । ਇਸ ਹਨੇਰੇ ਵਿੱਚ ਸੈਨਾ ਅਗੇ ਵਧੀ ਤਾਂ ਪਤਾ ਨਹੀਂ ਹੋਰ ਕੀ ਕੀ ਮੁਸੀਬਤਾਂ ਅਗੇ ਖਲੋਤੀਆਂ ਹੋਣ । ਇਸ ਲਈ ਇਥੇ ਹੀ ਰਾਤ ਬਿਤਾਉਣ ਲਈ ਆਖੋ । ਏਨਾਂ ਹੀ ਨਹੀਂ, ਕੋਈ ਦੀਵਾ ਨਾ ਜਗਾਏ । ਚਾਰੋ ਪਾਸੇ ਸਾਡੇ ਸੈਨਿਕ ਹੁਸ਼ਿਆਰ ਰਹਿਣ । ਸ਼ਤਰੂ ਦਿੱਸੇ ਯਾਂ ਨਾਂ, ਸਾਰੀ ਰਾਤ ਗੋਲੀਆਂ ਚਲਾਉਂਦੇ ਰਹੋ । ਅਜ ਰਾਤੀਂ ਸਾਨੂੰ ਫ਼ਾਕਾ ਕਰਨਾ ਪਏ ਤਾਂ ਕੋਈ ਫਰਕ ਨਹੀਂ ਪੈਂਦਾ । ਖਾਣ ਪਕਾਉਣ ਲਈ ਕਿਤੇ ਵੀ ਚੁਲ੍ਹੇ ਨਾਂ ਬਾਲੇ ਜਾਣ । ਸੈਨਾਂ ਵਿੱਚ ਕਿਸੇ ਨੂੰ ਸ਼ਰਾਬ ਯਾਂ ਭੰਗ ਨਾ ਦਿੱਤੀ ਜਾਏ । ਇਸਦਾ ਸਖ਼ਤ ਹੁਕਮ ਦੇ ਦਿਉ । ਇਸਤੋਂ ਵਧੇਰੇ ਇਸ ਵੇਲੇ ਹੋਰ ਕੁੱਛ ਨਹੀਂ ਕੀਤਾ ਜਾ ਸਕਦਾ । ਦਿਨ ਚੜ੍ਹਨ ਤੇ ਸੈਨਾਂ ਅਗੇ ਵਧੇਗੀ । ਸੋਣ ਦਾ ਕਿਸੇ ਨੂੰ ਹੁਕਮ ਨਹੀਂ । ਜ਼ਨਾਨੀਆਂ ਆਪਣੀਆਂ ਪਾਲਕੀਆਂ ਵਿੱਚ ਹੀ ਸੌਣ । ਰੰਡੀਆਂ ਦੀਆਂ ਗੱਡੀਆਂ ਕੋਲ ਕੋਈ ਸੈਨਿਕ ਜਾਏ ਤਾਂ ਉਸਦੇ ਹੱਥ ਪੈਰ ਕੱਟਣ ਦਾ ਹੁਕਮ ਦੇ ਦਿਉ । ਅਜ ਰਾਤ ਕੋਈ ਨਹੀਂ ਸੌਂਵੇਗਾ ਦਿਨ ਚੜ੍ਹਨ ਤੇ, ਕਿੰਨਾ ਕੁ ਨੁਕਸਾਨ ਹੋਇਐ, ਵੇਖਕੇ ਅਗਲਾ ਬੰਦੋਬਸਤ ਕਰਕੇ, ਸੈਨਾਂ ਨੂੰ ਅੱਗੇ ਵੱਧਣ ਦਾ ਹੁਕਮ ਦਿੱਤਾ ਜਾ ਸਕਦਾ ਹੈ । ਇਸ ਹੁਕਮ ਵਿੱਚ ਕਿਸੇ ਨੂੰ ਕੋਈ ਰਿਆਇਤ ਨਹੀਂ, ਨਾਂ ਕਿਸੇ ਦਾ ਲਿਹਾਜ਼ ਹੈ । ਸਖ਼ਤ ਹੁਕਮ ਸੁਣਾ ਦਿਉ ।"

ਹੈਦਰਅਲੀ ਦੇ ਹੁਕਮ ਅਨੁਸਾਰ, ਸੈਨਾ ਨੇ ਕੁੰਚਿਗਨਾੜੂ ਦੀ ਵਾਦੀ ਵਿੱਚ ਹਰ ਪਲ ਤਰ੍ਹਾਂ ਤਰ੍ਹਾਂ ਦੇ ਹਮਲਿਆਂ ਦੀ ਉਡੀਕ ਕਰਦਿਆਂ, ਬਰਖ਼ਾ ਦੀ ਰੁਤ ਵਿੱਚ ਕੜਕਦੀ ਬਿਜਲੀ ਤੋਂ ਡਰਕੇ ਘਰ ਅੰਦਰ ਲੁੱਕਕੇ ਬੈਠੇ ਬੱਚੇ ਦੀ ਤਰ੍ਹਾਂ ਉਹ ਰਾਤ ਕੱਟੀ ।

ਉਸ ਰਾਤ ਭਾਵੇਂ ਉਸਨੇ ਕਿੰਨੀ ਵੀ ਪੀਤੀ, ਪਰ ਉਸਨੂੰ ਕੋਈ ਨਸ਼ਾ ਹੀ ਨਹੀਂ ਸੀ ਚੜ੍ਹ ਰਿਹਾ । ਹੈਦਰਅਲੀ ਚਿਤਰਦੁਰਗ ਵਾਲਿਆਂ ਤੋਂ ਕਈ ਤਰ੍ਹਾਂ ਦੇ ਬਦਲੇ ਲੈਣ ਦੇ ਸੁਫ਼ਨੇ ਵੇਖਦਾ ਰਿਹਾ — ਦਿਨ ਚੜ੍ਹਨ ਦੀ ਉਡੀਕ ਵਿੱਚ, ਸਾਰੀ ਰਾਤ ਚਲਦੀਆ ਗੋਲੀਆ ਦੀ ਠਾਹ ਠਾਹ, ਤੇ ਪਹਿਰੇਦਾਰਾਂ ਦੀਆਂ ਹੁਸ਼ਿਆਰ ਕਰਨ ਵਾਲੀਆਂ ਲੰਮੀਆਂ ਅਵਾਜ਼ਾਂ, ਸੁਣਦਾ, ਸਿਰ ਨੂੰ ਮਾੜਾ ਜਿਹਾ ਅਰਾਮ ਦੇਣ ਵਾਲੇ ਸਿਰਹਾਣੇ ਦੇ ਥੱਲੇ ਸਿਰ ਰਖਕੇ ਉਹ ਲੰਮਾ ਪਿਆ ਰਿਹਾ —

## 19

ਦਿਨ ਚੜ੍ਹ ਪਿਆ — ਪੂਰਬ ਵਿੱਚ ਉਠਦੀ ਲਾਲੀ ਨੇ ਕੁੰਚੀਗਨਾੜੂ ਦੀ ਵਾਦੀ ਦੀ ਹਨੇਰੇ ਦੀ ਚਾਦਰ ਤੇ ਆਪਣੀ ਰਕਤ ਛਾਇਆ ਦਾ ਪਤਲਾ ਜਿਹਾ ਲੇਪ ਕਰ ਦਿੱਤਾ ।

ਰਾਤ ਸਾਰੀ ਜਾਗਦਿਆਂ ਬੀਤੀ, ਸੂਰਜ ਚੜ੍ਹਨ ਨੂੰ ਉਡੀਕਦਿਆਂ ਹੈਦਰਅਲੀ ਦੀਆਂ ਅੱਗ ਉਗਲਦੀਆਂ ਅੱਖਾਂ ਨੂੰ ਕੁੰਚੀਗਨਾੜੂ ਦੀਆਂ ਪਹਾੜੀਆਂ ਦੇ ਪਿਛੇ ਚਿਤਰਦੁਰਗ

ਨਾਂ ਦਿਸਿਆ । ਉਸਦੇ ਉਲਟ ਉਸਨੂੰ ਨਜ਼ਰੀ ਪਿਆ, ਪਿਛਲੀ ਰਾਤ ਦੁਰਗ ਦੀ ਫੌਜ ਰਾਹੀਂ ਉਸਦੀ ਫ਼ੌਜ ਤੇ ਹੋਇਆ ਹਮਲਾ ਤੇ ਉਸਦੀ ਮਾਰਧਾੜ ਦੇ ਭਿਆਨਕ ਦ੍ਰਿਸ਼ —

ਉਹ ਦ੍ਰਿਸ਼, ਜਿਵੇਂ ਪਿਸਾਚੀਆਂ ਦੀ ਫ਼ੌਜ ਨੇ ਰਾਤੀਂ ਜੀਅ ਭਰਕੇ ਪਕਵਾਨ ਖਾਧੇ ਤੇ ਬਾਕੀ ਜੂਠ ਛੱਡ ਗਏ ਹੋਣ । ਹੈਦਰਅਲੀ ਦੀਆਂ ਅੱਖਾਂ ਨੂੰ ਇਹ ਨਜ਼ਾਰਾ ਵਿੰਨ੍ਹ ਗਿਆ ।

ਕੱਟੇ ਹੋਏ ਹਾਥੀ, ਘੋੜੇ, ਊਠ ਸੰਢੇ - ਖ਼ੂਨ ਦੇ ਚਿੱਕੜ ਵਿੱਚ ਲੱਥ ਪੱਥ ਹੋਏ ਇਧਰ ਉਧਰ ਡਿੱਗੇ ਪਏ ਸੈਨਿਕਾਂ ਦੇ ਰੁੰਡ ਮੁੰਡ — ਉਲਟੀਆਂ ਪਈਆਂ ਗਡੀਆਂ. ਇਥੇ ਉਥੇ ਖਿਲਰੇ ਪਏ ਸੈਨਾ ਦੇ ਅਹਾਰ ਪਦਾਰਥ, ਪੀੜ ਨਾਲ ਕਰਾਹੁੰਦੇ, ਜਿਧਰ ਮੂੰਹ ਆਇਆ ਉਧਰ ਭੱਜ ਉਠੇ ਘੋੜੇ, ਊਂਠ, ਜ਼ਖਮੀ ਹੋਏ, ਸਵਾਰਾਂ ਤੋਂ ਬਿਨਾਂ — ਡਰਕੇ ਚਿੱਕੜ ਵਿੱਚ ਧਸੀਆਂ ਗਡੀਆਂ ਦੀ ਤਰ੍ਹਾਂ ਡਰਕੇ ਸੈਨਿਕ ਜਿਥੇ ਸਨ, ਉਥੇ ਹੀ ਬਹਿ ਗਏ ।

ਨਿਸ਼ਾਨਾ ਲਾਉਣ ਵਿੱਚ ਪ੍ਰਸਿੱਧ ਹੈਦਰਅਲੀ ਦੀ ਸੈਨਾ ਖਿੰਡੀ ਪੁੰਡੀ ਪਈ ਸੀ— ਕਿਸੇ ਨੂੰ ਨਹੀਂ ਸੀ ਸੁੱਝ ਰਿਹਾ, ਅਗੋਂ ਕੀ ਕਰੇ — ਸੈਨਾਂ ਦੇ ਸਰਦਾਰਾਂ ਦੀਆ ਨਜ਼ਰਾਂ ਇਕ ਰੁੰਡਮੁੰਡ ਰੁੱਖ ਥੱਲੇ ਬੈਠੇ ਹੈਦਰਅਲੀ ਵਲ ਮੁੜੀਆਂ । ਉਹ ਦਿਨ — ਕਿਹਾ ਡਰਾਉਣਾ ਭਿਆਨਕ ਦਿਨ ਸੀ — ਦਿਨ ਹੁੰਦਿਆਂ ਹੀ ਅਕਾਸ਼ ਦੇ ਵਿਹੜੇ ਵਿੱਚ ਆਪਣੀਆਂ ਚੂੰ ਚੂੰ ਦੀਆਂ ਅਵਾਜ਼ਾਂ ਨਾਲ ਨਵੇਂ ਦਿਨ ਦੇ ਉਤਸ਼ਾਹ ਵਿੱਚ ਫੁਦਕਦੇ, ਚਿੜੀਆਂ ਤੋਤਿਆਂ ਤੇ ਹੋਰ ਪੰਛੀਆਂ ਦੀਆਂ ਅਵਾਜ਼ਾਂ ਦੇ ਉਲਟ ਰਾਤੀਂ ਯੁੱਧ ਵਿੱਚ ਕੱਟੇ ਪੁਰਾਣੇ ਮਾਸ ਦੀ ਜੂਠ ਖਾਣ ਲਈ, ਰੁੱਖਾਂ ਤੋਂ ਚਟਾਨਾਂ ਤੋਂ ਆਪਣੀਆਂ ਕਰਕਸ਼ ਅਵਾਜ਼ਾਂ ਵਿੱਚ ਆਪਣੇ ਸਾਥੀਆ ਨੂੰ ਬੁਲਾ ਰਹੇ ਸਨ ਕਾਂ, ਸੀਟੀਆਂ ਮਾਰਦੀਆਂ ਅਕਾਸ਼ ਵਿੱਚ ਉਡਦੀਆਂ ਗਿਧਾਂ ਵੇਖਕੇ ਹੈਦਰਅਲੀ ਦੇ ਹਿਰਦੇ ਵਿੱਚ ਪਿਛਲੀ ਰਾਤ ਹੋਏ ਯੁੱਧ ਦੀ ਕੌੜੀ ਯਾਦ ਭਰ ਗਈ । ਉਸ ਕੜਵੇ ਕ੍ਰੋਧ ਵਿੱਚ ਉਹ ਕੀ ਕੀ ਕਹਿ ਰਿਹਾ ਸੀ, ਉਸਨੂੰ ਆਪ ਨੂੰ ਵੀ ਨਹੀਂ ਸੀ ਪਤਾ । ਅਨਜਾਣੇ ਹੀ ਉਸ ਆਪਣੇ ਕੋਲ ਪਈ ਬੰਦੂਕ ਚੁੱਕੀ ਤੇ ਦੁਰਗ ਦੇ ਸੈਨਿਕਾਂ ਤੋਂ ਬਦਲਾ ਲੈਣ ਲਈ 'ਸੂਰ ਦੇ ਬੱਚੇ' ਕਹਿਕੇ ਉਸ ਨੇੜੇ ਦੀ ਇਕ ਪਹਾੜੀ ਤੇ ਬੈਠੇ ਕਾਵਾਂ ਵਲ ਵੇਖਿਆ ਤੇ ਗੋਲੀ ਚਲਾ ਦਿੱਤੀ । ਉਸ ਗੋਲੀ ਨਾਲ ਕਾਂ ਕਾਂ ਕਰਦੇ ਉਡਦੇ ਕਾਂ ਵੇਖਕੇ ਹੈਦਰਅਲੀ ਨੂੰ ਲੱਗਾ ਜਿਵੇਂ ਉਸਨੂੰ ਕਾਲੀ ਕੰਬਲੀ ਵਾਲੇ ਦੁਰਗ ਦੇ ਸ਼ਿਕਾਰੀ ਸੈਨਿਕ ਚਿੜ੍ਹਾ ਰਹੇ ਸਨ । ਗੁੱਸੇ ਨਾਲ ਖਾਲੀ ਬੰਦੂਕ ਨੂੰ ਉਸ ਪਰ੍ਹਾਂ ਵਗਾਹ ਮਾਰਿਆ ਤੇ ਦੰਦ ਕਰੀਚਦਿਆਂ ਕਟਾਰ ਕੱਢੀ. "ਤੈਨੂੰ ਕਦੀ ਜ਼ਿੰਦਾ ਨਹੀਂ ਛਡਾਂਗਾ !" ਕਹਿਕ ਉਸ ਨਿਸ਼ਾਨਾ ਲਾਇਆ ਤੇ ਥੋਹੜੀ ਦੂਰ ਤੇ ਬੈਠੇ ਕਾਂ ਨੂੰ ਨਿਸ਼ਾਨਾ ਬਣਾਕੇ ਤੀਰ ਦੀ ਤੇਜ਼ੀ ਵਾਂਗ ਕਟਾਰ ਸੁੱਟੀ । ਆਪਣੇ ਵਲ ਅਉਂਦੀ ਕਟਾਰ ਵੇਖਕੇ ਕਾਂ ਨੇ ਆਪਣੇ ਆਪਨੂੰ ਬਚਾਉਣ ਦੀ ਕੋਸ਼ਿਸ਼ ਕੀਤੀ, ਪਰ ਉਸਦੇ ਪਰ ਕਤਰੇ ਗਏ ਤੇ ਉਹ ਜ਼ਮੀਨ ਤੇ ਡਿੱਗ ਪਿਆ ।

ਡਿੱਗਦੇ ਕਾਂ ਨੂੰ ਵੇਖਕੇ ਹੈਦਰਅਲੀ ਦੇ ਹਿਰਦੇ ਵਿੱਚ ਪਿਸਾਚ ਤ੍ਰਿਪਤੀ ਭਰ ਗਈ । 'ਸਾਡੇ ਨਾਲ ਸ਼ਰਾਰਤ ਕਰਨ ਵਾਲੇ ਦਾ ਇਹੋ ਹਸ਼ਰ ਹੁੰਦਾ ਹੈ ।' ਆਪਣੇ ਆਪਨੂੰ ਕਹਿਣ ਤੋਂ ਮਗਰੋਂ ਉਸਦੀਆਂ ਤਣੀਆਂ ਹੋਈਆਂ ਨਸਾਂ ਢਿੱਲੀਆਂ ਪੈ ਗਈਆਂ ਤੇ ਉਸਨੂੰ ਆਪਣੇ ਚਾਰੋ ਪਾਸੇ ਦੀ ਸੋਝੀ ਹੋਈ । ਸਾਹ ਰੋਕਕੇ ਹੈਦਰਅਲੀ ਵਲ ਵੇਖਦੇ ਹਬਸ਼ੀ ਅੰਗਰਖ਼ਿਅਕ ਵਲ ਵੇਖਕੇ ਹੈਦਰਅਲੀ ਬੋਲਿਆ "ਕੀ ਗੱਲ ਸੈਨਿਕ ਸਾਰੇ ਰੰਡੀਆਂ ਦੇ ਸੁਫ਼ਨੇ ਵੇਖਦੇ ਸੁੱਤੇ ਪਏ ਨੇ ? ਹੁਣ ਤਾਂਈ ਤੁਰੇ ਕਿਉਂ ਨਹੀਂ ? ਕੋਹੜੇ ਮਾਰਕੇ ਜਗਾ ਉਹਨਾਂ ਨੂੰ । ਜਾਹ ਸਰਦਾਰਾਂ ਨੂੰ ਬੁਲਾ ਕੇ ਲਿਆ ।" ਗਰਜਕੇ ਉਸ ਕਿਹਾ ।

ਗੁੱਸੇ ਨਾਲ ਭੜਕਦੇ ਹੈਦਰਅਲੀ ਦੇ ਨੇੜੇ ਅਉਣ ਤੋਂ ਡਰਦੇ ਸਰਦਾਰਾਂ ਨੇ ਇਹ ਹੁਕਮ ਸੁਣਕੇ, ਉਸਦੇ ਨੇੜੇ ਆਕੇ ਸਲਾਮ ਕੀਤੀ । ਕੋਲ ਅਉਣ ਤੋਂ ਬਾਦ ਵੀ ਨਵਾਬ ਨਾਲ ਗੱਲ ਕਰਨ ਦੀ ਕਿਸੇ ਵਿੱਚ ਹਿੰਮਤ ਨਹੀਂ ਸੀ । ਉਸਦੇ ਮੂੰਹ ਵਲ ਵੇਖਦੇ ਖਲੋਤੇ ਰਹੇ । ਪਿਛਲੀ ਰਾਤ ਦੇ ਅਚੱਨਚੇਤ ਹਮਲੇ ਤੋਂ ਬਾਦ ਹੈਦਰਅਲੀ ਕੀ ਹੁਕਮ ਦੇਵੇਗਾ, ਕਿਸੇ ਨੂੰ ਕੁੱਛ ਪਤਾ ਨਹੀਂ ਸੀ । ਹੈਦਰਅਲੀ ਨੇ ਵੀ ਇਸ ਬਾਰੇ ਨਹੀਂ ਸੀ ਸੋਚਿਆ । ਸਰਦਾਰਾਂ ਦੇ ਮੂੰਹ ਵਲ ਵੇਖਦਾ ਹੈਦਰਅਲੀ ਹਾੜ ਦੇ ਮਹੀਨੇ ਵਿੱਚ ਚਲਦੀ ਠੰਡੀ ਹਵਾ ਦੇ ਦਿਨਾਂ ਵਿੱਚ ਮੂੰਹ ਖੋਹਲਕੇ ਬੈਠੇ ਅੱਜਗਰ ਵਾਂਗ ਘਾਟੀ ਦੇ ਰਾਹ ਵਲ ਵੇਖਦਾ, ਦੁਰਗ ਦੇ ਆਲੇ ਦੁਆਲੇ ਬਾਰੇ ਜਸੂਸਾ ਦੀਆਂ ਲਿਆਕੇ ਦਿੱਤੀਆ ਖਬਰਾਂ ਜਾਣਕੇ, ਅਖ਼ੀਰ ਵਿੱਚ ਇਸ ਫੈਸਲੇ ਤੇ ਪੁੱਜਾ, "ਸੈਨਾਂ ਇਸ ਰਸਤੇ ਤੋਂ ਨਾ ਜਾਵੇ, ਤੋਪਾਂ ਦੀਆਂ ਗੱਡੀਆਂ, ਯੁੱਧ ਦੇ ਸਮਾਨ ਵਾਲੀਆਂ ਗਡੀਆਂ, ਬੈਲਗਡੀਆਂ, ਹਾਥੀ, ਜ਼ਨਾਨੀਆਂ ਦੀਆਂ ਪਾਲਕੀਆਂ ਆਦਿ ਇਸ ਰਾਹ ਤੋਂ ਕਾਫੀ ਸਾਰੀ ਫੌਜ ਦੇ ਨਾਲ ਜਾਣ । ਦੁਸ਼ਮਨ ਦਿੱਸੇ ਯਾਂ ਨਾਂ, ਗੋਲੀਆਂ ਚਲਾਉਣੀਆਂ ਬੰਦ ਨਹੀਂ ਕਰਨੀਆ । ਕਦਮ ਕਦਮ ਤੇ ਦੁਸ਼ਮਨ ਦਾ ਸਾਹਮਣਾ ਕਰਨ ਲਈ ਫੌਜ ਤਿਆਰ ਰਹੇ । ਭਾਰੀ ਹਮਲਾ ਹੋਣ ਤੇ ਤੋਪਾਂ ਵੀ ਤਿਆਰ ਰਹਿਣ । ਅਚਨਚੇਤ ਹਮਲੇ ਦਾ ਮੌਕਾ ਨਹੀਂ ਦੇਣਾ । ਵਧੇਰੇ ਫੌਜ ਉੱਤਰ ਵਲ ਜਾ ਕੇ, ਪਹਾੜਾਂ ਦੀਆਂ ਪਗਡੰਡੀਆਂ ਦੇ ਉਪਰੋਂ ਹੁੰਦੇ ਗਣੂਰ ਵਾਲੇ ਪਾਸਿਉਂ ਦੁਰਗ ਦੀ ਸਰਹੱਦ ਪਾਰ ਕਰਕੇ, ਰਾਏ ਦੁਰਗ ਦੀ ਫੌਜ ਨਾਲ ਸਾਡੀ ਫੌਜ ਬੁਧੀਵੰਤ ਮਰਡੀ ਕੋਲ, ਦੁਰਗ ਦੇ ਪੂਰਬ ਵਾਲੇ ਪਾਸੇ ਡੇਰਾ ਲਾਏ । ਹਰਪਨਹੱਲੀ ਵਾਲੇ ਆਪਣੀ ਸੈਨਾ ਨਾਲ ਹੋਰ ਚੋਖੀ ਸੈਨਾ ਲੈਕੇ ਪੱਛਮ ਵਲ ਜੋੜਾ ਗੁੱਡ ਦੇ ਕੋਲ ਡੇਰਾ ਲਾਏ । ਹੋੜਲਕੇਰੇ ਦੇ ਰਸਤਿਉਂ ਤੇ ਮਾਇਆ ਕੋਂਡ ਦੇ ਕੋਲ ਫ਼ੌਜ ਖੜੀ ਕਰ ਦਿਉ ਤਾਂਕਿ ਇਸ ਪਾਸਿਉਂ ਵੀ ਦੁਰਗ ਵਾਲਿਆਂ ਨੂੰ ਕੋਈ ਸਹਾਇਤਾ ਨਾ ਪੁੱਜ ਸਕੇ ।

ਅਸੀ ਖ਼ੁਦ ਸਾਹਿਬਜ਼ਾਦੇ ਦੇ ਨਾਲ ਗੋਣੂਰ ਦੇ ਪਾਸੇ ਫ਼ੌਜ ਖੜੀ ਕਰਕੇ ਉੱਤਰ ਦੀ ਦਿਸ਼ਾ ਵਿੱਚ ਡੇਰਾ ਲਾਵਾਂਗੇ । ਤਿੰਨੋਂ ਪਾਸਿਉਂ ਸਾਡੀ ਫ਼ੌਜ ਕਿਲ੍ਹੇ ਨੂੰ ਇਸ ਤਰ੍ਹਾਂ ਘੇਰ ਲਵੇ ਕਿ ਉਹਨਾਂ ਦਾ ਗਲ ਘੁਟਿਆ ਜਾਵੇ ਤੇ ਸਾਹ ਲੈਣਾ ਵੀ ਔਖਾ ਹੋ

ਜਾਵੇ । ਸਾਡੀ ਫ਼ੌਜ ਦੀ ਗਰਜ ਨਾਲ ਹੀ ਕਿਲਾ ਚੂਰ ਚੂਰ ਹੋ ਜਾਣਾ ਚਾਹੀਦਾ ਹੈ ।"

ਜ਼ਿਆਦਾ ਗੱਲਾਂ ਦੀ ਲੋੜ ਨਹੀਂ । ਤੁਸੀ ਸੈਂਕੜਿਆਂ ਲੜਾਈਆਂ ਵਿੱਚ ਲੜੇ ਹੋਏ ਪ੍ਰਵੀਨ ਤਜਰਬੇਕਾਰ ਸਰਦਾਰ ਹੋ । ਇਹੋ ਜਿਹੇ ਕਿੰਨੇ ਕਿਲੇ ਸਾਡੇ ਕਦਮਾਂ ਤੇ ਡਿੱਗ ਪਏ । ਗੁੱਤੀ, ਨੰਦੀ, ਮਧੂਗਿਰੀ ਆਦਿ ਕਿਲਿਆਂ ਦੇ ਸਾਹਮਣੇ ਇਹ ਕੀ ਕਿਲਾ ਏ ? ਏਨਾ ਹੀ ਕਹਿਣਾ ਚਹੁੰਨਾਂ ਕਿ ਦੁਰਗ ਦੇ ਉਪਰ ਸਾਡਾ ਝੰਡਾ ਝੂਲਨਾਂ ਚਾਹੀਦਾ ਹੈ । ਜ਼ਿੰਦਾ ਯਾਂ ਮੁਰਦਾ ਮਦਕਰੀਨਾਇਕ ਮੇਰੇ ਪੈਰੀਂ ਪੈਣਾ ਚਾਹੀਦਾ ਹੈ । ਇਸਤੋਂ ਸਿਵਾ ਹੋਰ ਦੂਸਰੀ ਕੋਈ ਗੱਲ ਨਹੀਂ । ਕੂਚ ਦੇ ਨਗਾਰੇ ਵਜਾਉ — ਅਗੇ ਵੱਧਣ ਲਈ ਫ਼ੌਜ ਨੂੰ ਹੁਕਮ ਦੇ ਦਿਉ — ਮੇਰੀ ਸੂਰਤ ਕੀ ਦੇਖਦੇ ਹੋ, ਦੇਖੋ ਦੁਰਗ ਦੀ ਤਰਫ — ਪਿਛੇ ਮੁੜਕੇ ਨਹੀਂ ਵੇਖਨਾਂ — ਯਾਦ ਰਖੋ ਕਿ ਸਾਡੀ ਇਜ਼ਤ ਦਾ ਸੁਆਲ ਹੈ — ਹੁਣ ਦੁਰਗ ਦੀ ਪਹਾੜੀ ਤੇ ਖਲੋਕੇ ਸ਼੍ਰੀ ਰੰਗਪੱਟਣ ਵਲ ਵੇਖਨਾ ਹੈ ।"

ਉਸੱਲਵੱਟੇ ਖਾਕੇ ਆਪਣੀ ਕੁੰਜ ਲਾਹਕੇ ਹਟੇ ਸੱਪ ਵਾਗ ਉਠ ਖਲੋਤਾ ਹੈਦਰਅਲੀ ।

ਹੈਦਰਅਲੀ ਦੀ ਗੱਲ ਖਤਮ ਹੋਣ ਲਈ ਉਡੀਕਦੇ, ਹੁਣ ਤਾਂਈ ਖਾਮੋਸ਼ ਖਲੋਤੇ ਜੰਗੀ ਵਾਜੇ ਗਰਜ ਪਏ । ਕੁੰਚੀਗਨਾੜੂ ਦੀਆਂ ਪਹਾੜੀਆਂ ਤੇ ਵਾਦੀਆਂ ਭਾਂਤ ਭਾਂਤ ਦੀਆਂ ਅਵਾਜ਼ਾਂ ਦਾ ਸਮੁੰਦਰ ਬਣ ਗਈਆਂ । ਸੈਨਾ ਤੁਰੀ ਤਾਂ ਉਹਨਾਂ ਦੇ ਪੈਰਾ ਨਾਲ ਉਡਦੀ ਧੂੜ ਨੇ ਅਕਾਸ਼ ਨੂੰ ਢੱਕ ਦਿੱਤਾ, ਦਿਨ ਦਿਹਾੜੇ ਹੀ ਸਾਮ ਪੈ ਗਈ ।

## 20

"ਮਦਕਰੀਨਾਇਕ ਦੀ ਜੈ ਹੋਵੇ, ਕਟੀਵੇ ਮਾਰੰਮ ਦੀ ਜੈ ਹੋਵੇ, ਉਚੰਗਮਾਂ ਦੀ ਜੈ ਹੋਵੇ" — ਦਿਨ ਚੜ੍ਹਨ ਤੋਂ ਪਹਿਲਾ ਹੀ ਸੁਣਾਈ ਦਿੰਦੀ ਸੈਂਕੜੇ ਗਲਿਆਂ ਵਿਚੋਂ ਨਿਕਲੀ ਇਹ ਜੈ ਘੋਸਣਾ ਸੁਣ ਕੇ ਪਦਮਵਾਨਾਗਤੀ ਦੀਆ ਬਾਹਵਾਂ ਵਿੱਚ ਸੁੱਤਾ ਮਦਕਰੀਨਾਇਕ ਆਪਣੇ ਦੁਆਲੇ ਲਿਪਟੀਆਂ ਕੂਲੀਆਂ ਕੂਲੀਆਂ ਬਾਹਵਾ ਨੂੰ ਪਰ੍ਹੇ ਕਰਕੇ ਪਲੰਘ ਤੋਂ ਉਛਲਕੇ, ਰਾਣੀਵਾਸ ਦੀ ਖਿੜਕੀ ਕੋਲ ਖਲੋਕੇ ਬਾਹਰੋਂ ਅਉਂਦੀਆਂ ਜੈ ਜੈ ਕਾਰ ਦੀਆ ਅਵਾਜ਼ਾਂ ਸੁਣ ਉਹ ਖੁਸ਼ੀ ਨਾਲ ਫੂਲਿਆ ਨਾਂ ਸਮਾਇਆ । ਜਿਵੇਂ ਭੁੱਖਾ ਵੱਛਾ ਆਪਣੇ ਮਾਂ ਦੇ ਥਣਾਂ ਨੂੰ ਚੁੰਘਦਾ ਸੰਤੁਸ਼ਟਤਾ ਤੇ ਖੁਸ਼ੀ ਅਨੁਭਵ ਕਰਦਾ ਹੈ । ਉਸ ਕੋਲੋਂ ਉਥੇ ਖਲੋਤਾ ਨਾ ਗਿਆ, ਜਿੰਨ੍ਹਾਂ ਕਪੜਿਆਂ ਵਿੱਚ ਸੀ, ਉਹਨਾਂ ਵਿੱਚ ਹੀ, ਉਤੇ ਇਕ ਸ਼ਾਲ ਲਪੇਟਕੇ ਰਾਣੀਵਾਸ ਤੋਂ ਬਾਹਰ ਨਿਕਲ ਆਇਆ । ਬਾਹਰ ਖਲੋਤੇ ਨੌਕਰ ਨੂੰ ਬਖ਼ਸ਼ੀ ਕੋਲ ਭੇਜਿਆ ਕਿ ਉਹ ਮਹਿਲ ਦੇ ਖਜ਼ਾਨੇ ਵਿਚੋਂ ਤੁਰੰਤ ਮੋਹਰਾਂ ਦੀਆਂ ਥੈਲੀਆ ਲੈ ਕੇ ਅਉਣ । ਉਹਨਾਂ ਦਾ ਜੁਆਬ ਸੁਨਣ ਯਾਂ ਕਿਸੇ ਹੋਰ ਕੰਮ ਲਈ ਰੁਕੇ ਬਿਨਾ

ਉਹ ਵੱਡੇ ਵੱਡੇ ਕਦਮ ਪੁੱਟਦੇ, ਜੈ ਘੋਸ਼ ਦੀਆਂ ਅਵਾਜਾਂ ਆਉਂਦੇ ਪਾਸੇ, ਸੰਪੀਗੇ ਸਿਦੇਸ਼ਵਰ ਦੇ ਮੰਦਿਰ ਕੋਲ, ਮਹਿਲ ਦੇ ਮੈਦਾਨ ਵਲ ਤੁਰ ਪਿਆ ।

ਮਹਿਲ ਵਿਚੋਂ ਕਾਹਲੀ ਕਾਹਲੀ ਬਾਹਰ ਨਿਕਲਦੇ ਨਾਇਕ ਨੂੰ ਵੇਖਕੇ ਪਹਿਰੇਦਾਰਾਂ ਨੇ ਬਿਨਾ ਕਿਸੇ ਦੇ ਹੁਕਮ ਦੀ ਉਡੀਕ ਕੀਤਿਆਂ ਨਾਇਕ ਦੇ ਪਿੱਛੇ ਭਜਨਾਂ ਸ਼ੁਰੂ ਕਰ ਦਿੱਤਾ ।

ਬਿਨਾਂ ਕਿਸੇ ਵੀ ਰਾਜਚਿੰਨ ਦੇ, ਜੋ ਕਪੜੇ ਪਾਏ ਸਨ, ਬੱਚੇ ਦਾ ਰੋਣਾ ਸੁਣਕੇ ਭੱਜੀ ਅਉਂਦੀ ਮਾਂ ਵਾਂਗ, ਆਪਣੇ ਵਲ, ਕਾਹਲੀ ਕਾਹਲੀ ਤੁਰੇ ਅਉਂਦੇ ਨਾਇਕ ਨੂੰ ਵੇਖ ਪਿਛਲੀ ਰਾਤ ਦੀ ਜਿੱਤ ਨਾਲ ਪਰਾਪਤ ਹੋਇਆ ਸੈਨਿਕਾਂ ਦਾ ਉਤਸਾਹ ਤੇ ਖੁਸ਼ੀ ਦੁਗਣੀ ਤੇ ਤਿਗਣੀ ਹੋ ਗਈ । ਉਹ ਸੈਨਿਕ ਆਸੇ ਪਾਸੇ ਦੀਆਂ ਚਟਾਨਾਂ, ਮੰਦਰਾਂ ਦੇ ਗੋਪੁਰਿਆਂ ਤੇ ਚੜ੍ਹ ਚੜ੍ਹ ਨੱਚ ਰਹੇ ਸਨ । 'ਮਹਾਂਸਵਾਮੀ ਦੀ ਜੈ ਹੋਵੇ, ਮਦਕਰੀਨਾਇਕ ਦੀ ਜੈ ਹੋਵੇ ।' ਉੱਚੀ ਉੱਚੀ ਜੈਕਾਰੇ ਛੱਡ ਰਹੇ ਸਨ । ਸੰਪੀਗੇ ਸਿਦੇਸਵਰ ਮੰਦਰ ਦੇ ਮੈਦਾਨ ਵਿੱਚ ਕੱਠੀ ਹੋਈ ਸੈਨਾਂ, ਵਗਦੀ ਹਵਾ ਅਗੇ ਝੁਕੇ ਧਾਨ ਦੇ ਸਿਟਿਆਂ ਦੇ ਖੇਤ ਵਾਂਗ ਨਾਇਕ ਨੂੰ ਪ੍ਰਣਾਮ ਕਰਕੇ ਖੜੇ ਹੋ ਗਏ ।

"ਮਹਾਂ ਸਵਾਮੀ, ਸਾਡੀ ਤੁੱਛ ਭੇਟ ਸਵੀਕਾਰ ਕਰੋ।" ਸੈਨਿਕ ਬੋਲੇ । ਭਰੇ ਹੋਏ ਦਿਲ ਨਾਲ, ਭਰੀਆਂ ਹੋਈਆਂ ਅੱਖਾਂ ਨਾਲ ਮਦਕਰੀਨਾਇਕ ਨੇ ਆਪਣੇ ਸੈਨਿਕਾਂ ਵਲ ਵੇਖਿਆ । ਮਰਦਾਨਗੀ ਦੇ ਤਗਮਿਆਂ ਦੀ ਤਰ੍ਹਾਂ ਉਹਨਾਂ ਦੇ ਸਰੀਰਾਂ ਨੂੰ ਸਜਾ ਰਹੇ, ਲਹੂ ਵੱਗਦੇ ਜ਼ਖਮ, ਲਹੂ ਨਾਲ ਭਿੱਜੇ ਉਹਨਾਂ ਦੇ ਕਪੜੇ, ਲਹੂ ਲਿਬੜੇ, ਉਹਨਾਂ ਦੇ ਸ਼ਸਤਰ, ਮੈਦਾਨ ਵਿੱਚ ਢੇਰ ਲਾਕੇ ਰਖੇ ਹੈਦਰਅਲੀ ਦੀ ਸੈਨਾ ਤੋਂ ਲੁੱਟਕੇਂ ਲਿਆਂਦੇ ਹਥਿਆਰ, ਵਿਚਕਾਰ ਗੋਪੁਰ-ਅਕਾਰ ਵਿੱਚ ਰਖੇ ਸ਼ਤਰੂ ਸੈਨਾ ਦੇ ਰੁੰਡਾਂ ਦੇ ਚਾਰ ਢੇਰ ।

ਸਾਰੀ ਰਾਤ ਆਪਣੀ ਜਾਨ ਤਲੀ ਤੇ ਰਖਕੇ ਯੁੱਧ ਕਰਦਿਆਂ, ਥਾਂ ਥਾਂ ਤੇ ਲੱਗੇ ਉਹਨਾਂ ਦੇ ਜ਼ਖ਼ਮਾਂ ਵਿਚੋਂ ਐਨਾ ਲਹੂ ਵਹਿ ਗਿਆ ਸੀ ਤੱਦ ਵੀ ਉਹਨਾਂ ਨੂੰ ਕੋਈ ਥਕਾਵਟ ਨਹੀਂ ਸੀ ਮਹਿਸੂਸ ਹੋ ਰਹੀ । ਰਣ ਉਤਸ਼ਾਹ ਦੇ, ਫੁਟਦੇ ਫੁਹਾਰਿਆਂ, ਉਹਨਾਂ ਸੈਨਿਕਾਂ ਨੂੰ ਵੇਖਕੇ ਮਦਕਰੀਨਾਇਕ ਦੀਆਂ ਅੱਖਾਂ ਵਿਚੋਂ ਖੁਸ਼ੀ ਤੇ ਮਾਣ ਦੇ ਹੰਝੂ ਭਰ ਆਏ । ਗੱਲਾਂ ਰੁੰਧ ਗਿਆ, ਗੱਲ ਕਰਨੀ ਔਖੀ ਹੋ ਗਈ । 'ਮੈਂ ਨਾਇਕ ਤੇ ਇਹ ਸੈਨਿਕ' ਸਭ ਭੁੱਲਕੇ ਕੋਲ ਖਲੋਤੇ ਚਾਰ ਬੰਦਿਆ ਨੂੰ ਜਫ਼ੀ ਮਾਰਕੇ ਉਹਨਾਂ ਦੇ ਪਿੰਡਿਆਂ ਨੂੰ ਪਲੋਸਦੇ ਖਲੋਤੇ ਰਹੇ ।

ਨਾਇਕ ਨੇ ਵਾਰੀ ਵਾਰੀ ਉਹਨਾਂ ਸਾਰਿਆਂ ਦੇ ਪਿੰਡਿਆਂ ਨੂੰ ਪਲੋਸਿਆ — ਸੈਨਿਕਾਂ ਨੇ ਖੁਸ਼ੀ ਵਿੱਚ ਆਕੇ ਜੈ ਜੈ ਕਾਰ ਕੀਤੀ । ਜਿੰਨਾਂ ਚਿਰ ਉਹਨਾਂ ਦੇ ਗਲੇ ਬਹਿ ਨਾ ਗਏ, ਅਵਾਜ਼ ਨਿਕਲਣੀ ਬੰਦ ਨਾ ਹੋ ਗਈ, ਉਹ ਨਾਅਰੇ ਲਉਂਦੇ ਰਹੇ । ਉਤੇ ਲਈਆਂ ਕੰਬਲੀਆਂ ਤੇ ਹੱਥ ਵਿੱਚ ਫੜੇ ਸ਼ਸਤਰ ਅਕਾਸ਼ ਵਲ ਉਛਾਲਕੇ ਨੱਚਦੇ ਰਹੇ ।

ਉਸ ਵੇਲੇ ਮਹਿਲ ਦੇ ਖ਼ਜ਼ਾਨਚੀ ਦਸ ਬਾਰਾਂ ਵੱਡੇ ਵੱਡੇ ਥਾਲਾਂ ਵਿੱਚ ਮੁਹਰਾਂ ਭਰਕੇ ਲੈ ਆਏ । ਉਹਨਾਂ ਥਾਲਾਂ ਨੂੰ ਸੈਨਿਕਾਂ ਦੇ ਅਗੇ ਕਰਕੇ ਮਦਕਰੀਨਾਇਕ ਖੁਸ਼ੀ ਤੇ ਗਰਵ ਭਰੀ ਅਵਾਜ਼ ਵਿੱਚ ਬੋਲੇ ਸਾਰੇ ਵਾਰੋ ਵਾਰੀ, ਜਿੰਨੀਆਂ ਕਿਸੇ ਦੀਆਂ ਮੁਠੀਆਂ ਵਿੱਚ ਅਉਂਦੀਆਂ ਹਨ, ਭਰ ਲੈਣ — ਕੋਈ ਵੀ ਸੈਨਿਕ ਮੁਹਰਾਂ ਲੈਣ ਅਗੇ ਨਾ ਵਧਿਆ । ਉਸ ਪਾਸੇ ਵੇਖਿਆ ਤਕ ਵੀ ਨਾਂ । ਹੈਰਾਨ ਹੋਕੇ ਨਾਇਕ ਪੁੱਛਣ ਲੱਗੇ "ਕੀ ਗੱਲ ਨਹੀਂ ਚਾਹੀਦੀਆਂ ? ਤੁਹਾਡੇ ਸਾਹਸ ਲਈ ਇਹ ਸਾਡਾ ਪ੍ਰੇਮ ਭਰਿਆ ਉਪਹਾਰ ਹੈ । ਲਉ, ਨਾਂਹ ਕਰਕੇ ਸਾਨੂੰ ਗਰੀਬ ਨਾਂ ਬਣਾਉ । ਮਦਕਰੀਨਾਇਕ ਦੇ ਐਨਾਂ ਜ਼ੋਰ ਦੇਣ ਤੇ ਉਸ ਟੁਕੜੀ ਦਾ ਮੁਖੀ ਪਰਸੂਰਾਮਨਾਇਕ ਹੱਥ ਜੋੜਕੇ ਬੋਲਿਆ, "ਮਹਾਂ ਸਵਾਮੀ ਸਾਨੂੰ ਮਾਫ਼ ਕਰਨ । ਐਤਕੀਂ ਅਸੀ ਸੋਨੇ ਨੂੰ ਹੱਥ ਨਾ ਲਉਣ ਦੀ ਕਣੀਵੇਮਾਰੰਮਾਂ ਦੀ ਸਹੁੰ ਖਾਧੀ ਹੈ ।

"ਕਿਉਂ ?" ਹੈਰਾਨ ਹੋਕੇ ਮਦਕਰੀਨਾਇਕ ਨੇ ਪੁਛਿਆ ।

"ਮਹਾਂ ਸਵਾਮੀ ਨੂੰ ਯਾਦ ਹੋਵੇਗਾ ਕਿ ਯੁੱਧ ਦੀ ਭੱਜ ਦੌੜ ਵਿੱਚ ਭੁੱਲ ਗਏ ਹੋਣਗੇ ਮਹਾਂਸਵਾਮੀ ਹਾੜ ਦੀ ਦੁਆਦਸੀ ਨੂੰ ਤਖ਼ਤ ਤੇ ਬੈਠੇ ਸਨ । ਅਜ ਹਾੜ ਦੀ ਦਸਮੀ ਹੈ, ਸਧਾਰਣ ਸਮੇਂ ਵਿੱਚ ਅਸੀ ਮਹਾਂ ਸਵਾਮੀ ਨੂੰ ਤੁਹਫ਼ੇ ਭੇਟ ਕਰਨੇ ਸਨ । ਦੋ ਦਿਨ ਪਹਿਲਾ ਹੀ ਨਵਾਬ ਦੀ ਸੈਨਾ ਆ ਗਈ । ਕਣੀਵੇਮਾਰੰਮਾਂ ਦੀ ਕਿਰਪਾ ਨਾਲ ਅਜ ਜੋ ਕੁੱਛ ਜਿੱਤ ਕੇ ਲਿਆਏ ਹਾਂ, ਮਹਾਰਾਜ ਉਹ ਸਾਡੀ ਸੈਨਾ — ਟੁਕੜੀ ਵਲੋਂ ਤੁੱਛ ਭੇਟ ਸਮਝਕੇ ਸਵੀਕਾਰ ਕਰਨ । ਕਲ ਨਵਾਬ ਦੀ ਸੈਨਾ ਤੇ ਹਮਲਾ ਕਰਨ ਤੋਂ ਪਹਿਲਾਂ ਅਸੀ ਕਣੀਵੇਮਾਰੰਮਾ ਨੂੰ ਫਲ, ਫੁਲ ਭੇਟ ਕਰਕੇ ਉਸਦੇ ਚਰਨਾਂ ਵਿੱਚ ਇਹ ਪ੍ਰਣ ਕਰਕੇ ਗਏ ਸਾਂ ਕਿ ਜਿੱਤਕੇ ਆਏ ਤਾਂ ਮਹਾਰਾਜ ਨੂੰ ਇਹ ਭੇਟ ਕਰਾਂਗੇ । ਦੇਵੀ ਮਾਂ ਨੇ ਸਾਡੀ ਪ੍ਰਾਰਥਨਾ ਮੰਨ ਲਈ । ਤੁਸੀ ਨਾਂਹ ਕਰਨ ਤੋਂ ਬਿਨਾਂ ਇਹ ਸਵੀਕਾਰ ਕਰ ਲਵੋ । ਸਭਤੋਂ ਪਹਿਲਾਂ ਤੁਹਾਨੂੰ ਭੇਟ ਚੜਾਉਣ ਦਾ ਸੁਭਾਗ ਸਾਨੂੰ ਪ੍ਰਾਪਤ ਹੋਇਆ ਹੈ — ਮਾਰੰਮਾ ਲਈ ਇਹ ਬਲੀ ਹੈ । ਤੁਹਾਡੇ ਲਈ ਉਪਹਾਰ ।" ਪਰਸ਼ੂਰਾਮ ਨਾਇਕ ਨੇ ਸਾਰੀ ਗੱਲ ਖੋਹਲਕੇ ਦਸੀ ।

ਇਹ ਗੱਲ ਸੁਣਕੇ ਮਦਕਰੀਨਾਇਕ ਨੂੰ ਆਪਣੇ ਸੈਨਿਕਾਂ ਦੇ ਪ੍ਰੇਮ ਦੇ ਉੱਤਰ ਵਿੱਚ ਕਹਿਣ ਲਈ ਕੋਈ ਗੱਲ ਨਾ ਸੁੱਝੀ ਤਾਂ ਫਿਰ ਉਹਨਾਂ ਪਰਸ਼ੂਰਾਮ ਨਾਇਕ ਨੂੰ ਘੁੱਟਕੇ ਜਫ਼ੀ ਪਾ ਲਈ ਤੇ ਬੋਲੇ "ਮੈਂ ਕੀ ਆਖਾਂ, ਬੱਸ ਏਨਾ ਹੀ ਕਹਿ ਸਕਨਾਂ ਕਿ ਤੁਹਾਡੇ ਵਿਸ਼ਵਾਸ ਤੇ ਪ੍ਰੇਮ ਨੂੰ ਮੈਂ ਜੀਵਨ ਭਰ ਨਹੀਂ ਭੁਲਾ ਸਕਾਂਗਾ । ਤੁਹਾਡੇ ਪ੍ਰੇਮ ਲਈ ਮੇਰੀ ਜਾਨ ਹਾਜ਼ਰ ਹੈ ।" ਭਰੇ ਹੋਏ ਗਲੇ ਨਾਲ ਬੋਲੇ ।

ਇਹ ਗੱਲ ਸੁਣਕੇ ਸੈਨਾ ਨੇ ਫਿਰ ਇਕ ਵਾਰੀ ਨਾਇਕ ਦੇ ਨਾਂ ਦੀ ਜੈਘੋਸ਼ ਗੁੰਜਾ ਦਿੱਤੀ । ਇਹ ਜੈਘੋਸ਼ ਪਹਾੜੀਆਂ, ਚਟਾਨਾਂ, ਬੁਰਜਾਂ ਬਤੇਰੀਆਂ ਮੰਦਿਰਾਂ ਗੋਪੁਰਾਂ ਵਿੱਚ ਵੀ ਗੂੰਜ ਉਠੀ ।

ਇੰਗੜ ਵਾਦੀ ਦੀ ਸਰਹੱਦੀ ਸੈਨਾਂ ਟੁਕੜੀ ਦੀ ਨਾਇਕ ਹੋਰਾਂ ਨੂੰ ਅਗੇਤੀ ਭੇਟ ਦੇਣ ਦੀ ਖ਼ਬਰ ਬਿਜਲੀ ਦੀ ਤੇਜ਼ੀ ਨਾਲ ਨਗਰ ਵਿੱਚ, ਦੁਰਗ ਵਿੱਚ, ਕੱਠੇ ਹੋਏ ਸੈਨਿਕਾਂ ਵਿੱਚ ਫ਼ੈਲ ਗਈ। ਜਿਨ੍ਹਾਂ ਨੇ ਵੀ ਸੁਣਿਆ ਸਾਰਿਆਂ ਦੇ ਹਿਰਦਿਆਂ ਵਿੱਚ ਰੱਣਉਤਸਾਹ ਤੇ ਜਿੱਤ ਦੀ ਖੁਸ਼ੀ ਭਰ ਗਈ। ਨਗਰ ਦੇ ਪ੍ਰਮੁੱਖ ਵਿਅਕਤੀਆਂ ਸੈਨਾਂ ਨਾਇਕਾਂ, ਸੈਨਿਕਾਂ ਨੇ ਕੱਠੇ ਹੋ ਹੋ ਸੰਪੀਗੇ ਸਿਦੇਸ਼ਵਰ ਮੰਦਿਰ ਦੇ ਸਾਹਮਣੇ ਮੈਦਾਨ ਵਿੱਚ ਢੇਰ ਲਾਕੇ ਰਖੇ ਨਵਾਬ ਦੇ ਸੈਨਿਕਾਂ ਦੇ ਰੁੰਡ, ਸ਼ਸਤ੍ਰ ਅਸਤਰ ਵੇਖਕੇ ਸੈਨਾਂ ਦੇ ਸਾਹਸ ਦੀ ਪ੍ਰਸੰਸਾ ਕਰਦੇ, ਜਿੰਨ੍ਹਾਂ ਨੇ ਬੜੀ ਸ਼ੇਖੀ ਨਾਲ ਦੁਰਗ ਤੇ ਹਮਲਾ ਕਰਨ ਆਏ ਹੈਦਰਅਲੀ ਨੂੰ ਪਹਿਲੀ ਗਰਾਹੀ ਨਾਲ ਹੀ ਮੱਖੀ ਨਿਗਲਵਾ ਦਿੱਤੀ। ਕਈ ਉਤਸ਼ਾਹੀਆਂ ਨੇ ਉਹਨਾਂ ਰੁੰਡਾਂ ਦੀ ਮਾਲਾ ਬਣਾਕੇ ਸੰਪੀਗੇ ਸਿਦੇਸ਼ਵਰ ਮੰਦਰ ਦੇ ਮੁਖ਼ਦੁਆਰ ਦੇ ਦੋਨੋਂ ਪਾਸੇ ਬਣੇ ਹਿੰਡੇਬੀ ਤੇ ਹਿੰਡਬੀ ਦੇ ਦੈਤਅਕਾਰ ਦੇ ਬੁਤਾਂ ਦੇ ਗਲੇ ਵਿੱਚ ਪਾ ਦਿਤੀਆਂ। ਲਹੂ ਨਾਲ ਭਿਜੀਆਂ ਤਲਵਾਰਾਂ ਬੰਦੂਕਾਂ ਹੱਥ ਵਿੱਚ ਫੜਕੇ ਉਹਨਾਂ ਨਾਲ ਡੰਡਕੜੇ ਖੇਡਦਿਆਂ ਯੁੱਧ ਦੇ ਗੀਤ ਗਾ ਗਾ ਨਚੱਣਾ ਸੁਰੂ ਕਰ ਦਿੱਤਾ। ਰੁੰਡਾਂ ਨੂੰ ਗੇਂਦ ਬਣਾਕੇ ਖੇਡਦੇ ਰਹੇ। ਤਲਵਾਰਾਂ ਤੇ ਬਰਛੀਆਂ ਦੀਆਂ ਨੋਕਾ ਤੇ ਟੰਗਕੇ ਘੁੰਮਦੇ ਰਹੇ — ਸੰਪੀਗੇ ਸਿਦੇਸਵਰ, ਏਕਨਾਥਈਸਵਰ ਦੇ ਮੰਦਿਰਾ ਵਿੱਚ ਵਿਜੈ-ਪੂਜਾ ਕਰਕੇ ਭੇਟਾ ਚੜਾਏ। ਆਪਣੇ ਪਿਆਰੇ ਨਾਇਕ ਨੂੰ ਅਜਿਹੀ ਭੇਟ ਚੜਾਉਣ ਦੇ ਸੁਭਾਗ ਦੀ ਪਰਾਪਤੀ ਦੀ ਪ੍ਰਾਰਥਨਾਂ ਕਰਕੇ, ਰੁੰਡਾ ਤੇ ਦੀਵੇ ਜਗਾਏ, ਕਫੂਰ ਬਾਲਕੇ ਦੇਵਤਿਆਂ ਦੀ ਵੀਰ-ਆਰਤੀ ਕੀਤੀ। ਚਾਰੋ ਪਾਸੇ ਚਟਾਨਾਂ ਨੂੰ ਕੰਬਾ ਦੇਣ ਵਾਲੀ ਨਾਇਕ ਤੇ ਦੁਰਗ ਦੀ ਜੈ ਜੈ ਕਾਰ ਕੀਤੀ। ਮਾਸ ਦੀ ਆਸ ਵਿੱਚ ਆਈਆਂ, ਪਰ ਮਨੁੱਖਾ ਕੋਲੋਂ ਡਰਦੀਆਂ ਦੂਰ ਦੀਆਂ ਚਟਾਨਾ ਤੇ ਬੈਠੀਆਂ ਗਿੱਧਾ ਤੇ ਕਾਵਾ ਨੇ ਵੀ ਜਿਵੇ ਇਸ ਖੁਸ਼ੀ ਤੇ ਉਤਸਾਹ ਵਿੱਚ ਆਪਣੀ ਅਵਾਜ਼ ਰਲਾ ਦਿੱਤੀ। ਪਹਾੜੀਆਂ ਤੇ ਲੋਕੀ ਇਸ ਤਰ੍ਹਾਂ ਖੁਸੀ ਨਾਲ ਪਾਗਲ ਹੋਏ ਨੱਚ ਰਹੇ ਸਨ, ਉਧਰ ਦੁਰਗ ਦੇ ਪੂਰਬ ਵਲ ਧੂੜ ਦਾ ਛੋਟ ਜਿਹਾ ਬੱਦਲ ਦਿਸਿਆ — ਹੌਲੀ ਹੌਲੀ ਇਹ ਲਾਲ ਧੂੜ ਦੇ ਬੱਦਲ ਘਣੇ ਤੇ ਵੱਡੇ ਹੁੰਦੇ ਗਏ। ਦੁਪਹਿਰ ਤਾਂਈ ਸਾਰੇ ਅਕਾਸ ਵਿੱਚ ਛਾ ਗਏ। ਸ਼ਹਿਰ ਵਿੱਚ ਸਿਖ਼ਰ ਦੁਪਹਿਰੇ ਹੀ ਸਾਮ ਉਤਰ ਆਈ।

ਉਸ ਧੂੜ ਦੇ ਬੱਦਲਾਂ ਨਾਲ ਪਹਿਲਾ ਬੜਾ ਅਸਪਸਟ ਤੇ ਖੀਣ ਜਿਹਾ, ਹੌਲੀ ਹੌਲੀ ਕੰਨਾਂ ਦੇ ਪੜਦੇ ਪਾੜ ਦੇਣ ਵਾਲੇ ਜੰਗੀ ਵਾਜਿਆਂ ਦੀਆਂ ਅਵਾਜ਼ਾਂ ਗਡੀਆਂ ਦੇ ਪਹੀਆਂ ਦੀਆਂ ਅਵਾਜ਼ਾਂ ਘੋੜਿਆਂ ਦੇ ਖੁਰਾਂ ਦੀਆਂ ਟਾਪਾਂ, ਸੈਨਿਕਾਂ ਦੀਆਂ ਕੂਕਾਂ ਨਾਲ ਗਲੀਆਂ ਵਿੱਚ ਖਲੋਤੇ ਗੱਲਾਂ ਕਰਦੇ ਬੰਦਿਆਂ ਨੂੰ ਇਕ ਦੂਜੇ ਦੀ ਅਵਾਜ਼ ਨਾਂ ਸੁਣਾਈ ਦਿੱਤੀ। ਸੈਨਾਂ-ਸਮੁੰਦਰ-ਘੋਸ਼ ਵਾਂਗ, ਉਹਨਾ ਦੇ ਦਿਲਾਂ ਵਿਚੋਂ ਸਾਰਾ ਉਤਸਾਹ ਜਿਵੇਂ ਉੱਡ ਗਿਆ। 'ਨਵਾਬ ਦੀ ਸੈਨਾ ਆ ਗਈ' — ਨਵਾਬ ਦੀ ਸੈਨਾਂ ਆ ਗਈ

ਇਕ ਦੂਜੇ ਨੂੰ ਕਹਿੰਦੇ । ਨੇੜੇ ਆ ਚੁਕੀ ਹੈਦਰਅਲੀ ਦੀ ਸੈਨਾਂ ਨੂੰ ਵੇਖਣ ਲਈ ਪਹਾੜੀਆਂ ਤੇ ਚੜ੍ਹਕੇ, ਨਾਰੀਅਲ ਦੇ ਰੁੱਖਾਂ ਤੇ ਚੜ੍ਹ ਗਏ ਵੇਖਣ ਲਈ ।

ਦੁਰਗ ਵਲ ਹੈਦਰਅਲੀ ਦੇ ਆਗਮਨ ਦੀ ਉਡੀਕ ਕਰਦੇ ਨਾਇਕ, ਪ੍ਰਧਾਨਮੰਤਰੀ, ਦੜਵਾਈ, ਲਾਲ ਬਤੇਰੀ ਤੇ ਬੈਠੇ ਦੂਰਬੀਨਾਂ ਨਾਲ ਵੇਖ ਰਹੇ ਸਨ ।

ਪੂਰਬ ਵਲੋਂ ਘਾਟੀ ਦੇ ਰਾਹ ਤੇ ਦੁਰਗ ਵਲ ਧਾਅ ਕੇ ਆ ਰਹੀ ਸੀ ਹੈਦਰਅਲੀ ਦੀ ਸੈਨਾਂ ।

ਇਹ ਸੈਨਾਂ ਨਹੀਂ, ਸੈਨਾਂ ਸਮੁੰਦਰ ਸੀ — ਲਹਿਰਾਂ ਵਾਂਗ ਠਾਠਾਂ ਮਾਰਦੀ । ਭਿੰਨ ਭਿੰਨ ਰੰਗਾਂ ਦੇ ਸਮਵਸਤਰ ਪਾਈ, ਭਾਂਤ ਭਾਂਤ ਦੇ ਸ਼ਸਤਰ ਫੜੀ, ਪੈਦਲ ਸੈਨਿਕ, ਘੋੜਸਵਾਰ — ਹਰ ਟੁਕੜੀ ਦੇ ਅੱਡ ਅੱਡ ਝੰਡੇ ਫੜੇ ਹੋਏ — ਸੈਨਾਂ ਦੇ ਨਾਲ ਆਏ ਸਾਮੰਤ, ਸਰਦਾਰ ਪਾਲਕੀਆਂ ਵਿੱਚ ਬੈਠੇ ਹੋਏ, ਸੰਢਿਆਂ ਦੀਆ ਗਡੀਆਂ ਵਿੱਚ ਤੋਪਾਂ ਲਦੀਆਂ, ਯੁੱਦ ਲਈ ਲੋੜੀਂਦੀ ਸਮਗਰੀ ਵਾਲੀਆਂ ਗਡੀਆਂ, ਸਵਾਰੀ ਲਈ ਗਡੀਆਂ, ਖਾਣ ਪੀਣ ਦੇ ਸਮਾਨ ਦੇ ਝੋਲੇ ਚੁੱਕੀ ਬੈਲ, ਜ਼ਨਾਨੀਆਂ ਦੀਆਂ ਪਾਲਕੀਆਂ, ਗਰਜ ਰਹੇ ਰਣਵਾਜੇ ਘੋੜਿਆਂ ਤੇ ਊਠਾਂ ਤੇ ਲੱਦੇ ਹੋਏ — ਸਾਰੇ ਹੀ ਹਜ਼ਾਰਾਂ ਦੀ ਗਿਣਤੀ ਵਿੱਚ ਭਾਂਤ ਭਾਂਤ ਦੀਆਂ ਵਾਜਾਂ ਕਢਦੇ, ਧੂੜ ਉਡਾਉਂਦੇ ਜਿਵੇਂ, — ਜਿਥੋਂ ਤਾਂਈ ਨਜ਼ਰ ਜਾਂਦੀ, ਉਥੋਂ ਤਾਂਈ ਹੱਦ ਬੰਨੇ ਤੋੜਕੇ, ਬਰਖਾ ਰੁੱਤ ਦੇ ਪਾਣੀ ਦਾ ਪ੍ਰਵਾਹ, ਰਸਤੇ ਵਿੱਚ, ਮੋਰੀਆਂ ਵਿੱਚ, ਨਾਲੀਆਂ ਵਿੱਚ, ਘੇਰਾ ਪਾਕੇ ਸ਼ਾਂ ਸ਼ਾਂ ਕਰਦਾ ਵਗਦਾ ਮੈਦਾਨਾਂ ਵਿੱਚ ਫੈਲ ਜਾਂਦਾ ਹੈ ਤੇ ਫਿਰ ਉਥੇ ਕੱਠਾ ਹੋਕੇ ਤਲਾਅ ਬਣ ਜਾਂਦਾ ਹੈ ।

ਚਿਤਰਦੁਰਗ ਦੇ ਤਿੰਨੋਂ ਪਾਸੇ ਫੈਲ ਗਿਆ ਹੈਦਰਅਲੀ ਦਾ ਸੈਨਾਂ ਸਾਗਰ — ਘੇਰਾ ਪਾ ਲਿਆ ।

ਸਾਰੀ ਰਾਤ ਹਜ਼ਾਰਾਂ ਦੀ ਗਿਣਤੀ ਵਿੱਚ ਮਸ਼ਾਲਾਂ, ਸੈਨਾ ਦਾ ਡੇਰਾ ਪਉਣ ਦੀਆਂ ਹਜ਼ਾਰਾਂ ਤਰ੍ਹਾਂ ਦੀਆਂ ਅਵਾਜ਼ਾਂ ਦੇ ਨਾਲ ਬਲ ਰਹੀਆਂ ਸਨ । ਇੰਜ ਲਗਦਾ ਸੀ ਜਿਵੇਂ ਮਸਾਣਾਂ ਵਿੱਚ ਅੱਗ ਬਾਲਕੇ ਭੂਤ, ਦੁਰਗ ਦੇ ਦੁਆਲੇ ਕੱਠੇ ਹੋਕੇ ਕੱਟ ਕੱਟ ਦੀਆਂ ਅਵਾਜ਼ਾਂ ਕੱਢ ਰਹੇ ਸਨ । ਰਾਤ ਬੀਤ ਗਈ, ਦਿਨ ਚੜ੍ਹ ਪਿਆ ।

ਦੁਰਗ ਦੇ ਤਿੰਨੋਂ ਪਾਸੇ, ਖੰਭ ਸਮੇਟੀ ਬੈਠੀਆਂ, ਰਾਕਸ਼ ਅਕਾਰ ਦੀਆਂ ਰਣਗਿਧਾਂ ਦੇ ਝੁੰਡਾਂ ਵਾਂਗ ਹੈਦਰਅਲੀ ਦੀ ਸੈਨਾਂ ਦੇ ਡੇਰਿਆਂ ਨੇ ਸਵੇਰ ਨੂੰ ਵੀ ਡਰਾਉਣਾ ਬਣਾ ਦਿੱਤਾ ਸੀ । ਉੱਤਰ ਪੂਰਬ ਵਲ ਇਸ ਪਿਸਾਚ ਸੈਨਾਂ ਦੀ ਉਪਰ ਉਠੀ ਬਾਂਹ ਵਾਂਗ ਖੰਭੇ ਤੇ ਲਹਿਰਾ ਰਿਹਾ ਸੀ ਮੈਸੂਰ ਰਾਜ ਦਾ ਗੰਡਭੇਰੁੰਡ ਚਿੰਨ੍ਹ ਵਾਲਾ ਝੰਡਾ । ਹੈਦਰਅਲੀ ਜਿਵੇਂ ਧੌਣ ਅਕੜਾਕੇ ਕਹਿ ਰਿਹਾ ਹੋਵੇ, 'ਹੁਣ ਮੈਂ ਇਥੇ ਹਾਂ ।'

ਵੀਰ ਹਿਰਦਿਆਂ ਨੂੰ ਡਰਾ ਦੇਣ ਵਾਲੀ ਇਸ ਪ੍ਰਚੰਡ ਸੈਨਾਂ ਨੂੰ ਵੇਖ ਰਿਹਾ ਸੀ ਮਦਕਰੀਨਾਇਕ ਤੇ ਉਹਨਾਂ ਦੇ ਕੋਲ ਖਲੋਤਾ ਸਰਦਾਰ ਖ਼ਾਨ ।

"ਇਸ ਅਗਾਧ ਸੈਨਾਂ ਨੂੰ ਵੇਖਕੇ ਤੁਹਾਨੂੰ ਕੀ ਮਹਿਸੂਸ ਹੋ ਰਿਹਾ ਹੈ ਰਾਜਾ ਸਾਹਿਬ ?"

"ਮਹਿਸੂਸ ਕੀ ਹੋਣਾਂ ਹੈ"

"ਘਟ ਤੋਂ ਘਟ ਵੀ ਕਹੀਏ ਤਾਂ ਤਿੰਨ ਚਾਰ ਲਖ ਫ਼ੌਜ ਤਾਂ ਹੋਵੇਗੀ ਹੀ । ਇਸਨੂੰ ਵੇਖਕੇ ਤੁਹਾਨੂੰ ਡਰ ਨਹੀਂ ਲੱਗ ਰਿਹਾ ?"

"ਗਲੀ ਵਿੱਚ ਭੌਂਕਦੇ ਸੈਂਕੜੇ ਕੁਤਿਆਂ ਤੋਂ ਸ਼ੇਰ ਡਰਦਾ ਏ ਸਰਦਾਰ ਖ਼ਾਨ ? ਐਨੀ ਸੈਨਾਂ ਹੋਣ ਤੇ ਹੀ ਤੁਹਾਡਾ ਨਵਾਬ ਦੁਰਗ ਵਲ ਆ ਸਕਿਆ ਹੈ । ਐਨੀ ਫ਼ੌਜ ਨਾਂ ਹੁੰਦੀ ਤਾਂ ਵੇਦਾਵਤੀ ਨਦੀ ਦੇ ਕੰਢੇ ਹੀ ਉਸਦੀ ਕਬਰ ਬਣ ਜਾਂਦੀ ।" ਭਾਵ ਰਹਿਤ ਅਵਾਜ਼ ਵਿੱਚ ਮਦਕਰੀਨਾਇਕ ਨੇ ਕਿਹਾ ।

"ਨਵਾਬ ਦੇ ਸੈਨਾਂ ਬਲ ਨੂੰ ਤੁਸੀ ਅਣਡਿੱਠ ਨਾਂ ਕਰੋ । ਤੁਸੀ ਇਸਨੂੰ ਐਵੇਂ ਨਾਂ ਸਮਝੋ । ਮਰਾਠਿਆਂ ਦਾ, ਨਿਜ਼ਾਮ ਦਾ, ਤੇ ਅੰਗਰੇਜ਼ਾਂ ਦਾ ਮੁਕਾਬਲਾ ਕਰਨ ਵਾਲੀ ਇਹ ਸੈਨਾਂ ਹੈ ।"

"ਉਹਨਾਂ ਸਾਰਿਆਂ ਦਾ ਮੁਕਾਬਲਾ ਕਰਕੇ ਵੀ ਬਚੀ ਰਹੀ ਨਵਾਬ ਦੀ ਸੈਨਾਂ — ਨਵਾਬ ਦੇ ਬੱਲ ਕਰਕੇ ਨਹੀਂ, ਉਸਦੇ ਨਸੀਬਾਂ ਕਰਕੇ । ਜਿੱਤਣ ਵਾਲਿਆਂ ਦੇ ਸਿਰ ਤੇ ਹਾਰਨ ਵਾਲਿਆਂ ਦੇ ਪੈਰ ਫੜਨ ਵਾਲੀ ਕੁਟਿਲ ਬੁੱਧੀ ਕਰਕੇ । ਸਰਦਾਰਖ਼ਾਨ ਐਡੀ ਵੱਡੀ ਫ਼ੌਜ ਵੇਖਣੀ ਮੇਰੇ ਲਈ ਕੋਈ ਨਵੀਂ ਗੱਲ ਨਹੀਂ । ਮਨਵਟੀ ਦੇ ਜੰਗਲ ਵਿੱਚ ਹੈਦਰਅਲੀ ਹਾਰਕੇ ਭੱਜਣ ਲੱਗਾ ਤਾਂ ਪੇਸ਼ਵਿਆਂ ਦੀ ਤਿੰਨ ਲਖ ਫ਼ੌਜ ਨੂੰ ਅਸਾਂ ਸਿਰਫ ਵੇਖਿਆ ਹੀ ਨਹੀਂ ਸੀ, ਮਰਾਠਿਆਂ ਦੀ ਤਲਵਾਰ ਤੋਂ ਤੁਹਾਡੇ ਨਵਾਬ ਦਾ ਸਿਰ ਵੀ ਬਚਾਇਆ ਸੀ । ਹੁਣ ਇਸਤੋਂ ਮੈਂ ਡਰਾਂ ? ਵੇਖਿਆ ਜੇ ਦੁਰਗ ਦੇ ਮੈਦਾਨ ਵਿੱਚ ਤੁਹਾਡੇ ਨਵਾਬ ਦੀ ਸੈਨਾਂ ਦਾ ਕੀ ਹਾਲ ਹੁੰਦਾ ਹੈ ।

"ਕੀ ਹੋਵੇਗਾ ?"

"ਸ਼ੋਅਲੇ ਨੂੰ ਛੂਹਣ ਵਾਲੀਆਂ ਕੀੜੀਆਂ ਦਾ ਢੇਰ ਬਣ ਜਾਏਗੀ ਨਵਾਬ ਦੀ ਸੈਨਾਂ । ਹਰਪੱਨਹਲੀ, ਰਾਏ ਦੁਰਗ ਤੇ ਭਰੋਸਾ ਕਰਕੇ ਚਿਤਰਦੁਰਗ ਨੂੰ ਗੁੜ ਦੀ ਢੇਲੀ ਸਮਝਕੇ, ਰਾਲ ਟਪਕਾ ਕੇ ਢੇਰਾਂ ਦੇ ਢੇਰ ਬੰਦੇ ਕੱਠੇ ਕਰਕੇ ਆ ਗਿਐ । ਚਿਤਰਦੁਰਗ ਗੁੜ ਦੀ ਢੇਲੀ ਨਹੀਂ, ਸਰਦਾਰਖ਼ਾਨ ਪੱਥਰ ਏ ਪੱਥਰ । ਪੱਥਰ ਨੂੰ ਚਬਾਉਣ ਦਾ ਯਤਨ ਕੀਤਾ ਤਾਂ ਆਪਣੇ ਦੰਦ ਤੋੜ ਬੈਠੇਗਾ । ਉਹ ਦਿਨ ਬਹੁਤਾ ਦੂਰ ਨਹੀਂ, ਯੁੱਧ ਸ਼ੁਰੂ ਹੋਣ ਤੇ ਵੇਖਨਾਂ ਕਿ ਮੇਰੀ ਗੱਲ ਝੂਠ ਨਹੀਂ ।" ਮਦਕਰੀਨਾਇਕ ਨੇ ਅਪਾਰ ਆਤਮ-ਵਿਸ਼ਵਾਸ ਭਰੀ ਦ੍ਰਿੜ ਅਵਾਜ਼ ਵਿੱਚ ਕਿਹਾ ।

"ਤੁਹਾਨੂੰ ਪ੍ਰਚੰਡ ਆਤਮ ਵਿਸ਼ਵਾਸ ਹੈ, ਰਾਜਾ ਸਾਹਿਬ, ਉਹ ਝੂਠਾ ਨਾਂ ਹੋਵੇ । ਮੇਰੀ ਖ਼ੁਦਾ ਅਗੇ ਇਹੋ ਪ੍ਰਾਰਥਨਾ ਹੈ ।"

ਪਰਮਾਤਮਾ ਅਗੇ ਪ੍ਰਾਰਥਨਾਂ ਕਰਨ ਦੀ ਅਵਾਜ ਵਿੱਚ ਸਰਦਾਰਖ਼ਾਨ ਨੇ ਕਿਹਾ ।

"ਇਨਸ਼ਾ ਅੱਲਾ, ਇਹ ਦੁਰਗ ਨਹੀਂ, ਰਣ ਦੁਰਗੀ ਹੈ ।" ਸਿਰ ਤੋਂ ਪੈਰਾਂ ਤਕ ਬੁਰਜੀਆਂ ਬਤੇਰੀਆਂ ਤੇ ਵੀਰ ਅਲੰਕਾਰ ਕਿਲ੍ਹਿਆਂ ਦੀਆਂ ਮਾਲਾ ਪਾਈ, ਸਿਰ ਤੇ

ਹਨੂਮਦਗਰੁਡ ਝੰਡੇ ਦਾ ਮੁਕਟ ਰਖੀ ਝੰਡਾ ਬਤੇਰੀ, ਵੇਖਣ ਵਾਲਿਆਂ ਦੀਆਂ ਅੱਖਾਂ ਵਿੱਚ ਡਰ ਭੈਅ ਪੈਦਾ ਕਰ ਦੇਣ ਵਾਲੀਆਂ ਚਿਤਰਦੁਰਗ ਦੇ ਦੱਖਣ ਉੱਤਰ ਵਲ ਫੈਲੀਆਂ ਸਤਾਂ ਚੋਟੀਆਂ ਵਾਲੀਆਂ ਪਹਾੜੀਆਂ ਦੀਆਂ ਪੰਗਤੀਆਂ। ਮੁੱਲਾਂ ਪੁਰ ਦੇ ਤਲਾਅ ਕੋਲ ਆਪਣੇ ਡੇਰੇ ਦੇ ਨੇੜੇ ਦੇ ਇਕ ਟਿੱਬੇ ਤੇ ਚੜ੍ਹਕੇ ਆਪਣੇ ਸੈਨਿਕ ਅਧਿਕਾਰੀਆਂ ਨਾਲ ਬੈਠਾ ਦੂਰ ਬੀਨ ਲਾਕੇ ਵੇਖਦੇ ਹੈਦਰਅਲੀ ਦੇ ਮੂੰਹੋਂ ਅਚਨਚੇਤੀ ਇਹ ਭੈਅ ਤੇ ਪ੍ਰਸੰਸਾ ਨਾਲ ਭਰੇ ਸਬਦ ਨਿਕਲ ਗਏ। ਆਪਣੇ ਕੋਲ ਬੈਠੇ ਪੂਰਣੀਏਂ, ਸ਼੍ਰੀਨਿਵਾਸ ਬੁਰਕੀ ਨੂੰ ਕਹਿਣ ਲੱਗਾ। "ਚਿਤਰਦੁਰਗ ਦਾ ਕਿਲ੍ਹਾ ਬੜਾ ਮਜ਼ਬੂਤ ਕਿਲ੍ਹਾ ਏ, ਇਹ ਤਾਂ ਮੈਂ ਸੁਣਿਆ ਹੋਇਆ ਸੀ। ਪਰ ਜੋ ਸੁਣਿਆ ਸੀ ਉਸਤੋਂ ਸੈਂਕੜੇ ਗੁਣਾਂ ਵਧੇਰੇ ਦੁਰਗਮ ਨਿਕਲਿਆ ਇਹ-ਦੁਰਗ ਨੂੰ ਬਣਾਇਆ ਬਹਾਦਰ ਰਾਜੇ ਮਦਕਰੀਨਾਇਕ ਨੇ। ਤੁਸੀ ਦੂਰਬੀਨ ਨਾਲ ਵੇਖੋ ਜ਼ਰਾ ਪੂਰਨੀਆ, ਲਾਲ ਪੱਥਰ ਦੀ ਬਤੇਰੀ ਤੇ ਖਲੋਤੇ ਮਦਕਰੀਨਾਇਕ ਨੂੰ, ਕਿਵੇਂ ਲਾਪ੍ਰਵਾਹ ਖਲੋਤਾ ਹੈ, ਉਸਦੇ ਨੇੜੇ ਐਨੀ ਭਾਰੀ ਫੌਜ ਆਈ ਖਲੋਤੀ ਹੈ, ਉਸਨੂੰ ਰਤੀ ਭਰ ਵੀ ਪਰਵਾਹ ਨਹੀਂ। ਬੁਰਜ ਬਤੇਰੀਆਂ ਤੇ ਰਖੀਆ ਤੋਪਾਂ ਤੋਂ ਸਿਵਾ, ਇਧਰ ਉਧਰ ਭਜਦੇ ਸੈਨਿਕਾਂ ਤੋਂ ਸਿਵਾ. ਦੁਰਗ ਵਿੱਚ ਯੁੱਧ ਦੇ ਕੋਈ ਚਿੰਨ੍ਹ ਹੀ ਨਹੀਂ ਨਜ਼ਰ ਆਉਂਦੇ। ਬਹਾਦਰ ਬੰਦੇ — ਬਹਾਦਰ ਕਿਲਾ —" ਗੁੱਸੇ, ਪ੍ਰਸੰਸਾ, ਈਰਖਾ ਨਾਲ ਭਰੀ ਅਵਾਜ਼ ਵਿੱਚ ਬੋਲਿਆ ਹੈਦਰਅਲੀ।

ਹੈਦਰਅਲੀ ਦੇ ਮੂੰਹੋਂ ਦੁਰਗ ਤੇ ਮਦਕਰੀਨਾਇਕ ਦੀ ਪ੍ਰਸੰਸਾ ਸੁਣ ਕੇ ਦੁਰਗ ਦਾ ਬੰਦੀ ਰਹਿ ਚੁੱਕੇ ਤੇ ਮਦਕਰੀਨਾਇਕ ਦੀ ਦਇਆ ਦਾ ਪਾਤਰ ਬਣਕੇ, ਬੱਚਕ ਆਏ ਮੋਹਿਊਦੀਨ ਸਾਹਿਬ ਦੇ ਢਿੱਡ ਵਿੱਚ ਜਿਵੇਂ ਵੱਟ ਪੈ ਗਿਆ।

"ਇਹ ਗੱਲ ਤਾਂ ਬਾਜ਼ ਦੀ ਚਿੜੀ ਦੀ ਪ੍ਰਸੰਸਾ ਕਰਨ ਬਰਾਬਰ ਹੈ।" ਗੁੱਸੇ ਵਿੱਚ ਕੁੜ੍ਹਦਾ ਬੋਲਿਆ।

ਹੱਥ ਵਿੱਚ ਫੜੀ ਦੂਰਬੀਨ ਪੂਰਣੀਏ ਦੇ ਹੱਥ ਫੜਾਕੇ ਗੱਲ ਕਰਦੇ ਮੋਹੀਊਦੀਨ ਦੇ ਮੂੰਹ ਵਲ ਤਰਸ ਭਰੀਆਂ ਨਜ਼ਰਾ ਨਾਲ ਵੇਖਦਿਆਂ "ਤਾਕਤ ਡੌਲਿਆਂ ਵਿੱਚ ਹੋਣੀ ਚਾਹੀਦੀ ਹੇ, ਗੱਲਾਂ ਵਿੱਚ ਨਹੀਂ। ਇਹ ਦੁਰਗ ਚਿੜੀ ਹੈ ਯਾਂ ਬਾਜ਼, ਤੁਹਾਨੂੰ ਜ਼ਿਆਦਾ ਪਤਾ ਹੋਵੇਗਾ। ਖ਼ੈਰ ਫਿਰ ਇਕ ਵਾਰੀ ਇਸ ਗੱਲ ਨੂੰ ਅਜ਼ਮਾਉਣ ਦਾ ਸਮਾਂ ਆ ਗਿਆ ਹੈ। ਪਹਿਲੀ ਅਜ਼ਮਾਇਸ਼ ਤੁਹਾਡੀ ਹੋਵੇਗੀ ਡਰਾਕੇ ਯਾਂ ਗਾਹਲਾਂ ਕੱਢਕੇ ਇਸ ਕਿਲੇ ਦੇ ਪੱਥਰ ਮੈਨੂੰ ਨਹੀਂ ਲਗਦਾ ਹਿੱਲਣ।" ਹਲਕੇ ਜਿਹੇ ਵਿਅੰਗ ਭਰੇ ਢੰਗ ਨਾਲ ਕਿਹਾ। ਇਹ ਗੱਲ ਸੁਣਦਿਆਂ ਹੀ ਮੋਹਿਊਦੀਨ ਦਾ ਮੂੰਹ ਲਾਲ ਸੁਰਖ ਹੋ ਗਿਆ। ਫਿਰ ਪੂਰਣੀਏ ਵਲ ਮੁੜਕੇ ਬੋਲੇ. "ਤੈਨੂੰ ਕੀ ਲਗਦੈ, ਪੂਰਣੀਆ ?" ਹੈਦਰਅਲੀ ਨੇ ਪੁਛਿਆ। ਕਿੰਨਾ ਚਿਰ ਦੂਰਬੀਨ ਨਾਲ ਕਿਲੇ ਨੂੰ ਵੇਖਦਾ ਪੂਰਣੀਆ ਕੁੱਛ ਨਾਂ ਬੋਲਿਆ। ਦੁਰਬੀਨ ਬੁਰਕੀ ਸ਼੍ਰੀਨਿਵਾਸ ਦੇ ਹੱਥ ਵਿੱਚ ਦੇ ਦਿੱਤੀ। ਉਸਤੋਂ ਬਾਦ ਸਾਹਿਬਜ਼ਾਦੇ ਟੀਪੂ, ਅਲੀਰਾਜਖ਼ਾਨ, ਗੁਲਾਮਅਲੀਖ਼ਾਨ ਸਾਰੇ ਸਰਦਾਰਾਂ ਨੇ ਵਾਰੋ ਵਾਰੀ ਵੇਖ ਲਿਆ ਤਾਂ ਸਾਹਿਬਜ਼ਾਦੇ ਟੀਪੂ ਬੋਲੇ — "ਸ੍ਰੀਰੰਗਪਟਣ ਦੇ ਕਿਲੇ ਨੂੰ ਕਾਵੇਰੀ

ਨਦੀ ਦੀ ਉਟ ਹੈ, ਬਸ ਇਸਤੋਂ ਇਲਾਵਾ ਚਿਤਰਦੁਰਗ ਦਾ ਕਿਲਾ, ਸ਼੍ਰੀਰੰਗਪੱਟਣ ਦੇ ਕਿਲੇ ਤੋਂ ਕਿਸੇ ਤਰ੍ਹਾਂ ਘੱਟ ਨਹੀਂ । ਜੰਗੀ ਤਿਆਰੀਆਂ ਪੂਰੀਆਂ ਹਨ । ਬਹਾਦਰੀ ਵਿਖਾਉਣ ਲਈ ਇਹ ਬੜਾ ਵਧੀਆ ਕਿਲਾ ਹੈ । ਜੇ ਅਸੀ ਇਸ ਨੂੰ ਜਿੱਤ ਨਾ ਸਕੇ ਤਾਂ ਅਸੀ ਮਰਦ ਨਹੀਂ, ਸਾਡਾ ਨਾਂ ਹੀ ਖ਼ਤਮ ਹੋ ਜਾਵੇਗਾ । ਹੁਕਮ ਦਿਉ ਅੱਬਾ ਹਜ਼ੂਰ, ਮੈਂ ਜ਼ਰਾ ਦੋ ਹੱਥ ਵਿਖਾ ਲਵਾਂ", ਜੋਬਨ ਦੇ ਉਤਸਾਹ ਵਿੱਚ ਬੋਲਿਆ । ਟੀਪੂ ਦੀ ਗੱਲ ਸੁਣਕੇ ਹੈਦਰਅਲੀ ਬੋਲਿਆ "ਤੇਰਾ ਕਹਿਣ ਦਾ ਮਤਲਬ ਕੀ ਏ ?" ਪੁਛਦਿਆਂ ਉਸ ਬਾਕੀ ਦੇ ਸਰਦਾਰਾਂ ਵਲ ਵੇਖਿਆ ।

"ਐਨੀ ਦੂਰ ਆਏ ਹਾਂ, ਯੁੱਧ ਕੀਤੇ ਬਿਨਾਂ ਹੋਰ ਕੋਈ ਚਾਰਾ ਨਹੀਂ, ਪਰ ਇਕ ਦਮ ਹੱਲਾ ਬੋਲ ਦੇਣ ਤੋਂ ਪਹਿਲਾਂ — ਦੁਰਗ ਵਾਲਿਆਂ ਦੀ ਮਾਰ ਕਿੰਨੀ ਦੂਰ ਤਕ ਹੈ, ਪਤਾ ਕਰਨ ਲਈ, ਪਹਿਲਾਂ ਥੋਹੜੀ ਜਿਹੀ ਸੈਨਾਂ ਅਗੇ ਵਧੇ, ਉਹਨਾਂ ਦੇ ਬਲ ਦਾ ਅੰਦਾਜ਼ਾ, ਲਾਕੇ ਅਗੋਂ ਉਸੇ ਹਿਸਾਬ ਨਾਲ ਯੁੱਧ ਕੀਤਾ ਜਾਵੇ ।" ਬੁਰਕੀ ਸ਼੍ਰੀਨਿਵਾਸ ਨੇ ਸਲਾਹ ਦਿੱਤੀ । ਹੈਦਰਅਲੀ ਨੂੰ ਇਹ ਸਲਾਹ ਠੀਕ ਜਾਪੀ ।

"ਇਹ ਯੁੱਧ -ਨਿਪੁੰਨ ਬੰਦਿਆ ਦੀ ਗੱਲ ਹੈ, ਸਾਨੂੰ ਇਹ ਮਨਜ਼ੂਰ ਹੈ । ਇਸ ਅਨੁਮਾਨ ਲਾਉਣ ਵਾਲੀ ਲੜਾਈ ਦਾ ਕਿਸਨੂੰ ਸੈਨਾਂਪਤੀ ਬਣਾਇਆ ਜਾਵੇ" ਕਹਿਕੇ ਆਪਣੀ ਕਮਰ ਨਾਲ ਲਟਕਦੀ ਰਤਨ ਜੜਿਤ ਹੱਥੀ ਵਾਲੀ ਕਟਾਰ ਬਾਹਰ ਕਢਕੇ ਜ਼ਮੀਨ ਤੇ ਰੱਖੀ — "ਦੁਰਗ ਦੇ ਸੈਨਿਕਾਂ ਦਾ ਪਹਿਲਾਂ ਸਿਰ ਲਿਆਉਣ ਵਾਲੇ ਸਰਦਾਰ ਨੂੰ ਇਹ ਇਨਾਮ — ਕਿਸਨੂੰ ਚਾਹੀਦਾ ਹੈ ਇਹ ਇਨਾਮ — ਹੱਥ ਉੱਚਾ ਕਰੋ — ਨਾਇਕ ਨਾਲ ਨਫ਼ਰਤ ਕਰਨ ਵਾਲਿਆਂ ਲਈ ਪਹਿਲਾ ਮੌਕਾ—" ਮੋਹੀਊਦੀਨ ਸਾਹਿਬ ਤੇ ਮੁਹਕਮਸਾਹਿਬ ਦਾ ਮੂੰਹ ਵੇਂਖਦਾ ਹੈਦਰਅਲੀ ਬੋਲਿਆ — ਇਹ ਦੋਵੇਂ ਨਵਾਬ ਦੀਆਂ ਨਜ਼ਰਾਂ ਤੇ ਗੱਲਾਂ ਵਿਚਲੀ ਵੰਗਾਰ ਤੋਂ ਹਾਰ ਨਾਂ ਮੰਨਦੇ ਹੋਏ ਦੋਵੇਂ ਹੀ ਕੱਠੇ ਜ਼ਮੀਨ ਤੇ ਪਈ ਕਟਾਰ ਵਲ ਵਧੇ, ਬਲੀ ਦੇ ਕਿੱਲੇ ਵਲ ਵੱਧਦੇ ਸਾਂਢ ਦੀ ਤਰ੍ਹਾਂ — ਉਹਨਾਂ ਦੋਹਾਂ ਨੂੰ ਵੇਖਦਾ ਹੈਦਰਅਲੀ ਬੋਲਿਆ — "ਅਬ ਸ਼ੁਰੂ ਹੁਆ ਹਮਾਰੀ ਕਿਸਮਤ ਕਾ ਖੇਲ" ਇਸ ਗੱਲ ਨਾਲ ਤਾਲ ਦੇਣ ਲਈ ਫ਼ੌਜ ਦੇ ਨਗਾਰੇ ਵੀ ਗੂੰਜ ਉਠੇ ।

# 1

ਦਿਨੇ ਗੂੰਜੇ ਇਹਨਾਂ ਨਗਾਰਿਆਂ ਦੇ ਜੁਆਬ ਵਿੱਚ ਉਸ ਰਾਤ — ਲਖਾਂ ਬਲਦੇ ਦੀਵਿਆਂ ਨਾਲ ਸਜਿਆ ਸ੍ਰੀ ਉਤਸਵਾਂਬੇ ਦਾ ਮੰਦਿਰ, ਬਤੀਆਂ ਦੇ ਮੋਤੀਆਂ ਨਾਲ ਬਣੇ ਦੀਪਮੰਦਿਰ ਦੀ ਤਰ੍ਹਾਂ ਝਿਲਮਿਲ ਕਰ ਰਿਹਾ ਸੀ । ਹਾੜ ਦੇ ਮਹੀਨੇਂ ਦੀ ਹਨੇਰੀ ਰਾਤ ਵਿੱਚ — ਉਸ ਰੋਸ਼ਨੀ ਨੂੰ ਵਧੇਰੇ ਚਮਕ ਦਿੰਦੇ, ਸੁਣਾਈ ਦੇ ਰਹੇ ਸਨ ਘੰਟੇ, ਜਾਗਟੇ, ਸੰਖ ਚੌਂਡੀਕੇ ਆਦਿ ਪੂਜਾਵਾਦਾਂ ਦੀਆਂ ਮੰਗਲਮਈ ਧੁਨੀਆਂ ।

ਦੇਵੀ ਪ੍ਰਤੀ ਡੁਲ੍ਹ ਡੁਲ੍ਹ ਪੈਂਦੀ ਸ਼ਰਧਾ ਦੀ ਤਰ੍ਹਾਂ ਹੀ ਮੰਦਿਰ ਦੇ ਸਾਹਮਣੇ ਵਾਲਾ ਰਾਜਮਾਰਗ ਲੋਕਾਂ ਨਾਲ ਖ਼ਚਾਖ਼ਚ ਭਰਿਆ ਪਿਆ ਸੀ । ਗਲੀ ਤੋਂ ਲੈ ਕੇ ਮੰਦਿਰ ਦੇ ਮੁਖ ਮੰਡਪ ਤਾਂਈ ਦੋਨੋਂ ਪਾਸੇ ਦੀਵੇ ਫੜੀ ਖਲੋਤਿਆਂ ਦੇ ਨਾਲ ਹੀ ਸ਼ਸਤਰਧਾਰੀ ਸੈਨਿਕ ਵੀ ਖਲੋਤੇ ਹੋਏ ਸਨ ਜਿਵੇਂ ਦੇਵੀ ਦੇ ਰੁਦਰ ਤੇ ਕਰੁਣਾ ਮਈ ਰੂਪ ਹੋਣ ।

ਦੇਵੀ ਦੇ ਗਰਭਗ੍ਰਹਿ ਦੇ ਸਾਹਮਣੇ ਲਾਲ ਰੇਸ਼ਮੀ ਧੋਤੀ ਪਾਈ ਉਸੇ ਰੰਗ ਦੀ ਸ਼ਾਲ ਲਪੇਟੀ, ਸਿਰ ਤੇ ਮੋਤੀਆਂ ਨਾਲ ਜੜੀ ਲਾਲ ਰੰਗ ਦੀ ਪਗੜੀ, ਆਪਣੀਆਂ ਪਤਨੀਆਂ, ਪੁੱਤਰ ਭਰਮੱਣਾਨਾਇਕ, ਭਰਾ ਪ੍ਰਧਾਨਮੰਤਰੀ ਪਰਸੂਰਾਮਨਾਇਕ, ਮਿਤਰਨਾਇਕਾਂ ਨਾਲ ਹੱਥ ਜੋੜਕੇ ਖਲੋਤੇ ਦੇਵੀ ਦੀ ਕਿਰਪਾ ਦੀ ਭੀਖ਼ ਮੰਗਦੇ ਪੁਰਸ਼ਪੌਰਸ਼ ਵਾਂਗ ਖਲੋਤੇ ਮਦਕਰੀਨਾਇਕ —

ਗਰਭਗੁਡੀ ਵਿੱਚ ਗੰਡਾਸਾ ਚੁੱਕੀ ਖਲੋਤੇ ਪੁੱਤਰ ਪਰਸੂਰਾਮ ਨਾਲ ਖਲੋਤੀ ਸ੍ਰੀ ਰੇਣੁਕਾ ਉਤਸਵਾਂਬੇ ਦੇ ਸਹਸਰਨਾਮ ਉਚਾਰਦੇ ਪ੍ਰਧਾਨ ਪੁਜਾਰੀ, ਕੁੰਮਕੁੰਮ ਅਰਚਨਾਂ ਕਰ ਰਹੇ ਸਨ, ਇਕ ਦੂਸਰਾ ਪੁਜਾਰੀ ਫੁਲ ਚੜਾ ਰਿਹਾ ਸੀ । ਵਧੀਆ ਰੇਸ਼ਮੀ ਪੁਸ਼ਾਕ ਪਾਈ, ਸਿਰ ਤੋਂ ਪੈਰਾਂ ਤਕ ਦੀਵਿਆਂ ਦੀ ਰੋਸਨੀ ਵਿੱਚ ਤਾਰਿਆਂ ਵਾਂਗ ਝਿਲਮਿਲ ਕਰਦੇ ਨੌਰਤਨ ਜੜਿਤ ਗਹਿਣੇ ਪਾਈ, ਲਗਾਤਾਰ ਹੋ ਰਹੀ ਸੰਧੂਰ ਪੂਜਾ ਕਾਰਨ ਰਕਤਅਲੰਕਰਿਤ ਹੋਈ ਦੇਵੀ ਦੀ ਰੁਦਰਮੰਗਲ ਮੂਰਤੀ ਜੀਂਦੀ ਜਾਗਦੀ ਲੱਗ ਰਹੀ ਸੀ — ਇੰਜ ਲਗਦਾ ਸੀ ਕਿ ਹੁਣੇ ਹੀ ਉਠ ਖਲੋਵੇਗੀ । ਗਰਭਗੁਡੀ ਵਿੱਚ ਦੇਵੀ ਦੀ ਸੰਧੂਰਪੂਜਾ ਚੱਲ ਰਹੀ ਸੀ ਤਾਂ ਬਾਹਰ ਨਾਲ ਦੇ ਕਮਰੇ ਵਿੱਚ ਖਲੋਤੀਆਂ ਸੁਹਾਗਣਾ ਭਗਤੀ ਭਾਵ ਨਾਲ ਮਧੁਰ ਧੁਨੀ ਵਿੱਚ ਗਾ ਰਹੀਆਂ ਸਨ —

"ਕੰਡੇ ਨਿੰਨੇ ਸ਼੍ਰੀਪਾਦਵਾ, ਸ਼੍ਰੀਉਤਸਵਾਂਬਾ
ਚੰਡਦਈਤਰ, ਚੇਂਡਾਡਿਦਾ, ਸਿਰੀਪਾਦਵਾ
ਵਰਮੁਨੀਯ ਕਰਪਿਡੀਦੁ

ਪਰਸ਼ੁਰਾਮਨ ਜਨਸੀ ਯੋਨਿਸੀ
ਤਰਿਦੇ ਖੜਰਾਜਰਲਰਨੂ
ਭਰਮ: ਮੂਜੱਗ ਕੌਡਾਡੇ ॥
ਧਗਧਗੀ ਸੀ ਉਰੀਗਣੂ ਤੇਰੇਦੂ
ਜਗਜਰਗੀਸੀ, ਯਕੀਰਾਂਤ ਰਾਕਸ਼ਰਨੇ ਤਰਿਦੂ ।

ਇਕ ਪਾਸੇ ਸੁਹਾਗਣਾਂ ਆਪਣੀਆਂ ਮਿਠੀਆਂ ਅਵਾਜ਼ਾਂ ਵਿੱਚ ਦੇਵੀ ਉਸਤੱਤ ਗਾ ਰਹੀਆਂ ਸਨ ਤਾਂ ਦੂਜੇ ਪਾਸੇ ਬ੍ਰਾਹਮਣ ਧੀਰ ਗੰਭੀਰ ਧੁਨੀ ਵਿੱਚ ਦੁਰਗਾ ਤੇ ਲਕਸ਼ਮੀ ਦੀ ਮਹਿਮਾ ਦਾ ਉਚਾਰਣ ਕਰ ਰਹੇ ਸਨ ।

ਇਹ ਸਾਰੇ ਮਹਿਮਾਗਾਣ ਸੁਣਕੇ ਮੰਦਿਰ ਦੇ ਮਹਾਂਦੁਆਰ ਦੇ ਕੋਲ ਪਏ ਪੰਜ ਮਹਾਂਵਾਦ ਗੂੰਜ ਉਠੇ, ਜਿਵੇਂ ਉਹਨਾਂ ਨੂੰ ਝੱਲ ਉਠਿਆ ਹੋਵੇ । ਨਗਾਰੇ ਨੌਬਤ ਲੈਅਮਈ ਢੰਗ ਨਾਲ ਢੱਮ ਢੱਮ ਕਰਨ ਲਗ ਪਏ ।

ਭਾਂਤ ਭਾਂਤ ਦੇ ਫੁਲਾਂ ਨਾਲ, ਸੁਗੰਧਿਤ ਦ੍ਰਵ ਪਦਾਰਥਾਂ ਨਾਲ ਮਹਿਕੇ, ਹਲਕੇ ਜਿਹੇ ਧੁੰਦਲੇ, ਗੰਭੀਰ ਵਾਤਾਵਰਣ ਵਿੱਚ ਮਧੁਰ ਧੁਨੀ ਵਿੱਚ ਦੇਵੀ ਦੇ ਸਹਸਰਨਾਮਾਂ ਦਾ ਉਚਾਰਣ ਕਰ ਰਹੇ ਪੁਜਾਰੀ ਦੀ ਅਵਾਜ਼ ਸੁਣਕੇ ਜਿਵੇਂ ਦੇਵੀ ਉਠਕੇ ਤੁਰੀ ਆ ਰਹੀ ਹੋਵੇ, ਉਤਸਵਾਂਬੇ ਦੀ ਦੈਵੀ ਮੂਰਤੀ ਵੇਖ ਰਹੇ ਮਦਕਰੀਨਾਇਕ ਦੇ ਹਿਰਦੇ ਵਿੱਚ ਭਗਤੀ-ਪ੍ਰੇਮ ਭਰ ਗਿਆ, ਦਿਲ ਵੀ ਭਰ ਆਇਆ, ਅੱਖਾਂ ਵਿੱਚ ਖੁਸ਼ੀ ਦੇ ਹੰਝੂ ਭਰ ਆਏ —

"ਹੇ ਮਾਂ ਤੇਰੀ ਪਵਿੱਤਰ ਕੀਰਤੀ ਨੂੰ ਜਗਤ ਵਿੱਚ ਫੈਲਾਉਣ ਵਾਲੇ ਤੇਰੇ ਪੁੱਤਰ ਪਰਸ਼ੂਰਾਮ ਦੇ ਗੰਡਾਸੇ ਦੀ ਸ਼ਕਤੀ ਮੇਰੀਆਂ ਬਾਂਹਵਾਂ ਵਿੱਚ ਭਰਨ ਦੀ ਕਿਰਪਾ ਕਰ । ਪੁਰਾਣੇ ਸਮੇਂ ਦਾ ਕਾਰਤਵੀਰ ਅਰਜੁਨ ਅਜ ਹੈਦਰਅਲੀ ਬਣਕੇ ਆਇਐ । ਤੇਰੇ ਪੁੱਤਰ ਦਾ ਸਿਰ ਤੇਰੇ ਸਿਵਾ ਹੋਰ ਕਿਸੇ ਅਗੇ ਨਾ ਝੁਕੇ । ਉਦੋਂ ਤੇਰੇ ਪੁੱਤਰ ਨੇ ਆਪਣਾ ਗੰਡਾਸਾ ਸ਼ਤਰੂ ਦੇ ਲਹੂ ਵਿੱਚ ਧੋਕੇ ਤੇਰੀ ਕੀਰਤੀ ਨੂੰ ਹੋਰ ਚਮਕਾਇਆ । ਅਜ ਤੇਰੇ ਖ਼ੇਤਰ ਨੂੰ ਆਪਣੇ ਪੈਰਾਂ ਦੀ ਧੂੜ ਨਾਲ ਨਵਾਬ ਕਲੰਕਿਤ ਕਰ ਰਿਹਾ ਹੈ । ਨਵਾਬ ਦੀ ਪਸ਼ੂਸੈਨਾ ਦੇ ਲਹੂ ਦਾ ਦੁਰਗ ਨੂੰ ਚੜ੍ਹਾਵਾ ਚਾੜ੍ਹਕੇ ਤੇਰੇ ਚਰਣਾਂ ਦੇ ਦਰਸ਼ਨ ਕਰਾਂਗਾ । ਨਹੀਂ ਦਾਂ ਰਣ ਵਿੱਰ ਹੀ ਦੁਸ਼ਮਨ ਦੇ ਲਹੂ ਨਾਲ ਇਸ਼ਨਾਨ ਕਰਕੇ, ਆਪਣਾ ਸਿਰ ਤੇਰੇ ਚਰਣਾਂ ਤੇ ਭੇਟ ਕਰ ਦਿਆਂਗਾ । ਇਹਨਾਂ ਦੋਹਾਂ ਵਿਚੋਂ ਜਿਵੇਂ ਤੈਨੂੰ ਭਾਵੇਂ ਉਵੇਂ ਕਰੀਂ । ਮਾਂ, ਮੇਰੀ ਇਹੋ ਬੇਨਤੀ ਹੈ, ਹੇ ਮਾਂ ! ਦੇਹ ਆਪਣੇ ਭੰਡਾਰ ਦੀ ਰਖਿਆ ਤੇ ਤਲਵਾਰ ਦੀ ਭਿਖ਼ਿਆ" — ਬੇਨਤੀ ਕਰਕੇ ਦੰਬਵਤ ਪ੍ਰਣਾਮ ਕਰਨ ਲੱਗਾ ਮਦਕਰੀਨਾਇਕ ।

ਨਾਇਕ ਇਸ ਤਰ੍ਹਾਂ ਬੇਨਤੀ ਕਰਦਾ ਡੰਡਉਤ ਬੰਦਨਾਂ ਕਰ ਰਿਹਾ ਸੀ — ਪੂਜਾ ਮੁਕਾਕੇ ਮੰਗਲ ਆਰਤੀ ਕਰ ਰਹੇ ਪੁਜਾਰੀ ਇੰਜ ਕੂਕ ਉਠੇ, ਜਿਵੇਂ ਆਵੇਸ਼ ਵਿੱਚ ਆ ਗਏ ਹੋਣ 'ਫ਼ੁੱਲ ਦਿੱਤਾ, ਦੇਵੀ ਨੇ ਫ਼ੁੱਲ ਦਿੱਤਾ — ਖੱਬੇ ਪਾਸਿਉਂ ਫ਼ੁੱਲ ਦਿੱਤਾ, ਪੁਜਾਰੀ ਦੀ ਗੱਲ ਸੁਣਕੇ ਮੰਦਿਰ ਵਿੱਚ ਕੱਠੇ ਹੋਇਆਂ ਦੇ ਹਿਰਦੇ ਵਿੱਚ ਜਿਵੇਂ ਬਿਜਲੀ

ਚੌਂਕ ਗਈ । ਅੰਦਰ ਬਲ ਰਹੇ ਦੀਵਿਆਂ ਦਾ ਚਾਨਣਾ ਜਿਵੇਂ ਉਹਨਾਂ ਦੇ ਸ਼ਰੀਰਾਂ ਵਿੱਚ ਭਰ ਗਿਆ — ਘੰਟੇ ਜਾਗਟੇ, ਨਗਾਰਿਆਂ ਦੀ ਗੂੰਜ ਨਾਲ, ਦੇਵੀ ਦੀ, ਨਾਇਕ ਦੇ ਨਾਮ ਦੀ ਜੈ ਜੈ ਕਾਰ ਕਰਨ ਲੱਗ ਪਏ —

ਉਚੰਗਮਾਂ ਦੀ ਜੈ ਹੋਵੇ !

ਮਦਕਰੀਨਾਇਕ ਦੀ ਜੈ ਹੋਵੇ !

ਇਹ ਅਵਾਜ਼ਾਂ ਸੁਣਕੇ ਮਦਕਰੀਨਾਇਕ ਉੱਪਰ ਉਠਿਆ, ਆਪਣੇ ਸਾਹਮਣੇ ਹੋ ਰਹੀ ਮੰਗਲ ਆਰਤੀ ਸਵੀਕਾਰ ਕੀਤੀ । ਪੁਜਾਰੀਆਂ ਕੋਲੋਂ ਵਿਭੂਤੀ ਲੈਕੇ ਮੱਥੇ ਤੇ ਲਾਈ । ਏਨੇਂ ਚਿਰ ਵਿੱਚ ਮੁੱਖ ਪੁਜਾਰੀ ਨੇ ਦੇਵੀ ਦੇ ਸਾਹਮਣੇ ਰਖੀ ਨਾਇਕ ਦੀ ਤਲਵਾਰ, ਨਾਇਕ ਦੇ ਹੱਥ ਫੜਾਈ — ਨਾਇਕ ਨੇ ਨਮਸਕਾਰ ਕੀਤੀ ਤੇ ਉਹਨਾਂ ਨੇ ਅਸ਼ੀਰਵਾਦ ਦਿੱਤੀ ।

"ਜਿੱਤ ਤੁਹਾਡੇ ਕਦਮ ਚੁੰਮੇ, ਮਾਂ ਤੁਹਾਡੀ ਪ੍ਰਾਰਥਨਾ ਸੁਣੇ ।"

ਪੁਜਾਰੀਆਂ ਕੋਲੋਂ ਤਲਵਾਰ ਲੈਕੇ ਮਦਕਰੀਨਾਇਕ ਨੇ ਦੇਵੀ ਨੂੰ ਮੱਥਾ ਟੇਕਿਆ, ਫਿਰ ਇਕ ਯੋਧੇ ਵਾਂਗ ਖਲੋਕੇ ਕਿਹਾ "ਮਾਂ ਤੇਰੀ ਗੱਲ, ਮੇਰੀ ਗੱਲ ਦੋਵੇਂ ਹੀ ਝੂਠੀਆਂ ਨਾਂ ਪੈਣ । ਤੇਰੀ ਬਖ਼ਸ਼ੀ ਤਲਵਾਰ ਹਾਰੇਗੀ ਨਹੀਂ — ਇਹ ਗੱਲ ਮੈਂ ਆਪਣਾ ਸਿਰ ਦੇ ਕੇ ਸਿਰੇ ਚਾੜ੍ਹਾਂਗਾ ।"

ਸ੍ਰੀ ਉਤਸਵਾਂਬੇ ਦੇ ਮੰਦਿਰ ਵਿੱਚ ਪੂਜਾ ਮੁਕਾਕੇ ਰਾਜ ਪਰਿਵਾਰ ਮਹਿਲ ਵਿੱਚ ਵਾਪਸ ਆਇਆ ਤਾਂ ਕਪੜੇ ਬਦਲੇ ਬਿਨਾਂ ਆਪਣੇ ਨਾਲ ਆਏ ਕੁਮਾਰ ਭਰਮੱਣਾਨਾਇਕ ਨੂੰ ਕਿਹਾ, "ਭਰਮਣੇ, ਜਿਹੜੇ ਕਪੜੇ ਪਾਏ ਨੇ, ਉਹ ਅਜੇ ਲਾਹੀਂ ਨਾਂ, ਅਸਾਂ ਅਜੇ ਇਕ ਹੋਰ ਪੂਜਾ ਕਰਨੀ ਏ ।" ਕਹਿਕੇ ਦਾਸੀਆ ਦੇ ਲਿਆਂਦੇ ਪੂਜਾ ਪਦਾਰਥ ਇਕ ਰੇਸ਼ਮੀ ਕਪੜੇ ਵਿੱਚ ਬੰਨ੍ਹਕੇ, ਆਪਣੇ ਮੋਢੇ ਤੇ ਰਖ਼ ਲਏ ਤੇ ਪੁੱਤਰ ਨਾਲ ਮਹਿਲ ਤੋਂ ਬਾਹਰ ਨਿਕਲਕੇ, ਸੁਬਰਾਮਣੀਅਮ ਸਵਾਮੀ ਦੇ ਮੰਦਿਰ ਵਲ ਤੁਰ ਪਿਆ । ਆਪਣੇ ਨਾਲ ਆਏ ਦੋਨੋਂ ਅੰਗਰਖਿਅਕਾਂ ਨੂੰ ਮੰਦਿਰ ਦੇ ਬਾਹਰ ਖਲੋਣ ਲਈ ਕਿਹਾ ਤੇ ਨਾਲੇ ਇਹ ਵੀ ਕਿਹਾ ਕਿ ਇਸ ਪਾਸੇ ਕਿਸੇ ਨੂੰ ਨਾਂ ਅਉਣ ਦਿਆ ਜੇ । ਉਹਨਾਂ ਦੇ ਹਥੋ ਮਸ਼ਾਲਾਂ ਫੜ ਲਈਆ ਤੇ ਪੁੱਤਰ ਨਾਲ ਮੰਦਿਰ ਵਿੱਚ ਪ੍ਰਵੇਸ਼ ਕੀਤਾ । ਸੁਬਰਾਮਣੀਅਮ ਸੁਆਮੀ ਨੂੰ ਮੱਥਾ ਟੇਕਿਆ — ਪੁੱਤਰ ਨੂੰ ਵੀ ਮੱਥਾ ਟੇਕਣ ਲਈ ਕਿਹਾ । ਉਸਤੋਂ ਬਾਅਦ ਮੂਰਤੀ ਦੇ ਪਿੱਛੇ ਵਲ ਖੁਲ੍ਹਦੀ ਹਨੇਰੀ, ਨਿਸ਼ਬਦ ਮੂੰਹ ਅੱਡੀ ਖਲੋਤੀ ਗੁਫ਼ਾ ਵਿੱਚ ਵੜ ਗਏ ।

"ਭਰਮਣੇਂ ਡਰੀ ਨਾਂ, ਮੇਰੇ ਪਿੱਛੇ ਪਿੱਛੇ ਆਈ ਜਾਹ, ਡਰਨ ਵਾਲੀ ਕੋਈ ਗੱਲ ਨਹੀਂ ।" ਕਹਿਕੇ ਮਦਕਰੀਨਾਇਕ ਅੱਗੇ ਅੱਗੇ ਤੁਰ ਪਿਆ ।

'ਕਿਥੇ, ਕਿਉਂ', ਬਿਨਾਂ ਪੁੱਛੇ ਕੁਮਾਰ ਭਰਮੱਣਾਨਾਇਕ ਗੁਫ਼ਾ ਅੰਦਰ ਮਸ਼ਾਲਾਂ ਦੀ ਰੋਸ਼ਨੀ ਵਿੱਚ ਆਪਣੇ ਪਿਤਾ ਦੇ ਪਿੱਛੇ ਪਿੱਛੇ ਤੁਰ ਪਿਆ ।

ਪਹਿਲਾਂ ਸਿਰ ਉੱਚਾ ਕਰਕੇ, ਨਾਲੋ ਨਾਲ ਹੋਕੇ ਤੁਰ ਸਕਣ ਵਾਲਾ ਚੌੜਾ ਰਸਤਾ ਸੀ, ਫਿਰ ਹੌਲੀ ਹੌਲੀ ਉਹ ਤੰਗ ਹੁੰਦਾ ਗਿਆ । ਕੁੱਛ ਚਿਰ ਭਰਮੱਣਾਨਾਇਕ ਆਪਣੇ

ਪਿਤਾ ਦੇ ਪਿੱਛੇ ਪਿੱਛੇ ਤੁਰਿਆ, ਪਹਿਲਾਂ ਝੁੱਕ ਕੇ, ਫਿਰ ਕੁੱਛ ਦੇਰ ਰਿੜ੍ਹਕੇ ਅੱਗੇ ਵਧਿਆ। ਕਿਸੇ ਤਰ੍ਹਾਂ ਗੁਫ਼ਾ ਦਾ ਰਾਹ ਮੁੱਕ ਗਿਆ ਤੇ ਸਿਰ ਤੇ ਫਿਕੀ ਜਿਹੀ ਚਾਨਣੀ ਵਿੱਚ ਨਿੰਮੀ ਨਿੰਮੀ ਲੋਅ ਵਾਲੇ ਤਾਰਿਆਂ ਭਰੇ ਅਕਾਸ਼ ਦਾ ਟੋਟਾ ਦਿਖਾਈ ਦਿੱਤਾ। ਅਗੇ ਜਾਣ ਦਾ ਰਸਤਾ ਨਹੀਂ ਸੀ, ਪੈਰਾਂ ਅਗੇ ਡੂੰਘਾ ਹਨੇਰਾ ਟੋਇਆ ਮੂੰਹ ਅੱਡੀ ਖਲੋਤਾ ਦਿੱਸ ਰਿਹਾ ਸੀ, ਟੋਇਆ ਬਹੁਤਾ ਚੌੜਾ ਨਹੀਂ ਸੀ ਪਰ ਹਨੇਰੇ ਵਿੱਚ ਉਸਦੀ ਡੂੰਘਾਈ ਦਾ ਕੋਈ ਪਤਾ ਨਹੀਂ ਸੀ ਲੱਗ ਰਿਹਾ, ਉਸਦੇ ਦੂਜੇ ਪਾਸੇ ਚਟਾਨ ਸੀ। "ਡਰ ਨਾਂ, ਜਿਵੇਂ ਮੈਂ ਕਰਾਂਗਾ, ਉਵੇਂ ਤੂੰ ਕਰੀਂ" ਪੁੱਤਰ ਨੂੰ ਕਿਹਾ — ਮਸ਼ਾਲ ਫੜਕੇ ਉਸ ਟੋਇਆ ਪਾਰ ਕੀਤਾ। ਪੁੱਤਰ ਦੇ ਟੋਇਆ ਪਾਰ ਕਰਕੇ ਆਉਣ ਦੀ ਉਡੀਕ ਕਰਨ ਲੱਗਾ, ਪੁੱਤਰ ਟਪਕੇ ਆਇਆ ਤਾਂ ਉਸਨੂੰ ਜੱਫੀ ਪਾ ਲਈ। ਅੱਗੋਂ ਸਾਰੀ ਢਲਾਣ ਸੀ। ਤਿਲਕਵੇਂ ਪੱਥਰ ਨੇਂ, ਧਿਆਨ ਨਾਲ ਤੁਰਨਾ ਪਵੇਗਾ। ਪੁੱਤਰ ਨੂੰ ਹੁਸ਼ਿਆਰ ਕਰਕੇ, ਇਕ ਹੱਥ ਵਿੱਚ ਮਸ਼ਾਲ ਫ਼ੜ ਲਈ ਤੇ ਦੂਜੇ ਹੱਥ ਨਾਲ ਪੁੱਤਰ ਨੂੰ ਸਹਾਰਾ ਦੇਕੇ ਹੌਲੀ ਹੌਲੀ ਧਿਆਨ ਨਾਲ ਕਦਮ ਪੁਟਦਾ ਅਗੇ ਵੱਧਦਾ ਗਿਆ ਮਦਕਰੀਨਾਇਕ।

ਥੋਹੜੀ ਦੂਰ ਮੈਦਾਨ ਵਿੱਚ ਰੋੜੀਆਂ ਚਟਾਨਾਂ ਤੇ ਤਿਲਕਵੇਂ ਰਸਤੇ ਤੇ ਕਦਮ ਕਦਮ ਤੇ ਪੁੱਤਰ ਨੂੰ ਸਾਵਧਾਨ ਕਰਦਾ ਮਦਕਰੀਨਾਇਕ ਅੱਗੇ ਵੱਧ ਰਿਹਾ ਸੀ। ਉਸ ਚਟਾਨ ਦੇ ਸਿਰੇ ਤੇ ਖਲੋਕੇ ਮਸ਼ਾਲਾਂ ਦੀ ਰੋਸ਼ਨੀ ਵਿੱਚ ਚਾਰੋ ਪਾਸੇ ਵੇਖਿਆ — ਭਿੰਨ ਭਿੰਨ ਅਕਾਰਾਂ ਦੇ ਪੱਥਰ ਚਾਰੋ ਪਾਸੇ ਖਿਲਰੇ ਹੋਏ ਸਨ। ਸਿਰ ਉਪਰਲੇ ਅਕਾਸ਼ ਤੋਂ ਸਿਵਾ ਹੋਰ ਕੁੱਛ ਨਹੀਂ ਸੀ ਦਿੱਸ ਰਿਹਾ। ਕਿਸੇ ਪਾਸੇ ਜਾਣ ਦਾ ਰਾਹ ਨਹੀਂ ਸੀ। ਪੱਥਰਾਂ ਤੇ ਚਟਾਨਾਂ ਨੇ ਜਿਵੇਂ ਸਾਰੇ ਆਲੇ ਦੁਆਲੇ ਤੇ ਕੋਈ ਮੰਤਰ ਫੇਰ ਦਿੱਤਾ ਹੋਵੇ। ਬੀਂਡਿਆਂ ਦੀ ਜਿਰ ਜਿਰ ਤੋਂ ਸਿਵਾ ਹੋਰ ਕੋਈ ਅਵਾਜ਼ ਨਹੀਂ ਸੀ ਸੁਣਾਈ ਦੇ ਰਹੀ ਤੇ ਇਹਨਾਂ ਦੀ ਅਵਾਜ਼ ਚਾਰੋ ਪਾਸੇ ਛਾਈ ਚੁੱਪ ਨੂੰ ਹੋਰ ਵੀ ਭਿਆਨਕ ਬਣਾ ਰਹੀ ਸੀ। ਠੰਡ ਸਿਰ ਤੇ ਪਿੰਡੇ ਨੂੰ ਚੜ ਰਹੀ ਸੀ। ਅੰਗ ਅੰਗ ਵਿੱਚ ਦੁਰਬਲਤਾ ਭਰਨ ਵਾਲੇ ਵਾਤਾਵਰਣ ਵਿੱਚ ਅੱਗੋਂ ਕੀ ਕੀਤਾ ਜਾਏ, ਸਮਝ ਨਾਂ ਆਉਣ ਤੇ ਭਰਮੱਟਾਨਾਇਕ ਘਬਰਾ ਗਿਆ ਤੇ ਥਥਲਾਉਣ ਲੱਗ ਪਿਆ। "ਡਰ ਲੱਗ ਰਿਹੈ ਭਰਮੱਟਾ ?" ਰਾਤ ਦੀ ਠੰਡ ਵਰਗੀ ਮਿੱਠੀ ਅਵਾਜ਼ ਵਿੱਚ ਮਦਕਰੀ ਨੇ ਪੁੱਛਿਆ। ਇਸ ਵਚਿੱਤਰ ਰਾਤ ਵਿੱਚ ਜਾਣੀ ਪਛਾਣੀ ਆਪਣੇ ਪਿਤਾ ਦੀ ਅਵਾਜ਼ ਉਸਨੂੰ ਬੜੀ ਉਪਰੀ ਜਿਹੀ ਜਾਪੀ। ਇਸ ਗੱਲ ਨੇ ਮੌਨ ਦੀ ਗੰਭੀਰਤਾ ਨੂੰ ਹੋਰ ਵਧਾ ਦਿੱਤਾ। ਉਸਦੇ ਦਿਲ ਵਿੱਚ ਭਾਵੇਂ ਕਿੰਨੀ ਘਬਰਾਹਟ ਤੇ ਬੇਚੈਨੀ ਸੀ, ਪਰ ਉਸਨੂੰ ਪ੍ਰਗਟ ਨਾਂ ਕਰਦਿਆਂ ਹੋਇਆਂ ਬੋਲਿਆ —

"ਡਰ ਕਾਹਦਾ ਅੱਪਾ ਜੀ, ਤੁਹਾਡੇ ਹੁੰਦਿਆਂ ?" ਪਥਰੀਲੇ ਉੱਚੇ ਨੀਵੇਂ ਰਾਹ ਤੇ ਹੌਲੀ ਹੌਲੀ ਕਦਮ ਧਰਦਾ, ਪੀੜ ਹੁੰਦੇ ਗੋਡਿਆਂ ਨੂੰ ਮਲਦਾ ਬੋਲਿਆ —

"ਮੈਂ ਨਾਂ ਹੁੰਦਾ, ਤੂੰ ਕੱਲਾ ਹੁੰਦਾ ਤਾਂ ਡਰ ਲਗਦਾ ?"

'ਤੱਦ ਲਗਦਾ' ਉਹ ਕਹਿਣ ਹੀ ਵਾਲਾ ਸੀ ਪਰ ਉਸ ਆਪਣੇ ਆਪਨੂੰ ਰੋਕ ਲਿਆ ਤੇ ਬੋਲਿਆ

"ਤੁਸੀ ਨਾਂ ਵੀ ਹੁੰਦੇ, ਮੇਰੀਆਂ ਬਾਹਵਾਂ, ਡੌਲੇ ਤੇ ਹੈ ਸਨ ਨਾਂ ਅੱਪਾ ਜੀ । ਉਹਨਾਂ ਦੇ ਰਹਿੰਦਿਆਂ ਡਰ ਕਾਹਦਾ ?" ਹੌਲੀ ਜਿਹੀ ਉਸ ਕਿਹਾ ।

"ਉਹ ਤਾਂ ਇਸਤਰੀਆਂ ਦੇ ਵੀ ਹੁੰਦੇ ਹਨ ।"

"ਪਰ ਮੈਂ ਤਾਂ ਇਸਤਰੀ ਨਹੀਂ ।"

"ਅੱਛਾ, ਇਹ ਗੱਲ ਏ, ਤਾਂ ਆ ਤੇਰੀ ਮਰਦਾਨਗੀ ਦੀ ਪਰੀਖਿਆ ਦਾ ਸਮਾਂ ਏ ।" ਕਹਿਕੇ ਝਟ ਆਪਣੇ ਹੱਥ ਵਿਚਲੀ ਮਸ਼ਾਲ ਨੂੰ ਥੱਲੇ ਪੈਰਾਂ ਵਲ ਕੀਤਾ ਤੇ ਕਿਹਾ "ਵੇਖ" ਭਰਮਣੇਨਾਇਕ ਨੇ ਵੇਖਿਆ, ਪੈਰਾਂ ਦੇ ਕੋਲ ਇਕ ਵੱਡਾ ਸਾਰਾ ਪਾੜ, ਜਿਵੇਂ ਧਰਤੀ ਨੇ ਮੂੰਹ ਖੋਹਲਿਆ ਹੋਵੇ । ਮਸ਼ਾਲ ਦੀ ਰੋਸ਼ਨੀ ਨੂੰ ਅੰਨ੍ਹਾਂ ਕਰ ਦੇਣ ਵਾਲੀ ਘੁੱਪ ਹਨੇਰੀ ਖਾਈ, ਉਸਦਾ ਸਿਰਾ ਹੀ ਦਿਸ ਰਿਹਾ ਸੀ, ਥੱਲੇ ਦਾ ਕੁੱਛ ਪਤਾ ਨਹੀਂ ਸੀ ।

"ਇਸ ਖਾਈ ਵਿੱਚ ਮੈਂ ਛਾਲ ਮਾਰਾਂਗਾ, ਮੇਰੇ ਪਿੱਛੇ ਤੂੰ ਵੀ ਛਾਲ ਮਾਰੀਂ । ਕੁੱਦਣ ਤੋਂ ਬਾਅਦ ਪੈਰ ਜ਼ਮੀਨ ਤੇ ਲਗਣੇ ਚਾਹੀਦੇ ਹਨ । ਇਧਰ ਉਧਰ ਹੋ ਗਿਆ ਤਾਂ, ਮੇਰਾ ਭਾਅ ਦਾ ਤੂੰ ਨਹੀਂ ਤੇ ਤੇਰੇ ਭਾਅ ਦਾ ਮੈਂ ਨਹੀਂ । ਜ਼ਮੀਨ ਤੇ ਪੈਰ ਚੰਗੀ ਤਰ੍ਹਾਂ ਜਮਾ ਲਈਂ, ਵਿਚਕਾਰ ਚਟਾਨ ਦਾ ਸਿਰਾ ਹੈ, ਉਸਦੇ ਦੋਨੋਂ ਪਾਸੇ ਤਿਖੇ ਪੱਥਰ ਹਨ । ਛਾਲ ਮਾਰੇਂਗਾ ਯਾਂ ਇਥੇ ਹੀ ਖਲੋਤਾ ਰਹੇਂਗਾ ?" ਉਸਨੂੰ ਵੰਗਾਰਦਿਆਂ ਕਿਹਾ ਮਦਕਰੀਨਾਇਕ ਨੇ ।

"ਤੁਸੀ ਛਾਲ ਮਾਰੋਗੇ ਤਾਂ ਮੈਂ ਵੀ ਮਾਰਾਂਗਾ, ਜੇ ਤੁਹਾਨੂੰ ਡਰ ਨਹੀਂ ਤਾਂ ਮੈਨੂੰ ਵੀ ਕੋਈ ਡਰ ਨਹੀਂ ?" ਵੰਗਾਰ ਦਾ ਜੁਆਬ ਦਿੰਦਿਆਂ ਕਿਹਾ ਭਰਮੱਣਾਨਾਇਕ ਨੇ ।

"ਚੰਗਾ, ਇਹ ਗੱਲ ਏ ਤਾਂ ਇਹ ਮਸ਼ਾਲਾਂ ਫੜਕੇ ਮੈਨੂੰ ਰੋਸ਼ਨੀ ਦਿਖਾ ।" ਕਹਿਕੇ ਆਪਣੀ ਹੱਥ ਵਿਚਲੀ ਮਸ਼ਾਲ ਪੁੱਤਰ ਦੇ ਹੱਥ ਫੜਾ ਦਿੱਤੀ । ਉਸਦੀ ਰੋਸ਼ਨੀ ਵਿੱਚ, ਟੋਏ ਵਲ ਵੇਖਦਿਆਂ ਛਾਤੀ ਵਿੱਚ ਹੀ ਸਾਹ ਰੋਕਕੇ, ਮਦਕਰੀ ਨੇ ਛਾਲ ਮਾਰ ਦਿੱਤੀ ਘੁੱਪ ਹਨੇਰੀ ਡੂੰਘੀ ਖਾਈ ਵਿੱਚ —

ਖਿਣ ਭਰ ਲਈ ਸਾਰੇ ਪਰਪੰਚ ਦਾ ਕਾਰੋਬਾਰ ਰੁੱਕ ਜਾਣ ਵਰਗੀ ਚੁਪ । ਸਿਰਫ਼ ਡੂੰਘਾਈ ਵਿੱਚ 'ਧੱਪ' ਡਿੱਗਾ ਸ਼ਬਦ । ਫਿਰ ਚੁੱਪ । ਕੁਮਾਰ ਭਰਮੱਣਾਨਾਇਕ ਦਾ ਕਲੇਜਾ ਮੂੰਹ ਨੂੰ ਆ ਗਿਆ — ਉਸ ਖਿਣ ਵਿੱਚ ।

ਇਕ ਖਿਣ — ਕਿੰਨਾ ਲੰਮਾਂ ਸੀ ਉਹ ਖਿਣ — ਉਸਤੋਂ ਬਾਅਦ — "ਮਸ਼ਾਲ ਥੱਲੇ ਰੱਖ, ਜਦੋਂ ਮੈਂ ਵਾਜ ਮਾਰਾਂ ਤੂੰ ਛਾਲ ਮਾਰੀਂ" ਪਤਾਲ ਵਿਚੋਂ ਆ ਰਹੀ ਅਵਾਜ਼ ਵਾਂਗ ਸੁਣਾਈ ਦਿੱਤੀ ਪਿਤਾ ਦੇ ਕਹਿਣ ਅਨੁਸਾਰ ਹੀ ਭਰਮੱਣੇ ਨੇ ਕੀਤਾ । ਮਸ਼ਾਲ ਥੱਲੇ ਰਖਦਿਆਂ ਹੀ ਉਹ ਬੁੱਝ ਗਈ — ਸਾਰੇ ਪਾਸੇ ਹੇਰਾ ਛਾ ਗਿਆ ।

"ਹੂੰ, ਕੁੱਦ ਜਾਹ" ਸੁਣਾਈ ਦਿੱਤਾ ।

ਇਹ ਗੱਲ ਸੁਣਦਿਆਂ ਹੀ ਭਰਮੱਣਾਨਾਇਕ ਨੂੰ ਇਕ ਖਿਣ ਤਾਂ ਲੱਗਾ ਮੌਤ ਉਸਨੂੰ ਬੁਲਾ ਰਹੀ ਸੀ । ਅਗਲੇ ਪੱਲ 'ਉਹ ਕੌਣ ਸੀ' ਯਾਦ ਕਰਕੇ 'ਆਇਆ' ਕਹਿਕੇ

ਰੱਬ ਨੂੰ ਯਾਦ ਕੀਤਾ ਤੇ ਹਨੇਰੇ ਵਿੱਚ ਛਾਲ ਮਾਰ ਦਿੱਤੀ । ਛਾਲ ਮਾਰਨ ਤੋਂ ਬਾਅਦ ਉਸਨੂੰ ਕੁੱਛ ਯਾਦ ਨਾ ਰਿਹਾ । ਪਿਤਾ ਦੀਆਂ ਬਾਹਵਾਂ ਨੇ ਉਸਨੂੰ ਸੰਭਾਲ ਲਿਆ, ਪਿਤਾ ਦੇ ਗਰਮ ਸਾਹ ਉਸਦੇ ਪਿੰਡੇ ਨੂੰ ਪਲੋਸ ਰਹੇ ਸਨ — ਤਾਂ ਉਸਨੂੰ ਸੋਝੀ ਆਈ ।

"ਇਥੇ ਮਸ਼ਾਲ ਨਹੀਂ ਬੱਲਣ ਲੱਗੀ, ਤੂੰ ਮੇਰੀ ਪਿੱਠ ਤੇ ਚੜ੍ਹ ਜਾਹ" ਕਹਿਕੇ ਮਦਕਰੀਨਾਇਕ ਨੇ ਇਕ ਜਿਹੇ ਤੰਗ ਰਾਹ ਤੇ ਰਿੜ੍ਹਨਾਂ ਸ਼ੁਰੂ ਕਰ ਦਿੱਤਾ । ਆਪਣੇ ਪਿਤਾ ਦੀ ਪਿੱਠ ਤੇ ਛਿਪਕਲੀ ਵਾਂਗ ਚਿਪਕੇ ਭਰਮੱਣਾਨਾਇਕ ਨੂੰ ਦਿਸ਼ਾ ਦਾ, ਸਮੇਂ ਦਾ ਕੁੱਛ ਗਿਆਨ ਨਹੀਂ ਸੀ ਰਿਹਾ । ਕਿਤੋਂ ਦੂਰੋਂ ਪਾਣੀ ਦੇ ਡਿੱਗਣ ਦੀ ਅਵਾਜ਼ ਸੁਣਾਈ ਦਿੱਤੀ । ਚਟਾਨਾਂ ਦੀਆਂ ਝੀਥਾਂ ਵਿਚੋਂ ਹੱਡੀਆਂ ਵਿੱਚ ਵੜਦੀ ਠੰਡੀ ਹਵਾ ਆ ਰਹੀ ਸੀ ।

ਕੁੱਛ ਚਿਰ ਇਸ ਤਰ੍ਹਾਂ ਰਿੜ੍ਹਦੇ ਜਾਣ ਤੋਂ ਮਗਰੋਂ ਚਟਾਨ ਚੌੜੀ ਹੋ ਗਈ । ਮਦਕਰੀਨਾਇਕ ਨੇ ਪੁੱਤਰ ਨੂੰ ਉਤਰਣ ਲਈ ਕਿਹਾ ਤੇ ਨਾਲੇ ਕਿਹਾ, ਹੁਣ ਕੋਈ ਡਰ ਵਾਲੀ ਗੱਲ ਨਹੀਂ ਸੀ । ਹਨੇਰੇ ਵਿੱਚ ਭਰਮੱਣਾਨਾਇਕ ਪਿੱਠ ਤੋਂ ਥੱਲੇ ਉਤਰ ਗਿਆ । ਲੱਕ ਦੁਆਲੇ ਬੱਝੇ ਚੱਕਮ ਪੱਥਰ ਕਢਕੇ ਉਹਨਾਂ ਨੂੰ ਆਪਸ ਵਿੱਚ ਰਗੜਿਆ ਤੇ ਉਹਨਾਂ ਵਿਚੋਂ ਨਿਕਲੀ ਚਿੰਗਾਰੀ ਨਾਲ ਮਸ਼ਾਲ ਬਾਲ ਲਈ । ਉਸ ਰੋਸ਼ਨੀ ਵਿੱਚ ਹਫਦਾ ਹੋਇਆ ਮਦਕਰੀਨਾਇਕ ਬੋਲਿਆ "ਤੂੰ ਕੁੱਛ ਚਿਰ ਇਥੇ ਠਹਿਰ" ਕਹਿਕੇ ਆਪ ਕੱਲਾ ਅੱਗੇ ਚਲਾ ਗਿਆ ।

ਆਪਣੇ ਪਿਤਾ ਦੇ ਹੱਥ ਵਿਚਲੀ ਮਸ਼ਾਲ ਦੇ ਮੰਦ ਪਰਕਾਸ਼ ਵਿੱਚ ਭਰਮੱਣੇਨਾਇਕ ਨੇ ਵੇਖਿਆ ਇਕ ਵੱਡਾ ਸਾਰਾ, ਦਸ ਬਾਰਾਂ ਖੰਭਿਆਂ ਵਾਲਾ ਕਮਰਾ ਸੀ । ਇਕ ਖੰਭੇ ਵਿੱਚ ਲੱਗੀ ਕੁੰਡੀ ਵਿੱਚ ਮਸ਼ਾਲ ਟਿਕਾਕੇ ਮਦਕਰੀਨਾਇਕ ਨੇ ਆਪਣੇ ਮੋਢੇ ਵਾਲੀ ਗੰਢ ਥੱਲੇ ਰਖੀ । ਉਸ ਵਿਚੋਂ ਇਕ ਘੁੱਟਕੇ ਬੰਦ ਕੀਤਾ ਹੋਇਆ ਡੱਬਾ ਕਢਿਆ । ਡੱਬੇ ਵਿੱਚ ਤੇਲ ਸੀ, ਹਰ ਖੰਭੇ ਤੇ ਲੱਗੇ ਦੀਵਿਆਂ ਵਿੱਚ ਤੇਲ ਪਾਇਆ ਤੇ ਫਿਰ ਮਸ਼ਾਲ ਨਾਲ ਉਹਨਾਂ ਸਾਰਿਆਂ ਨੂੰ ਬਾਲ ਦਿੱਤਾ । ਉਹ ਜੱਗ ਪਈਆਂ ਤਾਂ ਕਮਰੇ ਵਿੱਚ ਰੋਸ਼ਨੀ ਹੋ ਗਈ । ਉਸਤੋਂ ਮਗਰੋਂ ਉਸ ਪੁੱਤਰ ਨੂੰ ਕੋਲ ਬੁਲਾਇਆ — "ਔਹ ਵੇਖ ਭਰਮੱਣਾ ਅਸੀ ਇਹਨਾਂ ਦੀ ਪੂਜਾ ਲਈ ਇਥੇ ਆਏ ਹਾਂ ।" ਆਪਣੇ ਪਿਤਾ ਦੀ ਦਿਖਾਈ ਦਿਸ਼ਾ ਵਿੱਚ ਭਰਮੱਣਾਨਾਇਕ ਨੇ ਵੇਖਿਆ ।

ਵੇਖਣ ਵਾਲਿਆਂ ਦਾ ਹਿਰਦਾ ਕੰਬਾ ਦੇਣ ਵਾਲੀ — ਮਨੁੱਖ ਦੀ ਲੰਬਾਈ ਦੀ, ਖਿਲਰੇ ਵਾਲ, ਮੁੱਛਾਂ ਤੇ ਚਿੱਟੀ ਦਾਹੜੀ ਵਾਲੀ ਭਿਅੰਕਰ ਮੁਖ਼ਮਦਰਾ, ਸੋਨੇ ਦੀ ਬਣੀ ਹੋਈ ਵੀਰਭਦਰ ਦੀ ਮੂਰਤੀ । ਰੋਸ਼ਨੀ ਵਿੱਚ ਲਿਸ਼ ਲਿਸ਼ ਕਰਦੀਆਂ ਵੱਡੀਆਂ ਵੱਡੀਆਂ ਲਾਲ ਅੱਖਾਂ, ਵਿਸ਼ਾਲ ਯੋਧੇ ਦੀ ਛਾਤੀ, ਰੁੰਡਾਂ ਦੀ ਮਾਲਾ ਪਾਈ, ਇਕ ਹੱਥ ਵਿੱਚ ਤਲਵਾਰ ਫੜੀ ਦੂਜੇ ਹੱਥ ਵਿੱਚ ਫੜੇ ਸਿਰ ਵਿਚੋਂ ਨਿਕਲਦੇ ਖ਼ੂਨ ਨੂੰ ਥੱਲੇ ਖਲੋਤਾ ਲਿੱਕਦਾ ਕੁੱਤਾ — ਵੀਰ ਭੱਦਰ ਦੀ ਇਹ ਡਰਾਉਣੀ ਮੂਰਤੀ ਵੇਖਕੇ ਉਸ ਗੁਫ਼ਾ ਦੀ ਠੰਡ ਵਿੱਚ ਵੀ ਭਰਮੱਣਾਨਾਇਕ ਨੂੰ ਪਸੀਨਾ ਆ ਗਿਆ । ਉਸ ਮੂਰਤੀ ਦੇ ਦੋਨੋਂ

ਪਾਸੇ ਦੋ ਰਣਭੈਰਵਾਂ ਦੀਆਂ ਭਿਆਨਕ ਮੂਰਤੀਆਂ ਸਨ । ਉਹਨਾਂ ਮੂਰਤੀਆਂ ਦੇ ਦੋਨੋਂ ਪਾਸੇ ਤਿੰਨ ਫੁਟ ਉੱਚੇ ਵੱਡੇ ਵੱਡੇ ਨੰਦਾ ਦੀਪ ਸਨ । ਉਹਨਾਂ ਦੀਪਾਂ ਵਿੱਚ ਤੇਲ ਪਾਕੇ ਹੱਥ ਵਿਚਲੀ ਮਸ਼ਾਲ ਨਾਲ ਉਹਨਾਂ ਨੂੰ ਜਲਾਉਣ ਲਈ ਅੱਗੇ ਵਧਿਆ । ਇਤਨੀਂ ਹੀ ਭਿਆਨਕ ਤੇ ਰਾਕਸ਼ਾਂ ਦਾ ਨਾਸ਼ ਕਰਨ ਵਾਲੀ ਦੁਰਗਾ ਦੀ ਸੋਨੇ ਦੀ ਮੂਰਤੀ ਪੁੱਤਰ ਨੂੰ ਦਿਖਾਈ । ਉਸ ਦੇਵੀ ਦੇ ਅੱਗੇ ਵਾਲੇ ਦੀਵੇ ਨੂੰ ਜਲਾਇਆ । ਚੋਖੀ ਸਾਰੀ ਰੋਸ਼ਨੀ ਹੋ ਜਾਣ ਤੇ ਪੁੱਤਰ ਨੂੰ ਦਿਖਾਉਣ ਲੱਗਾ ਮਦਕਰੀਨਾਇਕ — ਭਰਮੱਣਾਨਾਇਕ ਦੇਖ ਰਿਹਾ ਸੀ — ਪੂਜਾ ਮੰਦਿਰ ਦੇ ਇਕ ਪਾਸੇ ਪਰਸ਼ਿਵਾ ਦੀ ਛਾਤੀ ਤੇ ਖਲੋਤੀ ਰੁੰਡਾਂ ਦੀ ਮਾਲਾ ਗਲੱ ਵਿੱਚ ਪਾਈ, ਖੁਲ੍ਹੀਆਂ ਅੱਗ ਵਰਗੀਆਂ ਜਟਾਂ, ਲਹੂ ਦੀ ਪਿਆਸੀ ਜੀਭ ਬਾਹਰ ਨਿਕਲੀ ਹੋਈ, ਮਹਾਂਕਾਲੀ ਤੇ ਉਸਦੇ ਭੂਤਗਣ —

ਦੂਜੇ ਪਾਸੇ ਸਤੀ ਦਾ ਸ਼ਵ ਚੁੱਕੀ ਰੁਦਰਗਣਾਂ ਵਿਚਕਾਰ ਪ੍ਰਲਯ ਦੇ ਤਾਂਡਵ ਨਾਚ ਵਿੱਚ ਰੁੱਝੇ ਹੋਏ ਸ਼ਿਵਾ —

ਇਹਨਾਂ ਸਾਰਿਆਂ ਦੇ ਵਿਚਕਾਰ — ਉਹਨਾਂ ਸਾਰਿਆਂ ਦੇ ਰੁਦਰ ਸਰੂਪ ਨੂੰ ਮਾਮੂਲੀ ਜਿਹਾ ਬਨਾਉਣ ਵਾਲਾ ਸੀ — ਹਿਰਣਯ ਕਸ਼ਯਪ ਨੂੰ ਪੱਟਾਂ ਤੇ ਲਿਟਾਕੇ ਉਸਦਾ ਢਿੱਡ ਪਾੜ ਕੇ ਉਸਦੀਆਂ ਆਂਤੜੀਆਂ ਦੀ ਮਾਲਾ ਫੜਕੇ ਬੈਠੇ ਭਿਆਨਕ ਨਰਸਿੰਘ ਦੀ ਮੂਰਤੀ —

ਕੰਧਾਂ ਤੇ ਵੱਡੇ ਵੱਡੇ ਯੁੱਧ ਦੇ ਹਥਿਆਰ ਲਟਕ ਰਹੇ ਸਨ । ਇਹਨਾਂ ਸਾਰੇ ਦੇਵਤਿਆਂ ਨੂੰ ਪਹਿਲਾਂ ਨਰ ਬੱਲੀ ਦਿੱਤੀ ਜਾਂਦੀ ਸੀ — ਇਸਦੇ ਸੰਕੇਤ ਸਨ — ਇਕ ਕੋਨੇ ਵਿੱਚ ਜ਼ਮੀਨ ਤੇ ਡਿੱਗੇ ਪਿੰਜਰ, ਰੁੰਡ, ਇਧਰ ਉਧਰ ਖਿਲਰੀਆਂ ਹੱਥਾਂ ਪੈਰਾਂ ਦੀਆਂ ਹੱਡੀਆਂ, ਭੇਡਾਂ ਬਕਰੀਆਂ ਦੀਆਂ ਮੇਂਗਨਾਂ ਦੀ ਬਦਬੂ, ਕਿਤੋਂ ਭੱਜੀ ਆਉਂਦੀ ਪਿੰਡੇ ਵਿੱਚ ਸੂਈਆਂ ਵਾਂਗ ਚੁੱਭਦੀ ਠੰਡੀ ਹਵਾ, ਨੇੜੇ ਹੀ ਕਿਤੇ ਪਹਾੜੀਆਂ ਤੋਂ ਡਿਗਦੇ ਪਾਣੀ ਦੀ ਅਵਾਜ਼ — ਇਹ ਸਭ ਕੁੱਛ ਵੇਖਕੇ, ਪਲ ਭਰ ਤਾਂ ਉਸਦਾ ਹਿਰਦਾ ਡਰ ਨਾਲ ਕੰਬ ਗਿਆ ।

ਇਹ ਸ਼ਿਵ ਦੀ ਪੂਜਾ ਹੈ । ਸਾਡੇ ਪੂਰਵਜ ਯੁੱਧ ਸਮੇਂ ਇਹਨਾਂ ਦੇਵਤਿਆਂ ਦੀ ਪੂਜਾ ਕਰਦੇ ਸਨ । ਇਹਨਾਂ ਅੱਗੇ ਪ੍ਰਾਰਥਨਾਂ ਕਰਦੇ ਤੇ ਇਹਨਾਂ ਦੀ ਓਟ ਲੈਂਦੇ । ਚਿਤਰਦੁਰਗ ਬਣਿਆ, ਵਧਿਆ ਫੁਲਿਆ ਉਸਰਿਆ ਇਹਨਾਂ ਦੇਵਤਿਆਂ ਦੀ ਮਿਹਰ ਨਾਲ । ਸਾਡੇ ਵਡਿਆਂ ਨੇ ਔਖੇ ਸਮੇਂ ਲਈ ਅਪਾਰ ਧਨ ਜਮਾਂ ਕੀਤਾ, ਉਹ ਇਹਨਾਂ ਚਟਾਨਾਂ ਦੇ ਥੱਲੇ ਦਬਿਆ ਪਿਆ ਹੈ । ਰਾਜ ਤਿਲਕ ਹੋਣ ਤੋਂ ਬਿਨਾਂ ਕਿਸੇ ਰਾਜੇ ਨੂੰ ਵੀ ਇਸਦੀ ਭਿਣਕ ਨਹੀਂ ਪੈਣ ਦਿੱਤੀ ਜਾਂਦੀ । ਤੇਰਾ ਵੀ ਅਜੇ ਰਾਜਤਿਲਕ ਨਹੀਂ ਹੋਇਆ, ਉਸਤੋਂ ਪਹਿਲਾਂ ਹੀ ਮੈਨੂੰ ਯੁੱਧ ਵਿੱਚ ਜਾਣਾ ਪੈ ਰਿਹਾ ਹੈ, ਇਸ ਲਈ ਤੈਨੂੰ ਦਿਖਾ ਦਿੱਤਾ ਹੈ । ਇਹ ਤੇਰੇ ਤੋਂ ਸਿਵਾ ਹੋਰ ਕਿਸੇ ਨੂੰ ਨਾਂ ਪਤੇ ਲੱਗੇ । ਆ ਪਹਿਲਾਂ ਪੂਜਾ ਕਰ ਲਈਏ । ਬਾਕੀ ਦੀਆਂ ਗੱਲਾਂ ਫ਼ਿਰ । ਕਹਿਕੇ ਮਦਕਰੀਨਾਇਕ ਜਿਧਰੋਂ ਪਾਣੀ ਦੀ ਅਵਾਜ਼ ਆ ਰਹੀ ਸੀ, ਪੁੱਤਰ ਨੂੰ ਨਾਲ ਲੈ ਕੇ ਉੱਪਰ ਤੁਰ ਪਿਆ । ਠੰਡੇ ਪਾਣੀ ਨਾਲ ਨਹਾਕੇ, ਆਪਣੇ ਨਾਲ ਲਿਆਂਦੀ ਪੋਟਲੀ ਖੋਹਲੀ, ਉਸ ਵਿਚੋਂ ਹਲਦੀ

ਸੰਧੂਰ, ਚਾਵਲ ਤੇ ਲਾਲ ਫੁੱਲਾਂ ਨਾਲ ਸਾਰੇ ਦੇਵਤਿਆਂ ਦੀ ਪੂਜਾ ਕੀਤੀ ਫਿਰ ਹੱਥ ਵਿਚਲੀ ਕਟਾਰ ਨਾਲ ਆਪਣੀ ਬਾਂਹ ਤੇ ਚੀਰ ਪਾ ਦਿੱਤਾ ਤੇ ਉਸ ਵਿਚੋਂ ਨਿਕਲਦਾ ਖ਼ੂਨ ਇਕ ਚਾਂਦੀ ਦੇ ਭਾਂਡੇ ਵਿੱਚ ਕੱਠਾ ਕਰਕੇ, ਜ਼ਖਮ ਤੇ ਨਾਲ ਲਿਆਂਦੀ ਦਵਾਈ ਦਾ ਲੇਪ ਕੀਤਾ । ਖ਼ੂਨ ਰੁੱਕ ਜਾਣ ਤੋਂ ਬਾਅਦ ਚਾਂਦੀ ਦੇ ਭਾਂਡੇ ਵਿਚਲੇ ਖ਼ੂਨ ਦਾ ਚੜ੍ਹਾਵਾ ਚਾੜ੍ਹਕੇ ਸਾਰੇ ਦੇਵਤਿਆਂ ਦੀ ਆਰਤੀ ਕੀਤੀ, ਨਮਸਕਾਰ ਕੀਤੀ । ਫਿਰ ਉਸ ਖ਼ੂਨ ਦੇ ਪਰਸ਼ਾਦ ਨਾਲ ਮੱਥੇ ਤੇ ਟਿੱਕਾ ਲਾਇਆ । ਪੁੱਤਰ ਦੇ ਮੱਥੇ ਤੇ ਵੀ ਲਾਇ-ਆ । ਪੂਜਾ ਦੇ ਫੁੱਲਾਂ ਦਾ ਪਰਸ਼ਾਦ ਲਿਆ । ਫਿਰ ਨੰਦਾ ਦੀਪ ਤੋਂ ਇਲਾਵਾ ਤੇ ਹੱਥ ਵਿਚਲੀ ਮਸਾਲ ਤੋਂ ਇਲਾਵਾ ਬਾਕੀ ਸਾਰੇ ਦੀਵੇ ਬੁਝਾ ਦਿੱਤੇ ।

"ਚਲ ਭਰਮੱਟਾ ਵਾਪਸ ਚਲੀਏ", ਮਦਕਰੀਨਾਇਕ ਨੇ ਕਿਹਾ । ਕਿਸੇ ਸੁਪਨ ਲੋਕ ਵਿੱਚ ਵਿਚਰਦਾ ਭਰਮਣਾਨਾਇਕ ਆਪਣੇ ਪਿਤਾ ਦੇ ਪਿੱਛੇ ਪਿੱਛੇ ਤੁਰ ਪਿਆ ।

ਆਉਣ ਦਾ ਰਾਹ ਹੋਰ ਸੀ, ਜਾਣ ਦਾ ਹੋਰ ।

ਗੁਫ਼ਾ ਦਾ ਰਾਹ ਲੰਘਕੇ ਬਾਹਰ ਆਏ ਤਾਂ ਭਰਮੱਟਾਨਾਇਕ ਨੂੰ ਮਹਿਲ ਦੇ ਪਿੱਛੇ ਵਾਲੀ ਬਤੇਰੀ ਨਜ਼ਰੀ ਪਈ । ਤੜਕੇ ਮੰਦਿਰਾਂ ਵਿੱਚ ਵੱਜਦੇ ਪੂਜਾ ਦੇ ਵਾਦਾਂ ਦੇ ਨਾਲ ਰਲੀਆਂ ਹੋਈਆਂ ਸਨ ਰਣ ਭੇਰੀਆਂ ਦੀਆਂ ਅਵਾਜ਼ਾਂ ।

ਉਸ ਰਣਧੁਨੀ ਨੂੰ ਸੁਣਕੇ ਸਵੇਰੇ ਸਵੇਰੇ ਠੰਡ ਹੋਣ ਦੇ ਬਾਵਜੂਦ ਮਦਕਰੀਨਾਇਕ ਦੇ ਪਿੰਡੇ ਵਿੱਚ ਲਹੂ ਗਰਮ ਹੋ ਗਿਆ । ਜਲਦੀ ਜਲਦੀ ਮਹਿਲ ਵੱਲ ਤੁਰ ਪਿਆ । ਆਪਣੇ ਪਿੱਛੇ ਤੁਰੇ ਆਉਂਦੇ ਭਰਮਣਾਨਾਇਕ ਦੇ ਹੱਥ ਵਿੱਚ ਪ੍ਰਸਾਦ ਦੀ ਪੋਟਲੀ ਫੜਾਈ "ਇਹ ਆਪਣੀ ਦਾਦੀ ਨੂੰ ਦੇ ਦੇਈਂ ਭਰਮਣਾ — ਕਹਿ ਘਰ ਵਿੱਚ ਸਾਰਿਆਂ ਨੂੰ ਵੰਡ ਦੇਣ ।" ਕਹਿਕੇ ਸਾਹਮਣੇ ਖਲੋਤੇ ਨੌਕਰ ਨੂੰ "ਮੇਰੇ ਯੁੱਧ ਦੇ ਵਸਤਰ ਲਿਆਉਣ ਲਈ ਕਹਿ ।" ਕਹਿਕੇ ਆਪਣੇ ਖਾਸ ਕਮਰੇ ਵਲ ਚਲੇ ਗਏ ਉਥੇ ਬੂਹੇ ਕੋਲ ਖਲੋਤੇ ਮਹਿਲ ਦੇ ਬਖਸੀ ਨੂੰ ਕਿਹਾ "ਪ੍ਰਧਾਨਮੰਤਰੀ ਆਏ ਹਨ ਕਿ ਨਹੀਂ, ਨਹੀ ਆਏ ਤਾਂ ਉਹਨਾਂ ਨੂੰ ਜਲਦੀ ਜਲਦੀ ਆਉਣ ਲਈ ਆਖੋ ।" ਹੁਕਮ ਦਿੱਤਾ ।

"ਪ੍ਰਧਾਨਮੰਤਰੀ ਆ ਗਏ ਹਨ ਪ੍ਰਭੂ ।" ਬਖ਼ਸ਼ੀ ਨੇ ਕਿਹਾ ।

"ਤੱਦ ਉਹਨਾਂ ਨੂੰ ਇਥੇ ਆਉਣ ਲਈ ਆਖੋ ।" ਕਹਿਕੇ ਨੌਕਰਾਂ ਦੇ ਲਿਆਂਦੇ ਯੁੱਧ ਵਸਤ੍ਰਰ ਜਲਦੀ ਜਲਦੀ ਨਾਲ ਪਾਉਣੇ ਸ਼ੁਰੂ ਕਰ ਦਿੱਤੇ ।

ਨਾਇਕ ਵਸਤਰ ਪਹਿਨ ਰਹੇ ਸਨ ਤਾਂ ਪਰਸੂਰਾਮਨਾਇਕ ਵੀ ਜਲਦੀ ਨਾਲ ਉਥੇ ਆ ਗਏ ਤੇ ਹੱਥ ਜੋੜ ਦਿੱਤੇ ।

ਉਸਨੂੰ ਵੇਖਕੇ ਰਸਮੀ ਗੱਲਬਾਤ ਵਿੱਚ ਸਮਾਂ ਬਿਤਾਉਣ ਦੀ ਥਾਂ ਪੁੱਛਿਆ "ਨਵਾਬ ਦੀ ਸੈਨਾਂ ਦੀ ਕੀ ਖ਼ਬਰ ਹੈ ਪਰਸੂਰਾਮ ?" ਕਾਹਲੀ ਕਾਹਲੀ ਨਾਲ ਮਦਕਰੀਨਾਇਕ ਨੇ ਪੁੱਛਿਆ ।

"ਅਜ ਉਹ ਦੁਰਗ ਤੇ ਹਮਲਾ ਕਰਨ ਦੀ ਤਿਆਰੀ ਕਰ ਰਹੇ ਹਨ ਇਹ ਸੂਚਨਾ ਮਿਲੀ ਹੈ, ਸਾਡੀ ਸੈਨਾਂ ਉਹਨਾਂ ਦਾ ਮੁਕਾਬਲਾ ਕਰਨ ਲਈ ਤਿਆਰ ਹੈ ।"

ਪਰਸ਼ੂਰਾਮਨਾਇਕ ਦੀ ਗੱਲ ਸੁਣਕੇ ਕਪੜੇ ਪਾਂਦਾ ਮਦਕਰੀਨਾਇਕ ਕੁੱਛ ਸੋਚਕੇ ਬੋਲਿਆ —

"ਨਵਾਬ ਦਾ ਯੁੱਧ ਤੰਤਰ ਮੈਂ ਜਾਨਣਾ ਪਰਸ਼ੂਰਾਮ, ਅਜ ਵੀ ਉਹ ਪੂਰਾ ਹਮਲਾ ਨਹੀਂ ਕਰਨ ਲੱਗਾ, ਅਜ ਵੀ ਉਹ ਸਾਡੇ ਬਲ ਦੀ ਪਰੀਖਿਆ ਹੀ ਕਰੇਗਾ। ਇਸ ਲਈ ਦੜਵਾਈਆਂ ਨੂੰ ਕਹੁ ਐਵੇਂ ਡਰਨ ਦੀ ਯਾਂ ਜੋਸ਼ ਵਿੱਚ ਆਉਣ ਦੀ ਕੋਈ ਲੋੜ ਨਹੀਂ। ਤਿੰਨ ਹੱਥ ਦੀਆਂ ਤੋਪਾਂ ਤੋਂ ਸਿਵਾ, ਹੋਰ ਕੋਈ ਤੋਪਾਂ ਨਾਂ ਚਲਾਈਆਂ ਜਾਣ। ਵੱਡੀਆਂ ਤੋਪਾਂ ਚਲਾਉਣ ਦੀ ਅਜੇ ਕੋਈ ਲੋੜ ਨਹੀਂ। ਜਿੰਨਾਂ ਚਿਰ ਸ਼ਤਰੂ ਦੀ ਸੈਨਾਂ ਸਾਡੀ ਮਾਰ ਥੱਲੇ ਨਹੀਂ ਆਉਂਦੀ, ਸੈਨਿਕਾਂ ਨੂੰ ਐਵੇਂ ਗੋਲੀਆਂ ਵਿਅਰਥ ਗੁਆਉਣ ਤੋਂ ਰੋਕ ਦਿੱਤਾ ਜਾਏ। ਪੈਦਲ ਸਵਾਰ ਤੇ ਘੋੜ ਸਵਾਰਾਂ ਦੇ ਦਲਾਂ ਨੂੰ ਤਿੰਨੇਂ ਪਾਸਿਉਂ ਹਮਲੇ ਲਈ ਤਿਆਰ ਰਹਿਣ ਦਾ ਹੁਕਮ ਦਿਉ। ਉਹਨਾਂ ਦਾ ਹਮਲਾ ਪੂਰਬ ਵਲੋਂ ਅਰੰਭ ਹੋ ਸਕਦੈ। ਇਸ ਲਈ ਰੰਗਈਆ ਦਿਸਾ ਵਲੋਂ ਸੈਨਾਂ ਨੂੰ ਤਿਆਰ ਹੋਣ ਲਈ ਆਖੋ। ਤੁਹਾਡੀ ਇਹ ਤਿਆਰੀ ਹੋਣ ਤਕ ਮੈਂ ਵੀ ਉਥੇ ਪੁੱਜ ਜਾਵਾਂਗਾ। ਅੱਗੋਂ ਜਿਵੇਂ ਮੌਕਾ ਹੋਇਆ, ਉਵੇਂ ਹੁਕਮ ਦਿੱਤਾ ਜਾਵੇਗਾ।" ਪਰਸ਼ੂਰਾਮਨਾਇਕ ਨੂੰ ਦੜਵਾਈਆਂ ਨੂੰ ਦੱਸਣ ਲਈ ਸੂਚਨਾ ਦੇ ਕੇ ਭੇਜ ਦਿੱਤਾ। ਯੁੱਧ ਵਸਤੱਰ ਪਹਿਨਕੇ ਬਾਹਰ ਨਿਕਲੇ ਤਾਂ ਅੱਗੋਂ ਉਡੀਕਦੀ ਖਲੋਤੀ ਮਾਂ ਨੂੰ ਨਮਸਕਾਰ ਕੀਤੀ —

"ਅੰਮਾ, ਅੱਜ ਚੰਗੀ ਤਰ੍ਹਾਂ ਅਸੀਰਵਾਦ ਦੇਈਂ। ਐਨੇਂ ਦਿਨਾਂ ਤੋਂ ਜਿਸ ਯੁੱਧ ਨੂੰ ਉਡੀਕ ਰਿਹਾ ਸਾਂ, ਉਹ ਅਜ ਅਰੰਭ ਹੋ ਰਿਹੈ।" ਯੁੱਧ ਦਾ ਨਾਂ ਸੁਣਦਿਆਂ, ਯੁੱਧ ਵਿੱਚ ਜਾਣ ਲਈ ਤਿਆਰ ਹੋਏ ਪੁੱਤਰ ਨੂੰ ਵੇਖਕੇ ਨਿੰਗਵਾ ਦੀਆਂ ਅੱਖਾਂ ਵਿੱਚ ਹੰਝੂ ਭਰ ਆਏ। ਉਹਨਾਂ ਨੂੰ ਬਾਹਰ ਆਉਣ ਦਿੱਤੇ ਬਿਨਾਂ ਕੰਬਦੀ ਅਵਾਜ਼ ਵਿੱਚ ਬੋਲੀ —

"ਮੇਰਾ ਅਸ਼ੀਰਵਾਦ ਸਦਾ ਤੇਰੇ ਨਾਲ ਏ, ਪੁੱਤਰ। ਪਰ ਅਜ ਕੁੰਤੀ ਦੇਵੀ ਨੇ ਅਰਜੁਨ ਨੂੰ ਜੋ ਅਸ਼ੀਰਵਾਦ ਦਿੱਤਾ, ਉਹ ਤੈਨੂੰ ਦੇ ਰਹੀ ਹਾਂ। ਜਿੱਤਕੇ ਆ, ਆਪਣੇ ਵੰਸ਼ ਦਾ ਨਾਂ ਮਿੱਟੀ ਵਿੱਚ ਨਾਂ ਰੁੱਲਣ ਦੇਈਂ।" ਕਹਿਕੇ ਹੱਥ ਵਿੱਚ ਫੜਿਆ ਦੁੱਧ ਦਾ ਗਲਾਸ ਪੁੱਤਰ ਨੂੰ ਪੜਾਂਦੀ ਬੋਲੀ "ਇਹ ਪੀ ਲੈ ਪੁੱਤਰ, ਤੇਰੇ ਲਈ ਇਹ ਅੰਮ੍ਰਿਤ ਬਣ ਜਾਵੇ।" ਫਿਰ ਕੁੱਛ ਸੋਚਕੇ ਬੋਲੀ — "ਆਪਣੀਆਂ ਪਤਨੀਆਂ ਨੂੰ ਕਹਿ ਚਲਿਐਂ ਕਿ ਨਹੀਂ ਪੁੱਤਰ" — ਨਿੰਗਵਾ ਨੇ ਪੁੱਛਿਆ।

"ਉਹਨਾਂ ਨੂੰ ਦੱਸਣ ਲਈ ਕੀ ਏ ਮਾਂ, ਸਾਮੀਂ ਜਿੱਤਕੇ ਆਵਾਂਗਾ ਆਰਤੀ ਕਰਨ ਲਈ ਤਿਆਰ ਰਹਿਣ ਲਈ ਤੂੰ ਹੀ ਕਹਿ ਦੇਵੀਂ। ਮੇਰੇ ਕੋਲ ਇਸ ਵੇਲੇ ਵਕਤ ਨਹੀਂ। ਕਹਿਕੇ ਮਾਂ ਦਾ ਦਿਤਾ ਦੁੱਧ ਇਕੋ ਘੁੱਟ ਵਿੱਚ ਪੀਕੇ, ਖਾਲੀ ਗਲਾਸ ਮਾਂ ਨੂੰ ਫੜਾਇਆ, ਅੱਪਾ ਜੀ ਨੂੰ ਵੀ ਦੱਸ ਦੇਈਂ ਮਾਂ, ਨਹੀਂ ਤਾਂ ਉਹ ਬੁਰਾ ਮਨਾਉਣਗੇ ਕਿ ਦੱਸਕੇ ਨਹੀਂ ਗਿਆ। ਅਜ ਵਾਲੀ ਤਾਂ ਛੋਟੀ ਜਿਹੀ ਲੜਾਈ ਏ, ਆਕੇ ਅਸ਼ੀਰਵਾਦ ਲਵਾਂਗਾ, ਆਖ ਦੇਵੀਂ। ਉਹਨਾਂ ਦੇ ਬਦਲੇ ਤੈਨੂੰ ਇਕ ਵਾਰੀ ਫਿਰ ਨਮਸਕਾਰ ਕਰਨਾਂ।"

ਇਕ ਵਾਰੀ ਫਿਰ ਮਾਂ ਨੂੰ ਨਮਸਕਾਰ ਕਰਕੇ ਮਾਂ ਦੇ ਪੈਰਾਂ ਨੂੰ ਹੱਥ ਲਾਕੇ ਮੱਥੇ ਤੇ ਲਾਇਆ ਤੇ ਮਹਿਲ ਵਿੱਚੋਂ ਬਾਹਰ ਨਿਕਲ ਗਿਆ। ਗੁੰਦਗਤੀ ਦੀ ਅਗੁਵਾਈ ਥੱਲੇ ਉਸਦਾ ਘੋੜਾ ਫੜਕੇ ਖਲੋਤੇ ਅੰਗਰਖਿਅਕਾਂ ਦੀ ਨਮਸਕਾਰ ਸਵੀਕਾਰ ਕਰਕੇ ਘੋੜੇ ਤੇ ਚੜੇ ਤੇ ਘੋੜਾ ਹੇਠਲੇ ਦੁਰਗ ਵਲ ਦੁੜਾ ਦਿੱਤਾ।

ਮਦਕਰੀਨਾਇਕ ਮਹਿਲ ਦੇ ਦਰਵਾਜ਼ੇ ਤੋਂ ਬਾਹਰ ਨਿਕਲੇ ਤਾਂ ਨਗਾਰਾ ਬਤੇਰੀ ਤੋਂ ਲੰਮੀ ਧੁੰਨ ਵਾਲਾ ਨਗਾਰਾ ਵਜਿਆ — ਸਾਰਿਆਂ ਨੂੰ ਨਾਇਕ ਦੇ ਆਗਮਨ ਦੀ ਖ਼ਬਰ ਦੇ ਦਿੱਤੀ ਗਈ। ਇਸ ਖ਼ਬਰ ਨੂੰ ਮੁੜ ਮੁੜ ਦੁਹਰਾ ਰਹੀ ਸੀ, ਚਾਰੋਂ ਪਾਸੇ ਗੂੰਜਦੀ ਨਗਾਰੇ ਦੀ ਅਵਾਜ਼। ਨਾਗਰਿਕਾਂ ਨੂੰ ਨਾਇਕ ਦੇ ਆਗਮਨ ਦੇ ਨਾਲ ਯੁੱਧ ਦੇ ਆਗਮਨ ਤੋਂ ਵੀ ਜਾਣੂ ਕਰਵਾ ਰਹੀ ਸੀ।

## 2

ਢੱਮ ਢੱਮ — ਢਮਾਰ

ਜਿਵੇਂ ਪਹਾੜੀ ਨਾਲ ਪਹਾੜੀ ਟਕਰਾ ਗਈ ਹੋਵੇ — ਤੋਪਾਂ ਦੀ ਅਵਾਜ਼ ਦੇ ਨਾਲ ਹੀ ਅਕਾਸ਼ ਵਿੱਚ ਚਾਰੋਂ ਪਾਸਿਉਂ ਉਪਰ ਉਠਕੇ ਕਾਲੇ ਧੂੰਏਂ ਦੇ ਬਦਲਾਂ ਨੇ ਦੁਰਗ ਨੂੰ ਢੱਕ ਲਿਆ, ਗੋਲੇ ਚੰਗਿਆੜਿਆਂ ਦਾ ਮੀਂਹ ਵਸਾ ਰਹੇ ਸਨ, ਧਰਤੀ ਜਿਵੇਂ ਦੰਦ ਪੀਹ ਰਹੀ ਹੋਵੇ, ਹਜ਼ਾਰਾਂ ਘੋੜਿਆਂ ਦੇ ਖੁਰਾਂ ਦੀਆਂ ਟਾਪਾਂ ਨਾਲ ਬੰਦੂਕਾਂ ਦੀਆਂ ਗੋਲੀਆਂ ਦੀ ਅਵਾਜ਼ ਸੁਣਕੇ. ਧਰਤੀ ਅਕਾਸ਼ ਨੂੰ ਚਿੜ੍ਹਾ ਰਹੇ ਜਗੀਵਾਜੇ, ਸੈਨਿਕਾਂ ਦੀਆਂ ਜ਼ੋਰਦਾਰ ਕੂਕਾਂ, ਠਾਠਾਂ ਮਾਰਦੇ ਸਾਗਰ ਵਾਂਗ ਕਿਲੇ ਦੀਆਂ ਕੰਧਾਂ ਨਾਲ ਟਕਰਾ ਰਹੀਆਂ ਸਨ।

ਰੰਗਈਆ ਦੇ ਬੂਹੇ ਤੇ ਖਲੋਕੇ ਨਵਾਬ ਦੀ ਸੈਨਾ ਨੂੰ ਆਉਂਦਿਆਂ ਵੇਖ ਨਾਇਕ ਹੋਰਾਂ ਨੇ ਲਾਲ ਕਪੜਾ ਹਿਲਾਕੇ ਕਿਲੇ ਦਾ ਬੂਹਾ ਖੋਹਲਕੇ, ਸੈਨਾਂ ਨੂੰ ਬਾਹਰ ਨਿਕਲਣ ਦਾ ਇਸ਼ਾਰਾ ਕੀਤਾ।

ਰੰਗਈਏ ਦੇ ਬੂਹੇ ਅਗਲੀ ਖਾਈ ਉੱਪਰ ਬਣਾਏ ਪੁਲ ਨੂੰ ਥੱਲੇ ਕੀਤਾ ਤਾਂ ਛੇ ਹਜ਼ਾਰ ਦੁਰਗ ਦੇ ਸੈਨਿਕ, ਬੰਨ ਤੋੜਕੇ ਤਲਾਅ ਦੇ ਪਾਣੀ ਵਾਂਗ ਦੁਰਗ ਵਿਚੋਂ ਨਿਕਲਕੇ ਨਵਾਬ ਦੀ ਸੈਨਾਂ ਦਾ ਮੁਕਾਬਲਾ ਕਰਨ ਲਈ ਰਣ-ਜੈਕਾਰੇ ਛਡੰਦੇ ਚਾਰੋਂ ਪਾਸੇ ਫੈਲ ਗਏ।

ਮੁਲਾਂਪੁਰ ਵਲੋਂ ਨਵਾਬ ਦੀ ਸੈਨਾਂ ਅੱਗੇ ਵੱਧ ਰਹੀ ਸੀ, ਰੰਗਈਏ ਦੇ ਬੂਹੇ ਵਲੋਂ ਦੁਰਗ ਦੀ ਸੈਨਾਂ ਅੱਗੇ ਭੱਜੀ — ਇਕ ਖਿਣ ਤਾਂ ਇੰਜ ਲੱਗਾ ਜਿਵੇਂ ਦੋਨੋਂ ਸੈਨਾ, ਇਕ ਦੂਜੇ ਨੂੰ ਮਿਲਦਿਆਂ ਹੀ, ਸਾਗਰ ਸਾਗਰ ਨਾਲ ਟਕਰਾ ਗਿਆ, ਲਹਿਰਾਂ ਇਕ ਦੂਜੇ ਨਾਲ ਟਕਰਾਕੇ ਰਲ ਗਈਆਂ। ਜਿਥੋਂ ਤਕ ਨਜ਼ਰ ਜਾਂਦੀ, ਉਥੋਂ ਤਕ

ਮਾਰ ਕਾਟ ਕਰਦੀ ਸੈਨਾਂ ਅਖੰਡ ਲੱਗ ਰਹੀ ਸੀ —

ਸੈਨਾਂ ਸਮੁੰਦਰ — ਭਾਂਤ ਭਾਂਤ ਦੇ ਰੰਗ, ਭਾਂਤ ਭਾਂਤ ਦੀਆਂ ਅਵਾਜ਼ਾਂ, ਹਜ਼ਾਰਾਂ ਲਿਸ਼ਕਦੇ ਹਥਿਆਰ, ਚੰਗਿਆੜੇ ਉਗਲਦੀਆਂ ਬੰਦੂਕਾਂ, ਗੁੱਸੇ ਵਿੱਚ ਹਿਣਕਦੇ ਘੋੜੇ, ਜੰਗੀ ਵਾਜਿਆਂ ਦਾ ਰਣਉਨਮਾਦ, ਭੂਮੀ ਨੂੰ ਕੰਬਾ ਦੇਣ ਵਾਲੀਆਂ ਅਵਾਜ਼ਾਂ ਦਾ ਸਮੁੰਦਰ — ਸੈਨਿਕਾਂ ਦੀਆਂ ਰਣਕੂਕਾਂ, ਜੰਗੀ ਗੂੰਜਾ, ਚਲਦੀਆਂ ਤੋਪਾਂ ਤੇ ਬੰਦੂਕਾਂ ਵਿੱਚੋਂ ਨਿਕਲਦੇ ਗਾਹੜੇ ਧੂੰਏ ਦੇ ਕਾਲੇ ਬੱਦਲ, ਤੋਪਾਂ ਦੇ ਗੋਲਿਆਂ ਨਾਲ ਹੁੰਦੀ ਅਗਨੀ ਬਰਖ਼ਾ ਮਾਘ ਦੇ ਮਹੀਨੇ ਵਿੱਚ ਹੁੰਦੀ ਕਿਣਮਿਣ ਦੀ ਤਰ੍ਹਾਂ ਅਕਾਸ਼ ਵਿਚੋਂ ਹੌਲੀ ਹੌਲੀ ਹੁੰਦੀ ਧਰਤੀ ਤੇ ਆ ਰਹੀ ਸੀ — ਗੰਧਕ, ਰੰਜਕ ਦੀ ਕਾਲੀ ਧੂੜ, ਲੜ ਰਹੇ ਸਿਪਾਹੀਆਂ ਦੇ ਪੈਰਾਂ ਨਾਲ ਉਡਦੀ ਲਾਲ ਧੂੜ ਨੇ ਅਕਾਸ਼ ਨੂੰ ਢੱਕ ਦਿੱਤਾ ।

ਇਸ ਰੌਲੇ ਤੇ ਧੂੜ ਨਾਲ ਨਗਰ ਦੇ ਲੋਕਾਂ ਨੂੰ ਇਕ ਦੂਜੇ ਦੀ ਗੱਲ ਨਾਂ ਸੁਣਾਈ ਦਿੰਦੀ — ਗਲੀਆਂ ਉਜਾੜ ਹੋ ਗਈਆਂ, ਘਰਾਂ ਦੇ ਬੂਹੇ ਬੰਦ ਕਰਕੇ ਭੈਭੀਤ ਹੋਈਆ ਇਸਤਰੀਆਂ ਤੇ ਬੱਚਿਆਂ ਦੇ ਰੋਣ ਦੀਆਂ ਅਵਾਜ਼ਾਂ ਹਰ ਗਲੀ ਵਿਚੋਂ ਆ ਰਹੀਆਂ ਸਨ । ਦੁਕਾਨਾਂ ਦੇ ਅੱਗੇ ਲੋਕਾਂ ਦੀ ਭੀੜ ਹੁੰਦੀ ਸੀ, ਅਜ ਉਹ ਥਾਂਵਾਂ ਖਾਲੀ ਵੇਖਕੇ ਅੱਖਾਂ ਵਿੱਚ ਕਈ ਤਰ੍ਹਾਂ ਦੇ ਡਰ ਤੇ ਵੀਰਾਨੀਂ ਭਰ ਗਈ । ਤੋਪਾਂ ਦੀਆਂ ਅਵਾਜ਼ਾਂ ਨਾਲ ਕੰਧਾਂ ਕੰਬ ਰਹੀਆਂ ਸਨ, ਘਰਾਂ ਦੇ ਉਤੇ ਪਾਏ ਖਪਰੈਲ ਪੰਛੀਆਂ ਵਾਂਗ ਉੱਡ ਗਏ ਸਨ । ਪਹਾੜੀ ਦੀਆਂ ਚਟਾਨਾਂ ਰਣਕੂਕਾਂ ਨਾਲ ਗੂੰਜ ਰਹੀਆਂ ਸਨ । ਗੁਫਾਵਾਂ ਵੀ ਰਣ ਜੈਕਾਰੇ ਛਡ ਰਹੀਆਂ ਪ੍ਰਤੀਤ ਹੋ ਰਹੀਆਂ ਸਨ । ਤੋਪਾਂ ਦੀਆਂ ਅਵਾਜ਼ਾਂ ਨਾਲ ਤਲਾਅ ਵਿੱਚ ਖਲੋਤਾ ਪਾਣੀ ਲਹਿਰਾਂ ਬਣ ਬਣ ਉਛਾਲੇ ਖਾ ਰਿਹਾ ਸੀ ।

ਇਸ ਰੌਲੇ ਤੇ ਇਸ ਧੂੜ ਕਾਰਣ ਦੁਰਗ ਦੇ ਲੋਕਾਂ ਨੂੰ ਸਮਝ ਨਹੀਂ ਸੀ ਆ ਰਹੀ ਕਿ ਇਹ ਸਵੇਰ ਸੀ, ਦੁਪਹਿਰ ਯਾ ਸ਼ਾਮ — ਕੁੱਛ ਨਹੀਂ ਸੀ ਸੁਝ ਰਿਹਾ ।

ਉਹਨਾਂ ਨੂੰ ਦਿੱਸ ਰਹੇ ਸੀ — ਕਾਲੇ ਧੂੰਏ ਦੇ ਬੱਦਲ, ਉਹਨਾਂ ਨੂੰ ਸੁਣ ਰਹੇ ਸੀ ਭੈ ਉਤਪਾਦਕ, ਭੈਅਭੀਤ ਕਰਨ ਵਾਲੇ ਕਈ ਤਰ੍ਹਾਂ ਦੇ ਰੌਲਿਆਂ ਵਾਲੇ ਜੰਗੀ ਜੈਕਾਰੇ — ਏਨਾਂ ਹੀ ਨਹੀਂ — ਦੁਰਗ ਦੇ ਬਾਹਰ ਹੋ ਰਹੇ ਯੁੱਧ ਵਿੱਚ ਕੀ ਹੋ ਰਿਹਾ ਸੀ ਕੌਣ ਜਿੱਤ ਰਿਹਾ ਸੀ ਕੌਣ ਹਾਰ ਰਿਹਾ ਸੀ ਸ਼ਹਿਰੀਆਂ ਨੂੰ ਤਾਂ ਕੀ, ਪਹਾੜੀ ਤੇ ਖਲੋਤੇ ਸਿਪਾਹੀਆਂ ਨੂੰ ਵੀ ਨਹੀਂ ਸੀ ਪਤਾ ਲੱਗ ਰਿਹਾ —

ਕੀ ਹੋਇਆ, ਇਹ ਉਹਨਾਂ ਨੂੰ ਪਤਾ ਲੱਗਾ — ਸ਼ਾਮ ਨੂੰ ਜਦੋਂ 'ਦੀਨ' ਦੀਨ ਕੂਕਦੇ ਨਵਾਬ ਦੇ ਸੈਨਿਕਾਂ ਦੀਆਂ ਅਵਾਜ਼ਾਂ ਕਮਜ਼ੋਰ ਪੈ ਗਈਆਂ ਤੇ ਉਸਦੀ ਥਾਂ — 'ਬੱਲੇ-ਬੱਲੇ, ਮਦਕਰੀਨਾਇਕ ਦੀ ਜੈ ਹੋਵੇ, ਉਚੰਗਾਮਾ ਦੀ ਜੈ ਹੋਵੇ", ਅਕਾਸ਼ ਤਾਂਈ ਪੁਜਦੇ ਸੈਨਾਂ ਦੇ ਜੈਕਾਰੇ ਸੁਣਾਈ ਦੇ ਰਹੇ ਸਨ — ਦੁਰਗ ਦੀ ਜਿੱਤ ਹੋ ਗਈ ਸੀ — ਪਹਿਲੇ ਦਿਨ ਦੇ ਯੁੱਧ ਵਿੱਚ ਦੁਰਗ ਦੀ ਜੈ ਹੋਈ ਸੀ ।

ਕਿਲੇ ਦੀਆਂ ਕੰਧਾਂ ਤੇ ਜਗਦੇ ਹਜ਼ਾਰਾਂ ਦੀਵਿਆਂ ਦੀ ਰੋਸ਼ਨੀ ਨਗਰ ਦੀ ਜਿੱਤ ਦਾ ਸੁਨੇਹਾ ਦੇ ਰਹੀ ਸੀ —

ਇਹ ਜੈ ਜੈਕਾਰ ਸੁਣਕੇ — ਕਿਲ੍ਹੇ ਦੀਆਂ ਕੰਧਾਂ ਤੇ ਜਗਦੇ ਦੀਵਿਆਂ ਦੀ ਤਰ੍ਹਾਂ ਘਰਾਂ ਦੇ ਅੱਗੇ ਵੀ ਦੀਵੇ ਜੱਗ ਪਏ, ਸਾਰਾ ਦਿਨ ਅਚੇਤ ਪਏ ਨਗਰ ਵਿੱਚ ਜਿਵੇਂ ਜਾਨ ਵਾਪਸ ਆ ਗਈ ਸੀ ।

ਰੰਗਈਦੇ ਦੇ ਬੂਹੇ ਕੋਲ ਖਲੋਤੇ ਪਹਿਰੇਦਾਰਾਂ ਨੇ ਸਵੇਰੇ ਜਦੋਂ ਸੈਨਾਂ ਕਿਲੇ ਤੋਂ ਬਾਹਰ ਚਲੀ ਗਈ ਸੀ ਤਾਂ ਪੁੱਲ ਉੱਪਰ ਚੁੱਕ ਦਿੱਤਾ ਸੀ, ਸ਼ਾਮੀਂ ਉਸਨੂੰ ਫਿਰ ਥੱਲੇ ਕਰਕੇ ਵਿਜਈ ਸੈਨਾਂ ਦੇ ਲੰਘਣ ਲਈ ਰਾਹ ਬਣਾ ਦਿੱਤਾ । ਦੋਵੇਂ ਪਾਸੇ ਦੀਵੇ ਲੈ ਕੇ ਖਲੋਤੇ, ਹੈਦਰਅਲੀ ਦੀ ਸੈਨਾਂ ਦਾ ਘੁਮੰਡ ਦੂਰ ਕਰਕੇ, ਆਪਣੇ ਹਥਿਆਰਾਂ ਦੀਆਂ ਨੋਕਾਂ ਤੇ ਸ਼ਤਰੂ ਦੇ ਰੁੰਡ ਟੰਗੀ ਲਿਆਉਂਦੇ ਦੁਰਗ ਦੇ ਸੈਨਿਕਾਂ ਦਾ ਜੈਕਾਰਿਆਂ ਨਾਲ ਸੁਆਗਤ ਕੀਤਾ ।

ਉਤਸਵਾਂਬੇ ਦੇ ਮੰਦਿਰ ਦੇ ਸਾਹਮਣੇ ਬਣਾਏ ਮੰਡਪ ਵਿੱਚ ਚਾਂਦੀ ਦੇ ਸਿੰਘਾਸਣ ਤੇ ਬਹਿਕੇ, ਜਿੱਤ ਕੇ ਆਏ ਆਪਣੇ ਸੈਨਿਕਾਂ ਨੂੰ ਸੰਪਰਦਾਇ ਅਨੁਸਾਰ ਤੋਹਫੇ ਦਿੱਤੇ । ਜਿੱਤ ਦੀ ਖੁਸ਼ੀ ਵਿੱਚ ਝੂੰਮਦੇ ਮਦਕਰੀਨਾਇਕ ਨੂੰ ਇਕ ਦਮ ਕੁੱਛ ਯਾਦ ਆ ਜਾਣ ਤੇ, ਪ੍ਰਧਾਨਮੰਤਰੀ, ਪਰਸ਼ੂਰਾਮ ਨਾਇਕ ਤੇ ਵੱਡੇ ਮਦਕਰੀਨਾਇਕ ਨੂੰ ਬੁਲਾਕੇ ਆਖਣ ਲੱਗੇ "ਇਹ ਸੁਗਾਤਾਂ ਦੇਣ ਦਾ ਕੰਮ ਤੁਸੀ ਕਰੋ, ਮੈਂ ਹੁਣੇ ਆਇਆ ।" ਕਹਿਕੇ ਉੱਠਕੇ ਬਾਹਰ ਆ ਗਏ । ਨੌਕਰ ਦੇ ਲਿਆਕੇ ਦਿੱਤੇ ਘੋੜੇ ਤੇ ਚੜ੍ਹਕੇ, ਆਪਣੇ ਅੰਗਰਖ਼ਿਅਕਾਂ ਨਾਲ ਰੰਗਈਆ ਦੁਆਰ ਵਲ ਚਲੇ ਗਏ, ਨਾਲ ਦੋ ਸੈਨਿਕ ਮਸ਼ਾਲਾਂ ਫੜੀ ਰਾਹ ਦਿਖਾ ਰਹੇ ਸਨ । ਦੁਆਰ ਕੋਲ ਪੁੱਜਕੇ ਘੋੜੇ ਤੋਂ ਉਤਰਕੇ ਖਲੋ ਗਏ, ਅੱਧ ਹਨੇਰੇ ਵਿੱਚ ਲਕੜੀ ਦੇ ਸ਼ਤੀਰਾਂ ਨਾਲ ਹਥਿਆਰਾਂ ਨੂੰ ਸ਼ਤੀਰ ਬਣਾਕੇ ਉਹਨਾਂ ਨੂੰ ਡੋਲੀਆਂ ਚੁੱਕਣ ਲਈ ਵਰਤਿਆ ਜਾ ਰਿਹਾ ਸੀ । ਡੋਲੀਆਂ ਵਿੱਚ ਪਾਕੇ ਯੁੱਧ ਵਿੱਚ ਹੱਥ ਪੈਰ, ਅੱਖਾਂ ਕੰਨ ਨੱਕ ਆਦਿ ਗੁਆ ਬੈਠੇ, ਘਾਇਲ ਪੀੜ ਨਾਲ ਕਰਾਹੁੰਦੇ ਸੈਨਿਕਾਂ ਦੇ ਕੋਲ ਜਾ ਕੇ, ਇਕ ਇਕ ਨੂੰ ਉਸਦੀ ਤਕਲੀਫ਼ ਪੁੱਛਕੇ, ਪੀੜ ਨਾਲ ਤੜਫਦਿਆਂ ਨਾਲ ਹਮਦਰਦੀ ਦੇ ਬੋਲ ਬੋਲਕੇ, ਹਰ ਇਕ ਦੇ ਪਿੰਡੇ ਨੂੰ ਮਮਤਾ ਨਾਲ ਸਹਿਲਾਕੇ, ਉਹਨਾਂ ਨੂੰ ਚੁੱਕ ਕੇ ਲਿਆ ਰਹੇ ਸੈਨਿਕਾਂ ਨੂੰ ਅਰਾਮ ਨਾਲ ਲਿਆਉਣ ਲਈ ਕਹਿਕੇ ਡੋਲੀਆਂ ਵਿੱਚ ਆ ਰਹੇ ਘਾਇਲਾਂ ਨੂੰ ਵੇਖਦੇ ਖਲੋਤੇ ਰਹੇ ਆਪਣੇ ਆਪਨੂੰ ਸੁਣਾਉਣ ਵਾਂਗ ਬੋਲੇ, "ਅਜ ਦੀ ਜਿੱਤ ਦਾ ਸਿਹਰਾ ਤੁਹਾਡੇ ਸਿਰ — ਦੁਰਗ ਤੁਹਾਡਾ ਰਿਣੀ ਹੈ ।"

ਇਹ ਗਲ ਸੁਣ ਕੇ ਗੁਦਗੱਤੀ ਆਪਣੇ ਆਪਨੂੰ ਕਹਿ ਉਠਿਆ 'ਰਾਜਾ ਹੋਵੇ ਤਾਂ ਇਹੋ ਜਿਹਾ ।' ਉਧਰ ਉਤਸਵਾਂਬੇ ਦੇ ਮੰਦਿਰ ਕੋਲ ਲੋਕ ਕੱਠੇ ਹੋਏ ਮਦਕਰੀਨਾਇਕ ਦੀ ਜੈ ਜੈਕਾਰ ਕਰ ਰਹੇ ਸਨ । ਜੱਗ ਮੱਗ ਕਰਦੀਆਂ ਮਸ਼ਾਲਾਂ ਦੀ ਰੋਸ਼ਨੀ ਨਾਲ ਦਿਨ ਚੜ੍ਹਿਆ ਪਿਆ ਸੀ । ਪਰ ਇਧਰ ਚਾਰ ਛੇ ਮਸ਼ਾਲਾਂ ਦੀ ਧੁੰਦਲੀ ਜਿਹੀ ਰੋਸ਼ਨੀ ਵਿੱਚ ਖਲੋਤੇ ਮਦਕਰੀਨਾਇਕ ਨੇ ਉਧਰ ਕੋਈ ਧਿਆਨ ਨਾ ਦਿੱਤਾ । ਅਖ਼ੀਰਲੀ ਡੋਲੀ ਲੰਘ ਜਾਣ ਤਕ ਉਥੇ ਖਲੋਤੇ ਰਹੇ । ਉਸਤੋਂ ਬਾਅਦ ਗੁੱਦਗੱਤੀ ਨੂੰ ਕਹਿਣ ਲਗੇ "ਚਿਕਿਤਸਾ ਡੇਰੇ ਦਾ ਰਸਤਾ ਦਿਖਾਉਣ ਲਈ ਮਸ਼ਾਲ ਵਾਲਿਆਂ ਨੂੰ ਆਖੋ ।" ਮਸ਼ਾਲਾਂ

ਵਾਲੇ ਕਰਾਵਨਕੱਟੀ ਵਿੱਚ ਕੂਡਲੀ ਸ਼ਿੰਗੇਰੀ ਮੱਠ ਕੋਲ ਬਾਸਾਂ ਨਾਲ ਬਣਾਏ ਵੱਡੇ ਸਾਰੇ ਡੇਰੇ ਵਲ ਭੱਜ ਪਏ — ਉਹਨਾਂ ਦੇ ਪਿੱਛੇ ਪਿੱਛੇ ਮਦਕਰੀਨਾਇਕ —

ਉਤੇ ਮੋਟੇ ਸਾਰੇ ਬਾਂਸਾ ਦੀ ਛੱਤ ਥੱਲੇ ਤਾੜ ਦੇ ਪੱਤੇ ਵਿਛਾਕੇ, ਚਟਾਈਆਂ ਤੇ ਰਸੀਆਂ ਨਾਲ ਬਣਾਏ ਮੰਜਿਆ ਤੇ ਪਏ ਸੈਂਕੜੇ ਘਾਇਲ ਸੈਨਿਕ ਲੇਟੇ ਹੋਏ ਸਨ। ਸਾਰਾ ਡੇਰਾ ਹੀ ਘਾਇਲਾਂ ਦੀਆਂ ਕਰਾਹੁਣ ਦੀਆਂ ਅਵਾਜ਼ਾਂ, ਉਹਨਾਂ ਦੀ ਦੇਖ ਭਾਲ ਕਰ ਰਹੀਆਂ 'ਦੇਸ਼ ਬਾਗ' ਇਸਤਰੀਆਂ ਦੀਆਂ ਹੌਂਸਲਾਂ ਦਿੰਦੀਆਂ ਅਵਾਜ਼ਾਂ ਨਾਲ ਭਰਿਆ ਹੋਇਆ ਸੀ। ਜ਼ਹਿਰੀਲੇ ਹਥਿਆਰਾਂ ਨਾਲ ਜ਼ਖ਼ਮੀ ਹੋਏ, ਜ਼ਿੰਦਗੀ ਤੇ ਮੌਤ ਵਿਚਕਾਰ ਲਟਕ ਰਹੇ, ਸੈਨਿਕਾਂ ਲਈ ਲੋੜੀਂਦੀਆਂ ਜੜੀ ਬੂਟੀਆਂ, ਸੈਂਕੜੇ ਬੰਦੇ, ਵੈਦਾਂ ਦੀਆਂ ਹਦਾਇਤਾਂ ਅਨੁਸਾਰ ਸਿਲਾਂ ਤੇ ਰੱਗੜ ਰਹੇ ਸਨ। ਸੈਂਕੜੇ ਇਸਤਰੀਆਂ ਇਹਨਾਂ ਸੈਨਿਕਾਂ ਦੇ ਜ਼ਖ਼ਮ ਧੋਕੇ ਉਹਨਾਂ ਤੇ ਦਵਾਈਆਂ ਦੇ ਫੰਬੇ ਲਾਕੇ ਪਟੀਆਂ ਲਾ ਰਹੀਆਂ ਸਨ — ਕਿੰਨੇਂ ਬੰਦੇ ਵੈਦਾਂ ਦੀ ਹਦਾਇਤਾਂ ਅਨੁਸਾਰ ਟੁਟੀਆਂ ਹੋਈਆਂ ਹਡੀਆਂ ਤੇ ਜੜੀ ਬੂਟੀਆਂ ਦਾ ਲੇਪ ਲਾਕੇ ਟੁੱਟੇ ਹੋਏ ਹਿੱਸੇ ਦੇ ਦੋਨੋਂ ਪਾਸੇ ਪਤਲੀਆਂ ਫਟੀਆਂ ਰਖਕੇ ਕਪੜੇ ਨਾਲ ਬੰਨ ਰਹੇ ਸਨ। ਸੈਂਕੜੇ ਬਲ ਰਹੇ ਚੁਲ੍ਹਿਆਂ ਤੇ ਰੱਖੇ ਮਟਕਿਆਂ ਵਿੱਚ ਰੋਗੀਆਂ ਲਈ ਲੋੜੀਂਦੇ ਕਾਹੜੇ ਤੇ ਅਹਾਰ ਲਈ ਲੋੜੀਂਦਾ ਦੁੱਧ ਪਾਣੀ ਆਦਿ ਉਬਾਲਿਆ ਜਾ ਰਿਹਾ ਸੀ।

ਖੁਦ ਨਾਇਕ ਨੂੰ ਆਇਆ ਦੇਖ ਵੈਦ ਉੱਠ ਖਲੋਤੇ। ਵੈਦਾਂ ਤੇ ਸੇਵਾ ਕਰ ਰਹੀਆਂ ਇਸਤਰੀਆਂ ਨੂੰ ਬੋਲੇ — "ਕੋਈ ਆਪਣਾ ਕੰਮ ਛਡਕੇ ਨਾ ਉਠੇ। ਸਾਡੇ ਨਾਲੋਂ ਇਹਨਾਂ ਸੈਨਿਕਾਂ ਦੀ ਦੇਖਭਾਲ ਮੁੱਖ ਹੈ। ਉਧਰ ਧਿਆਨ ਦਿਉ।" ਕਹਿਕੇ ਡੇਰੇ ਵਿੱਚ ਚਲ ਰਹੇ ਕੰਮ ਵੇਖਦਿਆਂ ਰੋਗੀਆਂ ਲਈ ਲੋੜੀਂਦੇ ਬਿਸਤਰੇ, ਉਤੇ ਲੈਣ ਲਈ ਕੱਪੜੇ, ਦਵਾਈਆਂ ਕਾਫ਼ੀ ਹੈ ਸਨ ਕਿ ਨਹੀਂ, ਇਸ ਬਾਰੇ ਵਿਚਾਰ ਕਰਨ ਤੋਂ ਬਾਅਦ ਬੋਲੇ — "ਜੋ ਤੁਹਾਨੂੰ ਚਾਹੀਦਾ ਹੋਵੇ, ਦਸੋ ਸਵੇਰੇ ਪ੍ਰਧਾਨਮੰਤਰੀ ਨੂੰ ਇਧਰ ਭੇਜਾਂਗਾ, ਧੰਨ ਦੀ, ਸਾਮਗਰੀ ਦੀ ਕੋਈ ਕਮੀ ਨਹੀਂ ਹੋਣ ਦਿੱਤੀ ਜਾਵੇਗੀ। ਇਸਦਾ ਧਿਆਨ ਅਸੀ ਰਖਾਂਗੇ। ਪਰ ਦੇਖਭਾਲ ਵਿੱਚ ਰਤੀ ਭਰ ਵੀ ਕਮੀ ਨਾ ਹੋਵੇ, ਇਹ ਤੁਸੀ ਵੇਖੋ। ਤੁਹਾਡੀ ਲਾਪ੍ਰਵਾਹੀ ਕਾਰਨ ਜੇ ਕੋਈ ਮਰ ਗਿਆ ਤਾਂ ਉਸ ਲਈ ਸਖ਼ਤ ਸਜ਼ਾ ਦਿੱਤੀ ਜਾਵੇਗੀ।" ਚਿਤਾਵਨੀ ਦੇਕੇ, ਲੋੜ ਅਨੁਸਾਰ ਪ੍ਰਸੰਸਾ ਦੇ ਬੋਲ ਬੋਲਕੇ ਸਾਰੇ ਡੇਰੇ ਵਿੱਚ ਘੁੰਮ ਕੇ ਹਜ਼ਾਰਾਂ ਬੰਦਿਆਂ ਨਾਲ ਹਮਦਰਦੀ ਦੇ ਬੋਲ ਬੋਲਕੇ ਬਾਹਰ ਆ ਗਏ। ਡੇਰੇ ਦੇ ਪਹਿਰੇਦਾਰ ਨੂੰ ਬੁਲਾਕੇ ਬੋਲੇ "ਜ਼ਖ਼ਮੀਆਂ ਦੇ ਨਾਂ, ਜਗ੍ਹਾ ਦਾ ਪਤਾ, ਲਾਕੇ ਉਹਨਾਂ ਦੇ ਘਰ ਵਾਲਿਆਂ ਨੂੰ ਖ਼ਬਰ ਭੇਜੋ। ਇਸੇ ਤਰ੍ਹਾਂ ਜ਼ਖ਼ਮੀਆਂ ਦੇ ਸ਼ਰੀਰ ਤੇ ਜੇ ਕੋਈ ਛੋਟਾ ਮੋਟਾ ਗਹਿਣਾ, ਪੈਸਾ ਹੈ, ਉਹ ਚੋਰੀ ਨਾ ਹੋਵੇ। ਉਹ ਵੀ ਉਹਨਾਂ ਦੇ ਘਰ ਭੇਜ ਦਿਉ। ਹੋ ਸਕਿਆ ਤਾਂ ਅਸੀਂ ਦਿਨ ਵਿੱਚ ਇਕ ਵਾਰੀ ਚੱਕਰ ਮਾਰਿਆ ਕਰਾਂਗੇ। ਜੇ ਕੋਈ ਲਾਪ੍ਰਵਾਹੀ ਕਰੇ ਯਾਂ ਚੋਰੀ ਕਰੇ, ਬਿਨਾਂ ਹੁਕਮ ਦੀ ਉਡੀਕ ਕੀਤਿਆਂ ਜੁਰਮ ਅਨੁਸਾਰ ਸਜ਼ਾ ਸੁਣਾ ਦਿਉ। ਇਥੇ ਹੋਏ ਕਿਸੇ ਅਪਰਾਧ ਨੂੰ ਕਿਸੇ ਵੀ ਕਾਰਨ ਕੋਈ ਛੋਟ ਨਹੀਂ ਦਿੱਤੀ ਜਾਏਗੀ। ਇਸਦਾ ਧਿਆਨ ਰਹੇ।"

ਸਖ਼ਤ ਹੁਕਮ ਦੇ ਕੇ ਡੇਰੇ ਵਿਚੋਂ ਬਾਹਰ ਆਕੇ ਉਪਰਲੇ ਦੁਰਗ ਵਲ ਤੁਰ ਪਏ । ਥੋਹੜਾ ਦੂਰ ਜਾਣ ਤੋਂ ਬਾਅਦ ਫਿਰ ਕੁੱਛ ਯਾਦ ਆਉਣ ਤੇ ਵਾਪਸ ਮੁੜੇ ਤੇ ਘੋੜੇ ਦੀ ਲਗਾਮ ਫੜਕੇ ਉਸਨੂੰ ਰੋਕਕੇ ਗੁੱਦਗਤੀ ਨੂੰ ਕੋਲ ਬੁਲਾਕੇ ਬੋਲੇ, "ਮੁਖ ਗੱਲ ਤਾਂ ਭੁੱਲ ਹੀ ਗਏ । ਗੁੱਦਗਤੀ ਹੁਣੇ ਹੀ ਕਿਸੇ ਨੂੰ ਕੋਤਵਾਲ ਕਾਸ਼ਣਾਨਾਇਕ ਕੋਲ ਭੇਜ, ਉਹਨਾਂ ਨੂੰ ਆਖੋ ਕਿ ਹਜ਼ਾਰ ਬੰਦਾ ਰਣਭੂਮੀ ਵਿੱਚ ਜਾਵੇ, ਉਥੇ ਮਰੇ ਸੈਨਿਕਾਂ ਦਾ ਦਾਹ ਸੰਸਕਾਰ ਕਰਨ ਲਈ । ਵੀਰਾਂ ਦੀਆਂ ਲਾਸ਼ਾਂ, ਕੁੱਤੇ, ਲੂੰਬੜੀਆਂ ਨਾ ਖਾਣ । ਸੰਸਕਾਰ ਕਰਨ ਲਗਿਆਂ, ਆਪਣਿਆਂ ਤੇ ਸ਼ਤਰੂਆਂ ਦੀਆਂ ਲਾਸ਼ਾਂ ਵਿੱਚ ਕੋਈ ਭਿੰਨ ਭੇਦ ਕਰਨ ਦੀ ਲੋੜ ਨਹੀਂ । ਦੁਸ਼ਮਨੀ ਤਾਂ ਜੀਂਦਿਆਂ ਨਾਲ — ਜੀਣ ਤਕ ਹੀ ਸਿਰਫ਼ — ਮੌਤ ਤੋਂ ਬਾਅਦ ਤਾਂ ਕੋਈ ਕਿਸੇ ਦਾ ਦੁਸ਼ਮਨ ਨਹੀਂ ਰਹਿੰਦਾ — ਇਹ ਗੱਲ ਬਿਨਾਂ ਭੁੱਲੇ ਕਾਸ਼ਣਾਨਾਇਕ ਨੂੰ ਦੱਸੀ ਜਾਵੇ ।" ਮਦਕਰੀਨਾਇਕ ਨੇ ਹੁਕਮ ਦਿੱਤਾ ।

ਮਦਕਰੀਨਾਇਕ ਦਾ ਹੁਕਮ ਗੁੱਦਗੱਤੀ ਨੇ ਦੋ ਘੋੜਸਵਾਰ ਅੰਗਰਖ਼ਿਅਕਾਂ ਨੂੰ ਸੁਣਾਇਆ ਤੇ ਉਹਨਾਂ ਦੇ ਕੋਤਵਾਲੀ ਵੱਲ ਜਾਣ ਤੋਂ ਬਾਅਦ ਮਦਕਰੀਨਾਇਕ ਨੇ ਘੋੜਾ ਮਹਿਲ ਵਲ ਮੋੜ ਲਿਆ ।

ਮਹਿਲ ਵਿੱਚ ਪਹੁੰਚਣ ਤੋਂ ਬਾਅਦ, ਬੇਸਬਰੀ ਨਾਲ ਉਡੀਕ ਰਹੀ ਮਾਂ ਨੂੰ ਯੁੱਧ ਬਾਰੇ ਦੱਸਕੇ, ਹੱਥ ਮੂੰਹ ਧੋਕੇ ਰੋਟੀ ਖਾਣ ਲਈ ਬਹਿ ਗਏ । ਰੋਗੀਆਂ ਦੇ ਡੇਰੇ ਵਿਚੋਂ ਹੋਕੇ ਆਉਣ ਤੋਂ ਬਾਅਦ ਖਾਣਾ ਉਹਨਾਂ ਨੂੰ ਸੁਆਦ ਨਾਂ ਲੱਗਾ । ਚੁਪਚਾਪ ਰੋਟੀ ਮੁਕਾਕੇ ਸੌਣ ਲਈ ਚਲੇ ਗਏ । ਜਿਸਮ ਬੜਾ ਥਕਿਆ ਹੋਇਆ ਸੀ ਕੂਲਾ ਬਿਸਤਰਾ, ਉਸਦੇ ਇਕ ਪਾਸੇ ਢੋਅ ਲਾਕੇ ਉਡੀਕ ਰਹੀ ਸੁੰਦਰ ਪਤਨੀ ਨੇ ਉਸਨੂੰ ਸੇਜ ਵਲ ਖਿਚ ਲਿਆ — ਪਰ ਪਤਾ ਨਹੀਂ ਸੌਣ ਨੂੰ ਉਹਨਾਂ ਦਾ ਮਨ ਨਹੀਂ ਸੀ ਕਰ ਰਿਹਾ । ਉਠਕੇ ਦੁਆਲੇ ਸ਼ਾਲ ਲਪੇਟੀ, ਆਪਣੇ ਵਲ ਹੈਰਾਨ ਹੋਕੇ ਵੇਖ ਰਹੀ ਬੰਗਾਰਵਾਨਾਗਤੀ ਦੀ ਗੱਲ ਨੂੰ ਪੋਲੇ ਜਿਹੇ ਪਲੋਸਕੇ ਬੋਲੇ, "ਮੈਨੂੰ ਨਾਂ ਉਡੀਕੀਂ — ਨੀਂਦ ਆਈ ਤਾਂ ਸੌਂ ਜਾਈਂ" — ਕਹਿਕੇ ਮਦਕਰੀਨਾਇਕ ਮਹਿਲ ਵਿਚੋਂ ਬਾਹਰ ਨਿਕਲ ਆਏ । ਆਪਣੇ ਪਿਛੇ ਆਉਂਦੇ ਅੰਗਰਖਿਅਕਾਂ ਵਲ ਬਿਨਾਂ ਧਿਆਨ ਦਿੱਤੇ, ਹਲਕੀ ਚਾਨਣੀ ਰਾਤ ਵਿੱਚ ਉਹ ਤੁਪਦਾ ਕੋਣ ਬਤੇਰੀ ਤੇ ਚੜਕੇ ਰਣਭੂਮੀ ਵਲ ਵੇਖਣ ਲਗੇ —

ਦਿਨੇਂ ਹਜ਼ਾਰ ਹਜ਼ਾਰ ਬੰਦਿਆਂ ਨਾਲ ਭਰਿਆ, ਭਾਂਤ ਭਾਂਤ ਦੀਆਂ ਅਵਾਜ਼ਾਂ ਦਾ ਸਮੁੰਦਰ ਬਣਿਆ ਮੈਦਾਨ — ਇਸ ਵੇਲੇ — ਨਿਰਜਨ, ਨਿਰਸ਼ਬਦ ਸੀ — ਜੀਵ ਨੂੰ ਨਿਗਲਕੇ ਅਚੇਤ ਸੁੱਤੀ ਪਈ ਮੌਤ ਵਾਂਗ — ਮੈਦਾਨ ਵਿੱਚ ਤੁਰਦੀਆਂ ਫਿਰਦੀਆਂ ਸੈਂਕੜੇ ਮਸਾਲਾਂ, ਧੀਮੀਆਂ ਅਵਾਜ਼ਾਂ, ਦੂਰ ਕਿਤੇ ਰੋਂਦੀਆਂ ਲੂੰਮੜੀਆਂ ਦੀਆਂ ਚੀਕਾਂ, ਘੋੜਿਆਂ ਦਾ ਹਿਣਕਣਾ, ਮੈਦਾਨ ਦੀ ਨਿਰਜਨਤਾ ਤੇ ਨੀਰਵਤਾ ਨੂੰ ਹੋਰ ਵੀ ਅਸਿਹ ਤੇ ਭਿਆਨਕ ਬਣਾ ਰਹੀਆਂ ਸਨ ।

ਅਕਾਸ਼ ਵਿੱਚ ਹਾੜ ਦੇ ਮਹੀਨੇ ਦੇ ਬੱਦਲਾਂ ਦੇ ਉਹਲੇ ਲੁਕਦਾ ਛਿਪਦਾ ਚੰਦਰਮਾ — ਚੰਦਰਮਾਂ ਨਹੀਂ, ਉਸਦਾ ਪ੍ਰੇਤ ਲੱਗ ਰਿਹਾ ਸੀ । ਦੂਰ ਦਿਸਹੱਦੇ ਤੇ ਕੁੰਚੀਗਨਾੜ

ਦੀਆਂ ਪਹਾੜੀਆਂ ਦੀਆਂ ਪੰਗਤੀਆਂ ਇਸ ਫਿੱਕੀ ਜਿਹੀ ਚਾਨਣੀ ਵਿੱਚ — ਮਹਾਂਸ਼ਮਸ਼ਾਨ ਵਿੱਚ ਰਾਖ਼ ਦਾ ਵੱਡਾ ਸਾਰਾ ਢੇਰ ਲੱਗ ਰਹੀਆਂ ਸਨ ।

ਉਹਨਾਂ ਨੂੰ ਵੇਖਦਿਆਂ ਮਦਕਰੀਨਾਇਕ ਦੀਆ ਅੱਖਾ, ਵਿੱਚ ਮਰ ਗਿਆਂ ਦੇ ਖਿਆਲ ਨਾਲ ਪਾਣੀ ਭਰ ਆਇਆ । ਉਸਦੇ ਹਜ਼ਾਰ ਨਾਂ ਚਹੁੰਦਿਆਂ ਹੋਇਆਂ ਵੀ ਯੁੱਧ ਨੂੰ ਉਸਦੇ ਬੂਹੇ ਤੇ ਲਿਆਕੇ ਖੜ੍ਹਾ ਕਰ ਦੇਣ ਵਾਲੇ ਮਸਾਣਾਂ ਦੇ ਹਰਕਾਰੇ ਹੈਦਰਅਲੀ ਦਾ ਖਿਆਲ ਆਉਦਿਆਂ ਹੀ ਉਸਦੇ ਮਨ ਵਿੱਚ ਉਸ ਪ੍ਰਤੀ ਕੜਵਾ ਕ੍ਰੋਧ ਭਰ ਗਿਆ । ਹੈਦਰਅਲੀ ਦੇ ਡੇਰੇ ਵਿੱਚੋਂ ਦਿਸਦੀ ਹਲਕੀ ਜਿਹੀ ਚਾਨਣੀ ਵੱਲ ਕ੍ਰੋਧ ਭਰੀਆਂ ਅੱਖਾਂ ਨਾਲ ਵੇਖਦਿਆਂ ਬੋਲੇ — 'ਕੁੱਤਿਆ ਤੇਰੀ ਰਾਖ਼ਸ਼ੀ ਰਾਜਦਾਹ ਨੇ ਅਜੇ ਕਿੰਨੇ ਹੋਰ ਹੰਝੂਆਂ ਦੇ ਸਮੁੰਦਰ ਪੀਕੇ ਮੁਕਾਉਣੇ ਨੇ, ਤੇਰੇ ਪਾਪਾ ਦੇ ਬਰਾਬਰ ਦੀ ਸਜ਼ਾ ਤਾਂ ਅਜੇ ਨਰਕ ਵਿੱਚ ਵੀ ਨਹੀਂ ਬਣੀ । ਤੂੰ ਤੜਫ ਤੜਫਕੇ ਮਰੇਂ, ਤੇਰੇ ਖ਼ੂਨ ਦਾ ਇਕ ਇਕ ਤੁਪਕਾ ਸੜੇ — ਤੂੰ ਮੌਤ ਦੀ ਭਿਖਿਆ ਮੰਗੇਂ ਤੇ ਤੈਨੂੰ ਮੌਤ ਨਾਂ ਮਿਲੇ । ਪੀੜ ਨਾਲ ਤੜਫਦਾ ਤੂੰ ਘੁੱਲ ਘੁੱਲਕੇ ਮਰੇਂ — ਤੇਰੇ ਵਰਗਿਆਂ ਲਈ ਇਕ ਦਿਨ ਯਾਂ ਇਕ ਖਿਨ ਵਿੱਚ ਮੌਤ ਆਉਣੀ ਤਾਂ ਮੌਤ ਨਾਲ ਮਹਾਂ ਧ੍ਰੋਹ ਹੈ ।'

ਫਿੱਕੇ ਪਏ ਤਾਰਿਆਂ ਨੂੰ, ਚੰਦਰਮਾਂ ਨੂੰ ਪਹਾੜੀਆਂ ਦੇ ਪੱਥਰਾਂ ਨੂੰ, ਮੈਦਾਨ ਵਿੱਚ ਭਿਖਾਰੀਆਂ ਵਾਂਗ ਘੁੰਮਦੀਆਂ ਮਸਾਲਾਂ ਨੂੰ ਸੁਣਾਦਿਆਂ ਉਹਨਾਂ ਆਪਣੇ ਆਪਨੂੰ ਕਿਹਾ ।

ਇਧਰ ਦੁਰਗ ਲਈ ਮਦਕਰੀਨਾਇਕ ਦਾ ਦਿਲ ਇੰਜ ਪਸੀਜ ਰਿਹਾ ਸੀ — ਉਧਰ ਮੁੱਲਾਪੁਰ ਦੇ ਕੋਲ ਆਪਣੇ ਡੇਰੇ ਵਿੱਚ — ਸ਼ਾਮੀਂ ਹਾਰਕੇ ਆਇਆਂ ਨੂੰ ਚਾਬਕ ਨਾਲ, ਜੁੱਤੀਆਂ ਨਾਲ ਮਾਰਦਾ, ਗਾਹਲਾਂ ਕਢਕੇ ਸਜ਼ਾ ਦੇ ਰਿਹਾ ਸੀ । ਇਸ ਨਾਲ ਵੀ ਉਸਦੀ ਹਾਰ ਦੀ ਕੜਵਾਹਟ ਦੂਰ ਨਾ ਹੋਈ — ਗੁੱਸਾ ਦੂਰ ਕਰਨ ਦੀ ਥਾਂ ਹੋਰ ਭੜਕ ਪਿਆ — ਆਪਣੇ ਸਾਹਮਣੇ ਸਿਰ ਨੀਵਾਂ ਕਰਕੇ ਬੈਠੇ ਮੋਹਿਉਦੀਨ ਤੇ ਮੋਹਕਮ ਸਾਹਿਬ ਨੂੰ ਬੋਲੇ — "ਤੁਹਾਨੂੰ ਤੁਹਾਡੀਆਂ ਬੀਵੀਆਂ ਦੇ ਲਹਿੰਗੇ ਪੁਆਕੇ ਸਾਰੀ ਫੌਜ ਵਿੱਚ ਘੁਮਾਉਣਾ ਚਾਹੀਦਾ ਹੈ । ਇਕ ਵਾਰੀ ਨਹੀਂ, ਦੋ ਵਾਰੀ ਹਾਰ ਕੇ ਜੀਂਦਿਆਂ ਵਾਪਸ ਆਉਣ ਤੇ ਤੁਹਾਨੂੰ ਕੋਈ ਸ਼ਰਮ ਨਹੀਂ ਆਈ । ਬੇਸਰਮ ਕਿਤੋਂ ਦੇ — ਨਾਮਰਦ ਸਭ ਨਾਮਰਦ ਹੋ — ਮਰਦ ਤਾਂ ਹੈ ਮਦਕਰੀਨਾਇਕ । ਸਾਡੀ ਫੌਜ ਵਿੱਚ ਕੋਈ ਮਰਦ ਹੈ — ਚਲੋ ਜਾਉ ਨਿਕਲ ਜਾਉ, ਮੇਰੀਆਂ ਅੱਖਾਂ ਤੋਂ ਦੂਰ ਹੋ ਜਾਉ ।" ਗੁੱਸੇ ਵਿੱਚ ਹੱਥ ਵਿਚਲੀ ਸ਼ਰਾਬ ਉਹਨਾਂ ਦੇ ਮੂੰਹ ਤੇ ਡੋਲ੍ਹ ਦਿੱਤੀ ।

"ਕਲ ਸਵੇਰੇ ਉਹ ਹਰਪੱਨਹਲੀ — ਰਾਏ ਦੁਰਗ ਦੇ ਕੁਤਿਆਂ ਨੂੰ ਸਾਡੇ ਸਾਹਮਣੇ ਹਾਜ਼ਰ ਕਰੋ ।" ਹੁਕਮ ਦੇਕੇ ਹੈਦਰਅਲੀ ਨੇ ਕਿਹਾ ।

"ਇਸ ਦੁਨੀਆਂ ਵਿੱਚ ਸਿਰਫ਼ ਇਕ ਆਦਮੀ ਲਈ ਜਗ੍ਹਾ ਹੈ, ਤੇਰੇ ਲਈ ਯਾਂ ਮੇਰੇ ਲਈ — ਦੇਖਾਂਗੇ ਕੌਣ ਬਚੇਗਾ — ਅੱਜ ਤਾਂ ਸਿਰਫ ਸੁਆਲ ਜੁਆਬ ਹੀ ਸੀ — ਕਲ ਹੋਵੇਗਾ ਅਸਲੀ ਯੁੱਧ ।"

# 3

ਅਗਲੇ ਦਿਨ ਸਵੇਰੇ — ਸੁਤਿਆਂ ਉਠਦਿਆਂ ਹੀ ਸਿਖ਼ਰ ਦੁਪਹਿਰ ਦੇ ਸੂਰਜ ਵਾਂਗ ਗੁੱਸਾ ਉਗਲਦੇ ਹੈਦਰਅਲੀ ਨੇ ਸਾਹਿਬਜ਼ਾਦੇ ਟੀਪੂ, ਗੁਲਾਮਅਲੀਖ਼ਾਨ, ਪੂਰਣੀਆ, ਬੁਰਕੀ ਸ੍ਰੀਨਿਵਾਸ ਰਾਏ, ਖਜਾਨਚੀ ਕ੍ਰਿਸ਼ਣਾਰਾਏ, ਆਦਿ ਦਰਬਾਰੀਆਂ ਤੇ ਹਰਪੱਨਹੱਲੀ ਤੇ ਰਾਏ ਦੁਰਗ ਦੇ ਸਾਮੰਤਾਂ ਨੂੰ ਆਪਣੇ ਖਾਸ ਡੇਰੇ ਵਿੱਚ ਬੁਲਾਇਆ — ਬੜੇ ਅਸ਼ਾਂਤ ਚਿਤ ਨਾਲ ਉਹਨਾਂ ਨੂੰ ਉਡੀਕ ਰਿਹਾ ਸੀ ।

ਇਕ ਇਕ ਕਰਕੇ ਸਾਰੇ ਆਪੋ ਆਪਣੇ ਆਸਣਾਂ ਤੇ ਬਹਿ ਗਏ ਤਾਂ ਹੈਦਰਅਲੀ ਨੇ ਕਹਿਣਾ ਸ਼ੁਰੂ ਕੀਤਾ "ਇਥੇ ਕੱਠੇ ਹੋਏ ਸਾਰੇ ਵੱਡੇ ਵੱਡੇ ਸਰਦਾਰ ਹਨ, ਮਹਾਨਸਾਮੰਤ, ਬੁਰਕੇ ਵਿਚੋਂ ਭਬਕੀਆਂ ਮਾਰਕੇ ਦਿੱਲੀ ਸਿੰਘਾਸਨ ਨੂੰ ਹਿਲਾ ਦੇਣ ਵਾਲੇ ਬਹਾਦਰ ਯੋਧੇ — ਪਰ ਦੁਰਗ ਵਾਲਿਆਂ ਨੇ ਇੰਗਾੜ ਦੀ ਲੜਾਈ ਵਿੱਚ ਸਾਨੂੰ ਹਿੰਗ ਖੁਆ ਦਿੱਤੀ । ਕਲ ਵੀ ਮੂੰਹ ਦੀ ਖਾਣੀ ਪਈ — ਕ੍ਰਿਸਣਪੱਾਨਾਇਕ, ਬਸੱਪਾਨਾਇਕ ਜੀ, ਮਦਕਰੀਨਾਇਕ ਨੇ ਪੇਸਵੇ ਦੀ ਫੌਜ ਵਿੱਚ ਤੁਹਾਡੀ ਬਹਾਦਰੀ ਦੇ ਗੁਣ ਗਾਏ, ਤੁਸਾਂ ਸਾਬਤ ਕਰ ਵਿਖਾਇਆ ਕਿ ਉਹਨਾਂ ਦੀ ਗੱਲ ਝੂਠੀ ਨਹੀਂ ਸੀ । ਹੁਣ ਕੀ ਕਹਿੰਦੇ ਹੋ ? ਤੁਹਾਡੇ ਵਰਗੇ ਹਜ਼ਾਰਾਂ ਸਾਮੰਤਾਂ ਦੇ ਬਦਲੇ ਮਦਕਰੀਨਾਇਕ ਵਰਗਾ ਇਕ ਮਿੱਤਰ ਹੁੰਦਾ ਤਾਂ ਦਿੱਲੀ ਦੇ ਲਾਲ ਕਿਲੇ ਤੇ ਮੈਸੂਰ ਦਾ ਝੰਡਾ ਝੁੱਲ ਰਿਹਾ ਹੁੰਦਾ । ਤੁਹਾਡੇ ਤੇ ਭਰੋਸਾ ਕਰਕੇ ਅਜ ਇਹ ਅਪਮਾਨ ਸਹਿਣਾ ਪੈ ਰਿਹਾ ਹੈ । ਹੁਣ ਕੀ ਕਹਿੰਦੇ ਹੋ — ਦੁਰਗ ਦੇ ਬੂਹੇ ਤੇ ਤੁਹਾਡੀ ਲਾਸ਼ ਲਟਕਾਕੇ ਮਦਕਰੀ ਨਾਲ ਮਿੱਤਰਤਾ ਕਰਾਂ ਯਾਂ ਇਕ ਵਾਰੀ ਫਿਰ ਇਹ ਸਾਬਤ ਕਰਨਾ ਚਾਹੁੰਦੇ ਹੋ ਕਿ ਤੁਸੀਂ ਉੱਕੇ ਗਏ ਗੁਜ਼ਰੇ ਨਹੀਂ । ਘੁਮਾ ਘੁਮਾਕੇ ਉਸ ਚਾਬਕ ਦੀ ਚੋਟ ਵਾਂਗ ਸੁਣੌਤਾਂ ਸੁਟੀਆਂ । ਇਹ ਗੱਲਾਂ ਸੁਣਕੇ ਉਹਨਾਂ ਦੇ ਸੰਘ ਸੁੱਕ ਗਏ, ਪਾਣੀ ਪੀਣ ਦੀ ਖਾਹਿਸ਼ ਹੋਈ । ਇਹਨਾਂ ਗੱਲਾਂ ਤੋਂ ਗੁੱਸਾ ਚੜਿਆ ਸਿਰਫ ਸਹਿਬਜ਼ਾਦੇ ਟੀਪੂ ਤੇ ਬਕਸੀ ਪੂਰਣੀਏ ਨੂੰ । ਹੈਦਰਅਲੀ ਨੂੰ ਗੁੱਸਾ ਚੜ੍ਹਦਾ ਤਾਂ ਉਸਦੇ ਸਾਹਮਣੇ ਬੋਲਣ ਦੀ ਹਿੰਮਤ ਜੇ ਕਿਸੇ ਵਿੱਚ ਹੈ ਸੀ ਤਾਂ ਸਿਰਫ ਇਹਨਾਂ ਦੋਹਾਂ ਵਿੱਚ । ਹੁਣ ਵੀ ਜਦੋਂ ਹੈਦਰਅਲੀ ਗੁੱਸੇ ਨਾਲ ਲ਼ੋਹਾ ਲਾਖਾ ਹੋਇਆ ਸੀ ਤਾਂ ਟੀਪੂ ਉਠਕੇ ਖਲੋ ਗਿਆ, ਛਾਤੀ ਤਾਣ ਕੇ ਬੋਲਿਆ — "ਅੱਬਾ ਹਜ਼ੂਰ ਤੁਸੀ ਐਵੇਂ, ਬਿਨਾਂ ਮਤਲਬ ਗੁੱਸੇ ਹੋ ਰਹੇ ਹੋ । ਇੰਗਾੜ ਦਾ ਹਮਲਾ ਤਾਂ ਬਨਾਵਟੀ ਸੀ — ਉਹ ਤਾਂ ਸਿਰਫ਼ ਅੰਦਾਜ਼ਾ ਲਾਉਣ ਲਈ ਕੀਤਾ ਸੀ । ਉਹ ਸਾਡੇ ਬੱਲ ਦੀ ਪਰੀਖਿਆ ਨਹੀਂ ਸੀ । ਸਾਡੀ ਚਾਰ ਲਖ਼ ਫ਼ੌਜ ਤੇ ਹਜ਼ਾਰ ਤੋਪਾਂ ਦੇ ਸਾਹਮਣੇ ਚਿੱਤਰਦੁਰਗ ਦੀ ਕੀ ਹੈਸੀਅਤ — ਮੈਨੂੰ ਹੁਕਮ ਦਿਉ, ਮੈਂ ਸੈਨਾਂ ਲੈਕੇ, ਹਮਲਾ ਕਰਨਾਂ । ਤਿੰਨ

ਦਿਨਾਂ ਵਿੱਚ ਜੇ ਚਿਤਰਦੁਰਗ ਢਾਹਕੇ ਢੇਰੀ ਨਾ ਕਰ ਦਿੱਤਾ ਤਾਂ ਮੇਰਾ ਨਾਂ ਵੀ ਟੀਪੂ ਨਹੀਂ ।"

ਹੈਦਰਅਲੀ ਉਸਦੀਆਂ ਗੱਲਾਂ ਸੁਣ ਰਿਹਾ ਸੀ ।

"ਸਾਹਿਬਜ਼ਾਦੇ ਤੂੰ ਸ਼ੇਰ ਦਾ ਬੱਚਾ ਹੈਂ, ਤੇ ਉਵੇਂ ਹੀ ਗੱਲਾਂ ਕਰਨੈ । ਬੱਚੇ ਦੀਆਂ ਗੱਲਾਂ ਤਜਰਬੇ ਦੀਆਂ ਗੱਲਾਂ ਨਹੀਂ ਹੁੰਦੀਆਂ ਤੇਰੇ ਕਹਿਣ ਅਨੁਸਾਰ ਸਾਡੇ ਕੋਲ ਤੋਪਾਂ ਬਰੂਦ ਸਭ ਕੁੱਛ ਹੈ, ਪਰ ਲਾਲੀ ਸਾਹਿਬ ਦੇ ਕਹਿਣ ਅਨੁਸਾਰ ਤੋਪਾਂ ਨਾਲ ਦੁਰਗ ਨਹੀਂ ਉਡਾਇਆ ਜਾ ਸਕਦਾ ।" ਫਰਾਂਸੀਸੀ ਸਰਦਾਰ ਲਾਲੀ ਸਾਹਿਬ ਵੱਲ ਵੇਖਦਿਆਂ ਕਿਹਾ । ਲਾਲੀ ਨੇ ਭਾਰਤ ਵਿੱਚ ਆਏ ਫਰਾਂਸੀਸੀ ਸਰਦਾਰਾਂ ਵਿੱਚੋਂ ਸਭ ਤੋਂ ਵੱਧ ਪ੍ਰਸਿੱਧੀ ਪ੍ਰਾਪਤ ਕੀਤੀ । ਦੱਖਣ ਭਾਰਤ ਵਿੱਚ ਫਰਾਂਸੀਸੀ ਸਮਰਾਜ ਦੀ ਨੀਂਹ ਰੱਖਣ ਵਾਲਾ ਉਹੋ ਸੀ । ਸਿਰਫ ਫਰਾਂਸੀਸੀ ਸੈਨਾਂ ਦਾ ਹੀ ਨਹੀਂ, ਨਿਜ਼ਾਮ ਦੀ ਸੈਨਾਂ ਦਾ ਵੀ ਉਹ ਅਨੇਕਾਂ ਯੁੱਧਾਂ ਵਿੱਚ ਸੈਨਾਂ ਅਧਿਕਾਰੀ ਬਣਿਆ ਸੀ । ਉਸ ਨਿਜੀ ਸਾਹਸ ਤੇ ਰਣਨੀਤੀ ਨਾਲ ਅਨੇਕਾਂ ਯੁੱਧਾਂ ਵਿੱਚ ਵਿਜੈ ਪ੍ਰਾਪਤ ਕੀਤੀ । ਤੋਪਾਂ ਰਾਈਫਲਾਂ ਆਦਿ ਆਧੁਨਿਕ ਸ਼ਾਸਤਰਾਂ ਦੇ ਪ੍ਰਯੋਗ ਦੀ ਹੈਦਰਅਲੀ ਦੀ ਫੌਜ ਨੂੰ ਸਿਖਿਆ ਦਿੱਤੀ । ਹੈਦਰਅਲੀ ਦੀ ਸੈਨਾਂ ਨੂੰ ਅਜਿਹਾ ਬਲਵਾਨ ਬਣਾ ਦਿੱਤਾ ਕਿ ਅੰਗਰੇਜ ਵੀ ਉਸਤੋਂ ਡਰਨ ਲੱਗ ਪਏ । ਹੈਦਰ ਨੇ ਉਸਦਾ ਨਾਂ ਲਿਆ ਤਾਂ ਉਸਦੇ ਵਿਚਾਰ ਸੁਨਣ ਲਈ ਸਾਰਿਆਂ ਦੇ ਕੰਨ ਉਤਸੁਕਤਾ ਨਾਲ ਖੜੇ ਹੋ ਗਏ ।

ਹੈਦਰਅਲੀ ਦੀ ਗੱਲ ਸੁਣਕੇ, ਲਾਲ ਉੱਨੀ ਵਸਤਰ ਪਾਈ, ਛਾਤੀ ਤੇ ਸੋਨੇ ਚਾਂਦੀ ਤਾਂਬੇ ਦੇ ਤਗਮੇ ਲਟਕਾਈ, ਚੋਖ਼ੀ ਉਮਰ ਹੋਣ ਦੇ ਬਾਵਜੂਦ ਵੀ ਗਠਿਆ ਹੋਇਆ ਸਰੀਰ ਛੇ ਫੁਟ ਲੰਮੇ ਕੱਦ ਦੇ ਲਾਲੀ ਸਾਹਿਬ ਨੇ ਉਠਕੇ ਨਵਾਬ ਨੂੰ ਸਲਾਮ ਕੀਤੀ —

"ਖਾਵੰਦ, ਤੁਹਾਡੇ ਹੁਕਮ ਅਨੁਸਾਰ ਮੈਂ ਕਲ ਹੀ ਕਿਲੇ ਦੇ ਚਾਰੋ ਪਾਸੇ ਘੁੰਮਕੇ ਤੋਪਾਂ ਲਾਉਣ ਲਈ ਥਾਂ ਵੇਖਕੇ ਆਇਆਂ । ਹਰ ਪਾਸੇ ਟਿੱਬਿਆਂ ਤੇ ਖਲੋਕੇ, ਯੰਤਰ ਦੀ ਸਹਾਇਤਾਂ ਨਾਲ ਪਰੀਖਿਆ ਕਰਕੇ ਵੇਖੀ, ਸਾਡੀ ਇਕ ਇਕ ਤੋਪ ਦੀ ਸ਼ਕਤੀ ਕਿੰਨੀ ਹੈ — ਕਿਹੜੀ ਤੋਪ ਦਾ ਗੋਲਾ ਕਿੰਨੀ ਦੂਰ ਤਕ ਮਾਰ ਕਰੇਗਾ, ਤੋਪਾਂ ਦੇ ਮੂੰਹ ਕਿਹੜੇ ਪਾਸੇ ਰਖੇ ਜਾਣ, ਇਹ ਸਭ ਮੈਂ ਜਾਣਦਾ ਹਾਂ — ਇਸੇ ਤਰ੍ਹਾਂ ਚਾਰੋ ਪਾਸੇ ਤੋਪਾਂ ਚਲਾਕੇ ਗੋਲੇ ਉਡਾਕੇ ਵੇਖੇ ਹਨ । ਇਹ ਕਿਲਾ ਬੜੇ ਨਿਪੁੰਨ ਕਾਰੀਗਰਾਂ ਦਾ ਬਣਾਇਆ ਹੋਇਆ ਹੈ । ਅਜਿਹੀ ਕਾਰੀਗਰੀ ਤੇ ਤੰਤਰ ਨਾਲ ਬਣਾਇਆ ਕਿਲਾ ਹੋਰ ਕੋਈ ਮੈਂ ਸਾਰੇ ਭਾਰਤ ਵਿੱਚ ਨਹੀਂ ਵੇਖਿਆ । ਥੋਹੜਾ ਜਿਹਾ ਮੂੰਹ ਉੱਪਰ ਕਰੀਏ ਤਾਂ ਗੋਲੇ ਅਕਾਸ਼ ਵਿੱਚ ਜਾਂਦੇ ਹਨ, ਥੱਲੇ ਕਰੀਏ ਤਾਂ ਖਾਈਆ ਵਿੱਚ, ਸਿੱਧੇ ਰਖਕੇ ਉਡਾਈਏ ਤਾਂ ਛਾਤੀ ਵਿੱਚ ਵੱਜਦੇ ਹਨ । ਸਾਹਿਬਜ਼ਾਦੇ ਦੇ ਕਹਿਣ ਅਨੁਸਾਰ ਸਾਡੇ ਕੋਲ ਤੋਪਾਂ ਹਨ, ਪਰ ਇਸ ਹਾਲਤ ਵਿੱਚ ਉਹਨਾਂ ਦਾ ਸਾਨੂੰ ਬਹੁਤਾ ਫ਼ਾਇਦਾ ਨਹੀਂ ਦਿਸਦਾ — ਗੋਲਾ ਬਰੂਦ ਐਵੇਂ ਫ਼ਜ਼ੂਲ ਖਰਚ ਹੋਵੇਗਾ ।" ਉਸ ਸਾਰੀ ਗੱਲ ਖੋਹਲਕੇ ਦਸੀ ।

"ਸਾਡੀ ਸੈਨਾਂ ਜੇ ਦੁਰਗ ਦੇ ਹੋਰ ਨੇੜੇ ਚਲੀ ਜਾਵੇ"— ਟੀਪੂ ਨੇ ਪੁਛਿਆ ।

"ਦੁਰਗ ਵਾਲਿਆਂ ਦੀਆਂ ਤੋਪਾਂ ਸਾਨੂੰ ਉਡਾ ਦੇਣਗੀਆਂ । ਆਪਣੀਆਂ ਤੋਪਾਂ ਅਸੀਂ ਦੁਰਗ ਵਾਲਿਆਂ ਨੂੰ ਡਰਾਉਣ ਲਈ ਰਖ ਸਕਦੇ ਹਾਂ । ਉਸਤੋਂ ਬਿਨਾਂ ਯੁੱਧ ਦੇ ਕੰਮ ਨਹੀਂ ਆ ਸਕਦੀਆਂ । ਸੈਨਾਂ ਦੇ ਲਈ ਐਵੇਂ ਭਾਰ ਹੀ ਹਨ ।"

ਹੈਦਰ ਅਲੀ ਨੇ ਨਿਰਾਸ਼ ਹੋ ਕੇ ਸੁਣਿਆ ।

"ਇਸੇ ਲਈ ਤਾਂ ਮੈਂ ਕਿਹਾ ਸੀ ਕਿ ਜੇ ਸਾਡੀ ਸੈਨਾਂ ਹਰ ਅੱਗੇ ਵੱਧ ਜਾਵੇ, ਚੁੰਗੀ ਵਾਲੀ ਥਾਂ ਤੇ ਕਾਬੂ ਪਾ ਲਈਏ ਤੱਦ ਸਾਡੀਆਂ ਤੋਪਾਂ ਆਪਣਾ ਕੰਮ ਕਰ ਸਕਦੀਆਂ ਹਨ । ਉਦੋਂ ਤਾਂਈ ਦੁਰਗ ਵਾਲਿਆਂ ਨੂੰ ਡਰਾਉਣ ਦਾ ਕੰਮ ਹੀ ਕਰਨਗੀਆਂ ।" ਲਾਲੀ ਸਾਹਿਬ ਨੇ ਆਪਣਾ ਨਿਪੁੰਨਤਾ ਭਰਿਆ ਫੈਸਲਾ ਸੁਣਾਇਆ । ਲਾਲੀ ਸਾਹਿਬ ਦੇ ਤਜਰਬੇ ਤੇ ਨਿਪੁੰਨਤਾ ਸਾਹਮਣੇ ਹੋਰ ਕਿਸੇ ਦਾ ਬੋਲਣ ਦਾ ਹੌਂਸਲਾ ਨਾ ਪਿਆ । ਪਰ ਟੀਪੂ ਨੇ ਪੁੱਛ ਲਿਆ — ਤੋਪਾਂ ਨਾਂ ਸਹੀ, ਸਾਡੀ ਫੌਜ ਵੀ ਕੋਈ ਛੋਟੀ ਤਾਂ ਨਹੀਂ, ਚਾਰ ਲੱਖ ਫੌਜ ਇਕ ਦਮ ਤਿੰਨਾਂ ਪਾਸਿਆਂ ਤੋਂ ਹਮਲਾ ਕਰ ਦੇਵੇ ਤਾਂ ਕਿਲਾ ਕਿਤੇ ਬਚਿਆ ਰਹਿ ਸਕਦਾ ਹੈ ?"

"ਇਸ ਤਰ੍ਹਾਂ ਹਮਲਾ ਬੋਲਣ ਨਾਲ ਦੁਰਗ ਦੇ ਇਕ ਬੰਦੇ ਦੇ ਬਦਲੇ ਸਾਡੇ ਸੌ ਬੰਦਿਆਂ ਦੀਆਂ ਜਾਨਾਂ ਜਾਨਗੀਆਂ । ਉਹ ਤਾਂ ਕਿਲੇ ਦੀ ਓਟ ਵਿੱਚ ਹੋਣਗੇ ਤੇ ਅਸੀਂ ਸਾਹਮਣੇ ਮੈਦਾਨ ਵਿੱਚ ਖਲੋਕੇ ਹਮਲਾ ਕਰਨ ਤੋ ਵੱਧ ਮੂਰਖਤਾ ਹੋਰ ਕੀ ਕਰ ਸਕਦੇ ਹਾਂ । ਅਜਿਹਾ ਕੰਮ ਬਿਨਾਂ ਹੁਕਮ ਦੇ, ਕਰਨ ਦਾ ਕਿਸੇ ਨੂੰ ਸੋਚਿਆ ਵੀ ਤਾਂ ਉਸਦੀ ਜੀਭ ਕੱਟ ਦਿੱਤੀ ਜਾਵੇਗੀ । ਧਿਆਨ ਰਵ੍ਹੇ ।" ਸਾਰੇ ਕੱਠੇ ਹੋਇਆਂ ਨੂੰ ਚਿਤਾਵਨੀ ਦੇ ਕੇ ਪੂਰਣੀਏ ਵਲ ਮੁੜਕੇ ਬੋਲੇ ਤਲਵਾਰ ਦੀ ਗੱਲ ਫਿਰ ਕਰਾਂਗੇ । ਹੁਣ ਤੇਰਾ ਦਿਮਾਗ ਕੀ ਕਹਿੰਦੈ ਪੂਰਨੀਏ ?" ਹੈਦਰਅਲੀ ਨੇ ਪੁੱਛਿਆ ।

"ਇਹ ਜਲਦੀ ਨਾਲ ਖ਼ਤਮ ਹੋਣ ਵਾਲਾ ਯੁੱਧ ਨਹੀਂ, ਨਾਂ ਹੀ ਵਧੇਰੇ ਸੈਨਾਂ ਬਲ ਨਾਲ ਕਾਬੂ ਹੋਣ ਵਾਲਾ ਇਹ ਕਿਲਾ ਹੈ ਚਿਤਰਦੁਰਗਾ — ਪੱਥਰਾਂ ਨੂੰ ਰਗੜ ਰਗੜਕੇ ਮਿੱਟੀ ਕਰਨ ਵਾਂਗ, ਸਹੀ ਸਮੇਂ ਦੀ ਉਡੀਕ ਕਰਨੀਂ ਵੀ ਇਕ ਮਾਰਗ ਹੈ । ਸਮਾਂ ਹੀ ਸਾਡਾ ਯੁੱਧਸ਼ਸਤਰ ਹੋਣਾ ਚਾਹੀਦਾ ਹੈ । ਸੁੱਕੇ ਹੋਏ ਪੁਰਾਣੇ, ਡਿਗਦੇ ਪੱਤੇ ਵਾਂਗ, ਬੇਹਾਲ ਤੇ ਬੇਬੱਸ ਹੋਇਆ ਦੁਰਗ ਵੀ ਸਾਡਾ ਬਣ ਜਾਵੇਗਾ । ਇਸ ਨੂੰ ਕਿੰਨੇ ਦਿਨ ਲਗਣਗੇ, ਇਹ ਦਸ ਸਕਨ ਵਾਲਾ ਮੈਂ ਕੋਈ ਜੋਤਸ਼ੀ ਨਹੀਂ । ਮੈਂ ਸੋਚ ਸੋਚਕੇ ਇਸ ਫ਼ੈਸਲੇ ਤੇ ਪੁੱਜਾ ਹਾਂ, ਮੇਰੀ ਗੱਲ ਤੁਹਾਨੂੰ ਮਨਜ਼ੂਰ ਹੋਵੇ ਤਾਂ ਇਕ ਕੰਮ ਕਰਦੇ ਹਾਂ" ਇਕ ਇਕ ਗੱਲ ਨੂੰ ਤੋਲ ਤੋਲਕੇ ਬੋਲਿਆ ਪੂਰਨੀਆ ।

"ਕੀ ਏ ਤੇਰੀ ਯੋਜਨਾ ?"

"ਪਹਿਲਾਂ ਜੋ ਹੋ ਗਿਆ, ਸੋ ਹੋ ਗਿਆ, ਇਕ ਵਾਰੀ ਫਿਰ ਸਮਝੌਤਾ ਕਰਨ ਦੀ ਕੋਸ਼ਿਸ਼ ਕਰਕੇ ਵੇਖੀ ਜਾਏ ।" ਪੂਰਨੀਏ ਦੇ ਮੂੰਹੋਂ ਇਹ ਅਨਹੋਣੀ ਗੱਲ ਸੁਣਕੇ

ਸਾਰੇ ਬੜੇ ਹੈਰਾਨ ਹੋ ਗਏ । ਇਹ ਗੱਲ ਸੁਣਕੇ ਹੈਦਰਅਲੀ ਨੂੰ ਵੀ ਆਪਣੇ ਕੰਨਾਂ ਤੇ ਭਰੋਸਾ ਨਾ ਹੋਇਆ । "ਕੀ ਕਹਿ ਰਿਹੈਂ ?" ਪੁੱਛਿਆ ।

"ਇਸ ਮੌਕੇ ਤੇ ਫਿਰ ਇਕ ਵਾਰੀ ਸੰਧੀ ਕਰਨ ਦਾ ਯਤਨ ਕਰੀਏ ।"

ਪੂਰਣੀਏ ਦੀ ਗੱਲ ਦਾ ਜੁਆਬ ਦੇਣ ਤੋਂ ਪਹਿਲਾਂ ਹੀ ਟੀਪੂ ਹੱਸਕੇ ਬੋਲਿਆ "ਬੜੀ ਵਧੀਆ ਏ ਤੁਹਾਡੀ ਸਲਾਹ ਪੂਰਣੀਆ ਜੀ — ਘਰ ਦੇ ਅੱਗੇ ਲਾਸ਼ ਰਖਕੇ ਬੈਠਿਆਂ ਕੋਲੋਂ ਤੁਸੀ ਕੁੜੀ ਦਾ ਰਿਸ਼ਤਾ ਮੰਗਣ ਜਾਉਗੇ । ਇਹ ਨਹੀਂ ਹੋ ਸਕਦਾ — ਇਸ ਵੇਲੇ ਸਮਝੌਤੇ ਦੀ ਗੱਲ ਕੀਤੀ ਤਾਂ ਮਦਕਰੀਨਾਇਕ ਦੀ ਆਕੜ ਹੋਰ ਵੀ ਵੱਧ ਜਾਵੇਗੀ । ਇਹ ਛਡੋ ਕੋਈ ਹੋਰ ਸਲਾਹ ਹੈ ਤਾਂ ਦਸੋ ।"

"ਸਾਹਿਬਜ਼ਾਦੇ ਠੀਕ ਕਹਿ ਰਹੇ ਹਨ — ਚਾਰ ਲਖ ਫ਼ੌਜ ਹੋਣ ਦੇ ਬਾਵਜੂਦ, ਮਦਕਰੀਨਾਇਕ ਨਾਲ ਸਮਝੌਤੇ ਦੀ ਗੱਲ ਕੀਤੀ ਤਾਂ ਅਸੀਂ ਸਿਰ ਉੱਚਾ ਕਰਕੇ ਤੁਰਨ ਜੋਗੇ ਨਹੀਂ ਰਹਿਣ ਲੱਗੇ ।" ਰਾਏ ਦੁਰਗ ਦੇ ਸਾਮੰਤ ਕ੍ਰਿਸ਼ਣੱਪਾਨਾਇਕ ਬੋਲੇ ।

"ਤੁਹਾਡੇ ਕੋਲ ਉੱਚਾ ਕਰਕੇ ਤੁਰਨ ਵਾਲਾ ਸਿਰ ਹੈਗਾ ਕਦੋਂ ਸੀ ? ਜ਼ਰਾ ਮੂੰਹ ਬੰਦ ਕਰਕੇ ਬੈਠਣਾ ਸਿੱਖੋ । ਯੁੱਧ ਵਿੱਚ ਲੜਨ ਦੀ ਹਿੰਮਤ ਨਹੀਂ, ਬੁੱਧੀ ਨਹੀਂ, ਅਕਲ ਨਹੀਂ, ਚਲਾਕੀ ਨਹੀਂ, ਤੁਹਾਡੀ ਗੱਲ ਮੰਨਕੇ ਤਾਂ ਅਸੀ ਖੁਆਰ ਹੋਏ ਤੁਹਾਡੇ ਬਦਲੇ ਜੇ ਮਦਕਰੀਨਾਇਕ ਨਾਲ ਮਿੱਤਰਤਾ ਕੀਤੀ ਹੁੰਦੀ ਤਾਂ ਹੁਣ ਤਾਂਈ ਮਰਾਠਿਆਂ ਦਾ ਖ਼ਾਤਮਾ ਕਰਕੇ ਦਿੱਲੀ ਵੱਲ ਵਧੇ ਹੁੰਦੇ । ਤੁਸੀ ਆਪਣੀ ਗੱਲ ਰਹਿਣ ਦਿਉ । ਪੂਰਣੀਆ ਤੁਸੀ ਆਪਣਾ ਉਦੇਸ਼ ਜ਼ਰਾ ਖੋਹਲਕੇ ਸਮਝਾਉ ।" ਪੂਰਣੀਏ ਦੇ ਖਿਲਾਫ਼ ਕੁੱਛ ਬੋਲਣ ਵਾਲਿਆਂ ਨੂੰ ਡਾਂਟ ਕੇ ਬੋਲੇ ਹੈਦਰਅਲੀ ।

"ਕੱਲ ਯੁੱਧ ਵਿੱਚ ਸਾਡੀ ਸੈਨਾਂ ਹਾਰਕੇ ਆ ਗਈ, ਠੀਕ ਏ, ਪਰ ਇਕ ਦਿਨ ਵਿੱਚ ਲੜਾਈ ਖ਼ਤਮ ਨਹੀਂ ਹੋ ਗਈ । ਹਜ਼ਾਰ ਬੰਦਾ ਮਰ ਵੀ ਗਿਆ ਤਾਂ ਚਾਰ ਲਖ ਦੀ ਫ਼ੌਜ ਨੂੰ ਕੋਈ ਫ਼ਰਕ ਨਹੀਂ ਪੈਂਦਾ । ਸਾਡੇ ਵਾਂਗ ਮਦਕਰੀਨਾਇਕ ਨੂੰ ਵੀ ਇਸ ਗੱਲ ਦੀ ਸਮਝ ਹੈ । ਅਜ ਤਾਂਈ ਕਦੀ ਕਿਸੇ ਨੇ ਦੁਰਗ ਦੇ ਉੱਪਰ ਹਮਲਾ ਨਹੀਂ ਕੀਤਾ । ਐਨੀਂ ਫੌਜ ਨਾਲ ਅਸੀ ਘੇਰਾ ਪਾਇਆ ਹੈ । ਦੁਰਗ ਤੋਂ ਬਾਹਰ ਆਉਣ ਜਾਣ ਦੇ ਸਾਰੇ ਰਸਤੇ ਬੰਦ ਹੋ ਗਏ ਹਨ । ਕਿਸੇ ਪਾਸਿਉਂ ਵੀ ਉਹਨਾਂ ਨੂੰ ਸਹਾਇਤਾ ਨਹੀਂ ਪੁੱਜ ਸਕਦੀ । ਜੋ ਵੀ ਹੋਵੇ ਮਦਕਰੀਨਾਇਕ ਨੇ ਦੁਰਗ ਦੇ ਅੰਦਰ ਕਿੰਨਾਂ ਕੁੱਛ ਕੱਠਾ ਕਰਕੇ ਰਖਿਆ ਹੋਵੇਗਾ । ਉਹ ਭਾਵੇਂ ਕਿੰਨਾ ਵੀ ਜ਼ਿਆਦਾ ਕਿਉਂ ਨਾਂ ਹੋਵੇ, ਉਸਤੇ ਕਿੰਨੇ ਦਿਨ ਨਿਰਭਰ ਕਰ ਸਕਦੇ ਹਨ ? ਇਕ ਦਿਨ ਦੀ ਜਿੱਤ ਦੀ ਖ਼ੁਸ਼ੀ ਕਿੰਨੇ ਦਿਨ ਰਹੇਗੀ ? ਮਦਕਰੀਨਾਇਕ ਬਹਾਦਰ ਹੈ, ਲੜਨ ਤੋਂ ਨਹੀਂ ਡਰਦਾ, ਪਰ ਉਹ ਅਵਿਵੇਕੀ ਨਹੀਂ — ਸੋਚਣ ਤੇ ਉਸਨੂੰ ਵੀ ਇਸ ਗੱਲ ਦੀ ਸਮਝ ਆ ਜਾਏਗੀ ਕਿ ਇਸ ਯੁੱਧ ਵਿੱਚ ਹਾਰ ਹੀ ਹੋਵੇਗੀ । ਮੈਨੂੰ ਤਾਂ ਲਗਦੈ ਕਿ ਜੇ ਕੜੀ ਨਰਸਪਈਆ ਹੁੰਦੇ ਤਾਂ ਇਹ ਯੁੱਧ ਹੁੰਦਾ ਹੀ ਨਾ । ਅਸੀਂ ਇਕ ਵਾਰੀ ਫਿਰ ਉਸਨੂੰ ਮੌਕਾ ਦੇਈਏ ਤਾਂ ਹੋ ਸਕਦੈ, ਮਦਕਰੀਨਾਇਕ ਦੀ ਸੋਚ ਬਦਲ ਜਾਵੇ । ਇਹ ਯੁੱਧ ਏ, ਵਿਆਹ ਨਹੀਂ — ਕੁੜਮਾਂ ਵਾਲੀ ਆਕੜ ਨਾਲ ਇਥੇ ਕੰਮ ਨਹੀਂ ਚਲ ਸਕਦਾ । ਸਮਝੌਤੇ

ਦੀ ਗੱਲ ਕਰਨ ਨਾਲ ਇਕ ਦਿਨ ਲੰਘ ਜਾਏਗਾ — ਸਾਡਾ ਇਸ ਨਾਲ ਕੀ ਜਾਨੈਂ ? ਇਧਰੋਂ ਵਕੀਲ ਜਾਵੇ ਤੇ ਉਧਰੋਂ ਸਾਡੇ ਬੰਦੇ ਦੁਰਗ ਦੁਆਲੇ ਦਾ ਫੰਧਾ ਹੋਰ ਘੁਟ ਲੈਣ ।" ਬੜੇ ਅਰਾਮ ਨਾਲ ਆਪਣੀ ਗੱਲ ਸਮਝਾਈ ਪੂਰਣੀਏ ਨੇ ।"

ਸਭਾ ਨੇ ਖਾਮੋਸ਼ ਹੋਕੇ ਪੂਰਣੀਏ ਦੀ ਗੱਲ ਸੁਣੀ ।

ਪੂਰਣੀਆ ਜੀ ! ਤੁਸੀ ਠੀਕ ਕਹਿ ਰਹੇ ਹੋ, ਇਸ ਮਦਕਰੀਨਾਇਕ ਨੇ ਜਿੰਨਾ ਸਤਾਇਐ, ਹੋਰ ਕਿਸੇ ਨੇ ਨਹੀਂ ਸਤਾਇਆ । ਦੋ ਦਿਨ ਲੰਘ ਜਾਣ, ਦੋ ਹਜ਼ਾਰ ਮਰ ਜਾਣ, ਇਸ ਦਾ ਘੁੱਗਾ ਚੁੱਕਕੇ ਹੀ ਸਾਹ ਲੈਣੇਂ । ਵਕੀਲ ਨੂੰ ਭੇਜੋ, ਪੱਤਰ ਲਿੱਖੋ । ਪਰ ਇਸ ਵਿੱਚ ਕੋਈ ਬੇਨਤੀ ਨਹੀਂ, ਚਿਤਾਵਨੀ ਹੋਣੀ ਚਾਹੀਦੀ ਹੈ । ਇਸ ਤਰ੍ਹਾਂ ਹੋਵੇ ਕਿ ਉਹਨਾਂ ਨੂੰ ਮੰਨਣਾ ਪਵੇ, ਛੱਡ ਨਾਂ ਸੱਕਣ । ਸਾਡੀ ਇੱਜ਼ਤ ਤੇ ਹਰਫ ਨਾਂ ਆਵੇ । ਇਹੋ ਜਿਹਾ ਪੱਤਰ ਹੋਵੇ । ਅਜਿਹਾ ਜ਼ਬਰਦਸਤ ਪੱਤਰ ਲਿੱਖੋ, ਨਾਲੇ ਠੀਕ ਤਰ੍ਹਾਂ ਗੱਲ ਕਰ ਸਕਣ ਵਾਲਾ ਬੰਦਾ ਭੇਜੋ । ਸਾਡੇ ਭਣਵਈਏ ਵਰਗਾ ਮਿੱਟੀ ਦਾ ਮਾਧੋ ਤਾਂ ਭੇਜਿਆ ਜੇ ਨਾਂ । ਗੱਲਾਂ ਵਿੱਚੋਂ ਮਨ ਦੇ ਭਾਵ ਸਮਝ ਲੈਣ ਵਾਲੇ ਨੂੰ ਭੇਜਿਆ ਜੇ ।"

ਹੈਦਰਅਲੀ ਦੀ ਏਨੀ ਗੱਲ ਕਰਨ ਪਿੱਛੋਂ ਹੋਰ ਕੋਈ ਨਾਂ ਬੋਲਿਆ । ਸਭਾ ਮੁੱਕਣ ਤੇ, ਸਾਰਿਆਂ ਦੇ ਜਾਣ ਮਗਰੋਂ ਪੂਰਣੀਆ ਵੀ ਜਾਣ ਲਈ ਉਠਿਆ ਤਾਂ ਹੈਦਰਅਲੀ ਨੇ ਰੁੱਕਣ ਦਾ ਇਸ਼ਾਰਾ ਕਰਕੇ ਪੁੱਛਿਆ — "ਕੜੀਨਰਸਪਈਆ ਅਜ ਕਲ ਕਿੱਥੇ ਹਨ ? ਉਹਨਾਂ ਦੀ ਕੋਈ ਖ਼ਬਰ ਹੈ ?"

"ਉਹ ਯਾਤਰਾ ਤੇ ਗਏ ਸਨ । ਅਜ ਕੱਲ ਕਿੱਥੇ ਹਨ ਕੋਈ ਖ਼ਬਰ ਨਹੀਂ । ਪਰ ਉਹਨਾਂ ਨੂੰ ਲੱਭਣ ਦੇ ਜਤਨ ਜਾਰੀ ਹਨ ।"

"ਜਾਰੀ ਰੱਖੋ, ਜਿੱਥੇ ਵੀ ਹੈ ਨੈਂ, ਲੱਭਕੇ ਲਿਆਉ । ਉਹ ਸਾਡੇ ਕਾਬੂ ਵਿੱਚ ਆ ਗਏ ਤਾਂ ਸਮਾਂ ਆਉਣ ਤੇ ਉਹਨਾਂ ਦਾ ਪ੍ਰਯੋਗ ਕੀਤਾ ਜਾ ਸਕਦਾ ਹੈ ।"

"ਕੜੀਨਰਸਪਈਆ ਭਾਵੇਂ ਸਾਡੇ ਹੱਥ ਆ ਵੀ ਜਾਣ, ਉਹ ਦੁਰਗ ਨਾਲ ਧ੍ਰੋਹ ਕਰਨ ਵਾਲਿਆਂ ਵਿੱਚੋਂ ਨਹੀਂ ।"

"ਉਹ ਸਾਡੇ ਹੱਥ ਆਉਣ ਤਾਂ ਸਹੀ, ਬਾਕੀ ਫਿਰ ਵੇਖਾਂਗੇ । ਦੁਰਗ ਜਾਣ ਵਾਲੇ ਵਕੀਲ ਨੂੰ ਨਰਸਪਈਏ ਦਾ ਪੁੱਤਰ ਜੀਂਦਾ ਹੈ ਕਿ ਭੰਗ ਪੀ ਪੀਕੇ ਮਰ ਗਿਆ ਹੈ, ਪਤਾ ਕਰਕੇ ਆਉਣ ਲਈ ਆਖੋ । ਦੁਰਗ ਵਿੱਚ ਸਾਡੇ ਹੱਥ ਆਉਣ ਵਾਲੀ ਉਹੋ ਇਕ ਕੜੀ ਏ — ਉਸਨੂੰ ਬਚਾਕੇ ਰੱਖਣਾ ਚਾਹੀਦਾ ਹੈ ।"

"ਠੀਕ ਏ, ਉਸਦਾ ਪੂਰਾ ਇੰਤਜ਼ਾਮ ਕਰਵਾ ਦਿੱਤਾ ਏ । ਮੈਂ ਕੋਈ ਗੱਲ ਵੀ ਨਹੀਂ ਭੁੱਲਿਆ । ਪੂਰਣੀਆ ਬੋਲਿਆ ।

"ਨਾਲੇ ਸਾਡੇ ਇਸ ਨਮਕਹਰਾਮ ਸਰਦਾਰਖ਼ਾਨ ਦੀ ਬੀਮਾਰੀ ਕਿਸੇ ਹੋਰ ਨੂੰ ਤਾਂ ਨਹੀਂ ਲੱਗ ਗਈ?"

"ਇਸ ਬਾਰੇ ਵੀ ਮੈਂ ਚੁਕੰਨਾ ਹਾਂ ।"

ਤੇਰੀਆਂ ਅੱਖਾਂ ਭਾਵੇਂ ਮੀਟੀਆਂ ਜਾਣ, ਕੋਈ ਡਰ ਨਹੀਂ ਤੇਰੀ ਅਕਲ ਖ਼ੁਦਾ

ਦੀ ਦਿੱਤੀ ਸਾਡੇ ਹੱਥ ਵਿੱਚ ਤਲਵਾਰ ਹੈ ।" ਕਹਿਕੇ ਪੂਰਣੀਏ ਦੀ ਪਿੱਠ ਥਾਪੜੀ ਹੈਦਰਅਲੀ ਨੇ ।

## 4

ਉਸ ਦਿਨ ਸਵੇਰੇ — ਦਿਨ ਚੜਦਿਆਂ ਹੀ ਰੰਗਈਏ ਦੁਆਰ ਤੇ ਖਲੋਕੇ ਦੜਵਾਈ ਨਾਲ ਦੂਰਬੀਨ ਫੜਕੇ ਹੈਦਰਅਲੀ ਦੇ ਡੇਰੇ ਵਿੱਚ ਹੋ ਰਹੀਆਂ ਯੁੱਧ ਦੀਆਂ ਤਿਆਰੀਆਂ ਨੂੰ ਧਿਆਨ ਨਾਲ ਵੇਖ ਰਿਹਾ ਸੀ ਤਾਂ ਚੱਪੇਚਾਵੜੀ ਦੇ ਦੜਵਾਈ ਸਨਪਰਸ਼ੂਰਾਮਨਾਇਕ ਨੂੰ ਉਸ ਪਾਸੇ ਯੁੱਧ ਦਾ ਕੋਈ ਚਿੰਨ੍ਹ ਨਾਂ ਦਿਸਿਆ । ਹੈਰਾਨ ਹੋਕੇ ਉਸ ਵੇਖਿਆ, ਹੈਦਰਅਲੀ ਦੇ ਡੇਰੇ ਵਲੋਂ ਸ਼ਾਂਤੀ ਸੂਚਕ ਸਫੈਦ ਝੰਡੇ ਨੂੰ ਫੜਕੇ ਇਕ ਘੋੜ ਸਵਾਰ ਅੱਗੇ ਵੱਧ ਰਿਹਾ ਸੀ — ਘੋੜ ਸਵਾਰ ਸੈਨਿਕਾਂ ਦੀ ਰਖਿਆ ਵਿੱਚ ਦੋ ਪਾਲਕੀਆਂ ਵੀ ਆਉਂਦੀਆਂ ਦਿਸੀਆਂ । "ਇਹ ਹੁਕਮ ਦੇ ਕੇ ਅੱਗੋਂ ਕੀ ਕਰਨਾਂ ਹੈ, ਪ੍ਰਧਾਨਮਤਰੀ ਦੀ ਚੌਂਕੀ ਤੋਂ ਹੁਕਮ ਲੈਕੇ ਆ ।" ਕਹਿਕੇ ਘੋੜਸਵਾਰ ਸੈਨਿਕ ਨੂੰ ਭੇਜਕੇ, ਹੌਲੀ ਹੌਲੀ ਦੁਰਗ ਵੱਲ ਆ ਰਹੀ ਉਸ ਟੋਲੀ ਨੂੰ ਖਲੋਤੇ ਵੇਖਦੇ ਰਹੇ । ਜਦੋਂ ਤਾਂਈ ਇਹ ਟੋਲੀ ਰੰਗਈਏ ਦੁਆਰ ਕੋਲ ਪੁੱਜੀ, ਪ੍ਰਧਾਨਮੰਤਰੀ ਵੱਲੋਂ ਹੁਕਮ ਵੀ ਆ ਗਿਆ — "ਨਵਾਬ ਵਲੋਂ ਆ ਰਹੇ ਵਕੀਲਾਂ ਦੇ ਰਾਹਦਾਰੀ ਪੱਤਹ ਵੇਖਕੇ ਉਹਨਾਂ ਨੂੰ ਅੰਦਰ ਭੇਜਿਆ ਜੇ । ਉਹਨਾਂ ਦੇ ਨਾਲ ਆਏ ਸੈਨਿਕਾਂ ਨੂੰ ਦੁਰਗ ਦੇ ਅੰਦਰ ਨਾਂ ਆਉਣ ਦੇਣਾ । ਉਹਨਾਂ ਦੇ ਹਥਿਆਰ ਲੈਕੇ ਉਹਨਾਂ ਨੂੰ ਨਜ਼ਰ ਬੰਦ ਕਰ ਦੇਣਾ । ਵਕੀਲ ਨਾਲ ਗੱਲ ਕਰਕੇ, ਨਾਇਕ ਹੋਰਾਂ ਲਈ ਲਿਆਂਦੇ ਪੱਤਰ ਤੋਂ ਇਲਾਵਾ ਜੇ ਕੁੱਛ ਹੋਰ ਉਹਨਾਂ ਕੋਲ ਹੋਵੇ ਤਾਂ ਵੱਸ ਕਰ ਲੈਣਾ । ਵਕੀਲਾਂ ਨੂੰ ਆਦਰ ਨਾਲ ਕੋਤਵਾਲ ਚਾਵੜੀ ਵਾਲਿਆਂ ਦੇ ਪਹਿਰੇ ਵਿੱਚ ਪ੍ਰਧਾਨਮੰਤਰੀ ਦੀ ਚੌਂਕੀ ਵਿੱਚ ਭੇਜ ਦੇਣਾ ।

ਪ੍ਰਧਾਨਮੰਤਰੀ ਦੀ ਚਾਵੜੀ ਤੋਂ ਹੁਕਮ ਆਉਣ ਤਕ, ਹੈਦਰਅਲੀ ਵਲੋਂ ਆਇਆਂ ਨੂੰ ਕਿਲੇ ਦੇ ਬਾਹਰ ਖਲੋਣ ਲਈ ਆਖਿਆ । ਹੁਕਮ ਆਉਣ ਤੋਂ ਬਾਅਦ, ਪੁੱਲ ਥੱਲੇ ਲਾਹਿਆ ਤੇ ਉਹਨਾਂ ਨੂੰ ਆਦਰ ਨਾਲ ਅੰਦਰ ਆਉਣ ਦਿੱਤਾ ਗਿਆ । ਘੋੜੇ ਤੇ ਆਏ ਸੈਨਿਕਾ ਦੇ ਹਥਿਆਰ ਲੈ ਕੇ ਪਾਲਕੀ ਵਿੱਚ ਆਏ ਨਵਾਬ ਦੇ ਪ੍ਰਤਿਨਿਧੀਆਂ ਨੂੰ ਪ੍ਰਧਾਨਮੰਤਰੀ ਦਾ ਹੁਕਮ ਦੱਸਿਆ ਤੇ ਉਹਨਾਂ ਨੂੰ ਕੋਤਵਾਲ ਚਾਵੜੀ ਵਾਲਿਆਂ ਦੇ ਪਹਿਰੇ ਵਿੱਚ ਪ੍ਰਧਾਨਮੰਤਰੀ ਦੀ ਚਾਵੜੀ ਵਿੱਚ ਭੇਜ ਦਿੱਤਾ ।

ਰਾਜਮਾਰਗ ਦੇ ਦੋਵੇਂ ਪਾਸੇ ਖਲੋਤੇ ਨਾਗਰਿਕ ਹੈਰਾਨ ਹੋਕੇ ਵੇਖ ਰਹੇ ਸਨ ਕਿ ਯੁੱਧ ਸਮੇਂ ਵਿੱਚ ਇਹ ਕੀ ਹੋ ਰਿਹਾ ਸੀ । ਉਹਨਾਂ ਦੇ ਵੇਖਦਿਆਂ ਹੀ ਵਕੀਲ ਦੀ ਪਾਲਕੀ ਪ੍ਰਧਾਨਮੰਤਰੀ ਦੀ ਚਾਵੜੀ ਕੋਲ ਪੁੱਜ ਗਈ । ਚਾਵੜੀ ਦੇ ਬਾਹਰ ਪਾਲਕੀ ਰੱਖ ਦਿੱਤੀ ਗਈ । ਪਹਿਰੇਦਾਰਾਂ ਨੇ ਪਾਲਕੀ ਵਾਹਕਾਂ ਨੂੰ ਆਪਣੇ ਕਬਜ਼ੇ ਵਿੱਚ ਲੈ

ਲਿਆ । ਚਾਵੜੀ ਦਾ ਮੁਨਸ਼ੀ ਆਕੇ ਵਕੀਲਾਂ ਨੂੰ ਪ੍ਰਧਾਨਮੰਤਰੀ ਹੋਰਾਂ ਕੋਲ ਲੈ ਗਿਆ ।

ਆਪਣੀ ਕੋਠੜੀ ਵਿੱਚ ਆਏ ਨਵਾਬ ਦੇ ਵਕੀਲਾਂ ਨੂੰ ਵੇਖਕੇ ਪ੍ਰਧਾਨਮੰਤਰੀ ਪਰਸ਼ੂਰਾਮਨਾਇਕ ਨੇ ਆਪਣੇ ਆਸਣ ਤੋਂ ਉਠਕੇ ਉਹਨਾਂ ਨੂੰ ਨਮਸਕਾਰ ਕੀਤੀ ।

"ਬੈਠੋ, ਮੈਂ ਪ੍ਰਧਾਨਮੰਤਰੀ ਪਰਸ਼ੂਰਾਮਨਾਇਕ ਹਾਂ । ਦੱਸੋ ਕਿਵੇਂ ਆਏ ਹੋ ?" ਉਹਨਾਂ ਦੇ ਬਹਿ ਜਾਣ ਤੋਂ ਮਗਰੋਂ ਬੈਠ ਕੇ ਪਰਸ਼ੂਰਾਮਨਾਇਕ ਨੇ ਕਿਹਾ ।

ਉਹਨਾਂ ਦੋਹਾਂ ਵਿੱਚੋਂ ਇੱਕ ਪਤਲਾ ਲੰਬਾ ਸੀ, ਉਸਦੇ ਗਲ ਚਿੱਟਾ ਕਮਰਬੰਦ ਸੀ ਤੇ ਸਿਰ ਤੇ ਜਰੀਦਾਰ ਪਗੜੀ । "ਮੈਂ ਮਾਨਵੀ ਸ੍ਰੀਨਿਵਾਸ ਰਾਏ ਹਾਂ, ਇਹ ਕਡੱਪਾ ਸੱਬਾਰਾਏ । ਅਸੀ ਨਵਾਬ ਦੇ ਵਕੀਲ । ਹਜ਼ੂਰ ਵੱਲੋਂ ਖੁਦ ਨਾਇਕ ਦੀ ਹਜ਼ੂਰੀ ਵਿੱਚ ਦੇਣ ਵਾਲਾ ਪੱਤਰ ਲੈ ਕੇ ਆਏ ਹਾਂ । ਇਸ ਲਈ ਆਪ ਉਹਨਾਂ ਨੂੰ ਮਿਲਣ ਦਾ ਸਮਾਂ ਨਿਸਚਿਤ ਕਰ ਦਿਉ ।"

"ਇਸ ਮੁਲਾਕਾਤ ਦਾ ਕਾਰਨ ਕੀ ਹੈ, ਮੈਂ ਜਾਣ ਸਕਦਾ ਹਾਂ । ਯੁੱਧ ਲਈ ਤਿਆਰ-ਬਰ-ਤਿਆਰ ਹੋ ਕੇ ਆਉਣ ਤੇ ਲੜਾਈ ਸ਼ੁਰੂ ਕਰ ਲੈਣ ਤੋਂ ਬਾਅਦ ਨਵਾਬ ਹੋਰਾਂ ਦਾ ਪੱਤਰ ਭੇਜਣ ਦਾ ਕੀ ਕਾਰਨ ਹੈ ?"

"ਯੁੱਧ-ਸਨੇਹ-ਵੱਡਿਆਂ ਦੀ ਮਰਜ਼ੀ ਤੇ ਹੈ — ਅਸੀ ਤਾਂ ਹੁਕਮਵਜਾਉਣ ਵਾਲੇ ਚਾਕਰ ਹਾਂ । ਨਵਾਬ ਸਾਹਿਬ ਦਾ ਹੁਕਮ ਹੋਇਆ ਇਥੇ ਆ ਗਏ, ਅੱਗੋਂ ਨਾਇਕ ਹੋਰਾਂ ਦਾ ਜੋ ਹੁਕਮ ਹੋਵੇਗਾ, ਉਹਨਾਂ ਨੂੰ ਪੁਚਾ ਦਿਆਂਗੇ । ਅੱਗੋਂ ਤੁਸੀ ਜੋ ਆਖੋਗੇ ਉਹ ਸੁਣ ਲਵਾਂਗੇ ।"

ਜਿੰਨਾ ਲੰਮਾ ਉਨਾਂ ਹੀ ਮੋਟਾ — ਕੱਡਪਾ ਸੁੱਬਾ ਰਾਏ ਕਹਿਕੇ ਜਿਸਦਾ ਪਰਿਚਯ ਦਿੱਤਾ, ਉਹ ਕਹਿਣ ਲੱਗਾ ।

"ਖਲੋਤੇ ਪੈਰੀਂ ਮਹਾਂਸਵਾਮੀ ਨੂੰ ਮਿਲਣਾ ਬੜਾ ਔਖਾ ਹੈ । ਇਸ ਵੇਲੇ ਉਹ ਪਤਾ ਨਹੀਂ ਕਿੱਥੇ ਹੋਣਗੇ । ਸਾਡੇ ਬੰਦੇ ਤੁਹਾਡਾ ਰਹਿਣ ਦਾ ਇੰਤਜ਼ਾਮ ਕਰ ਦਿੰਦੇ ਹਨ । ਤੁਸੀ ਅਰਾਮ ਕਰੋ । ਜਲਦੀ ਦਾ ਕੰਮ ਹੈ ਤਾਂ ਅਜ ਦੁਪਹਿਰੇ ਨਹੀਂ ਤਾਂ ਕਲ ਸਵੇਰੇ ਤੁਹਾਨੂੰ ਮਹਾਂਸਵਾਮੀ ਨਾਲ ਮਿਲਾਉਣ ਦਾ ਇੰਤਜ਼ਾਮ ਕਰਾਵਾਂਗੇ । ਤੁਸੀ ਉਦੋਂ ਤਾਂਈ ਸਾਡੇ ਅਤਿਥੀ ਬਣ ਕੇ ਰਹੋ । ਤੁਸੀ ਆਪਣਾ ਵਿਹਲਾ ਸਮਾਂ ਦੱਸੋ ।" ਪ੍ਰਧਾਨ ਮੰਤਰੀ ਨੇ ਕਿਹਾ ।

ਨਮਰਤਾਪੂਰਨ ਪਰ ਕਰੜੀ ਅਵਾਜ਼ ਵਿੱਚ ਕਿਹਾ : ਜੋ ਵੀ ਹੋਵੇ ਅਸੀਂ ਆਪਣੇ ਕੰਮ ਲਈ ਆਏ ਹਾਂ । ਤੁਹਾਨੂੰ ਜਿਵੇਂ ਠੀਕ ਲੱਗੇ ਤੁਸੀ ਉਸ ਤਰ੍ਹਾਂ ਹੀ ਕਰੋ । ਤੁਹਾਡੀ ਗੱਲ ਸੁਣਕੇ ਹੀ ਆਉਣ ਦਾ ਸਾਨੂੰ ਹੁਕਮ ਹੋਇਆ ਹੈ ।

"ਤੁਹਾਡੇ ਤਰ੍ਹਾਂ ਮੈਂ ਪਰਾਧੀਨ ਹਾਂ । ਤੁਸੀ ਅਰਾਮ ਕਰੋ । ਸਾਡੀ ਚਾਵੜੀ ਵਾਲੇ ਤੁਹਾਡੇ ਅਰਾਮ ਦਾ ਪੂਰਾ ਇੰਤਜ਼ਾਮ ਕਰ ਦੇਣਗੇ । ਖਾਣ ਪੀਣ ਵਿੱਚ ਜੇ ਕੋਈ ਖ਼ਾਸ ਨੇਮ-ਨਿਸ਼ਠਾ ਹੈ ਤਾਂ ਦਸ ਦਿਉ । ਉਸਦਾ ਵੀ ਇੰਤਜ਼ਾਮ ਕਰਾ ਦਿੱਤਾ ਜਾਵੇਗਾ । ਦੁਸ਼ਮਨ ਦਾ ਘਰ ਨਾਂ ਸਮਝੋ । ਜਿੰਨਾ ਚਿਰ ਤੁਸੀ ਇੱਥੇ ਹੋ, ਸਾਡੇ ਮਹਿਮਾਨ ਹੋ,

ਕੋਈ ਸੰਕੋਚ ਨਾ ਕਰੋ । ਮੈਂ ਜਿੰਨਾਂ ਜਲਦੀ ਹੋ ਸਕਿਆ ਤੁਹਾਡਾ ਕੰਮ ਕਰਵਾਉਣ ਦੀ ਕੋਸ਼ਿਸ਼ ਕਰਾਂਗਾ ।" ਕਹਿਕੇ ਤਾੜੀ ਮਾਰਕੇ ਬਾਹਰ ਖਲੋਤੇ ਨੌਕਰ ਨੂੰ ਬੁਲਾਇਆ —

"ਸਾਡੀ ਚਾਵੜੀ ਦੇ ਦੋਨੋਂ ਬ੍ਰਾਹਮਣ ਮੁਨਸ਼ੀਆਂ ਨੂੰ ਬੁਲਾਕੇ ਲੈ ਆਉ ।" ਪਰਸ਼ੂਰਾਮ-ਨਾਇਕ ਨੇ ਹੁਕਮ ਦਿੱਤਾ ।

ਪਰਸ਼ੂਰਾਮਨਾਇਕ ਦੇ ਹੁਕਮ ਅਨੁਸਾਰ ਆਏ ਦੋ ਮੁਨਸੀਆਂ ਵਿੱਚੋਂ ਇਕ ਸ੍ਰੀਪਤੀ ਰਾਏ ਸੀ ।

ਪਿਛਲੇ ਪ੍ਰਧਾਨਮੰਤਰੀ ਦਾ ਪੁੱਤਰ ਹੋਣ ਕਰਕੇ ਬਿਨਾਂ ਕੰਮ ਤਨਖ਼ਾਹ ਲੈਣ ਵਾਲਾ, ਕੰਮ ਵੇਲੇ ਚੱਕਰ, ਖਾਣ ਵੇਲੇ ਹਾਜਰ । ਚਾਵੜੀ ਦੇ ਨੌਕਰਾਂ ਵਿੱਚ ਇਹ ਮਜ਼ਾਕ ਬਣਿਆ ਹੋਇਆ ਸੀ । ਨਵਾਬ ਦੇ ਵਕੀਲਾਂ ਦੀ ਜ਼ਿੰਮੇਵਾਰੀ ਲਈ ਆਏ ਨੂੰ ਵੇਖਕੇ ਪਰਸੂਰਾਮਨਾਇਕ ਨੂੰ ਥੋਹੜੀ ਨਿਰਾਸ਼ਾ ਹੋਈ ਤੇ ਗੁੱਸਾ ਵੀ ਆਇਆ । ਸ੍ਰੀਪਤੀ ਰਾਏ ਨਾਲ ਆਏ ਨੂੰ ਕਹਿਣ ਲੱਗੇ "ਵੈਂਕਟਕ੍ਰਿਸਣਈਆ ਹੋਰ ਕੋਈ ਨਹੀਂ ਸੀ ਰਹਿ ਗਿਆ, ਇਸਨੂੰ ਨਾਲ ਲੈ ਆਇਐ ?" ਕੁੜ੍ਹੱਤਣ ਭਰੀ ਅਵਾਜ਼ ਵਿੱਚ ਬੋਲੇ ।

"ਬਾਕੀਆਂ ਨੂੰ ਬੜਾ ਕੰਮ ਸੀ, ਸ੍ਰੀਪਤਰਾਏ ਦਾ ਤਾਂ ਤੁਹਾਨੂੰ ਪਤਾ ਹੀ ਹੈ, ਸਾਰਾ ਕੰਮ ਤਾਂ ਮੈਂ ਹੀ ਕਰਨਾ । ਇਹ ਤਾਂ ਬਸ ਮੇਰੇ ਨਾਲ ਹੀ ਰਹਿੰਦੈ ।" ਵੈਂਕਟਕ੍ਰਿਸ਼ਣਈਆ ਕਹਿਣ ਲੱਗਾ :

"ਨਾਲ ਰਹਿਣਾ ਹੀ ਬਥੇਰਾ ਨਹੀ ਨਾਂ, ਜੋ ਕੰਮ ਦਸ ਰਿਹਾਂ, ਉਹ ਹੁਸਿਆਰੀ ਤੇ ਧਿਆਨ ਨਾਲ ਕਰਨਾ । ਨਵਾਬ ਦੇ ਵਕੀਲਾਂ ਦੀ ਦੇਖ਼ਰੇਖ ਵਿੱਚ ਕੋਈ ਕਸਰ ਰਹਿ ਗਈ ਤਾਂ ਤੇਰੇ ਕਾਰਨ ਸਾਡੀ ਬਦਨਾਮੀ ਹੋ ਜਾਵੇਗੀ । ਇਹਨਾਂ ਨੂੰ ਸਾਡੇ ਅਤਿਥੀਗ੍ਰਹਿ ਵਿੱਚ ਲੈ ਜਾਉ । ਜੋ ਚਾਹੀਦਾ ਹੋਵੇ ਉਸਦਾ ਬੰਦੋਬਸਤ ਕਰੋ ਉਹਨਾਂ ਦੋਹਾਂ ਨੂੰ ਚਿਤਾਵਨੀ ਦੇ ਕੇ ਭੇਜਣ ਤੋਂ ਬਾਅਦ ਵਕੀਲ ਵਲ ਮੁੜਕੇ ਬੋਲੇ ਨਵਾਬ ਦਾ ਪਤੱਰ ਮੈਨੂੰ ਦਿਉਗੇ ਯਾ ਮਹਾਂਸਵਾਮੀ ਨੂੰ ਹੀ ਦਿਉਂਗੇ ।"

"ਖ਼ੁਦ ਰਾਜਾ ਸਾਹਿਬ ਨੂੰ ਵਿਸਥਾਰ ਸਹਿਤ ਦੱਸਣ ਦਾ ਹੁਕਮ ਹੋਇਆ ਹੇ ।" ਮਾਨਵੀ ਸ਼੍ਰੀਨਿਵਾਸਰਾਏ ਬੋਲੇ ।

"ਠੀਕ ਏ, ਪ੍ਰਭੂ ਦੇ ਸੁਨਣ ਵਾਲੀ ਗੱਲ ਹੈ ਤਾਂ ਆਪਣੇ ਮਨ ਵਿੱਚ ਹੀ ਰੱਖੋ । ਜਿਵੇਂ ਤੁਹਾਨੂੰ ਹੁਕਮ ਹੋਇਐ ਉਵੇਂ ਕਰੋ । ਤੁਸੀ ਹੁਣ ਅਤਿਥੀਗ੍ਰਹਿ ਵਿੱਚ ਪਧਾਰੋ । ਪ੍ਰਭੂ ਦੇ ਦਰਸ਼ਨ ਹੋਣ ਤੋਂ ਬਾਦ ਮੈਂ ਆ ਕੇ ਤੁਹਾਨੂੰ ਮਿਲਾਂਗਾ ।" ਕਹਿ ਕੇ ਨਮਸਕਾਰ ਕਰਕੇ ਉਹਨਾਂ ਦੋਹਾਂ ਨੂੰ ਬਾਹਰ ਛੱਡਣ ਲਈ ਆਏ ।

ਉਹਨਾਂ ਦੀ ਦੇਖ਼ਭਾਲ ਕਰਨ ਵਾਲੇ ਮੁਨਸ਼ੀਆਂ ਨੂੰ ਕਿਹਾ, "ਇਹਨਾਂ ਨੂੰ ਅਤਿਥੀ ਗ੍ਰਹਿ ਵਿੱਚ ਲੈ ਜਾਓ ।" ਉਹਨਾਂ ਦੇ ਅਖੋਂ ਉਹਲੇ ਹਣ ਤਕ ਬੂਹੇ ਦੇ ਕੋਲ ਖਲੋਤੇ ਰਹੇ। ਫ਼ਿਰ ਨੌਕਰ ਨੂੰ ਬੁਲਾਕੇ ਬੋਲੇ "ਹੁਣੇ ਹੀ ਕਾਸਣਾਨਾਇਕ ਨੂੰ ਦਸ ਕੇ ਆਉ ਕਿ ਨਵਾਬ ਦੇ ਵਕੀਲ ਸਾਡੇ ਅਤਿਥੀਗ੍ਰਹਿ ਵਿੱਚ ਹਨ ।"

ਰਾਜ ਪ੍ਰਤਿਨਿਧੀਆਂ ਲਈ ਉੱਚਿਤ ਢੰਗ ਨਾਲ ਸਜਾਏ ਅਤਿਥੀਗ੍ਰਹਿ ਵਿੱਚ ਦੋਨਾਂ

ਵਕੀਲਾਂ ਨੂੰ ਲਿਜਾਉਣ ਤੋਂ ਬਾਦ ਵੈਂਕਟ ਕ੍ਰਿਸਣੀਆ ਬੋਲਿਆ, "ਤੁਸੀਂ ਮੂੰਹ ਹੱਥ ਧੋ ਲਵੋ, ਗਰਮ ਪਾਣੀ ਹੈ । ਉਸਤੋਂ ਬਾਦ ਤੁਹਾਡੇ ਖਾਣ ਪੀਣ ਲਈ ਦੁੱਧ, ਸ਼ਰਬਤ ਜੋ ਵੀ ਤੁਸੀਂ ਹੁਕਮ ਕਰੋ ।"

"ਦੁੱਧ ਸ਼ਰਬਤ ਤਾਂ ਪੀਂਦੇ ਰਹਾਂਗੇ, ਪਹਿਲਾਂ ਅਸੀਂ ਨਹਾਉਣਾ ਹੈ । ਪੂਜਾ ਕਰਨੀ ਹੈ । ਕਾਹਲੀ ਵਿੱਚ ਟੁਰੇ ਇਸ ਲਈ ਲਿਆਉਣਾ ਹੀ ਭੁੱਲ ਗਏ । ਤੁਹਾਨੂੰ ਕੋਈ ਤਕਲੀਫ਼ ਨਾਂ ਹੋਵੇ ਤਾਂ ਕਿਸੇ ਵੈਸਨੂੰ ਦੇ ਘਰੋਂ ਥੋਹੜਾ ਜਿਹਾ ਗੋਪੀ ਚੰਦਨ ਤੇ ਮੁਦਰਕੇ ਪੇਟੀ ਮੰਗਾਂਵਾ ਦਿਉ ਤਾਂ ਬੜੀ ਮਿਹਰਬਾਨੀ ਹੋਵੇਗੀ । ਸੁੱਬਾ ਰਾਏ ਨੂੰ ਪੁਛੋ, ਉਹਨਾਂ ਨੂੰ ਕੁੱਝ ਚਾਹੀਦੈ ?" ਮਾਨਵੀ ਸ੍ਰੀਨਿਵਾਸ ਰਾਏ ਬੋਲੇ ।

ਨਵਾਬ ਦੇ ਵਕੀਲ ਨੇ ਗੋਪੀਚੰਦਨ ਤੇ ਮੁਦਰਕੇ ਪੇਟੀ ਮੰਗੀ ਸੀ । ਵੈਂਕਟਕ੍ਰਿਸ਼ਣਈਆ ਸੋਚੀਂ ਪੈ ਗਿਆ ਤੇ ਫਿਰ ਬੋਲਿਆ, "ਮੈਂ ਤਾਂ ਸਮਾਰਥ ਹਾਂ, ਮੇਰੇ ਕੋਲ ਕੋਈ ਨਹੀਂ । ਮੇਰੇ ਨਾਲ ਵਾਲਾ ਸ੍ਰੀਪਤੀ ਰਾਏ ਮਾਧਵ ਹੈ, ਉਸ ਕੋਲ ਹੋਇਆ ਤਾਂ ਲਿਆ ਦਿੰਨਾ ।" ਕਹਿ ਕੇ ਬਾਹਰ ਚਲਾ ਗਿਆ । ਨੌਕਰਾਂ ਨੂੰ ਕੋਈ ਕੰਮ ਦਸ ਰਹੇ ਸ੍ਰੀਪਤੀ ਰਾਏ ਨੂੰ ਪੁੱਛਣ ਲੱਗਾ, "ਨਵਾਬ ਦੇ ਵਕੀਲ ਹੁਰਾਂ ਨੂੰ ਗੋਪੀਚੰਦਨ ਤੇ ਮੁਦਰਕੇ ਪੇਟੀ ਚਾਹੀਦੀ ਹੈ, ਤੇਰੇ ਘਰ ਹੈ ਕਿ ਪਤਨੀ; ਦੇ ਮੰਗਲਸੂਤਰ ਨਾਲ ਉਹ ਵੀ ਰੰਡੀਆਂ ਨੂੰ ਦਾਨ ਕਰ ਦਿਤੇ ਨੇ ?" "ਪਤਨੀ ਨੂੰ ਰੋਟੀ ਖੁਆ ਨਹੀਂ ਸਕਦਾ, ਮੈਨੂੰ ਰੰਡੀਆਂ ਦੀ ਕੀ ਖਬਰ । ਮੇਰੀ ਨੀਤੀ ਭਾਂਵੇ ਮਾੜੀ ਹੋਵੇ ਪਰ ਜਾਤ ਨਹੀਂ ਛੱਡੀ । ਮੁਦਰਕੇ, ਗੋਪੀਚੰਦਨ ਹੁਣੇ ਲਿਆਇਆ ।" ਜੁਆਬ ਦੇ ਕੇ ਸ੍ਰੀਪਤ ਰਾਏ ਆਪਣੇ ਘਰ ਵਲ ਚਲਾ ਗਿਆ ।

"ਉਹ ਅੱਜ ਹੀ, ਹੁਣੇ ਹੀ ਚਾਹੀਦੈ ਨੇ, ਕਲ ਨਹੀਂ; ਰਾਹ ਵਿਚ ਮੱਲ ਸ਼ਾਲਾ ਕੋਲ ਕਬੂਤਰਾਂ ਦਾ ਖੇਲ ਨਾਂ ਵੇਖਣ ਖਲੋ ਜਾਂਈ ।" ਵੈਂਕਟਕ੍ਰਿਸ਼ਣਈਏ ਨੇ ਕਿਹਾ ।

ਉਹਨਾ ਦੋਹਾਂ ਦੀਆਂ ਗੱਲਾਂ ਬਾਹਰ ਆਏ ਮਾਨਵੀ ਸ੍ਰੀਨਿਵਾਸ ਨੇ ਸੁਣ ਲਈਆਂ ।

"ਆਪਣੇ ਸਹਿਯੋਗੀ ਬਾਰੇ ਤੇਰੀ ਕੋਈ ਚੰਗੀ ਰਾਇ ਨਹੀਂ ਜਾਪਦੀ ।" ਬੋਲੇ, "ਚੰਗੀ ਰਾਇ ਯਾਂ ਭੈੜੀ ਰਾਇ–ਰਾਇ ਹੀ ਕੋਈ ਨਹੀਂ । ਪਹਿਲੇ ਪ੍ਰਧਾਨਮੰਤਰੀ ਦਾ ਪੁਤਰ ਚਾਵੜੀ ਵਿੱਚ ਵਿਹਲਾ ਬਹਿ ਕੇ ਖਾਂਦਾ ਏ ।" ਸ੍ਰੀਪਤੀ ਰਾਏ ਬਾਰੇ ਕੋਈ ਸਕਾਇਤ ਲਾਉਣ ਲੱਗੇ ਸ੍ਰੀ ਵੈਂਕਟ ਕ੍ਰਿਸ਼ਣੀਏ ਨੂੰ ਝੱਟ ਹੀ ਸੋਝ ਆ ਗਈ ਕਿ ਉਹ, ਕਿਸ ਨਾਲ ਗੱਲ ਕਰ ਰਿਹਾ ਸੀ । ਗੱਲ ਵਿਚਕਾਰੋਂ ਹੀ ਕੱਟਕੇ ਬੋਲ ਪਿਆ, "ਇਹ ਸਾਡੇ ਦੋਹਾਂ ਵਿੱਚਕਾਰ ਨੋਕ ਝੋਕ ਰੋਜ਼ ਹੀ ਚਲਦੀ ਰਹਿੰਦੀ ਹੈ ।" ਕਹਿ ਕੇ ਉਥੋਂ ਚਲਾ ਗਿਆ । "ਤੁਹਾਡੇ ਪਿਆਰ ਦਾ ਵਿਸ਼ਾ ਮੈਨੂੰ ਕੀ ?" ਕਹਿ ਕੇ ਮਾਨਵੀ ਸ੍ਰੀਨਿਵਾਸ ਰਾਏ ਉਥੋਂ ਚਲਾ ਗਿਆ ।

ਉਸ ਦਿਨ ਦੁਪਹਿਰੇ ਸਭਾ ਵਿੱਚ ਨਾਇਕ, ਪ੍ਰਧਾਨ ਮੰਤਰੀ ਪਰਸੂਰਾਮ ਨਾਇਕ, ਸਾਹਿਬਜ਼ਾਦਾ ਭਰਮੱਣਨਾਇਕ, ਤੇ ਹੋਰ ਅਤਿਅੰਤ ਨਜ਼ਦੀਕੀ ਦੜਵਾਈਆਂ ਤੇ ਸੰਬੰਧੀਆਂ

ਨਾਲ ਨਵਾਬ ਦੇ ਵਕੀਲਾਂ ਦੀ ਭੇਟ ਦਾ ਮੌਕਾ ਮਿਲਿਆ ਤੇ ਨਵਾਬ ਦੀ ਸੁਖਸਾਂਦ ਦੀ ਖ਼ਬਰ ਪੁੱਛੀ ।

"ਸਾਨੂੰ ਦੱਸਣ ਲਈ ਨਵਾਬ ਸਾਹਿਬ ਨੇ ਤੁਹਾਡੇ ਰਾਹੀਂ ਕੋਈ ਖ਼ਬਰ ਭੇਜੀ ਹੈ । ਪ੍ਰਧਾਨਮੰਤਰੀ ਪਰਸ੍ਰੂਰਾਮ ਨਾਇਕ ਨੇ ਸਾਨੂੰ ਦਸਿਆ ਹੈ । ਉਸਦਾ ਵਿਸ਼ਾ ਕੀ ਹੈ, ਦਸੋ ?" ਬੜੇ ਗੰਭੀਰ ਢੰਗ ਨਾਲ ਬੋਲੇ । "ਦੱਸ ਰਹੇ ਹਾਂ, ਪਰ ਉਹ ਸਾਡੀ ਗੱਲ ਨਹੀਂ, ਨਵਾਬ ਹੋਰਾਂ ਨੇ ਜਿਵੇਂ ਸਾਨੂੰ ਕਿਹਾ, ਉਵੇਂ ਦੱਸ ਰਹੇ ਹਾਂ, ਇਸ ਨਾਲ ਜੇ ਆਪ ਨੂੰ ਕੋਈ ਅਸਤੁੰਸ਼ਟਤਾ ਹੋਵੇ ਤਾਂ ਉਸਨੂੰ ਸਾਡੀ ਗੱਲ ਨਾਂ ਸਮਝਣਾ ।' ਮਾਨਵੀ ਸ੍ਰੀ ਨਿਵਾਸ ਰਾਏ ਬੋਲੇ ।

"ਸਮਝ ਗਏ, ਜ਼ਬਾਨ ਤੁਹਾਡੀ ਹੈ. ਗੱਲ ਨਵਾਬ ਸਾਹਿਬ ਦੀ, ਬੋਲੋ ਉਹ ਕੀ ਹੈ ?"

"ਤੁਹਾਡੀ ਇਹ ਗੱਲ ਸੁਣਕੇ ਸਾਨੂੰ ਬੜੀ ਖੁਸ਼ੀ ਹੋਈ । ਸੁੱਬਾਰਾਏ ਨਵਾਬ ਹੋਰਾਂ ਦੀ ਗੱਲ, ਰਾਜਾ ਸਾਹਿਬ ਨੂੰ ਦਸੋ" । ਕਹਿ ਕੇ ਆਪਣੇ ਕੋਲ ਬੈਠੇ । ਕੜੱਪਾ ਸੁੱਬਾਰਾਏ ਵੱਲ ਮਾਨਵੀ ਸ੍ਰੀਨਿਵਾਸ ਰਾਏ ਨੇ ਵੇਖਿਆ ।

ਸੁੱਬਾਰਾਏ ਉੱਠ ਖਲੋਤਾ ਤੇ ਹੱਥ ਜੋੜ ਕੇ ਬੋਲਿਆ—

"ਤੁਹਾਡੀ ਹਜ਼ੂਰੀ ਵਿੱਚ ਜੰਗ ਬਹਾਦਰ ਹੈਦਰਅਲੀ ਖਾਨ ਸਾਹਿਬ ਸਰਬਅਧਿਕਾਰੀ ਸ੍ਰੀ ਰੰਗਪੱਟਣ ਦਾ ਹੁਕਮ ਹੋਇਆ—ਚਿਤਰਦੁਰਗ ਸਿੰਘਾਸਨ ਅਧਿਕਾਰ ਰਾਜਾ ਮਦਕਰੀਨਾਇਕ ਨੂੰ ਸਲਾਮ—ਸਾਨੂੰ ਤੁਹਾਡੇ ਨਾਲ ਮੁਲਾਕਾਤ ਕਰਨ ਦੀ ਬੜੀ ਖਾਹਿਸ ਸੀ । ਦੋ ਦੋ ਵਾਰ ਚਿੱਠੀ ਭੇਜੀ ਪਰ ਤੁਸੀਂ ਨਹੀਂ ਆਏ । ਘੜੀ ਘੜੀ ਬੀਮਾਰੀ ਦਾ ਬਹਾਨਾਂ ਲਿਖਕੇ ਭੇਜਦੇ ਰਹੇ । ਇਸ ਲਈ ਸਾਨੂੰ ਫੌਜ ਲੈ ਕੇ ਆਉਣਾ ਪਿਆ । ਐਤਕੀਂ ਜ਼ਰੂਰ ਮਿਲਣ ਲਈ ਆਉ ।"

"ਅੱਜ ਤਾਂਈ ਤੁਹਾਡੇ ਕਰਕੇ ਹੀ ਅਸੀਂ ਲਸਕਰ ਜਮਾ ਕਰਦੇ ਰਹੇ ਹਾਂ । ਇਸ ਦਾ ਖਰਚ ਛੇ ਲੱਖ ਵਰਾਹ ਹੈ । ਇਹ ਨਕਦ ਦਿੱਤਾ ਜਾਵੇ ।

ਸਾਹਿਬਜ਼ਾਦੇ ਤੇ ਆਪਣੇ ਭਰਾ ਪਰਸੂਰਾਮਨਾਇਕ ਨਾਲ ਕੁੱਝ ਫੌਜ ਦੇ ਕੇ ਭੇਜ ਦਿਉ । ਇਹ ਤਿੰਨੇ ਗੱਲਾਂ ਮੰਨ ਲਵੋ ਤਾ ਅਸੀਂ ਫੌਜਾਂ ਲੈ ਕੇ ਇਥੋਂ ਕੂਚ ਕਰ ਜਾਵਾਂਗੇ । ਇਸ ਨਾਲ ਸਨੇਹ ਵਧੇਗਾ । ਨਹੀਂ ਤਾ ਤੁਹਾਡੇ ਕਿਲੇ ਨੂੰ ਤੋਪਾਂ ਨਾਲ ਉਡਾ ਦਿਆਂਗੇ ।" ਇਹ ਖਾਵੰਦ ਦਾ ਹੁਕਮ ਹੈ. ਤੁਸੀਂ ਵੀ ਖਾਵੰਦ ਹੋ । ਜੋ ਹੁਕਮ ਦਿਉਗੇ, ਉਵੇਂ ਕਰਾਂਗੇ ।" ਤੋਤੇ ਵਾਂਗ ਰਟਿਆ ਹੋਇਆ ਪਾਠ ਬਿਨਾਂ ਕਿਸੇ ਹਾਵ ਭਾਵ ਦੇ ਬੋਲ ਦਿੱਤਾ ਕੱਡਾ ਰਾਏ ਨੇ ।

ਨਵਾਬ ਦੀ ਹੰਕਾਰ ਭਰੀ ਮੁਖਵਾਣੀ ਕਡੱਪਾਰਾਏ ਕੋਲੋਂ ਸੁਣਕੇ, ਸਭਾ ਵਿੱਚ ਬੈਠਿਆਂ ਦੇ ਮੂੰਹ ਤੇ ਗੁੱਸਾ, ਅੱਖਾਂ ਵਿਚੋਂ ਚੰਗਿਆੜੇ ਭੜਕ ਪਏ, ਹੱਥ ਕਮਰ ਤੇ ਤਲਵਾਰਾਂ ਵੱਲ ਚਲੇ ਗਏ ।

ਇਹ ਗੱਲ ਸੁਣਕੇ ਮਦਕਰੀਨਾਇਕ ਦੀਆਂ ਅੱਖਾਂ ਭੱਠੀ ਵਿੱਚ ਬਲਦੀ ਅੱਗ ਵਾਂਗ ਦਹਿਕ ਉਠੀਆਂ । ਮਨ ਅੰਦਰ ਕ੍ਰੋਧ ਦੀ ਅਗਨੀ ਭੜਕ ਉਠੀ, ਪਰ ਮੁਖ ਭਾਵ

ਤੇ ਗੱਲਾਂ ਵਿੱਚ ਪ੍ਰਗਟ ਕੀਤੇ ਬਿਨਾਂ, ਤੀਰ ਚਲਾਉਣ ਤੋਂ ਪਹਿਲਾਂ ਖਿੱਚੀ ਕਮਾਨ ਵਰਗੀ ਅਵਾਜ਼ ਵਿੱਚ ਬੋਲੇ ।

"ਤੁਹਾਡੇ ਨਵਾਬ ਹੋਰੀਂ ਮਹਾਨ ਹਨ, ਸਾਡੇ ਤੇ ਉਹਨਾਂ ਨੂੰ ਬੜਾ ਅਪਾਰ ਪ੍ਰੇਮ ਹੈ । ਸਾਡੇ ਲਈ ਜੋ ਸਨੇਹ ਉਹਨਾਂ ਦੇ ਮਨ ਵਿੱਚ ਹੈ, ਉਸਦਾ ਕੋਈ ਮੁਕਾਬਲਾ ਨਹੀਂ । ਤੁਹਾਡੇ ਨਵਾਬ ਨੂੰ ਅਸੀਂ ਬਿਦਨੂਰ ਬੰਕਾਪੁਰ ਸਵਨੂਰ ਜਿੱਤਕੇ ਦਿਤੇ, ਅਵਨੱਟੀ ਦੇ ਜੰਗਲ ਵਿਚ ਤੁਹਾਡੇ ਨਵਾਬ ਨੇ ਸਾਡੇ ਅਜਨਮ ਵੈਰੀ ਹਰਪੱਨ ਹੱਲੀ, ਰਾਏਦੁਰਗ ਵਾਲਿਆਂ ਨੂੰ ਸਾਡੇ ਇਲਾਕੇ ਦੇ ਦੋ ਪਿੰਡ ਦਾਨ ਦੇ ਦਿੱਤੇ । ਦੁਨੀਆਂ ਵਿੱਚ ਸਾਨੂੰ ਅਜਿਹਾ ਮਿੱਤਰ ਕਿੱਥੋਂ ਲੱਭਣਾ ਹੈ ? ਅਸੀਂ ਸਚਮੁਚ ਉਹਨਾਂ ਦੇ ਕ੍ਰਿਤੱਗ ਹਾਂ । ਤੁਹਾਡੇ ਨਵਾਬ ਸਾਹਿਬ ਨੇ ਦੋ ਤਿੰਨ ਵਾਰੀ ਸਾਨੂੰ ਬੰਦੀ ਬਨਾਉਣ ਲਈ ਬਨਾਵਟੀ ਪ੍ਰੇਮ ਦੇ ਪੱਤਰ ਲਿਖੇ । ਉਹ ਵੀ ਤੁਹਾਡੇ ਨਵਾਬ ਦਾ ਸਾਡੇ ਤੇ ਬੜਾ ਵੱਡਾ ਉਪਕਾਰ ਹੈ । ਮੈਸੂਰ ਰਾਜ ਦੇ ਰਾਜੇ ਨੇ ਤੁਹਾਡੇ ਨਵਾਬ ਤੇ ਭਰੋਸਾ ਕੀਤਾ, ਉਸ ਲਈ ਅੱਜ ਤਾਂਈ ਹੰਝੂ ਵਹਾ ਰਿਹਾ ਹੈ । ਚਨਾਬਸਵਾਨਾਇਕ ਨੇ ਭਰੋਸਾ ਕੀਤਾ, ਉਸਦਾ ਨਤੀਜਾ ਉਹ ਕਬਾੜਦੁਰਗ ਦੇ ਹਨੇਰੇ ਵਿੱਚ ਪਿਆ ਹੈ । ਗੁੱਤੀ ਦੇ ਮੁਰਾਰੀਰਾਉ ਨੇ ਭਰੋਸਾ ਕੀਤਾ. ਉਹ ਵੀ ਕਬਾੜਦੁਰਗ ਵਿੱਚ ਕੈਦ ਇਸਨੂੰ ਯਾਦ ਕਰ ਰਿਹਾ ਹੈ ।"

ਬੜੇ ਮਹਾਨ ਹਨ ਤੁਹਾਡੇ ਨਵਾਬ, ਭਰੋਸਾ ਕਰਨ ਵਾਲਿਆਂ ਦਾ ਉਧਾਰ ਕਰਨ ਵਾਲੇ । ਉਹਨਾਂ ਦੇ ਗੁਣ ਨੰਜਰਾਜਾ, ਦੇਵਰਾਜ, ਖੰਡੇਰਾਉ ਕੋਲੋਂ ਸੁਨਣੇ ਚਾਹੀਦੇ ਹਨ । ਹਰ ਰੋਜ਼ ਗੁੱਤੀ ਕੋਟੇ ਦੀਆਂ ਵੇਸਵਾਵਾਂ ਪੱਟਣ ਦੀਆ ਗਲੀਆ ਵਿੱਚ ਨਵਾਬ ਦੇ ਪਰਤਾਪ ਦੇ ਗੀਤ ਗਾ ਰਹੀਆਂ ਹਨ ।

ਜ਼ਬਾਨ ਦੇ ਮਿੱਠੇ, ਪਰ ਦਿਲ ਵਿੱਚ ਜ਼ਹਿਰ ਭਰਿਆ ਹੋਇਆ ਇਹ ਹੈਦਰਅਲੀ ਹਨ । ਸਭੋ ਦਿਸਾਵਾਂ ਵਿੱਚ ਉਹੰਨਾਂ ਦਾ ਕੀਰਤੀ ਪਰਤਾਪ ਗੂੰਜ ਰਿਹਾ ਹੈ । ਉਹਨਾਂ ਤੇ ਅਸੀਂ ਭਰੋਸਾ ਨਾਂ ਕਰੀਏ ?

ਭਰੋਸਾ—ਸ਼ਬਦ ਤੁਹਾਡੇ ਨਵਾਬ ਦੇ ਮੂੰਹ ਵਿੱਚ ਡਿੱਗ ਕੇ ਬੋਅ ਮਾਰ ਰਿਹਾ ਹੈ ।

"ਮੁਲਾਕਾਤ ਲਈ ਆਵੋ—ਮਤਲਬ ਲੜਾਈ ਵਿੱਚ ਸਾਡੀ ਮੁਲਾਕਾਤ ਜ਼ਰੂਰ ਹੋਵੇਗੀ ।"

ਆਪਣੇ ਪੁੱਤਰ ਸਾਹਿਬਜ਼ਾਦੇ ਭਰਮਣਾਨਾਇਕ ਤੇ ਭਰਾ ਪਰਸ਼ੂਰਾਮਨਾਇਕ ਨੂੰ ਤੁਹਾਡੀ ਸੇਵਾ ਲਈ ਭੇਜਾਂ ? ਉਹਨਾਂ ਦੀਆਂ ਮਾਵਾਂ ਨੇ ਉਹਨਾਂ ਨੂੰ ਨਵਾਬ ਦੇ ਨੌਕਰ ਦੇ ਬਨਣ ਲਈ ਨਹੀਂ ਸੀ ਜੰਮਿਆ । ਉਹਨਾਂ ਦੀ ਕਬਰ ਤੇ ਜਿੱਤ ਦੇ ਝੰਡੇ ਝੁਲਾਉਣ ਲਈ ਜੰਮਿਆ ਏ । ਇਹ ਗੱਲ ਸਪਸ਼ਟ ਕਰ ਦਿਆ ਜੇ ।

ਛੇ ਲੱਖ ਵਰਾਹ ਖਰਚ ਕੀਤੇ, ਜਿਵੇਂ ਕੋਈ ਅਹਿਸਾਨ ਕੀਤੇ, ਇਥੇ ਆਪਣੀਆਂ ਫ਼ੌਜਾਂ ਲੈ ਕੇ ਆਉ ਕੀ ਅਸੀਂ ਉਹਨਾਂ ਨੂੰ ਬੁਲਾਵਾ ਭੇਜਿਆ ਸੀ ? ਸਾਨੂੰ ਬਚਾਉਣ ਲਈ, ਸਾਡਾ ਭਲਾ ਕਰਨ ਲਈ ਆਏ ਹਨ ਨਵਾਬ ਸਾਹਿਬ ? ਤੁਹਾਡੇ ਨਵਾਬ ਦਾ ਖਰਚ, ਪਰਮਾਤਮਾ ਦੇ ਲੇਖੇ ਵਿੱਚ ਕਿਹੜੇ ਖਾਤੇ ਵਿਚ ਜਮ੍ਹਾਂ ਹੈ ਵੇਖਕੇ ਦੱਸੋ, ਫਿਰ

ਖਰਚ ਮੰਗਣਾ । ਭਿਖਿਆ ਮੰਗਣ ਤਾਂ ਦੇ ਦਿਆਂਗੇ ।

ਏਨਾਂ ਹੀ ਕਾਫ਼ੀ ਨਹੀਂ, 'ਕਹਿੰਦੇ ਨੇ ਦੋ ਦਿਨਾਂ ਵਿੱਚ ਦੁਰਗ ਨੂੰ ਤੋਪਾਂ ਨਾਲ ਉਡਾ ਦਿਆਂਗੇ', ਕਹਿ ਕੇ ਧਮਕਾ ਰਹੇ ਨੇ । ਦੁਰਗ ਵਿੱਚ ਸਿਰਫ਼ ਇਸਤਰੀਆਂ ਤੇ ਬੱਚੇ ਹੀ ਨਹੀਂ, ਮਰਦ ਵੀ ਹਨ । ਤੁਹਾਡੇ ਕੋਲ ਗੋਲੀਆਂ ਵਧੇਰੇ ਨੇ ਤਾਂ ਚਲਾਉ, ਦੁਰਗ ਦੇ ਲੋਕ ਨਵੀਂ ਤਰ੍ਹਾਂ ਦੀ ਦੀਵਾਲੀ ਵੇਖਣਗੇ । ਨਵਾਬ ਨੂੰ ਕਹਿਣਾ ਡਰ ਦੀ ਅੱਗ ਨਾਲ ਪਿਘਲ ਜਾਣ ਵਾਲਾ ਦੁਰਗ ਮੋਮ ਦਾ 'ਬਣਿਆ ਹੋਇਆ ਨਹੀਂ ।'

"ਹੁਣ ਯੁੱਧ ਹੈ—ਇਸ ਲਈ ਆਏ ਹੋ. ਠੀਕ ਹੈ, ਜਿੱਤ ਹਾਰ ਪਰਮਾਤਮਾ ਦੇ ਹੱਥ ਹੈ—ਹਾਰ ਗਏ ਤਾਂ ਇਹ ਰਾਜ ਨਵਾਬ ਦਾ. ਜਿੱਤ ਗਏ ਤਾਂ ਉਹਨਾਂ ਲਈ ਸੁੰਦਰ ਕਬਰ ਬਣਾ ਦਿਆਂਗੇ ।" ਕਹਿਣਾ ।

"ਮੁੱਕ ਗਏ ਤੁਹਾਡੇ ਨਵਾਬ ਦੇ ਪ੍ਰਸ਼ਨਾ ਦੇ ਉੱਤਰ-ਕੋਈ ਰਹਿ ਗਿਆ ਹੈ ਤਾਂ ਦਸੋ ?"

ਲਗਾਤਾਰ ਬਦਲਾਂ ਦੀ ਕੜਕ ਵਾਂਗ ਬੋਲਦੇ, ਲਾਲ ਸੁਰਖ ਅੱਖਾਂ ਨਾਲ ਨਵਾਬ ਦੇ ਵਕੀਲਾਂ ਵੱਲ ਵੇਖਿਆ ।

ਇਹ ਗੱਲ ਸੁਣ ਕੇ ਸਭਾ ਗੁੰਮ-ਸੁੰਮ ਹੋ ਗਈ । ਨਵਾਬ ਦੇ ਵਕੀਲਾਂ ਦੇ ਮੂੰਹ ਤੋਂ ਪਿੰਡੇ ਤੋਂ ਪਸੀਨਾ ਵਗਣਾ ਸ਼ੁਰੂ ਹੋ ਗਿਆ ।

ਨਾਇਕ ਦੇ ਬੋਲਣ ਤੋਂ ਬਾਦ ਹੋਰ ਕੋਈ ਨਾ ਬੋਲਿਆ । ਨਾਇਕ ਹੀ ਬੋਲੇ— "ਪ੍ਰਧਾਨ ਮੰਤਰੀ ਜੀ ਨਵਾਬ ਦੇ ਪ੍ਰਸਨਾਂ ਦਾ ਉੱਤਰ ਦਿੱਤਾ ਗਿਐ. ਹੁਣ ਇਹਨਾਂ ਨੂੰ ਭੇਜ ਦਿਓ ।" ਕਹਿ ਕੇ ਉਠ ਖਲੋਤੇ । ਪੁੱਤਰ ਦੇ ਮੋਢੇ 'ਤੇ ਹੱਥ ਰੱਖਕੇ ਮਹਿਲ ਵਲ ਤੁਰ ਪਏ—ਆਪਣੇ ਬੱਚੇ ਨਾਲ ਗੁਫਾ ਵਿੱਚ ਪ੍ਰਵੇਸ ਕਰਦੇ ਸ਼ੇਰ ਵਾਂਗ ।

"ਰਾਜਦਾਹ. ਰਕਤਦਾਹ. ਸੁੱਤੇ ਪਏ ਕਾਲੇ ਨਾਗ ਨੂੰ ਛੇੜਕੇ ਜਗਾਉਣ ਦਾ ਦੂਰ-ਹੰਕਾਰ । ਕੁੱਤਿਆ ਦੀ ਫੌਜ ਕੱਠੀ ਕਰਕੇ, ਸਿਰਫ਼ ਭੌਂਕ ਭੌਂਕ ਕੇ ਡਰਾਉਣ ਵਾਲੇ ਗਲੀ ਦੇ ਕੁੱਤਿਆਂ ਵਾਂਗ ਗਰਜ ਰਿਹਾ ਏ ਗਲੀ ਵਿੱਚ—ਯੁੱਧ ਕੀ ਹੁੰਦੈ, ਉਸ ਵੇਖਿਆ ਹੀ ਨਹੀਂ, ਕਪਟ ਨਾਲ ਹੀ ਇਹ ਨਵਾਬ ਬਣਿਐ. ਮੈਂ ਇਸਨੂੰ ਵਖਾਵਾਂਗਾ ਪਰਸ਼ੂਰਾਮ-ਨਾਇਕ ਯੁੱਧ ਕਿਸ ਨੂੰ ਕਹਿੰਦੇ ਹਨ । ਐਨੀਆਂ ਤੋਪਾ ਐਨੇ ਗੋਲੇ, ਬਰੂਦ ਘੋੜੇ ਹਾਥੀ, ਪੈਦਲ ਸਿਪਾਹੀ ਕਿੰਨੇ ਵੀ ਕਿਉਂ ਨਾਂ ਹੋਣ, ਸਾਰੇ ਆ ਜਾਣ, ਉਹਨਾਂ ਸਾਰਿਆਂ ਨੂੰ ਦੁਰਗ ਦੀ ਕਾਲੀ ਮਾਂ ਦੀ ਭੇਟ ਨਾਂ ਚੜ੍ਹਾ ਦਿਆ ਤਾਂ ਮੈਨੂੰ ਮਦਕਰੀ ਨਹੀਂ. ਕਿਸੇ ਹੋਰ ਨਾਂ ਨਾਲ ਬੁਲਾਉਣਾ । ਐਨੇ ਦਿਨ ਜੋ ਹੋਇਆ, ਉਹ ਯੁਧ ਨਹੀਂ ਸੀ, ਯੁੱਧ ਦਾ ਨਾਟਕ ਸੀ । ਸਾਡੀ ਸੈਨਾਂ ਨੂੰ ਤਿਆਰ ਹੋਣ ਲਈ ਆਖੋ । ਕਲ ਹੋਣ ਵਾਲਾ ਸਿਰਫ਼ ਯੁੱਧ ਨਹੀਂ, ਉਗਰ ਰਣ ਤਾਂਡਵ ਹੋਵੇਗਾ, ਦਿਨ ਵਿੱਚ ਹਜ਼ਾਰਾਂ ਸਿਰਾਂ ਦੀ ਬਲੀ ਰਣ-ਕਾਲੀ ਨੂੰ ਚੜ੍ਹਾਕੇ ਆਪਣੀ ਇਜ਼ਤ ਬਚਾਉਣ ਲਈ ਆਖੋ । ਮੇਰੇ ਖਾਸ ਸ਼ਿਕਾਰੀ ਟੋਲੇ ਨੂੰ ਕਹਿਣਾ, ਸਿਖਾਉਣ ਇਸ ਨਵਾਬ ਦੇ ਕੁੱਤੇ ਨੂੰ, ਯੁੱਧ ਦਾ ਅਰਥ ਕੀ ਹੁੰਦੈ !"

ਸਭਾ ਤੋਂ ਮਗਰੋਂ ਮਿਲਣ ਆਏ ਭਰਾ ਪਰਸ਼ੂਰਾਮ ਨਾਇਕ ਨੂੰ ਕਹਿ ਰਿਹਾ ਸੀ

ਮਦਕਰੀਨਾਇਕ, ਸਿਖਰ ਦੁਪਹਿਰ ਦੇ ਸੂਰਜ ਵਾਂਗ ਦਹਿਕਦਾ ਹੋਇਆ ।

ਇਹ ਗੱਲ, ਇਹ ਗੱਲ ਕਰਨ ਦਾ ਢੰਗ ਵੇਖਕੇ, ਉਹ ਰੁਦਰ-ਮੁਖ-ਮੁਦਰਾ, ਲਾਲ ਸੁਰਖ਼ ਅੱਖਾਂ ਪਰਸ਼ੂਰਾਮ ਨਾਇਕ ਅੱਗੋਂ ਕੁੱਛ ਕਹਿਣ ਤੋਂ ਡਰ ਗਿਆ । ਅਚਨਚੇਤੀ ਫ਼ਨ ਚੁੱਕ ਕੇ ਖਲੋਤੇ ਸੱਪ ਨੂੰ ਵੇਖਕੇ ਭੈਅ-ਭੀਤ ਹੋ ਕੇ ਖਲੋਤੇ ਡੱਡੂ ਵਾਂਗ । ਜਿਵੇਂ ਅੱਜ ਪਹਿਲੀ ਵਾਰੀ ਵੇਖ ਰਿਹਾ ਹੋਵੇ ਮਦਕਰੀਨਾਇਕ ਨੂੰ ।

'ਖਲੋਕੇ ਮੇਰਾ ਮੂੰਹ ਨਾਂ ਵੇਖਦਾ ਰਹਿ ਪਰਸ਼ੂਰਾਮ ਹਜ਼ਾਰਾਂ ਕੰਮ ਪਏ ਨੇ ਤੇਰੇ ਕਰਨ ਵਾਲੇ—ਇਸ ਵੇਲੇ ਸਾਰਿਆਂ ਨੂੰ ਯੁੱਧ ਲਈ ਤਿਆਰ ਰਹਿਣਾ ਚਾਹੀਦਾ ਹੈ । ਸਾਡੇ ਸਾਰੇ ਦੜਵਾਈਆਂ ਨੂੰ ਆਖੋ, ਨਗਰ ਵਿੱਚ ਢੰਡੋਰਾ ਪਿੱਟਕੇ ਆਮ ਲੋਕਾਂ ਨੂੰ ਹੁਸ਼ਿਆਰ ਕਰ ਦੇਣ । ਕੱਲ ਰਣ ਦੁਰਗਾ, ਕਿਸ ਰੂਪ ਵਿੱਚ, ਕਿਹੜਾ ਭਿਆਨਕ ਅਕਾਰ ਧਾਰਣ ਕਰਕੇ ਪ੍ਰਗਟ ਹੁੰਦੀ ਹੈ, ਉਸ ਦਾ ਸੁਆਗਤ ਕਰਨ ਲਈ ਸਾਰੇ ਤਿਆਰ ਰਹਿਣ । ਇਸ ਰਣਕਾਲੀ ਨੂੰ ਨਵਾਬ ਦੀ ਸੈਨਾਂ ਦੀ ਬਲੀ ਦੇਣ ਲਈ ਤਿਆਰ ਹੋ ਜਾਵੇ ਸਾਡੀ ਸੈਨਾ । ਅੱਜ ਤੋਂ ਮੈਂ ਤੇ ਤੂੰ ਦਿਨ ਰਾਤ ਫੌਜੀ ਵਰਦੀ ਵਿੱਚ ਹੀ ਰਹਾਂਗੇ ਤੇ ਤਲਵਾਰ ਹੀ ਸਾਡੀ ਪਤਨੀ ਹੋਵੇਗੀ—" ਕਹਿੰਦਿਆਂ ਦਰਬਾਰ ਦੀ ਪੁਸ਼ਾਕ ਲਾਹ ਕੇ ਨੌਕਰ ਦੇ ਹੱਥ ਫੜਾਈ ਮਦਕਰੀਨਾਇਕ ਨੇ ।

ਆਪਣੀਆਂ ਗੱਲਾਂ ਦਾ ਜੁਆਬ ਲੈ ਕੇ ਆਏ ਵਕੀਲਾਂ ਕੋਲੋਂ ਤਿੰਨ ਚਾਰ ਵਾਰੀ ਸੁਣ ਕੇ ਹੈਦਰਅਲੀ ਗੁੱਸੇ ਨਾਲ ਪਾਗਲ ਹੋ ਗਿਆ । ਜਿਹੜਾ ਵੀ ਕੋਈ ਸਲਾਹ ਦੇਣ ਆਉਂਦਾ ਉਸਨੂੰ ਚਾਬਕ ਘੁਮਾਕੇ ਦੂਰ ਹੋ ਜਾਣ ਦਾ ਹੁਕਮ ਦਿੰਦਾ ।

"ਕਲ੍ਹ ਦਿਨ ਚੜ੍ਹਦਿਆਂ ਹੀ ਸਾਰੀਆਂ ਤੋਪਾਂ ਗੱਡ ਕੇ ਚਾਰੋ ਪਾਸਿਓਂ ਦੁਰਗ ਨੂੰ ਅੱਗ ਲਾ ਕੇ, ਗੋਲੀਆਂ ਚਲਾ ਕੇ ਮਿੱਟੀ ਵਿਚ ਮਿਲਾ ਦਿਓ । ਕਲ ਸਵੇਰੇ ਸੂਰਜ ਨੂੰ ਨਹੀਂ ਅਸੀਂ ਸੜਦੇ ਦੁਰਗ ਨੂੰ ਵੇਖਣਾ ਚਾਹੁੰਦੇ ਹਾ । ਐਨੀਂ ਹਿੰਮਤ ਇਸ ਛੋਟੇ ਜਿਹੇ ਸਾਮੰਤ ਵਿੱਚ—ਮੈਨੂੰ ਵੰਗਾਰਦੈ, ਲੰਡੀ ਦਾ ਦਿਖਾਦਾ ਹਾ ਤੈਨੂੰ ਹੈਦਰਅਲੀ ਦੀ ਤਾਕਤ ।"

ਇਕ ਹੱਥ ਵਿੱਚ ਚਾਬਕ, ਦੂਜੇ ਹੱਥ ਵਿੱਚ ਨੰਗੀ ਤਲਵਾਰ ਫੜਕੇ ਬਦਲੇ ਦੀ ਅੱਗ ਵਿੱਚ ਭੜਕਦੇ ਹੈਦਰਅਲੀ ਦੇ ਸਾਹਮਣੇ ਬੋਲਣ ਦੀ ਕਿਸੇ ਵਿੱਚ ਹਿੰਮਤ ਨਾਂ ਪਈ । ਸਾਰੇ ਸਰਦਾਰ ਜਿਵੇਂ ਪਿੰਡੇ ਨੂੰ ਅੱਗ ਲੱਗ ਗਈ ਹੋਵੇ, ਦੂਰ ਤਾਂਈ ਫੈਲੀ ਸੈਨਾਂ ਵਿੱਚ ਮਸ਼ਾਲਾਂ ਦੀ ਰੌਸ਼ਨੀ ਵਿੱਚ ਘੋੜਿਆਂ ਤੇ ਬਹਿ ਕੇ, ਚਾਰੋ ਪਾਸੇ ਘੁੰਮ ਕੇ ਸਵੇਰ ਦੇ ਹਮਲੇ ਦਾ ਹੁਕਮ ਸੁਣਾ ਰਹੇ ਸਨ—ਹਜ਼ਾਰਾਂ ਤਰਖਾਣ ਸਾਹ ਲਏ ਬਿਨਾਂ ਕੰਮ ਵਿੱਚ ਜੁੱਟ ਗਏ । ਤੋਪਾਂ ਗੱਡ ਕੇ ਮੋਰਚੇ ਲਾ ਦਿੱਤੇ, ਚਾਬਕ ਫੜਕੇ ਘੁੰਮਦੇ ਹਬਸ਼ੀਆਂ ਨੇ ਤਿਆਰ ਹੋ ਰਹੇ ਸੈਨਿਕਾਂ ਦੇ ਕਦਮਾਂ ਵਿੱਚ ਤੇਜ਼ੀ ਭਰ ਦਿੱਤੀ । ਸੈਨਾਂ ਦੀ ਤਿਆਰੀ ਦੀਆਂ ਹਜ਼ਾਰ ਤਰ੍ਹਾਂ ਦੀਆਂ ਅਵਾਜ਼ਾਂ ਨੇ ਰਾਤ ਦੇ ਮੌਨ ਨੂੰ ਚੂਰ ਚੂਰ ਕਰਕੇ, ਮਨੁਖ਼ ਤਾਂ ਕੀ ਪੰਛੀਆਂ ਤੱਕ ਨੂੰ ਰੁੱਖਾਂ ਵਿੱਚ ਸੌਣ ਨਾਂ ਦਿੱਤਾ ।

ਇਧਰ ਹੈਦਰ ਅਲੀ ਦੀ ਫ਼ੌਜ ਵਿੱਚ ਹਜ਼ਾਰ ਦੀਵੇ ਬੱਲ ਰਹੇ ਸਨ, ਉਧਰ ਦੁਰਗ ਵਿੱਚ ਹਜ਼ਾਰਾਂ ਦੀਵੇ ਬੱਲ ਰਹੇ ਸਨ । ਲੱਖਾਂ ਦੀਵਿਆਂ ਦੀ ਰੌਸ਼ਨੀ ਵਿੱਚ ਰਾਤ ਦਿਨ

ਵਿੱਚ ਬਦਲ ਗਈ । ਇਹਨਾਂ ਦੁਸ਼ਮਨਾਂ ਤੋਂ ਡਰਕੇ ਅਕਾਸ਼ ਵਿੱਚ ਤਾਰੇ ਕੰਬ ਰਹੇ ਸਨ । ਰਾਤ ਦਾ ਦਾ ਹਨੇਰਾ ਢੱਲਣ ਤੋਂ ਪਹਿਲਾਂ, ਸਵੇਰ ਦੀ ਰੌਸ਼ਨੀ ਹੋਣ ਤੋਂ ਪਹਿਲਾਂ—

ਇਕ ਦਮ ਚਾਰੋ ਦਿਸ਼ਾਵਾਂ ਤੋਂ ਸੈਂਕੜੇ ਧੁਮਕੇਤੂ ਜਿਵੇਂ ਅਕਾਸ਼ ਦੇ ਵਿਹੜੇ ਵਿੱਚ ਕੱਠੇ ਹੋ ਕੇ ਇਕ ਦੂਜੇ ਨਾਲ ਟਕਰਾ ਕੇ, ਅਕਾਸ਼ ਪੱਥ ਤੋਂ ਥੱਲੇ ਉਤਰ ਗਏ ਸੈਂਕੜੇ ਗ੍ਰਹਿ ਇਕ ਦੂਜੇ ਨਾਲ ਟਕਰਾਕੇ ਹਜ਼ਾਰਾਂ ਬਿਜਲੀਆਂ ਦੇ ਕੜਕਣ ਦੀ ਅਵਾਜ਼ ਦੇ ਨਾਲ ਅੱਗ ਦਾ ਮੀਂਹ ਵਸਾ ਰਹੇ ਸਨ । ਰਾਤ ਦੇ ਹਨੇਰੇ ਨੂੰ ਚੀਰ ਕੇ ਛਮ ਛਮ ਵਸਦੇ ਮੀਂਹ ਵਾਂਗ ਲਗਾਤਾਰ ਕਈ ਰੰਗਾਂ ਦੇ ਚੰਗਿਆੜਿਆਂ ਦਾ ਮੀਂਹ ਵਸਾ ਰਹੇ ਸਨ ਨੱਛਤਰ ।

ਹੈਦਰਅਲੀ ਦੀ ਫੌਜ ਦੇ ਮੁਖ ਗੋਲ ਅੰਦਾਜ ਤੋਪਾਂ ਚਲਾ ਰਹੇ ਸਨ—ਤੋਪਾਂ ਦੀ ਗਰਜ, ਪਹਾੜਾ ਕੰਦਕਾ, ਗੁਫਾਵਾਂ ਵਿੱਚ ਦੁਗਣੀ ਤਿਗੁੱਣੀ ਹੋ ਕੇ ਗੂੰਜ ਰਹੀ ਸੀ । ਧਰਤੀ ਅਕਾਸ਼ ਨਾਲ ਕੰਬ ਰਹੇ ਸਨ—ਇਸ ਪ੍ਰਚੰਡ ਸਬਦ ਘਾਤ ਨਾਲ—

ਰੁੱਖ ਟੁੱਟਕੇ ਡਿੱਗ ਪਏ, ਘਰਾਂ ਦੀਆਂ ਕੰਧਾਂ ਹਿੱਲਣ ਲੱਗ ਪਈਆਂ, ਬੰਦ ਬੂਹੇ ਖੁਲ੍ਹ ਕੇ ਘਬਰਾਏ ਹੋਏ ਪੰਛੀਆਂ ਦੇ ਖੰਭਾਂ ਵਾਂਗ ਫੜਫੜਾਉਣ ਲੱਗ ਪਏ ।

ਘਰਾਂ ਦੇ ਉੱਪਰ ਛਤਾਂ ਸੁੱਕੇ ਪੱਤਿਆਂ ਵਾਂਗ ਉੱਡ ਗਈਆਂ, ਹਜਾਰਾਂ ਪੰਛੀ ਅਸਮਾਨ ਵਿੱਚ ਕੋਈ ਰਾਹ ਨਾਂ ਲੱਭਦਾ ਵੇਖ ਚੀਕ ਰਹੇ ਸਨ । ਸਾਮ ਵੇਲੇ ਦੀਆਂ ਬੱਝੀਆਂ ਗਾਵਾ ਵੱਛੇ ਰੱਸੇ ਤੁੜਾਕੇ ਜਿਧਰ ਮੂੰਹ ਆਇਆ, ਉਧਰ ਭੱਜ ਤੁਰੇ । ਗਲੀ ਦੇ ਕੁੱਤਿਆਂ ਨੇ ਜਿਵੇਂ ਭੂਤ ਵੇਖੇ ਹੋਣ—ਰੋਣਾ ਸੁਰੂ ਕਰ ਦਿੱਤਾ । ਗਲੀਆਂ ਵਿੱਚ ਫਿਰਦੇ ਲੋਕੀ ਜਿਧਰ ਕਿਸੇ ਨੂੰ ਦਿਸਿਆ, ਜਿਧਰ ਪੈਰ ਉਠੇ, ਉਧਰ ਹੀ ਭੱਜ ਪਏ, ਇਕ ਦੂਜੇ ਨਾਲ ਟਕਰਾਂਦੇ ਠੁੱਡੇ ਖਾਂਦੇ, ਡਿੱਗ ਪਏ । ਤੋਪਾ ਖਾ ਕੇ ਚੂਰ ਹੋਈਆ ਚਟਾਨਾਂ ਤੋਂ ਧੂੜ ਉੱਡਣ ਲੱਗੀ । ਤਲਾਆਂ ਤੇ ਛੱਪੜਾਂ ਵਿੱਚ ਪਾਣੀ ਇੰਜ ਹਿੱਲਣ ਲੱਗਾ ਜਿਵੇਂ ਕੋਈ ਦੈਂਤਅਕਾਰ ਦੀ ਮਧਾਣੀ ਘੁਮਾ ਰਿਹਾ ਹੋਵੇ, ਪਾਣੀ ਦੇ ਤੁਪਕੇ ਚਾਰੋ ਪਾਸੇ ਉੱਡਣ ਲੱਗੇ । ਅਕਾਸ਼ ਵਿੱਚ ਹਨੇਰਾ, ਰੋਸਨੀ ਅੱਗ ਇਕ ਦੂਜੇ ਨਾਲ ਜਿਵੇਂ ਮੁਕਾਬਲਾ ਕਰ ਰਹੇ ਹੋਣ । ਉਹਨਾਂ ਨੂੰ ਵੇਖਦੀਆ ਅੱਖਾਂ ਅੰਨ੍ਹੀਆਂ ਹੋ ਗਈਆਂ । ਸੁਣ ਕੇ ਕੰਨ ਡੋਰੇ ਹੋ ਗਏ । ਘਰਾਂ ਵਿੱਚ ਬੱਚੇ ਡਰ ਨਾਲ ਚੀਕਾ ਮਾਰਣ ਲੱਗੇ । ਇਸਤਰੀਆਂ ਹੱਥਾਂ ਨਾਲ ਕੰਨ ਢੱਕਕੇ ਕੰਬਲ ਉੱਤੇ ਲੈ ਕੇ ਲੰਮੀਆਂ ਪੈ ਗਈਆਂ । ਖਲੋਤਿਆਂ ਕਈਆਂ ਦੇ ਮੱਲਮੂਤਰ ਨਿਕਲ ਗਏ । ਕਈ ਗਰਭਵਤੀਆਂ ਦਾ ਗਰਭਪਾਤ ਹੋ ਗਿਆ । ਇਧਰ ਉਧਰ ਘਾਹ ਦੀਆਂ ਕਈ ਝੌਂਪੜੀਆਂ ਨੂੰ ਅੱਗ ਲੱਗ ਗਈ । ਜ਼ਮੀਨ ਤੋਂ ਉਠਦਾ ਧੂੰਆਂ, ਵਧਕੇ ਸੈਂਕੜੇ ਬਾਲ ਜੀਭਾਂ ਬਾਹਰ ਕੱਢਦਾ ਫੈਲ ਗਿਆ । ਘਰਾਂ ਵਿਚਲੇ ਬਾਹਰ, ਤੇ ਬਾਹਰਲੇ ਅੰਦਰ ਭੱਜੇ ਆਏ । ਹਜਾਰਾਂ ਅਵਾਜ਼ਾਂ ਵਿੱਚ ਚੀਕ ਕੇ ਆਪਣਾ ਡਰ ਦੱਸ ਰਹੇ ਸਨ । 'ਹਾਇ ਓਇ ਪ੍ਰਲਯ ਆ ਗਈ—ਦੁਰਗ ਮਿੱਟੀ ਵਿੱਚ ਮਿਲ ਗਿਆ । ਜ਼ਹਿਰੀਲੇ ਧੂੰਏ ਨਾਲ ਭਰੀਆਂ ਅੱਖਾਂ ਵਿਚੋਂ ਹੰਝੂ ਵੱਗ ਰਹੇ ਸਨ । ਅੱਗ, ਧੂੰਆਂ, ਮਿੱਟੀ, ਰੋਣਾ ਤੇ ਚੀਕ ਚਿਹਾੜਾ—

ਪਲਯ ਆ ਗਈ ! ਦੁਰਗ ਮਿੱਟੀ ਵਿੱਚ ਮਿਲ ਗਿਆ । ਆਪਣੇ ਡੇਰੇ ਦੇ ਸਾਹਮਣੇ

ਖਲੋਕੇ ਗੁੱਸੇ ਭਰੀਆਂ ਅੱਖਾਂ ਨਾਲ ਵੇਖਕੇ ਹੈਦਰ ਅਲੀ ਦੇ ਮੂੰਹੋਂ ਆਪਣੇ ਆਪ ਹੀ ਇਹ ਗੱਲ ਨਿਕਲ ਗਈ—

ਇਹ ਕਹਿਣ ਤੋਂ ਕੁੱਝ ਚਿਰ ਬਾਦ ਹੀ ਫੈਲਿਆ ਧੂੰਆਂ ਸਾਫ਼ ਹੋ ਗਿਆ, ਦੁਰਗ ਮਸਾਣ ਬਣਿਆ ਵੇਖਣ ਲਈ ਘੰਟੇ ਭਰ ਤੋਂ ਯੁੱਧ ਦੀ ਦੇਵੀ ਦੀ ਸੇਵਾ ਵਿੱਚ ਖਲੋਕੇ, ਹਾਜ਼ਰੀ ਭਰਕੇ ਜਿਵੇਂ ਮੰਨਤ ਪੂਰੀ ਕਰ ਰਿਹਾ ਸੀ—

ਅਕਾਸ਼ ਵਿਚੋਂ ਫੈਲੇ ਧੂੰਏ ਵਾਂਗ ਉਸਦਾ ਹਿਰਦਾ ਵੀ ਖੁਸ਼ੀ ਨਾਲ ਭਰ ਗਿਆ। ਗੋਲੀਆਂ ਫੱਟਣ ਵਰਗੇ ਉਤਸ਼ਾਹ ਨਾਲ ਉਸਦੇ ਖ਼ੂਨ ਦਾ ਦੌਰਾ ਤੇਜ਼ ਹੋ ਗਿਆ—ਗੋਲੇ ਬਰੂਦ ਵਿਚੋਂ ਵਸਦਾ ਸ਼ੋਲ਼ਿਆਂ ਦਾ ਮੀਂਹ ਵੇਖਕੇ ਉਸਦੀਆਂ ਅੱਖਾਂ ਵਿੱਚ ਪਿਸਾਚ ਤ੍ਰਿਪਤੀ ਦੀ ਚਮਕ ਆ ਗਈ। ਧੂੰਏ ਭਰਿਆ ਦੁਰਗ ਦਿਖਾਈ ਦਿੱਤਾ।

ਮਦਕਰੀ ਅੱਜ ਮੇਰੇ ਗੁੱਸੇ ਦੀ ਅੱਗ ਵਿੱਚ ਤੂੰ ਵੀ ਧੂੰਆਂ ਹੋ ਗਿਆ, ਮਿੱਟੀ ਵਿੱਚ ਮਿਲ ਗਿਆ—ਤੇਰੀ ਜ਼ਾਤ ਦੀ ਇਹ ਹਿੰਮਤ—ਜਿਵੇਂ ਆਪਣੇ ਆਪ ਨੂੰ ਕਹਿ ਰਿਹਾ ਹੋਵੇ।

ਆਪਣੇ ਆਪ ਨਾਲ ਗੱਲਾਂ ਕਰਕੇ ਖਲੋਕੇ ਦੁਰਗ ਵੱਲ ਵੇਖਦੇ ਹੈਦਰਅਲੀ ਨੂੰ ਖਾਣਾਪੀਣਾ ਅਰਾਮ ਸਭ ਕੁੱਝ ਭੁੱਲ ਗਿਆ ਸੀ।

ਵੇਖਦਾ ਰਿਹਾ—

ਕੁੱਛ ਚਿਰ ਹੋਰ ਲੰਘ ਗਿਆ—ਹੌਲੀ ਹੌਲੀ ਧੂੰਆਂ ਪੂਰਾ ਸਾਫ਼ ਹੋ ਗਿਆ—ਧੂੰਏ ਵਿੱਚ ਲੁਕੀ ਧੁੱਪ ਦੁਰਗ ਤੇ ਪਈ ਤਾਂ ਦਿਸਿਆ—ਹਜ਼ਾਰਾਂ ਤੋਪਾਂ ਉਡਾਈਆਂ, ਸਵਾ ਲਖ ਗੋਲੀਆਂ ਵਸਾਈਆਂ।

ਪਰ—ਪਹਿਲੇ ਵਾਂਗ ਹੀ ਸੀ ਚਿੱਤਰਦੁਰਗ ਦਾ ਕਿਲਾ—ਹੈਦਰਅੱਲੀ ਨੂੰ ਮੂੰਹ ਚਿੜ੍ਹਾਉਂਦਾ—ਐਨਾਂ ਹੀ ਤੇਰਾ ਜ਼ੋਰ ਸੀ—ਹਵਾ ਨਾਲ ਅਠਖੇਲੀਆਂ ਕਰਦਾ ਝੰਡਾ ਬਤੇਰੀ ਤੇ ਗਾਡਿਆਂ ਲਾਲ ਰੰਗ ਦਾ ਹਨੂਮਦ ਗਰੁਡ ਝੰਡਾ ਕਹਿ ਰਿਹਾ ਜਾਪਦਾ ਸੀ।

ਉਸਨੂੰ ਵੇਖਕੇ ਸਵੇਰ ਦੀ ਰੌਸ਼ਨੀ ਵਿੱਚ ਵੀ ਹੈਦਰਅਲੀ ਦਾ ਚਿਹਰਾ ਕਾਲਾ ਸਿਆਹ ਹੋ ਗਿਆ ਅੱਖਾਂ ਵਿੱਚ ਅਪਮਾਨ ਦਾ ਹਨੇਰਾ ਛਾ ਗਿਆ। ਅੱਖਾਂ ਨਾਲ ਹੀ ਦੁਰਗ ਨੂੰ ਨਿਗਲ ਜਾਣ ਵਾਂਗ ਵੇਖਦੇ ਖਲੋਤੇ ਹੈਦਰਅਲੀ ਕੋਲ ਆ ਕੇ, ਲਾਲੀ ਸਾਹਿਬ ਬੋਲਿਆ—"ਹਜ਼ੂਰ ਤੁਸੀਂ ਮੇਰੀ ਗੱਲ ਨਹੀਂ ਮੰਨੀ—ਗੋਲੀਆਂ ਗੋਲਾ ਬਰੂਦ ਸਭ ਵਿਅਰਥ ਗਿਆ—ਬਿਨਾਂ ਕਾਰਣ ਕਿਲੇ ਦੀਆਂ ਕੰਦਕਾਂ ਨੂੰ ਸਾਡੀ ਬੰਦਿਆਂ ਦੀ ਬਲੀ ਦਿੱਤੀ। ਇਸ ਦੁਰਗ ਨੂੰ ਕਾਬੂ ਕਰਨ ਲਈ ਹਿੰਮਤ ਨਾਲੋਂ ਹਿਕਮਤ ਦੀ ਵਧੇਰੇ ਲੋੜ ਏ।"

"ਹਾਰ ਉਤੋਂ ਹਾਰ, ਅਪਮਾਨ ਤੋਂ ਬਾਦ ਅਪਮਾਨ—"

ਬਿਨਾਂ ਕੋਈ ਗੱਲ ਕੀਤੇ ਹੈਦਰਅਲੀ ਹਤਾਸ਼ ਹੋ ਕੇ ਖਲੋਤਾ ਸੀ ਤਾਂ ਕਾਹਲੀ ਕਾਹਲੀ ਪੂਰਣੀਆ ਆਇਆ—

"ਤੁਸੀਂ ਐਨੇ ਨਿਰਾਸ਼ ਨਾ ਹੋਵੋ—ਸਾਡਾ ਜਸੂਸ ਇਕ ਬੜੀ ਵਧੀਆ ਖ਼ਬਰ ਲੈ ਕੇ ਆਇਐ।"

"ਕੀ ਵਧੀਆ ਖ਼ਬਰ ? "ਤੋਪਾਂ ਦੀ ਅਵਾਜ਼ ਸੁਣ ਕੇ ਮਦਕਰੀ-ਨਾਇਕ ਮਰ ਗਿਐ ? ਇਹ ਵਧੀਆ ਖ਼ਬਰ ਏ, ਜੋ ਮੈਂ ਸੁਨਣਾ ਚਾਹੁੰਦਾ । ਇਸ ਤੋਂ ਸਿਵਾ ਹੋਰ ਕੋਈ ਵੀ ਖ਼ਬਰ ਮੇਰੇ ਲਈ ਵਧੀਆ ਨਹੀਂ ।" ਖਿਝਕੇ ਬੋਲਿਆ :

"ਤੁਸੀਂ ਜਰਾ ਹੌਸਲਾ ਰੱਖੋ— ਇਹ ਖ਼ਬਰ ਵੀ ਅੱਜ ਯਾਂ ਕੱਲ੍ਹ ਸੁਣ ਲਵੋਗੇ । ਹੁਣ ਜੋ ਖ਼ਬਰ ਮੈਂ ਲਿਆਇਆਂ, ਉਹ ਸੁਨਾਣ ਦਾ ਮੈਨੂੰ ਮੌਕਾ ਦਿਉ ।" ਪੂਰਣੀਆਂ ਬੋਲਿਆ,

"ਖ਼ਬਰ—ਖ਼ਬਰ—ਖ਼ਬਰ, ਨਿਰੀ ਖ਼ਬਰ, ਜਿੱਤ ਦੀ ਕੋਈ ਗੱਲ ਨਹੀਂ ਸੁਨਾਉਂਦਾ । ਤੁਸੀਂ ਕੀ ਖ਼ਬਰ ਲਿਆਏ ਹੋ, ਉਹੀ ਸੁਨਾਉ" ਖਿੱਝਕੇ ਬੋਲਿਆ :

"ਇੱਥੇ ਕਲ ਯੁੱਧ ਚਲ ਰਿਹਾ ਸੀ ਤਾਂ ਸਾਡੇ ਜਸੂਸ ਕਿਲ੍ਹੇ ਦੇ ਚਾਰੇ ਪਾਸੇ ਘੁੰਮਕੇ ਵੇਖ ਆਏ । ਕਿਲ੍ਹੇ ਦੇ ਪੱਛਮ ਉੱਤਰ ਵਾਲੇ ਪਾਸੇ ਗੋਬਿੰਦ ਕੱਟੇ ਨਾਮੀ ਥਾਂ ਹੈ, ਉਥੇ ਕਿਲੇ ਦੇ ਅੱਗੇ ਖਾਈ ਕੋਈ ਨਹੀਂ, ਕਿਲਾ ਵੀ ਬਹੁਤਾ ਮਜ਼ਬੂਤ ਨਹੀਂ, ਪਹਾੜੀ ਦੀ ਓਟ ਹੈ—ਪਰ ਉਹ ਦਿਸਦਾ ਨਹੀਂ, ਸਾਡੀ ਸੈਨਾ ਇਸ ਪਾਸੇ ਰਹਿਣ ਦੀ ਬਜਾਏ ਉਧਰ ਜਮਾਂ ਕੀਤੀ ਜਾਏ ਤਾਂ ਦਿੱਸੇਗਾ ਵੀ ਨਹੀਂ—ਅੱਜ ਰਾਤੀਂ ਸਾਡੀ ਸੈਨਾ ਉਸ ਪਾਸੇ ਜਾ ਕੇ ਮੋਰਚੇ ਲਾ ਲਵੇ, ਤੋਪਾ ਚਲਾਕੇ ਸਾਡੀ ਸੈਨਾਂ ਅੰਦਰ ਜਾ ਸਕਦੀ ਏ—ਸਾਡੀ ਸੈਨਾ ਬੜੀ ਵੱਡੀ ਹੈ—ਉਹਨਾ ਦੀ ਸੈਨਾ ਛੋਟੀ ਹੈ । ਇਕ ਪਾਸਿਓਂ ਅੰਦਰ ਘੁੱਸ ਗਈ ਤਾਂ ਦੁਰਗ ਦਾ ਦਮ ਘੁਟਿਆ ਜਾਏਗਾ । ਸਾਡੀ ਜਿੱਤ ਸੌਖੀ ਹੋ ਜਾਵੇਗੀ ।

ਪੂਰਣੀਏ ਨੇ ਜਸੂਸ ਦੀ ਲਿਆਂਦੀ ਖ਼ਬਰ ਦੱਸੀ । ਇਹ ਗੱਲ ਸੁਣਕੇ ਹਨੇਰੇ ਵਿੱਚ ਹੈਦਰਅਲੀ ਨੂੰ ਰੌਸ਼ਨੀ ਦੀ ਕਿਰਣ ਦਿਖਾਈ ਦਿੱਤੀ ।

"ਚੰਗੀ ਖ਼ਬਰ ਸੁਣਾਈ ਆ ਪੂਰਣੀਆ । ਸਾਡੇ ਸਰਦਾਰਾਂ ਨੂੰ ਇਸ ਪਾਸੇ ਯੁੱਧ ਦੀ ਸਰਗਰਮੀ ਘੱਟ ਕਰਨ ਲਈ ਨਾਂ ਕਹੋ । ਹੋਰ ਗੋਲਾ ਬਰੂਦ ਵਿਅਰਥ ਚਲਾ ਗਿਆ ਤਾਂ ਪ੍ਰਵਾਹ ਨਹੀਂ । ਇਧਰ ਯੁੱਧ ਦਾ ਜ਼ੋਰ ਚਲਦਾ ਰਹੇਗਾ, ਸਾਡੀ ਦੋ ਹਜ਼ਾਰ ਫੌਜ ਤੋਪਾਂ ਲੈ ਕੇ ਦੁਰਗ ਵਾਲਿਆਂ ਦੇ ਜਾਣੇ ਬਿਨਾਂ ਉਪਰ ਚਲੀ ਜਾਵੇ । ਹਨੇਰਾ ਹੋਣ ਤੇ ਮੋਰਚੇ ਲਾਏ ਜਾਣ । ਤੋਪਾਂ ਚਲਾ ਕੇ ਯੁੱਧ ਆਰੰਭ ਕਰ ਦਿੱਤਾ ਜਾਵੇ । ਕੁੱਝ ਵੀ ਕਿਉਂ ਨਾ ਹੋ ਜਾਵੇ, ਅੱਜ ਅਸੀਂ ਸਹੁੰ ਖਾ ਲਈ ਹੈ ਕਿ ਦੁਰਗ ਦੇ ਅੰਦਰ ਵੜਨਾ ਹੈ । ਕਿਲੇ ਨੂੰ ਜਿੱਤ ਕੇ ਆਉਣ ਵਾਲਿਆਂ ਨੂੰ, ਉਹਨਾਂ ਦੇ ਲਿਆਂਦੇ ਇਕ ਸਿਰ ਲਈ ਦਸ ਦੱਸ ਸੋਨੇ ਦੀਆਂ ਮੋਹਰਾਂ ਦਿਆਂਗੇ ।" ਹੈਦਰਅਲੀ ਬੋਲਿਆ ।

ਸੈਨਾ ਵਿੱਚ ਇਸ ਹੱਲੇ ਦੀ ਖ਼ਬਰ ਫ਼ੈਲ ਗਈ । ਰਾਤ ਦੇ ਯੁੱਧ ਵਿੱਚ ਪ੍ਰਵੀਨ ਤਕੜੇ ਸਿਪਾਹੀਆਂ ਨੂੰ ਚੁਣ ਕੇ, ਇਸ ਸੈਨਾ ਦੇ ਤੁਰਨ ਦੀ ਖ਼ਬਰ ਦੁਰਗ ਵਾਲਿਆਂ ਨੂੰ ਹੋਣ ਤੋਂ ਬਿਨਾਂ ਹੀ ਹੈਦਰ ਦੀ ਸੈਨਾ ਦੇ ਡੇਰੇ ਵਿੱਚ ਖਿਲਰੇ ਤੋਪਾਂ ਦੇ ਧੂੰਏ ਦੇ ਹਨੇਰੇ ਵਿੱਚ ਇਹ ਸੈਨਾ ਤੁਰ ਪਈ । ਹਨੇਰਾ ਪੈਣ ਤੇ ਸੈਨਿਕਾਂ ਨੇ ਘੇਰਾ ਪਾਉਣਾ ਸ਼ੁਰੂ ਕਰ ਦਿੱਤਾ । ਤਰਖ਼ਾਣਾਂ ਨੇ ਚੁਣੀ ਹੋਈ ਥਾਂ ਤੇ ਤੋਪਾਂ ਰੱਖਣੀਆਂ ਸ਼ੁਰੂ ਕਰ ਦਿੱਤੀਆਂ । ਗੋਬਿੰਦ ਕੱਟੇ, ਜੋਗੀ ਪਹਾੜੀ ਚਿਤਰ ਦੁਰਗ ਦੇ ਵਿਚਕਾਰ ਉੱਤਰ ਪੱਛਮ ਵਾਲੇ ਪਾਸੇ ਹਨ—ਘਣਾ ਜੰਗਲ ਤੇ ਤੰਗ ਦੁਰਗਮ ਸਥਾਨ ਹੈ । ਦਿਨ ਵੇਲੇ ਵੀ

ਇਥੇ ਸ਼ੇਰ ਚੀਤੇ ਤੁਰੇ ਫਿਰਦੇ ਹਨ । ਉਸ ਪਾਸੇ ਸ਼ਤਰੂ ਸੈਨਾਂ ਦੇ ਆਉਣ ਦਾ ਕੋਈ ਰਾਹ ਨਾਂ ਹੋਣ ਕਰਕੇ, ਸੈਨਾਂ ਦਾ ਡੇਰਾ ਲਾਉਣ ਲਈ ਮੈਦਾਨ ਵੀ ਨਾਂ ਹੋਣ ਕਾਰਨ ਉਸ ਪਾਸੇ ਕੋਈ ਮਜ਼ਬੂਤ ਕਿਲਾ ਨਹੀਂ ਸੀ ਬਣਾਇਆ । ਇਹ ਹਿੱਸਾ ਕਮਜ਼ੋਰ ਹੋਣ ਕਾਰਨ ਦੜਵਾਈਆਂ ਨੇ ਉਥੇ ਪੰਜ ਸੌ ਸੈਨਿਕ ਸ਼ਿਵ ਪ੍ਰਸ਼ਾਦ ਸਿੰਘ ਦੇ ਨਾਇਕਤੱਵ ਥੱਲੇ ਨਿਯਤ ਕਰ ਦਿੱਤੇ । ਸਾਰਾ ਦਿਨ ਦੁਰਗ ਦੇ ਪੂਰਬੀ ਉੱਤਰੀ ਹਿੱਸੇ ਵਿੱਚ ਹੋ ਰਹੇ ਘੋਰ ਯੁੱਧ ਦੀ ਇਸ ਪਾਸੇ ਖ਼ਬਰ ਵੀ ਨਹੀਂ ਸੀ । ਇਸ ਪਾਸੇ ਸ਼ਤਰੂ ਸੈਨਾ ਦਾ ਕੋਈ ਨਾ ਨਿਸ਼ਾਨ ਵੀ ਨਹੀਂ ਸੀ—ਇਸ ਕਰਕੇ ਇਸ ਹਿੱਸੇ ਦੇ ਪਹਿਰੇਦਾਰ ਸ਼ਾਮ ਹੁੰਦਿਆਂ ਹੀ ਖਾਣਾ ਪੀਣਾ ਮੁਕਾਕੇ ਰਾਤ ਹੋਣ ਤੱਕ ਯੁੱਧ ਦੀ ਚਿੰਤਾ ਭੁੱਲ ਜਾਂਦੇ । ਰਾਤ ਦੇ ਪਹਿਰੇ ਤੇ ਲੱਗੇ ਚਾਰ ਪੰਜਾਂ ਨੂੰ ਛੱਡਕੇ ਬਾਕੀ ਦੇ ਸੌਣ ਦੀ ਤਿਆਰੀ ਕਰਨ ਲੱਗ ਜਾਂਦੇ ।

ਅੱਧੀ ਰਾਤੀ ਕਿਲ੍ਹੇ ਤੇ ਕੰਬਲ ਵਲ੍ਹੇਟੀ ਗਸ਼ਤ ਕਰ ਰਹੇ ਸੈਨਿਕਾਂ ਨੂੰ ਘੁਸਰ ਮੁਸਰ ਦੀ ਅਵਾਜ਼ ਸੁਣਾਈ ਦਿੱਤੀ । ਅੱਖਾਂ ਵਿੱਚ ਭਰੀ ਹੋਈ ਨੀਂਦ ਪਿੰਡੇ ਨੂੰ ਲਗਦੀ ਠੰਡ ਨੂੰ ਛੱਡਕੇ ਦੋਵੇਂ ਭੱਜਕੇ ਕੋਲ ਦੀ ਝੌਂਪੜੀ ਵਿੱਚ ਸੁੱਤੇ ਪਏ ਆਪਣੇ ਨਾਇਕ ਸ਼ਿਵ ਪ੍ਰਸ਼ਾਦ ਸਿੰਘ ਨੂੰ ਜਗਾਉਣ ਆਏ—"ਕਿਲ੍ਹੇ ਦੇ ਬਾਹਰ ਫੌਜ ਕੱਠੀ ਹੋ ਰਹੀ ਲਗਦੀ ਹੈ—ਅਵਾਜ਼ ਤੋਂ ਸ਼ਤਰੂ ਸੈਨਾਂ ਲਗਦੀ ਹੈ ।"— ਇਹ ਖ਼ਬਰ ਸੁਣਦਿਆਂ ਹੀ ਸ਼ਿਵਪ੍ਰਸ਼ਾਦ ਸਿੰਘ ਇੰਜ ਉੱਠਿਆ ਜਿਵੇਂ ਠੰਡਾ ਪਾਣੀ ਕਿਸੇ ਨੇ ਉੱਤੇ ਪਾ ਦਿੱਤਾ ਹੋਵੇ । ਆਪ ਕਿਲ੍ਹੇ ਤੇ ਚੜ੍ਹਕੇ ਅਵਾਜ਼ ਸੁਨਣ ਲੱਗਾ । ਜੰਗਲ ਵਿੱਚ ਕਿੰਨੀ ਵੀ ਹੁਸਿਆਰੀ ਨਾਲ ਤੁਰੋ, ਹਜ਼ਾਰਾਂ ਬੰਦਿਆਂ ਦੀ ਘੁਸਰ ਮੁਸਰ ਦੀ ਅਵਾਜ਼—ਦੂਰੋਂ ਆਉਂਦੀਆਂ ਗੱਡੀਆਂ ਦੇ ਪਹੀਆਂ ਦੀ ਅਵਾਜ਼— ਨੇੜੇ ਆਉਂਦੇ ਬੈਲ ਜਿਵੇਂ ਮਨੁੱਖ ਦੀ ਖੁਸ਼ਬੂ ਸੁੰਘਕੇ ਜੰਗਲ ਵਿੱਚ ਫਿਰਦੇ ਸ਼ੇਰਾਂ ਦੀ ਗਰਜ ਹੋਵੇ, ਸੁਣਕੇ ਝੱਟ ਕਿਲ੍ਹੇ ਤੋਂ ਛਾਲ ਮਾਰ ਕੇ ਆਪਣੇ ਨਾਲ ਪਹਿਰੇ ਤੇ ਲੱਗੇ ਰਾਮ ਸਿੰਘ, ਧੰਨ ਸਿੰਘ ਨੂੰ ਲਕਸ਼ਮਣ ਸਿੰਘ ਆਦਿ ਨੂੰ ਜਗਾਕੇ ਹੌਲੀ ਜਿਹੀ ਉਹਨਾਂ ਨੂੰ ਖ਼ਬਰ ਦੇਕੇ ਸ਼ਿਵਪ੍ਰਸ਼ਾਦ ਸਿੰਘ ਬੋਲਿਆ ਬਿਨਾ ਕਿਸੇ ਅਵਾਜ਼ ਦੇ ਸਾਡੇ ਬੰਦੇ ਉਠਕੇ ਲੜਾਈ ਲਈ ਤਿਆਰ ਹੋ ਜਾਉ । ਕੜਗਿੰਡੀ ਕਿਲ੍ਹੇ ਵਿਚੋਂ ਬਾਹਰ ਆ ਕੇ, ਸ਼ਤਰੂ ਦੀਆਂ ਜਮਾਂ ਹੋ ਰਹੀਆਂ ਤੋਪਾਂ ਦੇ ਮੋਰਚੇ ਉਵੇਂ ਹੀ ਰੋਕੇ ਜਾਣ, ਝੱਟ ਹੀ ਦੜਵਾਈ ਸਨ ਪਰਸੂਰਾਮ -ਨਾਇਕ ਨੂੰ ਇਹ ਖ਼ਬਰ ਦੇ ਕੇ ਸੈਨਾਂ ਭੇਜਣ ਲਈ ਬੰਦਾ ਦੁੜਾਉ ।"

ਉਸ ਦੇ ਹੁਕਮ ਅਨੁਸਾਰ ਬੰਦੇ ਯੁੱਧ ਲਈ ਤਿਆਰ ਹੋ ਕੇ ਕੜਗਿੰਡੀ ਮਘੋਰੇ ਵਿਚੋਂ, ਵਗਦੀ ਨਿਕੀ ਜਿਹੀ ਪਾਣੀ ਦੀ ਧਾਰ ਵਾਂਗ ਤਿਲਕ ਗਏ । ਸ਼ਤਰੂ ਸੈਨਾ ਦੀ ਉਧਰ ਆਉਣ ਦੀ ਉਡੀਕ ਕਰਨ ਲੱਗੇ ।

ਇਕ ਬੰਦਾ ਦੜਵਾਈ ਨੂੰ ਖ਼ਬਰ ਦੇਣ ਲਈ ਭੇਜਿਆ ਕਿਲ੍ਹੇ ਦੇ ਬਾਹਰਲੇ ਭਾਗ ਵਲੋਂ ਮੁਕਾਬਲਾ ਹੋਣ ਦੀ ਕੋਈ ਉਮੀਦ ਨਾਂ ਹੋਣ ਕਰ ਕੇ ਹੈਦਰਅਲੀ ਦੇ ਸੈਨਿਕ ਆਪਣੇ ਵਲੋਂ ਚੁਪਚਾਪ ਆ ਕੇ ਜਮਾਂ ਹੋਣ ਲੱਗੇ । ਤਰਖਾਣਾਂ ਨੇ ਮੋਰਚੇ ਲਾ ਕੇ ਤੋਪਾਂ ਉਪਰ ਰੱਖੀਆਂ, ਗੋਲ ਅੰਦਾਜ਼, ਤੋਪਾਂ ਉਡਾਉਣ ਲਈ ਖਲੋ ਗਏ ।

ਬਿਨਾਂ ਆਵਾਜ਼ ਦੇ ਮੋਰਚੇ ਲਾਉਣ ਲਈ ਮੋਰਚਿਆਂ ਲਈ ਲੋੜੀਂਦੀਆਂ ਲਕੜੀਆਂ, ਸ਼ਤੀਰੀਆਂ ਆਦਿ ਨੌਕਰਾਂ ਦੇ ਹਥੋਂ ਚੁਕਵਾਕੇ ਲਿਆਏ ਤਰਖ਼ਾਣ ਕੰਮ ਕਰਨ ਵਾਲਿਆਂ ਨੂੰ ਸੂਚਨਾ ਮਿਲਦਿਆਂ ਹੀ ਉਹਨਾਂ ਤੋਪਾਂ ਦਾ ਭਾਰ ਸਹਿ ਸਕਦੀਆਂ ਸ਼ਤੀਰੀਆਂ ਗੱਡਣ ਲਈ ਟੋਏ ਪੁੱਟਣੇ ਸ਼ੁਰੂ ਕਰ ਦਿੱਤੇ ।

ਟੋਏ ਪੁੱਟਣ ਦੀ ਅਵਾਜ਼ ਕੋਲ ਹੀ ਲੁਕੇ ਹੋਏ ਦੁਰਗ ਦੇ ਸੈਨਿਕਾਂ ਦੇ ਕੰਨੀਂ ਪੈ ਗਈ । ਨਾਲ ਹੀ ਦੂਰੋਂ ਆਉਂਦੀਆਂ ਗੱਡੀਆਂ ਦੇ ਪਹੀਆਂ ਦੀ ਅਵਾਜ਼—

ਗੱਡੀਆਂ ਦੀ ਅਵਾਜ਼ ਨਾਂ ਆਵੇ, ਇਸ ਲਈ ਗੱਡੀਆਂ ਨੂੰ ਖਿੱਚਦੇ ਸੰਢਿਆਂ ਦੇ ਮੂੰਹਾਂ ਤੇ ਕਪੜੇ ਬੰਨ ਦਿੱਤੇ, ਪਹੀਆਂ ਦੀਆਂ ਧੁਰੀਆਂ ਨੂੰ ਕਿੰਨਾ ਤੇਲ ਦਿੱਤਾ—ਉੱਚੇ ਨੀਵੇਂ ਜੰਗਲੀ ਰਾਹ ਤੇ ਤੋਪਾਂ ਦੀਆਂ ਗੱਡੀਆਂ ਦੇ ਪਹੀਆਂ ਦੀ ਕਿਰ-ਕਿਰ ਛੋਟੀ ਛੋਟੀ ਅਵਾਜ਼ ਆ ਰਹੀ ਸੀ—ਉਹ ਅਵਾਜ਼ ਜੰਗਲ ਵਿੱਚ ਸੁਣਾਈ ਦਿੰਦੇ ਬੀਡੇ ਤੇ ਡੰਗਰਾਂ ਦੀ ਜਿਰ ਜਿਰ ਦੀ ਅਵਾਜ਼ ਵਿੱਚ ਦੱਬ ਗਈ—ਦੁਰਗ ਦੇ ਸੈਨਿਕ ਵੀ ਹੁਸ਼ਿਆਰੀ ਤੋਂ ਕੰਮ ਲੈ ਰਹੇ ਸਨ—ਉਹਨਾਂ ਜ਼ਮੀਨ ਨਾਲ ਕੰਨ ਲਾਏ—ਇਹਨਾਂ ਛੋਟੀਆਂ ਛੋਟੀਆਂ ਅਵਾਜ਼ਾਂ ਨੂੰ ਸੁਨਣ ਲੱਗੇ—ਉਹਨਾਂ ਨੂੰ ਲੱਗਾ ਸਤਰੂ ਭਾਂਵੇਂ ਬੜੀ ਘੱਟ ਅਵਾਜ਼ ਹੀ ਕਰ ਰਹੇ ਸਨ—ਪਰ ਇਹ ਅਵਾਜ਼ ਹੈਗੀ ਸੀ ਸ਼ਤਰੂ ਸੈਨਾਂ ਦੇ ਅੱਗੇ ਵੱਧਣ ਦੀ—

ਹੈਦਰਅਲੀ ਦੀ ਸੈਨਾਂ ਮੋਰਚੇ ਲਾਉਣ ਵਿੱਚ ਰੁੱਝੀ ਹੋਈ ਸੀ—ਹਨੇਰੇ ਵਿੱਚ ਹੌਲੀ ਹੌਲੀ ਤੁਰਦੀਆ ਤੋਪਾਂ ਕੋਲ ਆ ਰਹੀਆਂ ਸਨ—ਉਹਨਾ ਦੇ ਪਹੀਆਂ ਦੀ ਅਵਾਜ਼ ਤੋਂ, ਸੈਨਿਕਾਂ ਦੀ ਘੁਸਰ ਮੁਸਰ ਤੋਂ ਪਤਾ ਲੱਗ ਰਿਹਾ ਸੀ ।

ਉਧਰ ਹੈਦਰਅਲੀ ਦੇ ਸੈਨਿਕ ਮੋਰਚੇ ਲਾਕੇ ਹਮਲੇ ਲਈ ਆਪਣੀਆਂ ਬੰਦੂਕਾਂ, ਤਲਵਾਰਾਂ ਆਦਿ ਫੜ ਕੇ ਤਿਆਰ ਹੋ ਰਹੇ ਸਨ ਕਿ ਪੂਰਭਜਾ ਦੀ ਫੌਜੀ ਟੁਕੜੀ ਦੇ ਨਾਇਕ ਸ਼ਿਵ ਪ੍ਰਸਾਦ ਸਿੰਘ, ਆਪਣੇ ਬੰਦਿਆਂ ਨੂੰ ਨਾਲ ਲੈ ਕੇ ਚੁਪਚਾਪ ਸ਼ਤਰੂ ਸੈਨਾ ਪਿਛੇ ਨਾਂ ਜਾ ਸਕੇ, ਹਮਲਾ ਕਰਨ ਲਈ ਰਣ ਕੂਕਾ ਛਡੀਆਂ, ਇਹ ਅਵਾਜ਼ ਸੁਣਦਿਆਂ ਹੀ ਉਹਨਾਂ ਦੀ ਫ਼ੌਜ ਦੇ ਪੰਜ ਸੌ ਸੈਨਿਕਾਂ ਨੇ ਜੰਗਲ ਨੂੰ ਕੰਬਾ ਦੇਣ ਵਾਲੇ ਜੈਕਾਰੇ ਛੱਡੇ ਤੇ ਨਵਾਬ ਦੀ ਸੈਨਾ ਤੇ ਝਪਟ ਪਏ ਤੇ ਉਹਨਾਂ ਦੀ ਮਾਰਕਾਟ ਸ਼ੁਰੂ ਕਰ ਦਿੱਤੀ ।

ਅਚਾਨਕ ਇਹ ਸੁਣਾਈ ਦਿੰਦੀਆਂ, ਰਣ ਗੂੰਜਾਂ, ਅਚਨਚੇਤੀ ਇਸ ਭਿਆਨਕ ਹਮਲੇ ਦੇ ਸਿਕਾਰ ਹੋਏ ਹੈਦਰਅਲੀ ਦੇ ਸੈਨਿਕਾਂ ਨੂੰ ਸਤਰੂ ਕੌਣ ਸੀ ਇਹ ਪਤਾ ਲੱਗਣ ਤਾਂਈ ਨੇੜੇ ਦੀ ਲਾਲ ਬਤੇਰੀ ਤੋਂ ਹਜ਼ਾਰਾਂ ਮਤਾਬੀਆਂ ਬੱਲ ਪਈਆਂ—ਰਾਤ ਨੂੰ ਦਿਨ ਬਣਾ ਦੇਣ ਵਾਲਾ ਚਾਨਣਾ, ਇਸ ਚਾਨਣੇ ਵਿੱਚ ਰਣ ਦੇ ਜੈਕਾਰੇ ਛੱਡਦੇ, ਭੱਜੇ ਆਉਂਦੇ ਸੈਨਿਕਾਂ ਦੇ ਪੈਰਾਂ ਦੀ ਅਵਾਜ਼ ਸੁਣਾਈ ਦਿੱਤੀ—ਅਨਜਾਣ ਜੰਗਲ ਵਿਚੋਂ ਭੱਜਕੇ ਜਾਣ ਦਾ ਕੋਈ ਰਾਹ ਨਾ ਦਿਸਿਆ, ਬੇਬੱਸ ਹੋਏ, ਜੀਣ ਦੀ ਆਸ ਛੱਡਕੇ ਲੜਨ ਲੱਗ ਪਏ ।

ਮੋਰਚੇ ਤੋੜ ਦਿੱਤੇ, ਤੋਪਾਂ ਲਿਆਉਣ ਵਾਲੇ ਸੰਢਿਆਂ ਦੇ ਟੋਟੇ ਕਰ ਦਿੱਤੇ, ਦੋ ਘੰਟਿਆਂ ਬਾਦ ਹੈਦਰਅਲੀ ਦੀ ਦੋ ਹਜ਼ਾਰ ਫ਼ੌਜ ਦਾ ਨਾਂ ਨਿਸ਼ਾਨ ਵੀ ਨਾਂ

ਰਿਹਾ । ਹਾਰ ਦੀ ਖ਼ਬਰ ਹੈਦਰਅਲੀ ਦੇ ਡੇਰੇ ਤਾਂਈ ਲੈ ਕੇ ਜਾਣ ਲਈ ਇਕ ਸੈਨਿਕ ਵੀ ਨਾ ਬਚਿਆ ।

ਪਰ ਸੈਨਿਕਾਂ ਦੇ ਦੱਸਣ ਵਾਲੀ ਹਾਰ ਦੀ ਭਿਆਨਕ ਖ਼ਬਰ—ਲਾਲ ਬਤੇਰੀ ਤੇ ਝੂਲ ਰਿਹਾ ਝੰਡਾ, ਛੁੱਟ ਰਹੀਆਂ ਉੱਜਲ ਪ੍ਰਕਾਸ਼ ਵਾਲੀਆਂ ਮਤਾਬੀਆਂ, ਤੇ ਦੁਰਗ ਦੀ ਸੈਨਾਂ ਦੀਆਂ ਰਣਕੂਕਾਂ ਦੇ ਰਹੀਆਂ ਸਨ—ਸੁਣ ਕੇ ਹੈਦਰ ਅਲੀ ਦੀ ਸੁੱਤੀ ਪਈ ਸੈਨਾਂ ਅਭੜਵਾਹੇ ਉਠ ਖਲੋਤੀ ।

ਜਿੱਤ ਦੀ ਉਡੀਕ ਕਰ ਰਹੇ ਹੈਦਰਅਲੀ ਦੇ ਹਿਰਦੇ ਵਿੱਚ ਘੋਰ ਨਿਰਾਸ਼ਾ ਦਾ ਹਨੇਰਾ ਛਾ ਗਿਆ । ਸੰਘ ਵਿੱਚ ਜਿਵੇਂ ਕਿਸੇ ਨੇ ਨਾਲੀ ਦੇ ਰਾਹੀਂ ਨਿੰਮ ਦਾ ਰਸ ਪਾ ਦਿੱਤਾ ਸੀ । ਚੰਗਿਆੜਿਆਂ ਤੇ ਡਿੱਗ ਪੈਣ ਵਾਂਗ ਛਟਪਟਾ ਰਿਹਾ ਸੀ, "ਸੂਅਰ ਦੇ ਬੱਚੇ, ਉਥੇ ਕਿਲ੍ਹੇ ਦੇ ਹਮਲੇ ਲਈ ਰਾਹ ਸਾਫ ਏ, ਝੂਠ ਕਹਿ ਰਹੇ ਜਾਸੂਸ, ਰੰਡੀ ਦੇ ਬੱਚੇ ਨੂੰ ਹਜਾਰ ਛਿੱਤਰ ਲਾਉ । ਪੂਰਣੀਏ ਹੁਣ ਤੇਰਾ ਵੀ ਉਹੋ ਹਾਲ ਏ—ਜੋ ਵੇਖਿਆ ਨਹੀਂ, ਉਹ ਨਾ, ਆ ਕੇ ਦੱਸਿਆ ਕਰ । ਸਿਰਫ਼ ਅਖੀਂ ਵੇਖੀਂ ਗੱਲ ਕਰਿਆ ਕਰ । ਐਵੇਂ ਇਹ ਗੱਲ ਮੰਨਕੇ ਦੋ ਹਜ਼ਾਰ ਸੈਨਾਂ, ਇਕ ਤੋਪ ਮਦਕਰੀਨਾਇਕ ਨੂੰ ਇਨਾਮ ਦੇਣ ਵਾਲੀ ਗੱਲ ਹੋ ਗਈ ।" ਗੁੱਸੇ ਵਿੱਚ ਬੋਲਿਆ, ਹੈਦਰਅਲੀ ਹਾਰ ਦੀ ਜ਼ਹਿਰ ਨਿਗਲਕੇ, ਪਿੱਠ ਕੱਟੇ ਸੱਪ ਵਾਂਗ ਕ੍ਰੋਧ ਵਿੱਚ ਤਿਲਮਿਲਾ ਰਿਹਾ ਸੀ ।

ਅੱਧੀ ਰਾਤ ਵੇਲੇ ਹੀ ਜਿਹੜੇ ਕਪੜੇ ਪਾਏ ਸਨ, ਉਹਨਾਂ ਵਿੱਚ ਹੀ ਦੜਵਾਈ ਦੀ ਚਾਵੜੀ ਵਿੱਚ ਆਕੇ ਨਾਇਕ ਹੋਰਾਂ ਨੇ ਯੁੱਧ ਦੀ ਜਿੱਤ ਦੀ ਖ਼ਬਰ ਸੁਣਕੇ ਆਪਣੇ ਸੈਨਿਕਾਂ ਦੇ ਸਾਹਸ ਦੀ ਪ੍ਰਸੰਸਾ ਕੀਤੀ ਤੇ ਮਹਿਲ ਵਿਚੋਂ ਗੁਲਾਬਜਲ, ਪਾਨ ਤੇ ਤੋਹਫ਼ੇ ਮੰਗਵਾਕੇ, ਵਿਜੈ ਦੀ ਖ਼ਬਰ ਸੁਨਾਉਣ ਵਾਲੇ ਸ਼ਿਵਪ੍ਰਸਾਦ ਸਿੰਘ ਆਦਿ ਨੂੰ ਜ਼ਬਰਦਸਤੀ ਬਿਠਾਕੇ ਆਪ ਆਪਣੇ ਹੱਥਾਂ ਨਾਲ ਸੋਨੇ ਦੀ ਗੁਲਾਬਦਾਨੀ ਨਾਲ ਉਹਨਾਂ ਤੇ ਗੁਲਾਬ ਜਲ ਛਿੜਕਿਆ । ਚਾਰ ਪੰਜ ਸਰਦਾਰਾਂ ਨੂੰ ਸੋਨੇਂ ਦੀ ਥਾਲੀ ਵਿਚੋਂ ਸੋਨੇ ਦੇ ਕੜੇ, ਮੋਤੀਆਂ ਦੇ ਹਾਰ, ਬਾਜੂਬੰਦ ਦਿਤੇ, ਜਰੀ ਦੇ ਕਪੜੇ ਦਿੱਤੇ । "ਅਜ ਦੁਰਗ ਦੀ ਰਖ਼ਿਆ ਕਰਨ ਵਾਲੇ ਵੀਰ ਤੁਸੀਂ ਹੋ । ਤੁਹਾਡੇ ਸਾਹਸ ਲਈ ਇਹ ਮਮੂਲੀ ਜਿਹੇ ਤਿਉਹਾਰ ਹਨ, ਲੈ ਲਉ—" ਗੌਰਵ ਤੇ ਪ੍ਰੇਮ ਭਰੀ ਅਵਾਜ਼ ਵਿੱਚ ਬੋਲੇ ।

ਪਰ ਸ਼ਿਵਪ੍ਰਸਾਦ ਸਿੰਘ ਕੀ ਤੇ ਬਾਕੀ ਦੇ ਉਸ ਨਾਲ ਆਏ ਕੀ, ਕਿਸੇ ਨੇ ਉਸਨੂੰ ਛੂਹਿਆ ਤਕ ਨਾਂ—

"ਮਹਾਰਾਜਾ ਸਾਹਿਬ ਤੁਹਾਡਾ ਹਿਰਦਾ, ਤੁਹਾਡੇ ਰਾਜ ਵਾਂਗ ਹੀ ਬੜਾ ਵੱਡਾ ਹੈ, ਤੁਸੀਂ ਵੀਰਾਂ ਦਾ ਆਦਰ ਕਰਨ ਵਾਲੇ ਹੋ, ਪਹਾੜ ਵਰਗੇ ਉਦਾਰ ਹਿਰਦੇ ਦੇ ਮਾਲਕ ਹੋ, ਪਿਆਰ ਨਾਲ ਇਹ ਸਭ ਦੇ ਰਹੇ ਹੋ, ਮਾਫ਼ ਕਰਨਾ ਸਾਡਾ ਹਿਰਦਾ ਇਹ ਸਭ ਲੈਣ, ਲਈ ਨਹੀਂ ਮੰਨ ਰਿਹਾ । ਸਾਡੀ ਗੱਲ ਨੂੰ ਗਲਤ ਨਾਂ ਸਮਝਣਾ ।" ਹੱਥ ਜੋੜਕੇ ਸ਼ਿਵਪ੍ਰਸਾਦ ਸਿੰਘ ਨੇ ਕਿਹਾ ।

"ਕਿਉਂ ਇਹ ਤੁਹਾਡੇ ਸਾਹਸ ਲਈ ਘੱਟ ਹੈ ?" ਨਾਇਕ ਹੋਰਾਂ ਨੇ ਪੁਛਿਆ ।

"ਨਹੀਂ ਮਹਾਂਸਵਾਮੀ, ਇਹ ਸਾਡੇ ਲਈ ਬਹੁਤ ਜ਼ਿਆਦਾ ਹਨ", ਸ਼ਿਵਪ੍ਰਸ਼ਾਦ ਸਿੰਘ ਨੇ ਕਿਹਾ ।

"ਫਿਰ ?"

"ਮਹਾਂਸਵਾਮੀ, ਅਸੀਂ, ਉੱਤਰ ਵਲੋਂ ਨੌਕਰੀ ਲੱਭਣ ਆਏ ਸੈਨਿਕ ਹਾਂ । ਐਨੇਂ ਸਾਲ ਸਾਨੂੰ ਦੁੱਧ ਮੱਖਣ ਦੇ ਕੇ ਤੁਸੀਂ ਪਾਲਿਆ, ਮਹੀਨੇ ਦੇ ਮਹੀਨੇ ਤਨਖਾਹ ਦਿੰਦੇ ਹੋ । ਤੁਸੀਂ ਸਾਨੂੰ ਰੱਖਿਐ, ਇਹ ਨੌਕਰੀ ਕਰਨ ਲਈ । ਅਸੀਂ ਇਸ ਵਿੱਚ ਕਿਹੜਾ ਕੋਈ ਵਧੇਰੇ ਕੰਮ ਕੀਤਾ ਹੈ । ਲੜਾਈ ਵਿੱਚ ਹਾਰ ਕੇ ਮਰ ਜਾਂਦੇ, ਪਰ ਤੁਸਾਂ ਬੜਾ ਪੁੰਨ ਕੀਤਾ ਹੈ, ਜਿੱਤ ਸਾਡੀ ਹੋਈ । ਸਾਡੇ ਦੇਸ਼ ਵਿੱਚ ਸੇਵਕਾਂ ਵਿੱਚ ਆਪਣੇ ਕੰਮ ਲਈ ਇਨਾਮ ਲੈਣ ਦਾ ਰਿਵਾਜ ਨਹੀਂ । ਢਾਡੀਆਂ ਤੇ ਨੱਚਣ ਵਾਲੀਆਂ ਲਈ ਇਨਾਮ ਹਨ, ਸੈਨਿਕ ਤਾਂ ਬੱਸ ਨਾਮ ਕਮਾਉਂਦੇ ਹਨ । ਇਸ ਲਈ ਇਹ ਸਭ ਇਨਾਮ ਸਾਨੂੰ ਨਹੀਂ ਚਾਹੀਦੇ । ਤੁਹਾਡੀ ਖੁਸ਼ੀ ਸਾਡੇ ਲਈ ਬੜਾ ਵੱਡਾ ਇਨਾਮ ਹੈ । ਸਾਡੇ ਤੇ ਤੁਹਾਡੀ ਖੁਸ਼ੀ ਬਣੀ ਰਹੇ ਮਹਾਰਾਜ," ਸਾਰਿਆਂ ਵੱਲੋਂ ਸ਼ਿਵਪ੍ਰਸਾਦ ਸਿੰਘ ਨੇ ਕਿਹਾ ।

ਇਹ ਗੱਲ ਸੁਣ ਨਾਇਕ ਹੋਰਾਂ ਦੇ ਮਨ ਵਿੱਚ ਉਹਨਾਂ ਪ੍ਰਤੀ ਮਾਣ ਹੋਰ ਵੀ ਵੱਧ ਗਿਆ । "ਅੱਜ ਤੋਂ ਤੁਸੀਂ ਸਾਡੇ ਸਿਪਾਹੀ ਨਹੀਂ, ਢਿਡੋਂ ਜੰਮੇ ਬੱਚੇ ਹੋ । ਤਿਉਹਾਰ ਵਾਲੇ ਦਿਨ ਅਸੀਂ ਆਪਣੇ ਬੱਚਿਆਂ ਨੂੰ ਵੀ ਤੋਹਫ਼ੇ ਦਿੰਦੇ ਹਾਂ । ਉਸੇ ਤਰ੍ਹਾਂ ਤੁਹਾਨੂੰ ਵੀ ਇਹ ਦੇ ਰਹੇ ਹਾਂ । ਨਾਂਹ ਕਰਕੇ ਮਾਂ ਨੂੰ ਨਿਰਾਸ ਨਾਂ ਕਰੋ । ਇਸ ਲਈ ਲੈ ਲਉ । ਤੁਹਾਨੂੰ ਇਹ ਸਭ ਪਾਇਆ ਵੇਖਕੇ ਸਾਨੂੰ ਖੜੀ ਖੁਸ਼ੀ ਹੋਵੇਗੀ ।" ਬੋਲੇ, "ਇਸ ਗੱਲ ਨੂੰ ਨਾਂਹ ਨਾਂ ਕਰ ਸਕੇ । ਨਾਇਕ ਹੋਰਾਂ ਨੇ ਉਹਨਾਂ ਨੂੰ ਆਪਣੇ ਬੱਚੇ ਕਹਿ ਦਿੱਤਾ ਸੀ, ਮਾਣ ਨਾਲ ਉਹਨਾਂ ਦੀਆਂ ਅੱਖਾਂ ਵਿਚੋਂ ਹੰਝੂ ਵਹਿ ਤੁਰੇ । "ਮਹਾਰਾਜ, ਤੁਸੀਂ ਸਾਨੂੰ ਆਪਣੇ ਬੱਚੇ ਕਿਹਾ ਹੈ, ਗੱਡੀ ਦੇ ਬੈਲਾਂ ਦੇ ਸਿਰ ਤੇ ਸੋਨੇ ਦਾ ਤਾਜ ਰੱਖ ਦਿੱਤਾ ਹੈ । ਪਰ ਮੇਰੀ ਇਕ ਬੇਨਤੀ ਹੈ, ਉਹ ਜੇ ਤੁਸੀਂ ਮੰਨ ਲਵੋ ਤਦ ਅਸੀਂ ਇਹ ਸਭ ਲੈ ਲਵਾਂਗੇ ।" ਸ਼ਿਵਪ੍ਰਸ਼ਾਦ ਸਿੰਘ ਨੇ ਕਿਹਾ । "ਇਕ ਨਹੀਂ, ਦੱਸ ਗੱਲਾਂ ਆਖੋ, ਮੈਂ ਮੰਨਣ ਲਈ ਤਿਆਰ ਹਾਂ ।"

ਤਦ ਮਹਾਰਾਜ ਅੱਜ ਤੋਂ ਸਾਨੂੰ ਚਾਰਾਂ ਨੂੰ ਆਪਣੇ ਘੋੜੇ ਹਾਥੀ ਦੇ ਅੱਗੇ ਰਹਿਣ ਦਾ ਹੁਕਮ ਦਿੱਤਾ ਜਾਏ । ਲੜਾਈ ਵਿੱਚ ਤੁਹਾਡੀਆਂ ਅੱਖਾਂ ਅੱਗੇ ਡਿੱਗਕੇ ਸਵਰਗ ਵਿੱਚ ਪੁੱਜ ਜਾਵਾਂਗੇ । ਇਹ ਵਚਨ ਦਿਓ ਤਾਂ ਅਸੀਂ ਤੁਹਾਡੇ ਉਪਹਾਰ ਲੈ ਲਵਾਂਗੇ । ਫਿਰ ਤੁਹਾਡਾ ਸਾਨੂੰ ਆਪਣੇ ਬੱਚੇ ਕਹਿਣਾ ਵੀ ਸਾਰਥਕ ਹੋਵੇਗਾ । ਸ਼ਿਵਪ੍ਰਸਾਦ ਸਿੰਘ ਨੇ ਬੇਨਤੀ ਕੀਤੀ ।

ਇਹ ਵਚਿੱਤਰ ਬੇਨਤੀ ਸੁਣ ਕੇ ਨਾਇਕ ਹੋਰਾਂ ਦਾ ਮਨ ਗਰਵ ਨਾਲ ਉੱਛਲ ਪਿਆ ।

"ਠੀਕ ਏ, ਅਜ ਤੋਂ ਤੁਸੀਂ ਮੇਰੇ ਬੱਚੇ । ਜੋ ਮੈਂ ਖਾਵਾਂਗਾ, ਉਹੀ ਤੁਹਾਡੇ ਲਈ ਭੇਜਾਂਗਾ । ਤੁਹਾਨੂੰ ਲੋੜੀਂਦਾ ਦੁੱਧ, ਮੱਖਣ ਮਹਿਲ ਵਿਚੋਂ ਭੇਜਿਆ ਜਾਏਗਾ । ਐਨੇਂ ਦਿਨ, ਮੇਰਾ ਇਕ ਪੁੱਤਰ ਹੈ, ਇਹੀ ਸੋਚਦਾ ਆਇਆ, ਆਪਣੇ ਅੰਗ ਰਖਿਅਕ ਗੁੰਦ

ਗਤੀ ਨੂੰ ਦੂਜਾ ਪੁੱਤਰ ਬਣਾਇਆ । ਹੁਣ ਤੁਸੀਂ ਚਾਰ ਜਣੇ ਹੋਰ ਮੇਰੇ ਬੱਚੇ ਬਣ ਗਏ ਹੋ । 'ਤੇਰਾ ਇਕੋ ਹੀ ਪੁੱਤਰ ਹੈ', ਕਹਿ ਕੇ ਮੇਰੀ ਮਾਂ ਹਮੇਸ਼ਾ ਝੂਰਦੀ ਰਹਿੰਦੀ ਸੀ । ਹੁਣ ਉਸਨੂੰ ਦਸਾਂਗਾ, ਅੱਜ ਮੇਰੇ ਛੇ ਪੁੱਤਰ ਨੇ ।" ਉਹਨਾਂ ਚਾਰਾਂ ਤੇ ਆਪਣੇ ਹੱਥਾਂ ਨਾਲ ਗੁਲਾਬ ਛਿੜਕ ਕੇ, ਮੋਤੀਆਂ ਦੇ ਹਾਰ ਉਹਨਾਂ ਦੇ ਗਲਾਂ ਵਿੱਚ ਪਾ ਦਿੱਤੇ । ਜਰੀ ਦੇ ਕਪੜੇ ਪੁਆ ਕੇ ਉਪਹਾਰ ਦਿਤੇ । ਨਾਇਕ ਨੂੰ ਨਸਮਕਾਰ ਕਰਕੇ ਜਾਣ ਲੱਗੇ ਤਾਂ ਨਾਇਕ ਹੋਰਾਂ ਨੇ ਉਹਨਾਂ ਨੂੰ ਰੋਕ ਕੇ ਗਲੇ ਲਾਇਆ, ਸਿਰ ਤੇ ਮਮਤਾ ਨਾਲ ਹੱਥ ਫੇਰਿਆ ।

ਨਾਇਕ ਦੇ ਗਲ ਲੱਗੇ ਵੀਰਾਂ ਦੀਆਂ ਅੱਖਾਂ ਵਿਚੋਂ ਅਨੰਦ ਦੇ ਹੰਝੂ ਵਹਿ ਤੁਰੇ । ਨਾਇਕ ਹੋਰਾਂ ਦੀਆਂ ਅੱਖਾਂ ਵਿਚੋਂ ਵੀ ਖੁਸ਼ੀ ਦੇ ਹੰਝੂ ਵਹਿ ਪਏ । ਇਹ ਸਭ ਵੇਖਕੇ ਚੱਪੇਚਾਵੜੀ ਦੇ ਦੜਵਾਈ ਸਨ ਪਰਸੂਰਾਮ ਨਾਇਕ ਦੀਆ ਅੱਖਾਂ ਵੀ ਸੁੱਕੀਆਂ ਨਾਂ ਰਹੀਆਂ । "ਅਜਿਹਾ ਰਾਜਾ ਤੇ ਅਜਿਹੇ ਸਿਪਾਹੀ ਹੋਣ ਤਾਂ ਹਾਰ ਤਾਂ ਦੁਰਗ ਦੇ ਨੇੜੇ ਵੀ ਨਹੀਂ ਫਟਕ ਸਕਦੀ ।" ਜਿਵੇਂ ਆਪਣੇ ਆਪ ਨੂੰ ਕਿਹਾ ।

## 6

ਦੋ ਦਿਨਾਂ ਦੀ ਮੁਹਲਤ —

ਇਸ ਮੁਹਲਤ ਵਿੱਚ ਜੇ ਸਾਡੀਆਂ ਸ਼ਰਤਾਂ ਨਾਂ ਮੰਨੀਆਂ ਤਾਂ ਹਜ਼ਾਰ ਤੋਪਾਂ ਉਡਾਕੇ, ਸਵਾ ਲੱਖ ਗੋਲੀ ਚਲਾ ਕੇ, ਦੁਰਗ ਨੂੰ ਮਿੱਟੀ ਵਿੱਚ ਮਿਲਾ ਦਿਆਂਗੇ । ਇਸ ਤਰ੍ਹਾਂ ਕਹਿੰਦੇ ਹੈਦਰਅਲੀ ਦੀ ਗੱਲ ਮਿੱਟੀ ਵਿੱਚ ਮਿਲ ਗਈ । ਵਟੀਆਂ ਹੋਈਆਂ ਮੁੱਛਾਂ ਮਾਰ ਖਾ ਕੇ ਕੱਟੇ ਕੁੱਤੇ ਦੀ ਪੂਛ ਵਾਂਗ ਸੁੰਗੜ ਗਈਆਂ । ਦੁਰਗ ਦੀ ਸੈਨਾਂ ਦੇ ਹਜ਼ਾਰ ਦੋ ਹਜ਼ਾਰ ਬੰਦੇ ਬੰਦੇ ਮਰੇ ਹੋਣਗੇ, ਪਰ ਹੈਦਰਅਲੀ ਦੇ ਉਸ ਤੋਂ ਚਾਰ ਗੁਣਾਂ ਵਧੇਰੇ ਮਰ ਗਏ ਸਨ ।

ਦੋ ਦਿਨ ਤਾਂ ਕੀ—ਦੋ ਮਹੀਨੇ ਵੀ ਲੰਘ ਗਏ, ਕਿਸੇ ਛੋਟੀ ਜਿਹੀ ਲੜਾਈ ਵਿੱਚ ਵੀ ਜਿੱਤ ਨਾ ਹੋਈ—

ਦੁਰਗ ਦੇ ਚਾਰੋ ਪਾਸੇ ਮੈਦਾਨ ਵਿੱਚ ਬੈਠੀ ਹੈਦਰਅਲੀ ਦੀ ਸੈਨਾਂ ਨੂੰ ਜੰਗਾਲ ਲੱਗ ਰਿਹਾ ਸੀ । ਦਿਨ ਰਾਤ, ਦੁਰਗ ਦਾ ਦੁਰਗਮ ਕਿਲ੍ਹਾ ਨਵਾਬ ਦੀ ਸੈਨਾਸ਼ਕਤੀ ਨੂੰ ਚਿੜਾਉਂਦਾ ਰਹਿੰਦਾ ਸੀ । ਦੁਰਗ ਦੀ ਸੈਨਾਂ ਲਈ ਅਹਾਰ ਪਦਾਰਥ, ਉਹਨਾਂ ਦੇ ਘੋੜਿਆਂ ਲਈ ਘਾਹ, ਕੁਲੱਥੀ ਆਦਿ ਸਭ ਸੀਰੀਆਂ, ਰਾਏਦੁਰਗ ਤੇ ਹਰਪਨਹਲੀ ਦੇ ਰਸਤਿਉਂ, ਆਉਂਦਾ, ਉਹ ਸਭ ਰਾਹ ਨਵਾਬ ਦੇ ਕਾਬੂ ਵਿੱਚ ਹੋਣ ਕਰਕੇ, ਉਹਨਾਂ ਦੀ ਫੌਜ ਭੁੱਖੀ ਰਹਿ ਰਹੀ ਸੀ । ਉਹਨਾਂ ਦੀ ਸੈਨਾਂ ਨੂੰ ਭੁੱਖੇ ਰਹਿਕੇ, ਪਾਣੀ ਪੀ ਕੇ ਹੀ ਸਬਰ ਕਰਨਾ ਪੈ ਰਿਹਾ ਸੀ । ਨਵਾਬ ਦੀ ਸੈਨਾਂ ਨੂੰ ਕੋਈ ਕਮੀ ਨਹੀਂ ਸੀ, ਖਾਣ,

ਪੀਣ ਦੀ ਕਿਸੇ ਚੀਜ਼ ਦੀ ਘਾਟ ਨਹੀਂ ਸੀ । ਪਰ ਨਵਾਬ ਦਾ ਇਕੋ ਇਕ ਲਕਸ਼ ਸੀ ਚਿਤਰਦੁਰਗ ਦਾ ਕਿਲਾ—ਪਰ ਇਸ ਕਿਲੇ ਦਾ ਇਕ ਪੱਥਰ ਵੀ ਨਹੀਂ ਸੀ ਹਿਲਾ ਸਕੇ, ਖਾਧੇ ਅੰਨ ਨਾਲ ਹੋਈ ਬਦਹਜ਼ਮੀ ਵਾਂਗ ਇਹ ਕਿਲ੍ਹਾ ਕਿੱਲ ਬਣ ਕੇ ਉਸਦੇ ਸੰਘ ਵਿੱਚ ਅੜ ਗਿਆ ਸੀ, ਉਸਦੀਆਂ ਅਨਗਿਣਤ ਕ੍ਰੋਧ-ਭਰੀਆਂ ਗਾਹਲਾਂ ਸੁਣਦੇ ਜਸੂਸ, ਦਿਨ ਰਾਤ ਚਿਤਰਦੁਰਗ ਦੀਆਂ ਪਹਾੜੀਆਂ ਚੜ੍ਹਦੇ, ਇਸ ਦੇ ਆਲੇ ਦੁਆਲੇ ਘੁੰਮ ਕੇ ਕੋਈ ਕਮਜ਼ੋਰ ਥਾਂ ਹੋਵੇ, ਲੱਭਦੇ ਲੱਭਦੇ ਥੱਕ ਗਏ ਸਨ ।

ਸੱਸ ਦੇ ਉਤੇ ਗੁੱਸਾ ਨਾਂ ਕਢ ਸਕਣ ਵਾਲੀ ਬਾਂਦਰ ਉੱਤੇ ਗੁੱਸਾ ਕੱਢਦੀ ਡਰਾਕਲ ਨੂੰਹ ਵਾਂਗ, ਦੁਰਗ ਦੇ ਉਤੇ ਆਇਆ ਗੁੱਸਾ ਨਵਾਬ ਨੇ ਆਲੇ ਦੁਆਲੇ ਦੇ ਪਿੰਡਾਂ ਵਾਲਿਆਂ ਤੇ ਕੱਢਣਾ ਸੁਰੂ ਕਰ ਦਿੱਤਾ । ਉਸਦੇ ਸੈਨਿਕਾਂ ਨੇ ਦੁਰਗ ਦੇ ਚਾਰੋ ਪਾਸੇ ਦੇ ਪਿੰਡਾਂ ਵਿਚ ਜਾ ਕੇ, ਜੋ ਹੱਥ ਆਇਆ, ਬੱਚਾ ਬੁੱਢਾ ਸਭ ਨੂੰ ਮਾਰ ਦ੍ਰਿੱਤਾ, ਔਰਤਾਂ, ਬੁੱਢੀਆਂ ਹੋਣ ਯਾਂ ਬੱਚਿਆਂ ਦੀਆਂ ਮਾਵਾਂ ਉਹਨਾਂ ਨਾਲ ਜਬਰਦਸਤੀ ਕਰਕੇ, ਉਹਨਾਂ ਨੂੰ ਅੱਗ ਲਾ ਦਿੱਤੀ । ਜੋ ਲਭਿਆ ਲੁੱਟ ਲਿਆ । ਕਿਸੇ ਪਿੰਡ ਦੇ ਬੰਦੇ ਨੂੰ ਉਹਨਾਂ ਨਾਂ ਛੱਡਿਆ । 'ਇਹ ਨਵਾਬ ਨਹੀਂ ਨਰਕ ਅਸੁਰ ਹੈ ।' ਬੱਸ ਇਹੋ ਨਾਂ ਕਮਾਇਆ, ਕਿਲੇ ਦਾ ਇੱਕ ਪੱਥਰ ਵੀ ਨਾਂ ਹਿਲਾ ਸਕਣ ਵਾਲੀ ਹੈਦਰੱਲੀ ਦੀ ਨਰਹਤਿਆ ਕਰਨ ਵਾਲੀ ਸੈਨਾ ਨੇ ।

ਹਤਿਆ ਵਿੱਚ ਲੱਗੇ ਨਵਾਬ ਦੀ ਦੁਰ-ਨਜਰ ਨਾਇਕ ਦੀ ਜਨਮ-ਭੂਮੀ ਪਿੰਡ ਜਾਨਕਲੂ ਤੇ ਜਾ ਪਈ । ਦਸ ਹਜ਼ਾਰ ਸੈਨਾ ਨੇ ਜਾਨਕੱਲੂ ਤੇ ਹਮਲਾ ਕਰ ਦਿੱਤਾ । ਉਥੇ ਥੋਹੜੇ ਜਿਹੇ ਪਹਿਰੇਦਾਰਾਂ ਨੂੰ ਮਾਰ ਕੇ ਔਰਤਾਂ, ਮਰਦਾਂ ਬੱਚਿਆਂ ਨੂੰ ਮਾਰਿਆ ਨਾਂ, ਪਰ ਉਹਨਾਂ ਦੇ ਨੱਕ, ਮੂੰਹ ਕੱਟ ਦਿੱਤੇ, ਇੱਜ਼ਤ ਲੁੱਟੀ, ਖੇਤ ਨਾਸ਼ ਕਰ ਦਿੱਤੇ । ਮੋਤੀਆਂ ਵਰਗੇ ਪਿੰਡ ਨੂੰ ਤਬਾਹ ਕਰ ਦਿੱਤਾ । ਪਹਾੜੀ ਉਪਰਲੀ ਬਤੇਰੀ ਤੇ ਲਾਸਾਂ ਦਾ ਢੇਰ ਲਾ ਕੇ ਅੱਗ ਲਾ ਦਿੱਤੀ । ਆਪਣੇ ਬਦਲੇ ਦੀ ਅੱਗ ਦਾ ਝੰਡਾ ਝੁਲਾ ਲਿਆ ਹੈਦਰਅਲੀ ਨੇ ।

ਹੈਦਰਅਲੀ ਦੀ ਸੈਨਾਂ ਨੇ ਜਾਨਕਲੁੱ ਤੇ ਹਮਲਾ ਕੀਤਾ ਤਾਂ ਕਿਸੇ ਤਰ੍ਹਾਂ ਬਚਕੇ ਆਇਆ ਇਕ ਬੰਦਾ, ਜੰਗਲ ਵਿਚੋਂ ਪਹਾੜੀ ਦੇ ਚੋਰ ਰਸਤਿਓਂ ਆ ਕੇ, ਮਦਕਰੀਨਾਇਕ ਨੂੰ ਆਕੇ ਦਸਿਆ, ਹੈਦਰਅਲੀ ਦੀ ਸੈਨਾਂ ਨੇ ਜਾਨਕੱਲੂ ਤੇ ਜੋ ਅਮਨੁਖੀ ਅਤਿਆਚਾਰ ਕੀਤੇ ਸਨ ।

ਹੈਦਰਅਲੀ ਨੇ ਜਾਨਕੱਲੂ ਤੇ ਹਮਲਾ ਕੀਤਾ ।

ਇਸਤਰੀਆਂ, ਬੁੱਢੇ ਬੱਚੇ, ਜੋ ਦਿਸਿਆ ਉਸਦਾ ਨੱਕ ਮੂੰਹ ਕੱਟ ਦਿੱਤਾ । ਮਦਕਰੀਨਾਇਕ ਜਿਸ ਘਰ ਵਿੱਚ ਜੰਮਿਆ ਸੀ ਸੈਨਿਕਾਂ ਨੇ ਉਸਨੂੰ ਮੱਲਮੂਤਰ ਨਾਲ ਗੰਦਾ ਕਰ ਦਿੱਤਾ ।

ਉਹ ਜਿਥੇ ਕਸਰਤ ਕਰਦਾ ਸੀ, ਉਸ ਦੀ ਬਤੇਰੀ ਤੇ ਲਾਸ਼ਾਂ ਦਾ ਢੇਰ ਲਾ ਕੇ, ਨਾਲ ਹੀ ਜਾਂਦਿਆਂ ਨੂੰ ਵੀ ਰਲਾ ਕੇ ਅੱਗ ਲਾ ਦਿੱਤੀ । ਉਹਨਾਂ ਦੀ ਰਾਖ਼ ਸੰਕਰ ਨਰਾਇਣ ਦੇ ਮੰਦਿਰ ਦੇ ਤਲਾਅ ਦੇ ਪਾਣੀ ਵਿਚ ਰਲਾ ਦਿੱਤੀ ।

ਇਹ ਇਕ ਇਕ ਗੱਲ ਸੁਣ ਕੇ ਮਦਕਰੀਨਾਇਕ ਨੂੰ ਲੱਗਾ, ਕੋਈ ਉਸ ਦੇ ਕੰਨਾਂ ਵਿੱਚ ਸਿੱਕਾ ਭਰ ਰਿਹਾ ਸੀ । ਮਦਕਰੀਨਾਇਕ ਇਕ ਫਨ ਕੱਟੇ ਸੱਪ ਵਾਂਗ ਸਾਂ ਸਾਂ ਕਰ ਰਿਹਾ ਸੀ ।

ਇਹ ਗੱਲਾਂ ਸੁਣਦਿਆਂ, ਹਜ਼ਾਰਾਂ ਜਾਣੇ ਪਛਾਣੇ ਚਿਹਰੇ, ਯਾਦ ਆ ਗਏ । 'ਸਾਡੇ ਅਖ਼ਾੜੇ ਦਾ ਨਾਂ ਉੱਚਾ ਕਰੀਂ' । ਕਹਿੰਦੇ ਬਿਰਧ ਪਹਿਲਵਾਨ ਦੀ ਪਿਆਰ ਭਰੀ ਗੱਲ ਯਾਦ ਆ ਗਈ । ਉਸਨੂੰ ਦੁਰਗ ਦਾ ਰਾਜਾ ਬਣਾਇਆ ਜਾ ਰਿਹਾ ਸੀ । ਇਹ ਖ਼ਬਰ ਸੁਣਕੇ ਲੋਕਾਂ ਨੇ ਗਲੀਆਂ ਸਾਫ਼ ਕਰਕੇ, ਰੰਗੋਲੀਆਂ ਸਜਾਈਆਂ, ਘਰ ਘਰ ਅੱਗੇ ਤੋਰਣ ਬੰਨੇ । ਸਾਰਾ ਪਿੰਡ ਵਿਆਹ ਦੇ ਮੰਡਪ ਵਾਂਗ ਸਜਾ ਦਿੱਤਾ । ਗਉਂਦੀਆਂ ਨਚਦੀਆਂ ਇਸਤਰੀਆਂ ਦੇ ਚਿਹਰੇ ਅੱਖਾਂ ਅੱਗੇ ਆ ਗਏ ।

ਅੱਖਾਂ ਵਿੱਚ ਆਇਆ ਪਾਣੀ ਸੁੱਕ ਗਿਆ । ਅੱਗ ਵਾਂਗ ਬਲਦੀਆਂ ਅੱਖਾਂ ਨਾਲ ਉਹਨਾਂ ਖ਼ਬਰ ਲਿਆਉਣ ਵਾਲੇ ਵਲ ਵੇਖਿਆ । "ਜਾਨਕੱਲੂ ਦੇ ਇਕ ਇਕ ਸਿਰ ਲਈ ਨਵਾਬ ਦੀ ਸੈਨਾਂ ਦੇ ਸੌ ਸੌ ਸਿਰਾਂ ਦੀ ਬਲੀ ਨਾਂ ਲਈ ਤਾਂ ਮੈਂ ਨਿੰਗਵਾ ਦਾ ਪੁੱਤਰ ਨਹੀਂ । ਲੜਾਈ ਮੁੱਕ ਜਾਵੇ, ਜੋ ਨੁਕਸਾਨ ਹੋਇਐ, ਉਸ ਦਾ ਸੌ ਗੁਣਾਂ ਵਧੇਰੇ ਭਰ ਦਿਆਂਗਾ । ਇਸ ਵੇਲੇ ਮੈਂ ਇਸ ਤੋਂ ਵੱਧ ਕੁੱਝ ਨਹੀਂ ਕਹਿ ਸਕਦਾ ।" ਕਹਿ ਕੇ ਉਸਨੂੰ ਭੇਜ ਦਿੱਤਾ । ਆਪਣੇ ਵਾਂਗ ਹੀ ਇਹ ਖ਼ਬਰ ਸੁਣਕੇ ਹੰਝੂ ਵਹਾ ਰਹੇ ਪਰਸੂਰਾਮਨਾਇਕ ਨੂੰ ਪੁੱਛਣ ਲੱਗਾ, "ਪਰਸੂਰਾਮ ਅੱਜ ਕੀ ਵਾਰ ਏ ?"

"ਅੱਜ ਸੋਮਵਾਰ ।"

"ਸੋਮਵਾਰ, ਮੈਂ ਇਸਨੂੰ ਭੁੱਲਣ ਨਹੀਂ ਲੱਗਾ । ਸ਼ਿਕਾਰੀ ਟੋਲੀ ਦੇ ਨਾਇਕ ਵੀਰਭੱਦਰ ਨਾਇਕ ਨੂੰ ਹੁਣੇ ਹੀ ਆਉਣ ਲਈ ਸੁਨੇਹਾ ਭੇਜ ।"

ਕ੍ਰੋਧ ਭਰੀ ਅਵਾਜ਼ ਵਿੱਚ ਕਹਿ ਕੇ, ਆਪਣੇ ਦੁਖ਼ ਤੇ ਕ੍ਰੋਧ ਨੂੰ ਕਾਬੂ ਵਿੱਚ ਕਰਨ ਲਈ ਉਸ ਆਪਣੇ ਬੁਲ੍ਹ ਟੁੱਕੇ ਤੇ ਇਧਰ ਉਧਰ ਚੱਕਰ ਮਾਰਨੇ ਸ਼ੁਰੂ ਕਰ ਦਿੱਤੇ ।

ਮਦਕਰੀਨਾਇਕ ਦੇ ਬੁਲਾਵੇ ਤੇ ਬਿਜਲੀ ਦੀ ਤੇਜੀ ਨਾਲ ਵੀਰਭੱਦਰ ਨਾਇਕ ਆ ਗਿਆ । ਆ ਕੇ ਨਾਇਕ ਨੂੰ ਨਮਸਕਾਰ ਕੀਤਾ । "ਮਹਾਂਸਵਾਮੀ ਕੀ ਕੰਮ ਹੈ, ਹੁਕਮ ਕਰੋ ।" ਉਸ ਪੁੱਛਿਆ, ਵੀਰਭੱਦਰਨਾਇਕ ਛੇ, ਫੁੱਟ ਲੰਮਾ, ਲੋਹਾ ਢਾਲ ਕੇ ਬਣਾਈ, ਮਰਦਾਨਗੀ ਦੀ ਜੀਂਦੀ ਜਾਗਦੀ ਮੂਰਤ—ਲਗਾਤਾਰ ਕਸਰਤ ਕਾਰਨ, ਗੱਠੀ ਹੋਈ, ਕਰੜੀ ਦੇਹ, ਪਿੰਡਾ, ਹੱਥ ਛਾਤੀ, ਡੌਲੇ ਪੱਟ, ਉਸਦੀ ਮਰਦਾਨਗੀ ਦੇ ਤੋਰਣ ਦੀ ਤਰ੍ਹਾਂ ਸਨ—ਉਸ ਦੀਆਂ ਕੁੰਡੀਆਂ ਮੁੱਛਾਂ, ਸ਼ਤਰੂ ਦੇ ਲਹੂ ਵਿੱਚ ਰੰਗੀ ਉਸਦੀ ਲਾਲ ਰੰਗ ਦੀ ਪਗੜੀ—ਖੁਰਦਰੇ ਘਸਮੈਲੇ ਕਪੜੇ ਦਾ ਕੁੜਤਾ, ਕਾਲੇ ਰੰਗ ਦਾ ਗੋਡਿਆ ਤਾਂਈ ਕੱਛਾ, ਮੋਢੇ ਤੇ ਤਹਿ ਲਾ ਕੇ ਰੱਖੀ ਕਾਲੀ ਕੰਬਲੀ, ਹੱਥ ਵਿਚ ਗੰਡਾਸਾ, ਕਮਰ ਦੁਆਲੇ ਬੱਝੀ ਪੇਟੀ ਵਿੱਚ ਲਟਕਦੀ ਕਟਾਰ, ਇਹਨਾਂ ਸਾਰਿਆਂ ਨੂੰ ਚਮਕਾਉਣ ਵਾਲਾ ਸੀ ਉਸਦਾ ਕਾਲਾ ਰੰਗ—" ਮਦਕਰੀ ਨਾਇਕ ਉਸ ਵਲ ਇੰਜ ਵੇਖ ਰਿਹਾ ਸੀ, ਜਿਵੇਂ ਅੱਜ ਹੀ ਉਸਨੂੰ ਵੇਖਿਆ ਹੋਵੇ ।

"ਤੇਰਾ ਨਾਂ ?" ਉਸ ਵਲ ਇਕ ਟੱਕ ਵੇਖਦਿਆਂ ਪੁੱਛਿਆ ਮਦਕਰੀਨਾਇਕ ਨੇ ।

"ਵੀਰਭੱਦਰਨਾਇਕ—ਇਸ ਤਰ੍ਹਾਂ ਕਿਉਂ ਪੁੱਛ ਰਹੇ ਹੋ, ਮਹਾਂਸਵਾਮੀ ਤੁਸੀਂ ਮੇਰਾ ਨਾਂ ਨਹੀਂ ਜਾਨਦੇ ?"

"ਉਂ ਤਾਂ ਮੈਂ ਜਾਨਦਾ ਹਾਂ, ਉਹ ਤਾਂ ਤੇਰੇ ਅੱਪਾ ਅੰਮਾਂ ਦਾ ਰਖਿਆ ਨਾਂ ਹੈ—"

"ਫ਼ਿਰ ਕੀ ਮਹਾਰਾਜ ?" ਨਾਇਕ ਦੀ ਗੱਲ ਦਾ ਅਰਥ ਨਾਂ ਸਮਝਦਿਆਂ ਵੀਰਭੱਦਰ ਨਾਇਕ ਨੇ ਕਿਹਾ ।

ਉਸਦੀ ਗੱਲ ਸੁਣਦਿਆਂ ਹੀ, ਆਪਣੀ ਗੱਲ ਅੱਗੇ ਵਧਾਉਂਦਿਆਂ ਮਦਕਰੀਨਾਇਕ ਨੇ ਕਿਹਾ ।

"ਹੈਦਰਅਲੀ ਦੀ ਸੈਨਾਂ ਨੇ' ਜਾਨਕੱਲੂ ਤੇ ਹਮਲਾ ਕਰਕੇ ਜੋ ਮਾਰਧਾੜ ਕੀਤੀ ਹੈ, ਉਸ ਦੀ ਖਬਰ ਸੁਣੀ ਏ ਵੀਰਭੱਦਰਨਾਇਕ ?

"ਕੁੱਝ ਕੁੱਝ ਸੁਣੀ ਏ ਮਹਾਂਸਵਾਮੀ ।"

ਜੋ ਸੁਣਿਐ, ਉਨਾਂ ਹੀ ਬਥੇਰਾ ਏ । ਹੋਰ ਦਸਕੇ ਮੈਂ ਆਪਨਾ ਮੂੰਹ ਨਹੀਂ ਗੰਦਾ ਕਰਨਾ ਚਾਹੁੰਦਾ ।—ਅੱਜ ਸੋਮਵਾਰ ਏ, ਅੱਜ ਤੋਂ ਲੈ ਕੇ, ਹਰ ਸੋਮਵਾਰ ਰਾਤੀਂ ਕਾਲੀ ਪੂਜਾ ਕਰਕੇ ਹੈਦਰ ਦੀ ਸੈਨਾਂ ਨੂੰ ਸੁਣਾਕੇ, ਜੈਕਾਰੇ ਛੱਡਕੇ, ਉਸ ਸੈਨਾਂ ਤੇ ਅੱਧੀ ਰਾਤੀਂ ਮਾਰਕਾਟ ਕਰਕੇ ਸੌ ਸਿਰ ਲਿਆ ਕੇ ਨੱਕ ਕੰਨ ਉਥੇ ਹੀ ਛੱਡਕੇ, ਸਿਰਫ਼ ਰੁੰਡ ਲਿਆ ਕੇ, ਉਹਨਾਂ ਤੇ ਕਫ਼ੂਰ ਜਾਲ ਕੇ ਕਾਲੀ ਮਾਂ ਦੀ ਮੰਗਲ ਆਰਤੀ ਕੀਤੀ ਜਾਵੇ । ਇਹ ਹੈ ਜਾਨਕੱਲੂ ਦਾ ਬਦਲਾ—ਨਵਾਬ ਨੂੰ ਸਮਝ ਆਉਣੀ ਚਾਹੀਦੀ ਹੈ । ਨਵਾਬ ਦੁਰਗ ਦੇ ਕਿਲੇ ਤੋਂ ਜਿੰਨਾਂ ਚਿਰ ਜਾਂਦਾ ਨਹੀਂ, ਉਦੋਂ ਤਾਂਈ ਹਰ ਸੋਮਵਾਰ ਬਿਨਾਂ ਨਾਗੇ ਦੇ ਇਹ ਅਹੂਤੀ ਦਿੱਤੀ ਜਾਵੇ ।"

ਮਾਰਣ ਦੀ ਖ਼ਬਰ ਸੁਣਕੇ, ਸ਼ਿਕਾਰੀ ਕੁੱਤੇ ਨੂੰ ਖਰਗੋਸ਼ ਦੀ ਖੁਸ਼ਬੋ ਆ ਜਾਣ ਵਾਂਗ, ਉਸ ਲਾਲ ਸੁਰਖ ਅੱਖਾਂ ਕੱਢਕੇ ਕਿਹਾ—

"ਇਹ ਕਿਹੜਾ ਬੜਾ ਵੱਡਾ ਕੰਮ ਏ ? ਸਵਾਮੀ ਤੁਹਾਡਾ ਇਹ ਕੰਮ, ਦੇਵੀ ਪੂਜਾ ਸਮਝਕੇ ਕਰਾਂਗਾ । ਸਿਰ ਲਿਆ ਕੇ, ਦਾਹੜੀਆਂ ਤੇ ਵਾਲਾਂ ਨਾਲ ਕਾਲੀ ਮਾਂ ਦੇ ਮੰਦਰ ਅੱਗੇ ਤੋਰਣ ਬੰਨਾਂਗਾ ।"

"ਇਕ ਹਫਤਾ ਵੀ ਚੁੱਕ ਗਿਆ ਤਾਂ ਤੇਰਾ ਨਾਂ ਵੀਰਭੱਦਰਨਾਇਕ ਨਹੀਂ, ਨਵਾਬ ਦਾ ਕੁੱਤਾ ਰੱਖ ਦਿਆਂਗਾ ।" ਚਿਤਾਵਨੀ ਦਿੰਦਿਆ ਨਾਇਕ ਨੇ ਕਿਹਾ ।

"ਠੀਕ ਏ ਮਹਾਂਸਵਾਮੀ—ਆਪਣੇ ਵਚਨ ਤੋਂ ਚੁੱਕ ਗਿਆ ਤਾਂ ਨਵਾਬ ਦਾ ਕੁੱਤਾ ਨਹੀਂ, ਉਸਦੀ ਰੰਡੀ ਦੇ ਢਿਡੋਂ ਜੰਮਿਆ ਕਿਹਾ ਜੇ । ਤੁਹਾਡਾ ਹੁਕਮ ਹੋ ਗਿਆ, ਅੱਜ ਦਾ ਕੰਮ ਮੁਕਾ ਕੇ, ਆਉਣ ਤੋਂ ਬਾਦ ਹੀ ਮੂੰਹ ਦਿਖਾਵਾਂਗਾ ।" ਹਥ ਜੋੜਕੇ ਬੋਲਿਆ ਵੀਰਭੱਦਰਨਾਇਕ । "ਤੇਰੇ ਆਉਣ ਦੀ ਕੋਈ ਲੋੜ ਨਹੀਂ, ਮੈਂ ਹੀ ਉਥੇ ਆ ਜਾਵਾਂਗਾ ।"

"ਭਰਾ ਇਹ ਕੀ, ਬੇਤਹਾਸ਼ਾ ਫੈਸਲਾ ਹੈ ?" ਮਦਕਰੀਨਾਇਕ ਦੀ ਇਹ ਗੱਲ ਸੁਣਕੇ ਹੱਕਾ ਬੱਕਾ ਹੋਇਆ ਪਰਸ਼ੂਰਾਮ ਬੋਲਿਆ । "ਇਹ ਕੋਈ ਬੇਤਹਾਸ਼ਾ ਫੈਸਲਾ ਨਹੀਂ । ਨਵਾਬ ਨੇ ਜਾਨਕੱਲੂ ਤੇ ਹਮਲਾ ਨਹੀਂ ਕੀਤਾ । ਸਾਡੀ ਨਾਗਤੀ ਦੀ ਇੱਜ਼ਤ ਨੂੰ ਹੱਥ ਪਾਇਐ । ਜਿਹੜਾ ਮੇਰੀ ਮਾਂ ਨੂੰ ਵੰਗਾਰੇਗਾ—ਉਸ ਤੋਂ ਬਦਲਾ ਲੈ ਕੇ ਰਹਾਂਗੇ ।" ਦ੍ਰਿੜ ਨਿਸਚੇ ਭਰੀ ਅਵਾਜ਼ ਵਿੱਚ ਬੋਲੇ ਮਦਕਰੀਨਾਇਕ ।

"ਭਰਾ ਤੂੰ ਦੁਰਗ ਦੀ ਜਾਨ ਏ ।"

"ਜਾਨਕੱਲੂ ਮੇਰੀ ਜਾਨ ਏ । ਮੇਰੀ ਜਨਮਭੂਮੀ ਜਾਨਕੱਲੂ, ਪਾਲਣਵਾਲੀ ਭੂਮੀ ਚਿਤਰਦੁਰਗ । ਨਾਇਕ ਬਨਣ ਤੋਂ ਬਾਦ ਕੀ ਮੈਂ ਆਪਣੀ ਜਨਮ ਭੂਮੀ ਨੂੰ ਭੁੱਲ ਜਾਵਾਂ । ਪਰਸ਼ੂਰਾਮ ਨਾਇਕ ? ਮੈਂ ਸਾਰੇ ਭਾਰਤ ਦਾ ਵੀ ਰਾਜਾ ਕਿਉਂ ਨਾ ਬਣ ਜਾਵਾਂ, ਇਹ ਸੰਭਵ ਨਹੀਂ । ਜਨਮਭੂਮੀ ਦਾ ਰਿਣ ਚੁਕਾਏ ਬਿਨਾਂ, ਮੈਂ ਸਾਰੇ ਭਾਰਤ ਦਾ ਰਾਜਾ ਵੀ ਕਿਉਂ ਨਾ ਬਣ ਜਾਵਾਂ ਉਸ ਨਾਲ ਕੀ ? ਇਹ ਸਭ ਗੱਲਾਂ ਰਹਿਣ ਦੇਹ । ਅੱਜ ਅਧੀਂ ਰਾਤੀਂ ਅਸੀਂ ਕਾਲੀ ਮਾਂ ਦੇ ਮੰਦਰ ਕੋਲ ਜਾਵਾਂਗੇ ।" ਮਦਕਰੀਨਾਇਕ ਨੇ ਕਿਹਾ ।

"ਇਹ ਕੰਮ ਮੈਨੂੰ ਦੇਹ । ਤੇਰੇ ਵਾਂਗ ਮੈਂ ਵੀ ਜਾਨਕੱਲੂ ਦਾ ਪੁੱਤਰ ਹਾਂ" ਬੇਨਤੀ ਕਰਦਿਆਂ ਪਰਸੂਰਾਮਨਾਇਕ ਨੇ ਕਿਹਾ ।

"ਮੈਂ ਵੱਡਾ ਹਾਂ, ਜੀਂਦਾ ਹਾਂ, ਜੀਂਦਿਆਂ ਜੀਅ ਇਹ ਕੰਮ ਮੈਂ ਕਰਾਂਗਾ । ਉਸ ਤੋਂ ਬਾਦ ਤੇਰੀ ਵਾਰੀ । ਜਾਹ ਵੀਰਭੱਦਰਨਾਇਕ, ਆਪਣੇ ਬੰਦਿਆਂ ਨੂੰ ਤਿਆਰ ਹੋਣ ਲਈ ਆਖ । ਵੀਰਭੱਦਰ ਨੂੰ ਪਾਨ ਦੇਹ, ਪਰਸੂਰਾਮਨਾਇਕ ।"

ਘੁਟਿਆ ਵਟਿਆ ਆਪਣੇ ਭ੍ਰਰਾ ਦਾ ਮੂੰਹ ਵੇਖਕੇ ਪਰਸੂਰਾਮ ਨਾਇਕ ਨੂੰ ਸਮਝ ਆ ਗਈ ਕਿ ਉਸ ਦੀ ਇਹ ਗੱਲ ਟਾਲੀ ਨਹੀਂ ਜਾ ਸਕਦੀ । ਉਸ ਨੌਕਰ ਨੂੰ ਪਾਨ ਲਿਆਉਣ ਲਈ ਕਿਹਾ । ਵੀਰਭੱਦਰਨਾਇਕ ਨੇ ਹੋਰ ਕੋਈ ਗੱਲ ਕੀਤੇ ਬਿਨਾਂ ਪਾਨ ਲੈ ਲਿਆ । "ਅੱਜ ਰਾਤੀਂ ਕਾਲੀ ਅੰਮਾ ਦੇ ਮੰਦਿਰ ਕੋਲ ਮੈਂ ਉਡੀਕਾਂਗਾ, ਮਹਾਂਸਵਾਮੀ ਮਨ ਵਿੱਚ ਕੋਈ ਫਿਕਰ ਨਾਂ ਕਰਨਾਂ । ਜੇ ਮੌਕਾ ਮਿਲਿਆ ਤਾਂ ਹੈਦਰਅਲੀ ਦੀ ਤੀਂਵੀ ਨੂੰ ਵੀ ਹੰਝੂ ਵਹਾਂਦਿਆਂ ਛੱਡਕੇ ਆਵਾਂਗੇ । ਹੁਕਮ ਦਿਉ ।" ਕਹਿ ਕੇ ਪਾਨ ਆਪਣੇ ਲੱਕ ਦੁਆਲੇ ਲਟਕਦੇ ਝੋਲੇ ਵਿੱਚ ਰੱਖਿਆ ਤੇ ਹੱਥ ਜੋੜਕੇ ਚਲਾ ਗਿਆ ।

"ਇਹ ਗੱਲ ਅੰਮਾਂ ਅੱਪਾ ਦੇ ਸਾਹਮਣੇ ਨਾਂ ਕਰੀਂ ਪਰਸ਼ੂਰਾਮ । ਮੇਰੇ ਫੌਜੀ ਸਿਪਾਹੀ ਤਾਂ ਚਿਮਟੇ ਨਾਲ ਖੋਲ੍ਹਣ ਤੇ ਵੀ ਮੂੰਹ ਨਹੀਂ ਖੋਹਲਣ ਲੱਗੇ, ਤੂੰ ਵੀ ਉਵੇਂ ਮੂੰਹ ਬੰਦ ਰੱਖੀਂ । ਇਹ ਗੱਲ ਸਾਡੇ ਦੋਹਾਂ ਵਿਚਕਾਰ ਹੀ ਰਹੇ ।" ਕਹਿ ਕੇ ਮਹਿਲ ਵਿਚੋਂ ਇੰਜ ਬਾਹਰ ਨਿਕਲ ਆਇਆ, ਜਿਵੇਂ ਉਥੇ ਉਸਦਾ ਸਾਹ ਘੁੱਟਦਾ ਪਿਆ ਹੋਵੇ । ਪਰਸੂਰਾਮਨਾਇਕ ਵੀ ਉਸਦੇ ਪਿੱਛੇ ਪਿੱਛੇ ਆ ਗਿਆ ।

ਮਹਿਲ ਤੋਂ ਬਾਹਰ ਆ ਕੇ ਸੰਪੀਗੇ ਸਿਦੇਸ਼ਵਰ ਮੰਦਿਰ ਵਲ ਜਾਂਦੇ ਰਾਹ ਵਲ ਤੁਰ ਪਏ । ਮਹਿਲ ਦੇ ਮੁਖਦੁਆਰ ਦੇ ਪਹਿਰੇਦਾਰ ਦੇ ਘਰ ਦੇ ਸਾਹਮਣੇ ਹਿੱਸੇ ਵਿੱਚ ਪਈ ਵੱਡੀ ਸਾਰੀ ਚੱਟਾਨ ਵੱਲ ਵੇਖਦਿਆਂ ਜਿਵੇਂ ਕੋਈ ਅਚਾਨਕ ਗੱਲ ਸੁਝੀ

ਹੋਵੇ । ਉਸ ਵਲ ਵੇਖਦੇ ਹੀ ਰਹਿ ਗਏ ।

"ਇਹ ਕੀ ਭਰਾ, ਇਸ ਚੱਟਾਨ ਵਲ ਅੱਜ ਇੰਜ ਵੇਖ ਰਿਹਾ ਹੈ, ਜਿਵੇਂ ਕਦੀ ਵੇਖਿਆ ਹੀ ਨਾਂ ਹੋਵੇ ।"

"ਇਹ ਚੱਟਾਨ ਰੋਜ਼ ਹੀ ਵੇਖਦਾ ਸਾਂ, ਪਰ ਅੱਜ ਇਸਨੂੰ ਵੇਖਕੇ ਇਕ ਵਿਚਾਰ ਮਨ ਵਿੱਚ ਆਇਆ ਹੈ ।"

"ਕੀ ਵਿਚਾਰ ?"

"ਇਸ ਚੱਟਾਨ ਨੂੰ ਚੰਗੀ ਤਰ੍ਹਾਂ ਵੇਖ ਪਰਸੂਰਾਮਨਾਇਕ"

ਪਰਸੂਰਾਮ ਨਾਇਕ ਨੇ ਵੇਖਿਆ, ਚਾਰੋ ਪਾਸਿਓਂ ਵਿੱਚ ਧਸੀ ਹੋਈ, ਵਿਚਕਾਰੋਂ ਵੱਡੇ ਆਕਾਰ ਦੇ ਘੋੜੇ ਦੀ ਪਿੱਠ ਵਾਂਗ ਲੱਗ ਰਹੀ ਸੀ । ਥੋੜ੍ਹੀ ਦੂਰੋਂ ਉਭਰੀ ਹੋਈ ਦਿਸਦੀ ਵੱਡੀ ਸਾਰੀ ਚੱਟਾਨ—

"ਚੱਟਾਨ ਵੇਖੀ ਏ ਪਰਸੂਰਾਮਨਾਇਕ ?"

"ਵੇਖੀ ਏ"

"ਇਸ ਚਟਾਨ ਦੇ ਉਪਰ ਇੱਕ ਪੱਥਰ ਦਾ 'ਬੋਨੂੰ' ਬਨਾਉਣੈ ।"

"ਬੋਨੂੰ ਦਾ ਮਤਲਬ ?"

"ਨਹੀਂ ਜਾਣਦਾ, ਸੇਰ ਨੂੰ ਰਖਣ ਵਾਲਾ ਪਿੰਜਰਾ. ਉਹ ਲਕੜੀ ਦਾ ਹੁੰਦੈ, ਇਹ ਪੱਥਰ ਦਾ, ਉਡਾ ਹੀ ਵੱਡਾ ।"

"ਅੱਛਾ, ਬਣਾਕੇ ਕੀ ਕਰਨੈਂ ?"

"ਇਸ ਹੰਕਾਰੀ ਕੁੱਤੇ ਹੈਦਰਅਲੀ ਨੂੰ ਬੰਦ ਕਰਨੈ । ਪਾਣੀ ਲਿੱਕਣ ਲਈ ਅੱਗੇ ਇਕ ਪੱਥਰ ਦੀ ਖੁਰਲੀ ਵੀ ਬਨਾਉਣੀ ਏ । ਉਸ ਵਿਚੋਂ ਨਵਾਬ ਨੂੰ ਝੁਕ ਕੇ ਪਾਣੀ ਪੀਣਾ ਪਵੇ । ਸਵੇਰੇ ਸ਼ਾਮ ਸੈਂਕੜੇ ਲੋਕ ਇਥੇ ਖਲੋ ਕੇ ਵੇਖਣ, ਖਾਣ ਲਈ ਉਸ ਵੱਲ ਮਾਸ ਦੇ ਟੁਕੜੇ ਸੁੱਟਣ । ਭੁੱਖਾ ਨਵਾਬ ਕੁੱਤੇ ਵਾਂਗ ਹੱਡੀਆਂ ਚਬਾਏਗਾ ਪਾਣੀ ਲਿੱਕਕੇ ਪੀਏਗਾ । ਇਹ ਵੇਖਕੇ ਜਾਨਕੱਲੂ ਵਾਸੀ ਖੁਸ਼ ਹੋਣਗੇ । ਉਹਨਾਂ ਦਾ ਹਾਸਾ ਸੁਣਕੇ, ਸਵਰਗ ਵਿੱਚ ਬੈਠੇ ਜਾਨਕੱਲੂ ਨਿਵਾਸੀਆਂ ਦੀ ਆਤਮਾ ਨੂੰ ਸ਼ਾਂਤੀ ਮਿਲੇਗੀ । ਪਿੰਜਰੇ ਦਾ ਕੰਮ ਕਲ੍ਹ ਹੀ ਸ਼ੁਰੂ ਕਰਨ ਲਈ ਪੱਥਰ ਘਾੜੇ ਨੂੰ ਕਹਿ ਦੇਹ ।" ਉਤਸ਼ਾਹ ਤੇ ਗੁੱਸੇ ਭਰੀ ਅਵਾਜ਼ ਵਿੱਚ ਕਿਹਾ ਮਦਕਰੀਨਾਇਕ ਨੇ ।

"ਅੱਜ ਰਾਤੀ ਲਿਆਂਦੇ ਨਾਇਕ ਦੇ ਸੈਨਿਕਾਂ ਦਾ ਲਹੂ ਇਸ ਚਟਾਨ ਤੇ ਛਿੜਕ ਕੇ ਕਲ੍ਹ ਸਵੇਰੇ ਭੂਮੀ ਪੂਜਾ ਕਰਾਂਗੇ । ਇਹ ਗੱਲ ਗੁੱਸੇ ਵਿੱਚ ਆਖੀ ਗੱਲ ਸਮਝਕੇ, ਭੁੱਲ ਨਾ ਜਾਈ, ਪਰਸੂਰਾਮਨਾਇਕ । ਕਲ੍ਹ ਤੋਂ ਹੀ ਇਹ ਕੰਮ ਸ਼ੁਰੂ ਹੋਣਾ ਚਾਹੀਦਾ ਹੈ ।"

"ਠੀਕ ਏ ਭਰਾ, ਤੇਰੀ ਇੱਛਾ ਦੇ ਵਿਰੁਧ ਮੈਂ ਕਦੀ ਕੁੱਝ ਕੀਤੈ ?"

ਪਰਸ਼ੂਰਾਮਨਾਇਕ ਨੇ ਕਿਹਾ ।

ਉਸਦੀ ਗੱਲ ਸੁਣਦਿਆਂ ਹੀ ਉਸ ਚੱਟਾਨ ਦੇ ਉਪਰ ਬਨਣ ਵਾਲੇ ਵੱਡੇ ਸਾਰੇ ਪੱਥਰ ਦੇ ਪਿੰਜਰੇ ਨੂੰ ਉਸ ਆਪਣੀਆਂ ਮਨ ਦੀਆਂ ਅੱਖਾਂ ਅੱਗੇ ਉਸਰਦਿਆਂ ਵੇਖਿਆ—

ਖਲੋਤਿਆਂ ਜਿਵੇਂ ਉਸਦੇ ਪੈਰ ਜ਼ਮੀਨ ਵਿੱਚ ਗੱਡੇ ਗਏ ਹੋਣ—ਖਲੋਤਾ ਹੀ ਰਹਿ ਗਿਆ ।

"ਇਹ ਨਵਾਬ ਪਿੰਜਰੇ ਵਿੱਚ ਰਹੇ ਯਾਂ ਅਕਾਸ਼ ਵਿੱਚ ਉੱਡ ਜਾਵੇ, ਪਰ ਮੇਰਾ ਭਰਾ ਦੁਖੀ ਨਾਂ ਹੋਵੇ—ਦੇਵੀ ਮਾਂ ਅਗਲੇ, ਸੈਂਕੜੇ ਜਨਮਾਂ ਵਿੱਚ ਵੀ ਮੈਂ ਤੇਰੇ ਚਰਨਾਂ ਦੀ ਸੇਵਾ ਕਰਾਂਗਾ ।' ਕਹਿ ਕੇ ਪਰਸ਼ੂਰਾਮਨਾਇਕ ਨੇ ਦੂਰ ਦਿਸਦੇ ਏਕਨਾਥਈਸ਼ਵਰ ਦੇ ਮੰਦਿਰ ਵਲ ਹੱਥ ਜੋੜਕੇ ਮਨ ਹੀ ਮਨ ਕਿਹਾ ।

ਉਸ ਦਿਨ—ਰਾਤੀਂ

ਨਗਾਰਾ ਬਤੇਰੀ ਤੋਂ ਅੱਧੀ ਰਾਤ ਦੀ ਸੂਚਨਾ ਮਿਲਦਿਆਂ ਹੀ ਮਦਕਰੀਨਾਇਕ ਵੀ ਸ਼ਿਕਾਰੀ ਟੋਲੀ ਦੇ ਸੈਨਿਕਾਂ ਵਰਗੇ ਕਪੜੇ ਪਾ ਕੇ ਉਪਰਲੇ ਦੁਰਗ ਤੋਂ ਥੱਲੇ ਉਤਰਕੇ, ਕਾਮਨਸੁਤਿੰਨ ਕਿਲੇ ਦੇ ਸਾਹਮਣੇ ਰਸਤੇ ਤੋਂ ਪਰ੍ਹੇ, ਥੋਹੜਾ ਥੱਲੇ ਕਰਕੇ ਕਾਲੀ ਮਾਂ ਦੇ ਮੰਦਿਰ ਵਿੱਚ ਕਿੰਨਾ ਰੋਕਣ ਤੇ ਵੀ ਪਿੱਛਾ ਨਾਂ ਛੱਡਣ ਵਾਲੇ ਅੰਗਰਖਿਅਕ ਟੁਕੜੀ ਦੇ ਨਾਇਕ ਗੁੰਦਗਤੀ ਨਾਲ ਪ੍ਰਵੇਸ਼ ਕੀਤਾ । ਪੂਜਾ ਤੋਂ ਬਾਦ ਕਾਲੀ ਦੇਵੀ ਦੀ ਮੰਨਤ ਪੂਰੀ ਕਰਨ ਲਈ ਬਕਰੀ ਦੀ ਬਲੀ ਚੜ੍ਹਾਕੇ, ਉਸਦੇ ਸਿਰ ਤੇ ਕਫੂਰ ਬਾਲ ਕੇ ਮੰਗਲ ਆਰਤੀ ਕੀਤੀ—ਮੱਥੇ ਤੇ ਲਹੂ ਦਾ ਟਿੱਕਾ ਲਾ ਕੇ 'ਤਿਆਰ ਹੋ' ਕਹਿੰਦਿਆਂ ਹੀ ਮੰਦਿਰ ਦੇ ਸਾਹਮਣੇ ਕੱਠੀ ਹੋਈ ਸ਼ਿਕਾਰੀ ਟੁਕੜੀ ਵਲ ਵੇਖਿਆ ।

ਮਹਾਂਸਵਾਮੀ ਅਸੀਂ ਤਿਆਰ ਹਾਂ । ਵੀਰਭੱਦਰਨਾਇਕ ਬੋਲਿਆ, ਮਦਕਰੀਨਾਇਕ ਨੇ ਵੇਖਿਆ ।

ਇਕ ਇਕ ਸੈਨਿਕ ਕਾਲੇ ਪੱਥਰ ਨਾਲ ਘੜੇ ਭੈਰਵ ਦੇ ਬੁੱਤ ਵਾਂਗ ਲੱਗ ਰਿਹਾ ਸੀ ।

ਨਾਇਕ ਨੇ ਉਹਨਾਂ ਵਲ ਵੇਖਿਆ ਤਾਂ ਸਭ ਨੇ ਆਪਣੇ ਹੱਥ ਵਿਚ ਫੜੇ ਹਨੇਰੇ ਵਿੱਚ ਵੀ ਲਿਸ਼ਕਦੀ ਧਾਰ ਵਾਲੇ ਗੰਡਾਸੇ ਨਾਇਕ ਦੇ ਪੈਰਾਂ ਕੋਲ ਰਖੇ ਤੇ ਫਿਰ ਹੱਥਾਂ ਵਿੱਚ ਲੈ ਕੇ ਸਾਰੇ ਹੀ ਕੱਠੇ ਹੀ ਬੋਲੇ, "ਹੁਕਮ ਦਿਉ" ਉਹ ਨਮਰ ਪਰ ਕਠੋਰਤਾ ਭਰੀ ਆਵਾਜ਼ ਵਿੱਚ ਬੋਲੇ ।

"ਠੀਕ ਏ, ਬੋਲੋ ਮਾਂ ਕਾਲੀ ਦੀ ਜੈ ਹੋਵੇ—ਜਾਨਕੱਲੂ ਦੀ ਜੈ ਹੋਵੇ ।" ਮਦਕਰੀਨਾਇਕ ਨੇ ਉੱਚੀ ਅਵਾਜ ਕਿਹਾ ।

ਇਹ ਸੁਣਦਿਆਂ ਹੀ ਤਿੰਨ ਸੋ ਗਲਿਆਂ ਵਿਚੋਂ ਆਕਾਸ਼ ਦੇ ਤਾਰੇ ਕੰਬਾ ਦੇਣ ਵਾਲੀ "ਬੋ-ਲੇ—ਕੋ" ਸਾਰੀਆਂ ਦਿਸ਼ਾਵਾਂ ਨੂੰ ਕਲੇਜਾ ਥੰਮ ਲੈਣ ਦੀ ਚਿਤਾਵਨੀ ਦਿੱਤੀ, ਸ਼ਿਕਾਰੀ ਟੋਲੀ ਦੇ ਸੈਨਿਕਾਂ ਨੇ ।

ਖਿਣ ਭਰ ਲਈ ਧਰਤੀ ਆਕਾਸ਼ ਨੂੰ ਸੁੰਨ ਕਰ ਦੇਣ ਵਾਲੀ ਅਵਾਜ਼ ਤੋਂ ਬਾਦ ਇਕ ਦਮ ਖਾਮੋਸ਼ ਹੋ ਕੇ ਖਲੋ ਗਏ । ਸ਼ਿਕਾਰੀ ਟੋਲੀ ਦੇ ਸੈਨਿਕ ਸ਼ੇਰ ਦਾ ਪਤਾ ਲਾਉਣ ਲਈ ਨਿਕਲੇ ਕੁੱਤਿਆ ਵਾਂਗ ਬਿਨਾਂ ਅਵਾਜ਼, ਐਨੇ ਬੰਦੇ, ਜਿਵੇਂ ਇਕ ਸ਼ਰੀਰ ਹੋ ਕੇ ਅੱਗੇ ਭੱਜ ਪਏ ।

ਸਾਵਣ ਦੇ ਮਹੀਨੇ ਵਿੱਚ ਬਰਖ਼ਾ ਰੁੱਤ ਦੇ ਕਾਲੇ ਘਣੇ ਬੱਦਲਾਂ ਨੇ ਅਕਾਸ਼ ਨੂੰ

ਘੇਰਿਆ ਹੋਇਆ ਸੀ । ਉਹਨਾਂ ਰਾਤ ਦੇ ਹਨੇਰੇ ਨੂੰ ਹੋਰ ਵੀ ਕਾਲਾ ਬਣਾ ਦਿੱਤਾ । ਘਣੇ ਬੱਦਲਾਂ ਵਿਚਕਾਰਲੀਆਂ ਝੀਥਾਂ ਵਿਚੋਂ ਕਿਤੇ ਕਿਤੇ ਟਿਮਕਦੇ ਦਿਸਦੇ ਤਾਰਿਆਂ ਤੋਂ ਬਿਨਾਂ ਹੋਰ ਕੋਈ ਰੋਸ਼ਨੀ ਨਹੀਂ ਸੀ । ਸਾਰਾ ਨਗਰ ਮੌਨ ਸੁੱਤਾ ਹੋਇਆ ਸੀ—ਨਗਰ ਤੋਂ ਬਾਹਰ ਇਹ ਖਾਮੋਸ਼ੀ ਹੋਰ ਵੀ ਡੂੰਘੀ ਸੀ—ਦੂਰ ਕਿਤੇ ਲੂੰਮੜੀਆਂ ਦੀਆਂ ਚੀਕਾਂ, ਸ਼ਹਿਰ ਵਿੱਚ ਘੜੀ ਮੁੜੀ ਭੌਂਕਦੇ ਕੁੱਤਿਆਂ ਦੀਆਂ ਅਵਾਜ਼ਾਂ ਤੋਂ ਸਿਵਾ ਹੋਰ ਕੋਈ ਅਵਾਜ਼ ਨਹੀਂ ਸੀ ਆ ਰਹੀ । ਘੁੱਪ ਹਨੇਰੇ ਵਿੱਚ ਡੂੰਘੀ ਚੁੱਪ ਵਿਚਕਾਰ ਹਨੇਰੇ ਦੇ ਗੋਲੇ ਵਾਂਗ, ਕਾਲੀਆਂ ਕੰਬਲੀਆਂ ਲਪੇਟੀ, ਸ਼ਿਕਾਰੀ ਟੋਲੀ, ਬੂਟਿਆਂ, ਝਾੜੀਆਂ ਵਿਚੋਂ ਨਿਕਲਦੇ, ਸਾਹਮਣੇ ਆਉਂਦਿਆਂ ਤੋਂ ਬਚਣ ਲਈ ਜ਼ਮੀਨ ਤੇ ਲੇਟਦੇ, ਜੰਗਲੀ ਜਾਨਵਰਾਂ ਵਾਂਗੂ ਕੰਡਿਆਲੀਆਂ ਝਾੜੀਆਂ ਨੂੰ ਬਿਨਾਂ ਅਵਾਜ਼ ਇਧਰ ਉਧਰ ਸਰਕਾ ਕੇ ਵਿਚਕਾਰ ਜਗ੍ਹਾ ਬਣਾ ਇਕ ਇਕ ਕਰਕੇ ਸੁੰਗੜਕੇ ਲੰਘ ਜਾਂਦੇ । ਦਸ ਬਾਰਾਂ ਬੰਦੇ ਦੀਵੇ ਫੜੀ ਘੁੰਮ ਰਹੇ ਪਹਿਰੇਦਾਰਾਂ ਦੇ ਕੋਲ ਪਿਛੋਂ ਦੀ ਜਾ ਕੇ, ਉਹਨਾਂ ਦੇ ਮੂੰਹ ਤੇ ਕੰਬਲੀਆਂ ਸੁੱਟਕੇ ਦੀਵੇ ਬੁਝਾ ਦਿੱਤੇ—ਹਨੇਰਾ ਹੋਣ ਤੇ ਐਸੇ ਜੋਰ ਦੇ ਰੱਣਜੈਕਾਰੇ ਛੱਡੇ ਕਿ ਸੁੱਤੇ ਹੋਏ ਅਬੜਵਾਹੇ ਜਾਗ ਪਏ, ਉਹਨਾਂ ਨੂੰ ਉਠਣ ਦਾ ਮੌਕਾ ਦੇਏ ਬਿਨਾਂ ਉਹਨਾਂ ਤੇ ਟੁੱਟ ਪਏ, ਬਿਜਲੀ ਦੀ ਤੇਜ਼ੀ ਨਾਲ ਗੰਡਾਸੇ ਦੇ ਇਕ ਇਕ ਵਾਰ ਨਾਲ ਉਹਨਾਂ ਦੇ ਸਿਰ ਲਾ ਦਿੱਤੇ । ਇਹ ਕੀ ਹੋਇਆ ? ਸੈਨਾਂ ਨੂੰ ਸਮਝ ਆਉਣ ਤੋਂ ਪਹਿਲਾਂ ਹੀ ਆਏ ਰਾਹ ਵਾਪਸ ਮੁੜਕੇ ਹਨੇਰੇ ਵਿੱਚ ਗਾਇਬ ਹੋ ਗਏ । ਮਸ਼ਾਲਾਂ ਦੀ ਰੋਸ਼ਨੀ ਕੋਈ ਨਹੀਂ ਸੀ, ਹੁਸ਼ਿਆਰ ਕਰਨ ਵਾਲਾ ਪਹਿਰੇਦਾਰ ਕੋਈ ਨਹੀਂ ਸੀ ਰਿਹਾ ।

ਦੋ ਪਲ ਭੂਮੀ ਨੂੰ ਚੀਰ ਦੇਣ ਵਾਲੀਆ ਰਣ ਗੂੰਜਾਂ—ਸੁਣਾਈ ਦਿੱਤੀਆਂ, ਅਗਲੇ ਪਲ ਡੂੰਘਾ-ਮੌਨ । ਉਸ ਮੌਨ ਨੂੰ ਭੰਗ ਕਰ ਰਹੀਆਂ ਸਨ—ਪੀੜਾ, ਕੁਰਲਾਹਟਾਂ, ਰੋਣਾ, ਚੀਕਣਾ ।

"ਪਹਿਰੇਦਾਰ ਕਿਥੇ ਗਏ ? ਮਸ਼ਾਲਾ ਵਾਲੇ ਕਿੱਥੇ ਗਏ ? ਉੱਚੀ ਉੱਚੀ ਬੋਲਦੇ ਹਨੇਰੇ ਵਿੱਚ ਟੋਹ ਟੋਹ ਕੇ ਰਾਹ ਲਭਦੇ ਨਵਾਬ ਦੇ ਸੈਨਿਕਾਂ ਨੇ ਕਿਤੇ ਅੱਧੀ ਡਿੱਗੀ ਮਸ਼ਾਲ ਨੂੰ ਬਾਲ ਕੇ ਵੇਖਿਆ ਤਾਂ ਉਹਨਾਂ ਨੂੰ ਕੀ ਦਿਸਿਆ ਰੁੰਡਾਂ ਤੋਂ ਬਿਨਾਂ ਖੂਨ ਵਿੱਚ ਤੈਰ ਰਹੇ ਮੁੰਡ । ਕੰਨ, ਨੱਕ ਤੋਂ ਬਿਨਾਂ ਮੂਕ ਪਸ਼ੂਆਂ ਵਾਂਗ ਕੁਰਲਾ ਰਹੇ ਸੈਨਿਕ ।

ਦੀਵਿਆਂ ਦੀ ਫਿੱਕੀ ਜਿਹੀ ਰੋਸ਼ਨੀ ਵਿਚ ਭਿਆਨਕ ਦ੍ਰਿਸ਼ ਵੇਖਕੇ ਜਾਗਦਿਆਂ ਦਿਆਂ ਹਿਰਦਿਆਂ ਵਿੱਚ ਡਰ ਭਰ ਗਿਆ, ਉਹ ਇੰਜ ਚੀਕਣ ਲੱਗੇ ਜਿਵੇਂ ਭੂਤ ਵੇਖਿਆ ਹੋਵੇ ।

ਕਿਸ ਨੇ ਕੀਤਾ ?

ਕਿਵੇਂ ਕੀਤਾ ? ਕਿਥੋਂ ਆਏ ? ਕਿਥੇ ਗਏ ?

ਭੌਰ ਭੌਰ, ਹੋਏ ਦਿਮਾਗਾਂ ਵਿੱਚ ਹਜ਼ਾਰਾਂ ਪ੍ਰਸ਼ਨ ਉੱਠ ਰਹੇ ਸਨ ਜਿੰਨ੍ਹਾਂ ਦਾ ਉੱਤਰ ਦੇ ਰਹੇ ਸਨ ਦੁਰਗ ਦੇ ਅੰਦਰੋਂ ਆ ਰਹੇ ਰਣ ਜੈਕਾਰੇ "ਬੋ ਲੇ ਲੇ ਕੋ ਹੇ"

ਇਹਨਾਂ ਰਣ ਜੈਕਾਰਿਆਂ ਦੀ ਭਿਆਨਕਤਾ ਤੋਂ ਡਰ ਕੇ ਜਿਹੜੇ ਜਾਗੇ ਉਹ ਫਿਰ ਮੂੰਹ ਸਿਰ ਵਲ੍ਹੇਟ ਕੇ ਲੰਮੇ ਪੈ ਗਏ । ਜਿਵੇਂ ਉਨਮਾਦ ਵਿੱਚ ਆਏ ਰਕਤ ਪਿਆਸਿਆਂ ਨੂੰ ਸੁਣਿਆ ਹੋਵੇ । ਦੀਵੇ ਜਗਾਏ ਤੱਦ ਵੀ, ਬੁਝਾਏ ਤੱਦ ਵੀ—ਰੌਸ਼ਨੀ ਹਨੇਰੇ ਦੋਵਾਂ ਵਿੱਚ ਹੀ ਥਰ ਥਰ ਕੰਬ ਰਹੀ ਸੀ ਨਵਾਬ ਦੀ ਸੈਨਾ ।

ਉਧਰ —

ਕੱਟਕੇ ਲਿਆਂਦੇ ਲਹੂ ਚੋਂਦੇ ਸਿਰਾਂ ਨੂੰ ਵਾਲਾਂ ਤੇ ਦਾਹੜੀਆਂ ਤੋਂ ਫੜਕੇ ਕਾਲੀ ਮਾਂ ਦੇ ਮੰਦਿਰ ਦੇ ਸਾਹਮਣੇ ਲਿਆ ਕੇ ਢੇਰ ਲਾ ਦਿੱਤਾ । ਸ਼ਿਕਾਰੀ ਟੁਕੜੀ ਨਚਦੀ ਜੈਕਾਰੇ ਛੱਡਣ ਲੱਗੀ । ਉਹਨਾਂ ਸਿਰਾਂ ਤੇ ਕਫ਼ੂਰ ਜਲਾ ਕੇ ਕਾਲੀ ਮਾਂ ਦੀ ਮੰਗਲ ਆਰਤੀ ਕੀਤੀ ਸ਼ਤਰੂ ਰਕਤ ਨਾਲ ਮੱਥੇ ਤੇ ਟਿੱਕੇ ਲਾਏ । ਵੀਰਭਦਰਨਾਇਕ, ਮਦਕਰੀਨਾਇਕ ਨੂੰ ਕਹਿਣ ਲੱਗਾ, "ਮਹਾਂਸਵਾਮੀ, ਤੁਸੀਂ ਸੌ ਸਿਰ ਲਿਆਉਣ ਲਈ ਕਿਹਾ ਸੀ, ਪੂਰੇ ਤਿੰਨ ਸੌ ਲੈ ਕੇ ਆਇਆ । ਘੱਟ ਹੋਣ ਤਾਂ ਮੇਰਾ ਸਿਰ ਕੱਟਕੇ ਹਿਸਾਬ ਪੂਰਾ ਕਰ ਲਵੋ ।"

"ਉਸਦੀ ਲੋੜ ਨਹੀਂ । ਪਰ ਅੱਜ ਹੀ ਇਹ ਕੰਮ ਨਹੀਂ ਮੁੱਕ ਗਿਆ । ਹਰ ਸੋਮਵਾਰ ਰਾਤੀਂ ਕਾਲੀ ਮਾਂ ਨੂੰ ਬਲੀ ਚੜ੍ਹਾਣੀ ਹੈ । ਇਕ ਹਫਤਾ ਵੀ ਨਹੀਂ ਚੁਕਣਾ ਚਾਹੀਦਾ । ਖਜ਼ਾਨੇ ਵਾਲਿਆਂ ਨੂੰ ਹੁਕਮ ਦਿਆਂਗਾ । ਉਹ ਤੁਹਾਨੂੰ ਹਰ ਸਿਰ ਲਈ ਦਸ ਮੁਹਰਾਂ ਦੇਣਗੇ । ਹੁਣ ਕਾਲੀ ਮਾਂ "ਦੀ ਜੈ ਬੋਲੋ, ਜਾਨਕੱਲੂ ਦੀ ਜੈ ਬੋਲੋ ।"

ਕਾਲੀ ਮਾਤਾ ਦੀ ਜੈ

ਜਾਨਕੱਲੂ ਦੀ ਜੈ

ਮਦਕਰੀਨਾਇਕ ਦੀ ਜੈ"

ਅਕਾਸ਼ ਤਾਂਈ ਗੂੰਜ ਉਠੇ ਉਹਨਾਂ ਦੇ ਜੈਕਾਰੇ । ਇਹ ਗਰਜਾਂ ਸੁਣਕੇ ਮਾਘ ਦੀ ਠੰਡ ਲਗਣ ਵਾਂਗ ਕੰਬ ਉੱਠੀ ਨਵਾਬ ਦੀ ਸੈਨਾ । ਪਹਿਲਾਂ ਨਾਂ ਕਦੀ ਵੇਖਿਆ ਨਾਂ ਸੁਣਿਆ ਅਜਿਹਾ ਭਿਆਨਕ ਹਤਿਆ ਕਾਂਡ ਵੇਖਕੇ ।

ਉਸ ਦਿਨ ਤੋਂ ਹਰ ਸੋਮਵਾਰ ਅੱਧੀ ਰਾਤ ਵੇਲੇ, ਨਵਾਬ ਦੀ ਸੈਨਾਂ ਭੂਤ ਦਰਸ਼ਨ ਹੋਣ ਵਾਂਗ ਕੰਬਣਾ ਸ਼ੁਰੂ ਕਰ ਦਿੰਦੀ । ਹਰ ਹਫ਼ਤੇ ਕੰਨ ਨੱਕ ਕੱਟਿਆਂ ਦੀ ਗਿਣਤੀ ਵੱਧਣੀ ਸ਼ੁਰੂ ਹੋ ਗਈ । ਕਾਲੀ ਮਾਂ ਦੇ ਮੰਦਿਰ ਕੋਲ ਸਿਰਾਂ ਦੇ ਢੇਰ ਉੱਚੇ ਹੋਣੇ ਸ਼ੁਰੂ ਹੋ ਗਏ ।

ਪਰ ਬੁਧੀਵੰਤਨ ਦੀ ਪਹਾੜੀ ਦੀ ਚੋਟੀ ਤੋਂ ਲੈ ਕੇ ਥੋੜਪੱਟ ਤਾਂਈ ਫੈਲੀ ਸੈਨਾ— ਪਹਿਰੇਦਾਰ ਕਿੱਥੇ ਕਿੱਥੇ ਰਾਖੀ ਕਰਦੇ ।

ਉਹਨਾਂ ਨੂੰ ਤਾਂ ਐਨਾ ਪਤਾ ਸੀ ਕਿ ਹਰ ਸੋਮਵਾਰ ਰਾਤੀਂ ਸੁਣਾਈ ਦਿੰਦੇ, ਕਠੋਰ ਧੁਨੀ ਦੇ ਜੈਕਾਰੇ—

ਦਿਨੇ ਦਿਸਦੇ ਰੂੰਡ ਬਿਨਾਂ ਮੁੰਡ ਕੰਨ ਨੱਕ ਕੱਟੇ ਹੋਏ, ਕੁਰਲਾਉਂਦੇ ਹੋਏ, ਬਿਨਾਂ ਕਿਸੇ ਨਾਗੇ ਦੇ ਹੁੰਦੇ ਇਸ ਹਤਿਆਕਾਂਡ ਨੂੰ ਵੇਖਕੇ ਹੈਦਰਅਲੀ ਲਈ ਅੱਗੇ ਵੱਧਣ ਦਾ ਕੋਈ ਰਾਹ ਨਹੀਂ ਸੀ, ਡਰਕੇ ਬਹਿ ਜਾਣਾ ਵੀ ਅਸਹਿ ਸੀ ।

ਇਸ ਤਰ੍ਹਾਂ ਸਾਹ ਘੁੱਟੀ ਬੈਠਿਆਂ ਤਿੰਨ ਮਹੀਨੇ ਲੰਘ ਗਏ ।
ਨਵਾਬ ਜਿਤਿਆ ਨਾਂ
ਨਾਇਕ ਹਾਰਿਆ ਨਾਂ

## 7

ਨਾਂ ਜਿੱਤ ਹੋਈ, ਨਾਂ ਹਾਰ ਹੋਈ—ਪਰ ਸੁਨਿਆਰੇ ਦੀ ਕਸੌਟੀ ਤੇ ਚੜ੍ਹੇ ਸੋਨੇ ਵਾਂਗ ਹੌਲੀ ਹੌਲੀ ਥੋਹੜੀ ਥੋਹੜੀ ਘੱਸ ਰਹੀ ਸੀ ਨਵਾਬ ਦੀ ਸੈਨਾਂ । ਹੈਦਰਅਲੀ ਦੇ ਨਸੀਬ ਤੇ ਪੂਰਣੀਏ ਦੀ ਅਕਲ ਦੋਵੇਂ ਹੀ ਬੇਬੱਸ ਤੇ ਨਿਢਾਲ ਹੋਏ ਪਏ ਸਨ । ਚਿਤਰਦੁਰਗ ਦੀਆਂ ਸਖ਼ਤ ਤੇ ਮਜ਼ਬੂਤ ਚਟਾਨਾਂ ਸਾਹਮਣੇ—ਅੱਖਾਂ ਸਾਹਮਣੇ ਦਿਸਦੇ ਕਿਲ੍ਹੇ ਦੇ ਅੱਗੇ ਲੱਖਾਂ ਸੈਨਿਕਾਂ ਦਾ ਭੁਜਾਬਲ ਲੈ ਕੇ ਚੁਪ ਚਾਪ ਕਿਵੇਂ ਬੈਠਾ ਜਾ ਸਕਦਾ ਸੀ । ਨਿਸ਼ਾਨੇ ਤੋਂ ਉਕਿਆ ਮੁੰਡ ਦਸ ਬਾਰਾਂ ਪੱਥਰ ਮਾਰ ਕੇ ਇੱਕ ਅੱਧਾ ਫਲ ਡੇਗ ਲਵੇ ਤਾਂ ਫਿਰ ਉਹ ਚਾਰੋ ਪਾਸੇ ਪੱਥਰ ਮਾਰਣ ਲੱਗ ਪੈਂਦਾ ਹੈ । ਬਲਸ਼ਾਲੀ ਨੂੰ ਗੱਲਾਂ ਨਾਲ ਹੀ ਡਰਾਉਣ ਧਮਕਾਉਣ ਵਾਲੇ ਗਾਲੜੀ ਵਾਂਗ, ਤੋਪਾਂ ਹਰ ਰੋਜ਼ ਕਿਲ੍ਹੇ ਵਲ ਗੋਲੇ ਉਗਲਦੀਆਂ, ਸਾਰੇ ਅਕਾਸ਼ ਵਿੱਚ ਧੂੰਆ ਚੰਗਿਆੜੇ ਖਿਲਾਰ ਕੇ, ਅਵਾਜ਼ਾਂ ਕਢਕੇ ਫਿਰ ਚੁਪ ਕਰ ਜਾਂਦੀਆਂ । ਘੋੜ ਸਵਾਰ ਸੈਨਿਕ ਧਾਗੇ ਦੀਆਂ ਪੌੜੀਆਂ ਨਾਲ ਉਪਰ ਚੜ੍ਹਦੇ, ਪੈਦਲ ਸਵਾਰ ਉਹਨਾਂ ਦੇ ਪਿੱਛੇ ਪਿੱਛੇ ਗੋਲੀਆਂ ਚਲਾਉਂਦੇ ਕਿਲ੍ਹੇ ਵਲ ਵਧਦੇ, ਦਸ ਬੰਦਿਆਂ ਨੂੰ ਮਾਰਕੇ, ਸੌ ਬੰਦੇ ਮਰਵਾਕੇ ਵਾਪਸ ਆਉਂਦੇ । ਇਹ ਯੁੱਧ ਦਿਨੇ ਇੱਲਾਂ ਕਾਵਾਂ ਤੇ ਰਾਤੀਂ ਲੂੰਮੜੀਆਂ ਦਾ ਅਹਾਰ ਬਣ ਜਾਂਦਾ । ਏਨਾਂ ਹੀ ਨਹੀਂ, ਕਿਲੇ ਵਿੱਚ ਘੁਸੱਣ ਲਈ ਦਸ ਕਦਮ ਅੱਗੇ ਵਧਣਾ ਵੀ ਮੁਮਕਿਨ ਨਹੀਂ ਸੀ ਹੋਇਆ—ਤਿੰਨ ਮਹੀਨੇ ਲੰਘ ਗਏ ਸਨ । ਹਰ ਰੋਜ਼ ਇਸ ਅਸਫਲਤਾ ਦੀ ਕੜਵਾਹਟ ਨੂੰ ਨਿਗਲਦੇ ਹੈਦਰਅਲੀ ਲਈ ਦਿਨ ਭਾਰੇ ਹੁੰਦੇ, ਤਾਂ ਰਾਤਾਂ ਭੈੜੇ ਸੁਪਨਿਆਂ ਦਾ ਅੱਗ ਲਗਿਆ ਮੰਜਾ । ਕਈ ਲੜਾਈਆਂ ਵਿੱਚ ਹੈਦਰਅਲੀ ਲਈ ਜਿਤਾਂ ਲਿਆਉਣ ਵਾਲੇ ਸਰਦਾਰ, ਚਿਤਰਦੁਰਗ ਦੇ ਕਿਲ੍ਹੇ ਨੂੰ ਜਿੱਤਣ ਲਈ ਕੋਈ ਰਾਹ ਲਭੱਣ ਵਿੱਚ ਵੀ ਸਫਲ ਨਹੀਂ ਸਨ ਹੋ ਸਕੇ । ਪਿੰਡਾਂ ਵਿੱਚ ਜਿਹੜਾ ਕੋਈ ਲੱਭਦਾ ਮਾਰ ਮਾਰ ਉਸਦੀ ਚੰਮੜੀ ਲਾਹ ਦਿੰਦੇ, ਅਨੇਕਾਂ ਤਸੀਹੇ ਦਿੰਦੇ, ਪਰ ਕਿਸੇ ਨੇ ਵੀ ਦੁਰਗ ਦੇ ਅੰਦਰ ਵੜਨ ਲਈ ਚੋਰ ਰਾਹ ਬਾਰੇ ਨਾ ਦਸਿਆ । ਉਹਨਾਂ ਨੂੰ ਲਲਚਾਉਣ ਲਈ ਸੋਨੇ ਦੇ ਸਿੱਕਿਆਂ ਦਾ ਢੇਰ ਉਹਨਾਂ ਸਾਹਮਣੇ ਲਾ ਦਿੰਦੇ, ਪਰ ਕਿਸੇ ਨੇ ਵੀ ਦੁਰਗ ਦੀ ਕਮਜ਼ੋਰ ਥਾਂ ਨਾ ਵਿਖਾਈ ।

ਇਸਦੇ ਉਲਟ—ਹੈਦਰਅਲੀ ਦੀ ਸੈਨਾਂ ਦੀ ਲੁੱਟਮਾਰ ਤੋਂ ਦੁਖੀ ਹੋ ਕੇ ਪਿੰਡਾਂ ਦੇ ਲੋਕੀਂ ਆਸੇ ਪਾਸੇ ਦੀਆਂ ਪਹਾੜੀਆਂ ਵਿੱਚ ਜਾ ਛੁਪੇ । ਜਦੋਂ ਮੌਕਾ ਲੱਗਦਾ ਕੱਲਾ ਮੁੱਕਲਾ ਸੈਨਿਕ ਮਾਰ ਦਿੰਦੇ, ਸੈਨਾਂ ਦੀ ਚਾਕਰੀ ਲਈ ਆਉਂਦੇ, ਇਕ ਦੋ ਦਿਨ ਨੌਕਰੀ

ਕਰਦੇ ਜੋ ਹੱਥ ਲਗਦਾ, ਲੈ ਕੇ ਭੱਜ ਜਾਂਦੇ । ਇਸ ਦੇ ਨਾਲ ਹਰ ਸੋਮਵਾਰ ਰਾਤੀਂ ਬਿਨਾਂ ਨਾਗਾ ਹੁੰਦਾ ਹਤਿਆ ਕਾਂਡ ਵਖਰਾ ਸੀ । ਜੀਂਦੇ ਬਹਿਕੇ ਸੋਮਵਾਰ ਦਾ ਜਾਪ ਜਪਦੇ । ਇਸ ਦੇ ਨਾਲ ਵਸਦੇ ਮੀਂਹਾਂ ਨੇ ਹੈਦਰਅਲੀ ਦੇ ਸੈਨਿਕਾਂ ਦਾ ਉਤਸ਼ਾਹ ਹੋਰ ਵੀ ਠੰਢਾ ਕਰ ਦਿੱਤਾ । ਇਹਨਾਂ ਸਾਰਿਆਂ ਨਾਲ ਅਸਫਲਤਾ ਨੂੰ ਸੰਘ ਤੋਂ ਥੱਲੇ ਉਤਾਰਦਿਆਂ ਬੱਝੇ ਹੋਏ ਘੋੜਿਆਂ, ਹਾਥੀਆਂ ਬੈਲਾਂ ਸੰਢਿਆਂ ਸੈਨਿਕਾਂ ਦੇ ਮੱਲ ਮੂਤਰ ਦੀ ਦੁਰਗੰਧ ਨਾਲ ਦਿਨੇ ਰਾਤੀਂ ਨੱਕ ਸੜਦਾ ਰਹਿੰਦਾ । ਹੈਦਰਅਲੀ ਨੇ ਆਪਣੇ ਖਾਸ ਡੇਰੇ ਦੀ ਕੋਈ ਦਸ ਵਾਰੀ ਥਾਂ ਬਦਲੀ । ਵਿਹਲੇ ਸਰਦਾਰ, ਨਵਾਬ ਦੀਆਂ ਗਾਹਲਾਂ ਦੀ ਕੜਵਾਹਟ, ਚਾਰੋ ਪਾਸੇ ਫੈਲੀ ਦੁਰਗੰਧ ਨੂੰ ਭੁਲਾਉਣ ਦਾ ਯਤਨ ਕਰ ਰਹੇ ਸਨ— ਸੈਨਾਂ ਨਾਲ ਆਈਆਂ ਵੇਸ਼ਵਾਵਾਂ ਦਿਨ ਰਾਤ ਇਹਨਾਂ ਦੀ ਹਵਸ ਦਾ ਸ਼ਿਕਾਰ ਹੋਈਆਂ ਹੱਡੀਆਂ ਦੇ ਪਿੰਜਰ ਬਣ ਗਈਆਂ ਸਨ । ਸੈਨਾਂ ਵਿੱਚ ਕਈ ਤਰ੍ਹਾਂ ਦੀਆਂ ਫੈਲੀਆਂ ਬੀਮਾਰੀਆਂ ਕਾਰਨ, ਹਕੀਮਾਂ ਪੰਡਿਤਾਂ ਦੀਆਂ ਦਵਾਈਆਂ ਦਾ ਭੰਡਾਰ ਖਾਲੀ ਕਰ ਰਹੀਆਂ ਸਨ । ਸਮੇਂ ਦੇ ਬੀਤਣ ਨਾਲ, ਬਾਕੀ ਦੇ ਰੋਗਾਂ ਨਾਲੋਂ ਸਭ ਤੋਂ ਵੱਡਾ ਰੋਗ ਬਣ ਗਿਆ ਸੀ— ਅਸਫਲਤਾ ਨਾਲ ਫੈਲਿਆ ਢਿੱਲਾਪਣ ਸੁਸਤੀ ।

ਹੌਲੀ ਹੌਲੀ ਸੈਨਾਂ ਦਾ ਖਾਣਾ ਘਟ ਕਰ ਦਿਤਾ ਗਿਆ—ਅਨੇਕਾਂ ਸੈਨਿਕਾਂ ਲਈ ਸੈਨਾਂ ਇਕ ਜੇਲ੍ਹ ਬਣ ਗਈ—ਕਿਤੇ ਭੱਜ ਜਾਣ ਦੀ ਤਾਕ ਵਿੱਚ ਰਹਿੰਦੇ । ਰਾਤ ਦੇ ਪਹਿਰੇਦਾਰਾਂ ਦੀ ਗੋਲੀ ਦਾ ਸ਼ਿਕਾਰ ਬਣ ਜਾਂਦੇ । ਇਹੋ ਜਿਹਿਆਂ ਦੀ ਗਿਣਤੀ ਵਧੇ ਨਾਂ ਹੈਦਰਅਲੀ ਦਾ ਸ਼ਾਸਨ, ਉਸਦਾ ਚਾਬਕ ਪ੍ਰਯੋਗ ਵੱਧਦਾ ਗਿਆ—ਬਾਹਰ ਭਾਵੇਂ ਨਿਯੰਤਰਣ ਕਿੰਨਾ ਕਰੜਾ ਕਰ ਦਿੱਤਾ ਗਿਆ—ਅੰਦਰ ਅਸ਼ਾਂਤੀ ਵਧਦੀ ਗਈ । ਇਹ ਵੱਧਣ ਦਿੱਤੀ ਗਈ ਤਾਂ ਚਿਤਰਦੁਰਗ ਦੀ ਸੈਨਾ ਨਹੀਂ, ਇਹ ਮੈਦਾਨ ਹੀ ਉਸਦੀ ਸੈਨਾ ਨੂੰ ਖਾ ਜਾਵੇਗਾ—ਇਹ ਡਰ ਹੈਦਰਅਲੀ ਦੇ ਹਿਰਦੇ ਵਿੱਚ ਭਰ ਗਿਆ ।

ਇਹ ਸਭ ਬੀਮਾਰੀਆਂ, ਮਾਯੂਸੀ ਉਡ ਪੁੱਡ ਜਾਵੇ ਤੇ ਸੈਨਾਂ ਵਿੱਚ ਪਹਿਲੇ ਵਾਲਾ ਉਤਸ਼ਾਹ ਤੇ ਚੁਸਤੀ ਭਰ ਜਾਵੇ—ਇਸ ਦਾ ਇਕੋ ਇਕ ਰਸਤਾ ਸੀ—ਜਿੱਤ । ਅੰਤਿਮ ਜਿੱਤ ਨਹੀਂ—ਛੋਟੀ ਮੋਟੀ ਜਿੱਤ ਹੀ ਕਾਫੀ ਸੀ—ਹੈਦਰਅਲੀ ਦਿਨ ਵਿੱਚ ਹਜ਼ਾਰ ਵਾਰੀ ਮਦਕਰੀਨਾਇਕ ਤੇ ਚਿਤਰਦੁਰਗਾ ਨੂੰ ਕੋਸਦਾ, ਦਿਨੋ ਦਿਨ ਦੁਆਲੇ ਫੈਲਦੇ ਘਣੇ ਹੁੰਦੇ ਹਨੇਰੇ ਵਿੱਚ, ਰੌਸ਼ਨੀ ਦੀ ਇਕੋ ਇਕ ਕਿਰਨ ਵੇਖਣ ਲਈ ਪੀੜ, ਗੁੱਸਾ ਬਦਲਾ, ਹਾਰੀ ਹੋਈ ਮਯੂਸ ਅਵਾਜ਼ ਵਿੱਚ ਪੂਰਣੀਏ ਨੂੰ ਪੁੱਛਦਾ, "ਪੂਰਣੀਆਂ, ਸਾਡੇ ਨਸੀਬਾਂ ਨੇ ਸਾਡਾ ਸਾਥ ਛੱਡ ਦਿੱਤੇ । ਤੇਰੀ ਅਕਲ ਵੀ ਲਿੱਦ ਖਾਣ ਲਈ ਗਈ ਏ !"

"ਨਹੀਂ ਖਾਵੰਦ, ਇਹ ਪਥਰੀਲੀ ਜ਼ਮੀਨ ਏ ਇਥੇ ਬੀਜਿਆ ਬੀਜ ਬੜੀ ਹੌਲੀ ਪੁੰਘਰਦਾ ਏ ।" ਪਰ ਬੀਜਿਆ ਬੀਅ ਐਵੇਂ ਨਹੀਂ ਜਾਂਦਾ ।

"ਮੇਰੀ ਕਬਰ ਤੇ ਫਲ ਦੇਵੇਗਾ—ਤੇਰਾ ਬੀਜਿਆ ਬੂਟਾ—"

"ਨਵਾਬ ਹੋਰੀਂ ਐਨੇ ਨਿਰਾਸ ਨਾਂ ਹੋਣ—"

"ਨਿਰਾਸ ਨਾਂ ਹੋਵਾਂ—ਹਰ ਰੋਜ਼ ਸਾਡੀ ਸੈਨਾਂ, ਦੁਰਗ ਦੀ ਬਲੀ ਚੜ੍ਹ ਰਹੀ ਹੈ । ਅਕਾਸ਼ ਤੋਂ ਕੋਈ ਤੋਤਾ ਆ ਕੇ ਚਿਤਰਦੁਰਗ ਨੂੰ ਸਾਡੀ ਝੋਲੀ ਵਿੱਚ ਪਾ

ਦੇਵੇਗਾ । ਇਹ ਮੰਨਕੇ ਦਿਨ ਰਾਤ ਬੈਠਾ ਮੈਂ ਨਾਚ ਵੇਖਦਾ ਰਹਾ ।" ਨਿਰਾਸ਼ਾ ਦੀ ਜ਼ਹਿਰ ਨਾਲ ਭਰੀ ਅਵਾਜ਼ ਵਿੱਚ ਪੁਛਿਆ, ਹੈਦਰਅਲੀ ਨੇ । "ਤੁਹਾਡੀ ਤਰ੍ਹਾਂ ਮੈਂ ਵੀ ਉਡੀਕ ਰਿਹਾ ਹਾਂ, ਖਾਵੰਦ । ਅਕਾਸ਼ ਤੋਂ ਤੋਤਾ ਨਹੀਂ, ਕਬੂਤਰ ਆਏਗਾ, ਭਾਵੇਂ ਥੋਹੜਾ ਚਿਰਕਾ ਆਏਗਾ । ਮਾਨਵੀ ਸ੍ਰੀ ਨਿਵਾਸ ਰਾਏ ਲਾਪ੍ਰਵਾਹੀ ਨਾਲ ਕੰਮ ਕਰਨ ਵਾਲੇ ਨਹੀਂ । ਨਾਲੇ ਸੁਨਣ ਵਿੱਚ ਆਇਐ ਦੁਰਗ ਦੀ ਕੋਤਵਾਲੀ ਦੇ ਬੰਦੇ ਤੇ ਉਹਨਾਂ ਦਾ ਦੜਵਾਈ ਬੜੇ ਨਿਪੁੰਨ ਤੇ ਸਮਰੱਥ ਹਨ । ਦੁਰਗ ਵਿਚੋਂ ਕੋਈ ਖ਼ਬਰ ਲੈ ਕੇ ਆਉਣੀ, ਰੇਤ ਵਿਚੋਂ ਤੇਲ ਕੱਢਣ ਬਰਾਬਰ ਹੈ । ਇਹ ਪਤਾ ਹੋਣ ਦੇ ਬਾਵਜੂਦ ਕੰਮ ਹੋਵੇਗਾ, ਭਾਵੇਂ ਥੋਹੜਾ ਚਿਰਕਾ । ਸਾਡੇ ਤੇ ਭਰੋਸਾ ਕਰਕੇ ਤੁਸੀਂ ਨਾਚ ਵੇਖਦੇ ਰਹੋ । ਆਕਾਸ਼ ਵੱਲ ਵੇਖਣ ਦਾ ਕੰਮ ਮੇਰੇ ਤੇ ਛੱਡੋ ।" ਹੈਦਰਅਲੀ ਦੇ ਹਿਰਦੇ ਵਿੱਚ ਵਿਸ਼ਵਾਸ ਭਰਨ ਦਾ ਜਤਨ ਕਰਦਿਆਂ ਪੂਰਣੀਏ ਨੇ ਕਿਹਾ ।

ਪੂਰਣੀਏ ਦੀ ਉਡੀਕ ਝੂਠੀ ਨਾਂ ਹੋਈ—ਹੈਦਰਅਲੀ ਦੀ ਸੈਨਾਂ ਮੌਤ ਤੇ ਪੀੜਾ ਵਿੱਚ ਉਲਝੀ ਹੋਈ ਸੀ । ਇਕ ਦਿਨ ਸ਼ਾਮੀਂ ਆਪਣੇ ਡੇਰੇ ਦੇ ਬਾਹਰ ਬੈਠੇ ਮਾਨਵੀ ਸ੍ਰੀਨਿਵਾਸ ਰਾਏ ਨੇ ਛਾਉਣੀ ਦੇ ਆਲੇ ਦੁਆਲੇ ਉਡਦੇ ਕਬੂਤਰ ਨੂੰ ਵੇਖਕੇ ਇਕ ਖਾਸ ਤਰ੍ਹਾਂ ਦੀ ਸੀਟੀ ਵਜਾਈ ।

ਸੀਟੀ ਸੁਣਦਿਆਂ ਉਸ ਕਬੂਤਰ ਨੇ ਤਿੰਨ ਚਾਰ ਵਾਰੀ ਅਕਾਸ਼ ਵਿੱਚ ਚੱਕਰ ਲਾਏ ਤੇ ਫਿਰ ਥੱਲੇ ਉਤਰ ਆਇਆ । ਸੀਟੀ ਮਾਰਦੇ ਸ੍ਰੀਨਿਵਾਸ ਦੀ ਫੈਲਾਈ ਹੋਈ ਹਥੇਲੀ ਤੇ ਆ ਕੇ ਬਹਿ ਗਿਆ । ਹਥੇਲੀ ਤੇ ਬੈਠੇ ਕਬੂਤਰ ਨੂੰ ਵੇਖਕੇ ਅਚਾਨਕ ਹੀਰੇ ਮੋਤੀ ਹੱਥ ਲੱਗ ਜਾਣ ਦੀ ਖੁਸ਼ੀ ਨਾਲ ਉਸ ਪੋਲੀ ਜਿਹੀ ਕਬੂਤਰ ਨੂੰ ਦੋਹਾਂ ਹੱਥਾਂ ਵਿੱਚ ਫੜਿਆ ਤੇ ਚੁੰਮ ਲਿਆ । ਕੱਟੇ ਹੋਏ ਪਰਾਂ ਤੇ ਪਿਆਰ ਨਾਲ ਹੱਥ ਫੇਰਿਆ, ਉਸ ਤੋਂ ਬਾਦ ਪੈਰਾਂ ਵਿੱਚ ਬੱਝੀ ਕਪੜੇ ਦੀ ਪੋਟਲੀ ਖੋਹਲੀ ਤੇ ਆਪਣੇ ਡੇਰੇ ਦੇ ਅੰਦਰ ਜਾ ਕੇ ਉਥੇ ਕਬੂਤਰਾਂ ਦੇ ਖੁੱਡੇ ਵਿੱਚ ਉਸਨੂੰ ਛੱਡ ਦਿੱਤਾ । ਕਪੜੇ ਦੀ ਪੋਟਲੀ ਕੱਢਕੇ ਪੜ੍ਹਨ ਲੱਗਾ । 'ਪੱਛਮ ਵੱਲ ਮਿੱਠੇ ਪਾਣੀ ਦੇ ਤਲਾਅ ਕੋਲ ਕਿਲ੍ਹਾ ਕਮਜ਼ੋਰ ਏ । ਤਲਾਅ ਤੇ ਕਾਬੂ ਕਰ ਲਉ ਤਾਂ ਕਿਲ੍ਹਾ ਹੱਥ ਵਿੱਚ ਆ ਸਕਦਾ ਹੈ । ਪੀਣ ਲਈ ਪਾਣੀ ਨਾਂ ਹੋਇਆ ਤਾਂ ਗੁੱਤੀ ਕਿਲ੍ਹੇ ਵਾਲੀ ਗੱਲ ਹੋਵੇਗੀ । ਪੈਸੇ ਦੀ ਕਮੀ ਬੜੀ ਹੈ । ਉਸ ਤੋਂ ਬਿਨਾਂ ਬੰਦੇ ਨਹੀਂ ਮੰਨਦੇ—ਕੰਮ ਕਠਿਨ ਹੈ । ਕੁਸ਼ਲ ਬੰਦੇ, ਪੈਸਾ, ਅਫੀਮ ਭੇਜੋ ।"

ਇਹ ਕਾਗਜ਼ ਪੜ੍ਹਕੇ ਉਹ ਪੂਰਣੀਏ ਦੇ ਡੇਰੇ ਵੱਲ ਭੱਜਾ । ਉਸਦਾ ਲਿਆਂਦਾ ਕਾਗਜ਼ ਪੜ੍ਹ ਕੇ ਪੂਰਣੀਏ ਨੂੰ ਹਨੇਰੇ ਵਿੱਚ ਹੱਥਾਂ ਪੈਰਾਂ ਨਾਲ ਰਾਹ ਟਟੋਲਦੇ ਨੂੰ ਰੋਸ਼ਨੀ ਦੀ ਕਿਰਨ ਦਿੱਸ ਗਈ । ਭਾਵੇਂ ਹੈਦਰਅਲੀ ਦਾ 'ਪਾਨ ਗੋਸ਼ਟੀ' ਦਾ ਸਮਾਂ ਸੀ, ਤੱਦ ਵੀ ਉਹ ਉਸਨੂੰ ਮਿਲਣ ਚਲਾ ਗਿਆ ।

ਮਹਿਲ ਦੇ ਨਮੂਨੇ ਤੇ ਬਣਾਏ ਆਪਣੇ ਖ਼ਾਸ ਡੇਰੇ ਵਿੱਚ ਸ਼ਰਾਬ ਪੀ ਕੇ ਨਾਚ ਵੇਖ ਰਿਹਾ ਸੀ ਹੈਦਰਅਲੀ—ਕੋਈ ਖਾਸ ਗਲ ਨਾਂ ਹੋਣ ਤੇ ਇਸ ਸਮੇਂ ਪੂਰਣੀਏ ਨੂੰ ਉਥੇ ਆਇਆ ਵੇਖ, ਹੱਥ ਵਿਚਲਾ ਗਲਾਸ ਉਵੇਂ ਫੜੀ ਬੋਲਿਆ,

"ਕੀ ਗੱਲ ਏ ਪੂਰਣੀਆ ?"

"ਤੁਹਾਡੇ ਕਹਿਣ ਅਨੁਸਾਰ ਅਕਾਸ਼ ਤੋਂ ਤੋਤਾ ਆਇਐ । ਇਸ ਬਾਰੇ ਖਾਵੰਦ ਨਾਲ ਗੱਲ ਕਰਨੀ ਏ ।" ਪੂਰਣੀਏ ਨੇ ਕਿਹਾ ।

ਇਹ ਗੱਲ ਸੁਣਦਿਆਂ ਹੀ ਹੈਦਰਅਲੀ ਨੇ ਨਾਚ ਬੰਦ ਕਰਕੇ, ਨਾਚੀਆਂ ਨੂੰ ਉਥੋਂ ਚਲੇ ਜਾਣ ਲਈ ਕਿਹਾ । ਸਾਰਿਆਂ ਦੇ ਚਲੇ ਜਾਣ ਤੋਂ ਬਾਦ ਉਸ ਪੂਰਣੀਏ ਨੂੰ ਕੋਲ ਬੁਲਾ ਕੇ ਪੁਛਿਆ, "ਕੀ ਗੱਲ ਏ ?" ਪੂਰਣੀਏ ਨੇ ਹੈਦਰਅਲੀ ਦੇ ਕੋਲ ਜਾ ਕੇ ਉਸਨੂੰ ਸੁਣਾਈ ਦੇ ਸਕਣ ਵਾਲੀ ਅਵਾਜ਼ ਵਿੱਚ ਕਬੂਤਰ ਦੀ ਲਿਆਂਦੀ ਖ਼ਬਰ ਦੱਸੀ ।

"ਅੱਗੋਂ ਤੁਹਾਡਾ ਕੰਮ ਏ", ਬੋਲਿਆ ।

"ਬਹੁਤ ਦਿਨਾਂ ਦੇ ਬਾਅਦ ਇਕ ਖੁਸ਼ੀ ਦੀ ਖ਼ਬਰ ਸੁਣੀ ਏ । ਨਸੀਬਾਂ ਨੇ ਸਾਡਾ ਸਾਥ ਨਹੀਂ ਛੱਡਿਆ, ਕਹਿ ਕੇ ਬੂਹੇ ਤੇ ਖਲੋਤੇ ਪਹਿਰੇਦਾਰ ਨੂੰ ਕਿਹਾ, ਜਾਹ ਲਾਲੀ ਸਾਹਿਬ, ਗੁਲਾਮ ਅਲੀ ਖਾਨ, ਸਾਹਿਬਜ਼ਾਦੇ ਟੀਪੂ ਸਾਹਿਬ ਹਰਪੱਨ ਹਲੀ, ਰਾਏ ਦੁਰਗ ਦੇ ਸਰਦਾਰਾਂ ਨੂੰ ਇਕ ਦਮ ਹਾਜ਼ਰ ਹੋਣ ਲਈ ਕਹਿ ।" ਹੁਕਮ ਦੇ ਕੇ ਭਜਾਇਆ ।

ਇਸ ਖ਼ਬਰ ਦੇ ਆਉਣ ਤੋਂ ਕੁੱਝ ਚਿਰ ਬਾਦ ਹੀ ਹੈਦਰਅਲੀ ਦੇ ਬੁਲਾਏ ਸਾਰੇ ਸਰਦਾਰ ਜਲਦੀ ਨਾਲ ਆ ਗਏ । ਹੈਦਰਅਲੀ ਨੇ ਉਹਨਾਂ ਨੂੰ ਪੱਤਰ ਦੀ ਖ਼ਬਰ ਦੱਸੀ ।

ਲਾਲੀ ਸਾਹਿਬ, ਰਾਤੋ ਰਾਤ ਵੀਹ ਤੋਪਾਂ, ਦਸ ਹਜ਼ਾਰ ਸਵਾਰ, ਤਲਵਾਰਾਂ ਵਾਲੇ, ਬਾਰਾਂ ਹਜ਼ਾਰ, ਬੰਦੂਕਧਾਰੀ, ਹੁਣੇ ਤੋਂ ਹੀ ਜੋੜੀ ਪਹਾੜੀ ਕੋਲ ਜਮਾਂ ਕਰਕੇ, ਠੀਕ ਥਾਂ ਵੇਖਕੇ, ਤੋਪਾਂ ਲਾ ਕੇ ਤਿਆਰ ਹੋ ਜਾਉ । ਦਿਨ ਚੜ੍ਹਦਿਆਂ ਹੀ ਇਕ ਦਮ ਤੋਪਾਂ ਚਲਾ ਦਿਉ । ਕਿਲ੍ਹੇ ਨੂੰ ਘੇਰਾ ਪਾ ਦਿਉ । ਲੜਾਈ ਸ਼ੁਰੂ ਹੋਣ ਵੇਲੇ ਮੈਂ ਖੁਦ ਆ ਕੇ ਤੁਹਾਡਾ ਕਮਾਲ ਵੇਖਾਂਗਾ । ਦਸ ਹਜ਼ਾਰ ਦੇ ਦਸ ਹਜ਼ਾਰ ਹੀ ਕਿਉਂ ਨਾਂ ਮਰ ਜਾਣ, ਉਹਨਾਂ ਦੀਆਂ ਲਾਸ਼ਾਂ ਦੇ ਉਤੋਂ ਦੀ ਚੜ੍ਹਕੇ ਕਿਲ੍ਹਾ ਕਾਬੂ ਕੀਤਾ ਜਾਵੇ । ਹਨੇਰੇ ਵਿੱਚ ਉਪਰਲੇ ਦੁਰਗ ਵਾਲਿਆਂ ਨੂੰ ਪਤਾ ਲੱਗਣ ਤੋਂ ਬਿਨਾਂ ਸਭ ਕੁੱਝ ਹੋ ਜਾਣਾ ਚਾਹੀਦਾ ਹੈ । ਹੁਕਮ ਦੇ ਕੇ ਕਿਹਾ ।

"ਹੈਦਰਅਲੀ ਦਾ ਹੁਕਮ ਸੁਣਦਿਆਂ ਹੀ ਸਾਰੇ ਆਪਣਾ ਆਪਣਾ ਕੰਮ ਕਰਨ ਲਈ ਤੁਰ ਪਏ ।

ਉਹਨਾਂ ਸਾਰਿਆਂ ਦੇ ਚਲੇ ਜਾਣ ਮਗਰੋਂ ਹੈਦਰਅਲੀ ਨੇ ਸ਼ਰਾਬ ਮੰਗਵਾਈ ਤੇ ਮਨ ਦੀਆਂ ਅੱਖਾਂ ਨਾਲ ਗੁੱਤੀ ਕਿਲ੍ਹੇ ਵਾਲਿਆਂ ਨੂੰ ਪਾਣੀ ਪਾਣੀ ਚੀਕਦਿਆਂ ਦਾ ਦ੍ਰਿਸ਼ ਵੇਖ਼ਦਿਆਂ, ਉਸਦੀ ਯਾਦ ਵਿੱਚ ਇਕ ਹੋਰ ਸ਼ਰਾਬ ਦਾ ਘੁੱਟ ਭਰਿਆ । ਪਾਣੀ ਤੋਂ ਮਰਨ ਇਸ ਪਹਾੜੀ ਦੇ ਬੰਦੇ ਵੀ' ਉਹਨਾਂ ਨੂੰ ਕੋਸਦਿਆਂ ਉਸ ਕਿਹਾ ।

ਉਚੰਗਮਾ ਦੇ ਤਲਾਅ ਨੂੰ ਮਿੱਠੇ ਪਾਣੀ ਦਾ ਤਲਾਅ ਵੀ ਕਹਿੰਦੇ ਹਨ—ਪਹਾੜੀ ਦੇ ਉਪਰ ਗੁਪਾਲ ਸਵਾਮੀ ਦਾ ਤਲਾਅ ਭਰ ਜਾਂਦਾ ਤਾਂ ਵਾਧੂ ਪਾਣੀ ਵੱਗਕੇ ਥੱਲੇ

ਕੱਠਾ ਹੋ ਜਾਂਦਾ । ਚਿਤਰਦੁਰਗ ਦੇ ਉਤਰੀ ਭਾਗ ਵਿੱਚ ਪ੍ਰਕ੍ਰਿਤੀ ਦੀ ਬਣਾਈ ਕੰਦਕ ਬਣ ਗਿਆ । ਦੁਰਗ ਦੇ ਪੱਛਮ ਵਲ ਹੁਲਗੌਂਦੇ ਪਿੰਡ ਵਿੱਚ ਵੱਗਦਾ ਪਾਣੀ ਵੀ ਉਥੇ ਆ ਕੇ ਰੱਲ ਜਾਂਦਾ ਤੇ ਇਸ ਕੰਦਕ ਦਾ ਪਾਣੀ ਕਦੀ ਸੁਕਦਾ ਹੀ ਨਾਂ । ਹੇਠਲੇ ਦੁਰਗ ਦੀ ਬੁਰਜੁੰਨ ਹੱਟੀ, ਮੁੱਦੀਗਰ ਕੇਰੀ, ਸਿਦਈਆ ਦੁਆਰ ਤੇ ਉਸਦੇ ਆਸ ਪਾਸ ਦੇ ਲੋਕੀਂ ਆਪਣੇ ਨਿੱਤ ਜੀਵਨ ਲਈ ਲੋੜੀਂਦਾ ਪਾਣੀ ਪੀਣ ਲਈ ਪਾਣੀ ਇਥੋਂ ਲੈ ਕੇ ਜਾਂਦੇ । ਜਿਹੜੇ ਨੇੜੇ ਰਹਿੰਦੇ ਸਨ, ਉਹ ਘੜਿਆਂ ਵਿੱਚ ਭਰਕੇ ਤੇ ਦੂਰ ਵਾਲੇ ਵਹਿੰਗੀਆਂ ਵਿੱਚ ਲਿਜਾਂਦੇ । ਇਸ ਤਲਾਅ ਦਾ ਵਾਧੂ ਪਾਣੀ ਧਰਤੀ ਹੇਠਾਂ ਬਣੇ ਰਸਤੇ ਰਾਹੀਂ ਵੱਗ ਕੇ, ਭਰਮੱਣਨਾਇਕ ਦੇ ਸਮੇਂ ਵਿੱਚ ਬਣਾਏ, ਕਿਲ੍ਹੇ ਤੋਂ ਬਾਹਰ ਸੰਤੇ ਤਲਾਅ ਵਿੱਚ ਕੱਠਾ ਹੋ ਜਾਂਦਾ ।

ਉਚੰਗਮਾ ਦੇ ਤਲਾਅ ਕੋਲ ਪੱਥਰ ਦੀਆਂ ਪੌੜੀਆਂ ਵੀ ਬਣਾ ਦਿੱਤੀਆਂ ਗਈਆਂ ਸਨ, ਤਾਂ ਜੋ ਲੋਕੀਂ ਸੌਖੇ ਥੱਲੇ ਉਤਰ ਕੇ ਪਾਣੀ ਭਰ ਸਕਣ । ਉਸਦੇ ਨਾਲ ਹੀ ਕੁਲ ਦੇਵਤੇ ਦੇ ਨਾਂ ਤੇ ਸੁੰਦਰ ਤੇ ਦੁਰਗਮ ਉਚੰਗਮਦੇਸ਼ਵਰ ਦਰਵਾਜ਼ਾ, ਸੰਤੇ ਤਲਾਅ ਦੇ ਨਾਲ ਹੀ ਉੱਚੀ ਸਾਰੀ ਕਿਲ੍ਹੇ ਦੀ ਦੀਵਾਰ ਬਣੀ ਹੋਈ ਸੀ । ਇਸ ਖਾਈ ਵਿਚੋਂ ਲੋਕੀਂ ਪਾਣੀ ਭਰਦੇ ਸਨ, ਇਸ ਲਈ ਇਥੇ ਬਾਕੀ ਦੀਆਂ ਖਾਈਆਂ ਵਾਂਗ ਰਣ ਦੀ ਤਿਆਰੀ ਨਹੀਂ ਸੀ ਕੀਤੀ ਗਈ । ਤਲਾਅ ਦੇ ਇਕ ਪਾਸੇ, ਦੂਜੇ ਪਾਸੇ ਉੱਚਾ ਸਾਰਾ ਮਿੱਟੀ ਦਾ ਬੰਨ, ਇਸ ਦੇ ਪਹਿਰੇਦਾਰ ਸਨ ।

ਦੁਰਗ ਦੇ ਪੱਛਮੀ ਭਾਗ ਵਿੱਚ, ਦੁਰਗ ਦੀ ਰਖਿਆ ਲਈ ਕਿਰੂਬਨ ਕੱਲੂ, ਅੰਕਲੀਮਠ ਦੀ ਪਹਾੜੀ, ਦੁਵੜੱਪ ਦੀ ਪਹਾੜੀ ਇਸ ਦੀ ਰਖਿਆ ਕਰਦੀਆਂ ਸਨ । ਉਸ ਪਾਸੇ ਦਾ ਕਿਲ੍ਹਾ ਬਾਕੀ ਦੇ ਹਿੱਸਿਆਂ ਵਾਂਗ ਬਹੁਤਾ ਮਜ਼ਬੂਤ ਨਹੀਂ ਸੀ । ਦੁਰਗ ਦੇ ਲੋਕਾਂ ਲਈ ਲੋੜੀਂਦੇ ਮਿੱਠੇ ਪਾਣੀ ਦੇ ਤਲਾਅ ਦੀ ਰਖਿਆ ਲਈ ਉਸਦੇ ਪਿੱਛੇ ਸਿਰੀਅਪਨ ਬਤੇਰੀ, ਬਲਬਤੇਰੀ ਤੇ ਤੋਪਾਂ ਰੱਖੀਆਂ ਸਨ, ਉਹਨਾਂ ਦੀ ਰੱਖਿਆ ਲਈ ਲੋੜੀਂਦੇ ਸੈਨਿਕ ਵੀ ਤੈਨਾਤ ਕੀਤੇ ਸਨ । ਖਾਈ ਦੇ ਦੁਆਲੇ ਬਣੀ ਕੰਧ ਤੇ ਕਿਲਾ ਏਨੇ ਉੱਚੇ ਸਨ ਕਿ ਹੋੜਲਕੇਰੇ ਵਲੋਂ ਆਉਂਦੇ ਰਾਜਮਾਰਗ ਤੋਂ ਦਿਖਾਈ ਦੇ ਜਾਂਦੇ ਸਨ । ਦੁਰਗ ਦੇ ਕਿਲ੍ਹੇ ਬਾਰੇ ਚੰਗੀ ਵਾਕਫੀਅਤ ਰੱਖਣ ਵਾਲਿਆਂ ਤੋਂ ਸਿਵਾ, ਹੋਰ ਕਿਸੇ ਨੂੰ ਪਤਾ ਨਹੀਂ ਸੀ ਲੱਗ ਸਕਦਾ ਕਿ ਇਥੇ ਦੁਰਗ ਦੇ ਜੀਵਨ ਦੀ ਜੀਵਨਾੜੀ, ਪਾਣੀ ਦੀ ਖਾਈ ਸੀ । ਨਾਲੇ ਕਿਲ੍ਹੇ ਦੇ ਪੂਰਬ, ਉੱਤਰ ਭਾਗ ਵਾਲਾ ਰਖਿਆ ਦਾ ਬੰਦੋਬਸਤ ਇਥੇ ਨਹੀਂ ਸੀ ਕੀਤਾ ਹੋਇਆ । ਹੁਣ ਦੁਰਗ ਵਿਚਲੇ ਜਸੂਸਾਂ ਨੇ ਇਸ ਦੁਰਬਲ ਜਗ੍ਹਾ ਬਾਰੇ ਹੈਦਰਅਲੀ ਨੂੰ ਦਸਕੇ ਉਸਦੀਆਂ ਭੁੱਖੀਆਂ ਸ਼ੇਰ ਅੱਖਾਂ ਇੱਧਰ ਮੋੜ ਦਿੱਤੀਆਂ ਸਨ ।

ਹੈਦਰਅਲੀ ਦੇ ਹੁਕਮ ਅਨੁਸਾਰ ਲਾਲੀ ਸਾਹਿਬ ਨੇ ਰਾਤੋ ਰਾਤ ਆਪਣੀਆਂ ਤੋਪਾਂ ਦੀ ਟੁਕੜੀ ਨੂੰ ਹਨੇਰੇ ਵਿੱਚ ਇਸ ਪਾਸੇ ਭੇਜ ਦਿੱਤਾ । ਦੁਰਗ ਦੇ ਦੱਖਣੀ ਭਾਗ ਵਿੱਚ ਹੁਲੀ ਗੌਦੀ ਤਲਾਅ ਦੇ ਕੰਢੇ ਕੋਲ ਬਰਗੇਰੰਮਾ ਦੀ ਪਹਾੜੀ ਉੱਤੇ ਦਸ ਤੋਪਾਂ ਲਾ ਦਿੱਤੀਆਂ, ਉਸਦੇ ਦੋਹੀਂ ਪਾਸੀਂ ਮੋਰਚੇ ਲਾ ਦਿੱਤੇ । ਤੋਪਾਂ ਵਿੱਚ ਗੋਲਾ ਬਾਰੂਦ ਭਰਕੇ

ਤਿਆਰ ਕਰਕੇ ਦਿਨ ਚੜ੍ਹਨ ਦੀ ਉਡੀਕ ਵਿੱਚ ਲੱਗ ਗਏ । ਉਸਦੀ ਇਸ ਟੁਕੜੀ ਦੇ ਪਿੱਛੇ, ਜੋੜਘੱਟ ਦਾ ਆਸਰਾ ਲੈ ਕੇ ਦਸ ਹਜ਼ਾਰ ਫੌਜ ਹਮਲੇ ਲਈ ਤਿਆਰ ਖੜ੍ਹੀ ਸੀ ।

ਅਜੇ ਦਿਨ ਚੜ੍ਹਨ ਵਿੱਚ ਚੋਖਾ ਸਮਾਂ ਬਾਕੀ ਸੀ । ਟਿਮ ਟਿਮ ਕਰਦੇ ਤਾਰੇ ਦਿੱਸ ਰਹੇ ਸਨ, ਹਨੇਰਾ ਥੋਹੜਾ ਘੱਟ ਹੋਣ ਤੇ ਲਾਲੀ ਸਾਹਿਬ ਨੇ ਗੋਲ ਅੰਦਾਜ਼ਾ ਨੂੰ ਤੋਪਾਂ ਉਡਾਉਣ ਦਾ ਹੁਕਮ ਦੇ ਦਿੱਤਾ ।

ਇਕ ਦਮ ਚਲੀਆਂ ਤੋਪਾਂ ਨਾਲ ਖਾਈ ਦੇ ਕੰਢਿਆਂ ਤੇ ਬਣਿਆ ਮਿੱਟੀ ਦਾ ਬੰਨ ਸਾਰਾ ਢਹਿ ਗਿਆ । ਹਨੇਰੇ ਨਾਲ ਢਕੀਆਂ ਪਹਾੜੀਆਂ ਦੇ ਪੱਥਰ, ਚਟਾਨਾਂ ਹੈਦਰਅਲੀ ਦੀ ਸੈਨਾ ਦੀਆਂ ਚਲਾਈਆਂ ਮਤਾਬੀਆਂ ਦੀ ਰੋਸ਼ਨੀ ਵਿੱਚ ਲਾਲ ਰੰਗ ਦੀਆਂ ਭਿੰਨ ਭਿੰਨ ਭਾਅ ਮਾਰਦੇ ਲਿਸ਼ਕਦੇ । ਪਤਲੇ ਹੁੰਦੇ ਹਨੇਰੇ ਨੂੰ ਤੋਪਾਂ ਵਿਚੋਂ ਨਿਕਲੇ ਧੂੰਏਂ ਨੇ ਫਿਰ ਸੰਘਣਾ ਕਰ ਦਿੱਤਾ—ਬੰਦੂਕਾਂ ਚਲਾਉਂਦੇ, ਦੀਨ ਦੀਨ ਕਰਦੇ, ਬੰਨ੍ਹ ਦੀਆਂ ਵਿਰਲਾ ਵਿਚੋਂ ਘੁਸਦੇ, ਘੱਟ ਡੂੰਘੀ ਖਾਈ ਵਿਚੋਂ ਤੈਰਕੇ ਉਹਨਾਂ ਨੇ ਕਿਲ੍ਹੇ ਨੂੰ ਘੇਰਾ ਪਾਲਿਆ ।

ਉਸ ਪਾਸੇ ਸ਼ਤਰੂ ਸੈਨਾਂ ਦੇ ਆਉਣ ਦੀ ਕੋਈ ਉਮੀਦ ਨਾਂ ਹੋਣ ਕਰਕੇ, ਚਿਤਰਦੁਰਗ ਦੀ ਸੈਨਾਂ ਨੇ ਕਿਲ੍ਹੇ ਨੂੰ ਘੇਰਾ ਪਾਉਣ ਆਇਆਂ ਤੇ, ਬੰਦੂਕਾਂ ਚਲਾਉਣੀਆਂ ਸ਼ੁਰੂ ਕਰ ਦਿੱਤੀਆਂ । ਉਹਨਾਂ ਤੇ ਗਰਮ ਰੇਤਾ ਤੇ ਉਬਲਦਾ ਪਾਣੀ ਪਾਉਣਾ ਸ਼ੁਰੂ ਕਰ ਦਿੱਤਾ । ਧਾਗਿਆਂ ਦੀਆਂ ਪੌੜੀਆਂ ਲਾ ਕੇ ਉੱਤੇ ਚੜ੍ਹਦਿਆਂ ਨੂੰ ਮਾਰਨਾਂ ਸ਼ੁਰੂ ਕਰ ਦਿੱਤਾ । ਇਧਰ-ਲੜਾਈ ਲਈ ਤਿਆਰ ਹੋ ਕੇ ਆਈ ਹੈਦਰਅਲੀ ਦੀ ਭਾਰੀ ਸੈਨਾਂ-ਉਧਰ ਅਚਾਨਕ ਹੋਏ ਹਮਲੇ ਦਾ ਸਾਹਮਣਾ ਕਰਦੀ ਦੁਰਗ ਦੀ ਛੋਟੀ ਜਿਹੀ ਫੌਜ ।

ਦੋਹਾਂ ਵਿਚਕਾਰ ਇਕ ਡੇਢ ਘੰਟਾ ਭਾਰੀ ਯੁੱਧ ਹੋਇਆ । ਉਧਰੋਂ ਤੋਪਾ ਦੀ ਅਵਾਜ਼ ਸੁਣਦਿਆਂ ਹੀ ਦੁਰਗ ਦੇ ਦੜਵਾਈਆਂ ਨੇ ਮਦਕਰੀਨਾਇਕ ਨੂੰ ਦੁਰਗ ਤੇ ਆਈ ਮੁਸੀਬਤ ਦੀ ਸੂਚਨਾ ਦਿੱਤੀ ।

"ਉਧਰ, ਸਾਡਾ ਕਿਲ੍ਹਾ ਮਜ਼ਬੂਤ ਨਹੀਂ, ਜੇ ਜਿੱਤੇ ਤਾਂ ਜਨ-ਬਲ ਨਾਲ ਹੀ ਆਪਣੀ ਬਹਾਦਰੀ ਨਾਲ ਹੀ ਜਿੱਤ ਸਕਦੇ ਹਾਂ । ਤਲਾਅ ਚਲਾ ਗਿਆ ਤਾਂ ਦੁਰਗ ਨਹੀਂ ਬੱਚ ਸਕਦਾ । ਜਿੰਨ੍ਹਾਂ ਨੂੰ ਜੀਣ ਦੀ ਖਾਹਿਸ ਹੈ, ਉਹ ਪਿੱਛੇ ਹੀ ਰਹਿਣ ਤੇ ਬਾਕੀ ਦੇ ਮੇਰੇ ਨਾਲ ਆ ਜਾਣ ।" ਦੜਵਾਈਆਂ ਨੂੰ ਹੁਕਮ ਦੇ ਕੇ ਮਦਕਰੀਨਾਇਕ ਆਪਣੀ ਖਾਸ ਸ਼ਿਕਾਰੀ ਫੌਜ ਦੀ ਟੁਕੜੀ ਤੇ ਆਪਣੀ ਰਖਿਆ ਲਈ ਲੋੜੀਂਦੇ ਸੈਨਿਕ ਲੈ ਕੇ ਬਸਵਾ ਬਤੇਰੀ ਦੇ ਰਾਹ ਕਿਲ੍ਹੇ ਤੋਂ ਥੱਲੇ ਉਤਰ ਗਏ । ਮਿੱਠੇ ਪਾਣੀ ਦੇ ਤਲਾਅ ਦੇ ਕੋਲ ਹੀ ਵਿਆਸਰਾਏ ਦੇ ਮੱਠ ਤੇ ਦੁਰਗ ਦਾ ਝੰਡਾ ਲਾ ਕੇ ਖ਼ੜਗ ਫੜਕੇ ਖਲੋ ਗਏ ।

ਨਾਇਕ ਦੇ ਨਾਲ ਆਏ ਸੈਨਿਕਾਂ ਨੇ ਕਿਲ੍ਹੇ ਦਾ ਬੂਹਾ ਪਾਰ ਕਰਕੇ ਮਿੱਟੀ ਦੇ ਬੰਨ ਵਲੋਂ ਘੁਸਦੀ ਆ ਰਹੀ ਹੈਦਰ ਦੀ ਸੈਨਾਂ ਉੱਤੇ ਹਮਲਾ ਕਰ ਦਿੱਤਾ ਤੇ ਮਾਰਕਾਟ

ਸ਼ੁਰੂ ਕਰ ਦਿੱਤੀ । ਦੂਜੇ ਪਾਸੇ ਹਨੂਮਾਨ ਦਵਾਰ ਵਲੋਂ ਭੱਜੀ ਆਈ ਦੁਰਗ ਦੀ ਸੈਨਾਂ । ਫਲਗੁਣਈਸ਼ਵਰਨ ਮੰਦਿਰ ਦੇ ਕੋਲ ਕਿਲ੍ਹੇ ਦੇ ਦੁਆਲੇ ਕਿਲ੍ਹਾ ਬਣਕੇ ਖਲੋ ਗਈ—ਚਟਾਨਾਂ ਦੀਆਂ ਵਿਚਕਾਰਲੀਆਂ ਵਿਰਲਾਂ ਵਿੱਚ ਖਲੋ ਕੇ ਸ਼ਤਰੂ ਸੈਨਾਂ ਦੇ ਸਿਰ ਕੱਟਣੇ ਸ਼ੁਰੂ ਕਰ ਦਿੱਤੇ ।

ਇਧਰ ਮਦਕਰੀਨਾਇਕ ਵਿਆਸਰਾਏ ਮੱਠ ਤੇ ਖਲੋਕੇ ਗੋਲੀਆਂ ਚਲਾ ਰਿਹਾ ਸੀ—ਆਪਣੇ ਸੈਨਿਕਾਂ ਦੇ ਹਿਰਦੇ ਵਿੱਚ ਹੌਸਲਾਂ ਭਰਨ ਲਈ, ਉਧਰ ਹੈਦਰ ਅਲੀ ਨੇ ਵੀ ਚੋਖੇ ਸੈਨਿਕਾਂ ਨਾਲ ਆ ਕੇ ਆਪਣੇ ਪਾਸੇ ਦਿਆਂ ਨੂੰ ਉਤਸਾਹਿਤ ਕਰਨਾਂ ਸ਼ੁਰੂ ਕਰ ਦਿੱਤਾ ।

ਸ਼ਤਰੂ ਸੈਨਾਂ ਦੇ ਵਿਚਕਾਰ ਹੈਦਰਅਲੀ ਦਾ ਖਾਸ ਹਰੇ ਰੰਗ ਦਾ ਝੰਡਾ ਦਿਖਾਈ ਦਿੰਦਿਆਂ ਹੀ ਦੁਰਗ ਦੇ ਸੈਨਿਕਾਂ ਵਿੱਚ ਰਣ ਉਤਸਾਹ ਵੱਧ ਗਿਆ, ਦੂਗਣੇ ਉਤਸ਼ਾਹ ਨਾਲ ਸ਼ਤਰੂ ਤੇ ਹਮਲਾ ਕਰਨਾ ਸ਼ੁਰੂ ਕਰ ਦਿੱਤਾ । ਤਿਖੀ ਧੁੱਪ ਵਿੱਚ ਹਜ਼ਾਰਾਂ ਤਲਵਾਰਾਂ ਬਿਜਲੀ ਵਾਂਗ ਲਿਸ਼ਕ ਰਹੀਆਂ ਸਨ । ਬੰਦੂਕਾਂ ਦੀਆਂ ਗੋਲੀਆਂ ਪੱਟ ਪੱਟ ਅਵਾਜ਼ ਕਰਦੀਆਂ, ਤੋਪਾਂ ਦੀ ਗਰਜ, ਸੈਨਿਕਾਂ ਦੇ ਰਣ ਜੈਕਾਰੇ, ਦੁਰਗ ਦੀਆਂ ਚਟਾਨਾਂ ਨਾਲ ਟਕਰਾਕੇ ਉਛਲਕੇ, ਜੋੜਾਪਹਾੜੀ ਨਾਲ ਟਕਰਾਕੇ, ਪਹਾੜੀ ਦੇ ਥੱਲੇ ਮੈਦਾਨ ਵਿਚਕਾਰ, ਲੜ ਰਹੇ ਘੋੜਸਵਾਰਾਂ, ਪੈਦਲ ਸਵਾਰਾਂ, ਸੈਨਿਕਾਂ ਨਾਲ ਭਰਿਆ ਮੈਦਾਨ, ਲਹੂ ਦਾ ਧੂੰਆਂ ਛੱਡਦਾ ਦਿਸ ਰਿਹਾ ਸੀ ।

'ਜੋ ਵੀ ਹੋਵੇ, ਅੱਜ ਦੁਰਗ ਨੂੰ ਜਿੱਤਣਾ ਹੈ ।' ਹੈਦਰ ਦੀ ਸੈਨਾਂ ਨੇ ਇਹ ਹੱਠ ਕਰਕੇ, ਟੁੱਟੇ ਹੋਏ ਕਿਲ੍ਹੇ ਤੋਂ ਚੜ੍ਹਕੇ ਕੰਦਕ ਵਿਚੋਂ ਤੈਰ ਕੇ, ਮਿੱਠੇ ਪਾਣੀ ਦੇ ਤਲਾਅ ਨੂੰ ਲਹੂ ਦਾ ਤਲਾਅ ਬਣਾ ਦਿੱਤਾ । ਦੁਰਗ ਦੇ ਸੈਨਿਕਾਂ ਨੂੰ ਕੱਟ ਵੱਢਕੇ ਸੁੱਟੀਆਂ ਉਹਨਾਂ ਦੀਆਂ ਲਾਸ਼ਾਂ ਨੂੰ ਪੌੜੀ ਬਣਾਕੇ ਕਿਲ੍ਹੇ ਵਿੱਚ ਪ੍ਰਵੇਸ਼ ਕਰਕੇ ਸਿਰੀਅੱਪਾ ਬਤੇਰੀ ਨੂੰ ਕਾਬੂ ਕਰਕੇ, ਉਸਦੇ ਉੱਤੇ ਆਪਣਾ ਝੰਡਾ ਗੱਡਕੇ ਜੈਕਾਰੇ ਛੱਡਣੇ ਸ਼ੁਰੂ ਕਰ ਦਿੱਤੇ ।

ਦੁਰਗ ਦੀ ਬਤੇਰੀ ਤੇ ਹੈਦਰ ਦਾ ਝੰਡਾ—ਉਸਨੂੰ ਵੇਖਦਿਆਂ ਹੀ ਮਦਕਰੀਨਾਇਕ ਵਿੱਚ ਅਜਿਹਾ ਕ੍ਰੋਧ ਭਰਿਆ ਕਿ ਹੱਥ ਵਿਚਲੀ ਬੰਦੂਕ ਵਗਾਹਮਾਰੀ, ਆਪਣਾ ਫੜ ਲਿਆ । 'ਇਹ ਝੰਡਾ ਥੱਲੇ ਲਾਹ ਕੇ ਸੁਟੋ, ਨਹੀਂ ਤਾਂ ਮੇਰਾ ਸਿਰ ਲਾਹ ਕੇ ਸੁਟੋ", ਕਹਿ ਕੇ ਵਿਆਸਰਾਏ ਦੇ ਮੱਠ ਤੇ ਚੜ੍ਹਕੇ ਗੁੱਸੇ ਵਿੱਚ ਆਏ ਜੰਗਲੀ ਸੂਰ ਦੀ ਤਰ੍ਹਾਂ ਭੱਜਿਆ ।

ਨਾਇਕ ਨੂੰ ਭੱਜਦਾ ਵੇਖ ਕੇ, ਅੱਡ ਅੱਡ ਸੈਨਾਂ ਦੀਆਂ ਟੁਕੜੀਆਂ ਉਸ ਦੇ ਪਿੱਛੇ ਭੱਜੀਆਂ—"ਅਸੀਂ ਆਪਣੇ ਜੀਂਦਿਆਂ ਜੀਅ ਤੁਹਾਨੂੰ ਸ਼ਤਰੂ ਦੇ ਮੂੰਹ ਵਿੱਚ ਨਹੀਂ ਜਾਣ ਦਿਆਂਗੇ । ਸ਼ਤਰੂ ਸੈਨਾਂ ਭਾਵੇਂ ਕਿੰਨੀ ਵੀ ਕਿਉਂ ਨਾ ਹੋਵੇ । ਉਸਨੂੰ ਮਾਰ ਕੇ, ਨਵਾਬ ਦੇ ਝੰਡੇ ਨੂੰ ਅੱਗ ਨਾਂ ਲਾ ਦਿੱਤੀ ਤਾਂ ਸਾਡੇ ਹੱਥੀਂ ਚੂੜੀਆਂ ਪੁਆ ਦਿਆ ਜੇ, ਤੇ ਕੁੱਤੇ ਦੇ ਭਾਂਡੇ ਵਿੱਚ ਖਾਣ ਲਈ ਦਿਆ ਜੇ । ਖ਼ੁਦ ਹੈਦਰਅਲੀ ਵੀ ਕਿਉਂ ਨਾ ਆ ਜਾਵੇ, ਉਸਦੀ ਲਾਸ਼ ਲਿਆ ਕੇ ਤੁਹਾਨੂੰ ਮੂੰਹ ਵਖਾਵਾਂਗੇ ।" ਸਹੁੰ ਖਾ ਕੇ ਪੰਜ ਹਜ਼ਾਰ

ਸੈਨਿਕ ਇਕੋ ਵਾਰੀ ਰਣ ਗੂੰਜਾਂ ਛੱਡਦੇ ਜੋਸ਼ ਵਿੱਚ ਆ ਕੇ ਸ਼ਤਰੂਸੈਨਾਂ ਤੇ ਝਪਟ ਪਏ, ਭੇੜੀਆਂ ਦੇ ਝੁੰਡ ਵਾਂਗ ।

ਉਹਨਾਂ ਦੇ ਪਿੱਛੇ ਮਦਕਰੀ ਨਾਇਕ ਹਿਰਣਾਂ ਦੇ ਝੁੰਡ ਤੇ ਝਪਟੇ ਚੀਤੇ ਵਾਂਗ ਰਣ ਜੈਕਾਰੇ ਛੱਡਦਾ, ਅੱਗੇ ਵਧਿਆ । ਦਸ ਪਾਸਿਓਂ ਬਲਦੀਆਂ ਅੱਗ ਦੀਆਂ ਜੀਭਾਂ ਕੱਢੀ ਮਾਰੀ ਦੇ ਕ੍ਰੋਧ ਵਾਂਗ ਅੱਠਾ ਫਲਾਂ ਵਾਲਾ ਆਪਣਾ ਪਰਿਘਾਇ ਚੱਕਰ ਵਾਂਗ ਘੁਮਾਉਂਦਾ ਇਕ ਚੱਟਾਨ ਤੋਂ ਦੂਜੀ ਚੱਟਾਨ ਤੇ ਟਪਕੇ, ਤੰਗ ਰਸਤਿਆਂ ਵਿੱਚ ਮੀਂਹ ਦੇ ਪਾਣੀ ਦੀ ਧਾਰ ਵਾਂਗ ਨਿਕਲਕੇ, ਸਿਰੀਅੱਪਾ ਬਤੇਰੀ ਵਲ ਵਧਿਆ । ਇਕ ਇਕ ਸਿਪਾਹੀ ਦਸਾਂ ਦੇ ਬਰਾਬਰ ਲੜ ਰਿਹਾ ਸੀ, ਜੋ ਸਾਹਮਣੇ ਆਉਂਦਾ ਉਸਦਾ ਹੱਥ, ਮੂੰਹ ਨੱਕ ਕੱਟ ਦਿੰਦੇ । ਕੰਨ ਜਿਵੇਂ ਡੋਰੇ ਹੋ ਗਏ ਹੋਣ, ਸਾਰਾ ਸਾਹਸ ਮੁੱਕ ਗਿਆ, ਉਹਨਾਂ ਦੇ ਹੱਥ ਪੈਰ ਧੋਤੇ ਹੋਏ ਕਪੜੇ ਵਾਂਗ ਢਿੱਲੇ ਹੋ ਗਏ, ਲੜਨ ਲਈ ਨਿਕਲੀ ਹੈਦਰ ਦੀ ਸੈਨਾਂ, ਅਨਜਾਣ ਪਹਾੜੀਆਂ ਚੱਟਾਨਾਂ ਦੀਆਂ ਵਿਰਲਾਂ ਵਿਚ ਫਸਕੇ ਚੱਕਣਾਚੂਰ ਹੋ ਗਈ । ਧਾਗੇ ਦੀਆਂ ਪੌੜੀਆਂ ਲਾ ਕੇ ਕਿਲ੍ਹੇ ਤੇ ਚੜ੍ਹਨ ਦੀ ਕੋਸ਼ਿਸ ਕਰਦਿਆਂ ਦੇ ਉਪਰ ਭਾਰੀਆਂ ਚੱਟਾਨਾਂ ਸੁੱਟਕੇ ਉਹਨਾਂ ਨੂੰ ਫੇਹ ਦਿੰਦੇ ।

ਹੈਦਰਅਲੀ ਦੇ ਪਾਸੇ ਨੂੰ ਦੁਰਗ ਨੂੰ ਜਿੱਤਣ ਦੀ ਖਾਹਿਸ਼—ਦੁਰਗ ਵਾਲਿਆਂ, ਤੇ ਉੱਤੇ ਆਏ ਕਿਸੇ ਨੂੰ ਜੀਂਦਾ ਵਾਪਸ ਨਾਂ ਜਾਣ ਦਾ ਭੂਤ ਸਵਾਰ—ਇਸ ਤਰ੍ਹਾਂ ਇਕ ਦੋ ਘੰਟਿਆਂ ਦੇ ਬਾਦ ਨਾਇਕ ਦੀ ਖਾਸ ਸ਼ਿਕਾਰੀ ਟੋਲੀ ਤੇ ਪੁਰਭਜਾ ਟੁਕੜੀ ਨੇ ਨਵਾਬ ਦੀ ਸੈਨਾ ਦੇ ਲਾਹੂ ਲਾਹ ਦਿੱਤੇ । ਉੱਤੇ ਚੜ੍ਹਦਿਆਂ ਤੇ ਪੱਥਰ ਸੁੱਟੇ, ਉਹਨਾਂ ਦੇ ਰਾਹ ਵਿੱਚ ਚੱਟਾਨਾਂ ਰੇੜ੍ਹ ਦਿੱਤੀਆਂ—ਉੱਤੇ ਚੜ੍ਹਕੇ, ਫੱਸ ਗਏ ਨਾਂ ਅੱਗੇ ਜਾਣ ਜੋਗੇ ਸਨ ਨਾਂ ਪਿੱਛੇ ਜਾਣ ਜੋਗੇ ।

ਤਕਰੀਬਨ ਅੱਧਾ ਕੁ ਘੰਟਾ ਸਿਰੀਅੱਪਾ ਬਤੇਰੀ ਤੇ ਗਡਿਆ ਹੈਦਰਅਲੀ ਦਾ ਝੰਡਾ ਲੱਟ ਲੱਟ ਕਰਕੇ ਬੱਲ ਪਿਆ ਤੇ ਫਿਰ ਧੂੰਆਂ ਬਣ ਕੇ ਰਾਖ਼ ਹੋ ਗਿਆ । ਉਸਦੀ ਥਾਂ ਦੁਰਗ ਦਾ ਹਨੂਮਦਗਰੁੜ ਝੰਡੇ ਨੇ ਖੰਭ ਫੈਲਾ ਲਏ ।

ਦੁਰਗ ਦੀ ਸੈਨਾਂ ਦੇ ਇਸ ਜੋਸ਼ ਭਰੇ ਜੁਆਬੀ ਹਮਲੇ ਨੂੰ ਨਾਂ ਸਹਾਰਦੇ, ਜਾਨ ਬਚਾਕੇ ਆਪਣੀ ਛਾਉਣੀ ਵੱਲ ਭੱਜੇ ਜਾਂਦੇ ਸਿਪਾਹੀ ਵੇਖਕੇ, ਨਵਾਬ ਦੇ ਸੈਨਿਕਾਂ ਨੇ ਗੋਲੀ ਚਲਾ ਕੇ ਉਹਨਾਂ ਵਿੱਚ ਫਿਰ ਉਤਸ਼ਾਹ ਭਰਨ ਦੀ ਕੋਸ਼ਿਸ ਕੀਤੀ ।

ਹਾਰਿਆਂ ਨੂੰ ਭੱਜਣ ਦਾ ਮੌਕਾ ਨਾਂ ਦਿੰਦਿਆਂ, ਉਹਨਾਂ ਦੇ ਪਿੱਛੇ ਜਾ ਕੇ, ਮਾਰਕੇ, ਬਰਗੇਰੰਮਾਂ ਦੇ ਮੰਦਿਰ ਤੇ ਰਖ਼ੀਆਂ ਨਵਾਬ ਦੀਆਂ ਤੋਪਾਂ ਨੂੰ, ਨਵਾਬ ਦੀ ਕੱਠੀ ਹੋਈ ਫੌਜ ਵੱਲ ਘੁਮਾ ਕੇ ਉਡਾ ਦਿੱਤਾ । ਉਹਨਾਂ ਤੋਪਾਂ ਦੀ ਮਾਰ ਨਾਲ ਹੈਦਰਅਲੀ ਦੀ ਸੈਨਾਂ ਬੇਬੱਸ ਹੋ ਕੇ, ਹਨੇਰੀ ਵਿੱਚ ਉੱਡਦੇ ਪੱਤੇ ਵਾਂਗ ਇਧਰ ਉਧਰ ਭੱਜ ਖਲੋਤੀ ।

ਯੁੱਧ ਆਪਣੇ ਵੱਲ ਹੀ ਪਰਤ ਪਿਆ ਵੇਖ, ਨਵਾਬ ਨੇ ਗੁੱਸੇ ਤੇ ਨਿਰਾਸ਼ਾ ਨਾਲ ਸਿਰ ਤੋਂ ਪੱਗ ਲਾਹ ਕੇ ਜ਼ਮੀਨ ਤੇ ਰੱਖ ਦਿੱਤੀ । ਕੋਲ ਖਲੋਤੇ, ਹਰਪਨਹੱਲੀ, ਸਾਰੇ ਦੁਰਗ ਦੇ ਸਰਦਰਾਂ ਨੂੰ ਸਾੜ ਦੇਣ ਵਾਲੀਆਂ ਨਜ਼ਰਾਂ ਨਾਲ ਵੇਖਦਾ ਬੋਲਿਆ, "ਨਾਮਰਦੋ,

ਤੁਹਾਨੂੰ ਮਰਦ ਕਿਸ ਨੇ ਕਹਿਕੇ ਜੰਮਿਆ ਸੀ । ਤੁਹਾਡੇ ਤੇ ਭਰੋਸਾ ਕਰਕੇ ਮੇਰੀ ਫ਼ੌਜ ਦੀ ਇੱਜ਼ਤ ਯੁੱਧ ਦੇ ਮੈਦਾਨ ਵਿੱਚ ਕੱਖਾਂ ਤੋਂ ਹੌਲੀ ਹੋ ਗਈ । ਤੁਸੀਂ ਜੀਂਦੇ ਕੀ, ਤੇ ਮਰੇ ਕੀ, ਇਕ ਬਰਾਬਰ ਹੋ । ਤੁਹਾਡੀ ਗੱਲ ਮੰਨਕੇ ਮਦਕਰੀ ਨਾਲ ਮੱਥਾ ਲਾ ਕੇ ਮੈਂ ਬੇਵਕੂਫ ਬਣਿਆ ।" ਕਹਿ ਕੇ ਸਿਰੀਅੱਪਾ ਬਤੇਰੀ ਤੇ ਝੁਲਦੇ ਹਨੂਮਦਗਰੁੜ ਝੰਡੇ ਕੋਲ ਲਹੂ ਨਾਲ ਭਿੱਜੇ ਕਪੜੇ ਪਾਈ ਸੰਝ ਦੇ ਲਾਲ ਅਕਾਸ਼ ਥੱਲੇ ਲਾਲ ਰੰਗ ਦੇ ਯੋਧੇ ਦੇ ਬੁੱਤ ਵਾਂਗ ਖਲੋਤੇ ਮਦਕਰੀਨਾਇਕ ਨੂੰ ਵੇਖਕੇ ਬੋਲਿਆ, "ਤੂੰ ਸਾਡਾ ਦੁਸ਼ਮਨ, ਤੱਦ ਵੀ ਤੇਰੀ ਮਰਦਾਨਗੀ ਨੂੰ ਸਲਾਮ ।" ਇਹ ਗੱਲ ਜਿਵੇਂ ਉਸਨੇ ਸੁਣ ਲਈ ਹੋਵੇ, ਹੱਥ ਵਿਚਲਾ ਪਰਿਘਾਇ ਇਸ ਤਰ੍ਹਾਂ ਘੁਮਾਇਆ । ਏਨੇ ਚਿਰ ਵਿੱਚ ਉਥੇ ਆ ਗਏ ਦੜਵਾਈਆਂ ਨੂੰ ਕਿਹਾ—"ਅੱਜ ਦੀ ਲੜਾਈ ਵਿੱਚ ਜਿਥੋਂ ਜਿਥੋਂ ਕਿਲ੍ਹਾ ਕਮਜ਼ੋਰ ਪੈ ਗਿਆ ਹੈ, ਉਥੇ ਹਜ਼ਾਰਾਂ ਮਜ਼ਦੂਰ ਲਾ ਕੇ ਠੀਕ ਕਰਵਾ ਲਉ । ਤਲਾਅ ਵਿੱਚ ਡਿਗੀਆਂ ਲਾਸ਼ਾਂ ਕਢਵਾਕੇ, ਲਾਸ਼ਾਂ ਦੇ ਲਹੂ ਨਾਲ ਖਰਾਬ ਹੋਏ ਪਾਣੀ ਨੂੰ ਸਾਫ਼ ਕਰਵਾਉਣ ਤਕ, ਲੋਕਾਂ ਲਈ ਉਪਰਲੀ ਪਹਾੜੀ ਦੇ ਤਲਾਅ ਵਿਚੋਂ ਪੀਣ ਵਾਲੇ ਪਾਣੀ ਦਾ ਬੰਦੋਬਸਤ ਕਰੋ । ਇਸ ਪਾਸੇ ਸਾਡੇ ਬੰਦਿਆਂ ਨੂੰ ਚੁਕੰਨੇ ਹੋਣ ਦੀ ਲੋੜ ਹੈ । ਪਰਮਾਤਮਾ ਦੀ ਕਿਰਪਾ ਨਾਲ ਅੱਜ ਸਾਨੂੰ ਜਿੱਤ ਹਾਸਲ ਹੋਈ ਹੈ । ਪਰ ਕਿਸਮਤ ਸਦਾ ਕਿਸੇ ਦੇ ਨਾਲ ਨਹੀਂ ਰਹਿੰਦੀ । ਸਾਨੂੰ ਆਪ ਹੁਸ਼ਿਆਰ ਰਹਿਣਾ ਚਾਹੀਦਾ ਹੈ ।" ਉਸੇ ਰਾਤ, ਦੜਵਾਈ ਕਾਸਣਾ ਨਾਇਕ ਨੂੰ ਬੁਲਾਕੇ ਕਿਹਾ—"ਇਸ ਪਾਸੇ ਸਾਡੇ ਕਿਲਾ ਕਮਜ਼ੋਰ ਹੈ, ਐਨੇਂ ਦਿਨਾਂ ਬਾਦ ਅੱਜ ਕਿਵੇਂ ਪੱਤਾ ਲੱਗਾ ? ਆਪਣੀ ਚਾਵੜੀ ਦੇ ਬੰਦਿਆਂ ਦੇ ਕੰਨ ਜ਼ਰਾ ਖਿੱਚੋ ।"

ਉਸ ਦਿਨ ਕਿਲਾ ਜਿੱਤਣ ਆਈ, ਹੈਦਰਅਲੀ ਦੀ ਸੈਨਾਂ ਹਾਰਕੇ, ਦੂਰ ਹੋ ਕੇ ਵਾਪਸ ਮੁੜੀ-ਪਰ ਪੂਰਣੀਏ ਦੀ ਇਕ ਯੋਜਨਾ ਸਫ਼ਲ ਹੋ ਗਈ ।

ਸੈਨਾਂ ਕਿਲੇ ਵਿੱਚ ਘੁੱਸਣ ਲਈ ਹਮਲਾ ਕਰ ਰਹੀ ਸੀ, ਉਸ ਭੱਜ ਦੌੜ ਵਿੱਚ ਹੈਦਰਅਲੀ ਦੀ ਸੈਨਾਂ ਦੇ ਜਸੂਸਾਂ ਦੇ ਨਾਇਕ ਅਬਦੁਲਖਯੁਮ ਨੂੰ ਬਹੁਤ ਸਾਰੇ ਪੈਸੇ ਤੇ ਅਫ਼ੀਮ ਨਾਲ ਚਿਤਰਦੁਰਗ ਤੋਂ ਵਾਕਿਫ ਰਾਏਦੁਰਗ ਤੇ ਹਰਪੱਨਹਲੀ ਦੇ ਦਸ ਬੰਦਿਆਂ ਨਾਲ ਦੁਰਗ ਵਿੱਚ ਧੱਕਣ ਦੇ ਕੰਮ ਵਿੱਚ, ਪੂਰਣੀਏ ਨੇ ਬੜਾ ਮਾਅਰਕਾ ਮਾਰ ਲਿਆ ।

ਹੈਦਰਅਲੀ ਦੀ ਸੈਨਾਂ ਨੂੰ ਪਿੱਛੇ ਧੱਕਣ ਵਾਲੀ ਦੁਰਗ ਦੀ ਸੈਨਾਂ ਨੂੰ ਆਪਣੇ ਕਿਲ੍ਹੇ ਵਿੱਚ ਪੈ ਗਈ ਇਸ ਦਰਾੜ ਦਾ ਕੋਈ ਪਤਾ ਨਾਂ ਲੱਗਾ । ਉਚੰਗਮਾਂ ਦੇ ਤਲਾਅ ਦੇ ਯੁੱਧ ਵਿੱਚ, ਮਦਕਰੀਨਾਇਕ ਦੀ ਜਿੱਤ ਹੋਈ, ਉਹ ਜਿੱਤ ਜਿੰਨੀ ਜਨਤਾ ਲਈ, ਸੈਨਾਂ ਲਈ ਉਤਸਾਹਦਾਇਕ ਸੀ, ਉਸ ਵਿੱਚ ਮਰੇ ਸੈਨਿਕਾਂ ਦੀ ਗਿਣਤੀ ਉਨੀਂ ਹੀ ਚਿੰਤਾਂ ਦਾ ਕਾਰਣ ਬਣੀ ।

ਆਪਣੀ ਸੈਨਾਂ ਨਾਲੋਂ ਤਿਗੁਣੀ ਵੱਡੀ ਸ਼ਤਰੂ ਸੈਨਾਂ ਦੇ ਦੰਦ ਖੱਟੇ ਕਰਨ ਦੇ ਯਤਨ ਵਿੱਚ ਚਿਤਰਦੁਰਗ ਦੀ ਸੈਨਾਂ ਦੇ ਦੋ ਹਜ਼ਾਰ ਬੰਦੇ ਮਰ ਗਏ । ਦੁਰਗ ਦੀ ਸੈਨਾਂ, ਵਧੀ ਸੀ, ਇਕ ਕਮਜ਼ੋਰ ਜਿਹੇ ਬੱਚੇ ਤੋਂ, ਹਰ ਰੋਜ਼ ਹੋ ਰਹੇ ਯੁੱਧ ਵਿੱਚ ਮੌਤ ਤੇ

ਪੀੜਾਂ ਨੇ ਸੈਨਾਂ ਨੂੰ ਕਾਫ਼ੀ ਨਿਢਾਲ ਕਰ ਦਿੱਤਾ ਸੀ । ਹੈਦਰਅਲੀ ਦੀ ਸੈਨਾਂ ਸਦਾ ਭਰਿਆ ਰਹਿਣ ਵਾਲਾ ਤਲਾਅ ਸੀ । ਦੁਰਗ ਦੀ ਸੈਨਾਂ ਨਵੇਂ ਪਾਣੀ ਦੀ ਉਮੀਦ ਬਿਨਾਂ ਗਰਮੀ ਦੀ ਧੁੱਪ ਵਿੱਚ ਦਿਨੋਂ ਦਿਨ ਸੁੱਕ ਰਹੇ ਤਲਾਅ ਵਾਂਗ ਸੀ । ਲਗਾਤਾਰ ਹੋ ਰਹੀਆਂ ਜਿਤਾਂ ਤੋਂ ਮਿਲੇ ਪ੍ਰਚੰਡ ਆਤਮ ਵਿਸ਼ਵਾਸ ਤੇ ਉਤਸ਼ਾਹ ਤੋਂ ਬਿਨਾਂ ਹਰ ਰੋਜ਼ ਹੋ ਰਹੇ ਜਾਨ ਮਾਲ ਦੇ ਨੁਕਸਾਨ ਨਾਲ ਦੁਰਗ ਟੁੱਟਕੇ ਚੂਰ ਹੋ ਜਾਂਦਾ । ਇਹ ਗੱਲ ਨਾਇਕ ਤੋਂ ਇਲਾਵਾ ਦਰਵਾਈਆਂ ਨੂੰ ਵੀ ਸਮਝ ਆ ਗਈ ਸੀ । ਇਸ ਸਮੇਂ ਵਿੱਚ ਮਦਕਰੀਨਾਇਕ ਲਈ ਇਕੋ ਇਕ ਆਸ਼ਾ ਦੀ ਕਿਰਨ ਸੀ—ਮਰਾਠਿਆਂ ਦੀ ਸਹਾਇਤਾ ।

ਅੱਜ ਨਹੀਂ ਤਾਂ ਕਲ੍ਹ ਪੇਸ਼ਵਿਆਂ ਦੀ ਭਾਰੀ ਫ਼ੌਜ ਦੁਰਗ ਦੀ ਸਹਾਇਤਾ ਲਈ ਆਵੇਗੀ । ਬਾਹਰੋਂ ਮਰਾਠੇ ਤੇ ਅੰਦਰੋਂ ਦੁਰਗ ਦੀ ਸੈਨਾਂ ਦੇ ਹਮਲੇ—ਇਸ ਕੈਦ ਵਿੱਚ ਫਸੀ ਹੈਦਰਅਲੀ ਦੀ ਸੈਨਾਂ ਲਈ ਹਾਰ ਕੇ ਸ਼ਰਣ ਵਿੱਚ ਆਉਣ ਤੋਂ ਸਿਵਾ ਹੋਰ ਕੋਈ ਚਾਰਾ ਨਹੀਂ ਰਹਿਣਾ ।

ਪੂਨੇ ਵਾਲਿਆਂ ਨੇ ਸਹਾਇਤਾ ਦਾ ਭਰੋਸਾ ਦਿਵਾਇਆ ਸੀ, ਪਰ ਖ਼ੁਦ ਆਪਣੀ ਫ਼ੁਟ ਦੇ ਸ਼ਿਕਾਰ ਹੋਏ, ਅੰਗਰੇਜ਼ਾਂ ਨਾਲ ਯੁੱਧ ਕਰਨ ਵਿੱਚ ਉਲਝੇ ਹੋਏ, ਪੂਨੇ ਦੇ ਪੇਸ਼ਵੇ, ਇਸ ਪ੍ਰਸ਼ਨ ਦਾ ਕੋਈ ਉੱਤਰ ਦੇਣ ਦੀ ਹਾਲਤ ਵਿੱਚ ਨਹੀਂ ਸਨ ।

"ਸਾਡੇ ਤੇ ਵਿਸ਼ਵਾਸ ਰਖੋ, ਅਸੀਂ ਜ਼ਰੂਰ ਤੁਹਾਡੀ ਸਹਾਇਤਾ ਲਈ ਸੈਨਾਂ ਭੇਜਾਂਗੇ । ਹੈਦਰਅਲੀ ਨੂੰ ਜੜ੍ਹੋਂ ਉਖਾੜ ਸੁੱਟਣ ਦੇ ਕੰਮ ਵਿੱਚ ਤੁਹਾਡੇ ਜਿੰਨੀ, ਸਾਡੀ ਵੀ ਖਾਹਿਸ਼ ਹੈ । ਤੁਹਾਡੀ ਸਹਾਇਤਾ ਕਰਨੀ ਅਸੀਂ ਭੁੱਲੇ ਨਹੀਂ । ਅਸੀਂ ਵਿਸ਼ਵਾਸ ਧ੍ਰੋਹੀ ਨਹੀਂ । ਇਧਰੋਂ ਵਿਹਲੇ ਹੁੰਦਿਆਂ ਹੀ ਸਾਡੀ ਸੈਨਾ ਤੁਹਾਡੇ ਪਿੱਛੇ ਆਣ ਖਲੋਵੇਗੀ—ਉਦੋਂ ਤਾਈਂ ਤੁਸੀਂ ਥੋਹੜਾ ਸੰਕਟ ਸਹਾਰ ਲਉ ।" ਖ਼ੁਦ ਨਾਨਾ ਫੜਨਵੀਸ ਨੇ ਜਸੂਸ ਰਾਹੀਂ ਚਿੱਠੀ ਭੇਜੀ ਸੀ । "ਜਲਦੀ-ਬਹੁਤ ਹੀ ਜਲਦੀ ਉਹ ਸਮਾਂ ਆਵੇ ।"

ਸੰਖਿਆ-ਬਲ ਨਾਲ ਸਾਧਨ ਵਾਲੇ ਕੰਮ ਨੂੰ ਉਹ ਆਤਮਵਿਸ਼ਵਾਸ ਤੇ ਰਣਤੰਤਰ ਨਾਲ, ਦੁਸ਼ਮਨ ਦੇ ਮੂੰਹ ਵਲ ਵੇਖ ਕੇ ਉੱਛਲ ਉੱਛਲ ਪੈਂਦੀ ਵੀਰਤਾ ਤੇ ਆਪਣੇ ਮਜ਼ਬੂਤ ਕਿਲ੍ਹੇ ਨਾਲ ਸਾਧ ਰਹੇ ਸਨ । ਚਾਰ ਪੰਜ ਮਹੀਨਿਆਂ ਤੋਂ ਦੁਰਗ ਨੂੰ ਘੇਰਾ ਪਾ ਕੇ ਬੈਠੇ ਹੈਦਰਅਲੀ ਨੂੰ ਕਿਸੇ ਛੋਟੀ ਜਿਹੀ ਲੜਾਈ ਵਿੱਚ ਵੀ ਜਿੱਤਣ ਦਾ ਮੌਕਾ ਨਾਂ ਦੇ ਕੇ, ਹਰ ਰੋਜ਼ ਇਸ ਸ਼ਤਰੂਸੈਨਾਂ ਦੇ ਬੰਦੇ ਮਾਰ ਕੇ ਸਮੇਂ ਨੂੰ ਅਗਾਂਹ ਧੱਕ ਰਹੇ ਸਨ—ਦੁਰਗ ਦੇ ਸੈਨਾਂ ਨਾਇਕ ।

ਧੁੱਪ ਵਿੱਚ ਪਏ ਬਰਫ਼ ਦੇ ਤੋਂਦੇ ਵਾਂਗ ਦਿਨੋ ਦਿਨ ਸੈਨਾਂ ਦੀ ਸੰਖਿਆ ਘੱਟਦੀ ਜਾਂਦੀ, ਦਿਨੋ ਦਿਨ ਸੈਨਿਕਾਂ ਦਾ ਆਤਮਵਿਸ਼ਵਾਸ ਕਮਜ਼ੋਰ ਪੈਂਦਾ ਜਾਂਦਾ, ਇਸ ਹਾਲਤ ਵਿੱਚ 'ਸਮਾਂ ਸਾਡਾ ਵੈਰੀ' ਇਸ ਤੋਂ ਹੈਦਰਅਲੀ ਵੀ ਅਨਜਾਣ ਨਹੀਂ ਸੀ । ਭਾਵੇਂ ਮਰਾਠਿਆਂ ਦੀ ਚਿਤਰਦੁਰਗ ਦੀ ਸਹਾਇਤਾ ਲਈ ਆਉਣ ਦੀ ਕੋਈ ਸਪਸ਼ਟ ਸੂਚਨਾ ਨਹੀਂ ਸੀ—ਮਰਾਠਿਆਂ ਦੀ ਪਰਸਥਿਤੀ ਸੰਬੰਧੀ ਵੀ ਬਰਾਬਰ ਖ਼ਬਰ ਮਿਲ ਰਹੀ ਸੀ । ਮੁੜ ਮੁੜ ਹੁੰਦੀ ਹਾਰ ਉਸ ਦੇ ਲਈ ਮੌਤ ਹੀ ਸੀ—ਜਲਦੀ ਯੁੱਧ ਖਤਮ ਕਰਨ ਦੀ ਸੋਚਕੇ,

ਮਿੱਠੇ ਪਾਣੀ ਦੇ ਤਲਾਅ ਦੀ ਲੜਾਈ ਵਿੱਚ ਹੋਈ ਹਾਰ ਤੋਂ ਉਸ ਦੀ ਸੈਨਾਂ ਦੇ ਸਰਦਾਰ ਕੁੱਝ ਸੰਭਲੇ ਤਾਂ ਉਸ ਇਕ ਦਿਨ ਆਪਣੇ ਸਾਰੇ ਮੁਖੀ ਸਰਦਾਰਾਂ ਦੀ ਤੁਰੰਤ ਸਭਾ ਬੁਲਾਈ, ਸਥਿਤੀ ਬਾਰੇ ਵਿਸਥਾਰ ਵਿੱਚ ਦਸਦਿਆਂ ਕਿਹਾ, "ਇਹ ਦੁਰਗ, ਸਾਡੇ ਤੋਂ ਹਾਰ ਜਾਵੇਗਾ, ਮੈਨੂੰ ਤਾਂ ਇਸ ਦਾ ਕੋਈ ਚਿੰਨ੍ਹ ਨਹੀਂ ਦਿਸਦਾ। ਹਰ ਲੜਾਈ ਵਿੱਚ ਜਿੱਤ ਪ੍ਰਾਪਤ ਕਰ ਰਹੇ ਨਾਇਕ ਨਾਲ ਫਿਰ ਸਮਝੌਤੇ ਦੀ ਗੱਲ ਕੀਤੀ ਜਾਵੇ। ਕਿਸੇ ਤਰ੍ਹਾਂ ਨਾਇਕ ਨੂੰ ਸਾਡੇ ਨਾਲ ਸਮਝੌਤਾ ਕਰਨ ਲਈ ਰਾਜ਼ੀ ਕੀਤਾ ਜਾਵੇ। ਉਸ ਲਈ ਇਕੋ ਇਕ ਰਾਹ ਹੈ—ਇਕ ਦਿਨ ਦੇ ਯੁੱਧ ਵਿੱਚ ਭਾਵੇਂ ਇਕ ਲੱਖ ਸੈਨਿਕ ਕਿਉਂ ਨਾਂ ਮਰ ਜਾਣ, ਕੋਈ ਫ਼ਿਕਰ ਨਹੀਂ। ਲੜਾਈ ਵਿੱਚ ਨਾਇਕ ਨੂੰ ਹਰਾਇਆ ਜਾਵੇ। ਇਸ ਲਈ ਕੀ ਕੀਤਾ ਜਾਵੇ ਦਸੋ ?" ਸਾਰੇ ਬੈਠਿਆਂ ਵਲ ਵੇਖਕੇ ਪੁਛਿਆ।

ਮੋਹਿਉਦੀਨ ਸਾਹਿਬ, ਮੁਹਕਮ ਸਾਹਿਬ, ਗੁਲਾਮ ਅਲੀ ਖਾਨ, ਬੁਰਕੀ ਸ੍ਰੀਨਿਵਾਸ ਰਾਏ, ਖਜਾਨਚੀ ਕ੍ਰਿਸਣਾ ਰਾਉ, ਸਾਹਿਬਜ਼ਾਦਾ ਟੀਪੂ, ਲਾਲੀ ਸਾਹਿਬ, ਬਕਸ਼ੀ, ਪੂਰਣੀਆ—ਹੈਦਰਅਲੀ ਨੂੰ ਲਾਲਚ ਦੇ ਕੇ ਚਿਤਰਦੁਰਗ ਵਲ ਲਿਆਉਣ ਵਾਲੇ ਹਰਪਨਹਲੀ ਤੇ ਰਾਏਦੁਰਗ ਦੇ ਸਾਮੰਤਾਂ ਨੇ ਹੈਦਰਅਲੀ ਦੀ ਗੱਲ ਸੁਣੀ, ਪਰ ਜੁਆਬ ਦੇਣ ਦੀ ਕਿਸੇ ਵਿੱਚ ਹਿੰਮਤ ਨਾਂ ਪਈ। ਜਿਵੇਂ ਜੀਭ ਨੂੰ ਕਾਠ ਮਾਰ ਗਿਆ ਹੋਵੇ। ਚੁੱਪ ਬੈਠਿਆਂ ਨੂੰ ਹੈਦਰਅਲੀ ਨੇ ਵੇਖਿਆ ਤੇ ਉਹ ਗੁੱਸੇ ਨਾਲ ਭੜਕ ਉਠਿਆ, "ਕਿਸੇ ਵਿੱਚ ਵੀ ਇਹ ਕਹਿਣ ਦੀ ਹਿੰਮਤ ਨਹੀਂ ਰਹੀ ਕਿ ਮੈਂ ਦੁਰਗ ਤੇ ਹਮਲਾ ਕਰਾਂਗਾ, ਕੀ ਗੱਲ ਮੂੰਹ ਕਿਉਂ ਨਹੀਂ ਖੋਹਲਦੇ। ਤੁਹਾਡੀਆਂ ਜੀਭਾਂ ਨੂੰ ਅਜਗਰ ਨੇ ਤਾਂ ਨਹੀਂ ਕੱਟ ਲਿਆ। ਸ੍ਰੀ ਰੰਗਪਟੱਣ ਵਿੱਚ ਐਸੀਆਂ ਸ਼ੇਖੀਆਂ ਮਾਰਦੇ ਸੀ, ਹੁਣ ਸੌਂ ਗਏ ਹੋ ? ਤੁਸੀਂ ਕੀ ਖੁਸਰੇ ਹੋ ? ਤੁਸੀਂ ਮੂੰਹ ਨਹੀਂ ਖੋਹਲਣ ਲੱਗੇ, ਮੈਂ ਹੀ ਹੁਕਮ ਦਿੰਦਾ ਹਾਂ, ਮਿੱਠੇ ਪਾਣੀ ਦੀ ਲੜਾਈ ਵਿੱਚ ਹਰਪੱਨ ਹਲੀ ਵਾਲਿਆਂ ਦੀ ਬੁਜ਼ਦਿਲੀ ਵੇਖ਼ ਲਈ। ਹੁਣ ਤੇਰੀ ਵਾਰੀ ਏ, ਕ੍ਰਿਸਣੱਪਾ, ਬੁਧੀਵੰਤ ਪਹਾੜੀ ਦੀ ਚੋਟੀ—ਤੇ ਮੈਦਾਨ—ਉਥੇ ਕਿਲ੍ਹੇ ਅੱਗੇ ਖਾਈ ਵੀ ਨਹੀਂ। ਤੇਰੀ ਸੈਨਾਂ ਦੀ ਮਦਦ ਲਈ ਸਾਡੀ ਸੈਨਾਂ ਆਵੇਗੀ। ਆਕਾਸ਼ ਡਿੱਗ ਪਵੇ ਯਾ ਜ਼ਮੀਨ ਫੱਟ ਜਾਵੇ ਕਲ੍ਹ ਤੇਰੀ ਸੈਨਾਂ ਦੁਰਗ ਤੇ ਹਮਲਾ ਕਰੇਗੀ—ਛੁੱਪ ਛੁੱਪ ਕੇ ਲੜਾਈ ਕਰਦਿਆਂ ਤਿੰਨ ਵਾਰੀ ਤਾਂ ਮੂੰਹ ਦੀ ਖਾ ਬੈਠੇ ਹੋ, ਐਤਕੀਂ ਮਰਦਾਂ ਵਾਂਗ ਆਹਮਣੇ, ਸਾਹਮਣੇ ਡੱਟ ਕੇ ਲੜਾਈ ਕਰਕੇ, ਦਿਨ ਦਿਹਾੜੇ ਦੁਰਗ ਤੇ ਹਮਲਾ ਕੀਤਾ ਜਾਵੇ—ਜਿੱਤ ਕੇ ਕਿਲਾ ਕਬਜ਼ੇ ਵਿੱਚ ਕਰੋ, ਹਾਰ ਕੇ ਆਇਆ ਤਾਂ ਤੇਰੀ ਜ਼ਨਾਨੀ ਨੂੰ ਸ੍ਰੀ ਰੰਗਪੱਟਣ ਭੇਜ ਦਿੱਤਾ ਜਾਵੇਗਾ। ਯਾਦ ਰੱਖੀ।"

ਨਵਾਬ ਦੀਆਂ ਗੱਲਾਂ ਸੁਣਕੇ ਕ੍ਰਿਸਣਪੇ ਦੇ ਸਿਰ ਤੇ ਅਸਮਾਨ ਹੀ ਢਹਿ ਪਿਆ। ਇਸ ਹੁਕਮ ਤੋ ਬਚਣ ਦਾ ਕੋਈ ਰਾਹ ਨਾਂ ਵੇਖ ਬੋਲਿਆ, "ਤੁਹਾਡੀ ਸੈਨਾਂ, ਸਾਡੀ ਬਹਾਦਰੀ ਦੋਨੋਂ ਰਹੇ ਤਾਂ ਕਲ੍ਹ ਦੁਰਗ ਨਹੀਂ ਬਚਣ ਲੱਗਾ।" ਕਹਿ ਕੇ ਰਣਪਾਨ

ਸਵੀਕਾਰ ਕਰਕੇ ਡਰਦਿਆਂ ਬਿਨਾਂ ਅੱਗੇ ਪਿੱਛੇ ਵੇਖਿਆ ਸੱਪ ਫੜਨ ਲਈ ਆਇਆ ਵਾਂਗ—

ਇਕ ਵਾਰੀ ਇਹ ਫੈਸਲਾ ਕਰ ਲੈਣ ਤੋਂ ਬਾਦ—

ਲਾਲੀ ਆਦਿ ਨਿਪੁੰਨ ਬੰਦਿਆਂ ਨਾਲ ਵਿਚਾਰ ਕਰਕੇ ਦਸ ਹਜ਼ਾਰ ਸੈਨਿਕਾਂ ਨਾਲ ਰਾਏ ਦੁਰਗ ਦੇ ਕ੍ਰਿਸ਼ਣਪਾਨਾਇਕ, ਖਾਈ ਦੇ ਆਸਰੇ ਤੋਂ ਵਾਂਝੇ ਲਾਲਕਿਲ੍ਹੇ ਦੇ ਬੂਹੇ ਸਾਹਮਣੇ ਵਾਲੇ ਮੈਦਾਨ ਵਿੱਚ ਯੁੱਧ ਦੀਆਂ ਤਿਆਰੀਆਂ ਵਿੱਚ ਲੱਗ ਗਏ ।

ਸਿਖਰ ਦੁਪਹਿਰੇ ਕਿਲ੍ਹੇ ਦੇ ਸਾਹਮਣੇ ਨਵਾਬ ਦੀ ਸੈਨਾਂ ਨੂੰ ਤੋਪਾਂ ਲਾ ਕੇ ਮਰੋਚੇ ਲਾਂਦਿਆਂ ਵੇਖ, ਸਮੁੰਦਰ ਵਰਗੀ ਸ਼ਤਰੂਸੈਨਾਂ ਨੂੰ ਜਮਾਂ ਹੁੰਦਿਆਂ ਕਿਲ੍ਹੇ ਦੇ ਉਪਰੋਂ, ਪਹਿਰੇਦਾਰਾਂ ਨੇ ਵੇਖ ਲਿਆ ਤੇ ਇਕ ਦਮ ਨਾਇਕ ਹੋਰਾਂ ਨੂੰ ਖ਼ਬਰ ਭੇਜ ਦਿੱਤੀ । ਇਹ ਖ਼ਬਰ ਸੁਣਦਿਆਂ ਹੀ ਨਾਇਕ ਆਪਣੀ ਖ਼ਾਸ ਸੈਨਾਂ ਲੈ ਕੇ ਲਾਲਬਤੇਰੀ ਕਿਲੇ ਕੋਲ ਆ ਗਏ । ਜਰੀਮਲੇ, ਗੁਡੀ ਕੋਟੇ, ਨਾਇਕਨਹੱਟੀ ਦੇ ਨਾਇਕਾਂ ਨੇ ਪੰਜ ਹਜ਼ਾਰ ਸੈਨਾਂ ਨੂੰ ਕਿਲ੍ਹੇ ਦੀ ਰਖ਼ਿਆ ਲਈ ਲਾ ਦਿੱਤਾ ਤੇ ਉਸ ਪਾਸੇ ਕਿਲ੍ਹੇ ਦੀ ਬਤੇਰੀ ਤੇ ਰਖ਼ੀਆਂ ਤੋਪਾਂ ਨੂੰ ਉਡਾਉਣ ਦਾ ਹੁਕਮ ਦੇ ਦਿੱਤਾ ।

ਇਧਰ ਦੁਰਗ ਦੀ ਸੈਨਾਂ ਤੋਪਾਂ ਚਲਾ ਕੇ, ਨਵਾਬ ਦੀ ਸੈਨਾ ਤੇ ਅੱਗ ਵਰ੍ਹਾ ਰਹੀ ਸੀ । ਉਧਰ ਨਵਾਬ ਦੀ ਸੈਨਾਂ ਨੇ ਵੀ ਤੋਪਾਂ ਚਲਾਉਣੀਆਂ ਸੁਰੂ ਕਰ ਦਿੱਤੀਆਂ । ਦੋਵਾਂ ਪਾਸਿਆਂ ਨੇ ਬਰੂਦ ਦੀ ਬਾਣ ਵਰਸ਼ਾ ਆਰੰਭ ਕਰ ਦਿੱਤੀ । ਤੋਪਾਂ ਗੋਲਾਂ ਬਾਰੂਦ ਉਗਲਦੀਆਂ ਤੋਪਾਂ ਦੇ ਧੂੰਏ ਨਾਲ ਦਿਨੇ ਹੀ ਰਾਤ ਪੈ ਗਈ । ਦੋਵਾਂ ਨੇ ਹੀ ਰੋਸ਼ਨੀ ਲਈ ਹਜ਼ਾਰਾਂ ਮਤਾਬੀਆਂ ਜਲਾਈਆਂ, ਉਹਨਾਂ ਦੀਆਂ ਅੱਖਾਂ ਚੁੰਧਿਆਣ ਵਾਲੀ ਰੋਸ਼ਨੀ ਵਿੱਚ ਯੁੱਧ ਕਰਦੇ ਰਹੇ । ਉਸ ਦਿਨ ਦੇ ਯੁੱਧ ਵਿੱਚ ਜਿੱਤਣ ਦਾ ਪ੍ਰਣ ਕਰਕੇ ਆਏ ਕ੍ਰਿਸ਼ਣਪਾ ਨਾਇਕ ਦੀ ਸੈਨਾਂ, ਮੌਤ ਦੀ ਪ੍ਰਵਾਹ ਨਾਂ ਕਰਦਿਆਂ, ਰਣਜੈਕਾਰੇ ਛੱਡਦਿਆਂ ਕਿਲ੍ਹੇ ਨੂੰ ਦੱਸਾਂ ਥਾਵਾਂ ਤੋਂ ਧਾਗੇ ਦੀਆਂ ਪੌੜੀਆਂ ਲਾ ਕੇ, ਹਜ਼ਾਰਾਂ ਦੀ ਗਿਣਤੀ ਵਿੱਚ ਕਿਲ੍ਹੇ ਵੱਲ ਭੱਜਨਾਂ ਸੁਰੂ ਕੀਤਾ ।

ਜਿਥੋਂ ਤਾਂਈ ਨਜ਼ਰ ਜਾਂਦੀ ਉਥੋਂ ਤਾਂਈ ਬੁਧੀਵੰਤ ਚੋਟੀ ਤੇ ਮੈਦਾਨ ਵਿੱਚ ਫੈਲੀ, ਬਰਖ਼ਾ ਰੁੱਤ ਦੇ ਸਾਗਰ ਦੀਆਂ ਲਹਿਰਾਂ ਵਾਂਗ ਭੱਜੀ ਆਉਂਦੀ ਇਸ ਸਤਰੂ ਸੈਨਾਂ ਸਮੂਹ ਨੂੰ ਵੇਖਕੇ ਦੜਵਾਈ ਪਰਸ਼ੂਰਾਮਨਾਇਕ ਬੋਲਿਆ ।

"ਮਹਾਂਸਵਾਮੀ ਇਸ ਸੈਨਾਂ ਨੂੰ ਕਿਲ੍ਹੇ ਦੇ ਅੰਦਰ ਆਉਣ ਦਿੱਤਾ ਤਾਂ ਹੱਲਾ ਰੋਕਣਾ ਮੁਸ਼ਕਿਲ ਹੋ ਜਾਵੇਗਾ । ਕਿਸੇ ਤਰ੍ਹਾਂ ਇਸ ਸੈਨਾਂ ਨੂੰ ਕਿਲ੍ਹੇ ਦੇ ਨੇੜੇ ਆਉਣ ਤੋਂ ਰੋਕਿਆ ਜਾਵੇ । ਉਸ ਦੇ ਲਈ ਇਕ ਤਰੀਕਾ ਹੈ, ਕਿਲ੍ਹੇ ਦਾ ਦੁਆਰ ਖੋਹਲਕੇ ਉਸ ਸੈਨਾਂ ਤੇ ਹਮਲਾ ਕਰਨ ਦਾ ਸਾਨੂੰ ਹੁਕਮ ਦਿੱਤਾ ਜਾਵੇ । ਅਸੀਂ ਉਸ ਸੈਨਾਂ ਨੂੰ ਮਾਰ ਕੇ ਆਵਾਂਗੇ । ਮੈਦਾਨ ਵਿੱਚ ਜਾਏ ਬਿਨਾਂ, ਅਸੀਂ ਉਹਨਾਂ ਦੀਆਂ ਤੋਪਾਂ ਨੂੰ ਨਹੀਂ ਰੋਕ ਸਕਦੇ । ਉਹਨਾਂ ਕੋਲ ਗੋਲੇ ਬਰੂਦ ਦਾ ਅਪਾਰ ਸੰਗ੍ਰਿਹ ਹੈ । ਇਸ ਤਰ੍ਹਾਂ ਇਥੇ ਖਲੋਤੇ ਲੜਾਈ ਕਰਦੇ ਰਹੇ ਤਾਂ ਕਿਲ੍ਹਾ ਨਹੀਂ ਬੱਚਣ ਲੱਗਾ । ਮੈਦਾਨ ਵਿੱਚ ਯੁੱਧ ਕਰਨ ਦੀ ਸਾਨੂੰ ਆਗਿਆ ਦਿਉ ।"

ਉਹਨਾਂ ਦੀ ਪ੍ਰਾਰਥਨਾ ਸੁਣ ਕੇ ਮਦਕਰੀਨਾਇਕ ਸੋਚਣ ਲੱਗੇ । ਦੜਵਾਈਆਂ ਦੀ ਗੱਲ ਠੀਕ ਜਾਪੀ । ਦੁਸ਼ਮਨ ਅੱਜੇ ਦੁਰਗ ਤੇ ਹਮਲਾ ਕਰਨ ਦੀ ਸੋਚ ਰਿਹਾ ਸੀ, ਅਚਾਨਕ ਜੇ ਮੈਦਾਨ ਵਿੱਚ ਜਾ ਕੇ ਹਮਲਾ ਕਰ ਦਿੱਤਾ ਤਾਂ ਉਹ ਵਧੇਰੇ ਫਲਦਾਇਕ ਹੋਵੇਗਾ, ਸੋਚ ਕੇ ਨਾਇਕ ਨੇ ਆਪਣੇ ਕੋਲ ਖਲੋਤੇ ਸੈਨਾਪਤੀ ਨੂੰ ਕਿਹਾ, "ਠੀਕ ਏ, ਕਿਲ੍ਹੇ ਦੇ ਦੁਆਰ ਖੋਹਲ ਦਿੰਦੇ ਹਾਂ । ਉਚੰਗਮਾਂ ਦੀ ਇਜ਼ੱਤ ਤੁਹਾਡੇ ਹੱਥ ਹੈ । ਉਸਨੂੰ ਜਿਵੇਂ ਬਚਾ ਸਕਦੇ ਹੋ, ਬਚਾਉ । ਭਾਗਾਂ ਦੀ ਇਹ ਪ੍ਰੀਖਿਆ ਵੀ ਹੋ ਜਾਣ ਦਿਉ ।" ਕਹਿ ਕੇ ਕਿਲ੍ਹੇ ਦੁਆਰ ਦੇ ਪਹਿਰੇਦਾਰਾਂ ਨੂੰ ਦੁਆਰ ਖੋਹਲਣ ਦਾ ਹੁਕਮ ਦੇ ਦਿੱਤਾ ।

ਕਿਲ੍ਹੇ ਦੇ ਉਪਰੋਂ ਤੋਪ ਦਾ ਜੁਆਬ ਤੋਪ ਨਾਲ, ਤੀਰ ਦਾ ਜੁਆਬ ਤੀਰ ਨਾਲ ਦਿੰਦਿਆਂ, ਖੁਲ੍ਹੇ ਦੁਆਰ ਵਿਚੋਂ ਪੰਜ ਹਜ਼ਾਰ ਸੈਨਿਕ ਜਿਵੇਂ ਬੰਨ ਤੋੜਕੇ ਪਾਣੀ ਵਹਿ ਤੁਰਿਆ ਹੋਵੇ । ਰਣਜੈਕਾਰ ਛੱਡਦੇ ਸ਼ਤਰੂ ਸੈਨਾਂ ਕੋਲ ਪੁੱਜ ਗਏ ।

ਦੁਰਗ ਤੋਂ ਬਾਹਰ ਆਈ ਸੈਨਾ ਨੇ ਜਾਨ ਦੀ ਪ੍ਰਵਾਹ ਨਾਂ ਕਰਦਿਆਂ, ਦੜਵਾਈਆਂ ਦੇ ਹੁਕਮ ਅਨੁਸਾਰ ਪਹਿਲਾਂ ਤੋਪਾਂ ਦੇ ਮੋਰਚਿਆ ਵੱਲ ਭੱਜੀ, ਮੋਰਚੇ ਤੋੜ ਦਿੱਤੇ, ਤੋਪਾਂ ਦੇ ਮੂੰਹ ਘਮਾ ਦਿੱਤੇ, ਦੁਰਗ ਵਲ ਗੋਲੇ ਚਲਣੇ ਬੰਦ ਕਰਕੇ ਫਿਰ ਉਹ ਸ਼ਤਰੂ ਸੈਨਾ ਤੇ ਟੁੱਟ ਪਏ । ਤੋਪਾਂ ਦੇ ਮੂੰਹ ਥੱਲੇ ਜ਼ਮੀਨ ਵਲ ਕਰ ਦੇਣ ਨਾਲ ਸ਼ਤਰੂਸੈਨਾ ਦਾ ਅੱਧਾ ਹੱਥ ਤੋੜ ਦਿੱਤਾ । ਆਪਣੇ ਵੱਲ ਭੱਜੀ ਆਉਂਦੀ ਦੁਰਗ ਦੀ ਸੈਨਾਂ ਨੂੰ ਮਾਰਨ ਲਈ ਉਹ ਲਗਾਤਾਰ ਬੰਦੂਕਾਂ ਚਲਾਉਂਦੇ ਰਹੇ ਸਨ, ਜਿਸ ਕਰਕੇ ਉਹਨਾਂ ਦੀਆਂ ਗੋਲੀਆਂ ਖਤਮ ਹੋ ਗਈਆਂ । ਇਸ ਕਾਰਣ ਉਹਨਾਂ ਨੂੰ ਬੰਦੂਕਾਂ ਥੱਲੇ ਸੁਟਣੀਆਂ ਪਈਆਂ ਤੇ ਸ਼ਸਤਰਾਂ ਅਸਤਰਾਂ ਨਾਲ ਲੜਾਈ ਕਰਨੀ ਪਈ । ਦੁਰਗ ਦੀ ਸੈਨਾਂ ਲਈ ਕਿਲ੍ਹੇ ਦੇ ਬੂਹੇ ਖੁਲਵਾਣ ਵੇਲੇ ਨਾਇਕ ਦੀ ਕਹੀ ਗੱਲ 'ਉਚੰਗਮਾਂ ਦੀ ਇੱਜ਼ਤ ਤੁਹਾਡੇ ਹੱਥ ਹੈ,' ਨੇ ਉਹਨਾਂ ਦਿਆਂ ਡੌਲਿਆਂ ਵਿੱਚ ਬਲ ਭਰ ਦਿੱਤਾ ਤੇ ਉਹਨਾਂ ਲੜਨਾਂ ਸ਼ੁਰੂ ਕਰ ਦਿੱਤਾ । ਆਪਣੇ ਕੁਲ ਦੇਵਤੇ ਦੀ ਇੱਜ਼ਤ ਬਚਾਉਣ ਵਾਲੀ ਬਹਾਦਰ ਫ਼ੌਜ ਇਕ ਪਾਸੇ, ਨਵਾਬ ਦੀਆਂ ਜੁਤੀਆਂ ਤੋਂ ਡਰਕੇ, ਮਜਬੂਰ ਲੜਦੀ ਸੈਨਾਂ ਦੂਜੇ ਪਾਸੇ ।

ਸਾਗਰ ਨਾਲ ਸਾਗਰ ਟਕਰਾ ਰਿਹਾ ਸੀ । ਪਹਾੜੀ ਨਾਲ ਪਹਾੜੀ ਟਕਰਾ ਰਹੀ ਸੀ । ਦੋਵਾਂ ਪਾਸਿਆਂ ਦੀਆਂ ਫੌਜਾਂ ਜੂਝ ਰਹੀਆਂ ਸਨ । ਭਾਂਤ ਭਾਂਤ ਦੇ ਰੰਗਾਂ ਦੀਆਂ ਵਰਦੀਆਂ ਪਾਈ ਸੈਨਿਕ ਇਕ ਦੂਜੇ ਨੂੰ ਮਾਰਦੇ, ਹੋਲੀ ਦੇ ਤਿਉਹਾਰ ਤੇ ਘੋਲੇ ਰੰਗਾਂ ਦੇ ਸਮੁੰਦਰ ਦੀਆਂ ਹਿਲਦੀਆਂ ਲਹਿਰਾਂ ਵਾਂਗ ਦਿੱਸ ਰਹੇ ਸਨ । ਜੰਗੀ ਵਾਜਿਆਂ ਦੀਆਂ ਅਵਾਜ਼ਾਂ ਹੁਣ ਗੂੰਜਾਂ, ਕੂਕਾਂ, ਘੋੜਿਆਂ ਦਾ ਹਿਣਕਣਾ, ਹਾਥੀਆਂ ਦਾ ਚਘਿਆੜਨਾਂ, ਹਥਿਆਰਾਂ ਦੇ ਟਕਰਾਉਣ ਦੀਆਂ ਅਵਾਜ਼ਾਂ ਨੇ ਮੈਦਾਨ ਨੂੰ ਰੌਲੇ ਨਾਲ ਭਰਕੇ, ਪਹਾੜੀਆਂ ਦੀਆਂ ਗੁਫ਼ਾਵਾਂ ਨੂੰ ਵੀ ਗੁੰਜਾ ਦਿੱਤਾ ਸੀ । ਲਗਦਾ ਸੀ ਭਾਂਤ ਭਾਂਤ ਦੀਆਂ ਅਵਾਜ਼ਾਂ ਹੀ ਲੜ ਰਹੀਆਂ ਹਨ । ਜ਼ਮੀਨ ਲਹੂ ਨਾਲ ਗਿੱਲੀ ਹੋਈ, ਚਿੱਕੜ ਚਿੱਕੜ ਹੋਈ ਪਈ ਸੀ । ਕੱਟੇ ਹੋਏ ਰੁੰਡਾਂ ਮੁੰਡਾਂ ਨਾਲ ਭਰ ਗਈ—ਜ਼ਖ਼ਮੀ ਹੋਏ ਹਾਥੀ ਬਿਨਾਂ ਸਵਾਰਾਂ

ਦੇ, ਪੀੜਾਂ ਨਾਲ ਪਾਗਲ ਹੋਏ, ਘੋੜੇ ਇਧਰ ਉਧਰ ਭੱਜੇ ਫਿਰਦੇ ਸਨ । ਜੋ ਦਿਸਦਾ ਉਸਨੂੰ ਮਿੱਧਦੇ, ਲੜਦੇ ਸੈਨਿਕਾਂ ਦੇ ਵਿਚਕਾਰੋਂ ਲੰਘਦੇ, ਲਹੂ ਦੇ ਫੁਹਾਰੇ ਛੱਡਦੇ, ਕਾਲੀ ਮਾਂ ਦੇ ਸੰਢੇ ਵਾਂਗ ਦਿੱਸ ਰਹੇ ਸਨ ।

ਦੋਨਾਂ ਧਿਰਾਂ ਵਿੱਚ ਘਮਸਾਨ ਯੁੱਧ ਚਲ ਰਿਹਾ ਸੀ ਕਿ ਦੁਰਗ ਦੇ ਚੋਰ ਰਸਤੇ ਤੋਂ ਬਾਹਰ ਆ ਕੇ, ਜੋਗ ਮੱਟੀ ਦੇ ਰਾਹੋਂ ਉਤਰਕੇ, ਤਿੰਨ ਹਜ਼ਾਰ ਦੁਰਗ ਦੇ ਸੈਨਿਕਾਂ ਨੇ, ਸ਼ਤਰੂਸੈਨਾਂ ਤੇ ਪਿਛੋਂ ਦੀ ਹਮਲਾ ਕਰ ਦਿੱਤਾ । ਤਲਵਾਰ ਘੁਮਾਉ ਤਾਂ ਇਕ ਸਿਰ, ਕਟਾਰੀ ਮਾਰੋ ਤਾਂ ਇਕ ਸਿਪਾਹੀ' ਇਹ ਪ੍ਰਣ ਕਰਕੇ ਲੱੜ ਰਹੇ, ਨਵਾਬ ਦੇ ਸੈਨਿਕ, ਰਣ ਕੈਂਚੀ ਵਿੱਚ ਫਸੀ ਸੁਪਾਰੀ ਵਾਂਗ ਚੂਰ ਚੂਰ ਹੋ ਗਏ । ਦੋਨੋਂ ਪਾਸਿਉਂ ਪੈਂਦੀ ਮਾਰ ਨੂੰ ਸਹਿਣ ਨਾਂ ਕਰ ਸਕੇ, ਤੋਪਾਂ, ਬੰਦੂਕਾਂ ਛੱਡਕੇ ਭੱਜ ਤੁਰੇ । ਭੱਜਣ ਲਈ ਵੀ ਕੋਈ ਰਾਹ ਨਹੀਂ ਸੀ ਦਿਸਦਾ । ਦੰਦ ਕਰੀਚਦਿਆਂ, ਨੰਗੇ ਹੋ ਕੇ, ਖਲੋਕੇ ਪ੍ਰਾਣਾਂ ਦੀ ਭਿਖ਼ਿਆ ਮੰਗਣ ਲੱਗ ਪਏ । ਅਜਿਹਿਆਂ ਨੂੰ ਛੱਡਕੇ ਜਿੰਨਾਂ ਹਥ ਤਲਵਾਰਾਂ ਸਨ, ਉਹਨਾਂ ਦੇ ਸਿਰ ਲਹੁੰਦੀ ਦੁਰਗ ਦੀ ਸੈਨਾਂ ਬੁਧਵੰਤੀ ਮਰਡੀ ਤੇ ਨਵਾਬ ਦੇ ਡੇਰੇ ਵੱਲ ਭੱਜ ਪਈ । ਉਸ ਵੇਲੇ ਨਵਾਬ ਨੂੰ ਆਪਣੇ ਪ੍ਰਾਣਾਂ ਦੀ ਰੱਖਿਆ ਲਈ ਇਕ ਹੀ ਰਾਹ ਦਿੱਸ ਰਿਹਾ ਸੀ—ਭੱਜਣਾ-ਹੈਦਰਅਲੀ ਨੂੰ ਭੱਜਾ ਜਾਂਦਾ ਵੇਖ, ਉਸਦੀ ਸੈਨਾਂ ਵੀ ਡਰਕੇ ਹਥਿਆਰ ਥੱਲੇ ਸੁੱਟ ਕੇ ਪ੍ਰਾਣਾਂ ਦੀ ਭਿੱਖਿਆ ਮੰਗਣ ਲੱਗ ਪਈ ।

'ਮਾਰ ਦਿਓ—ਮੁਕਾ ਦਿਓ', ਕੂਕਦਿਆਂ ਨੂੰ ਰਾਇਦੁਰਗ ਦਾ ਨਾਇਕ ਕ੍ਰਿਸ਼ਣੱਪਾ ਦਿਸਿਆ । ਉਸ ਸਿਰ ਤੋਂ ਰਾਜਪਗੜੀ ਲਾਹਕੇ ਥੱਲੇ ਸੁੱਟੀ । ਆਪਣੀ ਪੁਸ਼ਾਕ ਵੀ ਲਾਹ ਕੇ ਵਗਾਹ ਮਾਰੀ ਤੇ ਜੋ ਘੋੜਾ ਦਿਸਿਆ, ਉਸ ਤੇ ਚੜ੍ਹਕੇ ਨਵਾਬ ਦੇ ਘੋੜੇ ਪਿੱਛੇ ਆਪਣਾ ਘੋੜਾ ਦੁੜ੍ਹਾ ਦ੍ਰਿੱਤਾ ।

ਲਾਲ ਕੋਟੇ ਤੇ ਖਲੋਕੇ ਭੱਜੇ ਜਾਂਦੇ ਨਵਾਬ ਨੂੰ ਵੇਖਕੇ ਮਦਕਰੀਨਾਇਕ ਕੋਲ ਖਲੋਤਾ ਗੁੱਦਗਤੀ ਦੰਦ ਪੀਸਦਿਆਂ ਬੋਲਿਆ, "ਨਵਾਬ ਨੂੰ ਨਹੀਂ ਸੀ ਛੱਡਣਾ ਚਾਹੀਦਾ, ਉਸਦਾ ਸਿਰ ਲੈ ਆਉਂਦੇ ਤਾਂ ਅੱਜ ਦੀ ਜਿੱਤ ਸਾਰਥਕ ਹੋ ਜਾਂਦੀ । ਸੱਪ ਦਾ ਸਿਰ ਕੱਟਣ ਨਾਲ ਯੁੱਧ ਅੱਜ ਹੀ ਖ਼ਤਮ ਹੋ ਜਾਂਦਾ ।

ਨਵਾਬ ਦੇ ਨਸੀਬ ਚੰਗੇ ਸਨ, ਬੱਚ ਗਿਆ—ਠੀਕ ਏ, ਅਜੇ ਯੁੱਧ ਖਤਮ ਨਹੀਂ ਹੋਇਆ । ਉਸ ਦਾ ਮੌਕਾ ਵੀ ਆਵੇਗਾ । ਜਦੋਂ ਮੌਕਾ ਲੱਗਾ ਆਪਣੇ ਹੱਥਾਂ ਦਾ ਕਮਾਲ ਦਿਖਾਈਂ । ਅਜ ਮਾਂ ਉਤਸਵਾਂਬੇ ਦੀ ਕਿਰਪਾ ਨਾਲ ਸਾਡੀ ਜਿੱਤ ਹੋਈ । ਮਰਿਆਂ ਦੀ ਮੌਤ ਵਿਅਰਥ ਨਹੀਂ ਗਈ ।" ਮਦਕਰੀਨਾਇਕ ਬੋਲਿਆ, ਜੈ ਘੋਸ਼ ਕਰਦੇ ਕੱਟੇ ਹੋਏ ਮੁੰਡ ਲੈ ਕੇ ਆ ਰਹੀ ਯਮਾਂ ਦੀ ਫੌਜ ਵਾਂਗ ਆ ਰਹੀ ਦੁਰਗ ਦੀ ਫੌਜ ਨੂੰ ਵੇਖ ਰਿਹਾ ਸੀ ।

ਭੱਜ ਗਏ ਨਵਾਬ ਨੂੰ ਵੇਖ ਕੇ ਗੁੱਦਗਤੀ ਦੇ ਮੂੰਹੋਂ ਅਚਨਚੇਤੀ ਨਿਕਲੀ ਗੱਲ ਦੀ ਪਰੀਖ਼ਿਆ ਲੈਣ ਦਾ ਮੌਕਾ ਅਗਲੇ ਦਿਨ ਹੀ ਆ ਗਿਆ—

ਉਸ ਦਿਨ ਸਵੇਰੇ—

ਗੁੱਦਗਤੀ ਪ੍ਰਧਾਨਮੰਤਰੀ ਪਰਸ਼ੁਰਾਮਨਾਇਕ ਨਾਲ ਰੰਗਈਏ ਦੇ ਦੁਆਰ ਤੇ ਖਲੋਤਾ

ਬੁਧੀਵੰਤ ਦੀ ਪਹਾੜੀ ਤੇ ਚਲ ਰਹੀ ਸੈਨਾਂ ਦੀ ਸਰਗਰਮੀ ਵੇਖ਼ ਰਿਹਾ ਸੀ ਕਿ ਡੇਰੇ ਵਿੱਚ ਛਤਰੀ, ਚੌਰ ਆਦਿ ਦੀ ਮਰਿਆਦਾ ਨਾਲ ਪਾਲਕੀ ਵਿੱਚ ਬਹਿਕੇ ਸ਼ਾਨ ਨਾਲ ਜਾਂਦੇ ਨੂੰ ਵੇਖਿਆ ਤਾਂ ਗੁੱਦਗਤੀ ਨੂੰ ਲਗਿਆ ਉਹ ਜ਼ਰੂਰ ਨਵਾਬ ਹੋਵੇਗਾ । ਪਿਛਲੇ ਦਿਨ ਦੀ ਗੱਲ ਯਾਦ ਕਰਕੇ ਉਸਦੀਆਂ ਭੁਜਾਵਾਂ ਫੜਕਨ ਲੱਗ ਪਈਆਂ ।

"ਉਹ ਵੇਖੋ ਮਹਾਂਸਵਾਮੀ ਨਵਾਬ ਜਾ ਰਿਹੇ !" ਗੁੱਦਗਤੀ ਦੇ ਵਿਖਾਏ ਪਾਸੇ ਵਲ ਪਰਸ਼ੂਰਾਮਨਾਇਕ ਨੇ ਪਾਲਕੀ ਵੇਖੀ, "ਹੋ ਸਕਦੇ, ਕਲ ਕਿੰਨੇ ਮਰੇ ਪੁੱਛਣ ਲਈ ਰਾਇਦੁਰਗ ਵਾਲਿਆਂ ਕੋਲ ਜਾ ਰਿਹਾ ਹੋਵੇਗਾ, ਜਾਵੇ !" ਘਿਰਣਾ ਭਰੀ ਅਵਾਜ਼ ਵਿੱਚ ਕਿਹਾ । "ਐਵੇਂ ਹੀ ਕਹਿ ਕੇ ਛੱਡ ਦਿੱਤਾ ਤਾਂ ਮੈਨੂੰ ਗੁੱਦਗਤੀ ਕਹਿਣ ਦਾ ਕੀ ਫਾਇਦਾ । ਕਲ੍ਹ ਮੈਂ ਮਹਾਂਸਵਾਮੀ ਨੂੰ ਕਿਹਾ ਸੀ. "ਮੈਂ ਹੁੰਦਾ ਤਾਂ ਨਵਾਬ ਨੂੰ ਜੀਂਦਿਆਂ ਨਾ ਜਾਣ ਦਿੰਦਾ । ਮੇਰੀ ਗੱਲ ਲਗਦੈ ਏਕਨਾਥ ਈਸ਼ਵਰ ਨੇ ਸੁਣ ਲਈ । ਇਸੇ ਲਈ ਅੱਜ ਨਵਾਬ ਨੂੰ ਦਿਖਾ ਦਿਤੈ !" ਉਤਸਾਹ ਨਾਲ ਗੁੱਦਗਤੀ ਬੋਲਿਆ ।

"ਠੀਕ ਏ, ਨਵਾਬ ਨੂੰ ਵੇਖ ਲਿਆ ਤਾਂ ਕੀ ਹੋਇਆ, ਕੋਈ ਭੂਤ ਤਾਂ ਨਹੀਂ ਵੇਖ ਲਿਆ । ਹਸਦਿਆਂ ਪਰਸੂਰਾਮਨਾਇਕ ਨੇ ਕਿਹਾ । "ਇਹ ਹਾਸਾ ਨਹੀਂ. ਕਲ ਮਹਾਂਸਵਾਮੀ ਨੂੰ ਕਿਹਾ. ਮੌਕਾ ਮਿਲਣ ਤੇ ਨਵਾਬ ਦਾ ਸਿਰ ਲਿਆਕੇ ਤੁਹਾਡੇ ਪੈਰਾਂ ਵਿੱਚ ਰੱਖਾਂਗਾ, ਹੁਣ ਤੁਸੀਂ ਵੱਡਾ ਮਨ ਕਰ ਲਉ !" ਉੱਛਲ ਉੱਛਲ ਪੈਂਦੇ ਉਤਸ਼ਾਹ ਨਾਲ ਬੋਲਿਆ. "ਕੀ ਕੀਤਾ ਜਾਏ ?" ਕੌਤੂਹੱਲ ਨਾਲ ਪਰਸੂਰਾਮਨਾਇਕ ਨੇ ਪੁਛਿਆ । "ਮੇਰਾ ਘੋੜਾ ਬਹੁਤਾ ਤੇਜ ਨਹੀਂ । ਆਪਣਾ ਖ਼ਾਸ ਘੋੜਾ ਭਵਾਨੀ ਤੇ ਆਪਣੀ ਕਟਾਰ ਦੇ ਦਿਉ । ਕਿਲ੍ਹੇ ਦੇ ਬੂਹੇ ਖੁਲਵਾ ਦਿਓ, ਮੈਂ ਨਵਾਬ ਦਾ ਸਿਰ ਲਾਹ ਕੇ ਨਾਂ ਲਿਆਂਦਾ ਤਾ ਮੇਰਾ ਨਾਂ ਗੁੱਦਗਤੀ ਨਹੀਂ !"

"ਤੇਰਾ ਉਤਸਾਹ ਤਾਂ ਪ੍ਰਸੰਸਾਯੋਗ ਹੈ । ਪਰ ਇਹ ਅਨਹੋਣਾ ਕੰਮ ਨਾਂ ਕਰ । ਉਸ ਦੀ ਸੈਨਾਂ ਦੇ ਵਿਚਕਾਰ ਜਾ ਕੇ ਨਵਾਬ ਦਾ ਸਿਰ ਲਿਆਉਣਾ ਅਸੰਭਵ ਹੈ । ਤੇਰਾ ਉਤਸਾਹ ਵੇਖ ਕੇ, ਤੇਰਾ ਸਿਰ ਦੁਸਮਨ ਨੂੰ ਸੌਂਪਕੇ, ਨਾਇਕ ਹੋਰਾ ਕੋਲੋਂ ਮੈਨੂੰ ਮੂਰਖ ਅਖ਼ਵਾਉਣ ਦੀ ਕੋਈ ਇੱਛਾ ਨਹੀਂ !" ਪਰਸੂਰਾਮਨਾਇਕ ਨੇ ਗੁੱਦਗੱਤੀ ਦੇ ਉਤਸ਼ਾਹ ਉਤੇ ਠੰਡਾ ਪਾਣੀ ਪਾਂਦਿਆਂ ਕਿਹਾ ।

"ਲਿਆਇਆ ਤਾਂ ਨਵਾਬ ਦਾ ਸਿਰ ਲੈ ਕੇ ਆਵਾਂਗਾ । ਮਰਿਆ ਤਾਂ ਕੱਲਾ ਮਰਾਂਗਾ । ਦੁਸਹਿਰੇ ਉਤਸਵ ਵਿੱਚ ਤੁਸੀਂ ਮੇਰਾ ਕੌਸ਼ਲ ਤਾਂ ਵੇਖਿਆ ਸੀ—ਉਹ ਸਭ ਖੇਡ ਦੀ ਗੱਲਬਾਤ ਸੀ । ਹੁਣ ਉਸਦੀ ਪਰੀਖ਼ਿਆ ਦਾ ਸਮਾਂ ਆਇਆ ਹੈ । ਨਾਂਹ ਕਰਕੇ ਮੈਨੂੰ ਜੀਂਦੇ ਨੂੰ ਨਾਂ ਮਾਰੋ । ਆਪਣਾ ਘੋੜਾ ਤੇ ਕਟਾਰ ਜਾਣ ਦੀ ਚਿੰਤਾ ਨਾ ਕਰੋ । ਕਿਲ੍ਹੇ ਦਾ ਬੂਹਾ ਖੋਹਲਣ ਦਾ ਹੁਕਮ ਦਿਓ । ਆਪਣੀ ਕਿਸਮਤ ਦੀ ਪਰੀਖਿਆ ਕਰਕੇ ਆਵਾਂਗਾ !" ਪਰਸ਼ੂਰਾਮਨਾਇਕ ਦੇ ਪੈਰੀਂ ਪੈ ਕੇ ਗੁੱਦਗੱਤੀ ਬੋਲਿਆ ।

ਉਸ ਦੀ ਗੱਲ ਸੁਣ ਕੇ, ਉਸ ਦੀ ਗੱਲ ਵਿਚਲੀ ਤੀਬਰਤਾ ਵੇਖ ਕੇ ਬੋਲੇ, "ਠੀਕ ਏ, ਮੇਰਾ ਘੋੜਾ ਤੇ ਮੇਰੀ ਤਲਵਾਰ ਚਲੀ ਜਾਏ ਕੋਈ ਪ੍ਰਵਾਹ ਨਹੀਂ, ਤੇਰਾ ਸਾਹਸ ਦੇਖਦੇ ਹਾਂ !" ਕਹਿ ਕੇ ਪਰਸੁਰਾਮਨਾਇਕ ਨੇ ਆਪਣੇ ਕੋਲ ਖਲੋਤੇ ਨੌਕਰ

ਨੂੰ ਆਪਣਾ ਘੋੜਾ ਗੁੱਦਰਗਤੀ ਨੂੰ ਦੇਣ ਲਈ ਕਿਹਾ । ਆਪਣੀ ਕਮਰ ਵਿਚੋਂ ਤਲਵਾਰ ਕੱਢਕੇ ਦੇ ਦਿੱਤੀ । "ਜਾਹ ਹੋ ਕੇ ਆ, ਤੇਰੀ ਜਿੱਤ ਹੋਵੇ-ਦੁਰਗ ਦੀ ਜਿੱਤ ਹੋਵੇ ।" ਉਸ ਨੂੰ ਜੀਅ ਭਰਕੇ ਅਸ਼ੀਰਵਾਦ ਦਿੱਤੀ ।

ਪਰਸੂਰਾਮਨਾਇਕ ਦੀ ਤਲਵਾਰ ਲੈ ਕੇ, ਉਸਨੂੰ ਮਿਆਨ ਵਿਚੋਂ ਕੱਢ ਕੇ, ਹੱਥ ਵਿੱਚ ਫੜਕੇ ਦਸ ਬਾਰਾਂ ਵਾਰੀ ਵੇਖ ਕੇ ਮਨ ਵਿਚ ਤਸਲੀ ਕਰਕੇ—"ਮਿਆਨ, ਤੁਸੀਂ ਆਪਣੇ ਕੋਲ ਰੱਖ ਲਵੋ, ਸਵਾਮੀ, ਨਵਾਬ ਦਾ ਸਿਰ ਤਲਵਾਰ ਤੇ ਰਖ਼ਕੇ ਲਿਆ ਕੇ ਦਿਆਂਗਾ ।" ਕਹਿ ਕੇ ਬਿਜਲੀ ਵਾਂਗ ਲਿਸ਼ਕਦੀ ਨੰਗੀ ਤਲਵਾਰ ਲੱਕ ਦੁਆਲੇ ਦੀ ਪੇਟੀ ਵਿੱਚ ਠੋਸ ਲਈ—ਕਿਲ੍ਹੇ ਦੇ ਬੂਹੇ ਵਿਚੋਂ ਬਾਹਰ ਨਿਕਲਿਆ ਨੌਕਰ ਦੇ ਲਿਆਂਦੇ ਘੋੜੇ ਦੀ ਪਿੱਠ ਥਾਪੜੀ । ਖੁਲ੍ਹੇ ਬੂਹੇ ਵਿਚੋਂ ਬਾਹਰ ਨਿਕਲਕੇ ਕਿਲ੍ਹੇ ਦੇ ਸੱਜੇ ਖੱਬੇ ਰਾਮਹਨੂਮਾਨ ਦੇ ਮੰਦਿਰ, ਕਿਲ੍ਹੇ ਦੇ ਬੂਹੇ ਵਿਚੋਂ ਦਿੱਸਦੇ ਉਤਸਵਾਂਬੇ ਦੇ ਮੰਦਿਰ ਨੂੰ ਮੱਥਾ ਟੇਕਿਆ, ਘੋੜੇ ਤੇ ਚੜ੍ਹਿਆ ਲਗਾਮ ਢਿੱਲੀ ਛੱਡਕੇ ਘੋੜੇ ਦੀ ਧੌਣ ਤੇ ਹੱਥ ਫੇਰਿਆ, "ਤੂੰ ਘੋੜਾ ਨਹੀਂ, ਹਵਾ ਦੇ ਬੱਚੇ ਵਾਂਗ ਚਲ" । ਕਹਿ ਕੇ ਗੁੱਦਰਗਤੀ ਨੇ ਘੋੜਾ ਦੁੜਾ ਦਿੱਤਾ । ਭਵਾਨੀ ਵਧੀਆ ਨਸਲ ਦਾ ਘੋੜਾ ਸੀ—ਤੇ ਉਸਦੇ ਉਪਰ ਬੈਠਾ ਸੀ—ਅਸ਼ਵ-ਹਿਰਦੇ ਨੂੰ ਪਛਾਨਣ ਵਾਲਾ ਮਾਹਿਰ ਘੋੜ ਸਵਾਰ । ਘੋੜਾ ਤੇ ਸਵਾਰ ਦੋਵੇਂ ਇਕ ਹੋ ਜਾਣ ਦੇ ਬਾਦ, ਤੀਰ ਦੀ ਤੇਜ਼ੀ ਨਾਲ ਭਜਿਆ—ਲਗਾਮ ਫ਼ੜੇ ਹੱਥ ਦੇ ਦਿਖਾਏ ਨਿਸ਼ਾਨੇ ਵੱਲ—

ਕਿਲ੍ਹੇ ਦੇ ਉਤੇ ਖਲੋਤਾ ਪਰਸੂਰਾਮਨਾਇਕ ਦੂਰਬੀਨ ਫੜਕੇ ਵੇਖ ਰਿਹਾ ਸੀ, ਉਸਨੂੰ ਦਿੱਸ ਰਿਹਾ ਸੀ ਭੱਜਦੇ ਘੋੜੇ ਦਾ ਧੁੰਦਲਾ ਜਿਹਾ ਚਿਤਰ, ਭੂਤਾਂ ਦੀ ਤੋਪ ਲੰਘਕੇ. ਖੱਬੇ ਪਾਸੇ ਮੁੜ ਗਿਆ । ਬੁਧੀਵੰਤ ਦੀ ਪਹਾੜੀ ਤੇ ਸੈਨਾਂ ਦੀ ਛਾਉਣੀ ਸੀ । ਉੱਥੇ ਕੱਠੇ ਹੋਏ ਸੈਨਿਕਾਂ ਨੇ ਘੋੜਾ ਵੇਖਿਆ, 'ਇਹ ਕਿਸਦਾ ਘੋੜਾ ਸੀ ? ਕਿਵੇਂ ਆਇਆ ਸੀ ?' ਉਹਨ੍ਹਾਂ ਦੇ ਵੇਖਦਿਆਂ ਹੀ ਗੁੱਦਰਗਤੀ ਪਾਲਕੀ ਦੇ ਕੋਲ ਗਿਆ, ਬਿਜਲੀ ਦੀ ਤੇਜ਼ੀ ਨਾਲ ਕਮਰ ਦੁਆਲਿਉ ਤਲਵਾਰ ਕੱਢੀ, ਪਾਲਕੀ ਵਿੱਚ ਬੈਠੇ ਦੇ ਸਿਰ ਨੂੰ ਇਕ ਵਾਰ ਨਾਲ ਲਾਹ ਦਿੱਤਾ, ਲਹੂ ਚੋਂਦਾ ਥੱਲੇ ਡਿਗਿਆ ਰੁੰਡ, ਘੋੜੇ ਤੋਂ ਥੱਲੇ ਉਤਰੇ ਬਗੈਰ ਹੀ ਕਾਹਲੀ ਨਾਲ ਚੁੱਕ ਲਿਆ । ਸੈਨਿਕਾਂ ਨੇ ਹੋ ਹੋ ਕਰਕੇ ਚੀਕਣਾ ਸ਼ੁਰੂ ਕੀਤਾ, ਉਸ ਘੋੜਾ ਘੁਮਾਕੇ, ਦੁਰਗ ਵੱਲ ਦੁੜਾ ਦਿੱਤਾ ।

ਇਸ ਅਨਰਥ ਨੂੰ ਜਾਣ ਕੇ ਨਵਾਬ ਦੇ ਸੈਨਿਕਾਂ ਨੇ ਗੁੱਦਰਗਤੀ ਤੇ ਬੰਦੂਕਾਂ ਨਾਲ ਗੋਲੀਆਂ ਚਲਾਈਆਂ । ਦਸ ਬੰਦੇ ਘੋੜੇ ਤੇ ਚੜ੍ਹਕੇ ਉਸ ਦੇ ਪਿੱਛੇ ਭੱਜੇ । ਸਾਰੇ ਪਾਸਿਉਂ ਆਉਂਦੀਆਂ ਗੋਲੀਆਂ ਵਿਚੋਂ ਉਸ ਘੋੜੇ ਨੂੰ ਇਕ ਨਾਂ ਲੱਗਣ ਦਿੱਤੀ—ਛੇਜ਼ੀ ਨਾਲ ਦੁੜਾਂਦਾ ਆਇਆ, ਜਿਹੜਾ ਅੱਗੇ ਆਇਆ, ਉਸ ਤੇ ਘੋੜਾ ਚੜ੍ਹਾ ਦਿੱਤਾ । ਇਕ ਹੱਥ ਵਿੱਚ ਸਿਰ ਫੜਿਆ, ਦੂਜੇ ਨਾਲ ਬਿਜਲੀ ਦੀ ਤੇਜ਼ੀ ਨਾਲ ਤਲਵਾਰ ਘੁਮਾਉਂਦਾ ਕਿਸੇ ਨੂੰ ਆਪਣੇ ਨੇੜੇ ਨਾਂ ਆਉਣ ਦਿੰਦਾ । ਦੰਦਾਂ ਥੱਲੇ ਲਗਾਮ ਫੜਕੇ ਘੋੜੇ ਨੂੰ ਦੁਰਗ ਵੱਲ ਦੁੜਾਇਆ ।

ਇਸ ਸਾਹਸ ਭਰੇ ਕੰਮ ਨੂੰ ਵੇਖਕੇ ਪ੍ਰਸੰਸਾ ਕਰਦੇ ਸੈਨਿਕ ਖੁਸ਼ੀ ਵਿੱਚ ਨੱਚਣ

ਲੱਗ ਪਏ । ਕੁੱਝ ਨੇ ਗੁੱਦਗਤੀ ਪਿੱਛੇ ਆਉਂਦੇ ਸ਼ਤਰੂਸੈਨਿਕਾਂ ਤੇ ਗੋਲੀ ਚਲਾਉਣੀ ਸ਼ੁਰੂ ਕਰ ਦਿੱਤੀ । ਗੋਲੀਆਂ ਨੂੰ ਆਪਣੀ ਜਿੱਤ ਦੀ ਸਲਾਮੀ ਦੀਆਂ ਤੋਪਾਂ ਸਮਝਦਾ, ਗੁੱਦਗਤੀ ਕਿਲ੍ਹੇ ਕੋਲ ਆਇਆ ਤੇ ਆਪਣੇ ਲਈ ਉਡੀਕਦੇ ਪਰਸੂਰਾਮ ਨਾਇਕ ਦੇ ਪੈਰਾਂ ਕੋਲ ਸਿਰ ਸੁੱਟ ਦਿੱਤਾ ।

"ਪਰਵਾਨ ਕਰੋ" । ਕਹਿਕੇ ਘੋੜੇ ਤੋਂ ਥੱਲੇ ਉਤਰਿਆ, ਥੱਕੇ ਹੋਏ ਤੇ ਪਸੀਨੇ ਨਾਲ ਭਿੱਜੇ ਘੋੜੇ ਦੀ ਪਿੱਠ ਮੱਲੀ ਤੇ ਉਸਦੀ ਗਰਦਨ ਦੁਆਲੇ ਬਾਹਵਾਂ ਲਪੇਟ ਦਿੱਤੀਆਂ—

"ਮੇਰੀ ਗੱਲ ਪੂਰੀ ਹੋ ਗਈ ਮਹਾਂਸਵਾਮੀ—" ਕਹਿਣ ਲੱਗਾ, "ਸ਼ਾਬਾਸ਼ ਗੁੱਦਗਤੀ" ਕਹਿ ਕੇ ਪਰਸੂਰਾਮਨਾਇਕ ਨੇ ਗੁੱਦਗਤੀ ਦਾ ਲਿਆਂਦਾ ਸਿਰ ਚੁੱਕਕੇ ਬੜੀ ਕਾਤਰਤਾ ਨਾਲ ਵੇਖਿਆ । ਗੁੱਦਗਤੀ ਦਾ ਉਹ ਕੱਟਕੇ ਲਿਆਂਦਾ ਸਿਰ ਨਵਾਬ ਦਾ ਨਹੀਂ ਸੀ, ਕਿਸੇ ਸਰਦਾਰ ਦਾ ਸੀ ।

"ਇਹ ਸਿਰ ਨਵਾਬ ਦਾ ਨਹੀਂ ਗੁੱਦਗਤੀ, ਕਿਸੇ ਹੋਰ ਦਾ ਏ । ਪਰ ਤੇਰੇ ਸਾਹਸ ਲਈ ਇਹ ਸਾਡਾ ਇਨਾਮ ਹੈ"—ਕਹਿਕੇ ਗਲੇ ਵਿਚੋਂ ਮੋਤੀਆਂ ਦਾ ਹਾਰ ਲਾਹ ਕੇ ਗੁੱਦਗਤੀ ਨੂੰ ਪ੍ਰਸੰਸਾ ਵਜੋਂ ਦਿੱਤਾ ।

"ਨਵਾਬ ਦਾ ਨਹੀਂ"—ਉਸ ਦੇ ਸਰੀਰ ਵਿਚੋਂ ਸਾਰਾ ਉਤਸਾਹ ਉੱਡ ਗਿਆ, ਨਿਰਾਸ਼ਾ ਭਰੀ ਅਵਾਜ਼ ਵਿੱਚ ਬੋਲਿਆ । "ਐਵੇਂ ਤੁਹਾਡੇ ਘੋੜੇ ਨੂੰ ਵੀ ਥਕਾ ਦਿੱਤਾ ।" ਸਿਰ ਨੀਵਾਂ ਕਰਕੇ ਕਿਲ੍ਹੇ ਦੇ ਅੰਦਰ ਵਲ ਤੁਰ ਪਿਆ । ਆਪਣੇ ਸਾਹਸ ਨਾਲ ਗੁੱਦਗਤੀ ਨੂੰ ਕੋਈ ਸੰਤੁਸ਼ਟਤਾ ਨਾ ਹੋਈ । ਪਰ ਇਹ ਖ਼ਬਰ ਸੁਣਕੇ ਹੈਦਰਅਲੀ ਬੋਲਿਆ, ਇਹੋ ਜਿਹੇ ਦਸ ਬੰਦੇ ਵੀ ਸਾਡੀ ਫੌਜ ਵਿੱਚ ਹੁੰਦੇ ਤਾਂ ਦੁਰਗ ਐਨੇਂ ਦਿਨ ਬਚਿਆ ਨਾਂ ਰਹਿੰਦਾ । ਮਦਕਰੀ ਦਾ ਇਹ ਸਿਪਾਹੀ ਸ਼ੇਰ ਦਾ ਬੱਚਾ ਏ ਸਾਨੂੰ ਮਿਲੇ ਨੇ ਸਾਰੇ ਖੋਤੇ ਦੇ ਪੁੱਤਰ"—ਆਪਣੇ ਨਸੀਬਾਂ ਤੇ ਝੂਰਦਾ ਬੋਲਿਆ । ਅਸਿੱਧੇ ਤੌਰ ਤੇ ਉਸ ਦੀ ਪ੍ਰਸੰਸਾ ਕਰਦਾ ਆਪਣਾ ਸਿਰ ਹੱਥਾਂ ਵਿੱਚ ਲੈ ਕੇ ਬਹਿ ਗਿਆ ।

ਸਾਰੇ ਦੁਰਗ ਵਿੱਚ ਹਵਾ ਦੀ ਤੇਜ਼ੀ ਨਾਲ ਗੁੱਦਗਤੀ ਦੇ ਸਾਹਸ ਦੀ ਖ਼ਬਰ ਫੈਲ ਗਈ । ਲੋਕੀਂ ਕੱਠੇ ਹੋ ਹੋਕੇ ਆਉਂਦੇ ਤੇ ਕੱਟੇ ਹੋਏ ਸਰਦਾਰ ਦੇ ਸਿਰ ਨੂੰ ਵੇਖਕੇ ਗੁੱਦਗਤੀ ਦੇ ਗੁਣ ਗਾਉਂਦੇ । ਉਸਨੂੰ ਵੇਖਣ ਆਏ ਮਦਕਰੀਨਾਇਕ ਨੇ ਨਿਰਾਸ ਹੋਏ ਗੁੱਦਗਤੀ ਦੀ ਪਿੱਠ ਥਾਪੜੀ ਤੇ ਕਿਹਾ, "ਨਵਾਬ ਦੀ ਕਿਸਮਤ ਚੰਗੀ ਸੀ—ਬਚ ਨਿਕਲਿਆ. ਚਿੰਤਾਂ ਨਾ ਕਰ ਗੁੱਦਗਤੀ, ਯੁੱਧ ਅਜੇ ਮੁਕਿਆ ਨਹੀਂ, ਤੈਨੂੰ ਹੋਰ ਮੌਕਾ ਮਿਲੇਗਾ ਜਿਸ ਦਿਨ ਨਵਾਬ ਦੀ ਕਿਸਮਤ ਮਾੜੀ ਹੋਈ ।

## 9

ਕਿਸਮਤ—ਮਦਕਰੀਨਾਇਕ ਦੀ ਕਿਸਮਤ—ਹੈਦਰਅਲੀ ਦੀ ਕਿਸਮਤ—

ਦੋਹਾਂ ਦੀ ਕਿਸਮਤ—ਇਕ ਦੀ ਕਿਸਮਤ, ਦੂਜੇ ਦੀ ਕਿਸਮਤ ਨਾਲ ਲੁਕਣਮੀਟੀ ਖੇਡ ਰਹੀ ਸੀ—ਹਰ ਰੋਜ਼ ਦੋਵੇਂ ਧਿਰਾਂ ਇਕ ਦੂਜੇ ਦੇ ਸਿਰਾਂ ਦੀ ਬਲੀ ਲੈ ਰਹੀਆਂ ਸਨ ।

ਹੈਦਰਅਲੀ ਨੇ ਹੁਣ ਤੱਕ ਸਾਰੇ ਯੁੱਧਾਂ ਵਿੱਚ ਹਾਰ ਹੀ ਅਨੁਭਵ ਕੀਤੀ ਸੀ—ਉਸਦੀ ਯੁੱਧ ਵਿੱਚ ਜਿੱਤਣ ਦੀ ਆਸ ਵੀ ਖ਼ਤਮ ਹੋ ਚੁੱਕੀ ਸੀ । ਹਰ ਸੋਮਵਾਰ ਦੁਰਗ ਦੀ ਕਾਲੀ ਮਾਂ ਨੂੰ ਸੈਂਕੜੇ ਸੈਨਿਕਾਂ ਦੇ ਸਿਰਾਂ ਦੀ ਭੇਟ ਚੜ੍ਹਾਈ ਜਾਂਦੀ ਸੀ । ਹੁਣ ਉਹ ਇਸ ਆਸ ਵਿੱਚ ਬੈਠਾ ਸੀ ਕਿ ਅੱਜ ਨਹੀਂ ਤਾਂ ਕਲ੍ਹ ਉਸ ਦੇ ਭਾਗਾਂ ਦੇ ਚੱਕਰ ਦੀ ਗਤੀ ਬਦਲੇਗੀ । ਉਸਦੇ ਬੰਦਿਆਂ ਨੇ ਦੁਰਗ ਵਿੱਚ ਫੁਟ ਪੁਆਉਣ ਦਾ ਜੋ ਬੀਜ ਬੀਜਿਆ ਸੀ, ਉਹ ਫਲਕੇ ਦੁਰਗ ਦੀ ਬਲੀ ਲਏਗਾ ਤੇ ਉਸਦੀਆਂ ਆਸਾਂ ਪੂਰੀਆਂ ਹੋਣਗੀਆਂ । ਮਦਕਰੀਨਾਇਕ—ਹਰ ਰੋਜ਼ ਮਰਾਠਿਆਂ ਵਲੋਂ ਸੈਨਾਂ ਦੀ ਸਹਾਇਤਾ ਆਉਣ ਦੀ ਉਡੀਕ ਵਿੱਚ ਸੀ । ਜਲਦੀ ਉਹ ਦਿਨ ਆਵੇ, ਜਦੋਂ ਹੈਦਰਅਲੀ ਦੇ ਸਿਰ ਦੀ ਬਲੀ ਦੁਰਗ ਦੀ ਰਣਕਾਲੀ ਨੂੰ ਚੜ੍ਹਾਈ ਜਾਵੇ । ਉਸਦੇ ਖ਼ੂਨ ਨਾਲ ਆਪਣੇ ਬੰਦਿਆਂ ਦੇ ਹੋਏ ਘਾਤ ਦਾ ਬਦਲਾ ਲੈ ਸਕੇਗਾ—ਉਡੀਕ ਰਿਹਾ ਸੀ ।

ਉਹ ਦੋਵੇਂ ਹੀ ਉਡੀਕ ਰਹੇ ਸਨ—

ਕਈ ਮਹੀਨਿਆਂ ਤੋਂ ਲਗਾਤਾਰ ਚਲ ਰਹੇ ਯੁੱਧ ਵਿੱਚ, ਯੁੱਧ ਕਰਕੇ ਬੀਮਾਰੀ ਯਾਂ ਕਿਸੇ ਹੋਰ ਸੰਕਟ ਕਰਕੇ ਹਰ ਘਰ ਵਿਚੋਂ ਇਕ ਨਾਂ ਇਕ ਆਦਮੀ ਦੀ ਬਲੀ ਦਿੱਤੀ ਜਾ ਚੁੱਕੀ ਸੀ । ਦਿਨ ਰਾਤ ਬਰੂਦ ਦੀ ਬੋਅ ਵਾਲਾ ਪਾਣੀ ਪੀ ਕੇ, ਨੱਕ ਗਲੇ ਦੀ ਪੀੜ ਨਾਲ ਲੋਕ ਕਰਾਹੁੰਦੇ ਰਹਿੰਦੇ । ਨਿਸ਼ਚਿਤ ਸਮੇਂ ਤੇ ਤਲਾਅ ਵਿਚੋਂ ਬਰੂਦ ਦੀ ਬੋਅ ਵਾਲਾ ਪਾਣੀ ਭਰ ਕੇ ਲਿਆਂਦੇ ਤੇ ਉਸਨੂੰ ਉਬਾਲਕੇ, ਛਾਣਕੇ ਪੀਂਦੇ । ਤਿਉਹਾਰ ਦੇ ਦਿਨ ਦ੍ਹਿਾਰ ਭੁੱਲਕੇ ਅਨਾਜ-ਘਰ ਵਿਚੋਂ, ਮਿਲਦੇ, ਉੱਲੀ ਲੱਗੇ ਚੌਲ, ਰਾਗੀਂ ਜੁਆਰ ਮੱਕੀ ਨਾਲ ਜੋ ਕੋਈ ਸਾਗ ਪੱਤਾ, ਯਾਂ ਸ਼ਕਰਕੰਦੀ ਯਾਂ ਕੋਈ ਲੋੜੀਂਦਾ ਪਦਾਰਥ ਮਿਲ ਜਾਂਦਾ, ਉਸ ਨਾਲ ਹੀ ਸੰਤੁਸ਼ਟ ਹੋ ਕੇ, ਮਰਾਠਿਆਂ ਦੀ ਸੈਨਾਂ ਆ ਰਹੀ ਹੈ ਉਹਨਾਂ ਦੇ ਆਉਂਦਿਆਂ ਹੀ ਨਵਾਬ ਦੀ ਸੈਨਾਂ ਦਾ ਨਾਂ ਨਿਸ਼ਾਨ ਨਹੀਂ ਬਚਣ ਲੱਗਾ, ਇਸ ਭਰੋਸੇ ਤੇ ਦੁਰਗ ਦੇ ਲੋਕੀਂ, ਉਸ ਜਿੱਤ ਦੇ ਦਿਨ ਨੂੰ ਉਡੀਕ ਰਹੇ ਸਨ ।

ਮਿੱਠੇ ਪਾਣੀ ਦੇ ਤਲਾਅ ਦੀ ਲੜਾਈ ਵਿੱਚ, ਮੌਕਾ ਲਾਕੇ, ਦੁਰਗ ਵਿੱਚ ਵੜਕੇ ਸ੍ਰੀਪਤੀ ਰਾਏ ਦੀ ਮਦਦ ਨਾਲ, ਛੁਪ ਛੁਪਕੇ ਕਈ ਗੱਲਾਂ ਦੀ ਜ਼ਾਣਕਾਰੀ ਲੈ ਰਹੇ ਸਨ । ਕਿਸੇ ਕਾਰਨ ਯੁੱਧ ਤੇ ਨਾਇਕ ਦੀ ਨਿੰਦਾ ਕਰ ਬੈਠੇ ਅਬਦੁਲ ਖਯੂਮ ਨੂੰ ਲੋਕਾਂ ਨੇ ਕੁੱਟ ਦਿੱਤਾ । ਮਾਰ ਖਾਣ ਵਾਲੇ ਅਬਦੁਲਖਯੂਮ ਨੇ ਕਿੰਨਾ ਯਤਨ ਕੀਤਾ ਪਰ ਕਿਸੇ ਵਿੱਚ ਵੀ ਧ੍ਰੋਹ ਦੇ ਬੀਅ ਬੀਜਣ ਵਿੱਚ ਉਸ ਨੂੰ ਸਫਲਤਾ ਨਾਂ ਮਿਲੀ । ਕੋਤਵਾਲ ਚਾਵੜੀ ਵਾਲਿਆਂ ਦਾ ਸਖ਼ਤ ਕਾਬੂ ਹੋਣ ਤੇ ਏਨਾਂ ਸ਼ੁਕਰ ਕਿ ਉਹ ਉਹਨਾਂ ਦੇ ਹੱਥ ਆਉਣੋ ਬਚਿਆ ਰਿਹਾ । ਕਬੂਤਰਾਂ ਦੇ ਰਾਹੀਂ ਉਸ ਨਵਾਬ ਨੂੰ ਖ਼ਬਰ ਭੇਜੀ, "ਮਰਾਠੇ ਆ ਰਹੇ ਹਨ, ਜਿੰਨਾ ਚਿਰ ਲੋਕੀਂ ਇਸ ਭਰੋਸੇ ਤੇ ਰਹਿਣਗੇ

ਸਾਡਾ ਦਾਅ ਨਹੀਂ ਚਲ ਸਕਦਾ । ਲੋਕੀਂ ਉਹਨਾਂ ਨੂੰ ਉਡੀਕ ਰਹੇ ਹਨ । ਪੂਨੇ ਵਲ ਨਿਗਾਹਾਂ ਰੱਖੋ । ਅਬਦੁਲ ਖਯੂਮ ਦੀ ਭੇਜੀ ਖ਼ਬਰ ਜਿਸ ਦਿਨ ਮਿਲੀ, ਉਸੇ ਦਿਨ ਤੋਂ ਹੈਦਰਅਲੀ ਨੇ, ਦੁਰਗ ਦੇ ਚਾਰੇ ਪਾਸੇ ਜਸੂਸਾਂ ਦਾ ਬੰਦੋਬਸਤ ਕਰੜਾ ਕਰ ਦਿੱਤਾ ਤੇ ਪੂਨੇ ਦੇ ਰਾਹ ਵਲ ਹਜ਼ਾਰ ਬੰਦੇ ਲਾ ਦਿੱਤੇ, ਜੋ ਦਿਨ ਰਾਤ ਬੜੀ ਸਾਵਧਾਨੀ ਨਾਲ ਪਹਿਰਾ ਦਿੰਦੇ ।

ਇਕ ਦਿਨ ਸ਼ਾਮੀਂ ਦਿਨ ਢੱਲਦੇ ਜੋੜਗੱਟ ਵਾਲੇ ਪਾਸਿਉ ਦੋ ਕਮਜ਼ੋਰ ਜਿਹੇ ਬੰਦੇ, ਮੋਢੇ ਤੇ ਕੰਬਲ ਦਾ ਟੋਟਾ, ਥੱਲੇ ਨੰਗ ਢੱਕਣ ਲਈ ਲੰਗੋਟਾ ਬੱਸ, ਸਿਰ ਤੇ ਬਾਲਣ ਦਾ ਢੇਰ ਚੁੱਕੀ ਆ ਰਹੇ ਸਨ । ਗਸ਼ਤ ਕਰਦੇ ਨਵਾਬ ਦੇ ਸਿਪਾਹੀਆਂ ਦੀ ਨਜ਼ਰੀ ਪਏ । ਸਿਪਾਹੀਆਂ ਨੂੰ ਵੇਖਕੇ, ਅਨਡਿੱਠੇ ਕਰਕੇ ਤੁਰੇ ਜਾਂਦਿਆਂ ਨੂੰ ਰੋਕ ਕੇ ਬੰਦੂਕ ਉਹਨਾਂ ਦੀ ਛਾਤੀ ਤੇ ਟਿਕਾਕੇ ਪੁਛਿਆ, "ਕੌਣ ਓ ? ਕਿੱਥੋਂ ਆਏ ਓ, ਕਿੱਥੇ ਜਾ ਰਹੇ ਓ ?" ਉਹਨਾਂ ਸਿਪਾਹੀਆਂ, ਉਹਨਾਂ ਦੇ ਹੱਥ ਵਿਚਲੀਆਂ ਬੰਦੂਕਾਂ ਨੂੰ ਵੇਖਕੇ, ਡਰਕੇ ਦੋਵੇਂ ਡਰ ਭਰੀ ਅਵਾਜ਼ ਵਿੱਚ ਬੋਲੇ, "ਸਾਨੂੰ ਮਾਫ਼ ਕਰ ਦਿਓ ਸਾਹਿਬ, ਅਸੀਂ ਗਰੀਬ ਬੰਦੇ, ਘਰ ਚੁਲ੍ਹਾ ਬਾਲਣ ਲਈ ਕੁਝ ਨਹੀਂ ਸੀ, ਲਕੜਾਂ ਲੈਣ ਗਏ । ਜੰਗਲ ਵਿੱਚ ਸੁਕੀਆਂ ਲਕੜਾਂ ਲਭਦਿਆਂ ਚਿਰ ਲੱਗ ਗਿਆ । ਇਸ ਲਈ ਹਨੇਰਾ ਹੋ ਗਿਆ । ਜੋ ਲਭਿਆ ਉਹੀ ਲੈ ਕੇ ਘਰ ਜਾ ਰਹੇ ਹਾਂ ।"

"ਤੁਹਾਡਾ ਪਿੰਡ ਕਿਹੜਾ ਏ ?"

"ਪਿੰਡ ਕਿਥੋਂ ਆਇਆ ਸਾਹਿਬ, ਤੁਹਾਡੇ ਦਰਬਾਰ ਵਿੱਚ ਹੀ—ਇਥੇ ਹੀ ਦਸ ਘਰ ਹੁਲੀ ਗੋਦੀ ਵਿੱਚ ਝੌਂਪੜੀਆਂ ਬਣਾ ਕੇ, ਸਕਰਕੰਦੀ ਭੁੰਨ ਭੁੰਨ ਕੇ ਢਿੱਡ ਭਰਦੇ ਪਏ ਆਂ । ਆਸੇ ਪਾਸੇ ਬਾਲਣ ਦੀ ਬੜੀ ਕਮੀ ਏ. ਇਹ ਚੰਦਰੇ ਨਾਇਕ ਨੇ ਨਵਾਬ ਨਾਲ ਐਵੇਂ ਦੁਸਮਨੀ ਮੁੱਲ ਲੈ ਲਈ ਏ ।" ਇਕ ਬੋਲਿਆ ।

ਅਸੀਂ ਤਾਂ ਇਥੇ ਘੁੰਮਦੇ ਰਹਿੰਦੇ ਹਾਂ, ਸਾਨੂੰ ਤਾਂ ਤੁਹਾਡੀ ਝੌਂਪੜੀ ਕਿਤੇ ਨਹੀਂ ਦਿੱਸੀ ।"

ਇਸ ਤਰ੍ਹਾਂ ਲੋਕਾਂ ਦੇ ਨਜ਼ਰੀਂ ਪੈ ਜਾਵੇ ਤਾਂ ਕਿਤੇ ਬਚਨੀ ਏ, ਗੁਫ਼ਾ ਵਿੱਚ, ਪੱਥਰਾਂ ਦੇ ਪਿੱਛੇ ਏ । ਛੁਪ ਕੇ ਜਾਨ ਬਚਾਕੇ ਕਿਤੇ ਦਿਨ ਕੱਟ ਰਹੇ ਹਾਂ—"

"ਸ਼ਾਮ ਤੋਂ ਬਾਦ ਕਿਸੇ ਨੂੰ ਬਾਹਰ ਨਿਕਲਣ ਦਾ ਹੁਕਮ ਨਹੀਂ ਤੁਹਾਨੂੰ ਪਤਾ ਨਹੀਂ—ਆਪਣੇ ਸਿਰ ਦੀ ਗਠੜੀ ਥੱਲੇ ਲਾਹ—ਇਸ ਨੂੰ ਖੋਹਲ—ਇਸ ਵਿੱਚ ਲੱਕੜਾਂ ਹੀ ਨੇ ਕਿ ਕੁੱਝ ਹੋਰ ਵੀ ਏ, ਦਿਖਾ । "ਵੇਖੋ ਸਾਹਿਬ, ਲੱਕੜਾਂ ਤੋਂ ਸਿਵਾ ਹੋਰ ਕੀ ਸੋਨਾਂ ਲਭਨੈਂ, ਇਸ ਲੜਾਈ ਵਿੱਚ, ਬੰਜਰ ਹੋਈ ਭੂਮੀ ਵਿਚੋਂ ।" ਕਹਿ ਕੇ ਦੋਨਾਂ ਨੇ ਆਪਣੇ ਸਿਰਾਂ ਤੋਂ ਲਕੜੀ ਦੇ ਗੱਠੇ ਲਾਹ ਕੇ ਖੋਹਲਕੇ ਵਿਖਾਏ—ਇਕ ਸੈਨਿਕ ਨੇ ਹੱਥ ਵਿਚਲੀ ਬੰਦੂਕ ਨਾਲ ਲਕੜੀਆਂ ਨੂੰ ਹਟਾ ਹਟਾਕੇ ਵੇਖਿਆ । ਸੁਕੀਆਂ ਹੋਈਆਂ ਲਕੜਾਂ ਤੋਂ ਸਿਵਾ ਹੋਰ ਕੁੱਝ ਨਾਂ ਦਿਸਿਆ । ਇਕ ਸੈਨਿਕ ਇਹ ਦੇਖ ਰਿਹਾ ਸੀ ਤਾਂ ਦੂਜਾ ਬੋਲਿਆ—ਆਪਣਾ ਲੰਗੋਟਾ, ਕੰਬਲ ਵੀ ਲਾਹੋ, ਉਸ ਵਿੱਚ ਕੀ ਏ ਵੇਖੀਏ ।' ਦੋਹਾਂ ਨੇ ਆਪਣੇ ਮੋਢਿਆਂ ਤੇ ਪਏ ਕੰਬਲ ਲਾਹ ਕੇ ਦਿਖਾਏ । ਉਹਨਾਂ

ਨੂੰ ਕੁੱਝ ਵੀ ਨਾਂ ਦਿਸਿਆ । ਉਸ ਤੋਂ ਬਾਦ ਦੂਜਾ ਸਿਪਾਹੀ ਕਹਿਣ ਲੱਗਾ, "ਤੇਰੇ ਲੰਗੋਟੇ ਵਿੱਚ ਕੀ ਏ, ਸਾਡੇ ਵੱਲ ਪਿੱਠ ਕਰਕੇ ਆਪਣਾ ਲੰਗੋਟਾ ਖੋਹਲ ।" ਇਹ ਸੁਣਕੇ ਲੰਗੋਟੇ ਖੋਹਲਣ ਲਈ ਦੋਹਾਂ ਨੇ ਅੱਗੇ ਪਿੱਛੇ ਵੇਖਿਆ । ਉਹਨਾਂ ਨੂੰ ਵੇਖਕੇ, ਇਕ ਸੈਨਿਕ ਬੋਲਿਆ—ਛੱਡ ਯਾਰ ਇਹਨਾਂ ਦੀਆਂ ਛੂੰਈਆਂ ਕਾਹਦੇ ਲਈ ਵੇਖਣੀਆਂ ਨੇ । ਬਥੇਰੀ ਤਲਾਸ਼ੀ ਹੋ ਗਈ । ਐਵੇਂ ਬੋਅ ਸੁੰਘਣੀ ਏ ? ਪਤਾ ਨਹੀਂ ਕਿੰਨੇ ਦਿਨ ਹੋ ਗਏ ਨੇਂ ਇਹਨਾਂ ਨੂੰ ਆਪਣੀਆਂ ਪਿੱਠਾਂ ਧੋਤਿਆਂ । ਇਥੋਂ ਤਾਂਈ ਬੋਅ ਆਉਣ ਡਹੀ ਏ ।" ਦੂਜਾ ਉਸਦੀ ਗੱਲ ਸੁਣਕੇ ਕਹਿਣ ਲੱਗਾ, "ਇਹ ਨਮਕ ਹਰਾਮ ਨੇ, ਲੰਗੋਟੇ ਵਿੱਚ ਪਤਾ ਨਹੀਂ ਕੀ ਲੁਕਾਕੇ ਲਈ ਜਾਂਦੇ ਹੋਣ । ਗੰਦਾ ਕੰਮ ਸਮਝਕੇ ਛੱਡ ਦਿਤਾ, ਕਲ ਨੂੰ ਕੋਈ ਉੱਚੀ ਨੀਵੀਂ ਹੋ ਗਈ ਤਾਂ ਗੱਲ ਸਾਡੇ ਸਿਰਾਂ ਤੇ ਆਏਗੀ । ਅਜਿਹਾ ਨਾਂ ਹੋਵੇ, ਖੋਹਲੋ ਲੰਗੋਟੇ, ਜ਼ੋਰ ਦੇ ਕੇ ਕਿਹਾ ਤੇ ਆਪ ਇਕ ਲਕੜੀ ਫੜਕੇ ਇਕ ਦੀ ਲੰਗੋਟੀ ਖੋਹਲੀ । ਲੰਗੋਟੇ ਦੇ ਕਪੜੇ ਨੂੰ ਲੱਕ ਦੁਆਲੇ ਬੱਝੇ ਧਾਗੇ ਨਾਲ ਗੰਢ ਮਾਰੀ ਹੋਣ ਕਰਕੇ, ਸਿਰਫ ਇਕ ਪਾਸਿਓਂ ਖੁਲ੍ਹਕੇ ਥੱਲੇ ਹੋਇਆ, ਉਸ ਵਿੱਚ ਇਕ ਕਾਗਜ਼ ਦਾ ਗੋਲਾ ਜਿਹਾ ਸੀ, ਉਸਨੂੰ ਦੇਖਦਿਆਂ ਦੂਜੇ ਨੇ ਉਥੋਂ ਭੱਜਣ ਦੀ ਕੋਸ਼ਿਸ਼ ਕੀਤੀ—ਸਿਪਾਹੀ ਨੇ ਉਸ ਵੱਲ ਭੱਜਕੇ ਉਸਨੂੰ ਪੈਰਾਂ ਨਾਲ ਮਾਰਕੇ ਥੱਲੇ ਸੁਟਿਆ ।

"ਹਰਾਮਖੋਰ—ਮੈਨੂੰ ਧੋਖਾ ਦਿੰਦੈ—ਤੇਰੇ ਵਰਗੇ ਬੜੇ ਦੇਖੇ ਨੇ ।" ਕਹਿ ਕੇ ਉਸ ਦੀ ਛਾਤੀ ਤੇ ਪੈਰ ਰਖਿਆ, ਲਕੜੀਆਂ ਨੂੰ ਬੱਝੀ ਰੱਸੀ ਖੋਹਲਕੇ, ਉਸ ਦੇ ਹੱਥ ਪੈਰ ਬੰਨ ਦਿੱਤੇ । ਦੂਜੇ ਨੰਗੇ ਹੋ ਕੇ ਖਲੋਤੇ ਬੰਦੇ ਦੇ ਮੂੰਹ ਤੇ ਚਪੇੜ ਮਾਰ ਕੇ, "ਲੰਗੋਟੇ ਵਿੱਚ ਕਾਗ਼ਜ਼ ਰੱਖ ਕੇ ਝੂਠ ਬੋਲਦੈ—ਮਾਦਰਚੋਦ, ਅੱਜ ਤੇਰੇ ਪਿਉ ਦਾਦੇ ਦੀ ਲੰਗੋਟੀ ਵਿੱਚ ਤੇਰਾ ਪੜਦਾਦਾ ਦਿਖਾਉਂਣਾ ।" ਗਾਹਲਾਂ ਕੱਢਦਿਆ, ਕਾਗਜ ਦਾ ਥੱਲੇ ਡਿੱਗਾ ਟੁਕੜਾ ਚੁੱਕਕੇ ਜੇਬ ਵਿੱਚ ਪਾਇਆ ਤੇ ਉਸਦੇ ਹੱਥ ਪੈਰ ਵੀ ਬੰਨ ਦਿੱਤੇ । ਪੱਥਰਾਂ ਤੇ ਕੰਡਿਆਂ ਭਰੇ ਰਾਹ ਤੋਂ ਬਾਲਣ ਦੀ ਪੰਡ ਵਾਂਗ ਉਹਨਾ ਨੂੰ ਧਰੀਕ ਕੇ ਨੇੜੇ ਹੀ ਟੁਕੜੀ ਦੇ ਸਰਦਾਰ ਦੇ ਡੇਰੇ ਵਿੱਚ ਲੈ ਗਏ । ਉਹਨਾਂ ਦੋਹਾਂ ਨੂੰ ਤੇ ਕਾਗਜ਼ ਨੂੰ ਸਰਦਾਰ ਦੇ ਹਵਾਲੇ ਕੀਤਾ । ਸਰਦਾਰ ਨੇ ਦੋਹਾਂ ਨੂੰ ਖੰਭੇ ਨਾਲ ਬੰਨ ਦੇਣ ਲਈ ਕਿਹਾ ਤੇ ਬੜੇ ਧਿਆਨ ਨਾਲ ਕਾਗਜ਼ ਖੋਹਲਕੇ ਵੇਖਣ ਲੱਗਾ । ਅਨਪੜ੍ਹ ਨੂੰ ਕਾਗਜ਼ ਤੇ ਕੀ ਲਿਖਿਆ ਸੀ, ਇਹ ਤਾਂ ਸਮਝ ਆ ਗਈ ਕਿ ਇਹ ਕੋਈ ਮਹਤੱਵਪੂਰਣ ਕਾਗਜ਼ ਸੀ । ਇਕ ਘੋੜਸਵਾਰ ਨੂੰ ਬੁਲਾਕੇ ਕਹਿਣ ਲੱਗਾ, ਇਹ ਕਾਗ਼ਜ਼ ਤੁਰੰਤ ਪੂਰਣੀਆਂ ਜੀ ਨੂੰ ਦੇ ਕ੍ਰੇ ਆ—ਇਹ ਕਿਵੇਂ ਮਿਲਿਐ, ਦਸਕੇ, ਅੱਗੋਂ ਕੀ ਕਰਨੈਂ ਦਾ ਹੁਕਮ ਲੈ ਕੇ ਆਈ । ਤੇਰੇ ਆਉਣ ਤਾਂਈ ਇਹਨਾਂ ਦੀ ਠੰਡ ਦੂਰ ਕਰ ਦੇਨੈਂ ਆਂ । ਕਿਥੋਂ ਆਏ ਨੇ ਇਹ ਵੀ ਪਤਾ ਕਰ ਲੈਨੇ ਆਂ ।" ਹੁਕਮ ਦੇ ਕੇ ਉਸਨੂੰ ਭੇਜ ਦਿੱਤਾ ।

ਜੋੜਘੱਟ ਦੇ ਚੋਰ ਪਹਿਰੇਦਾਰ ਦੇ ਸਵਾਰ ਦਾ ਲਿਆਕੇ ਦਿੱਤਾ ਕਾਗਜ਼ ਲੈ ਕੇ, ਉਸ ਦੇ ਮਿਲਣ ਦਾ ਵੇਰਵਾ ਜਾਣਕੇ ਕਿਹਾ, "ਅਗਲਾ ਹੁਕਮ ਮਿਲਣ ਤਾਂਈ

ਉਹਨਾਂ ਦੋਹਾਂ ਨੂੰ ਛੱਡਣਾ ਨਹੀਂ । ਉਹਨਾਂ ਨੂੰ ਅਨਿਵਾਹ ਮਾਰ ਕੇ ਉਹਨਾਂ ਦੀ ਜਾਨ ਨਹੀਂ ਲੈਣੀ । ਇਹ ਕਾਗਜ਼ ਵੇਖ ਕੇ, ਉਹਨਾਂ ਨਾਲ ਮੈਂ ਆਪ ਗੱਲ ਕਰਕੇ ਸਾਰਾ ਪਤਾ ਕਰਾਂਗਾ ।" ਉਸ ਸਵਾਰ ਨੂੰ ਭੇਜ ਕੇ ਪੂਰਣੀਏ ਨੇ ਕਾਗਜ਼ ਖੋਹਲਕੇ ਵੇਖਿਆ । ਕਾਗਜ਼ ਤੇ ਲੱਗੀ ਮੁਹਰ ਵੇਖਦਿਆਂ ਹੀ ਸਮਝ ਆ ਗਈ ਕਿ ਉਹ ਪੇਸ਼ਵਿਆਂ ਦੇ ਦਰਬਾਰ ਵਿੱਚ ਆਇਆ ਸੀ । ਬੜੀ ਉਤਸੁਕਤਾ ਨਾਲ ਕਾਗਜ਼ ਪੜ੍ਹਿਆ, ਖੁਦ ਨਾਨਾ ਫੜਨਵੀਸ ਦਾ ਲਿਖਿਆ ਸੀ—ਦੁਰਗ ਦੇ ਨਾਇਕ ਵੱਲ ।

'ਤੁਹਾਡੇ ਵੱਲੋਂ ਸਹਾਇਤਾ ਦੇ ਪੱਤਰ ਸਾਨੂੰ ਸਾਰੇ ਮਿਲ ਗਏ ਹਨ । ਉਥੋਂ ਦੇ ਸਾਰੇ ਹਾਲਾਤ ਦਾ ਪਤਾ ਲੱਗ ਗਿਆ ਹੈ । ਤੁਹਾਡੇ ਕੋਲੋਂ ਹੋ ਕੇ ਆਏ ਸਾਰਵਭੌਮ ਰਾਏ ਨੇ ਖ਼ੁਦ ਸਾਰੀ ਗੱਲ ਦੱਸੀ । ਇਥੋਂ ਦੇ ਹਾਲਾਤ ਕਰਕੇ ਤੁਹਾਨੂੰ ਸਹਾਇਤਾ ਭੇਜਣ ਵਿੱਚ ਦੇਰੀ ਹੋ ਗਈ । ਉਸ ਲਈ ਖਿਮਾ ਮੰਗਦਾ ਹਾ । ਹੁਣ ਤੁਹਾਡੀ ਸਹਾਇਤਾ ਲਈ ਗੁਪਾਲ ਹਰੀ ਤੇ ਨਾਨਾ ਜੀ ਪਾਰਢਾਕੀ. ਇਹਨਾਂ ਸਰਦਾਰਾਂ ਨਾਲ ਤੀਹ ਹਜ਼ਾਰ ਘੋੜ ਸਵਾਰ ਸੈਨਾ. ਨਾਲ ਲੋੜੀਂਦੀਆ ਤੋਪਾਂ ਤੇ ਬਾਕੀ ਸਮਾਨ ਭੇਜ ਰਹੇ ਹਾਂ । ਸੈਨਾਂ ਉਥੇ ਪੁੱਜਣ ਤਾਂਈ ਲੜਾਈ ਜਾਰੀ ਰੱਖੇ । ਉਸ ਤੋਂ ਬਾਦ ਤੁਸੀਂ ਤੇ ਉਹ ਰਲਕੇ ਹੈਦਰਅਲੀ ਨੂੰ ਫੜਕੇ ਪੂਨੇ ਵਲ ਰਵਾਨਾ ਹੋ ਜਾਣਾ ।'

ਇਹ ਚਿੱਠੀ ਪੜਦਿਆ ਹੀ ਬਾਹਰ ਫੈਲਿਆ ਹਨੇਰਾ ਕੱਠਾ ਹੋ ਕੇ ਸਾਰਾ ਪੂਰਣੀਏ ਦੇ ਮਨ ਵਿੱਚ ਭਰ ਗਿਆ । ਹੁਣ ਕੀ ਕੀਤਾ ਜਾਏ. ਸੋਚਦਾ ਬਹਿ ਗਿਆ । ਮਰਾਠਿਆਂ ਦੇ ਜਸੂਸ ਦਾ ਕਾਗਜ਼ ਜੇ ਸਾਡੇ ਹੱਥ ਆਉਣ ਦੀ ਥਾਂ, ਮਦਕਰੀਨਾਇਕ ਦੇ ਹੱਥ ਪਹੁੰਚ ਜਾਂਦਾ । ਭਵਿੱਖ ਬਾਰੇ ਸੋਚਦਿਆ ਹੀ ਪੂਰਣੀਏ ਦਾ ਮਨ ਘਬਰਾ ਜਾਂਦਾ । 'ਹੁਣ ਅੱਗੋਂ ਕੀ ਕੀਤਾ ਜਾਏ ?' ਦਿਲ ਵਿੱਚ ਡਰ ਤੇ ਚਿੰਤਾ ਦੇ ਹਨੇਰੇ ਦਾ ਭਾਰ ਚੁੱਕਕੇ, ਸੋਚਦਾ ਬੈਠਾ ਰਿਹਾ ਪੂਰਣੀਆ ।

0

ਦੁਰਗ ਦੇ ਅਕਾਸ ਵਿੱਚ ਹਨੇਰਾ ਛਾ ਗਿਆ. ਤਾਰੇ ਟਿਮੱਕਣ ਲੱਗ ਪਏ । ਕਿਲ੍ਹੇ ਦੇ ਥੱਲੇ ਮੈਦਾਨ ਵਿੱਚ ਬਣਾਏ ਸੈਨਾਂ ਦੇ ਡੇਰੇ ਵਿੱਚ ਜ਼ਖਮੀ ਸੈਨਿਕਾਂ ਦੇ ਡੇਰੇ ਵਿੱਚ, ਘਰਾਂ ਵਿੱਚ, ਮਹਿਲ ਵਿੱਚ. ਡੰਗਰਾਂ ਦੇ ਕੋਠਿਆਂ ਵਿੱਚ—ਹਜ਼ਾਰਾਂ ਨਿੰਮੇ ਨਿੰਮੇ ਬੱਲ ਰਹੇ ਦੀਵਿਆਂ ਦੀ ਪਤਲੀ ਪੀਲੀ ਰੋਸ਼ਨੀ ਵਿੱਚ. ਇੰਜ ਲਗਦਾ ਸੀ ਜਿਵੇਂ ਜੁਗਨੂੰ ਆ ਕੇ ਦੁਰਗ ਤੇ ਬਹਿ ਗਏ ਸਨ । ਸ਼ਮਸ਼ਾਨ ਵਿੱਚ ਦਸ ਬਾਰਾਂ ਚਿਤਾਵਾਂ ਅਕਾਸ਼ ਵੱਲ ਜੀਭਾਂ ਫੈਲਾਈ ਬਲ ਰਹੀਆਂ ਸਨ ।

ਦੂਰ ਬੜੀ ਦੂਰ—ਜਿਥੋਂ ਤਾਂਈ ਨਜ਼ਰ ਜਾਂਦੀ ਸੀ ਦੂਰ ਤਾਂਈ ਫੈਲੀ ਹੈਦਰਅਲੀ ਦੀ ਸੈਨਾਂ ਦੇ ਡੇਰਿਆਂ ਵਿੱਚ ਬੱਲ ਰਹੀ ਅੱਗ, ਉਹਨਾਂ ਨੂੰ ਵੇਖਦਾ, ਹਿੰਡਥੇਸਵਰ ਬਤੇਰੀ

ਤੇ ਬੈਠੇ ਮਦਕਰੀਨਾਇਕ ਦੇ ਹਿਰਦੇ ਵਿੱਚ ਸਿਰਫ਼ ਘੁੱਪ ਹਨੇਰਾ ਛਾਇਆ ਹੋਇਆ ਸੀ। ਬਾਹਰ ਬਲਦੇ ਹਜ਼ਾਰਾਂ ਦੀਵਿਆਂ ਦੀਆਂ ਬੱਤੀਆਂ ਦੀਆਂ ਲਾਟਾਂ ਵਿਚੋਂ ਇਕ ਵੀ ਉਸ ਦੇ ਹਿਰਦੇ ਵਿੱਚ ਬੁੱਝ ਗਏ ਆਸ਼ਾ ਦੇ ਦੀਪ ਨੂੰ ਨਹੀਂ ਸੀ ਜਗਾ ਸਕੀ।

ਇਧਰ ਉਧਰ ਫਿਰਦੀਆਂ ਮਸ਼ਾਲਾਂ ਮਦਕਰੀਨਾਇਕ ਦੇ ਹਿਰਦੇ ਵਿੱਚ ਛਾਏ ਹਨੇਰੇ ਨੂੰ ਜਿਵੇਂ ਵੰਗਾਰ ਰਹੀਆਂ ਸਨ। ਹਨੇਰੇ ਨੂੰ, ਮੂੰਹ ਖੋਹਲਕੇ ਆਪਣੀਆਂ ਤਿਖੀਆਂ ਬੱਤੀਆਂ ਨਾਲ ਮੂੰਹ ਚਿੜਾ ਰਹੀਆਂ ਸਨ। ਸ਼ਤਰੂ ਦੇ ਪਾਸੇ ਰੋਸ਼ਨੀ ਝਿਲਮਿਲ ਕਰ ਰਹੀ ਸੀ।

ਕਿੰਨਾ ਚਿਰ ਇਵੇਂ ਬੈਠੇ ਰਹਿਣ ਤੋਂ ਬਾਦ, ਪਰਸੂਰਾਮਨਾਇਕ ਹਿੰਮਤ ਕਰਕੇ ਬੋਲਿਆ—ਇਹ ਛੋਟੀ ਜਿਹੀ ਗੱਲ ਲੈ ਕੇ, ਕਿੰਨਾ ਚਿਰ ਸੋਚਦਾ ਰਹੇਗਾ, ਭਰਾ। ਭੁਲਾ ਦੇਹ ਇਸ ਗੱਲ ਨੂੰ, ਬੜੀ ਦੇਰ ਹੋ ਗਈ ਏ।" ਹੌਲੀ ਜਿਹੀ ਉਸ ਕਿਹਾ—

"ਛੋਟੀ ਗੱਲ ਏ—ਇਹ ਛੋਟੀ ਗੱਲ ਏ—ਤੂੰ ਮੇਰੇ ਵਾਂਗ ਸੋਚਕੇ ਦੱਸ ਪਰਸੂਰਾਮਨਾਇਕ—ਉਸ ਮਾਂ ਦੀ ਕਹੀ ਗੱਲ ਛੋਟੀ ਏ ? ਯਾਦ ਕਰ ਉਸ ਗੱਲ ਵਿਚਲੀ ਪੀੜ ਨੂੰ—ਯਾਦ ਏ ਕਿ ਮਮੂਲੀ ਗੱਲ ਸਮਝਕੇ ਭੁੱਲ ਗਿਐ ? ਮੈਂ ਨਹੀਂ ਭੁੱਲ ਸਕਦਾ—ਉਸ ਗੱਲ ਨੂੰ।

ਆਂਦਰਾਂ ਨੂੰ ਬਾਹਰ ਕੱਢਕੇ, ਖਿੱਚ ਖਿੱਚਕੇ, ਅੱਡ ਅੱਡ ਕਰਦਿਆਂ ਮਦਕਰੀਨਾਇਕ ਨੇ ਕਿਹਾ—"ਉਹ ਗੱਲ"—ਉਸ ਨੂੰ ਪਰਸੂਰਾਮਨਾਇਕ ਵੀ ਨਹੀਂ ਸੀ ਭੁਲਾ ਸਕਿਆ।

ਉਸ ਦਿਨ ਸ਼ਾਮੀਂ—ਹਨੇਰਾ ਪੈਣ ਤੋਂ ਬਾਦ, ਮਦਕਰੀਨਾਇਕ ਆਪਣੇ ਭਰਾ ਨਾਲ ਸਾਧਾਰਣ ਜਨਤਾ ਦੀ ਹਾਲਤ ਜਾਨਣ ਲਈ ਸਾਧਾਰਣ ਕਪੜੇ ਪਾ ਕੇ, ਘਰਾਂ ਦੇ ਨਾਲ ਜੁੜੇ ਹੋਏ ਘਰਾਂ ਵਾਲੀ ਬੁਰਜੱਨ ਹੱਟੀ ਦੀ ਇਕ ਗਲੀ ਵਿਚੋਂ ਜਾ ਰਿਹਾ ਸੀ, ਇਕ ਘਰ ਦੇ ਅਗੋਂ ਲੰਘਦਿਆਂ ਉਸ ਘਰ ਦੇ ਅੰਦਰੋਂ ਗੁੱਸੇ ਵਿੱਚ ਭਰੀ ਇਸਤਰੀ ਦੀ ਅਵਾਜ਼ ਸੁਣੀ, "ਮੈਨੂੰ ਕਿਉਂ ਮਾਰਨੈਂ, ਹੰਕਾਰੀਆ। ਮੈਂ ਕੀ ਜਾਣਕੇ ਤੇਰੇ ਲਈ ਉੱਲੀ ਵਾਲੀ ਰਾਗੀ ਦੀ ਅਮਲੀ ਬਣਾਈ ਏ, ਤੇਰੇ ਰਾਜੇ ਨੇ ਜੋ ਦਿਤਾ, ਉਸੇ ਨੂੰ ਪਕਾ ਕੇ ਤੇਰੇ ਅੱਗੇ ਰੱਖ ਦਿੱਤਾ। ਆਪ ਵਧੀਆ ਚਾਵਲ, ਮੱਖਣ ਘਿਉ ਖਾਣ ਵਾਲਾ ਤੇ ਸਾਨੂੰ ਉੱਲੀ ਵਾਲਾ ਅਨਾਜ ਦੇਣ ਵਾਲੇ ਆਪਣੇ ਮਹਾਨ ਰਾਜੇ ਨੂੰ ਜਾ ਕੇ ਪੁੱਛ—ਸਾਨੂੰ ਕਿਉਂ ਇਹੋ ਜਿਹੀ ਰਾਗੀ ਦਿੱਤੀ ਏ, ਬੱਚਿਆਂ ਨੂੰ ਸ਼ਕਰਕੰਦੀ ਉਬਾਲ ਕੇ ਦਿੱਤੀ ਤੇ ਆਪ ਮੈਂ ਠੰਡੀ ਪਿੱਛ ਜਿਹੀ ਪੀਤੀ—ਲੜਾਈ ਲਾਈ ਜਾਣ ਵਾਲਾ ਵੱਡਾ ਬਹਾਦਰ—ਮੇਰੇ ਤੇ ਹੀ ਹੱਥ ਚੁੱਕੀ ਜਾਂਦੈ, ਡੰਗਰਾਂ ਦੇ ਖਾਣ ਵਾਲੇ ਮੁੱਦੇ ਤੈਨੂੰ ਦਿੱਤੇ, ਮੈਨੂੰ ਕਹਿਣੈਂ, ਤੇਰੇ ਰਾਜੇ ਦੇ ਮਹਿਲ ਵਿੱਚ ਤਾਂ ਇਹ ਕੁੱਤੇ ਬਿੱਲੀਆਂ ਵੀ ਨਹੀਂ ਖਾਂਦੇ ਹੋਣੇ। ਛੇ ਮਹੀਨੇ ਹੋ ਗਏ ਚਾਵਲ, ਮੱਕੀ ਵੇਖਿਆ। 'ਸਾਡਾ ਰਾਜਾ ਆਹ, ਸਾਡਾ ਰਾਜਾ ਔਹ ਕਹਿਣੈਂ, ਇੰਦਰ-ਚੰਦਰ ਵਰਗ ਕਹਿਣੈਂ' ਜਾਹ ਜਾ ਕੇ ਪੁੱਛ ਯੁੱਧ ਕਰਨ ਵਾਲਿਆਂ ਨੂੰ ਇਹ ਗੰਦ ਖਾਣ ਲਈ ਦੇ ਰਿਹੈ, ਹਿੰਮਤ ਹੈ ਤਾਂ ਜਾ ਕੇ ਪੁੱਛ, ਇਹ ਖਾ ਕੇ

ਲੜਨ ਦੀ ਤਾਕਤ ਕਿਵੇਂ ਰਹੇਗੀ—ਖਾਣ ਲਈ ਰਾਜਾ ਨਹੀਂ ਦਿੰਦਾ, ਤੇ ਗੁੱਸਾ ਮੇਰੇ ਤੇ ਕੱਢੀ ਜਾਂਦੈ ।"

ਚਾਬਕ ਨਾਲ ਮਾਰਣ ਵਾਂਗ ਉਹ ਬੋਲੀ— ਉਸਦੇ ਜੁਆਬ ਵਿੱਚ ਆਦਮੀ ਕਹਿ ਰਿਹਾ ਸੀ—"ਮੈਨੂੰ ਖਾਣ ਲਈ ਜੋ ਮਰਜ਼ੀ ਦੇ ਦੇਹ—ਮੇਰੇ ਰਾਜੇ ਨੂੰ ਬੁਰਾ ਭਲਾ ਨਾਂ ਕਹਿ । ਮਹਿਲ ਵਿੱਚ ਉਹ ਕੀ ਖਾਂਦਾ ਏ, ਤੂੰ ਵੇਖਿਐ ? ਸਾਡਾ ਮਾਲਕ—ਉਹ ਕਿੰਨੇ ਦੁਖ ਤਕਲੀਫ਼ਾਂ ਸਹਿ ਰਿਹੈ—ਇਸ ਨਵਾਬ ਦੇ ਹਮਲੇ ਕਰਕੇ—ਅਜਿਹੇ ਰਾਜੇ ਨੂੰ ਬੁਰਾ ਭਲਾ ਕਹਿ ਕੇ ਨਰਕ ਦੀ ਭਾਗੀ ਨਾਂ ਬਣ । ਮੈਨੂੰ ਹਜ਼ਾਰਾਂ ਗਾਹਲਾਂ ਕੱਢ ਲੈ, ਪਰ ਉਸ ਨੂੰ ਕੁੱਝ ਨਾ ਆਖ ।" ਉਹ ਬੋਲਿਆ ।

ਇਹ ਸੁਣਕੇ ਉਸਦੀ ਪਤਨੀ ਬੋਲੀ—

"ਆਖਾਂ ਕਿਉਂ ਨਾਂ ? ਗੱਲ ਕਿਉਂ ਸ਼ੁਰੂ ਕੀਤੀ—ਸਾਰੇ ਸ਼ਹਿਰ ਨੂੰ ਦਸਾਂਗੀ—ਜਾਹ ਆਪਣੇ ਰਾਜੇ ਨੂੰ ਕਹਿ, ਬੀਮਾਰ ਪਏ ਬੱਚੇ ਲਈ ਇਕ ਮੁੱਠ ਚੰਗੇ ਚਾਵਲ ਦੇਵੇ" ਉਸਦੀ ਪਤਨੀ ਬੋਲੀ । ਸਭ ਕੁੱਝ ਸੁਣ ਕੇ ਮਦਕਰੀਨਾਇਕ ਸਿਰ ਨੀਂਵਾ ਕਰਕੇ ਉਥੋਂ ਅੱਗੇ ਤੁਰ ਪਿਆ । ਕਿਧਰ ਜਾਵੇ ਉਸਨੂੰ ਕੋਈ ਥਾਂ ਨਹੀਂ ਸੀ ਲੱਭ ਰਹੀ । ਸਭ ਪਾਸੇ ਘੁੰਮਦਿਆਂ ਅਖ਼ੀਰ ਆ ਕੇ ਹਿੰਡੇਸਬਰ ਦੇ ਮੰਦਿਰ ਦੀ ਬਤੇਰੀ ਤੇ ਚੜ੍ਹ ਕੇ ਬਹਿ ਗਿਆ । ਦੁਰਗ ਨੂੰ ਵੇਖਦਾ । ਦੁਰਗ ਦੇ ਘਰਾਂ ਵਿੱਚ ਬਲਦਾ ਇਕ ਇਕ ਦੀਵਾ ਵੀ ਇਹ ਗੱਲ ਉਸਨੂੰ ਚਿੜ੍ਹਾ ਕੇ ਕਹਿ ਰਿਹਾ ਸੀ । ਇਹ ਗੱਲ ਯਾਦ ਕਰਦਿਆਂ ਬੋਲਿਆ ਮਦਕਰੀਨਾਇਕ । "ਮੈਂ ਇਹ ਗੱਲ ਨਹੀਂ ਭੁਲਾ ਸਕਦਾ, ਪਰਸ਼ੂਰਾਮ । ਭੁੱਲ ਗਿਆ ਤਾਂ ਨਾਂ ਮੈਂ ਰਾਜਾ, ਤੇ ਨਾਂ ਮੈਂ ਮਨੁਖ, ਕਿੰਨਾ ਦੁਖੀ ਕਰ ਦਿਤੈ, ਇਸ ਯੁੱਧ ਨੇ ਸਾਡੇ ਲੋਕਾਂ ਨੂੰ ।" ਦੁਖੀ ਹਿਰਦੇ ਵਿੱਚੋਂ ਨਿਕਲਦੀਆਂ ਉਸਦੀਆਂ ਗੱਲਾਂ ਸੁਣ ਕੇ ਪਰਸ਼ੂਰਰਾਮਨਾਇਕ ਅੱਗੋਂ ਕੁੱਝ ਨਾਂ ਬੋਲਿਆ । ਚੁੱਪ ਕਰਕੇ ਬੈਠਾ ਰਿਹਾ ।

ਸਾਰੇ ਇਵੇਂ ਚੁੱਪ ਬੈਠੇ ਰਹੇ, ਹੇਠਲੇ ਕਿਲੇ ਵਿੱਚ ਗਾਉਂਦੇ ਸੈਨਿਕਾਂ ਦਾ ਗੀਤ ਹਵਾ ਵਿੱਚ ਤੈਰਦਾ ਹੌਲੀ ਹੌਲੀ ਉਪਰ ਆ ਰਿਹਾ ਸੀ—

"ਅਜਿਹਾ ਵਿਆਹ ਇਸ ਧਰਤੀ ਨੇ ਨਾਂ ਡਿੱਠਾ, ਤਿੰਨਾਂ ਲੋਕਾਂ ਦਾ ਵਿਆਪਕ ਸ਼ਿਵਾ ਵੇਖ ਹੈਰਾਨ ਹੋ ਗਿਆ । ਸਾਰੇ ਰਾਹ ਗਲੀਆਂ ਸਿੰਗਾਰੀਆਂ, ਫੁੱਲਾਂ ਦੇ ਮੰਡਪ, ਘਰ ਘਰ ਅੱਗੇ ਸੰਦਲ ਦੇ ਤੇਲ ਦੇ ਦੀਵੇ ਬਲਦੇ ਆਰਤੀ ਕਰਦੀਆਂ ਸੁੰਦਰ ਨਾਰੀਆਂ ਦੇ ਨਖਰੇ, ਖੰਭ ਖੋਹਲੀ ਨੱਚਦੇ ਮੋਰ ਜਿਵੇਂ ਰੰਭਾ ਉਰਵਸ਼ੀ ਦੇ ਪਰਿਵਾਰ, ਖਾਣ ਲਈ ਬਾਸਮਤੀ ਚੌਲ, ਪੀਣ ਲਈ ਗਾਹੜਾ ਦੁੱਧ, ਸੌਣ ਲਈ ਪਲੰਘ ।

ਮਦਕਰੀ ਦੇ ਵਿਆਹ ਦੀ ਕੀਰਤੀ ਕਸਤੂਰੀ ਵਾਂਗ ਫੈਲੀ ਸਾਰੇ ਲੋਕ ਵਿੱਚ ।

ਚੰਬੇਲੀ ਦੇ ਫੁਲਾਂ ਵਰਗਾ ਦੁੱਧ, ਸ਼ਹਿਦ ਵਰਗੇ ਮਿਠੇ ਕਜਾਯ
ਸੋਨੇ ਦੇ ਥਾਲਾਂ ਵਿਚ ਭੋਜਨ ਪਰੋਸਦਿਆਂ ਨਾਰੀਆਂ
ਹੱਥ ਧੋਣ ਲਈ ਸੁਗੰਧਿਤ ਪਾਣੀ, ਪੂੰਝਣ ਲਈ ਰੇਸ਼ਮ ਦਾ ਕੱਪੜਾ ।"

ਸੈਨਿਕ ਹੌਲੀ ਹੌਲੀ ਡੰਡਕੜੇ ਖੇਡਦੇ ਉਤਸ਼ਾਹ ਭਰੀ ਅਵਾਜ਼ ਵਿੱਚ ਉੱਚੀ ਉੱਚੀ ਗਾ ਰਹੇ ਸਨ । ਕਿਸੇ ਨੇ ਮਦਕਰੀ ਨਾਇਕ ਦੇ ਵਿਆਹ ਵੇਲੇ ਇਹ ਗੀਤ ਜੋੜਿਆ ਸੀ ।

ਗਾਉਣ ਵਾਲਿਆਂ ਲਈ ਦੁੱਧ ਤੇ ਸ਼ਹਿਦ ਵਰਗਾ ਗੀਤ, ਸੁਨਣ ਵਾਲੇ ਦੇ ਕੰਨਾਂ ਵਿੱਚ ਜ਼ਹਿਰ ਬਣ ਗਿਆ, ਮਦਕਰੀਨਾਇਕ ਦੇ ਜਿਵੇਂ ਚਾਰੋ ਕਪੜਿਆਂ ਨੂੰ ਅੱਗ ਲੱਗ ਗਈ ਹੋਵੇ । ਉਹ ਉਠਕੇ ਝੱਟ ਪਟ ਆਪਣੇ ਮਹਿਲ ਵੱਲ ਤੁਰ ਪਿਆ । ਆਪਣੇ ਪਿੱਛੇ ਤੁਰੇ ਆਉਂਦੇ ਗੀਤ ਦੀ ਅਵਾਜ਼ ਤੋਂ ਬਚਣ ਲਈ, ਜਿਵੇਂ ਭੱਜੀ ਗਿਆ, ਆਪਣੇ ਪਿੱਛੇ ਕਾਹਲੀ ਕਾਹਲੀ ਤੁਰੇ ਆਉਂਦੇ ਭਰਾ ਤੇ ਅੰਗਰਖ਼ਿਅਕਾਂ ਦੀ ਉਸਨੂੰ ਕੋਈ ਪ੍ਰਵਾਹ ਹੀ ਨਹੀਂ ਸੀ ।

ਪਿੱਛੇ ਆਉਂਦੇ ਭਰਾ ਨੂੰ ਨਾਂ ਆ, ਨਾਂ ਜਾਹ ਆਖੇ ਬਿਨਾਂ ਜਿਵੇਂ ਕੋਈ ਪਿੱਛੇ ਲੱਗਾ ਹੋਵੇ, ਪਿੱਠ ਤੇ ਪਹਾੜ ਚੁੱਕਿਆ ਹੋਵੇ । ਮੂੰਹ ਤੇ ਪੀੜਾ ਤੇ ਦੁਖ ਉਕਰਿਆ ਵੇਖ ਕੇ ਉਸਨੂੰ ਉਡੀਕਦੀ ਨਿੰਗਾਵਾ ਬੋਲੀ, "ਕਿਉਂ ਪੁੱਤਰ, ਕੀ ਹੋਇਐ, ਕੋਈ ਅਨਹੋਣੀ ਹੋ ਗਈ ? ਉਸ ਡਰ ਕੇ ਪੁੱਛਿਆ ।

"ਅਨਹੋਣੀ ਕੋਈ ਨਹੀਂ ਹੋਈ, ਨਾਂ ਜੋ ਹੋਣਾ ਚਾਹੀਦਾ ਸੀ, ਉਹ ਹੋਇਐ", ਪੁੱਤਰ ਨੂੰ ਅਨਮਨੇ ਜਿਹੇ ਜੁਆਬ ਦਿੰਦਿਆਂ ਸੁਣ, ਮਾਂ ਵੀ ਦੁਖੀ ਹੋ ਕੇ ਬੋਲੀ, "ਇਹ ਮੁਸੀਬਤ ਕਦੋਂ ਮਗਰੋਂ ਲਥੇਗੀ—ਖੈਰ ਜੋ ਵੀ ਹੈ, ਬੜੀ ਦੇਰ ਹੋ ਗਈ ਏ, ਹੱਥ ਮੂੰਹ ਧੋ ਕੇ ਤੇ ਖਾਣ ਲਈ ਬੈਠ—" ਮਾਂ ਦੀ ਗੱਲ ਸੁਣ ਕੇ ਉਹ ਮਸ਼ੀਨ ਵ੍ਹਾਂਗ ਅੰਦਰ ਗਿਆ, ਕਪੜੇ ਲਾਹ ਕੇ, ਨੌਕਰ ਦੇ ਦਿੱਤੇ ਦੂਜੇ ਕਪੜੇ ਪਾ ਕੇ ਹੱਥ ਮੂੰਹ ਧੋ ਕੇ ਭੋਜਨਸ਼ਾਲਾ ਵਿੱਚ ਆ ਗਿਆ । ਬੈਠਨ ਦੀ ਬਜਾਏ ਉਵੇਂ ਖਲੋਤਾ ਵੇਖਦਾ ਰਿਹਾ । ਉਸ ਦੇ ਲਈ ਚਾਂਦੀ ਦੇ ਕਿੰਗਰਿਆਂ ਤੇ ਫੁਲਾਂ ਦੀ ਵੇਲ ਵਾਲੀ ਲਕੜੀ ਦੀ ਚੌਂਕੀ, ਉਸ ਤੇ ਸੋਨੇ ਦੀ ਲਿਸ਼ਕਦੀ ਥਾਲੀ ਵਿੱਚ ਗਰਮ ਪੁਲਾਓ, ਸਬਜ਼ੀ ਅਚਾਰ ਉਤੇ ਪਏ ਘਿਉ ਦੀ ਖੁਸ਼ਬੋ, ਚਮੇਲੀ ਦੀਆਂ ਕਲੀਆਂ ਵਰਗੇ ਚਿੱਟੇ ਚਾਵਲ, ਕੋਲ ਇਕ ਹੋਰ ਚੌਂਕੀ ਤੇ ਰਖ਼ਿਆ ਚਾਂਦੀ ਦਾ ਗਲਾਸ ਤੇ ਜੱਗ, ਸਭ ਨੂੰ ਉਹ ਇੰਜ ਵੇਖ ਰਿਹਾ ਸੀ ਜਿਵੇਂ ਪਹਿਲਾਂ ਕਦੀ ਨਾਂ ਵੇਖਿਆ ਹੋਵੇ ਵੇਖਕੇ ਉਸਨੂੰ ਲੱਗਾ ਜਿਵੇਂ ਕੋਈ ਉਸ ਦੇ ਢਿੱਡ ਵਿੱਚ ਘਸੁੰਨ ਮਾਰ ਰਿਹਾ ਹੋਵੇ । ਕੋਲ ਖਲੋਤੀ ਦਾਸੀ ਨੂੰ ਕਿਹਾ—"ਇਹ ਸਭ ਚੁੱਕ ਲੈ—"

"ਕੀ ਗੱਲ ਪੁੱਤਰ ਖਾਣਾ ਨਹੀਂ ਖਾਣਾ ? ਫ਼ਲ ਖਾਏਂਗਾ ? ਪੁੱਤਰ ਦੇ ਖਾਣੇ ਦਾ ਇੰਤਜ਼ਾਮ ਵੇਖਦੀ ਖਲੋਤੀ ਨਿੰਗਾਵਾ ਬੋਲੀ ।

"ਉਹ ਵੀ ਨਹੀਂ ਮਾਂ, ਇਹ ਸਭ ਚੁਕਾ ਦੇਹ—ਇਥੇ ਪਿੱਤਲ ਦੀ ਥਾਲੀ ਕੋਈ ਨਹੀਂ ? ਮਦਕਰੀ ਨੇ ਪੁੱਛਿਆ ।"

"ਪਿੱਤਲ ਦੀ ਥਾਲੀ ਹੈ ਵੇ, ਅੱਜ ਉਸ ਦਾ ਕਿਵੇਂ ਧਿਆਨ ਆ ਗਿਆ" ।

"ਹੈ ਤਾਂ ਲਿਆ, ਨਾਲੇ ਅੱਵਾ ਤੂੰ ਆਪਣੇ ਲਈ ਜੋ ਮੁੱਦੇ ਬਨਾਉਣੀ ਏ, ਉਹ ਹੈ ਨੇਂ ਕਿ ਨਹੀਂ ?"

"ਅੱਜ, ਇਹ ਸਭ ਕਿਉਂ ?"

"ਅੱਵਾ ਤੂੰ ਹਰ ਗੱਲ ਲਈ, ਕਿਵੇਂ ਕਿਉਂ ਕਹਿ ਕੇ ਨਾਂ ਪੁੱਛ । ਹੈ ਤਾਂ ਮੰਗਵਾ ਦੇਹ, ਮੁੱਦੇ ਹੈਗੇ ਨਾਂ ਤਾਂ ਖਾਣ ਲਈ ਦੇ ਦੇਹ ।"

"ਐਨੀਂ ਦੇਰ ਤਕ ਮੁੱਦੇ ਕਿੱਥੇ ਰਹਿੰਦੇ ਨੇ, ਪੁੱਤਰ । ਮਹਿਲ ਵਿੱਚ ਮੁੱਦੇ ਕੌਣ ਖਾਂਦੇ । ਮੈਂ ਚੌਲ ਖਾਵਾਂ ਤਾਂ ਵਾਈ ਬਾਦੀ ਹੋ ਜਾਂਦੀ ਏ । ਇਸ ਲਈ ਮੈਂ ਆਪਣੇ ਲਈ ਬਨਾਉਣੀ ਆਂ ।

"ਉਹ ਮੁੱਕ ਗਏ ਨੇਂ ?"

"ਠੰਡੇ ਹੋ ਕੇ ਪੱਥਰ ਬਣ ਗਏ ਹੋਣੇ ਨੇ ।"

"ਪੱਥਰ ਨੇ ਯਾਂ ਕੰਡੇ, ਖਾਣ ਲਈ ਦੇਹ ।" ਕਹਿ ਕੇ ਆਪਣੇ ਲਈ ਰੱਖੀ ਚੌਂਕੀਂ ਨੂੰ ਪਰ੍ਹਾਂ ਧੱਕ ਦਿੱਤਾ ਤੇ ਜ਼ਮੀਨ ਤੇ ਬੈਠ ਕੇ ਮਦਕਰੀ ਬੋਲਿਆ ।

"ਅੱਜ ਕੀ ਅਜੀਬ ਗੱਲਾਂ ਕਰ ਰਿਹੈਂ ਪੁੱਤਰ, ਤੇਰਾ ਜਿਵੇਂ ਮਨ ਕਰਦੈ, ਉਵੇਂ ਕਰ ।" ਏਨਾਂ ਕਹਿ ਕੇ ਨਿੰਗਵਾ ਨੇਂ ਦਾਸੀ ਨੂੰ ਕਹਿ ਕੇ ਪਿੱਤਲ ਦੀ ਥਾਲੀ ਮੰਗਵਾਈ । ਆਪਣੇ ਲਈ ਬਣਵਾਏ ਮੁਦਿੱਆ ਵਿਚੋਂ ਜੋ ਬਚੇ ਸਨ ਉਹ ਥਾਲੀ ਵਿੱਚ ਰਖੇ ਤੇ ਕਹਿਣ ਲੱਗੀ, "ਘਿਉ ਗਰਮ ਕਰਕੇ ਲਿਆਉਣੀ ਆਂ ।"

"ਘਿਉ ਤੜਕਾ ਕੁੱਛ ਨਹੀਂ ਚਾਹੀਦਾ, ਚਟਨੀ ਹੈ ਤਾਂ ਦੇਹ, ਨਹੀਂ ਤਾਂ ਇਕ ਹਰੀ ਮਿਰਚ ਹੀ ਠੀਕ ਏ ।" ਮਦਕਰੀ ਨਾਇਕ ਬੋਲਿਆ । ਇਹ ਗੱਲ ਸੁਣਕੇ ਝੱਟ ਨਿੰਗਵਾ ਦੀਆਂ ਅੱਖਾਂ ਭਰ ਆਈਆਂ । "ਤੈਨੂੰ ਖਾਣੇ ਤੋਂ ਉਚਾਟ ਕਰਨ ਵਾਲੀ ਕੀ ਗੱਲ ਹੋ ਗਈ ਪੁੱਤਰ । ਜੇ ਨਾਂ ਦੱਸੇ ਤਾਂ ਤੈਨੂੰ ਏਕਨਾਥਈਸ਼ਵਰ ਦੀ ਸਹੁੰ ।" ਠੰਡੇ ਮੁੱਦੇ ਤੋੜਦੇ ਪੁੱਤਰ ਦਾ ਹੱਥ ਫੜਕੇ ਬੋਲੀ ।

"ਕਿਹੜੇ ਮੂੰਹ ਨਾਲ ਦਸਾਂ ਮਾਂ, ਸਹਿਰ ਵਿੱਚ ਲੋਕਾਂ ਦੀ ਹਾਲਤ ਇਹ ਹੈ ਕਿ ਅੰਬਲੀ ਖਾ ਖਾ ਦਿਨ ਕੱਟ ਰਹੇ ਨੇ । ਤੇਰੇ ਪੁੱਤਰ ਦੇ ਰਾਜ ਵਿੱਚ—ਬੀਮਾਰ ਬਚਿਆ ਦੇ ਲਈ ਦਲੀਆ, ਖੀਰ ਬਣਾ ਕੇ ਦੇਣ ਲਈ ਚੌਲ ਨਹੀਂ ਮਿਲ ਰਹੇ । ਮੈਂ ਰਾਜਾ ਬਣਕੇ ਆਕੜਿਆ ਫਿਰਨਾਂ ਤੇ ਲੋਕਾਂ ਨੂੰ ਢਿੱਡ ਭਰਕੇ ਖਾਣ ਲਈ ਨਹੀਂ ਨਸੀਬ ਹੋ ਰਿਹਾ । ਮੈਂ ਕਿਹੜੇ ਜਨਮ ਵਿੱਚ ਪਾਪ ਕੀਤੇ ਸਨ" ਹੁਣ ਤਾਂਈ ਰੋਕ ਕੇ ਰਖੇ ਉਸ ਦੇ ਹੰਝੂ ਵਹਿ ਤੁਰੇ, ਭਰੇ ਹੋਏ ਗਲੇ ਨਾਲ ਮਦਕਰੀਨਾਇਕ ਬੋਲਿਆ ।

ਇਸ ਗੱਲ ਦਾ ਨਿੰਗਵਾ ਨੇ ਵੀ ਕੋਈ ਜੁਆਬ ਨਾ ਦਿੱਤਾ । ਗੱਲਾਂ ਨਾਲ ਉਸਦਾ ਮਨ ਹੌਲਾ ਹੋਇਆ ਤਾਂ ਕੁੱਛ ਚਿਰ ਬਾਅਦ ਉਹ ਬੋਲੀ, "ਪੁੱਤਰ ਅੱਜ ਤੂੰ ਕੀ ਵੇਖਿਐ, ਤੇ ਕੀ ਸੁਣਿਐ, ਉਹ ਮੈਨੂੰ ਪਤਾ ਨਹੀਂ, ਪਰ ਲੋਕੀਂ ਬੜੇ ਦੁਖੀ ਨੇ, ਇਹ ਤਾਂ ਮੈਂ ਵੀ ਸੁਣਿਐ । ਦੋ ਦਿਨ ਪਹਿਲੇ ਦੇਵੀ ਦੇ ਮੰਦਿਰ ਵਿੱਚ ਪ੍ਰਸ਼ਾਦ ਵਿੱਚ ਉੱਲੀ ਲੱਗੇ ਹੋਏ ਚੌਲ ਹੀ ਉਬਾਲੇ ਹੋਏ ਸਨ । ਪੁਛਿਆ ਤਾਂ ਪੁਜਾਰੀ ਕਹਿਣ ਲੱਗਾ ਕਿ "ਸਾਰਿਆਂ ਨੂੰ ਇਹੋ ਚੌਲ ਮਿਲਦੇ ਨੇ, ਇਸ ਲਈ ਪ੍ਰਸ਼ਾਦ ਵਿੱਚ ਵੀ ਇਹੋ ਆਉਂਦੇ

ਨੇ ।' ਭਗਵਾਨ ਨੂੰ ਅਜਿਹਾ ਪ੍ਰਸ਼ਾਦ ਨਾਂ ਚੜ੍ਹਾਉ, ਮਹਿਲ ਤੋਂ ਚਾਵਲ ਭੇਜਨੀਂ ਆਂ, ਕਹਿ ਕੇ ਆਈ ਹਾਂ । ਉਸ ਦਿਨ ਖਾਣਾ ਸੰਘ ਤੋਂ ਥੱਲੇ ਨਾਂ ਉਤਰਿਆ—ਖੀਰ ਵੀ ਕੌੜੀ ਲੱਗੇ । ਪਰ ਕੀ ਕੀਤਾ ਜਾਵੇ ਪੁੱਤਰ—ਯੁੱਧ ਤੇ ਕਾਲ ਵਿੱਚ ਇਹੋ ਕੁੱਝ ਹੁੰਦਾ ਏ । ਮੈਂ ਕਾਲ ਦੇ ਦਿਨਾਂ ਵਿੱਚ ਲੋਕਾਂ ਨੂੰ ਕੀ ਕੁੱਝ ਨਹੀਂ ਖਾਂਦੇ ਵੇਖਿਆ । ਪਰ ਤੇਰਾ ਕੀ ਕਸੂਰ ਏ, ਤੂੰ ਤੇ ਬੁਲਾਇਆ ਨਹੀਂ, ਤੱਦ ਵੀ ਆ ਗਿਆ ਇਹ ਯੁੱਧ—ਤੇ ਉਹ ਅਜੇ ਤਾਂਈ ਮੁਕਦਾ ਨਹੀਂ ਪਿਆ, ਅੱਠ ਮਹੀਨੇ ਹੋ ਗਏ ਨੇ—ਅਜੇ ਤਾਂਈ ਉਹ ਲਹਿਣੇਦਾਰਾਂ ਵਾਂਗ ਭੂਤਨਾਂ ਸਿਰ ਸੜਿਆ ਬੈਠਾ ਏ, ਇਹ ਯੁੱਧ ਮੁੱਕੇ ਤਾਂ ਲੋਕਾਂ ਦੇ ਦੁਖ ਦੂਰ ਹੋਣ । ਉਦੋਂ ਤਾਂਈ ਰੋਂਦੇ ਭਾਵੇਂ ਰੋਈ ਜਾਣ, ਜਿਹੜੇ ਮਰਦੇ ਨੇ ਮਰੀ ਜਾਣ—ਨਾਂ ਕਹਿਣ ਨਾਲ ਰੁਕਦਾ ਏ ਯੁੱਧ ?" ਦੁਖ ਨਾਲ ਉੱਤੇ ਜਿਤ ਹੋਏ ਪੁੱਤਰ ਨੂੰ ਹੌਸਲਾ ਦਿੰਦੀ ਬੋਲੀ ਨਿੰਗਵਾ ।

"ਇਸ ਤਰ੍ਹਾਂ ਤਾਂ ਲੋਕੀਂ ਭਾਵੇਂ ਮਰੀ ਜਾਣ, ਸਾਰਾ ਸ਼ਹਿਰ ਸ਼ਮਸਾਨ ਭੂਮੀ ਬਣ ਜਾਵੇ, 'ਮੈਂ ਸੁਥਰਾ ਘੋਲ ਪਤਾਸੇ' ਵਾਂਗ ਸਿੰਘਾਸਨ ਤੇ ਪੱਥਰ ਦੀ ਮੂਰਤੀ ਬਣਕੇ ਬੈਠਾ ਰਹਾਂ ?

"ਤੂੰ ਕਿਤੇ ਇੰਜ ਕਰ ਰਿਹੈਂ ਪੁੱਤਰ ? ਰਾਜਾ ਹੋਣ ਦੇ ਬਾਵਜੂਦ, ਤੂੰ ਬਾਕੀ ਰਾਜਿਆਂ ਵਾਂਗ, ਸਿਪਾਹੀਆਂ ਨੂੰ ਯੁੱਧ ਕਰਨ ਲਈ ਭੇਜ ਕੇ ਆਪ ਪਲੰਘ ਤੇ ਸੁੱਤਾ ਤੇ ਨਹੀਂ ਰਹਿੰਦਾ । ਸਾਰਿਆਂ ਨਾਲ ਤੂੰ ਵੀ ਤਲਵਾਰ ਨੂੰ ਆਪਣਾ ਸਿਰ ਦੇਣ ਲਈ ਤਿਆਰ ਰਹਿਨੈਂ । ਤੇਰੀਆਂ ਰਾਣੀਆਂ, ਦਿਨ ਚੜ੍ਹਦਿਆਂ 'ਸਾਡਾ ਸੁਹਾਗ ਬਣਿਆ ਰਹੇ' ਦੇਵਤਿਆਂ ਅੱਗੇ ਪ੍ਰਾਰਥਨਾ ਕਰਦੀਆਂ ਰਹਿੰਦੀਆਂ ਨੇ । ਤੂੰ ਮਹਿਲ ਤੋਂ ਜਾਏਂ ਤੇ ਜਿੰਨਾ ਚਿਰ ਵਾਪਸ ਨਹੀਂ ਆਉਂਦਾ, ਬੰਦੂਕਾਂ ਦੀ ਅਵਾਜ਼, ਤੋਪਾਂ ਦੀ ਅਵਾਜ਼ ਸੁਣਦਿਆਂ ਹੀ ਮੇਰਾ ਕਲੇਜਾ ਮੂੰਹ ਨੂੰ ਆਉਂਦਾ ਏ । ਰੋਜ ਸਵੇਰੇ ਸਾਰੇ ਦੇਵਤਿਆਂ ਅੱਗੇ ਪ੍ਰਾਰਥਨਾਂ ਕਰਨੀ ਆਂ—ਤੇਰੀਆਂ ਪਤਨੀਆਂ ਕਿੰਨੇ ਵਰਤ ਨੇਮ ਕਰਦੀਆਂ ਨੇ, ਤੈਨੂੰ ਕੁੱਛ ਪਤੈ, ਕੁੱਛ ਸੁਣਿਆ, ਵੇਖਿਆ ਈ ? ਉਹ ਰੋਂਦੀਆਂ ਨੇ ਤਾਂ ਉਹਨਾਂ ਨੂੰ ਕਹਿਨੀ ਆਂ, 'ਕੁੜੀਓ ਰਾਜੇ ਨਾਲ ਵਿਆਹ ਕਰਵਾਇਐ ਤਾਂ ਯੁੱਧ ਸ਼ੁਰੂ ਹੋਣ ਤੇ ਹੰਝੂ ਨਾ ਵਹਾਉ । ਹੱਸਦੀਆਂ ਖੂਹ ਵਿੱਚ ਡਿੱਗਣ ਲਈ ਤਿਆਰ ਰਹੋ । ਸੰਧੂਰ ਤੇ ਹਲਦੀ ਦੀ ਡੱਬੀ ਹੱਥ ਵਿੱਚ ਫੜਕੇ ਜੇ ਇਹ ਸੁਖਣਾ ਸੁਖੀ ਸੀ, ਪਤੀ ਰਾਜੇ ਵਰਗਾ ਹੋਵੇ, ਕਸ਼ਟ ਆਉਣ ਤੇ ਆਖੋ, ਇਹ ਨਹੀਂ ਚਾਹੀਦਾ ਤਾਂ ਇਹ ਕਿਵੇਂ ਹੋ ਸਕਦੈ । ਜੋ ਜੰਮਿਐ, ਉਸਨੇ ਇਕ ਦਿਨ ਮਰਨਾ ਹੈ । ਜਿੰਨੇ ਦਿਨ ਜ਼ਿੰਦਗੀ ਹੈ, ਸੋਹਣੀ ਤਰ੍ਹਾਂ ਜੀਵਿਆ ਜਾਏ । ਮੈਂ ਤਾਂ ਅੱਜ ਤਾਂਈ ਇਹੋ ਸਿਖਿਐ । ਰਾਜ਼ੇ ਨੂੰ ਰਾਜ ਕਰਨਾ ਚਾਹੀਦਾ ਹੈ, ਰੋਣਾ ਨਹੀਂ । ਜਦੋਂ ਰੋਣ ਦਾ ਵੇਲਾ ਵੀ ਆਏ ਤਾਂ ਉਹ ਮਨ ਵਿੱਚ ਹੀ ਰਹੇ, ਅੱਖਾਂ ਵਿੱਚ ਮੂੰਹ ਤੇ ਨਾਂ ਦਿੱਸੇ । ਤੂੰ ਹਿੰਮਤ ਹਾਰ ਗਿਆ ਤਾਂ ਦੇਸ਼ ਦੀ ਤਾਂ ਪਿੱਠ ਹੀ ਟੁੱਟ ਜਾਵੇਗੀ । ਯੁੱਧ ਵਿੱਚ ਜਿੱਤਣ ਦੀ ਸੋਚ ਕਰ । ਛੋਟੀਆਂ ਗੱਲਾਂ ਕਰਕੇ ਆਪਣਾ ਮਨ ਨਾਂ ਕਮਜ਼ੋਰ ਹੋਣ ਦੇਹ । ਨਾਂ ਇਹ ਗੱਲ ਮੰਨ ਨੂੰ ਲਾ । ਮੈਂ ਕਦੀ ਐਨੀਆਂ ਗੱਲਾਂ ਨਹੀਂ ਕਰਦੀ, ਤੇਰਾ ਦੁਖ ਵੇਖਕੇ ਮੇਰੇ ਕੋਲੋਂ ਰਿਹਾ ਨਹੀਂ ਗਿਆ ਇਸ ਲਈ ਬੋਲਦੀ ਗਈ ।" ਨਿੰਗਵਾ

ਬੋਲੀ । ਮਦਕਰੀਨਾਇਕ ਨੂੰ ਹੌਸਲਾ ਦੇਣ ਨਾਲੋਂ ਵਧੇਰੇ ਉਸ ਆਪਣਾ ਮਨ ਹੌਲਾ ਕਰ ਲਿਆ । ਮਾਂ ਦੀਆਂ ਗੱਲਾਂ ਸੁਣਦਾ ਰਿਹਾ ਮਦਕਰੀਨਾਇਕ । ਉਸਦੀਆਂ ਗੱਲਾਂ ਦੇ ਨਾਲ ਉਸਨੂੰ ਉਬਵਾਨਾਗਤੀ ਤੇ ਨਰਸਪਈਏ ਦੀਆਂ ਗੱਲਾਂ ਯਾਦ ਆ ਗਈਆਂ । ਮੌਕਾ ਹੋਰ ਸੀ, ਗੱਲ ਹੋਰ ਸੀ, ਅਰਥ ਇਕੋ ਸੀ—

'ਰਾਜੇ ਦਾ ਹਿਰਦਾ ਫੌਲਾਦ ਵਰਗਾ ਹੋਣਾ ਚਾਹੀਦਾ ਹੈ ।' "ਠੀਕ ਏ, ਅੱਵਾ ਗੱਲਾਂ ਸੁਣਕੇ ਮਨ ਬੜਾ ਦੁਖੀ ਹੋ ਗਿਆ ਸੀ । ਹੋਰ ਕਿਸੇ ਅੱਗੇ ਗੱਲ ਨਹੀਂ ਸੀ ਕਰ ਸਕਦਾ, ਤੇਰੇ ਨਾਲ ਕਰ ਦਿੱਤੀ । ਬੜਾ ਦਿਲ ਹੌਲਾ ਹੋ ਗਿਆ ।" ਹੌਲੀ ਹੋਈ ਅਵਾਜ਼ ਵਿੱਚ ਬੋਲਿਆ ਮਦਕਰੀਨਾਇਕ ।

"ਮੇਰੀ ਗੱਲ ਸੁਣ ਕੇ ਤੈਨੂੰ ਹੌਸਲਾ ਹੋਇਐ ਪੁੱਤਰ ਪਰ ਤੇਰੇ ਕੋਲੋਂ ਹੌਸਲਾ ਲੈਣ ਵਾਲੇ ਵੀ ਹੈ ਨੇ ।"

"ਕੌਣ ?" ਤੇਰੀਆਂ ਪਤਨੀਆਂ, ਜਿੰਨ੍ਹਾਂ ਨੂੰ ਲੱੜ ਲਾਇਆ ਈ । ਆਪਣੀ ਚਿੰਤਾ ਵਿਚ ਉਹਨਾਂ ਵੱਲੋਂ ਅਣਗਹਿਲੀ ਨਾਂ ਕਰ । ਉਹ ਸਾਰੀਆਂ ਦੀਆਂ ਸਾਰੀਆਂ ਅੱਖਾਂ ਬਣਕੇ ਤੈਨੂੰ ਉਡੀਕਦੀਆਂ ਰਹਿੰਦੀਆਂ ਨੇ, ਵਿਚਾਰੀਆਂ । ਉਹਨਾਂ ਨੂੰ ਤੇਰੇ ਤੋਂ ਬਗੈਰ ਹੋਰ ਕੌਣ ਹੌਸਲਾ ਦੇ ਸਕਦਾ ਹੈ ? ਤੂੰ ਦੇਸ਼ ਤੇ ਵੀ ਰਾਜ ਕਰ ਤੇ ਆਪਣੇ ਪਰਿਵਾਰ ਤੇ ਵੀ—ਜਾਹ ਵੇਖ ਉਹ ਸੌਂ ਗਈਆਂ ਨੇ ਕਿ ਜਾਗਦੀਆਂ । ਉਥੇ ਗੁੰਮ ਸੁੰਮ ਹੋ ਕੇ ਨਾਂ ਜਾਈ ।" ਨਿੰਗਾਵਾ ਬੋਲੀ, "ਮੇਰੀ ਐਨੀਂ, ਉਮਰ ਹੋ ਜਾਣ ਦੇ ਬਾਦ ਵੀ ਤੂੰ ਅਜੇ ਮੈਨੂੰ ਬੱਚਾ ਹੀ ਸਮਝਦੀ ਏ । ਸਾਰਾ ਕੁੱਝ ਤੂੰ ਹੀ ਦਸੇਂਗੀ ?"

"ਮੈਂ ਕੁੱਝ ਨਹੀਂ ਦਸਦੀ, ਮੇਰਾ ਕੰਮ ਤਾਂ ਤੈਨੂੰ ਵਿਸਰੀਆਂ ਗੱਲਾਂ ਯਾਦ ਕਰਾਉਣਾ ਏ ?"

"ਅੱਛਾ ਮਾਂ, ਤੂੰ ਜੋ ਯਾਦ ਕਰਾਇਐ, ਉਹ ਨਹੀਂ ਭੁੱਲਦਾ ।" ਕਹਿ ਕੇ ਮਦਕਰੀਨਾਇਕ ਨੇ ਖਾਣਾ ਖਾਧਾ ਤੇ ਉਠ ਖਲੋਤਾ ।

ਰਾਣੀਵਾਸ ਵਿੱਚ ਜਾ ਕੇ ਵੇਖਿਆ—ਪਦਮਵਾ ਨਾਗਤੀ ਤੇ ਬੰਗਾਰਵਾਨਗਤੀ ਦੋਹਾਂ ਦੇ ਕਮਰਿਆਂ ਵਿੱਚ ਬਤੀਆਂ ਜੱਲ ਰਹੀਆਂ ਸਨ । ਇਹ ਵੇਖ ਕੇ ਪਹਿਲਾਂ ਬੰਗਾਰਵਨਾਗਤੀ ਦੇ ਕਮਰੇ ਵਿੱਚ ਗਿਆ ਉਸਨੂੰ ਵੇਖਕੇ ਉਹ ਪਲੰਘ ਤੋਂ ਉਠ ਖਲੋਤੀ । ਮਦਕਰੀ ਨੇ ਉਸਨੂੰ ਬਾਹਵਾਂ ਵਿੱਚ ਲੈ ਕੇ ਚੁੰਮ ਲਿਆ ।

"ਦੀਵਾ ਬੁਝਾ ਦੇਹ, ਆ ਵੱਡੀ ਰਾਣੀ ਦੇ ਮਹਿਲ ਵਿੱਚ ਚਲਨੇਂ ਆਂ ।"

ਇਸ ਗੱਲ ਲਈ 'ਕਿਉਂ' ਪੁੱਛਣ ਤੋਂ ਬਿਨਾਂ ਹੀ ਬੰਗਾਰਵਾਂ ਨੇ ਦੀਵਾ ਬੁਝਾ ਦਿਤਾ ਤੇ ਪਤੀ ਨਾਲ ਪਦਮਵਾਨਾਗਤੀ ਦੇ ਕਮਰੇ ਵਿੱਚ ਚਲੀ ਗਈ । ਆਪਣੇ ਕਮਰੇ ਵਿੱਚ ਪਤੀ ਨਾਲ ਆਈ ਬੰਗਾਰਵਾਨਾਗਤੀ ਨੂੰ ਵੇਖਕੇ ਉਹ ਹੱਕੀ ਬੱਕੀ ਰਹਿ ਗਈ । ਇਹ ਕੀ ? ਉਸ ਦੇ ਵੇਖਦਿਆਂ ਹੀ ਮਦਕਰੀਨਾਇਕ ਬੰਗਾਰਵਾ ਨਾਲ ਪਦਮਵਾ ਦੇ ਪਲੰਘ ਕੋਲ ਜਾ ਕੇ ਬੋਲਿਆ, "ਬਹਿ ਜਾਉ, ਸ਼ਰਮਾਉ ਨਾਂ, ਹੁਣ ਲੜਾਈ ਦਾ ਸਮਾਂ ਏ, ਸਭ ਕੁੱਝ ਦੀ ਬਚਤ ਕਰਨੀਂ ਚਾਹੀਦੀ ਏ । ਅੱਜ ਤੋਂ ਦੋ ਕਮਰਿਆਂ ਵਿੱਚ ਦੀਵੇ ਨਾਂ ਬਾਲਿਆ ਕਰੋ । ਇਕੋ ਵਿੱਚ ਹੀ ਜਲਾਓ । ਤੁਹਾਡੇ ਲਈ ਮੈਂ ਇਕ

ਹਾਂ । ਮੇਰੇ ਪਲੰਘ ਤੇ ਤੁਹਾਡੇ ਦੋਹਾਂ ਲਈ ਜਗ੍ਹਾ ਹੈ, ਪਲੰਘ ਤੇ ਹੀ ਨਹੀਂ, ਮੇਰੇ ਹਿਰਦੇ ਵਿੱਚ ਵੀ ।" ਕਹਿ ਕੇ ਬੰਗਾਰਵਾਨਾਗਤੀ ਨੂੰ ਪਲੰਘ ਕੋਲ ਛੱਡਕੇ, ਪਦਮਾਨਾਗਤੀ ਨੂੰ ਜਫ਼ੀ ਵਿੱਚ ਲੈ ਕੇ ਦੀਵਾ ਬੁਝਾ ਦਿੱਤਾ ਤੇ ਉਸਨੂੰ ਵੀ ਪਲੰਘ ਵਲ ਬੁਲਾਕੇ ਬੋਲਿਆ, "ਅੱਜ ਤੋਂ ਲੈ ਕੇ, ਜਿੰਨੇ ਦਿਨ ਹੋਰ ਹੈਣ, ਅਸੀਂ ਤਿੰਨੋਂ ਇਵੇਂ ਕੱਠੇ ਰਹਾਂਗੇ. ਇਸ ਗੱਲ ਦੀ ਪ੍ਰਵਾਨਗੀ ਵਜੋਂ ਉਸ ਦੀਆਂ ਦੋਹਾਂ ਗਲ੍ਹਾਂ ਤੇ ਗਰਮ ਗਰਮ ਬੁਲ੍ਹੀਆਂ ਨੇ ਚੁੰਮਣ ਦੇ ਦਿੱਤੇ ।

## 11

ਦਿਨ ਚੜ੍ਹਦਿਆਂ ਹੀ ਪੂਰਣੀਏ ਦੀ ਲਿਆਂਦੀ ਖ਼ਬਰ ਸੁਣਕੇ ਹੈਦਰਅਲੀ ਲਈ ਦਿਨੇ ਹੀ ਹਨੇਰਾ ਛਾ ਗਿਆ । ਅਗੋਂ ਕੀ ਕੀਤਾ ਜਾਵੇ ? ਆਪਣੇ ਦਰਬਾਰੀਆਂ ਨਾਲ ਸਲਾਹ ਕੀਤੀ । ਐਨੇ ਦਿਨ ਦੁਰਗ ਦੀ ਸੈਨਾਂ ਕੋਲੋਂ ਹਾਰਦੀ, ਥੱਕੀ ਹਾਰੀ ਸੈਨਾਂ ਤੇ ਜੇ ਮਰਾਠਿਆਂ ਨੇ ਹਮਲਾ ਕਰ ਦਿੱਤਾ—ਤਾਂ ਉਸਦੀ ਸੈਨਾਂ ਲਈ ਦੁਰਗ ਦਾ ਮੈਦਾਨ ਹੀ ਸ਼ਮਸ਼ਾਨ ਭੂਮੀ ਬਣ ਜਾਵੇਗਾ । ਇਸ ਬਾਰੇ ਕੀ ਹੈਦਰਅਲੀ ਤੇ ਕੀ ਉਸਦੇ ਬਾਕੀ ਸਰਦਾਰਾਂ ਨੂੰ ਕੋਈ ਸ਼ਕ ਨਹੀਂ ਸੀ । ਇਸ ਘੁੱਪ ਹਨੇਰੇ ਵਿੱਚ ਇਕੋ ਇਕ ਸੁਨਹਿਰੀ ਰੇਖਾ ਸੀ । ਪੇਸ਼ਵੇ ਦਾ ਪੱਤਰ ਮਦਕਰੀਨਾਇਕ ਦੇ ਹੱਥ ਲਗਣ ਦੀ ਥਾਂ ਉਹਨਾਂ ਦੇ ਹੱਥ ਆ ਗਿਆ ।

ਪਰ ਉਸਦਾ ਕੀ ਫ਼ਾਇਦਾ ਸੀ ?

ਖ਼ਬਰ ਨਾਂ ਮਿਲਣ ਤੇ ਵੀ ਦੁਰਗ ਵਾਲੇ ਕੁਝ ਦਿਨ ਉਡੀਕਦੇ, ਨਿਰਾਸ਼ ਹੋ ਜਾਂਦੇ । ਪਰ ਉਹਨਾਂ ਨੂੰ ਇਹ ਯਕੀਨ ਤਾਂ ਹੈ ਕਿ ਮਰਾਠਿਆਂ ਦੀ ਸੈਨਾਂ ਉਹਨਾਂ ਦੀ ਸਹਾਇਤਾ ਲਈ ਆ ਰਹੀ ਹੈ । ਸਾਨੂੰ ਜੇ ਚਿੱਠੀ ਮਿਲ ਗਈ ਸੀ ਤਾਂ ਇਸ ਨਾਲ ਕੀ ਹੋ ਗਿਆ ਸੀ ?

ਕੁੱਝ ਦਿਨਾਂ ਦਾ ਹੋਰ ਛੁਟਕਾਰਾ ਬਸ ?

ਉਸ ਤੋਂ ਬਾਦ—

ਭੁੱਖੇ ਸ਼ਿਕਾਰੀ ਕੁੱਤਿਆਂ ਵਾਂਗ ਆਉਂਦੀ ਮਰਾਠਾ ਸੈਨਾਂ—ਐਨੇਂ ਦਿਨਾਂ ਦੇ ਹਮਲਿਆਂ ਨਾਲ ਮੌਤ ਤੇ ਪੀੜ ਨਾਲ ਜੂਝਦੀ, ਕ੍ਰੋਧਿਤ ਦੁਰਗ ਦੀ ਸੈਨਾਂ—ਇਹਨਾਂ ਦੋਹਾਂ ਵਿਚਕਾਰ ਉਹਨਾਂ ਦੀ ਸੈਨਾ—

ਚਾਰੋ ਪਾਸੇ ਲੱਗੀ ਜੰਗਲ ਦੀ ਅੱਗ, ਵਿੱਚ ਫਸੇ, ਬਾਹਰ ਨਿਕਲਣ ਦਾ ਕੋਈ ਰਸਤਾ ਨਾਂ ਦਿਸਦਾ, ਅੱਗ ਵਿਚ ਘਿਰੇ ਭੁਜਦੇ ਜੰਗਲੀ ਜਾਨਵਰਾਂ ਦੇ ਝੁੰਡਾਂ ਦਾ ਚਿਤਰ ਹੈਦਰਅਲੀ ਦੀਆਂ ਅੱਖਾਂ ਸਾਹਮਣੇ ਆ ਗਿਆ । ਸੋਚਣ ਲੱਗਾ ਅਗਾਊਂ ਮਿਲੀ ਇਸ ਖ਼ਬਰ ਨੂੰ ਆਪਣੇ ਬਚਾਓ ਲਈ ਕਿਵੇਂ ਵਰਤਿਆ ਜਾਵੇ ? ਉਸ ਦੇ ਨਾਲ ਸੋਚ ਰਹੇ

ਸਾਰਿਆਂ ਦੇ ਸਾਹਮਣੇ ਦੋ ਰਾਹ ਸਨ—

ਮਰਾਠਾ ਸੈਨਾਂ ਦੇ ਦੁਰਗ ਦੀ ਸਹਾਇਤਾ ਲਈ ਆਉਣ ਤੋਂ ਪਹਿਲਾਂ ਅਸੀਂ ਆਪਣੀ ਸਾਰੀ ਸੈਨਾਂ ਸ਼ਕਤੀ ਨਾਲ ਦੁਰਗ ਨੂੰ ਜਿੱਤਕੇ ਮਰਾਠਿਆਂ ਦੀ ਸਹਾਇਤਾ ਨੂੰ ਬੇਲੋੜਾ ਕਰ ਦੇਈਏ । ਨਹੀਂ ਤਾਂ ਮਰਾਠਿਆਂ ਦੀ ਸੈਨਾਂ ਸਹਾਇਤਾ ਦੀ ਖ਼ਬਰ, ਮਦਕਰੀਨਾਇਕ ਨੂੰ ਮਿਲਣ ਤੋਂ ਪਹਿਲਾਂ ਕਿਸੇ ਤਰ੍ਹਾਂ ਸਮਝੌਤਾ ਕਰ ਲਈਏ । ਸਹਾਇਤਾ ਲਈ ਆਏ ਮਰਾਠੇ ਨਿਰਾਸ਼ ਹੋ ਜਾਣਗੇ ।

ਇਹਨਾਂ ਦੋਹਾਂ ਨੂੰ ਛੱਡਕੇ ਤੀਜਾ ਹੋਰ ਕੋਈ ਰਸਤਾ ਦਿਸਦਾ ਨਾਂ ਵੇਖ, ਸਾਰਾ ਦਿਨ ਸਰਦਾਰਾਂ ਦਰਬਾਰੀਆਂ ਨਾਲ ਸਲਾਹ ਕਰਨ ਮਗਰੋਂ, ਹੈਦਰਅਲੀ ਇਸ ਨਤੀਜੇ ਤੇ ਪੁੱਜਾ—

"ਇਕ ਸਮਝਦਾਰ ਘੋੜਸਵਾਰ ਨੂੰ ਭੇਜਿਆ ਜਾਵੇ ਜੋ ਵੇਖਕੇ ਆਵੇ ਕਿ ਮਰਾਠਾ ਸੈਨਾਂ ਕਿੰਨੀ ਦੂਰ ਸੀ । ਇਧਰ ਆਪਣੀ ਸਾਰੀ ਸੈਨਾਂ ਸ਼ਕਤੀ ਨੂੰ ਇਕੋ ਵਾਰੀ ਤਿੰਨੇ ਪਾਸਿਓਂ ਦਿਖਾਕੇ, ਦੁਰਗ ਵਾਲਿਆ ਦੇ ਦਿਲ ਵਿੱਚ ਡਰ ਭਰ ਦਿਤਾ ਜਾਵੇ ਕਿ ਹੈਦਰਅਲੀ ਆਪਣੀ ਸਾਰੀ ਸੈਨਾ ਲੈ ਕੇ ਹਮਲਾ ਕਰਨ ਲੱਗਾ ਹੈ—ਇਸ ਡਰ ਦੇ ਵਾਤਾਵਰਣ ਵਿੱਚ ਸਮਝੌਤਾ ਕਰਨ ਲਈ ਮਦਕਰੀਨਾਇਕ ਨੂੰ ਮਨਾ ਲਿਆ ਜਾਵੇ । ਜੋ ਕੰਮ ਯੁੱਧ ਨਾਲ ਸਿਰੇ ਨਹੀਂ ਚੜ੍ਹਿਆ, ਉਹ ਚਲਾਕੀ ਦੇ ਸਮਝੌਤੇ ਨਾਲ ਸਾਰ ਲਿਆ ਜਾਵੇ ।"

ਬਾਕੀ ਦੇ ਰਾਹ ਅਪਨਾਉਣ ਦਾ ਵਿਚਾਰ ਛੱਡ, ਅਖ਼ੀਰ ਵਿੱਚ ਹੈਦਰਅਲੀ ਦੀ ਯੋਜਨਾ ਨੂੰ ਸਿਰੇ ਚਾੜ੍ਹਨ ਦਾ ਫੈਸਲਾ ਹੋਇਆ । ਇਹ ਸਿਰਫ ਦਿਖਾਵੇ ਲਈ ਨਹੀਂ, ਅੰਤਿਮ ਘਣਘੋਰ ਯਤਨ ਵਾਂਗ, ਦੁਰਗ ਵਾਲਿਆਂ ਨੂੰ ਦਿਖਾਕੇ ਆਪਣੀ ਸੈਨਾਂ ਨੂੰ ਤਿੰਨ ਪਾਸੇ ਤੋਪਾਂ ਗੱਡਕੇ, ਮੋਰਚੇ ਲਾਉਣ ਲਈ ਹੁਕਮ ਦੇਕੇ ਸੈਂਕੜੇ ਟੁਕੜੀਆਂ ਦੇ ਕੇ, ਸੈਂਕੜੇ ਸਰਦਾਰਾਂ ਨੂੰ ਦੁਰਗ ਦੁਆਲੇ ਆਪਣੀ ਸੈਨਾਂ ਨੂੰ ਕੱਠੇ ਹੋਣ ਤੇ ਯੁੱਧ ਲਈ ਤਿਆਰ ਹੋ ਕੇ ਖਲੋਣ ਦਾ ਹੁਕਮ ਦਿੱਤਾ ।

ਹਜ਼ਾਰਾਂ ਜੰਗੀ ਵਾਜਿਆਂ ਨੇ ਚਾਰੋਂ ਦਿਸ਼ਾਵਾਂ ਗੁੰਜਾ ਦਿੱਤੀਆਂ । ਪਾਲਕੀਆਂ ਵਿੱਚ ਬੈਠੇ, ਘੋੜੇ ਤੇ ਸਵਾਰ ਸੈਂਕੜੇ ਸਰਦਾਰ, ਉਹਨਾਂ ਦੇ ਥੱਲੇ ਵਾਲੇ ਅਧਿਕਾਰੀ, ਤੋਪਾਂ ਦੀਆਂ ਟੁਕੜੀਆਂ ਦੇ ਸਰਦਾਰ, ਤਿੰਨਾਂ ਪਾਸਿਆਂ ਵਿੱਚ ਫੈਲੀ ਹੈਦਰਅਲੀ ਦੀ ਸੈਨਾਂ ਨੂੰ ਯੁੱਧ ਲਈ ਤਿਆਰ ਬਰ ਤਿਆਰ ਹੋਣ ਲਈ ਹੁਕਮ ਦਿੰਦੇ, ਇੰਧਰੋਂ ਉਧਰ ਘੁੰਮ ਰਹੇ ਸਨ ।

ਲੱਖਾਂ ਦੀ ਗਿਣਤੀ ਵਾਲੀ ਸੈਨਾਂ ਦੀ ਤਿਆਰੀ ਕਾਰਨ ਆਉਂਦੀਆਂ ਭਿੰਨ ਭਿੰਨ ਅਵਾਜ਼ਾਂ, ਜੰਗੀ ਵਾਜਿਆਂ ਦੀਆਂ ਅਵਾਜ਼ਾਂ ਨਾਲ ਰਲ ਗਈਆਂ ਸਨ, ਇਸ ਤਰ੍ਹਾਂ ਲਗਦਾ ਸੀ ਜਿਵੇਂ ਦਿਸ਼ਾਵਾਂ ਆਪੋ ਵਿਚ ਟਕਰਾ ਗਈਆਂ ਸਨ । ਇਹਨਾਂ ਅਵਾਜ਼ਾਂ ਦੇ ਭਿਆਨਕ ਟਕਰਾਉ ਨਾਲ ਦੁਰਗ ਦੇ ਦਰਵਾਈ, ਦੋਡ ਮਦਕਰੀਨਾਇਕ ਤੇ ਹੋਰ ਮਿੱਤਰ ਸਰਦਾਰ ਅੱਭੜਵਾਹੇ ਉਠ ਖਲੋਤੇ ਤੇ ਆਸੇ ਪਾਸੇ ਦੀਆਂ ਬੁਰਜੀਆਂ ਤੇ ਚੜ੍ਹਕੇ ਵੇਖਣ ਲੱਗੇ । ਚਾਰੋ ਪਾਸੇ ਹੋ ਰਹੀ ਇਹ ਭਿਅੰਕਰ, ਵੀਰਾਂ ਦੇ ਹਿਰਦੇ ਨੂੰ ਵੀ ਕੰਬਾ ਦੇਣ ਵਾਲੀ ਹੈਦਰਅਲੀ ਦੀ ਸੈਨਾਂ ਦੀ ਪ੍ਰਚੰਡ-ਯੁੱਧ ਦੀ ਤਿਆਰੀ—ਵੇਖਦਿਆਂ ਹੀ ਦੁਰਗ ਦੇ ਚਾਰੋ ਪਾਸੇ ਤੋਪਾਂ ਦੇ ਮੋਰਚੇ ਲਾ ਦਿੱਤੇ ਗਏ—ਭਾਂਤ ਭਾਂਤ ਦੀਆਂ ਯੁੱਧ

ਵਰਦੀਆਂ ਪਾਈਆਂ ਪੈਦਲ ਸਵਾਰ, ਘੋੜਸਵਾਰ ਤਿਆਰ ਹੋ ਕੇ ਖਲੋ ਗਏ । ਕਿਲੇ ਦੇ ਦਰਵਾਜ਼ਿਆਂ ਨੂੰ ਸਿਰ ਮਾਰ ਕੇ ਤੋੜਣ ਵਾਲੇ, ਲੋਹੇ ਦੇ ਮੁਖੌਟੇ ਪਾਈ ਸੈਂਕੜੇ ਹਾਥੀ ਚੰਘਿਆੜ ਰਹੇ ਸਨ—ਲੱਖਾਂ ਬੰਦੂਕਾਂ ਸਵੇਰ ਦੀ ਰੋਸ਼ਨੀ ਵਿਚ ਮੌਤ ਦੀ ਕਿਰਣ ਵਾਂਗ ਚਮਕ ਰਹੀਆਂ ਸਨ । ਸੈਨਾਂ ਨੂੰ ਤਰ੍ਹਾਂ ਤਰ੍ਹਾਂ ਦੇ ਹੁਕਮ ਤੇ ਸੂਚਨਾਂ ਦਿੰਦੇ ਸਰਦਾਰ ਹਿਣਕਦੇ ਘੋੜਿਆਂ ਤੇ ਚੜ੍ਹੇ ਇਕ ਪਾਸਿਉਂ ਦੂਜੇ ਪਾਸੇ ਜਾ ਰਹੇ ਸਨ । ਰੰਗ ਬਰੰਗੇ ਝੰਡੇ, ਅਕਾਸ਼ ਦੀ ਨੀਲੱਤਣ ਵਿੱਚ ਹਿੱਲ ਰਹੇ ਸਨ । ਤੋਪਾਂ ਦੀ ਅਵਾਜ਼ ਸੁਣ ਕੇ ਕਿਲੇ ਵਲ ਭੱਜਣ ਲਈ ਖਲੋਤਾ ਘੋੜਸਵਾਰਾਂ ਦਾ ਸੈਨਾਂ ਦਲ-ਉਹਨਾਂ ਦੇ ਪਿੱਛੇ ਕਿਲ੍ਹੇ ਨੂੰ ਘੇਰਾ ਪਾਉਣ ਲਈ ਰਸੀਆਂ ਦੀਆਂ ਪੌੜੀਆਂ ਲੈ ਕੇ ਖਲੋਤੇ ਹੋਏ, ਭਾਂਤ ਭਾਂਤ ਦੇ ਸ਼ਸਤਰ ਧਾਰੀ ਪੈਦਲ ਸੈਨਾਂ ਦੇ ਦੱਲ ਘੇਰਣ ਲਈ ਤਿਆਰ ਖਲੋਤੇ—ਘੜੀ ਮੁੜੀ ਦੂਰਗ ਦੇ ਹਿਰਦੇ ਨੂੰ ਕੰਬਾਉਣ ਲਈ ਤਿਖੇ ਸੁਰਾਂ ਵਾਲੇ ਜੰਗੀ ਵਾਜੇ ਵਜਾਉਂਦੇ ।

ਇਸ ਪ੍ਰਚੰਡ ਯੁੱਧ-ਤਿਆਰੀ ਦੇ ਸਾਹਮਣੇ—

ਚਿਤਰਦੂਰਗ ਦਾ ਕਿਲਾ ਬਿਜਲੀ ਦੇ ਡਿੱਗਣ ਦੀ ਉਡੀਕ ਕਰਦੇ ਕਲੱਮਕਲੇ ਰੁਖ ਵਾਂਗ ਲੱਗ ਰਿਹਾ ਸੀ—

ਪ੍ਰਧਾਨਮੰਤਰੀ ਪਰਸੂਰਾਮਨਾਇਕ ਤੇ ਆਪਣੇ ਕੁੱਝ ਬੰਦਿਆਂ ਦੇ ਨਾਲ ਤਿੰਨੇਂ ਪਾਸਿਓਂ ਵੇਖ ਸਕਣ ਲਈ ਅਨੁਕੂਲ ਜਗ੍ਹਾ ਝੰਡਾਬੇਤਰੀ ਤੇ ਖਲੋਤੇ ਮਦਕਰੀਨਾਇਕ ਵੇਖ ਰਹੇ ਸਨ—

ਰੁਦਰ ਰਣਦੇਵੀ ਦੇ ਹਮਲੇ ਦੀ ਪਹਿਲੀ ਭਿਆਨਕ, ਦੰਦ ਕਰੀਚਦੇ ਹੈਦਰਅਲੀ ਦੀ ਯੁੱਧ ਤਿਆਰੀ ਨੂੰ ।

ਦੂਰਗ ਦੇ ਬਾਹਰ ਦਿਸਦੇ ਇਸ ਦ੍ਰਿਸ਼ ਨੂੰ ਮਦਕਰੀਨਾਇਕ ਨੇ ਵੇਖਿਆ ਤੇ ਫ਼ਿਰ ਅੱਖਾਂ ਨੀਵੀਆਂ ਕਰਕੇ, ਕਿਲ੍ਹੇ ਦੇ ਥੱਲਵੇਂ ਹਿੱਸੇ ਵਿੱਚ, ਦੂਰਗ ਦੀਆਂ ਗਲੀਆਂ, ਬਜ਼ਾਰਾਂ ਨੂੰ ਵੇਖਿਆ, ਤੋਪਾਂ ਗੋਲੀਆਂ ਦੀ ਮਾਰ, ਨਾਲ ਟੁੱਟੇ ਹੋਏ ਘਰ, ਕਈਆਂ ਘਰਾਂ ਦੀਆਂ ਛੱਤਾਂ ਉਡੀਆਂ ਹੋਈਆਂ ਕੰਧਾਂ ਵਿੱਚ ਮਘੋਰਚੇ ਹੋਏ ਹੋਏ, ਖਿੜਕੀਆਂ ਤੇ ਘਰਾਂ ਦੇ ਦਰਵਾਜ਼ੇ ਉੱਡੇ ਹੋਏ ।

ਜੰਗੀ ਵਾਜਿਆਂ ਦੀਆਂ ਭਿਆਨਕ ਵਾਜਾਂ ਸੁਣਕੇ, ਡਰਕੇ, ਘਬਰਾਕੇ ਗਲੀਆਂ ਵਿੱਚ ਕੋਈ ਰਾਹ ਨਾਂ ਦਿਸਦਾ ਵੇਖ, ਇਧਰੁ ਉਧਰ ਘੁੰਮ ਰਿਹਾ ਜਨ-ਸਮੂਹ—

ਸਿਰ ਕਟੇ ਹੋਏ ਘੋਨ ਮੋਨ ਕਿਲਿੱਆ ਵਾਂਗ ਖਲੋਤੇ ਸਨ ਰੰਗਾਈਆ ਸਿਦਈਆਂ ਦੀਆਂ ਗਲੀਆਂ ਦੇ ਨਾਰੀਅਲ ਦੇ ਰੁੱਖਾਂ ਦੀ ਪੰਗਤੀ—ਰੋਜ਼ ਰੋਜ਼ ਦੀ ਲੜਾਈ ਵਿੱਚ ਜ਼ਖ਼ਮੀ ਹੋ ਕੇ ਸੁੱਤੇ ਪਏ ਹਜ਼ਾਰਾਂ ਸੈਨਿਕਾਂ ਦੇ ਸੈਂਕੜੇ ਡੇਰੇ—ਸਤਾਂ ਕਿਲਿਆਂ ਦੀਆਂ ਕੰਧਾਂ ਤੇ ਮੌਤ ਦਾ ਸਾਹਮੱਣਾ ਕਰਨ ਲਈ ਛਾਤੀ ਤਾਣ ਕੇ ਖਲੋਤੇ ਸੈਨਿਕ—ਇਕ ਇਕ ਬਤੇਰੀ ਤੇ ਉਡਾਉਣ ਲਈ ਤਿਆਰ ਰਖੀਆਂ ਤੋਪਾਂ—

ਬਾਹਰਲੇ ਕਿਲੇ ਦੇ ਉਪਰ ਵਲੋਂ ਆਉਂਦੇ ਸੈਨਿਕਾਂ ਨੂੰ ਰੋਕਣ ਲਈ ਵੱਡੇ ਵੱਡੇ ਚੁਲ੍ਹਿਆਂ ਵਿੱਚ ਬਾਲੀ ਅੱਗ, ਤੇ ਗਰਮ ਭਾਫ਼ਾਂ ਛੱਡਦੇ, ਰੇਤ ਤੇ ਅੰਬਲੀ ਦੇ ਕੜਾਹੇ ਸਨ । ਮੋਰੀਆਂ ਵਿਚੋਂ ਝਾਕਦੀਆਂ ਹਜ਼ਾਰਾਂ ਬੰਦੂਕਾਂ—ਐਨੀਂ ਦੂਰ ਤਕ ਅਵਾਜ਼ ਆ

ਰਹੀ ਸੀ ਬਰੂਦ ਨੂੰ ਪੀਸਣ ਵਾਲੀਆਂ ਚੱਕੀਆਂ ਦੀ ਗਰਗਰ ਦੀ ਅਵਾਜ਼—

ਗਲੀਆਂ ਵਿੱਚ ਕੱਠੇ ਹੋਏ ਲੋਕਾਂ ਨੂੰ ਕਾਬੂ ਵਿੱਚ ਰੱਖਣ ਲਈ ਨਗਾਰੇ ਵਜਾਉਂਦੇ ਘੁੰਮ ਰਹੇ ਸਨ, ਕੋਤਵਾਲ ਚਾਵੜੀ ਦੇ ਸ਼ਸ਼ਤਰਧਾਰੀ ਸੈਨਿਕ—

ਸ਼ਤਰੂ ਦੇ ਪਾਸੇ ਗਰਜਦੇ ਜੰਗੀ ਵਾਜੇ ਸੁਣਕੇ, ਆਪਣੇ ਜੰਗੀ ਵਾਜੇ ਵਜਾਉਂਦੇ ਤੇ ਰਣ ਦੇ ਜੈਕਾਰੇ ਛੱਡਦੇ ਸੈਨਿਕ—ਸਿਰ ਤੇ ਹਵਾ ਵਿੱਚ ਲਹਿਰਾ ਰਿਹਾ ਸੀ ਕੁਸੰਬੀ ਰੰਗ ਦਾ ਹਨੂਮੰਦ ਗਰੁੜ ਝੰਡਾ—

ਦੁਰਗ ਨੂੰ ਅਸੀਸਾਂ ਦੇ ਰਹੇ ਦੇਵਤਿਆਂ ਦੇ ਹੱਥਾਂ ਦੀ ਤਰ੍ਹਾਂ ਮੰਦਿਰਾਂ ਦੇ ਗੋਪਰਾਂ ਦੇ ਉਪਰ ਲਿਸ਼ਕਦੇ ਸੋਨੇ ਦੇ ਕਲਸ਼, ਇਹਨਾਂ ਮੰਦਿਰਾਂ ਵਿਚੋਂ ਆ ਰਹੀਆਂ, ਘੰਟਿਆਂ ਜਾਗਟਿਆਂ, ਸੰਖਾਂ ਦੀਆਂ ਅਵਾਜ਼ਾਂ—ਇਹਨਾਂ ਹਜ਼ਾਰਾਂ ਅਵਾਜ਼ਾਂ ਦੇ ਵਿਚਕਾਰ ਵੀ ਕੰਨਾਂ ਨੂੰ ਵਿੰਨ੍ਹ ਦੇਣ ਵਾਲੀ ਸੂਈ ਵਰਗੀ ਤਿਖ਼ੀ ਅਵਾਜ਼—

ਉੱਲੀ ਵਾਲੀ ਰਾਗੀ ਦਾ ਦਲੀਆ, ਬੀਮਾਰ ਬੱਚੇ ਨੂੰ ਪਿੱਛ ਕੱਢ ਕੇ ਦੇਣ ਲਈ ਰਾਗੀ-ਚੌਲਾਂ ਦੀ ਕਮੀ—ਰਾਜਾ ਅੰਨ ਨਹੀਂ ਦਿੰਦਾ, ਤੇ ਸਰਦਾਰ ਗੁੱਸੇ ਵਿੱਚ ਆ ਕੇ ਪਤਨੀ ਨੂੰ ਕੁੱਟਦਾ ਹੈ। ਦੇਵੀ ਦੇ ਪ੍ਰਸ਼ਾਦ ਲਈ ਉੱਲੀ ਵਾਲੇ ਚੌਲਾਂ ਦਾ ਚੜ੍ਹਾਵਾ ਇਧਰੋਂ ਉਧਰ ਭੰਵਰ ਵਿੱਚ ਫਸੇ ਵਾਂਗ ਘੁੰਮ ਰਿਹਾ ਸੀ। ਮਦਕਰੀਨਾਇਕ—ਜਿਸ ਚੱਟਾਨ ਤੇ ਖਲੋਤਾ ਸੀ ਉਹੀ ਉਸ ਦੇ ਪੈਰਾਂ ਨੂੰ ਨਿਗਲ ਰਹੀ ਸੀ—ਸਿਰ ਅਕਾਸ਼ ਵਲ ਖਿਚਿਆ ਜਾ ਰਿਹਾ ਸੀ ਵਿਚਕਾਰ ਜਿਸਮ ਹਵਾ ਵਿੱਚ ਹਿਲਦੇ ਘਾਹ ਵਾਂਗ ਹੋ ਗਿਆ ਸੀ।

'ਨਾਂ ਕੱਟਣ ਵਾਲੇ ਕੁੱਤੇ ਦੀ ਤਰ੍ਹਾਂ ਭੌਂਕ ਭੌਂਕ ਕੇ ਡਰਾਉਣ ਲਈ ਤਿਆਰ ਹੋ ਰਹੇ ਹੈਦਰਅਲੀ ਤੋਂ ਤੁਸੀਂ ਡਰਨਾ ਨਾਂ ਰਾਜਾ ਸਾਹਿਬ—ਸਾਡੀ ਸੈਨਾਂ ਦੇ ਆਉਂਦਿਆਂ ਹੀ ਵੇਖਿਆ ਜੇ ਇਸ ਹੈਦਰਅਲੀ ਦਾ ਹਾਲ ਕੀ ਹੁੰਦਾ ਏ ? ਬੇਨੂੰਕਰੜੀ ਦੀ ਲੜਾਈ ਵਿੱਚ ਫਕੀਰ ਦਾ ਵੇਸ਼ ਧਾਰਣ ਕਰਕੇ ਜਾਨ ਬਚਾਉਣੀ ਪਈ ਸੀ, ਉਹ ਭੁੱਲ ਗਿਆ ਲਗਦੈ। ਸਾਡੀ ਸੈਨਾਂ ਆ ਜਾਣ ਨਾਲ ਇਸ ਦੀ ਫਿਰ ਉਹੋ ਹੀ ਦਸ਼ਾ ਹੋਣੀ ਏ।" ਚੁਪਚਾਪ ਖਲੋਕੇ ਸਾਰੇ ਪਾਸੇ ਵੇਖ ਰਹੇ ਮਦਕਰੀਨਾਇਕ ਵਿੱਚ ਉਤਸ਼ਾਹ ਭਰਨ ਲਈ ਕਹਿਣ ਲੱਗਾ ਪੇਸ਼ਵਿਆਂ ਦਾ ਵਕੀਲ ਪੁਰਸ਼ੋਤਮਰਾਉ।

"ਤੇਰੀ ਸੈਨਾਂ ਆਏਗੀ ਤੱਦ ਨਾਂ, ਨਾਂ ਸੈਨਾ ਆਈ, ਨਾਂ ਉਸਦੀ ਕੋਈ ਖ਼ਬਰ—ਅੱਠ ਮਹੀਨੇ ਹੋ ਗਏ ਨੇਂ। ਇਹ ਗੱਲਾਂ ਕਰਕੇ ਸਾਡਾ ਮਨ ਐਵੇਂ ਹੋਰ ਨਾਂ ਖਰਾਬ ਕਰੋ, ਪੁਰਸ਼ੋਤਮਰਾਉ। ਨਵਾਬ ਭਰੋਸੇ ਲਾਇਕ ਨਹੀਂ, ਕਹਿੰਦੇ ਸਾਂ, ਤੁਹਾਡੇ ਪੇਸ਼ਵਿਆਂ ਨੇ ਵੀ ਸਾਨੂੰ ਇਹੋ ਸਬਕ ਸਿਖਾ ਦਿੱਤਾ ਹੈ।" ਦਿਲ ਵਿੱਚ ਭਰੀ ਨਿਰਾਸ਼ਾ ਦੀ ਕੜਵਾਹਟ, ਤੁਪਕਾ ਤੁਪਕਾ ਡਿਗਦੀ ਅਵਾਜ਼ ਵਿੱਚ ਕਿਹਾ, ਮਦਕਰੀਨਾਇਕ ਨੇ।

"ਅਸੀਂ ਮਰਾਠੇ ਹਾਂ, ਐਡੇ ਨਮਕਹਰਾਮ ਨਹੀਂ।"

"ਹੋ ਸਕਦੈ, ਤੁਸੀਂ ਨਮਕਹਰਾਮ ਨਹੀਂ—ਕੀ ਕਰ ਸਕਦੇ ਹਾਂ। ਸਾਡੀ ਕਿਸਮਤ ਤੁਹਾਡੇ ਹੱਥਾਂ ਵਿੱਚ ਕੀ ਕੀ ਖੇਡ, ਖੇਡ ਰਹੀ ਏ। ਜੋ ਵੀ ਹੋਵੇਗਾ, ਵੇਖਿਆ ਜਾਵੇ-ਗਾ। ਸਿਰਫ਼ ਇਹ ਝੂਠੇ ਭਰੋਸੇ ਦੇਣੇ ਬੰਦ ਕਰ ਦਿਉ।" ਕਿਸੇ ਫੈਸਲੇ ਤੇ ਪਹੁੰਚਣ ਵਾਂਗ ਕਿਹਾ ਮਦੇਕਰੀਨਾਇਕ ਨੇ।

"ਤੁਹਾਡੀ ਗੱਲ ਸੁਣੀ ਹੈ, ਤੁਸੀਂ ਕਿਸੇ ਅੰਤਿਮ ਫੈਸਲੇ ਤੇ ਪੁੱਜ ਗਏ ਲਗਦੇ ਹੋ। ਐਵੇਂ ਜਲਦਬਾਜ਼ੀ ਨਾਂ ਕਰੋ, ਰਾਜਾ ਸਾਹਿਬ—ਆਪਣੇ ਕੁਲ ਦੇਵਤੇ ਤੜਜਾਭਵਾਨੀ ਦੀ ਸਹੁੰ ਖਾਕੇ ਕਹਿਣਾ—ਪੇਸ਼ਵਿਆਂ ਦੀ ਸੈਨਾਂ ਆਉਂਦੀ ਹੋਵੇਗੀ।" "ਜਰੂਰ ਆਏਗੀ, ਨਵਾਬ ਨਾਲ ਦੁਰਗ ਦਾ ਰਾਜ ਵੰਡਾਉਣ ਲਈ, ਸਾਡੀ ਮੌਤ ਤੋਂ ਬਾਦ" ਏਨਾਂ ਕਹਿ ਕੇ ਚੁਪ ਚਾਪ ਖਲੋਤੇ ਭਰਾ ਵਲ ਵੇਖਕੇ ਬੋਲੇ, "ਹੁਣ ਗੱਲਾਂ ਲਈ ਸਮਾਂ ਨਹੀਂ, ਆਪਣਾ ਰਾਹ ਅਸਾਂ ਆਪ ਚੁਣਨਾ ਹੈ। ਇਸ ਦਾ ਫੈਸਲਾ ਅਸੀਂ ਆਪ ਕਰਨਾ ਹੈ। ਦੜਵਾਈਆਂ ਨੂੰ ਸੈਨਾਂ ਦੇ ਅਧਿਕਾਰੀਆਂ ਨੂੰ ਬੁਲਾ ਭੇਜੋ।" ਕਹਿ ਕੇ ਜਾਣ ਤੋਂ ਪਹਿਲਾਂ ਝੰਡੇ ਦੇ ਖੰਭੇ ਨੂੰ ਇੰਜ ਘੁੱਟ ਲਿਆ ਜਿਵੇਂ ਕਿਸੇ ਨਜ਼ਦੀਕੀ ਰਿਸ਼ਤੇਦਾਰ ਨੂੰ ਜੱਫ਼ੀ ਪਾਈਦੀ ਹੈ। ਉਡ ਰਹੇ ਝੰਡੇ ਨੂੰ ਜੀਅ ਭਰਕੇ ਵੇਖਿਆ—ਕਿਸੇ ਨਾਲ ਕੋਈ ਗੱਲ ਕੀਤੇ ਬਿਨਾਂ ਦ੍ਰਿੜ ਕਦਮਾਂ ਦੇ ਨਾਲ ਬੁਰਜ ਦੀਆਂ ਪੌੜੀਆਂ ਉਤਰਕੇ ਤਾਰਾਮੰਡਲ ਵਲ ਵਧੇ ਮਦਕਰੀਨਾਇਕ-ਦੁਰਗ ਦੇ ਅੰਦਰ ਬਾਹਰ ਯੁੱਧ ਦੀਆਂ ਤਿਆਰੀਆਂ ਦੀਆਂ ਭਾਂਤ ਭਾਂਤ ਦੀਆਂ ਅਵਾਜ਼ਾਂ ਲਹਿਰਾਂ ਵਾਂਗ ਗਰਜ ਰਹੀਆਂ ਸਨ।

ਨਾਇਕ ਹੋਰਾਂ ਦੀ ਗੁਪਤ ਸਭਾ ਗ੍ਰਿਹਿ ਵਿੱਚ ਪ੍ਰਧਾਨਮੰਤਰੀ ਪਰਸ਼ੂਰਾਮਨਾਇਕ ਦੇ ਬੁਲਾਉਣ ਤੇ ਚਪੇਚਾਵੜੀ ਦੇ ਦੜਵਾਈ, ਸੰਨ ਪਰਸੂਰਾਮਨਾਇਕ, ਹੋਸਦੁਰਗ ਦੇ ਦੋਡ ਮਦਕਰੀਨਾਇਕ, ਜਰੀਮਲੇ ਦੇ ਬੋਮਣਨਾਇਕ, ਗੁਡੀ ਕੋਟੇ ਦੇ ਜਟੰਗੀਰਾਉ, ਨਾਇਕਹੱਟੀ ਦੇ ਮਲੱਪਾਨਾਇਕ, ਆਦਿ ਸਭ ਆ ਗਏ। ਉਹਨਾਂ ਨਾਲ ਗੱਲਬਾਤ ਕਰਕੇ ਅਗਲੇ ਕਦਮ ਦਾ ਫ਼ੈਸਲਾ ਕਰਨ ਦਾ ਸੋਚਿਆ। ਉੱਥੇ ਕੱਠੇ ਹੋਏ ਸਾਰਿਆਂ ਨੇ ਦੁਰਗ ਦੇ ਆਲੇ ਦੁਆਲੇ ਹੋ ਰਹੀ ਪ੍ਰਚੰਡ ਤਿਆਰੀ ਅੱਖੀਂ ਵੇਖੀ, ਸਭ ਨੂੰ ਸਮਝ ਆ ਗਈ ਸੀ ਕਿ ਅੰਤਿਮ ਯੁੱਧ ਸਿਰ ਤੇ ਆ ਗਿਆ ਸੀ। ਇਸੇ ਕਰਕੇ ਨਾਇਕ ਹੋਰਾਂ ਨੇ ਵੀ ਸਭਾ ਬੁਲਾਉਣ ਦਾ ਕਾਰਨ ਦੱਸਣ ਦੀ ਲੋੜ ਨਹੀਂ ਸਮਝੀ। ਇਸੇ ਤਰ੍ਹਾਂ ਨਾਇਕ ਹੋਰਾਂ ਨੇ ਪੁੱਛਿਆ—'ਅੱਗੋਂ ਕੀ' ਕੀ ਉੱਤਰ ਦੇਣਾ ਹੈ, ਸਭਾ ਵਿੱਚ ਆਉਣ ਵਾਲੇ ਸਾਰੇ ਫੈਸਲਾ ਕਰਕੇ ਆਏ ਸਨ। ਇਹ ਫ਼ੈਸਲਾ ਉਹਨਾਂ ਦੇ ਚਿਹਰਿਆਂ ਦੇ ਹਾਵਾਂ ਭਾਵਾਂ ਤੋਂ ਸਪਸ਼ਟ ਸੀ। ਪ੍ਰਧਾਨਮੰਤਰੀ ਪਰਸ਼ੂਰਾਮਨਾਇਕ, ਸਭਾ ਬੁਲਾਉਣ ਦਾ ਕਾਰਨ ਦੱਸਣ ਲਈ ਉੱਠਕੇ ਖਲੋ ਰਹੇ ਸਨ ਕਿ ਬਾਕੀ ਕੇ ਮੂੰਹਾਂ ਵੱਲ ਵੇਖਕੇ ਉਹਨਾਂ ਦੀ ਪ੍ਰਵਾਨਗੀ ਮਿਲਣ ਤੇ ਵੱਡੇਮਦਕਰੀਨਾਇਕ ਚੱਟਾਨ ਵਾਂਗ ਉੱਠ ਖਲੋਤੇ ਤੇ ਬੋਲੇ—

"ਪ੍ਰਧਾਨਮੰਤਰੀ ਜੀ, ਇਹ ਸਭਾ ਬੁਲਾਉਣ ਦਾ ਕਾਰਨ ਸਾਨੂੰ ਸਾਰਿਆਂ ਨੂੰ ਪਤਾ ਹੈ, ਕੰਨੋਂ ਡੋਰਿਆਂ ਨੇ ਵੀ ਸੁਣ ਲਿਐ, ਅੱਖੋਂ ਅੰਨ੍ਹਿਆਂ ਨੇ ਵੇਖ ਵੀ, ਲ਼ਿਆ ਹੋਣਾ ਏ। ਅਸੀਂ ਆਪੋ ਵਿੱਚ ਗੱਲਬਾਤ ਵੀ ਕਰ ਲਈ ਹੈ। ਇਸ ਸੁਤੰਰਤਾ ਲਈ ਪ੍ਰਭੂ ਸਾਨੂੰ ਮਾਫ਼ ਕਰਨ। ਸਾਰਿਆਂ ਵਲੋਂ ਕਹਿ ਰਿਹਾ ਹਾਂ। ਜਿੱਤ ਹਾਰ ਤਾਂ ਉਤਸਵਾਬੇ ਦੀ ਇੱਛਾ ਹੈ—ਪਰ ਹੁਣ ਸਰਦਾਰ ਨਵਾਬ ਤੋਂ ਡਰਕੇ—'ਚਿਤਰਦੁਰਗ ਮਜ਼ਬੂਤ ਕਿਲ੍ਹਾ, ਤੇ ਇਸ ਦੇ ਸੈਨਿਕ ਵੀਰ ਸਿਪਾਹੀ ਹਨ'—ਮਿਲੀ ਇਹ ਪ੍ਰਸੰਸਾ ਅਸੀਂ ਗੁਆਉਣ ਲਈ ਤਿਆਰ ਨਹੀਂ। ਛੇ ਮਹੀਨੇ ਚਲਦਾ ਰਹੇ ਯਾਂ ਛੇ ਘੰਟਿਆਂ ਵਿੱਚ ਮੁੱਕ ਜਾਵੇ ਇਸ ਯੁੱਧ ਵਿੱਚ ਜਾਣ ਦੀ ਆਗਿਆ ਦਿਉ। ਹੁਣ ਤਾਂਈ ਸਾਡੇ ਸੈਨਿਕ ਹੀ ਮਰਦੇ ਰਹੇ

ਹਨ ਹੁਣ, ਸਾਨੂੰ ਵੀ ਵੀਰਗਤੀ ਪ੍ਰਾਪਤ ਕਰਨ ਦਾ ਹੁਕਮ ਦਿਉ, ਜਿੰਨਾ ਚਿਰ ਸੂਰਜ ਚੰਦਰਮਾ, ਵੱਡੇ ਮਦਕਰੀਨਾਇਕ ਦੀ ਗੱਲ ਸੁਣਕੇ ਨਾਇਕ ਹੋਰੀਂ ਕੋਈ ਜੁਆਬ ਦੇਣ ਹੀ ਲੱਗੇ ਸਨ ਕਿ ਸਭਾ ਭਵਨ ਦਾ ਬੰਦ ਦਰਵਾਜ਼ਾ ਖੁਲ੍ਹਿਆ ਤੇ ਬਖਸ਼ੀ ਚਨਾਮਲੱਪਾ ਨਜ਼ਰੀਂ ਪਿਆ ।

ਸਭਾ ਦੇ ਵਿਚਕਾਰ ਆਉਣ ਕਾਰਨ ਖਿਮਾਂ ਕਰਨਾ ਮਹਾਰਾਜ ਹੱਥ ਜੋੜਕੇ ਹੌਲੀ ਜਿਹੀ ਬੋਲਿਆ ।

"ਕੀ ਗੱਲ ਏ ?" ਬੜੇ ਅਸਹਿ ਢੰਗ ਨਾਲ ਮਦਕਰੀਨਾਇਕ ਨੇ ਪੁਛਿਆ । ਨਵਾਬ ਹੋਰਾਂ ਦਾ ਵਕੀਲ ਚਿੱਟਾ ਝੰਡਾ ਲੈ ਕੇ ਆਇਐ ਤੇ ਅੰਦਰ ਆ ਕੇ ਤੁਹਾਨੂੰ ਮਿਲਣ ਦਾ ਹੁਕਮ ਚਾਹੁੰਦੈ । ਰੰਗਈਆ ਦੁਆਰ ਵਾਲਿਆਂ ਨੇ ਖ਼ਬਰ ਭੇਜੀ ਏ । ਉਸਨੂੰ ਕੀ ਕਹਿਣੈ, ਹੁਕਮ ਦਿਓ, ਉਸ ਤਰ੍ਹਾਂ ਹੀ ਕੀਤਾ ਜਾਵੇਗਾ ।" ਬਖਸ਼ੀ ਚੰਨਾਮੱਲਪਾ ਨੇ ਬੇਨਤੀ ਕੀਤੀ ।

"ਯੁੱਧ ਦੀ ਤਿਆਰੀ ਦੇ ਵਿਚਕਾਰ ਸਮਝੌਤੇ ਦੀ ਸੂਚਨਾ—ਉਹ ਵੀ ਨਵਾਬ ਵੱਲੋਂ—" ਇਹ ਗੱਲ ਸੁਣ ਕੇ ਸਭਾ ਚਕਿੱਤ ਰਹਿ ਗਈ । ਇਹ ਗੱਲ ਸੁਣਕੇ ਨਾਇਕ ਵੀ ਕੁਝ ਚਿਰ ਸੋਚ ਵਿੱਚ ਪੈ ਗਏ, ਫਿਰ ਬੋਲੇ—ਸਾਡਾ ਫੈਸਲਾ ਕੀ ਸੀ, ਇਸਦਾ ਫੈਸਲਾ ਹੁਣੇ ਹੋ ਜਾਂਦਾ, ਪਰ—ਇਸ ਦੇ ਵਿਚਕਾਰ ਨਵਾਬ ਨੇ ਸਮਝੌਤੇ ਲਈ ਬੰਦਾ ਭੇਜ ਦਿਤੈ । ਨਵਾਬ ਉੱਕਾ ਨਮਕਹਰਾਮ ਏ । ਭਰੋਸਾ ਕਰਨ ਵਾਲਿਆਂ ਨੂੰ ਧੋਖਾ ਦੇਣ ਵਿੱਚ ਉਸਨੂੰ ਕੋਈ ਮਾਤ ਨਹੀਂ ਕਰ ਸਕਦਾ । ਇਸ ਲਈ ਕੀ ਕਰਨਾ ਚਾਹੀਦਾ ਹੈ ਤੁਸੀਂ ਦੱਸੋ ।"

"ਆਪੇ ਹੀ ਸਮਝੌਤਾ ਕਰਨ ਆਇਆਂ ਨੂੰ ਅਸੀਂ ਨਾਂਹ ਕਿਉਂ ਕਰੀਏ । ਆਉਣ ਦਿਉ, ਅਰਾਮ ਨਾਲ ਉਹਨਾਂ ਨਾਲ ਗੱਲਬਾਤ ਕਰਾਂਗੇ । ਗੱਲਾਂ ਵਿੱਚ ਤਿਆਰੀ ਲਈ ਸਾਨੂੰ ਸਮਾਂ ਮਿਲ ਜਾਵੇਗਾ । ਮੈਨੂੰ ਤਾਂ ਇਹੀ ਕਰਨਾਂ ਠੀਕ ਜਾਪਦਾ ਹੈ ।" ਪਰਸ਼ੂਰਾਮਨਾਇਕ ਬੋਲਿਆ ।

ਸਾਰੇ ਚੁਪ ਚਾਪ ਬੈਠੇ ਇਸ ਸੁਝਾਅ ਤੇ ਵਿਚਾਰ ਕਰਦੇ ਰਹੇ—ਬਾਕੀ ਸਾਰਿਆਂ ਵੱਲੋਂ ਦੋੜ ਮਦਕਰੀਨਾਇਕ ਬੋਲੇ, "ਪ੍ਰਧਾਨਮੰਤਰੀ ਦੀ ਗੱਲ ਠੀਕ ਜਾਪਦੀ ਹੈ । ਵਕੀਲ ਨੂੰ ਆ ਕੇ ਗੱਲ ਕਰਨ ਦੇਈਏ । ਅਸੀਂ ਜੋ ਤਲਵਾਰਾਂ ਚੁਕੀਆਂ ਹਨ, ਉਹ ਥੱਲੇ ਨਹੀਂ ਰੱਖਣੀਆਂ । ਜੇ ਸਾਨੂੰ ਜੱਚਦੀਆਂ ਗੱਲਾਂ ਨਾਲ ਯੁੱਧ ਮੁਕਦਾ ਹੋਵੇ ਤਾਂ ਠੀਕ ਏ, ਨਹੀਂ ਤਾਂ ਉਹ ਆਪਣੇ ਰਾਹ ਤੇ ਅਸੀਂ ਆਪਣੇ ਰਾਹ ।"

"ਠੀਕ ਏ, ਤੁਹਾਡੇ ਕਹਿਣ ਅਨੁਸਾਰ ਹੀ ਕਰਨੇ ਆਂ ।" ਨਾਇਕ ਹੋਰਾਂ ਨੇ ਬਖਸ਼ੀ ਚੰਨਾਮਲੱਪਾ ਨੂੰ ਕਿਹਾ, "ਕਿਲ੍ਹੇ ਦੁਆਰ ਦੇ ਪਹਿਰੇਦਾਰ ਨੂੰ ਕਹੋ ਨਵਾਬ ਦੇ ਵਕੀਲ ਨੂੰ ਅੰਦਰ ਆਉਣ ਦੇਣ । ਬਾਕੀ ਗੱਲ ਉਹਨਾਂ ਦੇ ਆਉਣ ਤੋਂ ਬਾਦ ।"

ਇਸ ਗੱਲ ਤੋਂ ਬਾਦ ਸਭਾ ਬਰਖ਼ਾਸਤ ਹੋ ਗਈ ਤੇ ਪ੍ਰਧਾਨਮੰਤਰੀ ਨਵਾਬ ਦੇ ਵਕੀਲ ਦੇ ਬਾਰੇ ਇੰਤਜ਼ਾਮ ਕਰਨ ਲਈ ਚਲੇ ਗਏ ।

# 12

"ਨਵਾਬ ਹੋਰਾਂ ਨੇ ਕੀ ਫੁਰਮਾਨ ਭੇਜਿਐ, ਪੜ੍ਹ ਕੇ ਸੁਣਾਉ ਤਿਖੀ ਵਿਅੰਗ ਭਰੀ ਅਵਾਜ਼ ਵਿੱਚ ਮਦਕਰੀਨਾਇਕ ਬੋਲੇ, ਕੱਠੇ ਹੋਏ ਦਰਬਾਰੀਆਂ ਤੇ ਸਰਦਾਰਾਂ ਦੀ ਸਭਾ ਵਿੱਚ ।

"ਇਹ ਫੁਰਮਾਨ ਨਹੀਂ—ਸਨੇਹ ਪੱਤਰ ਹੈ, ਸਵੀਕਾਰ ਕਰੋ ।" ਬੜੀ ਨਮਰਤਾ ਭਰੀ ਅਵਾਜ਼ ਵਿੱਚ ਨਵਾਬ ਦੇ ਵਕੀਲ ਮਾਨਵੀ ਸ੍ਰੀਨਿਵਾਸ ਰਾਏ ਆਪਣੇ ਵਲ ਵੇਖਦੇ ਨਾਇਕ ਦੀਆਂ ਛੁਰੀ ਵਰਗੀਆਂ ਤਿੱਖੀਆਂ ਨਜ਼ਰਾਂ ਦਾ ਸਾਹਮਣਾ ਨਾਂ ਕਰ ਸਕਿਆ ਤੇ ਉਸ ਸਿਰ ਝੁਕਾ ਲਿਆ ।

"ਜੋ ਵੀ ਹੈ, ਤੁਸੀਂ ਪੜ੍ਹੋ—ਅਸੀਂ ਸੁਣ ਕੇ ਇਸਦਾ ਫ਼ੈਸਲਾ ਕਰਾਂਗੇ—ਪਹਿਲਾਂ ਪੱਤਰ ਪੜ੍ਹੋ ।"

ਸ੍ਰੀਨਿਵਾਸ ਰਾਏ ਦੇ ਮੂੰਹ ਤੇ ਚਪੇੜ ਮਾਰਨ ਵਾਂਗ ਕਿਹਾ ਨਾਇਕ ਨੇ ।

"ਮੈਂ ਪੜਾਂ ਕਿ ਤੁਹਾਡੇ ਬੰਦਿਆਂ ਨੂੰ ਪੜ੍ਹਨ ਦਿਆਂ ?" ਸ੍ਰੀਨਿਵਾਸ ਰਾਉ ਨੇ ਭਾਵ ਰਹਿਤ ਅਵਾਜ਼ ਵਿੱਚ ਪੁੱਛਿਆ । "ਤੁਸੀਂ ਪੜ੍ਹੋ, ਤੁਸੀਂ ਪੜ੍ਹੋਗੇ ਤਾਂ ਲੱਗੇਗਾ ਕਿ ਨਵਾਬ ਸਾਹਿਬ ਦੀ ਅਵਾਜ਼ ਸੁਣ ਰਹੇ ਹਾਂ । ਨਵਾਬ ਦੇ ਪਵਿੱਤਰ ਪੱਤਰ ਨੂੰ ਇਹ ਕਿਉਂ ਛੂਹਣ ?" ਨਾਇਕ ਹੋਰੀਂ ਅਦਿੱਖ ਢੰਗ ਨਾਲ ਵਿਅੰਗ ਕਰਦੇ ਬੋਲੇ ।

"ਜੋ ਤੁਹਾਡਾ ਹੁਕਮ !" ਕਹਿ ਕੇ ਉਸ ਖੀਨ ਖਾਬ ਦੀ ਥੈਲੀ ਵਿਚੋਂ ਪੱਤਰ ਬਾਹਰ ਕੱਢਿਆ ਤੇ ਖਾਮੋਸ਼ ਬੈਠੀ ਸਭਾ ਵਿੱਚ ਸ੍ਰੀਨਿਵਾਸ ਨੇ ਪੱਤਰ ਪੜ੍ਹਨਾਂ ਸ਼ੁਰੂ ਕਰ ਦਿੱਤਾ ।

"ਸ੍ਰੀਮਾਨ ਮਹਾਂਨਾਇਕ ਚਾਰੀਆ—ਕਰਮਗੇਤੀ ਕਸਤੂਰੀ ਰੰਗਪਾਨਾਇਕ ਰਾਜਾ ਮਦਕਰੀਨਾਇਕ ।

ਇਹ ਸਾਧਾਰਣ ਉਪਚਾਰ ਤੇ ਮਸਾਲੇ ਦੀਆਂ ਗੱਲਾਂ ਛੱਡੋ ਤੇ ਮੁੱਖ ਵਿਸ਼ੇ ਵੱਲ ਆਓ । ਪੱਤਰ ਵਾਚਨ ਨੂੰ ਵਿਚਕਾਰੋਂ ਹੀ ਕੱਟਕੇ ਬੋਲੇ ਮਦਕਰੀਨਾਇਕ ।

"ਜੋ ਆਗਿਆ "

"ਅਸੀਂ ਨੀਚ ਬੰਦਿਆਂ ਦੇ ਆਖੇ ਲੱਗ ਕੇ ਤੁਹਾਡੇ ਨਾਲ ਲੜਾਈ ਕਰਨ ਆ ਗਏ, ਇਹ ਗੱਲ ਠੀਕ ਨਹੀਂ ਸੀ । ਅਸੀਂ ਫੌਜਾਂ ਲੈ ਕੇ ਆਏ ਹਾਂ, ਘਰ ਲੁੱਟਣ ਲਈ ਨਹੀਂ । ਤੁਹਾਨੂੰ ਅਸੀਂ ਬਾਰ ਬਾਰ ਮੁਲਾਕਾਤ ਲਈ ਆਉਣ ਵਾਸਤੇ ਲਿਖਿਆ, ਪਰ ਤੁਸੀਂ ਕੋਈ ਨਾਂ ਕੋਈ ਬਹਾਨਾਂ ਲਿਖ ਭੇਜਿਆ । ਤੁਹਾਡੀ ਬੀਰਤਾ, ਪਰਤਾਪ, ਪ੍ਰਚੰਡ ਯੁੱਧ ਕਰਨ ਦਾ ਸਾਹਸ ਵੇਖ ਕੇ ਸਾਨੂੰ ਬੜੀ ਖੁਸ਼ੀ ਹੋਈ । ਅੱਗੋਂ ਲਈ ਸਾਡੇ ਤੇ ਤੁਹਾਡੇ ਵਿਚਕਾਰ ਨਰਾਜ਼ਗੀ ਦੀ ਕੋਈ ਵਜ੍ਹਾ ਨਹੀਂ ਰਹਿਣੀ ਚਾਹੀਦੀ । ਮਹਾਰਾਜ ਕੀਰਤੀਸ਼ਾਲੀ ਹਨ । ਤੁਹਾਡੇ ਵਾਂਗ, ਅੱਜ ਤਾਂਈ ਹੋਰ ਕਿਸੇ ਨੂੰ ਯੁੱਧ ਕਰਦਿਆਂ ਅਸੀਂ ਨਹੀਂ ਵੇਖਿਆ । ਹੁਣ ਵੀ ਜੇ ਤੁਸੀਂ ਲੜਾਈ ਬੰਦ ਕਰਕੇ ਨੌਂ ਲੱਖ ਮੁਹਰਾਂ ਨਕਦ ਦੇ ਦਿਉ

ਤੇ ਆਪਣੇ ਭਰਾ ਨੂੰ ਸਾਡੇ ਨਾਲ ਮੁਲਾਕਾਤ ਕਰਨ ਲਈ ਭੇਜ ਦਿਓ ਤਾਂ ਅਸੀਂ ਇਕ ਦਮ ਕੂਚ ਕਰ ਜਾਵਾਂਗੇ । ਤੁਹਾਡੇ ਕੀ ਵਿਚਾਰ ਹੈ ਦਸਨਾਂ ।"

"ਪੱਤਰ ਏਨਾਂ ਹੀ ਹੈ—ਅਗੋਂ ਮਹਾਰਾਜ ਸਾਹਿਬ ਹੁਕਮ ਦੇਣ ।" ਪੱਤਰ ਵਾਚਨ ਮੁਕਾਕੇ ਮਾਨਵੀ ਸ੍ਰੀਨਿਵਾਸ ਰਾਏ ਬੋਲਿਆ । ਪੱਤਰ ਵਿਚਲੀ ਗੱਲ ਸੁਣਕੇ, ਉਸ ਦੇ ਪੜ੍ਹਨ ਵਾਲੇ ਦੇ ਮੂੰਹ ਤੇ ਥੁੱਕ ਕੇ, ਪੜ੍ਹਨ ਵਾਲੇ ਦੀ ਜ਼ਬਾਨ ਦੇ ਟੋਟੇ ਕਰਕੇ, ਖਲੇ ਖਲੋਤਿਆਂ ਉਸਦੀ ਚਮੜੀ ਲਾਹ ਦੇਣ ਵਾਲਾ ਗੁੱਸਾ ਹਰ ਨਾੜੀ ਵਿੱਚ ਉਬਲਦੇ ਲਾਵੇ ਵਾਂਗ ਫੈਲ ਗਿਆ—ਆਸਣ ਅਗਨੀਪੀਠ ਬਣ ਗਿਆ, ਅੱਖਾਂ ਵਿੱਚੋਂ ਕਰੋਧ ਦੀ ਅਗਨੀ ਬੱਲ ਰਹੀ ਸੀ । ਸ਼ਰੀਰ ਤੇ ਹੜ੍ਹ ਦੇ ਪਾਣੀ ਵਾਂਗ ਆਏ ਗੁੱਸੇ ਨੂੰ ਫੈਲਣ ਨਾਂ ਦਿੱਤਾ, ਉਹ ਗੁੱਸਾ ਬਾਹਰਲਿਆਂ ਦੀ ਨਜ਼ਰੀਂ ਨਾਂ ਪਵੇ, ਮੁੱਠੀਆਂ ਨਾਲ ਫੜੇ ਆਸਣ ਦੀ ਮੁੱਠੀ ਟੁੱਟ ਗਈ । ਮੌਨ ਦੀ ਅੱਗ ਵਿੱਚ ਸਾੜ ਦੇਣ ਵਾਂਗ ਵੇਖਿਆ ਮਦਕਰੀਨਾਇਕ ਨੇ—ਸ੍ਰੀਨਿਵਾਸ ਰਾਏ ਨੂੰ—ਜੇ ਉਹ ਮਨੁੱਖ ਨਾਂ ਹੋ ਕੇ, ਮੋਮ ਦੀ ਗੁੱਡੀ ਹੁੰਦਾ ਤਾਂ ਪਿਘਲਕੇ ਵਹਿ ਗਿਆ ਹੁੰਦਾ—ਇਹੋ ਜਿਹੀ ਸੀ ਉਹ ਨਜ਼ਰ ।

ਅਚਾਨਕ ਆਸਣ ਦੀ ਹੱਥੀ ਕੜਕੱਨ ਦੀ ਅਵਾਜ਼ ਸੁਣਕੇ ਫੰਕਾਰੇ ਮਾਰਦੀਆਂ ਅੱਖਾਂ ਵੇਖਕੇ ਸ੍ਰੀਨਿਵਾਸ ਰਾਏ ਦਾ ਸਰੀਰ ਪਸੀਨੋ ਪਸੀਨਾ ਹੋ ਗਿਆ, ਭੁੱਖੇ ਚੀਤਿਆਂ ਵਿਚਕਾਰ ਫਸੇ ਹਿਰਨ ਵਾਂਗ ਉਹ ਕੰਬਣ ਲੱਗਾ । "ਮੈਂ ਨਵਾਬ ਦਾ ਪੱਤਰ ਪੜ੍ਹਿਐ —" ਉਹ ਬੱਥਲਾਂਦਿਆਂ ਬੋਲਿਆ ।

"ਪ੍ਰਭੂ ਪੱਤਰ ਤੇ ਵਿਚਾਰ ਕਰਕੇ ਉੱਤਰ ਦੇਣਗੇ, ਉਨਾ ਚਿਰ ਤੁਸੀਂ ਸਾਡੇ ਅਤਿਥੀਘਰ ਵਿੱਚ ਜਾ ਕੇ ਅਰਾਮ ਕਰੋ । ਬਖਸ਼ੀ ਜੀ ਇਹਨਾਂ ਨੂੰ ਰਾਹ ਦਿਖਾਉ ।" ਸਥਿਤੀ ਨੂੰ ਗੁੱਸੇ ਵਿੱਚ ਬੇਕਾਬੂ ਹੋਣ ਤੋਂ ਬਚਾਉਣ ਲਈ ਕਿਹਾ ਪਰਸੂਰਾਮਨਾਇਕ ਨੇ ।

ਉਹਨਾਂ ਦਾ ਏਨਾਂ ਕਹਿਣਾ ਹੀ ਬਥੇਰਾ ਸੀ—ਜ਼ਮੀਨ ਨੂੰ ਛੂਹਣ ਵਾਂਗ ਝੁਕਕੇ ਨਮਸਕਾਰ ਕਰਕੇ ਸ੍ਰੀਨਿਵਾਸ ਬਖਸ਼ੀ ਦੇ ਪਿੱਛੇ ਪਿੱਛੇ ਤੁਰ ਪਿਆ ਤੇ ਬਾਹਰ ਚਲਾ ਗਿਆ ।

ਸ੍ਰੀਨਿਵਾਸ ਭਾਵੇਂ ਅਖੋਂ ਉਹਲੇ ਹੋ ਗਿਆ ਸੀ, ਸੂਰਜ ਭਾਵੇਂ ਬੱਦਲਾਂ ਉਹਲੇ ਛੁੱਪ ਗਿਆ ਸੀ । ਤੱਦ ਵੀ ਪਿੰਡੇ ਨੂੰ ਪਸੀਨਾਂ ਪਸੀਨਾਂ ਕਰ ਦੇਣ ਵਾਲਾ ਸੀ ਸਭਾ ਦਾ ਵਾਤਾਵਰਣ—

"ਤੇਰੀ ਏਸ ਗੱਲ ਨੇ ਉਸਦੀ ਚਮੜੀ ਬਚਾ ਦਿੱਤੀ—"

ਇਸ ਪੱਤਰ ਦਾ ਉੱਤਰ ਦਿਆਂ—ਇਸ ਵਕੀਲ ਦੇ ਟੋਟੇ ਕਰਕੇ ਉਸਦੀ ਲਾਸ਼ ਨੂੰ ਰੰਗਈਆ ਦੁਆਰ ਤੇ ਟੰਗ ਦਿਉ—ਉਹ ਹੀ ਸਾਡਾ ਉੱਤਰ ਏ—ਵਕੀਲ ਦੇ ਉਹਲੇ ਪਿੱਛੇ ਖਲੋਤਾ ਨਵਾਬ ਬੋਲ ਰਿਹੈ । ਹਿੰਮਤ ਹੁੰਦੀ ਤਾਂ ਸਾਹਮਣੇ ਆ ਕੇ ਕਹਿੰਦਾ ਇਹ ਗੱਲ, ਨਵਾਬ ਦੇ ਪੈਰ ਵੱਢਕੇ ਉਸਦੇ ਮੂੰਹ ਵਿੱਚ ਤੁੰਨ ਦਿਉ । ਫਿਰ ਉਹ ਮੂੰਹ ਖੋਹਲਣ ਜੋਗਾ ਨਾਂ ਰਵ੍ਹੇ । ਆਪਣੀ ਇਕ ਇਕ ਗੱਲ ਲਈ ਇਕ ਇਕ ਮੁੱਠੀ ਖ਼ੂਨ ਉਗਲੇਗਾ ।" ਹੁਣ ਤਾਂਈ ਰੁਕਿਆ ਗੁੱਸਾ ਚੰਗਿਆੜੀਆਂ ਬਣ ਉੱਡਣ ਲੱਗਾ—ਨਾਇਕ ਦੇ ਚਿਹਰੇ ਤੋਂ ।

"ਇਹ ਗੁੱਸੇ ਦਾ ਵੇਲਾ ਨਹੀਂ ਮਹਾਰਾਜ, ਸ਼ਾਂਤ ਰਹਿ ਕੇ ਵਿਚਾਰ ਕਰਨ ਦਾ ਸਮਾਂ

ਹੈ । ਤਿਲ ਭਰ ਵੀ ਉਤੇਜਿਤ ਹੋਏ ਬਿਨਾਂ—" ਪਰਸ਼ੂਰਾਮਨਾਇਕ ਬੋਲਿਆ । "ਤੂੰ ਵੀ ਪ੍ਰਧਾਨਮੰਤਰੀ ਦੇ ਤੌਰ ਤੇ ਬੋਲ ਰਿਹੈਂ, ਕਿ ਮੇਰਾ ਭਰਾ ਬਣ ਕੇ ਗੱਲ ਕਰ ਰਿਹੈਂ ।"

"ਦੋਵੇਂ ਅਧਿਕਾਰ ਹੀ ਤੁਹਾਡੇ ਕੋਲੋਂ ਮੈਨੂੰ ਮਿਲੇ ਹਨ । ਤੁਹਾਡੀ ਦਿੱਤੀ ਪਦਵੀ, ਤੇ ਭਰਾ ਹੋਣ ਦੀ ਕੀਰਤੀ ਨੂੰ ਬਚਾਉਣ ਲਈ ਕਹਿ ਰਿਹਾ ਹਾਂ । ਤੁਸੀਂ ਕਿਸੇ ਫ਼ੈਸਲੇ ਤੇ ਪੁੱਜਣ ਤੋਂ ਪਹਿਲਾਂ ਇਕਾਂਤ ਵਿੱਚ ਮੈਨੂੰ ਗੱਲ ਕਰਨ ਦਾ ਮੌਕਾ ਦਿਉ । ਬਾਕੀਆਂ ਨੂੰ ਮੇਰੀ ਏਨੀ ਹੀ ਪ੍ਰਾਰਥਨਾ ਹੈ ਕਿ ਸਾਰੇ ਇਸ ਨੂੰ ਸਵੀਕਾਰ ਕਰਨ ।" ਬੜੀ ਨਮਰਤਾ ਨਾਲ ਬੇਨਤੀ ਕਰਦਿਆਂ ਕਿਹਾ ਪਰਸ਼ੂਰਾਮਨਾਇਕ ਨੇ । ਇਸ ਗੱਲ ਦਾ ਕੋਈ ਜੁਆਬ ਦੇਏ ਬਿਨਾਂ ਭਰਾ ਦੇ ਮੂੰਹ ਵੱਲ ਵੇਖਦੇ ਰਹੇ । ਪਰਸੂਰਾਮ ਦੀ ਹੈਸੀਅਤ ਵਿੱਚ ਯਾਂ ਛੋਟੇ ਭਰਾ ਦੀ ਹੈਸੀਅਤ ਵਿੱਚ ਅੱਜ ਤਾਂਈ ਕਦੀ ਕੁੱਝ ਨਹੀਂ ਮੰਗਿਆ । ਅੱਜ ਮੇਰੀ ਇੱਕ ਗੱਲ ਮੰਨ ਲਉ ।" ਪ੍ਰਾਰਥਨਾ ਕਰਦਿਆਂ ਉਸ ਕਿਹਾ, ਉਸ ਗੱਲ ਦਾ ਵੀ ਕੋਈ ਜੁਆਬ ਦੇਏ ਬਿਨਾਂ ਆਸਣ ਤੋਂ ਉਠੇ—ਸਾਹਮਣੇ ਰਾਜਚਿੰਨ੍ਹ ਫੜਕੇ ਖਲੋਤੇ ਸੈਨਿਕ ਨੂੰ "ਤੂੰ ਮੇਰੇ ਰਾਹ ਵਿੱਚ ਖਲੋ ਜਾਣੈਂ, ਦਫ਼ਾ ਹੋ ਜਾਹ ।" ਗਰਜਕੇ ਕਿਹਾ । ਉਹ ਘਬਰਾਕੇ ਦੂਰ ਹੱਟ ਕੇ ਖਲੋ ਗਿਆ । ਉਸਨੂੰ ਦੇਖੇ ਬਿਨਾਂ ਅੱਗੇ ਵੱਧ ਗਏ ਨਾਇਕ ।

ਇਹ ਗੱਲ ਕਰਦਿਆਂ ਵਧਦੇ ਕਦਮਾਂ ਨਾਲ ਸਭਾ ਭਵਨ ਕੰਬ ਗਿਆ ।

ਨਵੇਂ ਨਵੇਂ ਪਿੰਜਰੇ ਵਿੱਚ ਆਏ ਸ਼ੇਰ ਵਾਂਗ ਇਧਰੋਂ ਉਧਰ ਤੇ ਉਧਰੋਂ ਇਧਰ ਚੁਪਚਾਪ ਘੁੰਮਦਾ ਮਦਕਰੀਨਾਇਕ, ਆਪਣਾ ਸਾਰਾ ਗੁੱਸਾ ਦੂਰ ਕਰਕੇ, ਆਕੜਕੇ ਪਰਸ਼ੂਰਾਮ ਨਾਇਕ ਦੇ ਸਾਹਮਣੇ ਖਲੋਕੇ ਪੁੱਛਣ ਲੱਗਾ—

"ਕੀ ਏ ਤੇਰੀ ਗੱਲ ?"

ਮੈਂ ਵੀ ਜੋ ਗੱਲ ਕਰਨੀ ਏ, ਉਹ ਤੁਹਾਡੇ ਗੁੱਸੇ ਵਿੱਚ ਹੁੰਦਿਆਂ—ਦੱਸਣ ਵਾਲੀ ਗੱਲ ਨਹੀਂ—ਨਵਾਬ ਦੀ ਚਿੱਠੀ ਦੇ ਨੂੰਏ ਦਾ ਚੜ੍ਹਿਆ ਜ਼ਹਿਰ ਤੁਹਾਡੇ ਪਿੰਡੇ ਤੋਂ ਲੱਥ ਲਵੇ, ਫਿਰ ਦਸਾਂਗਾ । ਗੁੱਸਾ ਮੇਰੀ ਗੱਲ ਲਈ ਬੜੀ ਭਾਰੀ ਰੁਕਾਵਟ ਏ ।"

"ਤੱਦ ਫਿਰ ਮੈਨੂੰ ਚੁੱਕਕੇ ਤਲਾਅ ਵਿੱਚ ਸੁੱਟ ਦੇਹ ਤੇ ਦਸ ਦਿਨ ਉਥੇ ਰਹਿ ਕੇ ਆਵਾਂਗਾ, ਫਿਰ ਕਰੀਂ ਮੇਰੇ ਨਾਲ ਗੱਲ ।" "ਤੁਹਾਡਾ ਗੁੱਸਾ ਲਾਹੁਣ ਲਈ ਸਭ ਤੋਂ ਵਧੀਆ ਉਪਾਅ ਮੈਂ ਜਾਣਣਾ ।" ਕਹਿ ਕੇ ਪਰਸੂਰਾਮਨਾਇਕ ਰਾਣੀਵਾਸ ਵਿੱਚੋਂ ਆਪਣੀ ਮਾਂ ਨਿੰਗਵਾ ਨੂੰ ਜ਼ਬਰਦਸਤੀ ਬੁਲਾਕੇ ਲੈ ਆਇਆ ਤੇ ਆਸਣ ਤੇ ਬਿਠਾ ਦਿੱਤਾ ।

"ਸਾਡੇ ਦੋਹਾਂ ਦੀ ਗੱਲਬਾਤ ਹੋਣ ਤੱਕ ਤੂੰ ਇਥੇ ਰਹਿ ਅੱਵਾ, ਨਹੀਂ ਤਾਂ ਭਰਾ ਦਾ ਗੁੱਸਾ ਮੈਨੂੰ ਸਾੜਕੇ ਸੁਆਹ ਕਰ ਦੇਵੇਗਾ ।"

ਅਚਾਨਕ ਉਥੇ ਆਈ ਮਾਂ ਨੂੰ ਵੇਖਕੇ ਮਦਕਰੀਨਾਇਕ ਹੈਰਾਨ ਹੋ ਗਿਆ । "ਰਾਜਨੀਤੀ

ਦੀ ਗੱਲਬਾਤ ਵਿਚਕਾਰ ਤੂੰ ਮਾਂ ਨੂੰ ਕਿਉਂ ਬੁਲਾਕੇ ਲੈ ਆਇਐਂ ? ਪੁੱਛਣ ਲੱਗਾ ।"

ਪੁਰਾਣੇ ਜ਼ਮਾਨੇ ਵਿੱਚ ਰਿਸ਼ੀ ਮੁਨੀ ਆਪੋ ਵਿੱਚ ਗੱਲ ਬਾਤ ਕਰਦੇ ਤਾਂ ਗੱਲਬਾਤ ਵਿੱਚ ਗੁੱਸਾ ਆਉਣ ਤੇ ਕਿਸੇ ਨੂੰ ਹਾਨੀ ਨਾਂ ਹੋਵੇ, ਦਰਭਾ ਘਾਹ ਰੱਖਕੇ ਗੱਲਬਾਤ ਕਰਦੇ । ਦਰਭੇ ਵਿੱਚ ਰਿਸ਼ੀਆਂ ਦੇ ਗੁੱਸੇ ਦੀ ਅੱਗ ਸਹਾਰਨ ਦੀ ਸ਼ਕਤੀ ਹੁੰਦੀ ਸੀ, ਸੁਣਿਆ ਏ, ਹੁਣ ਅੱਵਾ ਸਾਡੇ ਦੋਹਾਂ ਵਿਚਕਾਰ ਦਰਭੇ ਦਾ ਕੰਮ ਕਰੇਗੀ —ਉਸਦੇ ਇਥੇ ਰਹਿਣ ਤੇ ਮੈਨੂੰ ਕੋਈ ਡਰ ਨਹੀਂ—ਹੁਣ ਗੱਲ ਕਰ ਸਕਦੇ ਹਾਂ ।" ਪਰਸ਼ੂਰਾਮਨਾਇਕ ਬੋਲਿਆ ।

ਨਿੰਗਾਵਾ ਨੂੰ ਗੱਲ ਦਾ ਕੋਈ ਸਿਰ ਪੈਰ ਨਹੀਂ ਸੀ ਪਤਾ । ਉਹ ਬੋਲੀ, "ਮਹਿਲ ਤੇ ਮੰਦਰ ਤੋਂ ਸਿਵਾ, ਮੈਂ ਤੀਜੀ ਕੋਈ ਥਾਂ ਵੇਖੀ ਨਹੀਂ—ਮੈਨੂੰ ਇਥੇ ਕਾਹਦੇ ਲਈ ਖਿੱਚਕੇ ਲੇ ਆਇਐਂ ਪਰਸ਼ੂਰਾਮ ? ਇਹ ਕੀ ਰਾਜਨੀਤੀ ਦੀ ਗੱਲ ਏ ਜਾਂ ਤੁਹਾਡਾ ਦੋਹਾ ਭਰਾਵਾਂ ਵਿਚਕਾਰ ਝਗੜੇ ਦੀ ਗੱਲ ਏ ?" ਉਸ ਸਹਿਜ ਸੁਭਾਅ ਪੁੱਛਿਆ । "ਇਹ ਕੀ ਏ, ਕਹਿਣਾ ਮੁਸ਼ਕਿਲ ਏ, ਦੋਵੇਂ ਹੀ ਇਕ ਦੂਜੇ ਨਾਲ ਉਲਝੀਆਂ ਹੋਈਆਂ ਨੇਂ । ਸਾਨੂੰ ਦੋਹਾਂ ਨੂੰ ਜਨਮ ਦੇਣ ਵਾਲੀ ਮਾਂ ਤੂੰ—ਹੁਣ ਤੂੰ ਹੀ ਇਸ ਗੱਲ ਦਾ ਫੈਸਲਾ ਕਰ ਮਾਂ ।" ਪਰਸ਼ੂਰਾਮਨਾਇਕ ਬੋਲਿਆ ।

"ਕੀ ਫੈਸਲਾ ਕਰਨੈਂ ? ਪ੍ਰਧਾਨਮੰਤਰੀ ਦੀ ਹੈਸੀਅਤ ਵਿੱਚ ਤੇਰੀ ਗੱਲ ਨਹੀਂ ਮੰਨਦਾ ।" "ਰਾਜਾ ਹੋਣ ਦੇ ਨਾਤੇ ਭਰਾ ਕੋਈ ਹੁਕਮ ਦੇਵੇ, ਜੇ ਉਹ ਨਾਂ ਮੰਨਣਾ ਹੋਵੇ ਤਾਂ ਮੈਂ ਸਾਫ਼ ਕਹਿ ਦਿੰਦਾ, ਆਪਣੀ ਸਾਂਭ ਪ੍ਰਧਾਨਮੰਤਰੀ ਦੀ ਪਦਵੀ, ਕਹਿਕੇ ਕਿਤੇ ਚਲਾ ਜਾਂਦਾ । ਪ੍ਰਧਾਨਮੰਤਰੀ ਦੀ ਪਦਵੀ ਤਾਂ ਇਹ ਪਗੜੀ ਹੀ ਹੈ, ਸਿਰ ਤੇ ਰੱਖੋ ਤਾਂ ਰਹਿੰਦੀ ਏ, ਲਾਹ ਦਿਉ ਤਾਂ ਚਲੀ ਜਾਂਦੀ ਏ । ਪਰ ਭਰਾਵਾਂ ਦਾ ਰਿਸ਼ਤਾ ਇਹੋ ਜਿਹਾ ਨਹੀਂ—ਛੱਡ ਦੇਣ ਤੇ ਕਿਤੇ ਛੁੱਟਦਾ ਏ ਮਾਂ ? ਤੂੰ ਉਚੰਗਮਾਂ ਦੇ ਮੰਦਿਰ ਦੇ ਗੋਪੁਰ ਤੇ ਚੜ੍ਹਕੇ ਕਹੀ ਜਾਵੇਂ, ਮਦਕਰੀ ਮੇਰਾ ਪੁੱਤਰ ਨਹੀਂ, ਲੋਕੀਂ ਤਾਂ ਭਾਵੇਂ ਮੰਨ ਜਾਣ, ਤੇਰੀਆਂ ਆਂਦਰਾ ਨਹੀਂ ਮੰਨਣ ਲਗੀਆਂ, ਨਹੀਂ ? ਇਸੇ ਤਰ੍ਹਾਂ ਭਰਾ ਭਾਵੇਂ ਕਿੰਨਾ ਗੁੱਸੇ ਹੋਵੇ, ਕਹਿ ਦੇਵੇ ਤੂੰ ਮੇਰਾ ਭਰਾ ਨਹੀਂ, ਆਂਦਰਾ ਦਾ ਸਾਕ ਕਿਤੇ ਛੁਟਦੇ ? ਇਸ ਲਈ ਤੂੰ ਸਾਨੂੰ ਦੋਹਾਂ ਨੂੰ ਜਨਮ ਦੇਣ ਵਾਲੀ ਮਾਂ, ਤੂੰ ਹੀ ਬੈਠਕੇ ਨਿਆਂ, ਅਨਿਆਂ ਦੇ ਬਾਰੇ ਵਿਚਾਰ ਕਰਕੇ ਦੱਸ, ਕਿਸ ਦੀ ਗੱਲ ਠੀਕ ਏ ?" "ਇਹ ਕੀ ਗੱਲ ਏ ਪੁੱਤਰ ?" ਮਦਕਰੀਨਾਇਕ ਨੂੰ ਪੁੱਛਣ ਲੱਗੀ—"ਉਸਦੀ ਗੱਲ ਮੈਨੂੰ ਨਹੀਂ ਪਤਾ, ਉਸੇ ਨੂੰ ਪੁੱਛ । ਉਸਨੇ ਜੋ ਕਹਿਣੈ ਕਹੇ ।" ਮਦਕਰੀਨਾਇਕ ਮਾਂ ਦੇ ਸਾਹਮਣੇ ਥੋਹੜਾ ਸ਼ਾਂਤ ਹੋ ਕੇ ਬੋਲਿਆ ।

"ਠੀਕ ਏ, ਤੂੰ ਹੀ ਦਸ ਗੱਲ ਕੀ ਏ ਪਰਸ਼ੂਰਾਮ—ਤੇਰੀ ਗੱਲ ਸੁਣਕੇ ਮੈਨੂੰ ਜੋ ਸਮਝ ਆਈ ਮੈਂ ਦੱਸ ਦਿਆਂਗੀ ।"

"ਇਹ ਕੋਈ ਬਹੁਤੀ ਵੱਡੀ ਗੱਲ ਨਹੀਂ ਮਾਂ, ਐਵੇਂ ਛੋਟੀ ਜਿਹੀ ਗੱਲ ਦੇ ਪਿੱਛੇ

ਇਸ ਰਾਜ ਲਈ ਤੇਰੇ ਪੁੱਤਰ ਦੀ ਮੰਗ ਕੀਤੀ ਸੀ, ਉਬੱਵਾਨਾਗਤੀ ਨੇਂ, ਉਦੋਂ ਤੂੰ ਹਾਂ ਕਰ ਦਿੱਤੀ ਸੀ ਤੇ ਹੁਣ ਨਾਂਹ ਕਹੇਂਗੀ ਮਾਂ ? ਧਰਮ ਇਕ ਲਈ ਹੋਰ ਤੇ ਦੂਜੇ ਲਈ ਹੋਰ ਹੋ ਸਕਦੈ ? ਵਪਾਰੀਆਂ ਦੇ ਨਾਪ ਵਾਂਗ, ਦੇਣ ਲਈ ਹੋਰ ਤੇ ਲੈਣ ਲਈ ਹੋਰ ?" ਪਰਸ਼ੂਰਾਮ ਨੇ ਸਵਾਲ ਕਰਦਿਆਂ ਪੁੱਛਿਆ ।

ਨਿੰਗਵਾ ਨੂੰ ਗੱਲ ਦਾ ਸਿਰ ਪੈਰ ਨਹੀਂ ਸੀ ਸਮਝ ਆ ਰਿਹਾ । ਉਹ ਦੋਵਾ ਪੁੱਤਰਾਂ ਦਾ ਮੂੰਹ ਸਵਾਲੀਆਂ ਦ੍ਰਿਸ਼ਟੀ ਨਾਲ ਵੇਖ ਰਹੀ ਸੀ । ਉਸਨੂੰ ਜਿਹੜੀ ਗੱਲ ਦੀ ਸਮਝ ਨਹੀਂ ਸੀ ਆ ਸਕਦੀ, ਮਦਕਰੀਨਾਇਕ ਉਹ ਗੱਲ ਸੁਣਕੇ ਭੜਕ ਉੱਠਿਆ ।

"ਇਹ ਗੱਲ ਕਰਕੇ ਮਾਂ ਦਾ ਕਲੇਜਾ ਸਾੜਨ ਲਈ, ਬੁਲਾਕੇ ਲਿਆਇਐਂ ਉਸਨੂੰ ? ਅੱਵਾ ਹੀ ਨਹੀਂ, ਉਸਦੀ ਅੱਵਾ ਦੀ ਅੱਵਾ ਵੀ ਆ ਜਾਵੇ, ਮੈਂ ਇਹ ਗੱਲ ਨਹੀਂ ਮੰਨਾਂਗਾ ।" ਦ੍ਰਿੜ ਨਿਸ਼ਚੇ ਭਰੀ ਅਵਾਜ਼ ਵਿੱਚ ਬੋਲਿਆ ।

"ਤੇਰੀ ਗੱਲ ਨਾਲ ਇਹ ਰਾਜ ਚਲਦਾ ਹੋਵੇਗਾ, ਪਰ ਸੂਰਜ ਚੰਦਰਮਾਂ ਨੂੰ ਜੇ ਤੂੰ ਹੁਕਮ ਦੇਵੇਂ ਤਾਂ ਉਹ ਤੇਰਾ ਹੁਕਮ ਮੰਨਕੇ ਚੜ੍ਹਨ ਡੁੱਬਣ ਨਹੀਂ ਲੱਗੇ । 'ਤੇਰਾ ਰਾਜ ਭੂਮੀ ਤੇ ਸਾਡਾ ਅਕਾਸ਼ ਵਿੱਚ', ਕਹਿਕੇ ਉਹ ਆਪਣਾ ਕੰਮ ਕਰਦੇ ਰਹਿਣਗੇ ।"

"ਕੜੀਨਰਸਪਈਏ ਕੋਲੋਂ ਸਿੱਖੀਆਂ ਇਹ ਸਿਆਣਪ ਦੀਆਂ ਗੱਲਾਂ ਛੱਡ ਦੇਹ, ਪਰਸ਼ੂਰਾਮ । ਮੈਂ ਕੋਈ ਭੇਡ ਨਹੀਂ, ਮਦਕਰੀ ਹਾਂ । ਅੱਵਾ ਨੇ ਇਸ ਰਾਜ ਨੂੰ ਮੈਨੂੰ ਸੌਂਪਿਆ ਸੀ, ਤੈਨੂੰ ਨਹੀਂ । ਤੇਰਾ ਇਸ ਨਾਲ ਕੋਈ ਸੰਬੰਧ ਨਹੀਂ । ਸਿਰ ਤੇ ਤਾਜ ਰੱਖੇ ਜਾਣ ਵੇਲੇ ਹੀ ਇਹ ਸਿਰ ਇਸ ਰਾਜ ਲਈ ਰਾਖਵਾਂ ਹੋ ਗਿਆ ਸੀ । ਉਦੋਂ ਇਕ ਢੰਗ ਨਾਲ ਇਹ ਸਿਰ ਦਿੱਤਾ ਸੀ, ਹੁਣ ਦੂਜੇ ਢੰਗ ਨਾਲ ਦੇਵਾਂਗਾ । ਇਹਨਾਂ ਗੱਲਾਂ ਨਾਲ ਤੂੰ ਵੱਡਾ ਬਣਣ ਦੀ ਕੋਸ਼ਿਸ਼ ਨਾਂ ਕਰ । ਮਾਂ ਇਸਨੂੰ ਆਖ਼ ਕਿ ਵਡਿਆ ਦੀ ਗੱਲ ਮੰਨੇ ।"

"ਮੈਂ ਕਿਸੇ ਨੂੰ ਕੀ ਆਖਾਂ, ਪਹਿਲਾਂ ਮੈਨੂੰ ਏਨਾਂ ਤਾਂ ਦੱਸੋ ਕਿ ਗੱਲ ਕੀ ਏ ? ਮੇਰੀਆਂ ਅੱਖਾਂ ਤੇ ਪੱਟੀ ਬੰਨਕੇ ਪੁੱਛੀ ਜਾਉ 'ਇਹ ਕੀ ਏ ?' ਮੈਂ ਕੀ ਜਾਦੂਗਰਨੀ ਆਂ ਜੋ ਦੱਸ ਦਿਆਂਗੀ । ਦੱਸੋ ਕੀ ਗੱਲ ਏ, ਉਸ ਤੋਂ ਬਾਅਦ ਜੋ ਪੁੱਛੋਗੇ, ਤੁਹਾਡੇ ਸੁਆਲਾਂ ਦਾ ਜੁਆਬ ਦਿਆਂਗੀ ।" ਨਿੰਗਵਾ ਨੇ ਦੋਹਾਂ ਨੂੰ ਆਪਣੇ ਕਾਬੂ ਵਿੱਚ ਕਰਦਿਆਂ ਕਿਹਾ ।

ਮਾਂ ਦੇ ਸੁਆਲ ਦਾ ਜੁਆਬ ਦੇਏ ਬਿਨਾਂ ਚੁੱਪ ਚਾਪ ਮਦਕਰੀਨਾਇਕ ਆਕੜਕੇ ਖਲੋ ਗਿਆ । ਇਹ ਵੇਖਕੇ ਪਰਸ਼ੂਰਾਮਨਾਇਕ ਨੇ ਉਸ ਦਿਨ ਦਰਬਾਰ ਵਿੱਚ ਜੋ ਕੁੱਝ ਹੋਇਆ, ਉਸ ਦਾ ਰਾਜਨੀਤਕ ਪਿਛੋਕੜ ਨਵਾਬ ਦੇ ਸਮਝੌਤੇ ਦੀ ਗੱਲ ਨੂੰ ਰੱਦ ਕਰਨ ਦੇ ਫ਼ਾਇਦੇ ਨੁਕਸਾਨ ਸਭ ਮਾਂ ਨੂੰ ਬੜੇ ਦਿਲ ਟੁੰਬਵੇਂ ਢੰਗ ਨਾਲ ਸੁਣਾਏ । ਪਰ ਵਿਚੋਂ ਇਹ ਗੱਲ ਛੱਡ ਗਿਆ—ਨਵਾਬ ਦੀ ਰਖ਼ੀਂ ਸ਼ਰਤ—'ਆਪਣੇ ਭਰਾ ਨੂੰ ਭੇਜੇ । ਪਰਸ਼ੂਰਾਮ ਨਾਇਕ ਦੀ ਸਾਰੀ ਗੱਲ ਸੁਣਕੇ ਨਿੰਗਵਾ ਨੂੰ ਸਮਝ ਨਾਂ ਆਈ

ਕਿ ਉਸਦੀਆਂ ਗੱਲਾਂ ਵਿੱਚ ਗੁੱਸੇ ਹੋਣ ਵਾਲੀ ਗੱਲ ਕਿਹੜੀ ਸੀ । ਬੋਲੀ "ਪਰਸ਼ੂਰਾਮ ਨਾਇਕ ਨੇ ਜੋ ਕਿਹੈ, ਉਸ ਵਿੱਚ ਕੀ ਗਲਤ ਏ ਪੁੱਤਰ ? ਇਹ ਬਲਾ ਸਾਡੇ ਗੱਲ ਵਿੱਚ ਪਈ ਹੋਈ ਏ—ਬਾਗ ਵਰਗਾ ਨਗਰ ਜੰਗਲ ਬਣ ਗਿਐ । ਉਸਨੇ ਪੈਸਾ ਹੀ ਮੰਗਿਐ ਨਾਂ, ਉਸ ਦੇ ਮੂੰਹ ਵਿੱਚ ਪਾਉ ਤੇ ਉਸਨੂੰ ਭੇਜੋ ਇਥੋਂ । ਲੋਕੀਂ ਚੈਨ ਨਾਲ ਰਹਿਣ । ਕੱਲ੍ਹ ਤੂੰ ਹੀ ਕਹਿ ਰਿਹਾ ਸੀ, ਉੱਲੀ ਲੱਗੇ ਚੌਲਾਂ ਦੀ ਗੰਜੀ ਪੀ ਰਹੇ ਹਨ ਲੋਕ—ਕਿੰਨਾ ਦੁਖੀ ਸੀ ਤੂੰ ਲੋਕਾਂ ਬਾਰੇ ਸੋਚਕੇ । ਲੋਕਾਂ ਦੇ ਦੁੱਖਾਂ ਨਾਲੋਂ ਪੈਸਾ ਕਿਤੇ ਵਧੇਰਾ ਚੰਗਾ ਏ ? ਐਨੇਂ ਦਿਨ ਲੜਾਈ ਕੀਤੀ, ਐਨੇਂ ਲੋਕਾਂ ਦੀਆਂ ਜਾਨਾਂ ਗਈਆਂ, ਹੁਣ ਉਸਦੀ ਗੱਲ ਮੰਨਣ ਵਿੱਚ ਤੇਰੀ ਕੀ ਸ਼ਾਨ ਘੱਟ ਜਾਏਗੀ ? ਭੈੜੇ ਦਿਨ ਆਉਣ ਤੇ ਭੀਮਸੈਨ ਨੇ ਕੜਛੀ ਨਹੀਂ ਸੀ ਫੜ ਲਈ ? ਕਿਸਮਤ ਭੈੜੀ ਹੋਈ ਤਾਂ ਰਾਜੇ ਨਲ ਨੇ ਪਤਨੀ ਦੀ ਸਾਹੜੀ ਪਾ ਲਈ । ਉਹਨਾਂ ਸਾਰਿਆਂ ਨਾਲੋਂ ਅਸੀਂ ਕਿਤੇ ਵੱਡੇ ਹਾਂ ? ਅੱਜਕਲ੍ਹ ਸਾਡੇ ਤੇ ਵੀ ਭੈੜੇ ਦਿਨ ਆਏ ਨੇਂ, ਕਿਸੇ ਤਰ੍ਹਾਂ ਟੱਲ ਜਾਣ । ਦਿਨ ਫਿਰਨਗੇ ਤਾਂ ਸਾਰਾ ਪੈਸਾ ਸੂਦ ਸਮੇਤ ਵਾਪਸ ਆ ਜਾਏਗਾ," ਕਹਿ ਕੇ ਮਦਕਰੀਨਾਇਕ ਦਾ ਹੌਂਸਲਾ ਵਧਾਇਆ ।

"ਤੇਰੇ ਪੁੱਤਰ ਨੇ ਜੋ ਦਿਲ ਕੀਤਾ ਦਸਿਆ, ਪਰ ਜੋ ਦੱਸਣ ਵਾਲੀ ਅਸਲੀ ਗੱਲ ਸੀ, ਉਹ ਛੱਡ ਗਿਐ । ਨਵਾਬ ਸਿਰਫ ਪੈਸਾ ਨਹੀਂ ਮੰਗਦਾ ਮਾਂ, ਕਹਿੰਦੈ ਆਪਣੇ ਭਰਾ ਨੂੰ ਮੇਰੇ ਕੋਲ ਗਿਰਵੀ ਰਖ ਦੇਹ । ਮੇਰੇ ਤਾਜ ਦੇ ਉੱਤੇ ਆਪਣੀਆਂ ਜੁੱਤੀਆਂ ਰਖ਼ਣੀਆਂ ਚਾਹੁੰਦੈ । ਉਸਦੀ ਇਸ ਗੱਲ ਮੈਂ ਮੰਨ ਜਾਵਾਂ ?" ਗੁੱਸੇ ਵਿੱਚ ਕਿਹਾ ਮਦਕਰੀਨਾਇਕ ਨੇ ।

"ਕੀ ਕਹਿੰਦੇ ?" ਮਦਕਰੀਨਾਇਕ ਦੀ ਗੱਲ ਸਮਝ ਨਾਂ ਆਉਣ ਤੇ ਪੁੱਛਿਆ ਨਿੰਗਾਵਾ ਨੇ ।

"ਅਸੀਂ ਉਸਦੇ ਸਮਝੌਤੇ ਨੂੰ ਮਨਜ਼ੂਰ ਕਰ ਲਈਏ ਤਾਂ ਇਸ ਦਾ ਮਤਲਬ ਹੈ ਕਿ ਪਰਸ਼ੂਰਾਮ ਨੂੰ ਉਸ ਕੋਲ ਬੰਧਵਾ ਬਣਾ ਕੇ ਜਿਵੇਂ ਸ਼ਾਹੂਕਾਰ ਉਧਾਰ ਦੇ ਕੇ ਕਿਸਾਨਾਂ ਦੇ ਬੱਚਿਆਂ ਨੂੰ ਬੰਧਵਾ ਬਣਾ ਲੈਂਦੇ ਹਨ । ਤੂੰ ਕੀ ਕਹਿਣੀ ਏ, ਮੈਂ ਇਸ ਗੱਲ ਲਈ ਰਾਜ਼ੀ ਹੋ ਜਾਵਾਂ ?"

"ਅੱਛਾ, ਇਹ ਕਹਿੰਦੈ, ਛਿੱਤਰ ਵਰਗੀ ਜ਼ਬਾਨ ਏ ਨਵਾਬ ਦੀ ?" ਮਦਕਰੀਨਾਇਕ ਦੀ ਗੱਲ ਸੁਣਕੇ, ਕਦੀ ਭੈੜੀ ਗੱਲ ਮੂੰਹੋਂ ਨਾਂ ਕੱਢਣ ਵਾਲੀ ਨਿੰਗਾਵਾ ਗੁੱਸੇ ਵਿੱਚ ਬੋਲ ਪਈ ।

"ਨਹੀਂ ਨਾਂ ਦੱਸਿਆ, ਪੁੱਛ ਆਪਣੇ ਸਤਿਵਾਦੀ ਹਰੀਸ਼ਚੰਦਰ ਪੁੱਤਰ ਨੂੰ, ਸਿਰਫ਼ ਪੈਸਾ ਮੰਗਿਆ ਹੁੰਦਾ ਤਾਂ ਮੈਂ ਆਪਣੀਆਂ ਪਤਨੀਆਂ ਦੇ ਮੰਗਲਸੂਤਰ ਵੇਚਕੇ ਵੀ ਪੈਸੇ ਭੇਜ ਦਿੰਦਾ—ਲੋਕਾਂ ਦੇ ਦੁੱਖਾਂ ਸੁੱਖਾਂ ਨਾਲੋਂ ਉਹ ਕਿੱਤੇ ਵੱਧ ਨੇ ?"

"ਇਹ ਗੱਲ ਠੀਕ ਏ ਪਰਸੂਰਾਮ ?"

"ਇਹ ਝੂਠ ਨਹੀਂ, ਪਰ ਤੂੰ ਵੀ ਮਾਂ ਭਰਾ ਵਾਂਗ ਮਮਤਾ ਵਿੱਚ ਵਹਿਕੇ ਅਕਲ ਤੇ ਸਬਰ ਨੂੰ ਹੱਥੋਂ ਨਾਂ ਛੱਡ ਦੇਈਂ । ਨਵਾਬ ਨੇ ਮੇਰਾ ਸਿਰ ਨਹੀਂ ਮੰਗਿਆ, ਸਿਰਫ਼ ਏਨਾਂ ਕਿਹੈ ਕਿ ਮੈਨੂੰ ਉਥੇ ਗਿਰਵੀ ਰਖ ਦਿਉ । ਜ਼ਰਾ ਸੋਚ ਮਾਂ, ਜਿਸ ਦਿਨ ਦਾ

ਇਹ ਯੁੱਧ ਸ਼ੁਰੂ ਹੋਇਆ ਹੈ, ਇਸ ਨਗਰ ਦੇ ਕਿੰਨੇ ਬੰਦੇ ਮਰ ਗਏ ਹਨ। ਕਿੰਨੀਆਂ ਇਸਤਰੀਆਂ ਦੇ ਸੁਹਾਗ ਉੱਜੜ ਗਏ ਹਨ, ਕਿੰਨੇ ਬੱਚੇ ਅਨਾਥ ਹੋ ਗਏ ਹਨ। ਪਰ ਅਜੇ ਵੀ ਯੁੱਧ ਲਈ ਬੰਦੇ ਮੰਗ ਰਹੇ ਹਾਂ ਤਾਂ ਕਿਸੇ ਮਾਂ, ਕਿਸੇ ਪਤਨੀ, ਕਿਸੇ ਦੇ ਬੱਚਿਆਂ ਨੇ ਨਾਂਹ ਕੀਤੀ ਏ ? ਏਕਨਾਥ ਈਸ਼ਵਰ ਦੇਵੀ ਨੂੰ ਪ੍ਰਸ਼ਾਦ ਚੜ੍ਹਾਉਣ ਵਾਂਗ ਹਰ ਘਰ ਵਿੱਚੋਂ ਇਕ ਇਕ ਪੁੱਤਰ ਨੂੰ ਭੇਜਿਆ ਨਹੀਂ, ਇਹਨਾਂ ਮਾਵਾਂ ਨੇ ? ਉਹ ਵੀ ਜੇ ਇਸ ਤਰ੍ਹਾਂ ਸੋਚਦੀਆਂ ਤਾਂ ? ਤੇਰੇ ਇਸ ਰਣਧੀਰ ਪੁੱਤਰ ਨੇ ਕਿੰਨੀਆਂ ਮਾਵਾਂ ਦੇ ਪੁੱਤਰਾਂ ਦੇ ਸਿਰ ਕਟਵਾ ਦਿਤੈ, ਉਹ ਵੀ ਤੇਰੇ ਵਰਗੀ ਕਿਸੇ ਮਾਂ ਦੇ ਪੁੱਤਰ ਸਨ। ਇਹ ਇਸਨੇ ਸੋਚਿਐ ? ਸਾਰੇ ਹੀ ਇਹ ਤਰ੍ਹਾਂ ਸੋਚਣ ਲੱਗ ਜਾਣ ਤਾਂ ਦੁਰਗ ਵਿੱਚ ਮਾਵਾਂ ਤਾਂ ਵਿਦ੍ਰੋਹ ਕਰ ਦੇਣ।"

"ਪਤਨੀਆਂ ਬੱਚੇ ਸੈਨਾਂ ਦੇ ਰਾਹ ਵਿੱਚ ਲੰਮੇ ਪੈ ਜਾਣ। ਇਸ ਬਾਰੇ ਭਰਾ ਨੇ ਕਿਉਂ ਨਹੀਂ ਸੋਚਿਆ। ਅੱਜ ਮੈਨੂੰ, ਸਿਰਫ਼ ਇਕ ਬੰਦੇ ਨੂੰ ਬਚਾਉਣ ਲਈ ਨਵਾਬ ਦੀ ਗੱਲ ਨੂੰ ਮੰਨਣ ਤੋਂ ਨਾਂਹ ਕਰ ਰਿਹਾ ਹੈ। ਕੱਲ੍ਹ ਨੂੰ ਤੇਰੇ ਵਰਗੀਆਂ ਮਾਵਾਂ ਦੇ ਦਸ ਹਜ਼ਾਰ ਪੁੱਤਰ ਮਰ ਗਏ ਤਾਂ ਉਹਨਾਂ ਦੇ ਘਰਾਂ ਵਿੱਚ ਹੰਝੂਆਂ ਦੇ ਦਰਿਆ ਵੱਗਣਗੇ ਕਿ ਨਹੀਂ—ਐਨੇਂ ਬੰਦਿਆਂ ਦੀ ਜਾਨ ਨਾਲੋਂ ਮੇਰੇ ਇਕ ਦੀ ਜਾਨ ਵਧੇਰੇ ਕੀਮਤੀ ਏ ? ਮੈਨੂੰ ਜੰਮਣ ਵਾਲੀ ਮਾਂ ਨੇ ਹੀ ਪ੍ਰਸੂਤ ਦੀਆਂ ਪੀੜਾਂ ਸਹੀਆਂ ਸਨ, ਬਾਕੀਆਂ ਨੂੰ ਜੰਮਣ ਵਾਲੇ ਕੀ ਮਿੱਟੀ ਦੇ ਘੜੇ ਸਨ ? ਦੂਜਿਆਂ ਨੂੰ ਉਪਦੇਸ਼ ਦੇਣ ਤੋਂ ਪਹਿਲਾਂ ਭਰਾ ਆਪਣੀ ਜੀਭ ਸਾਫ਼ ਪਵਿੱਤਰ ਹੋਣੀ ਚਾਹੀਦੀ ਏ ਨਾਂ ? ਦੁਰਗ ਦਾ ਰਾਜਾ ਹੋ ਕੇ, ਦੂਜਿਆਂ ਦੇ ਬੱਚਿਆਂ ਨੂੰ ਤਾਂ ਯੁੱਧ ਵਿੱਚ ਜਾਣ ਲਈ ਕ੍ਹਹਿਣੈ ਆਪਣੇ ਵੀਰਪੁੱਤਰ ਨੂੰ ਯੁੱਧ ਵਿੱਚ ਭੇਜੋ। ਤੇ ਭਰਾ ਨੂੰ ਘਰ ਵਿੱਚ ਆਪਣੀ ਪਤਨੀ ਦੀ ਸਾਹੜੀ ਪਿੱਛੇ ਲੁਕਿਆ ਰਹਿ। ਕਹੋਂਗਾ ਤਾਂ ਲੋਕੀਂ ਗੱਲਾਂ ਕਰ ਕਰ ਹੱਸਣਗੇ ਨਾਂ ? ਮੇਰੀ ਗੱਲ ਕਰਕੇ ਕੋਈ ਤੇਰੀ ਇੱਜ਼ਤ ਤੇ ਉਂਗਲੀ ਧਰੇ ਤਾਂ ਮੇਰਾ, ਤੇਰਾ ਛੋਟੇ ਭਰਾ ਹੋਣ ਦਾ ਕੀ ਫ਼ਾਇਦਾ ਹੋਇਆ ? ਭਰਾ ਦਾ ਸਿਰ ਤਲਵਾਰ ਦੀ ਭੇਟ ਚੜ੍ਹਾਕੇ, ਤੋਪਾਂ ਦੇ ਗੋਲਿਆਂ ਸਾਹਮਣੇ ਛਾਤੀ ਤਾਣਕੇ, ਸੈਨਾਂ ਨੂੰ ਪਿੱਛੇ ਆਉਣ ਲਈ ਕਹਿਣ ਵਾਲਾ— ਅਜਿਹੀ ਹੋਵੇ ਦੁਰਗ ਦੇ ਰਾਜੇ ਦੀ ਕੀਰਤੀ।

"ਅੱਜ ਤਾਂਈ ਮੇਰੇ ਭਰਾ ਨੇ ਦੁਰਗ ਦਾ ਰਾਜਾ ਬਣਕੇ, ਇਸ ਕੀਰਤੀ ਨੂੰ ਕਦੇ ਕਲੰਕ ਨਹੀਂ ਲਾਇਆ। ਹੁਣ ਨਵਾਬ ਨੇ ਭਰਾ ਦਾ ਸਿਰ ਨਹੀਂ ਮੰਗਿਆ, ਸਿਰਫ਼ ਏਨਾਂ ਕਿਹੈ ਕਿ ਭਰਾ ਨੂੰ ਗਿਰਵੀ ਰਖ ਦੇਹ—ਏਨੀਂ ਗੱਲ ਤੋਂ ਡਰ ਜਾਵੇ ਤਾਂ ਪਿਛਲੀਆਂ ਅਗਲੀਆਂ ਪੀਹੜੀਆਂ ਤੇ ਅਗੋਂ ਆਉਣ ਵਾਲੀਆਂ ਪੀਹੜੀਆਂ ਭਰਾ ਦਾ ਨਾਂ ਸੁਣਕੇ ਸ਼ਰਮ ਨਾਲ ਸਿਰ ਨੀਵਾਂ ਕਰ ਲੈਣ—ਤੇ ਇਸ ਦਾ ਮੈਂ ਕਾਰਨ ਬਣ ਜਾਵਾਂ—ਤਾਂ ਤੇਰੇ ਵਰਗੀ ਮਾਂ ਦਾ ਪੁੱਤਰ, ਅਜਿਹੇ ਭਰਾ ਦਾ ਛੋਟਾ ਭਰਾ ਬਣਕੇ ਹੀ ਗਵਾਇਆ। ਸਰੂਪਨਖਾ ਦਾ ਨੱਕ ਕੱਟੇ ਜਾਣ ਤੇ ਲੰਕਾ ਦੇ ਰਾਜੇ ਰਾਵਣ ਨੇ ਕੀ ਕਾਰਾ ਕੀਤਾ, ਉਸੇ ਤਰ੍ਹਾਂ ਮੈਨੂੰ ਨਵਾਬ ਕੋਲੋਂ ਬਚਾਉਣ ਲਈ ਭਰਾ ਦੁਰਗ ਦੀਆਂ ਮਾਵਾਂ ਦੀਆਂ ਝੋਲੀਆਂ ਸਖਣੀਆਂ ਕਰ ਦੇਵੇ ਇਸ ਗੱਲ ਨਾਲ ਕਿਹੜਾ ਭਗਵਾਨ ਖੁਸ਼ ਹੋਵੇਗਾ ?

ਮੇਰੀ ਮਾਂ ਬਣਕੇ ਨਹੀਂ, ਇਸ ਦੁਰਗ ਦੀ ਧੀ ਦੀ ਹੈਸੀਅਤ ਵਿੱਚ ਪੁੱਤਰ ਨੂੰ ਸਮਝਾ ।" ਆਪਣੇ ਸਾਹਮਣੇ ਬੈਠੇ ਵੱਡੇ ਭਰਾ ਤੇ ਮਾਂ ਨੂੰ ਬੇਨਤੀ ਕਰਦਿਆਂ ਕਿਹਾ ਪਰਸ਼ੂਰਾਮਨਾਇਕ ਨੇ ।

ਇਸ ਗੱਲ ਦੇ ਬੇਜੋੜ ਤਰਕ ਦੇ ਅੱਗੇ ਕੋਈ ਜੁਆਬ ਨਹੀਂ ਸੀ ਮਦਕਰੀਨਾਇਕ ਕੋਲ । ਉਹ ਸਿਰ ਨੀਵਾਂ ਕਰਕੇ ਖਲੋਤਾ ਰਿਹਾ । ਨਿੰਗਾਵਾ ਵੀ ਕਿੰਨਾ ਚਿਰ ਕੁੱਝ ਨਾਂ ਬੋਲੀ । ਉਸਦੀਆਂ ਅੱਖਾਂ ਵਿੱਚ ਭਰਿਆ ਪਾਣੀ ਹਿਰਦੇ ਦੀ ਮੂਕ ਪੀੜ ਦੀ ਜ਼ਬਾਨ ਬਣ ਗਿਆ ।

ਉਹਨਾਂ ਦੋਹਾਂ ਨੂੰ ਗੁੰਮ-ਸੁੰਮ ਹੋਏ ਵੇਖ ਪਰਸੂਰਾਮ ਨਾਇਕ ਬੋਲਿਆ, "ਅੱਵਾ ਮੈਂ ਦੁਰਗ ਦੇ ਬੰਦਿਆਂ ਦੀਆਂ ਜਾਨਾਂ ਬਚਾਉਣ ਲਈ ਨਵਾਬ ਕੋਲ ਜਾਵਾਂਗਾ । ਮੈਂ ਕੋਈ ਮਾਰੀ ਦੇ ਮੰਦਿਰ ਜਾ ਰਿਹਾ, ਸੰਢਾ ਨਹੀਂ ? ਨਵਾਬ ਨੇ ਮੈਨੂੰ ਮਾਰਣ ਦੀ ਕੋਈ ਵਿਉਂਤ ਬਣਾਈ ਤਾਂ ਪਹਿਲਾਂ ਉਸ ਦੀ ਪਤਨੀ ਦਾ ਸੁਹਾਗ ਖੋਹਕੇ ਪਿਛੋਂ ਆਪਣਾ ਸਿਰ ਦਿਆਂਗਾ । ਰਹਾਂ ਯਾਂ ਨਾਂ ਰਹਾਂ, ਆਪਣੀ ਜੰਮਣ ਵਾਲੀ ਮਾਂ ਤੇ ਆਪਣੀ ਜਨਮਭੂਮੀ ਦੇ ਨਾਂ ਨੂੰ ਕਲੰਕ ਲੁਆ ਕੇ ਭੇਡ ਬਕਰੀ ਵਾਂਗ ਨਹੀਂ ਮਰਣ ਲੱਗਾ ।"

"ਤੇਰੀਆਂ ਗੱਲਾਂ ਦਾ ਮੈਂ ਕੀ ਜੁਆਬ ਦਿਆਂ ਪਰਸੂਰਾਮਨਾਇਕ । ਤੂੰ ਠੀਕ ਕਹਿਣੈਂ, ਤੇਰੀਆਂ ਗੱਲਾਂ ਨੂੰ ਹਾਂ ਕਹਿ ਦਿਆਂ ਤੇ ਕੱਲ ਨੂੰ ਤੇਰੀ ਪਤਨੀ ਤੇ ਤੇਰੇ ਬੱਚਿਆਂ ਨੂੰ ਕੀ ਮੂੰਹ ਦਿਖਾਵਾਂਗੀ ?" ਰੋਂਦੀ ਨਿੰਗਾਵਾ ਨੇ ਪੁਛਿਆ । "ਮੈਂ ਆਪਣੀ ਪਤਨੀ ਨੂੰ ਜਾਨਦਾ ਹਾਂ । 'ਤੇਰਾ ਸੁਹਾਗ ਵਧੇਰੇ ਏ ਯਾਂ ਲੱਖਾਂ ਬੰਦਿਆਂ ਦਾ ਸੁਖ ਵਧੇਰੇ ਏ ?' ਪੁੱਛਾਂ ਤਾਂ ਉਹ ਤੇਰੇ ਵਾਂਗ ਤੇ ਭਰਾ ਵਾਂਗ ਪਿੱਛੇ ਵੇਖਣ ਵਾਲੀ ਨਹੀਂ । ਨਾਂ ਹੀ ਹੰਝੂ ਵਹਾਏਗੀ । 'ਤੁਸੀਂ ਅੱਗੇ ਵਧੋ, ਤੁਹਾਡੇ ਪਿੱਛੇ ਮੈਂ ਵੀ ਸਵਰਗ ਵਿੱਚ ਆਵਾਂਗੀ । ਅਗਲੇ ਤਿੰਨ ਜਨਮਾਂ ਵਿੱਚ ਐਨੇਂ ਬੰਦਿਆਂ ਦੀਆਂ ਜਾਨਾਂ ਬਚਾਉਣ ਦਾ ਪੁੰਨ ਸਾਨੂੰ ਦੋਹਾਂ ਨੂੰ ਪ੍ਰਾਪਤ ਹੋਵੇ ।' ਕਹਿਣ ਵਾਲੀ ਏ । ਮੇਰੀ ਗੱਲ ਤੇ ਇਤਬਾਰ ਨਾਂ ਹੋਵੇ ਤਾਂ ਪੁੱਛਕੇ ਦੇਖ ਲੈ । ਤੇਰੀ ਅਸਲੀ ਨੂੰਹ ਉਹੋ ਹੀ ਏ, ਮੈਂ ਨਵਾਬ ਕੋਲੋਂ ਡਰਕੇ ਬਹਿ ਗਿਆ ਤਾਂ ਮੇਰੇ ਬੱਚੇ ਮੈਨੂੰ ਚਿੜ੍ਹਾਉਣਗੇ । ਖ਼ੈਰ ਛੱਡੋ ਇਹਨਾਂ ਗੱਲਾਂ ਨੂੰ । ਆਪਣੇ ਇਸ ਬਹਾਦਰ ਪੁੱਤਰ ਨੂੰ ਦੁਰਗ ਦੇ ਰਾਜੇ ਵਾਂਗ ਵਰਤਾਉ ਕਰਨ ਲਈ ਕਹਿ ।" ਪਰਸੂਰਾਮਨਾਇਕ ਬੋਲਿਆ ।

ਇਹ ਗੱਲ ਸੁਣਕੇ ਨਿੰਗਾਵਾਂ ਨੇ ਮਦਕਰੀਨਾਇਕ ਵਲ ਵੇਖਿਆ । ਮਦਕਰੀਨਾਇਕ ਨੇ ਮਾਂ ਵਲ ਵੇਖੇ ਬਿਨਾਂ ਭਰਾ ਵੱਲ ਸਿਰ ਤੋਂ ਪੈਰਾਂ ਤੱਕ ਵੇਖਿਆ—

"ਮੇਰੇ ਤੋਂ ਪਿੱਛੋਂ ਜੰਮ ਕੇ, ਮੇਰੇ ਤੋਂ ਛੋਟਾ ਹੋ ਕੇ ਵੀ ਤੂੰ ਅੱਜ ਮੈਨੂੰ ਛੋਟਾ ਕਰ ਦਿੱਤਾ । ਤੈਨੂੰ ਜੁਆਬ ਦੇਣ ਦੀ ਸ਼ਕਤੀ ਮੇਰੇ ਵਿੱਚ ਨਹੀਂ ਪਰਸ਼ੂਰਾਮ—ਇਹ ਮੈਨੂੰ, ਸਾਰਿਆਂ ਨੂੰ ਹਰਾਉਣ ਦਾ ਸਮਾਂ ਹੈ ।"

ਏਨਾਂ ਕਹਿ ਕੇ ਉਥੇ ਰੁਕੇ ਬਗੈਰ ਉਹ ਬਾਹਰ ਨਿਕਲ ਗਿਆ । ਨਿੰਗਾਵਾ ਨੇ ਪੁੱਤਰ ਨੂੰ ਜੱਫ਼ੀ ਪਾ ਲਈ ਤੇ ਬਿਨਾਂ ਕੁੱਝ ਬੋਲਿਆ ਚੁਪਚਾਪ ਰੋਂਦੀ ਰਹੀ । ਉਹਨਾਂ

ਹੰਝੂਆਂ ਨਾਲ, ਆਪਣਾ ਜੀਵ ਵੀ ਬੂੰਦ ਬੂੰਦ ਕਰਕੇ ਉਸ ਨੂੰ ਖਾਲੀ ਹੁੰਦਾ ਗਿਆ ।

## 13

ਅਗਲੇ ਦਿਨ ਫ਼ਿਰ ਸਭਾ ਜੁੜੀ—ਉਹ ਦਿਨ ਠੰਡ ਦੀ ਰੁੱਤ ਦੇ ਠੰਡੇ ਬਰਫ਼ੀਲੇ ਦਿਨ ਵਾਂਗ ਸੀ—ਸਭਾ ਵਿੱਚ ਸਾਰੇ ਹੀ ਆਏ ਹੋਏ ਸਨ—ਪਰ ਉਹ ਉਜਾੜ ਲੱਗ ਰਹੀ ਸੀ । ਕਿਸੇ ਵਿੱਚ ਉੱਚੀ ਸਾਰੀ ਸਾਹ ਲੈਣ ਦੀ ਵੀ ਸ਼ਕਤੀ ਨਹੀਂ ਸੀ ਰਹੀ । ਯੁੱਧ ਯਾਂ ਸ਼ਾਂਤੀ ਇਸ ਦਾ ਫੈਸਲਾ ਕਰਨ ਵਾਲੀ ਸਭਾ ਸੀ ਇਹ—ਪਰ ਉਸ ਵਿੱਚ ਜਾਨ ਹੀ ਨਹੀਂ ਸੀ ਜਾਪਦੀ । ਪੁਰਾਣੇ ਘਸੇ ਰੰਗ ਉੱਡੇ ਚਿੱਤਰ ਵਾਂਗ ਲੱਗ ਰਹੀ ਸੀ ।

ਸਭਾ ਵਿੱਚ ਬੈਠੇ ਸਾਰਿਆਂ ਨੂੰ ਇਕ ਵਾਰੀ ਠੰਡੀਆਂ ਯੱਖ ਨਜ਼ਰਾਂ ਨਾਲ ਵੇਖਿਆ ਤੇ ਬੋਲੇ :

"ਨਵਾਬ ਦੇ ਵਕੀਲ ਹੋਰੀਂ ਸਭਾ ਵਿੱਚ ਆਏ ਹਨ ।" ਉਥੇ ਬੈਠੇ ਹੋਏ ਵਕੀਲ ਨੂੰ ਵੇਖਕੇ ਵੀ ਅਨਵੇਖਿਆ ਕਰਕੇ ਪੁੱਛਿਆ । "ਆਏ ਹਨ", ਪ੍ਰਧਾਨਮੰਤਰੀ ਪਰਸੂਰਾਮ ਨਾਇਕ ਨੇ ਕਿਹਾ ।

"ਮੈਂ ਹਾਜ਼ਰ ਹਾਂ ਰਾਜਾ ਸਾਹਿਬ" ਮਾਨਵੀ ਸ੍ਰੀਨਿਵਾਸ ਰਾਏ ਨੇ ਉਠਕੇ ਹੱਥ ਜੋੜਕੇ ਕਿਹਾ ।

ਉਸ ਹੱਥ ਜੋੜ ਕੇ ਖਲੋਤੇ ਨੂੰ ਖਲੋਤਾ ਰਹਿਣ ਦਿੱਤਾ । ਬੈਠਣ ਲਈ ਵੀ ਨਾਂ ਕਿਹਾ ।

"ਤੁਹਾਡੇ ਨਵਾਬ ਹੋਰਾਂ ਦੀ ਸਮਝੌਤੇ ਦੀ ਸੂਚਨਾਂ ਬਾਰੇ ਅਸੀਂ ਆਪਣੇ ਸਰਦਾਰਾਂ ਦਰਬਾਰੀਆਂ ਨਾਲ ਡੂੰਘੀ ਸੋਚ ਵਿਚਾਰ ਕਰਕੇ ਬੜੇ ਯਤਨ ਨਾਲ ਉਹਨਾਂ ਨੂੰ ਸਮਝਾਇਐ ਕਿ ਸਮਝੌਤੇ ਦੀ ਬੇਨਤੀ ਨਵਾਬ ਹੋਰਾਂ ਵਲੋਂ ਆਈ ਹੈ, ਇਸ ਲਈ ਸ਼ਾਂਤੀ ਨਾਲ ਰਲਕੇ ਮਿਲਕੇ ਰਹਿਣ ਦਾ ਮੌਕਾ ਦੇਣਾ ਚਾਹੀਦਾ ਹੈ । ਕਹਿਕੇ ਉਹਨਾਂ ਨੂੰ ਮੰਨਾਇਆ ਹੈ । ਇਹ ਗੱਲ ਸਾਡੇ ਵਲੋਂ ਨਵਾਬ ਸਾਹਿਬ ਨੂੰ ਦੱਸ ਦਿਆਂ ਜੇ । ਉਹਨਾਂ ਨੂੰ ਕਿਹਾ ਜੇ ਕਿ ਸਮਝੌਤੇ ਦੀ ਮੰਗ ਕਰਨ ਵਾਲੇ ਉਹੋ ਹੀ ਹਨ, ਅਸੀਂ ਨਹੀਂ, ਇਹ ਗੱਲ ਯਾਦ ਰੱਖਣ । ਸਾਡੇ ਬੰਦੇ ਕਹਿੰਦੇ ਹਨ ਕਿ ਨਵਾਬ ਸਾਹਿਬ ਸਥਿਰ ਚਿੱਤ ਨਹੀਂ— ਇਕ ਘੜੀ ਸਨੇਹ ਦੀ ਗੱਲ ਕਰਦੇ ਹਨ ਤਾਂ ਦੂਜੀ ਘੜੀ ਯੁੱਧ ਦੀ—ਘੜੀ ਘੜੀ ਵਿਚਾਰ ਬਦਲਕੇ ਗੱਲਾਂ ਕਰਦੇ ਹਨ । ਰਾਜੇ ਦੀ ਇਕ ਜ਼ਬਾਨ ਹੋਣੀ ਚਾਹੀਦੀ ਹੈ । ਕਿਸੇ ਦੇ ਕਹਿਣ ਅਨੁਸਾਰ, ਮੌਕਾ ਵੇਖਕੇ ਤਾਲ ਬਦਲਾਉਣ ਵਾਲੀ ਰਖੇਲ ਨਹੀਂ ਹੋਣਾ ਚਾਹੀਦਾ । ਅੱਜ ਦੀ ਗੱਲ ਅਨੁਸਾਰ ਯੁਧ ਖਤਮ ਹੋ ਜਾਣਾ ਚਾਹੀਦਾ ਹੈ । ਜੇ ਫਿਰ

ਵਿਚਾਰ ਬਦਲ ਲਿਆ ਤਾਂ ਕਾਵੇਰੀ ਨਦੀ ਦੇ ਕੰਢੇ ਤਲਵਾਰਾਂ ਨਾਲ ਤਲਵਾਰਾਂ ਖੜਕਣ-ਗੀਆਂ । ਇਹ ਗੱਲ ਜੇ ਉਹਨਾਂ ਨੂੰ ਮਨਜ਼ੂਰ ਹੋਵੇ ਤਾਂ ਉਹਨਾਂ ਨੂੰ ਆਖੋ ਕਰਾਰ ਪੱਤਰ, ਲਿਖ ਕੇ ਦੇਣ । ਆਪਣੇ ਸ਼ਾਹੂਕਾਰ ਰਾਘਵੇਂਦਰ ਨਾਇਕ, ਮੰਦਾਨਪਾ, ਸੰਕਰਸੇਟੀ ਦੇ ਰਾਹੀਂ ਪ੍ਰਮਾਣ ਪੱਤਰ ਸਾਡੇ ਕੋਲ ਭੇਜੱਣ । ਇਹ ਪੱਤਰ ਆਉਣ ਤੋਂ ਬਾਦ ਤੁਹਾਡੇ ਸ਼ਾਹੂਕਾਰਾਂ ਨਵਾਬ ਦਾ ਮੰਗਿਆ ਪੈਸਾ ਦਿਆਂਗੇ—ਉਹ ਵੀ ਕੱਠਾ ਨਹੀਂ, ਕਲ ਤੁਹਾਡੇ ਸ਼ਾਹੂਕਾਰਾਂ ਦੇ ਆਉਣ ਤੋਂ ਬਾਦ ਪਹਿਲੀ ਕਿਸ਼ਤ—ਤਿੰਨ ਲੱਖ-ਨਵਾਬ ਦੀਆਂ ਫ਼ੌਜਾਂ ਦੇ ਕੂਚ ਕਰ ਜਾਣ ਤੋਂ ਬਾਦ—ਪਹਿਲੇ ਪੜਾਅ ਤੇ ਫਿਰ ਤਿੰਨ ਲੱਖ ਰੁਪਿਆ ਪੁਚਾ ਦਿੱਤਾ ਜਾਵੇਗਾ । ਦੂਜੇ ਪੜਾਅ ਤੇ ਚਾਰ ਲਖ ਰੁਪਿਆ, ਆਪਣੇ ਭਰਾ ਦੇ ਮਾਰਫ਼ਤ ਭੇਜ ਦਿਆਂਗੇ ।

ਇਹ ਜੇ ਤੁਹਾਡੇ ਨਵਾਬ ਨੂੰ ਮਨਜ਼ੂਰ ਹੋਵੇ ਕਲ ਸਾਡੇ ਕਹਿਣ ਅਨੁਸਾਰ ਸ਼ਾਹੂਕਾਰਾਂ ਦੇ ਰਾਹੀਂ ਪੱਤਰ ਭੇਜ ਦੇਣ । ਇਹਨਾਂ ਗੱਲਾਂ ਵਿੱਚ ਸੌਦੇਬਾਜੀ ਨਹੀਂ ਹੋ ਸਕਦੀ, ਨਾਂ ਹੀ ਕਰਾਰ ਪੱਤਰ ਬਦਲਿਆ ਜਾ ਸਕਦਾ ਹੈ । ਗੱਲਬਾਤ ਅੱਗੇ ਪਿੱਛੇ ਕਰਨ ਲਈ ਵੀ ਅਸੀਂ ਤਿਆਰ ਨਹੀਂ । ਕਲ੍ਹ ਨੂੰ ਤੁਹਾਡੇ ਨਵਾਬ ਸਾਹਿਬ ਨੇ ਕੋਈ ਹੇਰਾ-ਫੇਰੀ ਕਰਨ ਦੀ ਕੋਸ਼ਿਸ਼ ਕੀਤੀ, ਤਾਂ ਜੋ ਕੁੱਝ ਹੋਇਆ, ਉਸਦੀ ਜ਼ਿੰਮੇਵਾਰੀ ਨਵਾਬ ਸਾਹਿਬ ਦੀ ਹੋਵੇਗੀ । ਇਹੋ ਸਾਡਾ ਅਖ਼ੀਰੀ ਫੈਸਲਾ ਹੈ । ਤੁਹਾਡੀ ਸਿਹਤ ਲਈ ਦੁਰਗ ਦਾ ਪਾਣੀ ਠੀਕ ਨਹੀਂ । ਸਭਾ ਮੁਕਦਿਆਂ ਹੀ ਆਪਣੇ ਡੇਰੇ ਵਲ ਕੂਚ ਕਰ ਜਾਓ।" ਵਕੀਲ ਮਾਨਵੀ ਸ੍ਰੀਨਿਵਾਸ ਰਾਏ ਦੀ ਛਾਤੀ ਨੂੰ ਆਰੇ ਨਾਲ ਚੀਰਦਿਆਂ ਕਿਹਾ । "ਪ੍ਰਧਾਨਮੰਤਰੀ ਜੀ ਵਕੀਲ ਹੋਰਾਂ ਦੇ ਜਾਣ ਦਾ ਉਚਿੱਤ ਪ੍ਰਬੰਧ ਕਰਵਾਉ ।" ਪਰਸੂਰਾਮ ਨਾਇਕ ਨੂੰ ਕਿਹਾ ਤੇ ਇਸ ਗੱਲ ਨਾਲ ਸਭਾ ਬਰਖ਼ਾਸਤ ਹੋਣ ਦੀ ਸੂਚਨਾ ਦੇ ਕੇ ਉਠ ਖਲੋਤੇ ਨਾਇਕ ਝੁੱਕਕੇ ਨਮਸਕਾਰ ਕਰ ਰਿਹਾਂ ਵਲ ਬਿਨਾਂ ਵੇਖੇ ਉਹ ਸਭਾ ਭਵਨ ਵਿਚੋਂ ਬਾਹਰ ਆ ਗਏ ।

ਨਾਇਕ ਹੋਰਾਂ ਦੀ ਗੱਲ ਸੁਣਕੇ ਮਾਨਵੀ ਸ੍ਰੀਨਿਵਾਸ ਰਾਏ, ਪਹਿਰੇਦਾਰਾਂ, ਘੋੜ ਸਵਾਰ ਸੈਨਿਕਾਂ ਦੀਆਂ ਤਿਖ਼ੀਆਂ ਨਜ਼ਰਾਂ, ਨਫਰਤ ਤੇ ਬਦਲੇ ਦੀ ਭਾਵਨਾ ਨਾਲ ਵੇਖਦੇ ਸੈਂਕੜੇ ਲੋਕਾਂ ਦੀਆਂ ਅੱਖਾਂ ਦੀ ਚਾਬਕ ਦੀ ਮਾਰ ਨਾਲ ਉਸ ਦੇ ਕਦਮ ਕਾਹਲੇ ਹੋ ਗਏ । ਜਿੰਨਾਂ ਜਲਦੀ ਹੋ ਸਕਿਆ, ਉਹ ਰੰਗਈਆਂ ਦਾ ਦੁਆਰ ਲੰਘਕੇ ਮੁਲਾਂਪੁਰ ਦੇ ਰਾਹ ਪੈ ਗਿਆ ।

ਸਭਾ ਵਿੱਚ ਸ਼ਾਂਤੀ ਦੀ ਗੱਲਬਾਤ ਮੁਕਾਕੇ ਬਾਹਰ ਆਏ ਮਦਕਰੀਨਾਇਕ ਦਾ ਮਨ ਅਸ਼ਾਂਤੀ ਦੇ ਫੁੰਕਾਰੇ ਮਾਰ ਰਹੇ ਸੱਪਾਂ ਦੀ ਟੋਕਰੀ ਬਣ ਗਿਆ ।

ਭਰਾ ਦੇ ਮਨ ਵਿੱਚ ਹੋ ਰਹੇ—ਉਤਾਰ ਚੜ੍ਹਾਆਂ ਨੂੰ ਸਮਝਕੇ ਪਰਸ਼ੂਰਾਮਨਾਇਕ ਉਸ ਨਾਲ ਗੱਲ ਕਰਨ ਲੱਗਾ ਤਾਂ, "ਹੁਣ ਕਰਨ ਵਾਲੀ ਕੋਈ ਗੱਲ ਨਹੀਂ ਰਹਿ ਗਈ ।" ਉਸਨੂੰ ਇਹ ਕਹਿ ਦਿੱਤਾ ਤੇ ਅੰਗ ਰਖਿਅਕ ਸੈਨਿਕਾਂ ਨੂੰ ਦੂਰ ਹੱਟਣ ਲਈ ਕਹਿ ਕੇ ਉਹ ਮਹਿਲ ਵਿਚੋਂ ਬਾਹਰ ਨਿਕਲ ਗਿਆ ।

ਮਹਿਲ ਦੀਆਂ ਪੌੜੀਆਂ ਉਤਰਕੇ ਤਾਰਾਮੰਡਲ ਵਲ ਜਾ ਰਿਹਾ ਸੀ, ਤਾਂ ਸਭ

ਤੋਂ ਪਹਿਲਾਂ ਉਸਦੀ ਨਜ਼ਰੀਂ ਪਿਆ ਪਹਿਰੇਦਾਰ ਦੇ ਘਰ ਦੇ ਸਾਹਮਣੇ ਪੱਥਰ ਦੀ ਪਹਾੜੀ ਦੇ ਕੋਲ, ਉਸਦੀ ਖ਼ਾਹਿਸ਼ ਅਨੁਸਾਰ, ਹੈਦਰਅਲੀ ਨੂੰ ਕੈਦ ਕਰਨ ਲਈ ਬਣਾਇਆ ਜਾ ਰਿਹਾ ਪੱਥਰਾਂ ਦਾ ਪਿੰਜਰਾਂ —ਪੱਥਰ ਘਾੜੇ, ਪੱਥਰਾਂ ਨੂੰ ਅਕਾਰ ਦੇਣ ਲਈ ਤੇਸੀ ਤੇ ਹਥੌੜੇ ਨਾਲ ਪੱਥਰ ਕੱਟ ਰਹੇ ਸਨ—ਕੱਟ ਕੱਟ ਦੀ ਅਵਾਜ਼ ਆ ਰਹੀ ਸੀ । ਇਸ ਅਵਾਜ਼ ਨਾਲ ਮਦਕਰੀਨਾਇਕ ਦੇ ਹਿਰਦੇ ਨੂੰ ਜਿਵੇਂ ਠੂੰਏਂ ਡੰਗ ਮਾਰ ਰਹੇ ਸਨ । ਉਹ ਬਿਨਾਂ ਉਸ ਪਾਸੇ ਵੇਖੇ ਸਿਰ ਨਿਵਾਕੇ ਅੱਗੇ ਲੰਘ ਗਿਆ ।

ਪੈਦਲ ਤੁਰੀ ਜਾ ਰਹੇ ਰਾਜੇ ਲਈ ਨੌਕਰ ਭੱਜਕੇ ਘੋੜਾ ਲੈ ਆਏ ਤੇ ਉਸ ਕੋਲ ਲਿਆਕੇ ਖੜਾ ਕਰ ਦਿੱਤਾ । ਉਸਦੇ ਪਿੱਛੇ ਪਿੱਛੇ ਚਿੱਟਾ ਛੱਤਰ ਫੜੀ ਭੱਜਾ-ਭੱਜਾ ਦੂਜਾ ਨੌਕਰ ਆਇਆ । ਸੰਪੀਗੇ ਸਿਦੇਸਵਰ ਦੇ ਮੰਦਿਰ ਦੇ ਸਾਹਮਣੇ ਖਲੋਤੇ ਮਦਕਰੀਨਾਇਕ ਨੇ ਘੋੜਾ ਲਿਆਉਣ ਵਾਲੇ ਨੌਕਰ ਨੂੰ ਘੋੜਾ ਅਸਤਬਲ ਵਿੱਚ ਲੈ ਜਾਣ ਲਈ ਕਿਹਾ ਤੇ ਚਿੱਟਾ ਛੱਤਰ ਫੜਕੇ ਕੋਲ ਖਲੋਤੇ ਨੌਕਰ ਵੱਲ ਵੇਖਿਆ—ਵਰਦੀ ਪਾਈ ਨੌਕਰ—ਵੱਡਾ ਸਾਰਾ ਚਾਂਦੀ ਦਾ ਛਤਰ, ਉਸਦੇ ਸਿਰਿਆਂ ਤੇ ਮੋਤੀਆਂ ਦੇ ਲਟਕਦੇ ਗੁੱਛੇ, ਸੋਨੇ ਦੀ ਡੰਡੀ, ਛੱਤਰ ਦੇ ਉਪਰ ਸੋਨੇਂ ਦੀ ਲਿਸ਼ ਲਿਸ਼ ਕਰਦੀ ਨੋਕ—ਇਹ ਸਭ ਉਹ ਇੰਜ ਵੇਖ ਰਿਹਾ ਸੀ ਜਿਵੇਂ ਸਭ ਕੁੱਝ ਅੱਜ ਪਹਿਲੀ ਵਾਰੀ ਵੇਖ ਰਿਹਾ ਹੋਵੇ । ਵੇਖ਼ਦਿਆਂ ਉਸਦੀ ਰੂਹ ਵਿੱਚ ਕੁੜਿਤੱਣ ਭਰ ਗਈ । 'ਇਹ ਨਵਾਬ ਦੇ ਡੇਰੇ ਵਿੱਚ ਭੇਜ ਦਿਉ ।" ਉਹ ਕਹਿਣਾ ਚਾਹੁੰਦਾ ਸੀ, ਪਰ ਪਤਾ ਨਹੀਂ ਕਿਉਂ ਉਸਦੀ ਗੱਲ ਕਰਨ ਦੀ ਸ਼ਕਤੀ ਖ਼ਤਮ ਹੋ ਗਈ ਸੀ ।

ਬਿਨਾਂ ਗੱਲ ਕੀਤੇ ਉਵੇਂ ਖਲੋਤਾ ਰਿਹਾ—ਉਸਦੀ ਪਿੱਠ ਪਿੱਛੇ ਸੰਪੀਗੇ ਸਿਦੇਸ਼ਵਰ ਦਾ ਮੰਦਿਰ, ਉਸ ਦੇ ਕੋਲ ਕੱਲੂਮੱਠ ਸਾਹਮਣੇ ਦਿੱਸਦੇ ਤਕੜੀ ਖੰਭਾ, ਹਵਾ ਗੋਪੁਰ ਉਸ ਗੋਪੁਰ ਦੇ ਪਿੱਛੇ, ਘੋੜੇ ਦੀ ਪਿੱਠ ਤੇ ਬੈਠੇ ਹਿੰਡਬੇਸ਼ਵਰ ਦਾ ਮੰਦਿਰ, ਥੋਹੜੀ ਦੂਰ ਦਿਸੱਦਾ ਝੂਲੇ ਦਾ ਖੰਭਾ, ਕਨਕਾਨਾਗਤੀ ਦਾ ਦੀਪਖੰਭਾ, ਉਸਦੇ ਉਪਰ ਉਚਾਈ ਤੇ ਦਿਸਦਾ ਏਕਨਾਥਈਸ਼ਵਰ ਮੰਦਿਰ, ਉਸਦੇ ਅੱਗੇ ਜਹਾਜ਼ ਦੇ ਅਕਾਰ ਦਾ ਵੱਡਾ ਸਾਰਾ ਪੱਥਰ ਤੇ ਉਸ ਦੇ ਉੱਤੇ ਬਣੀ ਝੰਡਾ ਬੁਰਜ਼ੀ—ਉਸਦੇ ਉਪਰ ਸੋਨੇ ਦੇ ਖੰਭੇ ਵਾਂਗ ਦਿੱਸਦਾ ਪਿੱਤਲ ਦੀ ਚਾਦਰ ਚੜ੍ਹਿਆ ਅਕਾਸ਼ ਨੂੰ ਛੂਹੰਦਾ, ਉੱਚਾ ਝੰਡੇ ਦਾ ਖੰਬਾ ਉਸਦੇ ਸਿਰੇ ਤੇ ਹਵਾ ਨਾਲ ਬਾਜ਼ੀ ਲਾ ਕੇ ਮੁਕਾਬਲਾ ਕਰਦਾ ਹਿਲ ਰਿਹਾ ਹਨੂਮਦਗਰੁੜ ਝੰਡਾ ।

ਸਭ ਨੂੰ ਵੇਖਦਾ—ਦੇਖਣ ਨਾਲ ਉਸਦੇ ਮਨ ਵਿੱਚ ਖੁਸ਼ੀ ਤੇ ਗੌਰਵ ਭਰ ਦੇਣ ਵਾਲੀਆਂ ਇਹ ਇਮਾਰਤਾਂ—ਅੱਜ—ਕਿਉਂ ਅੱਜ ਅਨਾਥਾਂ ਵਾਂਗ ਖਲੋਤੀਆਂ ਲੱਗ ਰਹੀਆਂ ਸਨ—ਫਿਰ ਉਹਨਾਂ ਵਲ ਵੇਖਣ ਦੀ ਹਿੰਮਤ ਨਾਂ ਹੁੰਦਿਆਂ ਉਸ ਨਜ਼ਰਾਂ ਦੂਜੇ ਪਾਸੇ ਮੋੜ ਲਈਆਂ । ਵਧੇਰੇ ਆਵਾਜਾਈ ਵਾਲੇ ਉਪਰਲੇ ਦੁਰਗ ਦੇ ਇਸ ਪ੍ਰਮੁੱਖ ਭਾਗ ਵਿੱਚ ਆਉਂਦੇ ਜਾਂਦੇ ਲੋਕੀਂ, ਨਾਂ ਪਾਲਕੀ, ਨਾਂ ਘੋੜਾ, ਨਾਂ ਅੰਗ ਰਖ਼ਿਅਕ ਸੈਨਿਕ ਸਿਰਫ਼ ਇਕ ਛਤਰ ਚੁੱਕੀ ਨੌਕਰ ਦੇ ਨਾਲ ਛੱਤਰ ਦੀ ਛਾਇਆਂ ਵਿੱਚ ਤੁਰੇ ਜਾਂਦੇ ਆਪਣੇ ਰਾਜੇ ਨੂੰ ਵੇਖਕੇ ਲੋਕੀਂ ਹੈਰਾਨੀ ਨਾਲ ਖਲੋਤੇ ਵੇਖਦੇ ਰਹਿ ਗਏ—ਮਦਕਰੀਨਾਇਕ

ਨੂੰ ਉਹਨਾਂ ਲੋਕਾਂ ਦੀ ਕੋਈ ਪ੍ਰਵਾਹ ਨਹੀਂ ਸੀ, ਦੂਰੋਂ ਹੀ ਹੱਥ ਜੋੜਕੇ, ਲੰਮੇ ਪੈ ਕੇ ਨਮਸਕਾਰ ਕਰਦੇ ਲੋਕਾਂ ਨੂੰ ਵੇਖਕੇ ਅਨਡਿੱਠਾ ਕਰ ਕੇ ਉਹ ਅੱਗੇ ਵੱਧ ਗਏ—ਲੋਕੀਂ ਉਵੇਂ ਖਲੋਤੇ ਵੇਖਦੇ ਰਹੇ। ਸੱਜੇ ਪਾਸੇ ਦੁਰਗ ਤੋਂ ਥੱਲੇ ਦਾਦੀ ਦਾ ਦੁਆਰ—ਖੱਬੇ ਪਾਸੇ 'ਸੋਨੇ ਦਾ ਘਰ', 'ਖਜ਼ਾਨੇ ਦਾ ਘਰ' ਤੇ ਵੱਡਾ ਸਾਰਾ 'ਟਕਸਾਲ ਘਰ।'

ਉਸਨੂੰ ਵੇਖਦਿਆਂ ਹੀ ਉਹਨਾਂ ਨੂੰ ਯਾਦ ਆਇਆ ਕਿ ਨਵਾਬ ਨੇ ਉਹਨਾਂ ਕੋਲੋਂ ਇਵਜ਼ਾਨਾ ਮੰਗਿਆ ਸੀ ਤੇ ਉਹ ਇਵਜ਼ਾਨਾਂ ਪੂਰਾ ਕਰਨ ਲਈ ਮੰਨ ਗਏ ਸਨ। ਨਾਇਕ ਹੋਰਾਂ ਨੂੰ ਆਪਣੇ ਵਲ ਆਉਂਦਿਆਂ ਵੇਖਕੇ ਖਜ਼ਾਨੇ ਦੇ ਸ਼ਸਤਰਧਾਰੀ ਸੈਨਿਕਾਂ ਨੇ ਇਹ ਖ਼ਬਰ ਖਜ਼ਾਨੇ ਦੇ ਦੜਵਾਈ ਨੂੰ ਦਿੱਤੀ—ਉਹ ਭੱਜਾ ਆਇਆ ਤੇ ਭਵਨ ਦੇ ਦੁਆਰ ਕੋਲੋਂ ਆ ਕੇ ਉਸ ਨਾਇਕ ਨੂੰ ਨਮਸਕਾਰ ਕੀਤੀ, "ਅੰਦਰ ਆਉ ਮਹਾਂਸਵਾਮੀ, ਉਸ ਬੇਨਤੀ ਕੀਤੀ। ਯਾਂਤਰਿਕ ਢੰਗ ਨਾਲ ਅੰਦਰ ਆ ਕੇ ਤਾਂਬੇ, ਚਾਂਦੀ ਸੋਨੇ ਨੂੰ ਪਿਘਲਾਉਣ ਵਾਲੀਆਂ ਭਠੀਆਂ ਦੀਆਂ ਅਵਾਜ਼ਾਂ ਸੁਣਕੇ ਪਿਘਲੇ ਲੋਹੇ ਤੋਂ ਸਿੱਕੇ ਬਣਾ ਰਹੇ ਕਾਮਿਆਂ ਵੱਲ ਵੇਖਕੇ ਖਜ਼ਾਨੇ ਦੇ ਦੜਵਾਈ ਦੇ ਦਫਤਰ ਵਿੱਚ ਆਏ ਤੇ ਦੜਵਾਈ ਦੇ ਦਿਖਾਏ ਆਸਣ ਤੇ ਬੈਠ ਗਏ।

"ਖਜ਼ਾਨੇ ਵਿੱਚ ਨਕਦ ਪੈਸਾ ਕਿੰਨਾ ਏ, ਦੜਵਾਈ ਜੀ," ਮਦਕਰੀਨਾਇਕ ਨੇ ਪੁੱਛਿਆ।

"ਠੀਕ ਠੀਕ ਦੱਸਣ ਲਈ ਤਾਂ ਥੋਹੜਾ ਸਮਾਂ ਲੱਗੇਗਾ, ਮਹਾਰਾਜ, ਅੰਦਾਜ਼ਨ ਹਿਸਾਬ ਚਾਹੀਦਾ ਹੈ ਤਾਂ ਉਹ ਦੱਸ ਦੇਂਦਾ।" ਖਜ਼ਾਨੇ ਦੇ ਅਧਿਕਾਰੀ ਨੇ ਕਿਹਾ।

"ਪੈਸੇ ਧੇਲੇ ਦਾ ਹਿਸਾਬ ਨਹੀਂ ਚਾਹੀਦਾ, ਮੋਹਰਾਂ ਕਿੰਨੀਆਂ ਹੋਣਗੀਆਂ, ਉਹ ਦੱਸੋ। ਮੈਂ ਖਜ਼ਾਨੇ ਦੀ ਪੜਤਾਲ ਕਰਨ ਨਹੀਂ ਆਇਆ। ਉਸ ਲਈ ਹੁਣ ਸਮਾਂ ਨਹੀਂ ਹੈਗਾ। ਅੰਦਾਜ਼ੇ ਨਾਲ ਦੱਸ ਦਿਉ ਤਾਂ ਕਾਫੀ ਹੈ।"

"ਜੋ ਹੁਕਮ ਮਹਾਂਸਵਾਮੀ, " ਕਹਿ ਕੇ ਉਹ ਲੇਖਾਪੱਤਰ ਲਿਖਣ ਵਾਲੇ ਮੁਨਸ਼ੀ ਕੋਲ ਗਿਆ, ਹੌਲੀ ਜਿਹੀ ਉਸਨੂੰ ਕੁੱਝ ਕਿਹਾ, ਉਸਨੇ ਕਾਹਲੀ ਕਾਹਲੀ, ਪੋਥੀ ਵੇਖੀ ਤੇ ਪੁੱਛੀ ਗੱਲ ਦਾ ਜੁਆਬ ਦੱਸਣ ਲਈ ਆਇਆ।

ਖਜ਼ਾਨੇ ਵਿੱਚ ਇਸ ਵੇਲੇ ਨਕਦ—ਚਾਰ ਲੱਖ ਮੁਹਰਾਂ ਹਨ—ਉਹ ਰੋਜ਼ਾਨਾਂ ਖਰਚ ਲਈ ਰਖ਼ੀਆਂ ਹਨ—ਆਪਤਕਾਲ ਲਈ ਕਿੰਨੀਆਂ ਹਨ, ਉਹ ਆਖੋ ਤਾਂ ਗੁਪਤ ਪੋਥੀਆਂ ਵੇਖਕੇ ਮਹਿਲ ਵਿੱਚ ਖ਼ਬਰ ਭਿਜਵਾ ਦਿਆਂਗਾ." ਮੁਨਸ਼ੀ ਨੇ ਕਿਹਾ।

"ਬੱਸ ਏਨਾਂ ਹੀ ਕਾਫ਼ੀ ਦੇ। ਇਸ ਨਕਦ ਪੈਸੇ ਵਿਚੋਂ ਕੋਈ ਖਰਚ ਨਾਂ ਕਰਿਆ ਜੇ," ਕਹਿ ਕੇ ਨਮਸਕਾਰ ਕਰਕੇ, ਖਜ਼ਾਨੇ ਦੇ ਅਧਿਕਾਰੀ ਦੀ ਨਮਸਕਾਰ ਸਵੀਕਾਰ ਕਰਕੇ, ਸੋਨੇ ਦੇ ਘਰ ਵਿਚੋਂ ਬਾਹਰ ਨਿਕਲਦਿਆਂ ਹਿੰਡਥੇਸ਼ਵਰ ਦੇ ਮੰਦਿਰ ਦੀ ਚੱਟਾਨ ਦੇ ਥਲਵੇਂ ਹਿੱਸੇ ਵਿੱਚ ਰਾਜਨੀਤਕ ਕੈਦੀਆਂ ਲਈ ਬਣੇ ਬੰਦੀਗ੍ਰਹਿ ਦਾ ਧਿਆਨ ਆ ਗਿਆ। ਇਸ ਯੁੱਧ ਦਾ ਬੀਅ ਬੀਜਣ ਵਾਲਾ ਵੈਰੀ ਇਹੋ ਸੀ ਮਤੋਡਨਾਇਕ—ਉਸਦੀ ਯਾਦ ਆਉਂਦਿਆਂ ਹੀ ਸਰੀਰ ਵਿੱਚ ਕ੍ਰੋਧ ਦਾ ਤੂਫ਼ਾਨ ਉੱਠ ਖਲੋਤਾ—ਉੱਧਰ ਵਲ ਤੁਰ ਪਏ। ਉਹਨਾਂ ਦਾ ਮਨ ਕੀਤਾ ਕਿ ਹੱਲਪੇਨਾਇਕ ਨੂੰ ਜੇਲ੍ਹ ਵਿਚੋਂ ਕੱਢਕੇ ਸੂਲੀ

ਤੇ ਚਾੜ੍ਹ ਦੇਣ । ਅਗਲੇ ਪਲ ਹੀ ਉਸਦਾ ਚਿਹਰਾ ਵੀ ਵੇਖਣ ਦੀ ਖਾਹਿਸ਼ ਨਾਂ ਹੋਣ ਕਰਕੇ ਆਪਣੇ ਕੋਲ ਖਲੋਤੇ ਖਜ਼ਾਨੇ ਦੇ ਅਧਿਕਾਰੀ ਨੂੰ ਪੁੱਛਣ ਲੱਗੇ, "ਇਸ ਜੇਲ੍ਹ ਵਿੱਚ ਰਾਜਬੰਦੀਆਂ ਨੂੰ ਰੋਜ਼ ਖਾਣ ਲਈ ਕੀ ਦਿੰਦੇ ਹਨ ?"

"ਰਾਜਬੰਦੀਆਂ ਲਈ ਮਹਿਲ ਤੋਂ ਖਾਣਾ ਆਉਂਦਾ ਹੈ, ਮਹਾਂਸਵਾਮੀ ।" ਅੱਛਾ ਇਹ ਗੱਲ ਹੈ, ਤਾਂ ਅੱਜ ਤੋਂ ਇਹ ਬੰਦ ਕਰੋ । ਉਹਨਾਂ ਨੂੰ ਉੱਲੀ ਲੱਗੀ, ਰਾਗੀ ਦੇ ਮੁੱਦੇ ਤੇ ਲੂਣ, ਦਿਨ ਵਿੱਚ ਦੋ ਗਲਾਸ ਪਾਣੀ, ਇਸ ਤੋਂ ਸਿਵਾ ਹੋਰ ਕੁੱਝ ਨਹੀਂ ਦੇਣਾ । ਇਹ ਮੇਰਾ ਹੁਕਮ ਦੇ । ਉਹਨਾਂ ਨੂੰ ਵਿਸ਼ੇਸ਼ ਦਿੱਤੀਆਂ ਜਾਂਦੀਆਂ ਸਹੂਲਤਾਂ ਬੰਦ ਕਰ ਦਿੱਤੀਆਂ ਜਾਣ, ਰਾਤੀਂ ਉੱਤੇ ਲੈਣ ਲਈ ਇਕ ਕੰਬਲੀ ਤੋਂ ਬਿਨਾਂ ਹੋਰ ਕੁੱਝ ਨਹੀਂ । ਹੁਣੇ ਹੀ ਜਾ ਕੇ ਮੇਰਾ ਹੁਕਮ ਬੰਦੀਖਾਨੇ ਦੇ ਅਧਿਕਾਰੀ ਨੂੰ ਦਸਕੇ, ਮੈਨੂੰ ਆ ਕੇ ਖ਼ਬਰ ਦਿਉ ।" ਸਖ਼ਤ ਅਵਾਜ਼ ਵਿੱਚ ਹੁਕਮ ਦਿੱਤਾ । ਖਜ਼ਾਨੇ ਦਾ ਅਧਿਕਾਰੀ ਗਿਆ ਤੇ ਬੰਦੀਖਾਨੇ ਦੇ ਅਧਿਕਾਰੀ ਨੂੰ ਮਹਾਰਾਜ ਦਾ ਹੁਕਮ ਸੁਣਾ ਆਇਆ ਤੇ ਫ਼ਿਰ ਵਾਪਸ ਆ ਕੇ ਕਹਿਣ ਲੱਗਾ, "ਮਹਾਰਾਜ ਤੁਹਾਡੇ ਹੁਕਮ ਦੀ ਪਾਲਣਾ ਕੀਤੀ ਜਾਵੇਗੀ ।" ਇਹ ਸੁਨਣ ਤੋਂ ਬਾਦ, ਮਦਕਰੀਨਾਇਕ ਹੇਠਲੇ ਦੁਰਗ ਵੱਲ ਜਾਣ ਦੀ ਥਾਂ ਸੋਨੇ ਦੇ ਘਰ ਦੇ ਨਾਲ ਵਾਲੇ ਰਸਤੇ ਤੋਂ ਹੁੰਦੇ ਜੋੜੀ ਤਲਾਅ ਦੇ ਰਾਹ ਤੇ ਤੁਰਦੇ ਅੱਗੇ ਵੱਧ ਗਏ ਤੇ, ਪਤਾ ਨਹੀਂ ਕੀ ਸੋਚਦੇ, ਨਾਲ ਦੀ ਪਹਾੜੀ ਤੇ ਚੜ੍ਹਕੇ ਉਬੱਵਾਨਾਗਤੀ ਦੀ ਸਮਾਧੀ ਕੋਲ ਜਾ ਕੇ, ਉਸ ਦੇ ਸਾਹਮਣੇ ਚੱਟਾਨ ਤੇ ਚੜ੍ਹਕੇ ਬਹਿ ਗਏ ਤੇ ਉਸ ਸਮਾਧੀ ਵੱਲ ਵੇਖਣ ਲੱਗੇ ।

ਉਸ ਸਮਾਧੀ ਵੱਲ ਵੇਖਦਿਆਂ ਉਹਨਾਂ ਨੂੰ ਯਾਦ ਆਇਆ ਕਿ ਜਿਸ ਸਾਲ ਉਹ ਤਖ਼ਤ ਤੇ ਬੈਠੇ ਸਨ, ਉਸੇ ਸਾਲ ਰਾਏਦੁਰਗ ਵਾਲੇ ਚਿੱਤਰਦੁਰਗ ਦੀਆਂ ਗਊਆਂ ਫੜਕੇ ਲੈ ਗਏ ਸਨ, ਇਹ ਖ਼ਬਰ ਸੁਣਦਿਆਂ ਹੀ, ਰਾਖਸ਼ਾਂ ਦੀ ਚਾਲ ਬਾਰੇ ਸੁਣਕੇ ਰਣਦੁਰਗਾ ਦਾ ਰੂਪ ਧਾਰੀ ਫੌਜ ਲੈ ਕੇ ਅੱਗੇ ਵਧੀ ਤੇ ਰਾਏਦੁਰਗ ਦੇ ਨਾਇਕ ਦੀ ਛਾਤੀ ਤੇ ਪੈਰ ਰੱਖਕੇ ਰੁੰਡਾਂ ਮੁੰਡਾਂ ਦੀ ਬਲੀ ਅਕਾਸ਼ ਨੂੰ ਚੜ੍ਹਾ ਦਿੱਤੀ । ਜਿੱਤ ਕੇ ਚਿਤਰਦੁਰਗ ਦੀ ਕੀਰਤੀ ਨੂੰ ਵਧਾਉਣ ਵਾਲੀ ਮਹਾਨ ਮਾਂ ਦੀ ਯਾਦ ਆਉਣ ਤੇ ਉਸ ਦੀ ਸਮਾਧੀ ਸਾਹਮਣੇ ਬੈਠਿਆਂ ਉਸਨੂੰ ਲੱਗਾ ਕਿ ਉਹ ਰੀਂਗਦੇ ਕੀੜੇ ਤੋਂ ਵੀ ਨਗੂਣਾ ਸੀ । ਸਿਰ ਝੁਕਾ ਕੇ ਬੈਠਾ ਮਦਕਰੀਨਾਇਕ—ਅੱਵਾ ਕੀਰਤੀ ਲਕਸਮੀ ਤਰ੍ਹਾਂ ਤੂੰ ਰਾਜ ਕਰਨ ਵਾਲੀ—ਤੂੰ ਕਿਥੇ ! ਨਵਾਬ ਕੋਲ ਭਰਾ ਨੂੰ ਗਿਰਵੀ ਰੱਖਣ ਲਈ ਮੰਨ ਜਾਣ ਵਾਲਾ ਮੈਂ ਕਿੱਥੇ—ਮੈਂ ਤੇਰਾ ਭਰੋਸੇ ਲਾਇਕ ਪੁੱਤਰ ਨਹੀਂ ਨਿਕਲਿਆ—ਕਹਿ ਕੇ ਡੂੰਘਾ ਹੌਕਾ ਭਰਿਆ । ਆਪਣੇ ਆਪ ਨੂੰ ਕਹਿ ਕੇ ਫਿਟ ਸਮਾਧੀ ਵੱਲ ਵੇਖ਼ਣ ਦੀ ਜੁਰਅੱਤ ਨਾਂ ਹੋਣ ਤੇ ਨਜ਼ਰ ਦੂਜੇ ਪਾਸੇ ਫੇਰ ਲਈ ।

ਉਸਦੀ ਨਜ਼ਰ ਘੁੰਮਦੀ ਤੋਪਾਂ ਚੁੱਕੀ ਖਲੋਤੀਆਂ, ਬੁਰਜੀਆਂ ਤੇ ਬਤੇਰੀਆਂ ਤੇ ਪਈ । ਸਿਲ੍ਹਖਾਨਾ, ਅਨਾਜ ਭੰਡਾਰ ਅਜਗਰ ਵਾਂਗ ਫੈਲੇ ਕਿਲ੍ਹੇ ਨੂੰ ਵੇਖ ਉਸਨੂੰ ਲੱਗਾ ਜਿਵੇਂ ਸਾਰਿਆਂ ਦਾ ਸਾਹ ਸੱਤ ਮੁੱਕ ਗਿਆ ਸੀ ਤੇ ਉਹ ਕਹਿ ਰਹੇ ਸਨ—'ਸਾਡੀ ਕੀਰਤੀ ਨੂੰ ਖ਼ਤਮ ਕਰਕੇ ਸਾਨੂੰ ਕਖੋਂ ਹੌਲਾ ਕਰ ਦਿੱਤਾ ਤੂੰ ।' ਹੌਕਾ ਭਰਕੇ ਉਸ

ਇਹ ਮਹਿਸੂਸ ਕੀਤਾ ਤੇ ਫਿਰ ਉਸ ਕੋਲੋਂ ਕਿਸੇ ਪਾਸੇ ਵੀ ਨਾਂ ਵੇਖਿਆ ਗਿਆ। ਅੱਖਾਂ ਮੀਟਕੇ ਸਿਰ ਨੀਵਾਂ ਕਰ ਲਿਆ।

ਕਿੰਨਾ ਚਿਰ ਇਵੇਂ ਨਿਢਾਲ ਹੋਕੇ ਬੈਠਾ ਰਿਹਾ ਜਿਥੇ ਉਹ ਬੈਠਾ ਸੀ, ਉਸ ਪਹਾੜੀ ਦੇ ਥਲਵੇਂ ਹਿੱਸੇ ਵਿੱਚ—ਇਕ ਇਸਤਰੀ ਉੱਚੀ ਉੱਚੀ ਕੁੱਝ ਬੋਲਦੀ ਸੁਣਾਈ ਦਿੱਤੀ—ਬਿਨਾਂ ਕਿਸੇ ਉਤਸੁਕਤਾ ਦੇ—ਉਹ ਉਸਦੀ ਗੱਲ ਸੁਣਦੇ ਰਹੇ—ਉਹ ਔਰਤ ਗੁੱਸੇ ਭਰੀ ਅਵਾਜ਼ ਵਿੱਚ ਕਹਿ ਰਹੀ ਸੀ—"ਤੂੰ ਤਾਂ ਇੰਜ ਕਹਿ ਰਿਹੈਂ, ਜਿਵੇਂ ਅਸਮਾਨ ਢਹਿ ਪਿਆ ਹੋਵੇ, ਤਿੰਨ ਲੱਖ ਮੋਹਰਾਂ ਹੀ ਲੈ ਕੇ ਗਿਆ ਏ ਨਾਂ ਨਵਾਬ, ਕਿਲ੍ਹਾ ਤੇ ਨਹੀਂ ਤੋੜਕੇ ਲੈ ਗਿਆ। ਕਿਲ੍ਹੇ ਦੀਆਂ ਮੰਮਟੀਆਂ, ਲਾਹਕੇ ਮੋਢੇ ਤੇ ਰਖਕੇ ਲੈ ਗਿਆ ਏ ? ਬੋਹੜਾ ਜਿੰਨਾ ਪੈਸਾ ਹੀ ਗਿਆ ਏ ਨਾਂ, ਸਿਰ ਤੇ ਆਈ ਇਹ ਬਲਾ ਤਾਂ ਟਲੀ—ਕਿਲ੍ਹਾ ਉਵੇਂ ਏ, ਲੋਕੀ ਉਵੇਂ ਨੇ—ਫਿਰ ਆਪਣੀ ਫੌਜ ਮਜ਼ਬੂਤ ਕਰਕੇ ਲੜਾਈ ਵਿੱਚ ਜਿੱਤ ਕੇ—ਹਾਰੇ ਹੋਏ ਨਵਾਬ ਦੀਆਂ ਮੁੱਛਾ ਮੁੰਨਕੇ ਸਾਰੀ ਫੌਜ ਵਿੱਚ ਉਸਨੂੰ ਘੁਮਾਏਗਾ ਸਾਡਾ ਰਾਜਾ। ਉਹ ਭਾਵੇਂ ਅਜਿਹੇ ਦੱਸਾਂ ਯੁੱਧਾਂ ਵਿੱਚ ਕਿਉਂ ਨਾਂ ਹਾਰ ਜਾਏ, ਆਪਣਾ ਪ੍ਰਣ ਛੱਡਣ ਵਾਲਾ ਨਹੀਂ ਸਾਡਾ ਨਾਇਕ। ਤੂੰ ਤਾ ਐਵੇਂ ਉਹਨਾਂ ਵਾਂਗ ਏ, ਜਿਹੜੇ ਇਕ ਪੱਤਾ ਡਿੱਗਣ ਤੇ ਸਾਰੇ ਰੁੱਖ ਦੇ ਡਿੱਗਣ ਦੀ ਗੱਲ ਕਰਨ ਲੱਗ ਪੈਂਦੇ ਨੇ। ਇਕ ਤਾਰਾ ਡਿੱਗੇ ਤਾ ਸਾਰਾ ਅਕਾਸ਼ ਡਿੱਗਦਾ ਜਾਪਦਾ ਹੈ, ਉਹਨਾਂ ਨੂੰ। ਸਾਡਾ ਦੁਰਗ ਪਿੱਪਲ ਦਾ ਰੁਖ ਏ, ਇਥੋਂ ਇਕ ਪੱਤਾ ਡਿੱਗੇ ਤਾਂ ਦੱਸ ਹੋਰ ਉੱਗ ਪੈਂਦੇ ਨੇ। ਮੇਰੇ ਅੱਗੇ ਜੋ ਗੱਲ ਕੀਤੀ ਏ, ਉਹ ਕਿਸੇ ਹੋਰ ਅੱਗੇ ਨਾਂ ਕਰੀਂ। ਫੌਜ ਦੇ ਨਗਾਰੇ, ਤੂਤੀਆਂ ਵਜਾਉਣ ਵਾਲਾ, ਇਹੋ ਜਿਹੀਆਂ ਗੱਲਾਂ ਕਰਦਾ ਏ ? ਮੈਂ ਇਹੋ ਜਿਹੀਆਂ ਗੱਲਾਂ ਤੇ ਵਿਸ਼ਵਾਸ ਨਹੀਂ ਕਰਦੀ, ਰਹਿਣ ਦੇਹ ਤੂੰ-ਅੱਜ ਕੀ ਖੋਹ ਕੇ ਲਿਜਾ ਰਿਹੈ ਨਵਾਬ—ਅੱਜ ਨਹੀਂ ਛੇ ਮਹੀਨੇ, ਛੇ ਸਾਲ, ਦੁਰਗ ਦੇ ਕਿਲ੍ਹੇ ਦੇ ਬੂਹੇ ਤੇ ਬੈਠਾ ਰਹੇ, ਦੁਰਗ ਦਾ ਕੁੱਝ ਨਹੀਂ ਵਿਗਾੜ ਸਕਦਾ—ਨਵਾਬ ਦੇ ਮੂੰਹੋਂ ਤੋਬਾ ਤੋਬਾ ਨਾਂ ਕਰਾ ਦਿੱਤੀ, ਸਾਡੇ ਨਾਇਕ ਨੇ ਤਾਂ, ਕਿਲ੍ਹੇ ਦੇ ਬੂਹੇ ਅੱਗੇ ਹਨੂਮਾਨ ਨੂੰ ਆਪਣਾ ਸਿਰ ਭੇਟ ਚੜ੍ਹਾ ਦਿਆਂਗੀ। ਦੁਰਗ ਵਿੱਚ ਇਕ ਮਰਦ ਵਾਂਗ ਜਨਮ ਲੈ ਕੇ ਇਹੋ ਜਿਹੀਆਂ ਗੱਲਾਂ ਕਰਦਿਆਂ ਤੈਨੂੰ ਸ਼ਰਮ ਨਹੀਂ ਆਉਂਦੀ।" ਉਸ ਜ਼ਨਾਨੀ ਦੀਆਂ ਗੱਲਾਂ ਸੁਣਕੇ ਮਦਕਰੀਨਾਇਕ ਦੇ ਠੰਡੇ ਪਏ ਸਰੀਰ ਵਿਚ ਨਵਾਂ ਗਰਮ ਖੂਨ ਦੌੜਾ ਕਰਨ ਲੱਗ ਪਿਆ। ਧੁੰਦਲੀਆਂ ਹੋਈਆਂ ਉਸਦੀਆਂ ਅੱਖਾਂ ਵਿੱਚ ਨਵੀਂ ਦ੍ਰਿਸ਼ਟੀ ਆ ਗਈ। ਉਸ ਚੁਫ਼ੇਰੇ ਨਜ਼ਰ ਦੁੜਾਕੇ ਵੇਖਿਆ—ਉਸ ਜ਼ਨਾਨੀ ਦੀ ਗੱਲ ਠੀਕ ਜਾਪੀ। ਉਸਦੇ ਦੁਆਲੇ ਦੁਰਗ ਦਾ ਕਿਲ੍ਹਾ, ਬੁਰਜ, ਤੋਪਾਂ, ਮੋਰੀਆਂ ਵਿਚੋਂ ਝਾਕਦੀਆਂ ਬੰਦੂਕਾਂ, ਕਿਲ੍ਹੇ ਦੀਆਂ ਕੰਧਾਂ ਤੇ ਛਾਤੀ ਤਾਣ ਕੇ ਖਲੋਤੇ ਸੈਨਿਕ—ਸਭ ਕੁੱਝ ਉਵੇਂ ਦਾ ਉਵੇਂ ਹੀ ਤਾਂ ਸੀ। ਕਿਲ੍ਹੇ ਦਾ ਇਕ ਪੱਥਰ ਵੀ ਕਿਤੋਂ ਨਹੀਂ ਸੀ ਹਿਲਿਆ। ਇਕ ਤੋਪ ਥੱਲੇ ਨਹੀਂ ਸੀ ਲੱਥੀ। ਇਸ ਅਨਜਾਣ ਇਸਤਰੀ ਦੇ ਹਿਰਦੇ ਵਿਚੋਂ ਫੁਟਦਾ ਅਪਾਰ, ਆਤਮਵਿਸ਼ਵਾਸ ਦਾ ਸੋਮਾਂ ਅਜੇ ਵੀ ਸੁਕਿਆ ਨਹੀਂ ਸੀ। ਐਨੇਂ ਦਿਨ ਯੁੱਧ

ਚਲਦਾ ਰਹਿਣ ਦੇ ਬਾਵਜੂਦ ਵੀ ਨਾਇਕ ਦੀ ਜਿੱਤ ਬਾਰੇ ਭਰੋਸਾ ਉਵੇਂ ਕਾਇ ਸੀ ।

ਕੀ ਹੋਇਆ ਸੀ ? ਏਨਾਂ ਕੁ ਹੀ ਹੋਇਆ ਸੀ ਨਾਂ । ਕੁੱਝ ਸੈਨਿਕ ਮਰ ਗ ਸਨ, ਦੁੱਖ ਸਹਿਣੇ ਪੈ ਰਹੇ ਸਨ, ਇਸ ਤੋਂ ਕਿਤੇ ਵੱਧ ਨੁਕਸਾਨ ਨਵਾਬ ਦਾ ਹੋਇਅ ਸੀ ਤੇ ਉਹ ਐਨਾਂ ਪੈਸਾ ਲੈ ਕੇ ਜਾਣ ਲਈ ਤਿਆਰ ਸੀ—ਥੋਹੜਾ ਪੈਸਾ ਹੀ ਜ਼ਾਇਅ ਹੋਇਆ ਸੀ ਨਾਂ ।

ਉਸ ਇਸਤਰੀ ਦੀ ਗੱਲ ਕਿੰਨੀ ਸੱਚ ਸੀ—ਇਕ ਤਾਰਾ ਡਿੱਗਣ ਨਾਲ ਅਕਾਸ਼ ਤਾਂ ਨਹੀਂ ਡਿੱਗ ਪੈਂਦਾ—ਚਿਤਰਦੁਰਗ ਪਿੱਪਲ ਦੇ ਰੁੱਖ ਦੀ ਤਰ੍ਹਾਂ ਹੈ—ਇਕ ਪੱਤਾ ਡਿੱਗਦਾ ਹੈ ਤਾਂ ਦੱਸ ਹੋਰ ਨਿਕਲ ਆਉਂਦੇ ਹਨ ।

ਕਿੰਨੀ ਸੱਚੀ ਸੀ ਇਹ ਗੱਲ—

ਜਿਵੇਂ ਉਸ ਇਸਤਰੀ ਨੇ ਸੋਚਿਆ, ਮੈਂ ਉਸ ਤਰ੍ਹਾਂ ਕਿਉਂ ਨਾ ਸੋਚ ਸਕਿਆ । ਦੁਰਗ ਦੇ ਉਤੇ ਹਮਲੇ ਕਰਨ ਵਾਲੇ ਕਿੰਨੇ ਆਏ, ਉਹ ਚਲੇ ਗਏ । ਦੁਰਗ ਉਵੇਂ ਦਾ ਉਵੇਂ ਖਲੋਤਾ ਰਿਹਾ । ਹੁਣ ਵੀ ਉਵੇਂ ਖਲੋਤਾ ਹੈ—ਉਹ ਇਸਤਰੀ ਡਰੀ ਨਹੀਂ—ਮੈਂ ਨਾਇਕ ਹੋ ਕੇ ਡਰ ਰਿਹਾਂ—ਲਗਦੈ ਮੈਨੂੰ ਆਪਣੇ ਖਾਨਦਾਨ ਦਾ ਨਾ ਉੱਚਾ ਕਰਨ ਦਾ ਕੋਈ ਵਿਚਾਰ ਹੀ ਨਹੀਂ—ਜਿੰਨਾਂ ਚਿਰ ਇਹੋ ਜਿਹੇ ਬੰਦੇ ਹੈਣ, ਜਿੱਤ ਦਾ ਭਰੋਸਾ ਰਹੇਗਾ । ਉਸ ਨਵੇਂ ਭਰੋਸੇ ਦੀ ਦ੍ਰਿਸ਼ਟੀ ਨਾਲ ਉਸ ਉੱਖਵਾਨਾਗਤੀ ਦੀ ਸਮਾਧੀ ਵੱਲ ਵੇਖਿਆ—

ਉਹ ਸਮਾਧੀ ਵੀ ਇਹੋ ਗੱਲ ਕਰਦੀ ਜਾਪੀ—

ਅੱਵਾ, ਤੇਰੇ ਸਾਹਮਣੇ ਹਾਰ ਕੇ ਸਿਰ ਨੀਵਾਂ ਕਰਕੇ ਬਹਿ ਗਿਆ ।' ਤੇਰੀ ਯਾਦ ਦੀ ਬੇਅਦਬੀ ਕੀਤੀ—ਤੈਨੂੰ ਜੋ ਮੇਰੇ ਤੇ ਵਿਸ਼ਵਾਸ ਸੀ ਉਸ ਨਾਲ ਧ੍ਰੋਹ ਕੀਤਾ— ਮਾਫ਼ ਕਰੀਂ ਅੱਵਾ—ਫ਼ਿਰ ਜਿੱਤਕੇ ਆ ਕੇ ਤੈਨੂੰ ਮਿਲਾਂਗਾ ।' ਕਹਿ ਕੇ ਸਮਾਧੀ ਨੂੰ ਮੱਥਾ ਟੇਕ ਕੇ ਸਮਾਧੀ ਦੀ ਧੂੜ ਮੱਥੇ ਤੇ ਲਾ ਕੇ ਉਠਿਆ ਤੇ ਮਹਿਲ ਵੱਲ ਤੁਰ ਪਿਆ । ਆਪਣੇ ਵਿੱਚ ਨਵੀਂ ਚੇਤਨਾ ਭਰ ਦੇਣ ਵਾਲੀ ਇਸਤਰੀ ਬਾਰੇ ਉਸ ਦੇ ਮਨ ਵਿੱਚ ਉਤਸੁਕਤਾ ਜਾਗੀ, ਉਹ ਕੌਣ ਸੀ, ਵੇਖਣ ਲਈ ਉਧਰ ਮੁੜ ਪਿਆ । ਸਮਾਧੀ ਦੀ ਪਹਾੜੀ ਤੋਂ ਥੱਲੇ ਲਹਿ ਕੇ ਦੋ ਕਦਮ ਅੱਗੇ ਜਾ ਕੇ ਠੰਡੇ ਪਾਣੀ ਦਾ ਤਲਾਅ ਉਸ ਤੋਂ ਥੋਹੜਾ ਹੋਰ ਥੱਲੇ ਚੋਰ ਮੋਰੀ ਦੇ ਨੇੜੇ ਇਕ ਝੌਂਪੜੀ ਸੀ— ਝੌਂਪੜੀ ਦੇ ਅੱਗੇ ਬੱਚਾ ਖੇਡ ਰਿਹਾ ਸੀ—ਪਤੀ ਪਤਨੀ ਬੈਠੇ ਗੱਲਾਂ ਕਰ ਰਹੇ ਸਨ ।

ਇਸ ਤਰ੍ਹਾਂ ਅਚਨਚੇਤੀ, ਬਿਨਾਂ ਕਿਸੇ ਅਗਾਊਂ ਸੂਚਨਾ ਦੇ ਆਪਣੇ ਵੱਲ ਆਉਂਦੇ ਨਾਇਕ ਨੂੰ ਵੇਖਕੇ ਦੋਵੇਂ ਜਲਦੀ ਜਲਦੀ ਉਠਕੇ ਲੰਮੇ ਪੈ ਕੇ ਨਮਸਕਾਰ ਕਰਨ ਲੱਗੇ । ਉਸ ਦੰਪਤੀ ਨੂੰ ਪਿਆਰ ਭਰੀਆਂ ਨਜ਼ਰਾਂ ਨਾਲ ਵੇਖਕੇ ਬੋਲੇ, "ਤੂੰ ਕੌਣ ਏ, ਨਾਂ ਕੀ ਏ, ਕੀ ਕੰਮ ਕਰਦਾ ਏਂ ।" ਮਹਾਂਸਵਾਮੀ ਮੈਂ ਨਗਾਰੇ ਬੁਰਜੀ ਤੇ ਕੰਮ ਕਰਦਾ ਹਾਂ, ਮੱਧਹਨੂਮੰਤਾ ਇਹ ਮੇਰੀ ਪਤਨੀ ਉੱਬੀ—"

ਉਬੀ—ਇਹ ਨਾਂ ਸੁਣਦਿਆਂ ਹੀ ਮਦਕਰੀਨਾਇਕ ਨੂੰ ਉਬਵਾਂਨਗਤੀ ਯਾਦ ਆ ਗਈ । ਮਰ ਚੁਕੀ, ਉਸਨੂੰ ਪਾਲਣ ਵਾਲੀ ਮਾਂ ਨੇ, ਇਸ ਇਸਤਰੀ ਦੇ ਰੂਪ ਵਿ ਆ ਕੇ ਉਸਦੇ ਮਨ ਅੰਦਰ ਨਵੀਂ ਚੇਤਨਾ ਭਰ ਦਿੱਤੀ ਸੀ—ਉਸ ਦੇ ਲਈ ਮਨ ਵਿੱ ਆਦਰ ਭਰ ਗਿਆ ਸੀ ।

"ਤੂੰ ਵੀ ਇਸੇ ਨਗਰ ਦੀ ਰਹਿਣ ਵਾਲੀ ਏਂ ਮਾਂ ?" ਪੁੱਛਣ ਲੱਗੇ ।

ਨਾਇਕ ਹੋਰੀਂ ਸਿਧੇ ਉਸ ਨਾਲ ਗੱਲ ਕਰ ਰਹੇ ਸਨ, ਵੇਖਕੇ ਥੋਹੜੀ ਸ਼ਰਮ ਨਾਲ ਉਸ ਸਿਰ ਨੀਂਵਾ ਕਰ ਲਿਆ ।

"ਗੁੰਡੀ ਕੋਟੇ ਮੇਰੇ ਪੇਕੇ ਨੇ ਮਹਾਂਸਵਾਮੀ—ਪਰ ਜੰਮੀ ਪਲੀ ਮੈਂ ਇਥੇ ਹੀ ਹਾਂ । ਨਗਾਰੇ ਬੁਰਜੀ ਵਿੱਚ ਕੰਮ ਕਰਦਾ ਚਨੱਪਾ ਮੇਰਾ ਅੱਪਾ ਏ—ਕਿਨੇ ਸਾਲ 'ਦੇਸ ਬਾਗ' ਦੀ ਫੌਜ ਵਿੱਚ ਸਾਂ । ਵਿਆਹ ਤੋਂ ਪਿੱਛੋਂ ਇਥੇ ਆ ਗਈ ।" ਭਗਤੀ ਤੇ ਗੌਰਵ ਭਰੀ ਅਵਾਜ਼ ਵਿੱਚ ਬੋਲੀ ।

ਇਹ ਗੱਲ ਸੁਣਕੇ ਮਦਕਰੀਨਾਇਕ ਨੇ ਫਿਰ ਉਸ ਵੱਲ ਵੇਖਿਆ ਕਣਕ ਭਿੰਨਾ ਰੰਗ, ਮਜ਼ਬੂਤ ਗਠਿਆ ਹੋਇਆ ਸਰੀਰ, ਇਸਤਰੀ ਹੋਣ ਦੇ ਬਾਵਜੂਦ ਮਰਦਾਂ ਵਾਲੀ ਚਾਲ ਢਾਲ—ਦੇਸ਼ ਬਾਗ ਫੌਜ ਵਿੱਚ ਹੋਣ ਕਾਰਨ—ਉਸਦੀਆਂ ਗੱਲਾਂ ਯਾਦ ਕਰਕੇ, ਉਸਦੇ ਪ੍ਰਤੀ ਕ੍ਰਿਤੱਗਤਾ ਭਰ ਆਈ ।

"ਥੋਹੜਾ ਨੇੜੇ ਆ ਮਾਂ ।" ਮਦਕਰੀਨਾਇਕ ਬੋਲੇ ।

"ਮਹਾਂਸਵਾਮੀ ਅਸੀਂ ਨੀਂਵੀਂ ਜਾਤ ਦੇ ਹਾਂ ।" ਨੇੜੇ ਆਉਣ ਤੋਂ ਡਰਦਿਆਂ ਬੋਲੀ ਉੱਬਵਾ—

ਤੂੰ ਨੀਵੀਂ ਜਾਤੀ ਦੀ ਨਹੀਂ, ਦ੍ਰਿੜ ਜਾਤੀ ਦੀ ਏ—ਤੇਰੀਆਂ ਆਪਣੇ ਪਤੀ ਨਾਲ ਕੀਤੀਆਂ ਸਾਰੀਆਂ ਗੱਲਾਂ ਮੈਂ ਉੱਬਵਾਨਾਗਤੀ ਦੀ ਸਮਾਧੀ ਕੋਲ ਬੈਠ ਕੇ ਸੁਣੀਆਂ—ਆਪਣੀਆਂ ਉਹਨਾਂ ਗੱਲਾਂ ਲਈ ਇਹ ਨਿਸ਼ਾਨੀ ਰੱਖ ਲੈ ।" ਉਸਨੂੰ ਕੋਲ ਬੁਲਾਕੇ—ਉਸਦੇ ਹੱਥਾਂ ਵਿੱਚ ਮੋਤੀਆਂ ਦਾ ਹਾਰ ਰੱਖ ਦਿੱਤਾ—

"ਤੈਨੂੰ ਕਦੀ ਵੀ ਕਿਸੇ ਚੀਜ਼ ਦੀ ਲੋੜ ਹੋਵੇ ਤਾਂ ਮੇਰੇ ਕੋਲ ਆਵੀਂ ਤੇ ਇਹ ਹਾਰ ਵਿਖਾਕੇ, ਮੇਰੇ ਕੋਲ ਆਉਣ ਦੀ ਇਜਾਜ਼ਤ ਮਿਲ ਜਾਵੇਗੀ—

ਮਦਕਰੀਨਾਇਕ ਬੋਲੇ-

"ਐਨੀਂ ਛੋਟੀ ਜਿਹੀ ਗੱਲ ਲਈ ਐਡਾ ਵੱਡਾ ਤੋਹਫ਼ਾ ਮਹਾਰਾਜ—ਤੁਹਾਡਾ ਪ੍ਰੇਮ ਕਦੀ ਨਹੀਂ ਭੁਲਾ ਸਕਦੇ ।" ਕਹਿ ਕੇ ਮਨ ਵਿੱਚ ਉੱਛਲ ਆਏ ਪ੍ਰੇਮ ਵਿੱਚ ਸਭ ਕੁੱਝ ਭੁਲਾਕੇ ਉਸ ਨਾਇਕ ਦੇ ਪੈਰਾਂ ਨੂੰ ਹੱਥ ਲਾ ਕੇ ਮੱਥਾ ਟੇਕਿਆ—"ਦੋ ਗੱਲਾਂ ਵਿੱਚ ਤੂੰ ਮਹਾਂਸਵਾਮੀ ਨੂੰ ਭਿੱਟ ਦਿੱਤਾ—ਦੋ ਚੰਗੀਆਂ ਗੱਲਾਂ ਕਰ ਦਿੱਤੀਆਂ ਤੇ ਤੂੰ ਆਪਣੀ ਜਾਤੀ ਹੀ ਭੁੱਲ ਗਈ ।" ਗੁੱਸੇ ਹੁੰਦਿਆਂ ਬੋਲਿਆ ਮਧਹਨੂਮੰਤਾ । "ਮੂਰਖ, ਫਿਰ ਇਸ ਮਾਂ ਨੂੰ ਇਸ ਤਰ੍ਹਾਂ ਨਾਂ ਬੋਲੀ—ਮੈਨੂੰ ਛੂਹ ਲੈਣ ਦੀ ਤੂੰ ਚਿੰਤਾ ਨਾ ਕਰ—ਮਾਂ ਦੀ ਭਗਵਾਨ ਦੀ, ਰਾਜੇ ਦੀ, ਫੌਜ ਦੀ ਕੋਈ ਜ਼ਾਤ ਨਹੀਂ ਹੁੰਦੀ । ਜ਼ਾਤੀ ਦੀ ਗੱਲ-ਬਾਤ ਘਰ ਵਿੱਚ, ਮੱਠ ਵਿੱਚ । ਆਪਣੇ ਪੁੱਤਰ ਨੂੰ ਵੀ ਆਪਣੇ ਵਾਂਗ ਖਾਲੀਂ—

ਸੈਨਿਕਾਂ ਦੇ ਬੱਚਿਆਂ ਨੂੰ ਮਿਲਦਾ, ਦੁੱਧ ਮੱਖਣ ਤੇਰੇ ਪੁੱਤਰ ਨੂੰ ਵੀ ਦੇਣ ਲਈ ਹੁਕਮ ਦਿਆਂਗਾ । ਮੈਂ ਭੁੱਲ ਗਿਆ ਤਾਂ ਯਾਦ ਕਰਾਂ ਦੇਈਂ ।" ਕਹਿ ਕੇ ਮਮਤਾ ਨਾਲ ਉਹਨਾਂ ਵੱਲ ਵੇਖ ਕੇ ਮਹਿਲ ਵੱਲ ਮੁੜ ਗਏ । ਮਦਕਰੀਨਾਇਕ—ਮਨ ਵਿੱਚ ਉਠੇ ਨਵੇਂ ਉਤਸਾਹ ਨਾਲ ਦ੍ਰਿੜ ਕਦਮ ਰਖ਼ਦੇ ਉਹ ਸੋਨੇ ਦੇ ਘਰ ਕੋਲੋਂ ਲੰਘਿਆ ਤਾਂ ਨਵਾਬ ਨੂੰ ਦੇਣ ਵਾਲੇ ਪੈਸੇ ਦਾ ਧਿਆਨ ਆਇਆ—ਨਵਾਂ ਕੋਈ ਵਿਚਾਰ ਆਉਣ ਕਰਕੇ ਉਸ ਦੀ ਚਾਲ ਹੋਰ ਵੀ ਤੇਜ਼ ਹੋ ਗਈ ।

ਸਵੇਰੇ ਉਠਕੇ ਥੇਮਨੀ ਜਿਹੀ ਨਾਲ ਮਾਂ ਦੇ ਜ਼ੋਰ ਤੇ ਥੋਹੜਾ ਜਿਹਾ ਦੁੱਧ ਪੀ ਕੇ ਪੁੱਤਰ ਸਭਾ ਵਿੱਚ ਗਿਆ ਤੇ ਉਥੋਂ ਫਿਰ ਮਹਿਲ ਵਿੱਚ ਨਾਂ ਆਇਆ । ਕਿਸੇ ਨੂੰ ਕੁੱਝ ਦੱਸੇ ਬਿਨਾਂ ਕਿਧਰ ਗਿਆ—ਰੋਟੀ ਦਾ ਵਕਤ ਲੰਘ ਗਿਆ, ਮਹਿਲ ਵਾਪਸ ਨਾਂ ਆਇਆ, ਵੇਖ, ਪਿਛਲੇ ਦਿਨਾਂ ਦੀ ਗੱਲ ਯਾਦ ਕਰਕੇ ਨਿੰਗਾਵਾ ਘਬਰਾ ਗਈ । ਰਾਣੀਵਾਸ ਵਿੱਚ ਵੀ ਉਦਾਸੀ ਛਾਈ ਹੋਈ ਸੀ । ਪਰਸ਼ੂਰਾਮਨਾਇਕ ਵੀ ਘਰ ਜਾਣ ਦੀ ਬਜਾਏ ਭਰਾ ਨੂੰ ਉਡੀਕਦਾ ਬੈਠਾ ਰਿਹਾ—ਉਸਨੂੰ ਲੱਭਣ ਲਈ ਨੌਕਰ ਭੇਜਣਾ ਉਚਿੱਤ ਨਾਂ ਸਮਝ, ਸਾਰਿਆਂ ਨੂੰ ਹੌਂਸਲਾ ਦੇ ਕੇ ਆਪ ਅਧੀਰ ਹੋ ਕੇ ਬੈਠਾ ਰਿਹਾ । ਕਿਸੇ ਨੇ ਵੀ ਰੋਟੀ ਨਾਂ ਖਾਧੀ । ਸਾਰੇ ਬੇਚੈਨ ਹੋਏ ਉਸਨੂੰ ਉਡੀਕਦੇ ਰਹੇ । ਕਿੱਥੇ ਚਲਾ ਗਿਆ, ਕਦੋਂ ਆਵੇਗਾ, ਕਿਵੇਂ ਆਵੇਗਾ, ਸੋਚਾਂ ਵਿੱਚ ਪਏ ਪਰਸੂਰਾਮ-ਨਾਇਕ ਨੂੰ ਮਹਿਲ ਵੱਲ ਆਉਂਦੇ ਭਰਾ ਦਾ ਖੁਸ਼ੀ ਭਰਿਆ ਚਿਹਰਾ ਦਿਸਿਆ ਤਾਂ ਉਸਦੀ ਜਾਨ ਵਿੱਚ ਜਾਨ ਆਈ । "ਕਿੱਥੇ ਚਲਾ ਗਿਆ ਸੀ, ਖਾਣਾ ਪੀਣਾ ਵੀ ਭੁੱਲ ਗਿਆ, ਮਾਂ ਉਡੀਕ ਉਡੀਕ ਕੇ ਘਬਰਾਈ ਪਈ ਏ, ਭਰਜਾਈਆਂ ਹੰਝੂ ਵਹਾਂਦੀਆਂ ਬੈਠੀਆਂ ਨੇ, ਕਿਸੇ ਨੇ ਗਰਾਹੀ ਨਹੀਂ ਭੰਨੀ ।"

"ਰੋਟੀ ਤਾਂ ਰੋਜ਼ ਹੀ ਖਾਈਦੀ ਏ, ਇਕ ਦਿਨ ਥੋਹੜੀ ਚਿਰਕੀ ਖਾ ਲਈ ਤਾਂ ਸੂਰਜ ਡੁਬਣੋਂ ਤਾਂ ਨਹੀਂ ਰੁਕਦਾ—ਰੋਟੀ ਦੀ ਗੱਲ ਛੱਡ, ਪਹਿਲਾਂ ਮਹਿਲ ਦੇ ਜਵਾਹਰਖਾਨੇ ਦੇ ਬਖਸ਼ੀ ਨੂੰ ਬੁਲਾ ਭੇਜ—" ਮਦਕਰੀਨਾਇਕ ਬੋਲਿਆ । "ਪਹਿਲਾਂ ਰੋਟੀ ਖਾ ਕੇ, ਫਿਰ ਉਸਨੂੰ ਬੁਲਾਉਣ ਨਾਲ ਨਹੀਂ ਚਲੇਗਾ ? "ਨਹੀਂ, ਬੂਹੇ ਅੱਗੇ ਲਾਸ਼ ਆਈ ਪਈ ਹੋਵੇ ਤਾਂ ਰੋਟੀ ਕੌਣ ਖਾਂਦੈ, ਪਰਸ਼ੂਰਾਮਨਾਇਕ । ਪਹਿਲਾਂ ਇਹ ਕੰਮ ਕਰ ਲਈਏ, ਫਿਰ ਨਿਰਮਲ ਮਨ ਨਾਲ ਰੋਟੀ ਖਾਵਾਂਗੇ । ਜਵਾਹਰਖਾਨੇ ਦੇ ਬਖ਼ਸ਼ੀ ਨੂੰ ਬੁਲਾ ਭੇਜ ।" ਕਹਿ ਕੇ ਨੇੜੇ ਦੇ ਆਸਣ ਤੇ ਬੈਠ ਗਿਆ ।

"ਤੂੰ ਆ ਗਿਐਂ, ਉਹੋ ਪੰਜ ਪਕਵਾਨ ਖਾਣ ਬਰਾਬਰ ਏ । ਰੋਟੀ ਨਹੀਂ ਖਾਣੀ ਤਾਂ ਨਾਂ ਖਾਹ । ਇਕ ਗਲਾਸ ਦੁੱਧ ਪੀ ਲੈ, ਫਿਰ ਜੋ ਕੰਮ ਕਰਨੇਂ ਨੇਂ ਕਰ ਲਈਂ ।"

"ਚੰਗਾ ਮਾਂ, ਦੇਹ"—ਕਹਿ ਕੇ ਜਵਾਹਰ ਖ਼ਾਨੇ ਦੇ ਬਖ਼ਸ਼ੀ ਨੂੰ ਉਡੀਕਣ ਲੱਗਾ—ਮਦਕਰੀਨਾਇਕ ।

ਉਸਨੇ ਦੁੱਧ ਪੀ ਕੇ ਥੋਹੜਾ ਅਰਾਮ ਕੀਤਾ, ਤੱਦ ਤਾਂਈ ਮਹਿਲ ਦਾ ਨੌਕਰ ਬਖ਼ਸ਼ੀ ਨੂੰ ਬੁਲਾ ਕੇ ਲੈ ਆਇਆ ।

"ਜਵਾਹਰਖਾਨੇ ਦਾ ਬੂਹਾ ਖੋਹਲੋ ਬਖ਼ਸ਼ੀ ਜੀ।" ਕਹਿ ਕੇ ਪਰਸ਼ੂਰਾਮਨਾਇਕ ਨੂੰ ਨਾਲ ਲੈ ਕੇ ਚਲਾ ਗਿਆ ਮਦਕਰੀਨਾਇਕ। ਕਾਹਲੀ ਵਿੱਚ ਆਇਆ ਬੁਲਾਵਾ ਸੁਣਕੇ ਬਖ਼ਸ਼ੀ ਘਬਰਾ ਗਿਆ ਕਿ ਕੀ ਵਾਧੀ ਘਾਟੀ ਹੋ ਗਈ। ਸੋਚ ਕੇ ਬਖ਼ਸ਼ੀ ਨੇ ਕਮਰੇ ਦੇ ਜੰਦਰੇ ਤੇ ਲੱਗੀ ਮੋਹਰ ਪਹਿਲਾਂ ਆਪ ਵੇਖ਼ੀ ਤੇ ਫ਼ਿਰ ਨਾਇਕ ਨੂੰ ਵਿਖਾਈ—ਤੇ ਫਿਰ ਦਰਵਾਜ਼ਾ ਖੋਹਲਿਆ—

ਬਖ਼ਸ਼ੀ ਦੇ ਨਾਲ ਹੀ ਭਰਾ ਦੇ ਨਾਲ ਕਮਰੇ ਵਿੱਚ ਦਾਖ਼ਲ ਹੋਏ ਮਦਕਰੀਨਾਇਕ—

"ਸਾਨੂੰ ਨਵਾਬ ਤੇ ਪੇਸ਼ਵਿਆਂ ਵਲੋਂ ਮਿਲੇ ਤੁਹਫ਼ਿਆਂ ਵਾਲੇ ਸੰਦੂਕ ਖੋਹਲਕੇ, ਉਹਨਾਂ ਵਿਚਲਾ ਮਾਲ ਬਾਹਰ ਕੱਢਕੇ ਰਖੋ।" ਪਹਿਲਾਂ ਦੀ ਤਰ੍ਹਾਂ ਬਖਸ਼ੀ ਨੇ ਵੱਡੇ ਸੰਦੂਕਾਂ ਤੇ ਲੱਗੇ ਜੰਦਰੇ ਤੇ ਮੋਹਰ ਨੂੰ ਵੇਖ਼ਿਆ ਤੇ ਠੀਕ ਹੋਣ ਦੀ ਪੱਕੀ ਕਰਕੇ ਆਪਣੇ ਹੱਥ ਵਿੱਚ ਫੜੇ ਚਾਬੀਆਂ ਦੇ ਗੁੱਛੇ ਵਿਚੋਂ ਚਾਬੀ ਲੈ ਕੇ ਸੰਦੂਕ ਖੋਹਲੇ ਤੇ ਰੇਸ਼ਮੀ ਮਖਮਲ ਤੇ ਖ਼ੀਨਖਾਬ ਦੀਆਂ ਥੈਲੀਆਂ ਵਿੱਚ ਰਖ਼ੇ ਤੋਹਫੇ ਕੱਢਕੇ ਬਾਹਰ ਵਿਛਾਏ ਰੇਸ਼ਮੀ ਕਪੜੇ ਤੇ ਰੱਖਦਾ ਗਿਆ। ਮੋਤੀਆਂ ਦੇ ਹਾਰ, ਨਵਰਤਨਾਂ ਦੇ ਹਾਰ, ਨਵਰਤਨਾਂ ਜੜੇ ਕੜੇ, ਛਾਪਾਂ ਸੋਨੇ ਦੀਆਂ ਮੁਠੀਆਂ ਵਾਲੀਆਂ ਤਲਵਾਰਾ—ਕਟਾਰੀਆਂ—ਸਿਰਪੇਸ਼—ਕਰਨ ਕੁੰਡ ਤੇ ਹੋਰ ਕਿੰਨਾ ਕੁੱਝ। ਜਵਾਹਖ਼ਾਨੇ ਦੇ ਧੁੰਦਲੇ ਜਿਹੇ ਚਾਨਣੇ ਵਿੱਚ ਵੀ ਰੰਗ ਬਰੰਗੇ ਝਿਲਮਿਲ ਕਰਦੇ ਤਾਰਿਆਂ ਵਾਂਗ ਚਮਕ ਰਹੇ ਉਹਨਾਂ ਤੋਹਫਿਆਂ ਵਲ ਨਫ਼ਰਤ ਭਰੀਆਂ ਨਜ਼ਰਾਂ ਨਾਲ ਵੇਖਕੇ ਬੋਲੇ, "ਇਹਨਾਂ ਦੀ ਕੀਮਤ ਕੀ ਹੋਵੇਗੀ, ਦਸ ਸਕਦੇ ਹੋ ਬਖ਼ਸ਼ੀ ਜੀ ?

ਮਹਾਂਸਵਾਮੀ ਇਹ ਅਮੁੱਲ ਨੌਰਤਨਾਂ ਦੇ ਜੇਵਰ ਹਨ—ਸੋਨਾ ਵੀ ਬੜਾ ਖਰਾ ਲਗਦਾ ਹੈ—ਇਸ ਲਈ ਮੈਂ ਇਹਨਾਂ ਦਾ ਮੁੱਲ ਪਾਉਣ ਤੋਂ ਅਸਮਰਥ ਹਾਂ। ਕੋਈ ਕੁਸ਼ਲ ਜਵਾਹਰੀ ਹੀ ਦੱਸ ਸਕਦਾ ਹੈ। ਇਹਨਾਂ ਦੀ ਕੀਮਤ ਪਾਉਣੀ ਬੜੀ ਮੁਸ਼ਕਿਲ ਏ, ਦੇਣ ਵਾਲਿਆਂ ਦਾ ਪ੍ਰੇਮ ਹੀ ਇਹਨਾਂ ਦੀ ਕੀਮਤ ਹੈ।" ਬਖਸ਼ੀ ਨੇ ਕਿਹਾ।

"ਅਸੀਂ ਇਹਨਾਂ ਨੂੰ ਵੇਚਣ ਨਹੀਂ ਚਲੇ। ਇਸ ਲਈ, ਇਕ ਦਮ ਪੂਰੀ ਪੂਰੀ ਕੀਮਤ ਦੱਸਣ ਦੀ ਲੋੜ ਨਹੀਂ—ਮਹਿਲ ਦੇ ਹੀਰੇ ਜਵਾਹਰਾਂ ਤੇ ਜੇਵਰਾਂ ਦੇ ਅਨੁਭਵ ਕਾਰਨ ਤੁਹਾਨੂੰ ਪਤਾ ਹੋਵੇਗਾ। ਉਸੇ ਦੇ ਅਧਾਰ ਤੇ ਅੰਦਾਜ਼ੇ ਨਾਲ ਇਹਨਾਂ ਦੀ ਕੀਮਤ ਦੱਸੋ, ਕੀ ਹੋਵੇਗੀ ?"

"ਸੱਤ ਅੱਠ ਲੱਖ ਹੋ ਸਕਦੀ ਹੈ—ਕੁੱਝ ਅਤਿਅਨਮੋਲ ਵਸਤਾਂ ਨੂੰ ਛੱਡਕੇ—"

ਠੀਕ ਏ, ਤੱਦ ਤੱਕ ਨਗਰਪਾਲ ਨੂੰ ਬੁਲਾ ਭੇਜੋ। ਇਹਨਾਂ ਵਿਚੋਂ ਜਿੰਨੇ ਲੋੜ ਪੈਣ ਗਿਰਵੀ ਰੱਖਕੇ, ਅੱਜ ਰਾਤੀਂ ਸਾਨੂੰ ਤਿੰਨ ਲੱਖ ਰੁਪਿਆ ਲਿਆ ਕੇ ਦੇਣ ਲਈ ਕਹਿ ਦਿਉ। ਇਹ ਕੰਮ ਹੁਣੇ ਹੀ ਹੋ ਜਾਣਾ ਚਾਹੀਦਾ ਹੈ। ਜਵਾਹਰਖਾਨੇ ਨੂੰ ਜੰਦਰਾ ਮਾਰ ਕੇ ਮੁਹਰ ਲਾ ਕੇ ਜਾਉ ਤੇ ਕੰਮ ਕਰਕੇ ਆ ਕੇ ਸਾਨੂੰ ਦਸੋ।"ਕਹਿਕੇ ਮਦਕਰੀਨਾਇਕ ਉਥੋਂ ਬਾਹਰ ਆ ਗਿਆ।

ਕੋਠੜੀ ਨੂੰ ਜੰਦਰਾ ਮਾਰਕੇ ਬਖਸ਼ੀ ਉਥੋਂ ਚਲਾ ਗਿਆ ਤਾਂ ਪਰਸੂਰਾਮਨਾਇਕ ਪੁੱਛਣ ਲੱਗਾ ।

"ਭਰਾ, ਖਜਾਨੇ ਵਿੱਚ ਐਨਾਂ ਪੈਸਾ ਨਹੀਂ ਹੈਗਾ ?"

"ਹੈ ।"

ਫਿਰ ਇਹਨਾਂ ਨੂੰ ਵੇਚਣ ਦੀ ਕਿਉਂ ਸੋਚ ਰਿਹੈਂ ? ਇਹ ਤੋਹਫ਼ੇ ਨੇਂ—ਵੰਸ਼ ਦੇ ਵਿਰਸੇ ਵਾਂਗ ਰਹਿਣੇ ਚਾਹੀਦੇ ਹਨ ।"

"ਤੋਹਫ਼ੇ—ਕਿਸ ਦੇ ਦਿੱਤੇ ਹੋਏ ਨਵਾਬ ਤੇ ਮਰਾਠਿਆਂ ਦੇ, ਦੋਵਾਂ ਨੇ ਸਾਨੂੰ ਧੋਖਾ ਦਿੱਤਾ—ਅਜਿਹਿਆਂ ਦੇ ਦਿੱਤੇ ਤੋਹਫ਼ਿਆਂ ਨਾਲੋਂ ਪਿੰਡੇ ਤੇ ਲੱਗੇ ਜ਼ਖਮਾਂ ਦੇ ਨਿਸ਼ਾਨ ਵਧੇਰੇ ਕੀਮਤੀ ਨੇ । ਇਹਨਾਂ ਮਿੱਤਰਾਂ ਦੀ ਯਾਦ ਦੁਆਉਣ ਵਾਲੇ ਇਹ ਇਥੇ ਕਿਉਂ ਰਹਿਣ ? ਜਨਤਾ ਲਈ ਸੈਨਾਂ ਲਈ, ਲੋੜੀਂਦਾ ਪੈਸਾ ਖ਼ਜ਼ਾਨੇ ਵਿੱਚ ਹੈ । ਉਹਨਾਂ ਦਾ ਪੈਸਾ ਉਹਨਾਂ ਤੇ ਹੀ ਖਰਚ ਹੋਵੇ । ਸੱਪ ਨੂੰ ਮਾਰ ਕੇ ਗਿਧਾਂ ਅੱਗੇ ਸੁੱਟਣ ਵਿੱਚ ਕੋਈ ਹਰਜ਼ ਨਹੀਂ । ਕਿਸੇ ਨੂੰ ਕੁੱਝ ਸੋਚਣ ਦੀ ਲੋੜ ਨਹੀਂ । ਇਹਨਾਂ ਦੀ ਕੀਮਤ ਕਖੋਂ ਵੀ ਹੌਲੀ ਏ—ਜਿੰਨੀ ਜਲਦੀ ਇਥੋਂ ਕੱਢੇ ਜਾਣ ਚੰਗਾ ਏ—ਰੋਟੀ ਨੂੰ ਕਿੰਨਾ ਚਿਰ ਹੋ ਗਿਐ—ਆ ਜਾਹ, ਤੂੰ ਵੀ ਮੇਰੇ ਨਾਲ—ਅੱਵਾ ਦਾ ਬਣਾਇਆ ਜੋ ਮਾੜਾ ਮੋਟਾ ਹੈ—ਖਾ ਕੇ ਬਾਕੀ ਸਭ ਕੁੱਝ ਭੁੱਲ ਜਾਈਏ ।"

ਹੌਲੇ ਮਨ ਨਾਲ ਭਰਾ ਦੇ ਮੋਢੇ ਦੁਆਲੇ ਬਾਂਹ ਵਲ੍ਹਕੇ ਅੰਦਰ ਵੱਲ ਤੁਰ ਪਏ—ਫ਼ਿਰ ਕੁੱਝ ਯਾਦ ਆਉਣ ਤੇ—ਦੋ ਦਿਨ ਹੋਰ—ਬਸ—ਅਸੀਂ ਦੋਵੇਂ ਕੱਠੇ ਰਹੀਏ—ਕੱਠੇ ਹੀ ਸਾਰੇ ਖਾਈਏ—ਆਪਣੇ ਘਰ ਚੁਲ੍ਹਾ ਬਾਲਣ ਤੋਂ ਮਨਾਂ ਕਰ ਦੇਹ । ਕੌਹ ਕੇ ਅਚਨਚੇਤੀ ਭਰ ਆਏ ਗਲੇ ਨਾਲ ਬੋਲਿਆ ਮਦਕਰੀਨਾਇਕ । ਇਹ ਗੱਲ ਕਹਿੰਦਿਆਂ ਪਰਸੂਰਾਮਨਾਇਕ ਦੁਆਲੇ ਵਲੀ ਉਸ ਦੀ ਬਾਂਹ ਦੀ ਪਕੜ ਹੋਰ ਪੱਕੀ ਹੋ ਗਈ ।

ਇਹ ਗੱਲ ਸੁਣਕੇ—ਉਸਦੇ ਪਿੱਛੇ ਛੁਪੀ ਅਪਾਰ ਮਮਤਾ ਉਸਦੇ ਹਿਰਦੇ ਨੂੰ ਟੁੰਬ ਗਈ ਤੇ ਪਰਸ਼ੁਰਾਮਨਾਇਕ ਦੀਆ ਅੱਖਾਂ ਵੀ ਗਿਲੀਆਂ ਹੋ ਗਈਆਂ ।

## 14

ਨਵਾਬ ਤੇ ਮਦਕਰੀਨਾਇਕ ਵਿੱਚ ਸਮਝੌਤਾ ਹੋ ਗਿਆ । ਯੁੱਧ ਮੁੱਕ ਗਿਆ—ਚਿਤਰਦੁਰਗ ਦੇ ਰਾਹਾਂ ਤੇ, ਗਲੀਆਂ ਵਿੱਚ, ਚੁਰਾਹਿਆਂ ਵਿੱਚ, ਝੌਂਪੜੀਆਂ, ਘਰਾਂ, ਮਹਿਲਾਂ ਸੈਨਾਂ ਦੇ ਡੇਰਿਆਂ ਵਿੱਚ, ਮੰਦਰਾਂ ਮੱਠਾਂ ਵਿੱਚ, ਜਿਥੇ ਦਸ ਬੰਦੇ ਕੱਠੇ ਹੁੰਦੇ—ਸਭ ਥਾਂਵਾਂ ਤੇ ਇਹੋ ਗੱਲ ਬਾਰੇ ਹਰ ਇਕ ਦੀ ਅੱਡ ਅੱਡ ਪ੍ਰਤੀਕਿਰਿਆ—ਖੁਸ਼ੀ-ਤਸੱਲੀ-ਨਿਰਾਸਾ, ਡੂੰਘਾ ਹੌਕਾ, ਤਿੱਖਾ ਗੁੱਸਾ, ਗੁਸੀਲੀ ਗੱਲ, ਸੰਕਟ, ਮੂਕ ਦੁਖ਼, ਜਿੰਨੀ ਤਰ੍ਹਾਂ ਦੇ ਬੰਦੇ, ਉਨੀਂ ਤਰ੍ਹਾਂ ਦੀਆਂ ਹੀ ਪ੍ਰਤੀਕਿਰਿਆਵਾਂ—

ਕਈਆਂ ਨੂੰ ਲੱਗਾ, ਗ੍ਰਹਿਣ ਟੱਲਣ ਦਾ ਸਮਾਂ ਨੇੜੇ ਆ ਗਿਆ ਸੀ—ਕਈਆਂ ਨੂੰ ਆਪਣੇ ਮਰ ਗਿਆਂ ਦਾ ਕਿਰਿਆ ਕਰਮ ਦਾ ਸਮਾਂ ਨੇੜੇ ਆ ਜਾਣ ਕਰਕੇ ਵਧਿਆ ਦੁੱਖ, ਕਈ ਬੰਦਿਆਂ ਨੇ ਇਹ ਖ਼ਬਰ ਸੁਣ ਕੇ ਕਿ ਯੁੱਧ ਮੁੱਕ ਗਿਆ ਸੀ ਨਿਡਰ ਹੋ ਕੇ ਸੁੱਖ ਦਾ ਸਾਹ ਲਿਆ—

ਮਾਘ ਦੇ ਮਹੀਨੇ ਦੀ ਠੰਡ ਨੇ ਇਹਨਾਂ ਸਾਰੀਆਂ ਭਾਵਨਾਵਾਂ ਨੂੰ ਇਕ ਤਰ੍ਹਾਂ ਧੁੰਦਲਾ ਕਰ ਦਿੱਤਾ ਸੀ—ਨਗਰ ਵਾਂਗ ਹੀ ਮਹਿਲ ਵਿੱਚ ਵੀ—ਇਕ ਦੂਜੇ ਨਾਲ ਸਮਝੌਤੇ ਦੀ ਸੁਣੀ ਗੱਲ ਬਾਰੇ ਗੱਲਾਂ ਕਰ ਰਹੇ ਸਨ, ਤਾਂ ਨਵਾਬ ਦੇ ਡੇਰੇ ਵਿਚੋਂ ਸ਼ਾਂਤੀ ਸੂਚਨਾ ਦਾ ਚਿੱਟਾ ਝੰਡਾ ਉਪਰ ਉਠਿਆ । ਵਕੀਲ ਮਾਨਵੀ ਸ੍ਰੀਨਿਵਾਸ ਰਾਏ ਦੀ ਅਗਵਾਈ ਵਿੱਚ, ਮਦਕਰੀਨਾਇਕ ਦੀ ਖਾਹਿਸ਼ ਅਨੁਸਾਰ, ਸ੍ਰੀਰੰਗ ਪੱਟਣ ਤੋਂ ਤਿੰਨ ਸਾਹੂਕਾਰ ਨਵਾਬ ਦਾ ਪ੍ਰਮਾਣ ਪੱਤਰ ਲੈ ਕੇ ਦੁਰਗ ਵੱਲ ਚਲ ਪਏ । ਇਹ ਸੂਚਨਾ ਮਿਲਦਿਆਂ ਹੀ ਮਦਕਰੀਨਾਇਕ ਨੇ ਪਰਸੂਰਾਮਨਾਇਕ ਨੂੰ ਸਭ ਨੂੰ ਬੁਲਾਉਣ ਲਈ ਕਿਹਾ । ਸਭਾ ਵਿੱਚ ਜਾਣ ਤੋਂ ਪਹਿਲਾਂ ਜਵਾਹਖਾਨੇ ਦੇ ਬਖ਼ਸ਼ੀ ਨੂੰ ਬੁਲਾ ਕੇ ਪੁਛਿਆ, "ਪੈਸੇ ਦਾ ਬੰਦੋਬਸਤ ਹੋ ਗਿਐ ?"

"ਕੱਲ੍ਹ ਰਾਤੀਂ ਹੋ ਗਿਆ ਸੀ, ਮਹਾਂਸਵਾਮੀ ।"

"ਉਹਨਾਂ ਤੋਹਫ਼ਿਆਂ ਦਾ ਕੀ ਮੁੱਲ ਮਿਲਿਆ ?"

"ਉਹਨਾਂ ਦਾ ਮੁੱਲ ਪਾਉਣ ਲਈ ਕੋਈ ਅੱਗੇ ਨਹੀਂ ਆਇਆ ।"

"ਫ਼ਿਰ ਖ਼ਜਾਨੇ ਵਿਚੋਂ ਲਿਆਇਐ ?" ਗੁੱਸੇ ਵਿਚ ਪੁੱਛਿਆ ।

"ਨਹੀਂ ਮਹਾਂਸਵਾਮੀ—ਤੁਹਾਡੇ ਹੁਕਮ ਅਨੁਸਾਰ ਸਾਰੀ ਗੱਲਬਾਤ ਨਗਰਪਾਲ ਹੋਰਾਂ ਨੂੰ ਦੱਸੀ ਤਾਂ ਉਹ ਕਹਿਣ ਲੱਗੇ ਯੁੱਧ ਸ਼ੁਰੂ ਹੋਣ ਤੋਂ ਪਹਿਲਾਂ ਮਹਾਂਸਵਾਮੀ ਸਾਡੀ ਰਖਿਆ ਬਾਰੇ ਵਿਚਾਰ ਕਰ ਰਹੇ ਸਨ ਤਾਂ ਅਸੀਂ ਉਹਨਾਂ ਨੂੰ ਲੜਾਈ ਦਾ ਸਾਰਾ ਖਰਚ ਦੇਣ ਲਈ ਕਿਹਾ ਸੀ । ਉਸ ਲਈ ਪੈਸਾ ਕੱਠਾ ਕਰਕੇ ਉਡੀਕ ਰਹੇ ਸਾਂ । ਪਰ ਮਹਾਰਾਜ ਨੇ ਮੰਗਿਆ ਨਹੀਂ । ਹੁਣ ਉਹਨਾਂ ਨੂੰ ਮਿਲੇ ਤੋਹਫੇ ਗਿਰਵੀ ਰਖ਼ਕੇ ਪੈਸੇ ਦੇਣ ਵਾਲੇ ਅਸੀਂ ਧੰਨ ਪਿਸਾਚੀ ਨਹੀਂ । ਮਾਂ ਦੇ ਦੁੱਧ ਦਾ ਪੁੱਤਰ ਮੁੱਲ ਦੇਣਗੇ ? ਅਜ ਰਾਤ ਦਾ ਸਮਾਂ ਦਿਉ, ਕਲ ਸਵੇਰੇ ਦਿਨ ਚੜ੍ਹਦਿਆਂ ਹੀ ਪੈਸਾ ਮਹਿਲ ਵਿੱਚ ਪੁਚਾ ਦਿਆਂਗੇ । ਸੋ ਅੱਜ ਸਵੇਰੇ ਖੁਦ ਆ ਕੇ, ਨੌਕਰ ਰਾਹੀਂ ਚੁਕਵਾਕੇ ਪੈਸਾ ਦੇ ਗਏ ਹਨ । ਥੈਲੀਆਂ ਵਿੱਚ ਪੈਸਾ ਪਾ ਕੇ, ਹਰ ਥੈਲੀ ਵਿੱਚ ਕਿੰਨਾ ਧੰਨ ਹੈ, ਕਾਗਜ ਤੇ ਲਿਖਕੇ, ਸਭਾ ਦੇ ਪਿਛਲੇ ਅੰਦਰਲੇ ਕਮਰੇ ਵਿੱਚ ਰੱਖਵਾ ਦਿੱਤਾ ਹੈ । ਪ੍ਰਭੂ ਹੁਕਮ ਕਰਨ, ਉਹ ਲਿਆ ਕੇ ਸਭਾ ਵਿੱਚ ਰਖਵਾ ਦਿੰਦਾ ਹਾਂ ।" ਜਵਾਹਰਖਾਨੇ ਦਾ ਬਖ਼ਸ਼ੀ ਮਿਲਿਆ ।

"ਇਹ ਗੱਲ ਮੈਨੂੰ ਕਿਉਂ ਨਹੀਂ ਦੱਸੀ ? ਨਗਰਪਾਲ ਨੂੰ ਮੇਰੇ ਕੋਲ ਲੈ ਕੇ ਆਉਣਾ ਸੀ ।" ਮਦਕਰੀਨਾਇਕ ਬੋਲੇ ।

"ਮੈਂ ਉਹਨਾਂ ਨੂੰ ਕਿਹਾ ਸੀ, ਮਹਾਂਸਵਾਮੀ, ਪਰ ਉਹ ਕਹਿਣ ਲੱਗੇ, 'ਐਨੀ ਛੋਟੀ ਜਿਹੀ ਗੱਲ ਲਈ ਸਵੇਰੇ ਸਵੇਰੇ ਪ੍ਰਭੂ ਨੂੰ ਤਕਲੀਫ਼ ਨਾ ਦਿਉ । ਇਹ ਗੱਲਬਾਤ ਮੁੱਕਣ

ਤੇ ਅਸੀਂ ਆਪ ਆ ਕੇ ਉਹਨਾਂ ਕੋਲੋਂ ਅੱਗੋਂ ਕੀ ਹੁਕਮ ਏ ਪੁਛਾਂਗੇ ?' ਕਹਿ ਕੇ ਚਲੇ ਗਏ ।"

ਦੁਰਗ ਦੇ ਵਪਾਰੀਆਂ ਦੀ ਉਦਾਰਤਾ ਵੇਖਕੇ ਮਦਕਰੀਨਾਇਕ ਦਾ ਹਿਰਦਾ ਕ੍ਰਿਤੱਗਤਾ ਨਾਲ ਭਰ ਗਿਆ ।

"ਠੀਕ ਏ, ਉਹ ਸਾਡੀ ਸੇਵਾ ਕਰਨ ਤੇ ਅਸੀਂ ਉਹਨਾਂ ਦੀ ਸੇਵਾ ਕਰਾਂਗੇ—ਸਮਾਂ ਆਉਣ ਤੇ ਹੀ ਕਿਹਾ ਜਾ ਸਕਦਾ ਹੈ । ਉਹਨਾਂ ਨੂੰ ਸਾਡੀ ਕ੍ਰਿਤੱਗਤਾ ਪੁਚਾਉਣੀ । ਉਹ ਤੋਹਫ਼ੇ ਅੱਡ ਹੀ ਰੱਖਣੇ ।" ਦਰਬਾਰ ਬਖ਼ਸ਼ੀ ਨੇ ਆ ਕੇ 'ਸਭਾ ਕੱਠੀ ਹੋ ਗਈ ਏ' ਦੀ ਸੂਚਨਾ ਦਿੱਤੀ ਤੇ ਉਹ ਸਭਾ ਵੱਲ ਤੁਰ ਪਏ ।

ਸਭਾ ਵਿੱਚ ਨਵਾਬ ਦੇ ਵਕੀਲ ਮਾਨਵੀ ਸ੍ਰੀਨਿਵਾਸ ਰਾਏ ਨੇ ਹੈਦਰਅਲੀ ਦਾ ਲਿਖਿਆ ਪ੍ਰਮਾਣ ਪੱਤਰ ਪ੍ਰਧਾਨਮੰਤਰੀ ਪਰਸ਼ੂਰਾਮਨਾਇਕ ਦੇ ਹੱਥ ਫੜਾਇਆ ।

"ਇਸ ਪ੍ਰਮਾਣ ਪੱਤਰ ਦੇ ਗੁਆਹਾਂ ਦੇ ਤੌਰ ਤੇ ਤਿੰਨ ਸ਼ਾਹੂਕਾਰ ਵੀ ਤੁਹਾਡੇ ਕਹਿਣ ਅਨੁਸਾਰ ਆ ਗਏ ਹਨ ।" ਉਸ ਦੇ ਇਹ ਗੱਲ ਕਰਦਿਆਂ ਹੀ ਸ੍ਰੀਰੰਗ ਪੱਟਣ ਦੇ ਸ਼ਾਹੂਕਾਰ ਰਾਘਵੇਂਦਰ ਨਾਇਕ, ਮਦੱਨਪਾ, ਸ਼ੰਕਰਸੇਟੀ ਨੇ ਉਠਕੇ ਮਹਾਰਾਜ ਨੂੰ ਨਮਸਕਾਰ ਕੀਤੀ ।

"ਅੱਜ ਤੋਂ ਇਹ ਸਾਡੇ ਮਹਿਮਾਨ ਹੋਣਗੇ । ਇਹਨਾਂ ਦੇ ਅਰਾਮ ਦਾ ਪੂਰਾ ਇੰਤਜਾਮ ਕੀਤਾ ਜਾਵੇਗਾ ।" ਨਾਇਕ ਹੋਰਾਂ ਪ੍ਰਧਾਨਮੰਤਰੀ ਵੱਲ ਵੇਖਿਆ ।

"ਨਵਾਬ ਦੇ ਵਕੀਲ ਹੋਰਾਂ ਨੂੰ ਪੈਸੇ ਦੀ ਪਹਿਲੀ ਕਿਸ਼ਤ ਫੜਾ ਦਿਉ ।" ਸੂਚਨਾਂ ਮਿਲਦਿਆਂ ਹੀ ਦਰਬਾਰ ਦੇ ਸੇਵਕ ਚਾਂਦੀ ਦੀਆਂ ਸੈਂਕੜੇ ਥਾਲੀਆਂ ਵਿੱਚ ਧਨ ਰਖਕੇ ਲੈ ਆਏ । "ਪੈਸਾ ਗਿਣੋਂਗੇ ਯਾਂ ਥਾਲੀਆਂ ਦਾ ਹਿਸਾਬ ਕਰੋਂਗੇ, ਥੈਲੀਆਂ ਖੋਹਲਕੇ ਗਿਣ ਲਉ—" ਵਿਅੰਗ ਭਰੀ ਅਵਾਜ਼ ਵਿੱਚ ਬੋਲੇ ਨਾਇਕ ।

"ਤੁਸੀਂ ਜੋ ਕਿਹੇ ਉਹ ਠੀਕ ਹੈ, ਗਿਣਨ ਦੀ ਕੋਈ ਲੋੜ ਨਹੀਂ ।" ਮਾਨਵੀ ਸ੍ਰੀਨਿਵਾਸ ਰਾਏ ਨੇ ਕਿਹਾ ।

"ਤੱਦ ਫਿਰ ਕਰਾਰ ਦਾ ਪਹਿਲਾ ਹਿੱਸਾ ਤਾਂ ਪੂਰਾ ਹੋ ਗਿਆ । ਅਗੋਂ ਨਵਾਬ ਦੀ ਫ਼ੌਜ ਦੇ ਕੂਚ ਕਰਕੇ ਤੇ ਪਹਿਲੇ ਦਿਨ ਦੇ ਪੜਾਉ ਤੇ ਪੁੱਜਣ ਤੇ ਅਗਲੀ ਗੱਲ—ਅਸੀਂ ਆਪਣੀ ਗੱਲ ਤੋਂ ਪਿੱਛੇ ਨਹੀਂ ਹਟਦੇ, ਪਿੱਛੇ ਹਟਣ ਵਾਲੇ ਨੂੰ ਛੱਡਦੇ ਵੀ ਨਹੀਂ—ਇਹ ਸਭ ਨਵਾਬ ਹੋਰਾਂ ਨੂੰ ਸਾਡੀ ਨਮਸਕਾਰ ਦੇ ਕੇ ਕ਼ਹਿ ਦੇਣਾ ।"

"ਜੋ ਹੁਕਮ, ਤੁਹਾਡੇ ਲਈ ਨਵਾਬ ਸਾਹਿਬ ਦੀ ਇਕ ਛੋਟੀ ਜਿਹੀ ਪ੍ਰਾਰਥਨਾ ਹੈ ।"

"ਕੀ ?"

"ਨਵਾਬ ਦਾ ਸਰਦਾਰ, ਸਰਦਾਰ ਖਾਨ ਤੁਹਾਡੇ ਕਬਜ਼ੇ ਵਿੱਚ ਹੈ । ਉਸਨੂੰ ਸਾਡੇ ਕੋਲ ਭੇਜੋ ।"

ਇਹ ਗੱਲ ਸੁਣਦਿਆਂ ਹੀ ਹਿਰਦੇ ਵਿੱਚ ਜਿਵੇਂ ਕੰਡਾ ਚੁੱਭ ਗਿਆ ਹੋਵੇ । "ਤੁਹਾਡੇ ਨਵਾਬ ਨੂੰ ਜੇ ਸ਼ਾਂਤੀ ਤੇ ਸਾਡਾ ਸਨੇਹ ਚਾਹੀਦਾ ਹੈ ਤਾਂ ਉਹਨਾਂ ਨੂੰ ਆਖੋ ਕਿ ਸਰਦਾਰ

ਖਾਨ ਨੂੰ ਭੁੱਲ ਜਾਣ । ਇਸ ਕਾਰਨ ਜੇ ਅੱਜ ਉੱਚਾ ਕੀਤਾ ਚਿੱਟਾ ਝੰਡਾ ਨਵਾਬ ਹੋਰੀਂ ਥੱਲੇ ਕਰ ਦੇਣ ਤਾਂ ਉਸਦੇ ਨਾਲ ਹੀ ਕਰਾਰ ਪੱਤਰ ਵੀ ਰੱਦ ਹੋ ਜਾਵੇਗਾ । ਵਿਸ਼ਵਾਸ ਕਰਕੇ ਦਿੱਤਾ ਪੈਸਾ ਵੀ ਵਾਪਸ ਲੈਣ ਲਈ ਅਸੀਂ ਵੀ ਤਿਆਰ ਹਾਂ । ਕਲ੍ਹ ਵੀ ਅਸੀਂ ਤੁਹਾਨੂੰ ਨਵਾਬ ਸਾਹਿਬ ਨੂੰ ਕਹਿਣ ਲਈ ਕਿਹਾ ਸੀ ਕਿ ਉਹ ਜ਼ੁਬਾਨ ਨਾਂ ਬਦਲਣ । ਤੁਸੀਂ ਸ਼ਾਇਦ ਇਹ ਗੱਲ ਨਹੀਂ ਕਹੀ ?" ਗੁੱਸੇ ਵਿੱਚ ਨਾਇਕ ਨੇ ਕਿਹਾ । "ਕਰਾਰ ਅੱਡ ਏ, ਇਹ ਅੱਡ ਏ । ਇਸਨੂੰ ਤੁਸੀਂ ਮੰਨੋ ਯਾਂ ਛੱਡੋ ਇਹ ਤੁਹਾਡੀ ਮਰਜ਼ੀ । ਸਰਦਾਰ ਖਾਨ ਨੇ ਜਿਸਦਾ ਲੂਣ ਖਾਧਾ ਉਸੇ ਨਾਲ ਧ੍ਰੋਹ ਕੀਤਾ—ਤੁਸੀਂ ਉਸ ਬਾਰੇ ਜ਼ਰਾ ਹੁਸ਼ਿਆਰ ਰਹਿਣਾ "

"ਅਸੀਂ ਸਦਾ ਹੁਸ਼ਿਆਰ ਰਹਿੰਦੇ ਹਾਂ—ਨਵਾਬ ਹੋਰਾਂ ਨੂੰ ਕਹਿਣਾ । ਹੋਰ ਕੁੱਝ ਪੁੱਛਣੈ ?"

"ਨਹੀਂ, ਸਾਡੇ ਸਾਹੂਕਾਰਾਂ ਨੂੰ ਆਪਣੇ ਬੰਦੇ ਸਮਝਕੇ ਹੀ ਉਹਨਾਂ ਦੀ ਦੇਖ-ਭਾਲ ਕਰਿਆ ਜੇ, ਉਹ ਯੁੱਧ ਬੰਦੀ ਨਹੀਂ—ਕਰਾਰ ਦੇ ਗੁਆਹ ਹਨ ।"

"ਠੀਕ ਏ, ਜਿਸ ਤਰ੍ਹਾਂ ਸਾਡੇ ਭਰਾ ਨੂੰ ਨਵਾਬ ਹੋਰੀਂ ਰੱਖਣਗੇ, ਉਵੇਂ ਹੀ, ਉਨੇਂ ਹੀ ਵਿਸਵਾਸ ਨਾਲ, ਅਸੀਂ ਤੁਹਾਡੇ ਬੰਦਿਆਂ ਨੂੰ ਰਖਾਂਗੇ । ਨਵਾਬ ਹੋਰਾਂ ਨੂੰ ਦੱਸ ਦੇਣਾ । ਹੋਰ ਕੁੱਝ ।"

"ਹੋਰ ਕੁੱਝ ਨਹੀਂ, ਤੁਹਾਡੇ ਤੇ ਤੁਹਾਡੇ ਰਾਜ ਦੇ ਭਲੇ ਲਈ ਸਦਾ ਨਵਾਬ ਹੋਰੀਂ ਪ੍ਰਾਰਥਨਾ ਕਰਦੇ ਹਨ ।" ਹੱਥ ਜੋੜਕੇ ਬੋਲਿਆ ਮਾਨਵੀ ਸ੍ਰੀਨਿਵਾਸ ਰਾਏ ।

ਇਹ ਗੱਲ ਕੰਨੀਂ ਪੈਂਦਿਆਂ ਹੀ ਮਦਕਰੀਨਾਇਕ ਨੇ ਪ੍ਰਧਾਨਮੰਤਰੀ ਨੂੰ ਕਿਹਾ, "ਨਵਾਬ ਦੇ ਵਕੀਲ ਹੋਰਾਂ ਨੂੰ ਧੰਨ ਸਮੇਤ ਇਹਨਾਂ ਦੇ ਡੇਰੇ ਤੇ ਪੁਚਾਉਣ ਦਾ ਇੰਤਜ਼ਾਮ ਕਰੋ ।" ਏਨਾਂ ਕਹਿ ਕੇ ਸਭਾ ਨੂੰ ਪ੍ਰਣਾਮ ਕਰਕੇ ਨਾਇਕ ਸਭਾ ਭਵਨ ਵਿਚੋਂ ਬਾਹਰ ਆ ਗਏ ।

ਸਭਾ ਮੁੱਕਣ ਤੋਂ ਬਾਦ ਆਏ ਮਦਕਰੀਨਾਇਕ ਨੂੰ ਜਿਵੇਂ ਸੂਤਕ ਚੰਮੜ ਗਿਆ ਹੋਵੇ । ਇਸ਼ਨਾਨ ਕਰਕੇ ਪੁਸ਼ਾਕ ਬਦਲੀ ਤੇ ਬਾਹਰ ਨਿਕਲੇ ਤਾਂ ਏਨੇ ਚਿਰ ਨੂੰ ਦਰਬਾਰ ਬਖ਼ਸ਼ੀ ਦਿਖਾਈ ਦਿੱਤਾ । "ਸਰਦਾਰ ਖ਼ਾਨ ਤੁਹਾਨੂੰ ਮਿਲਣ ਆਏ ਹਨ ।" ਦਰਬਾਰ ਬਖ਼ਸ਼ੀ ਕਹਿਣ ਲੱਗਾ । ਯੁੱਧ ਸੰਧੀ ਦੀਆਂ ਗੱਲਾਂ ਵਿੱਚ ਉਲਝੇ ਰਹਿਣ ਕਰਕੇ ਕਾਫ਼ੀ ਦਿਨਾਂ ਤੋਂ ਮਦਕਰੀਨਾਇਕ ਸਰਦਾਰ ਖ਼ਾਨ ਨੂੰ ਨਹੀਂ ਸਨ ਮਿਲ ਸਕੇ । ਹੁਣ ਉਹਨਾਂ ਦੇ ਆਉਣ ਦੀ ਖ਼ਬਰ ਸੁਣਕੇ ਮਿਲਣ ਲਈ ਦੀਵਾਨਖਾਨੇ ਵੱਲ ਚਲੇ ਗਏ ।

ਇਕ ਦੂਜੇ ਦੀ ਸੁਖਸਾਂਦ ਪੁੱਛਕੇ ਸਰਦਾਰ ਖ਼ਾਨ ਨੇ ਆਪਣੇ ਆਉਣ ਦੇ ਵਿਸ਼ੇ ਬਾਰੇ ਗੱਲ ਕੀਤੀ, "ਮੈਨੂੰ ਪਤਾ ਲੱਗਾ ਹੈ ਤੁਸੀਂ ਨਵਾਬ ਦੀ ਗੱਲ ਤੇ ਇਤਬਾਰ ਕਰਕੇ ਤਿੰਨ ਲੱਖ ਮੋਹਰਾਂ ਭੇਜ ਦਿੱਤੀਆਂ ਨੇ । ਮੇਰੇ ਖ਼ਿਆਲ ਵਿੱਚ ਤੁਸੀਂ ਬੜੀ ਜਲਦ ਬਾਜ਼ੀ ਕੀਤੀ ਹੈ । ਨਵਾਬ ਦੇ ਸਮਝੌਤੇ ਦਾ ਮਤਲਬ ਹੈ ਕਿ ਉਹ ਯੁੱਧ ਦੀਆਂ ਭਾਰੀਆਂ ਤਿਆਰੀਆਂ ਕਰ ਰਿਹਾ ਹੈ । ਅਚਾਨਕ ਉਹ ਸਮਝੌਤੇ ਦੀ ਗੱਲ ਇਸ ਮਤਲਬ ਤੋਂ ਸਿਵਾ ਹੋਰ ਕਿਉਂ ਕਰੇਗਾ, ਉਹ ਵੀ ਆਪਣੇ ਆਪ, ਬਿਨਾਂ ਕਾਰਨ । ਨਵਾਬ ਦੂਰ

ਤਾਂਈ ਸੋਚੇ ਬਿਨਾਂ ਕੋਈ ਕੰਮ ਨਹੀਂ ਕਰਦਾ, ਮੈਨੂੰ ਤਾਂ ਇਹ ਭਾਰੀ ਲੜਾਈ ਦੀ ਸੂਚਨਾ ਜਾਪਦੀ ਹੈ—ਉਹ ਅਚਨਚੇਤੀ ਸਮਝੌਤਾ ਕਰਨ ਆਇਆ ਤੇ ਤੁਸੀਂ ਮੰਨ ਗਏ—ਇਸ ਵਿੱਚ ਜ਼ਰੂਰ ਕੋਈ ਭੈੜੀ ਗੱਲ ਹੀ ਹੋਵੇਗੀ।" ਆਪਣੇ ਮਨ ਦੇ ਸੰਸੇ ਨੂੰ ਪ੍ਰਗਟ ਕਰਦਿਆਂ ਸਰਦਾਰ ਖ਼ਾਨ ਨੇ ਕਿਹਾ।

"ਹੋ ਸਕਦੈ, ਤੁਹਾਡੇ ਸੰਸੇ ਅਨੁਸਾਰ ਤਿੰਨ ਲੱਖ ਮੋਹਰਾਂ ਭੰਗ ਦੇ ਭਾੜੇ ਗਈਆਂ, ਇਸੇ ਦੇ ਬਦਲੇ ਨਵਾਬ ਦੇ ਤਿੰਨ ਵਪਾਰੀ ਸਾਡੇ ਕਬਜ਼ੇ ਵਿੱਚ ਹਨ। ਸਾਡਾ ਭਰਾ ਅਜੇ ਇਥੇ ਹੀ ਹੈ। ਨਵਾਬ ਨੇ ਜੋ ਕੋਈ ਕੁਤੰਤਰ ਕੀਤਾ ਤਾਂ ਅਸੀਂ ਅਜੇ ਪਹਿਲੀ ਕਿਸ਼ਤ ਦਿੱਤੀ ਹੈ—ਨਵਾਬ ਜੇ ਆਪਣੀ ਗੱਲ ਤੋਂ ਮੁੱਕਰ ਗਿਆ ਤਾਂ, ਧੋਖੇ ਨਾਲ ਜੋ ਪੈਸਾ ਗਿਆ ਹੈ, ਉਹ ਸਾਨੂੰ ਕਢਾਉਣਾ ਵੀ ਆਉਂਦੈ। ਸਾਡੀ ਉਡੀਕ ਅਨੁਸਾਰ ਜੇ ਮਰਾਠੇ ਸਾਡੀ ਮਦਦ ਲਈ ਆ ਜਾਂਦੇ ਤਾਂ ਅਸੀਂ ਇਸ ਸਮਝੌਤੇ ਦੀ ਗੱਲ ਲਈ ਕਦੀ ਰਾਜ਼ੀ ਨਾ ਹੁੰਦੇ। ਹੁਣ ਹਾਲਾਤ ਹੀ ਦੂਸਰੇ ਬਣ ਗਏ ਹਨ। ਚਲੋ ਹੁਣ ਵੀ ਕੀ ਹੋਇਐ, ਸਿਰਫ਼ ਤਿੰਨ ਲੱਖ ਰੁਪਿਆ ਹੀ ਗਿਆ ਹੈ ਨਾਂ।"

"ਨਹੀਂ ਮੇਰਾ ਕਹਿਣ ਦਾ ਮਤਲਬ ਇਹ ਕਿ ਤੁਸੀਂ ਡਰ ਕੇ, ਕਾਹਲੀ ਵਿੱਚ ਆ ਕੇ ਜਿੱਤ ਦਾ ਮੌਕਾ ਹਥੋਂ ਗੁਆ ਲਿਐ। ਜੇ ਨਵਾਬ ਨੂੰ ਕੋਈ ਡਰ ਨਾਂ ਹੁੰਦਾ ਤਾਂ ਉਹ ਖਾਲੀ ਵਿੱਚ ਸਮਝੌਤੇ ਦੀ ਗੱਲ ਨਾਂ ਕਰਦਾ। ਤੁਸੀਂ ਤਿੰਨ ਚਾਰ ਦਿਨ ਇਹ ਗੱਲ ਅੱਗੇ ਪਿੱਛੇ, ਪਾ ਕੇ ਨਵਾਬ ਦੇ ਡਰ ਦੇ ਕਾਰਨ ਦੀ ਪੜਤਾਲ ਕਰਦੇ—" ਸਰਦਾਰ ਖ਼ਾਨ ਦੀ ਗੱਲ ਸੁਣਕੇ ਕੁੱਝ ਚਿਰ ਮਦਕਰੀਨਾਇਕ ਸੋਚਦੇ ਰਹੇ ਫਿਰ ਬੋਲੇ—

"ਉਡੀਕਣ ਦਾ ਸਾਨੂੰ ਕੋਈ ਕਾਰਨ ਨਹੀਂ ਸੀ ਦਿੱਸ ਰਿਹਾ। ਅੱਠ ਮਹੀਨੇ ਹੋ ਗਏ ਨੇ, ਪੂਨੇ ਵਲੋਂ ਕੋਈ ਖ਼ਬਰ ਨਹੀਂ ਆਈ। ਕਿੰਨੇ ਚਿਰ ਤੋਂ ਤੁਹਾਡੇ ਬੰਦੇ ਦਾ ਵੀ ਕੋਈ ਪਤਾ ਨਹੀਂ। ਸਾਡੇ ਪਾਸੇ ਜਾਨਹਾਨੀ ਬਹੁਤ ਹੋ ਗਈ ਸੀ। ਇਸ ਵਾਰੀ ਮੀਂਹ ਵੀ ਨਹੀਂ ਵੱਸੇ। ਚਾਰੋ ਪਾਸਿਓਂ ਹਾਲਾਤ ਇਹੋ ਜਿਹੇ ਹੋਣ, ਅਸੀਂ ਕਿਸ ਗੱਲ ਦੇ ਆਸਰੇ ਇਸ ਹੱਥ ਲੱਗੇ ਮੌਕੇ ਨੂੰ ਗੁਆਉਂਦੇ? ਸਾਡੇ ਬੂਹੇ ਤੇ ਆ ਕੇ ਬੈਠੀ ਇਹ ਬਲਾ ਜਿੰਨੀ ਜਲਦੀ ਗਲੋਂ ਲਹਿੰਦੀ, ਉਨਾਂ ਹੀ ਚੰਗਾ ਸੀ। ਉਸ ਤੋਂ ਬਾਦ ਅਸੀਂ ਮਿਹਨਤ ਮੁਸੱਕਤ ਕਰਕੇ, ਜਿਵੇਂ ਕਿਵੇਂ ਵੀ ਆਪਣੇ ਆਪ ਨੂੰ ਮਜ਼ਬੂਤ ਕਰ ਲੈਂਦੇ। ਮਜਬੂਰਨ ਸਾਨੂੰ ਇਹ ਗੱਲ ਮੰਨਣੀ ਪਈ। ਹੋਰਾਂ ਦੀ ਤਾਂ ਛੱਡੋ, ਤੁਹਾਡੇ ਬੰਦੇ ਨੇ ਵੀ ਤਾਂ ਇਕ ਦਿਨ ਵੀ ਖ਼ਬਰ ਨਹੀਂ ਭੇਜੀ। ਸਾਨੂੰ ਉਸ ਤੇ ਬੜਾ ਭਰੋਸਾ ਸੀ। ਸਾਰੇ ਸਾਡਾ ਸਾਥ ਛੱਡ ਗਏ। ਆਪਣੀ ਸਮਝ ਅਨੁਸਾਰ ਅਸੀਂ ਇਹ ਕੰਮ ਕਰ ਦਿੱਤਾ।" ਥੋਹੜੀ ਨਿਰਾਸ਼ਾ ਤੇ ਕੜਵਾਹਟ ਭਰੀ ਅਵਾਜ਼ ਵਿੱਚ ਬੋਲੇ।

"ਪੂਨੇ ਵਾਲਿਆਂ ਬਾਰੇ ਤਾਂ ਮੈਂ ਕੁੱਝ ਕਹਿ ਨਹੀਂ ਸਕਦਾ। ਆਪਣੇ ਬੰਦੇ ਦੀ ਮੈਨੂੰ ਚਿੰਤਾ ਹੋ ਰਹੀ ਹੈ। ਨਵਾਬ ਨੇ ਫਿਰ ਮੇਰੀ ਗੱਲ ਕੀਤੀ ਏ, ਇਸ ਦਾ ਮਤਲਬ ਉਹ ਅਜੇ ਨਵਾਬ ਦੇ ਹੱਥ ਨਹੀਂ ਲੱਗਾ—ਉਸਦੇ ਬਾਰੇ ਮੈਂ ਤੁਹਾਨੂੰ ਯਕੀਨ ਦੁਆਂਦਾ ਹਾਂ ਕਿ ਜੇ ਉਹ ਜੀਂਦਾ ਹੋਇਆ ਤਾਂ ਅੱਜ ਨਹੀਂ ਤਾਂ ਕਲ੍ਹ ਜ਼ਰੂਰ ਉਸ ਵਲੋਂ ਕੋਈ

ਖ਼ਬਰ ਆਏਗੀ ।" ਆਪਣੇ ਬੰਦੇ ਬਾਰੇ ਵਿਸ਼ਵਾਸ ਭਰੀ ਅਵਾਜ਼ ਵਿੱਚ ਕਿਹਾ ਸਰਦਾਰ ਖ਼ਾਨ ਨੇ ।

"ਚਲੋ ਚੰਗਾ, ਤੁਹਾਡਾ ਵਿਸ਼ਵਾਸ ਸੱਚ ਹੋਵੇ । ਸਾਡੀ ਇਹੋ ਖਾਹਿਸ਼ ਹੈ । ਹੁਣ ਜਿਵੇਂ ਵੀ ਹੈ, ਉਸਨੇ ਪਿੱਛੇ ਸਾਡੀ ਬੜੀ ਸਹਾਇਤਾ ਕੀਤੀ ਹੈ । ਹੁਣ ਉਹ ਗੱਲ ਨਹੀਂ ਜਾਪਦੀ । ਚਲੋ ਨਵਾਬ ਦੇ ਪਾਸੇ ਕੀ ਹੋ ਰਿਹੈ, ਵੇਖਕੇ ਆਉਂਦੇ ਹਾਂ । ਉਸ ਦੇ ਵਕੀਲ ਦੀ ਗੱਲ ਠੀਕ ਏ ਤਾਂ ਹੁਣ ਤਾਂਈ ਉਹਨਾਂ ਦੇ ਕੂਚ ਕਰਨ ਦੀ ਸੂਚਨਾ ਮਿਲਣੀ ਚਾਹੀਦੀ ਹੈ ।" ਮਦਕਰੀਨਾਇਕ ਬੋਲੇ ।

"ਉਹ ਕੂਚ ਕਰਨਗੇ, ਮੈਨੂੰ ਤਾਂ ਇਸ ਸੰਬੰਧੀ ਸ਼ਕ ਹੈ । ਉਹ ਇਥੋਂ ਕਿਸ ਪਾਸੇ ਜਾਂਦੇ ਹਨ, ਵੇਖਣਾ ਚਾਹੀਦਾ ਹੈ । ਜੇ ਫੌਜ ਲੈ ਕੇ ਉਹ ਸੀਰੀਆ ਵਲ ਜਾਣ ਤਾਂ ਇਸ ਦਾ ਮਤਲਬ ਉਹਨਾਂ ਨੇ ਦਿਖਾਵਾ ਕੀਤਾ ਹੈ, ਤੇ ਅੱਗੋ ਜਾਕੇ ਦੂਜੇ ਪਾਸੇ ਮੁੜ ਜਾਣ ਤਾਂ ਇਹ ਕਾਹਲੀ ਵਿੱਚ ਕੀਤਾ ਸਮਝੌਤਾ ਮੈਨੂੰ ਕਿਸੇ ਖਤਰੇ ਦੀ ਸੂਚਨਾ ਜਾਪਦਾ ਹੈ । ਮੈਂ ਇਹੋ ਕਹਿਣ ਲਈ ਆਇਆ ਹਾਂ ।" ਸਰਦਾਰ ਖ਼ਾਨ ਬੋਲਿਆ ।

"ਤੁਹਾਡੀ ਚੁਕੰਨੇ ਰਹਿਣ ਦੀ ਗੱਲ ਅਸੀਂ ਭੁੱਲਣ ਨਹੀਂ ਲੱਗੇ । ਤੁਹਾਡੇ ਹਿੱਤ ਚਿੰਤਨ ਦੇ ਵੀ ਅਸੀਂ ਸ਼ੁਕਰ ਗੁਜ਼ਾਰ ਹਾਂ । ਜੇ ਤੁਹਾਨੂੰ ਵਿਹਲ ਹੈ ਤਾਂ ਆਉ ਤਾਂ ਇੱਥੇ ਕੋਲ ਹੀ ਤੁਪਦਾ ਕੌਣ ਬਤੇਰੀ ਤੇ ਚੜ੍ਹਕੇ ਵੇਖਦੇ ਹਾਂ ।" ਮਦਕਰੀਨਾਇਕ ਨੇ ਕਿਹਾ ।

"ਖਾਣ ਪੀਣ ਤੇ ਸੌਣ ਤੋਂ ਸਿਵਾ ਮੈਨੂੰ ਹੋਰ ਕੋਈ ਕੰਮ ਨਹੀਂ ਰਾਜਾ ਸਾਹਿਬ । ਮੈਂ ਤੁਹਾਡੇ ਨਾਲ ਆਉਂਦਾ ।" ਕਹਿ ਕੇ ਸਰਦਾਰ ਖ਼ਾਨ ਮਦਕਰੀਨਾਇਕ ਦੇ ਪਿੱਛੇ ਪਿੱਛੇ ਤੁਰ ਪਿਆ ।

ਉਹ ਦੋਵੇਂ ਮਹਿਲ ਵਿਚੋਂ ਬਾਹਰ ਨਿਕਲੇ ਤਾਂ ਸਫ਼ੈਦ ਛੱਤਰ ਫੜੀ ਦੋ ਅੰਗਰਖਿਅਕਾਂ ਨਾਲ ਤੁਪਦਕੌਣ ਬੁਰਜੀ ਵਲ ਤੁਰ ਪਏ । ਸਿੰਗਾਰਵਨ ਦੇ ਦਰਵਾਜ਼ੇ ਕੋਲ ਪੁੱਜੇ ਤਾਂ ਨਾਇਕ ਦੀ ਖਾਸ ਸ਼ਿਕਾਰੀ ਫੌਜ ਦੇ ਨਾਇਕ ਵੀਰਭੱਦਰਨਾਇਕ, ਨਾਇਕ ਹੋਰਾਂ ਨੂੰ ਵੇਖਕੇ ਦੂਰੋਂ ਹੀ ਨਮਸਕਾਰ ਕੀਤੀ । ਯਮ ਦਾ ਰੂਪ ਧਾਰਣ ਕਰਕੇ ਆਏ ਵੀਰਭੱਦਰਨਾਇਕ ਨੂੰ ਪਹਿਲੀ ਵਾਰੀ ਵੇਖਿਆ ਸਰਦਾਰ ਖ਼ਾਨ ਨੇ, "ਇਹ ਕੌਣ ਏ ਰਾਜਾ ਸਾਹਿਬ ? ਜੰਗਲ ਵਿਚੋਂ ਭੱਜ ਕੇ ਆਇਆ ਸ਼ੇਰ ਜਾਪਦੈ ।" ਵੀਰਭੱਦਰਨਾਇਕ ਪ੍ਰਤੀ ਪ੍ਰਸੰਸਾ ਤੇ ਡਰ ਦੋਹਾਂ ਨਾਲ ਭਰੀ ਅਵਾਜ਼ ਵਿੱਚ ਬੋਲਿਆ ਸਰਦਾਰ ਖ਼ਾਨ ।

"ਇਹ ਸਾਡੀ ਖ਼ਾਸ ਸ਼ਿਕਾਰੀ ਟੋਲੀ ਦਾ ਮੁਖੀਆ ਵੀਰਭੱਦਰਨਾਇਕ ।" ਕਹਿ ਕੇ ਪਰਿਚਯ ਕਰਾਇਆ ।

"ਕਿਵੇਂ ਆਇਐਂ, ਵੀਰਭੱਦਰਨਾਇਕ ?" ਮਦਕਰੀਨਾਇਕ ਨੇ ਸੁਆਲ ਕੀਤਾ ।

"ਇਕ ਸੌ ਅੱਠ ਦੀ ਗੱਲ ਮਹਾਂਸਵਾਮੀ ਭੁੱਲ ਗਏ ਜਾਪਦੇ ਨੇ ? ਅੱਜ ਸੋਮਵਾਰ ਏ ।" ਉਸ ਜੁਆਬ ਦਿੱਤਾ । "ਹਾਂ ਭੁੱਲ ਹੀ ਗਿਆ—ਪਰ ਹੁਣ ਪਹਿਲਾਂ ਵਾਲੀ ਗੱਲ ਨਹੀਂ ਰਹੀ ਵੀਰਭੱਦਰਨਾਇਕ ।"

"ਇਹ ਗੱਲ ਮੈਂ ਵੀ ਸੁਣੀ ਏ ਮਹਾਂਸਵਾਮੀ । ਅੱਜ ਭਾਰੀ ਸ਼ਿਕਾਰ ਕਰਨ ਲਈ

ਸਾਡੇ ਬੰਦੇ ਦਿਨ ਰਾਤ ਮਿਹਨਤ ਕਰਦੇ ਰਹੇ ਨੇ । ਅੱਜ ਰਾਜੀਨਾਮਾ ਕਰਕੇ ਤੁਸੀਂ ਸਾਡੇ ਹੱਥ ਕੱਟ ਦਿੱਤੇ ਨੇ । ਸਾਡੇ ਬੰਦੇ, ਬੱਚੇ ਦੇ ਮੂੰਹੋਂ ਮੱਖਣ ਖੁਸ ਜਾਣ ਵਾਂਗ ਰੋ ਰਹੇ ਨੇ । ਉਹਨਾਂ ਦਾ ਦੁੱਖ ਸੰਕਟ ਵੇਖਿਆ ਨਹੀਂ ਗਿਆ । ਇਸੇ ਲਈ ਤੁਹਾਨੂੰ ਮਿਲਣ ਆਇਆ ਹਾਂ । ਕਲ੍ਹ ਸਵੇਰੇ ਚਾਹੇ ਮੈਨੂੰ ਫਾਹੇ ਲਾ ਦਿਆ ਜੇ, ਤੁਹਾਡੇ ਹੁਕਮ ਤੋਂ ਬਾਹਰ ਗੱਲ ਕਰ ਰਿਹਾਂ । ਪਰ ਸਿਰਫ ਅੱਜ ਨਾਂਹ ਨਾ ਕਰੋ—ਨਾਂਹ ਕਰਕੇ ਸਾਡੇ ਹੱਥ ਨਾਂ ਕੱਟੋ, ਤੁਹਾਡੇ ਪੈਰੀਂ ਪੈਨਾ ।" ਨਿਆਣਿਆਂ ਵਾਂਗ ਨਾਇਕ ਦੇ ਪੈਰਾਂ ਅੱਗੇ ਲੰਮਾ ਪੈ ਗਿਆ ।

"ਉਠ ਵੀਰਭੱਦਰਨਾਇਕ ।"

"ਇੰਜ ਨਹੀਂ ਉਠਦਾ, ਹਾਂ ਆਖੋਗੇ ਤਾਂ ਉਠਾਂਗਾ. ਨਹੀਂ ਤਾਂ ਮੇਰੇ ਸਿਰ ਦੇ ਉੱਤੇ ਪੈਰ ਰਖਕੇ ਲੰਘ ਜਾਵੋ । ਮੈਂ ਕਾਲੀ ਮਾਂ ਨੂੰ ਤੇ ਤੁਹਾਨੂੰ ਦਿੱਤਾ ਵਚਨ ਪੂਰਾ ਨਾਂ ਕੀਤਾ ਤਾ ਆਪਣਾ ਸਿਰ ਕੱਟ ਦਿਆਂਗਾ ।" ਲੰਮਿਆਂ ਪਿਆ ਹੀ ਉਹ ਦ੍ਰਿੜ੍ਹ ਨਿਸਚੇ ਭਰੀ ਅਵਾਜ਼ ਵਿੱਚ ਬੋਲਿਆ ।

ਕਿੰਨਾ ਚਿਰ ਮਦਕਰੀਨਾਇਕ ਨੂੰ ਸਮਝ ਨਾਂ ਆਵੇ ਕਿ ਉਹ ਕੀ ਜੁਆਬ ਦੇਣ । ਚੁਪਚਾਪ ਖਲੋਤੇ ਰਹੇ ।

"ਚੰਗਾ ਮਹਾਂਸਵਾਮੀ ਮੈਂ ਚਲਨਾਂ—ਤੁਹਾਡਾ ਮੂੰਹ ਵੇਖਣ ਦਾ ਰਿਣ ਅੱਜ ਹੀ ਮੁੱਕ ਗਿਐ ।" ਕਹਿ ਕੇ ਉਪਰ ਉਠਿਆ । ਹੱਥ ਵਿੱਚ ਫੜਿਆ ਗੰਡਾਸਾ ਨਾਇਕ ਹੋਰਾ ਦੇ ਪੈਰਾਂ ਕੋਲ ਰਖਕੇ, ਨਮਸਕਾਰ ਕੀਤਾ । "ਹੁਕਮ ਦਿਉ ਤਾਂ ਮੈਂ ਚਲਨਾਂ । ਰਾਜ ਕਾਰਜ ਲਈ ਜਾ ਰਹੇ ਸੀ, ਰੋਕ ਲਿਆ, ਮਾਫ ਕਰਨਾ ਮਹਾਸਵਾਮੀ ।" ਕਹਿ ਕੇ ਉਥੋਂ ਜਾਣ ਲਈ ਤਿਆਰ ਹੋ ਪਿਆ । ਲਾਲ ਅੱਖਾ ਵਿਚੋਂ ਵੱਗ ਰਹੇ ਹੰਝੂਆਂ ਨੂੰ ਮੋਢੇ ਤੇ ਰਖੇ ਕਪੜੇ ਨਾਲ ਪੂੰਝਿਆ । ਵੀਰਭੱਦਰਨਾਇਕ ਦੀ ਦੀਨ ਅਵਸਥਾ ਵੇਖਕੇ, ਬੱਚਿਆਂ ਵਾਂਗ ਉਸਨੂੰ ਪਿਆਰ ਕਰਦੇ ਮਦਕਰੀਨਾਇਕ ਵੀ ਦੁਖੀ ਹੋ ਗਏ ਸਨ । ਉਹ ਆਪਣੇ ਮੂੰਹੋਂ ਕੱਢੀ ਗੱਲ ਪੂਰੀ ਕਰਨ ਵਾਲਾ ਵੀਰ ਸੀ । ਇਹ ਤਾਂ ਸਮਝ ਆ ਗਈ ਸੀ । ਉਸ ਦੀ ਮੰਗ ਨੂੰ ਅਸਵੀਕਾਰ ਕਰਕੇ ਉਸਨੂੰ ਜਾਣ ਲਈ ਵੀ ਨਹੀਂ ਸਨ ਕਹਿ ਸਕਦੇ ਪਏ—ਬੜੀ ਮੁਸੀਬਤ ਵਿੱਚ ਫਸ ਗਏ ਸਨ । "ਇਕ ਪਲ ਮੈਨੂੰ ਸੋਚ ਲੈਣ ਦੇ ਵੀਰਭੱਦਰਨਾਇਕ ।" ਅਰਜ਼ ਕਰਦਿਆਂ ਕਿਹਾ ।

"ਜੇ ਤੁਸੀਂ ਹਾਂ ਆਖੋ ਤਾਂ ਪਲ ਕੀ ਪੂਰਾ ਦਿਨ ਇਕ ਪੈਰ ਤੇ ਖਲੋਤਾ ਰਹਾਂਗਾ ।" ਸੁੱਕ ਸੜ ਗਈ ਆਸ, ਫਿਰ ਪੁੰਗਰਦੀ ਦਿੱਸੀ । ਹੁਣ ਤਾਂਈ ਚੁਪਚਾਪ ਦੋਹਾਂ ਦੀਆਂ ਗੱਲਾਂ ਸੁਣਦੇ ਸ਼ਰਦਾਰ ਖ਼ਾਨ ਨੇ ਪੁੱਛਿਆ—"ਗੱਲ ਕੀ ਏ, ਮੈਂ ਪੁੱਛ ਸਕਨਾਂ ਰਾਜਾ ਸਾਹਿਬ ?"

"ਤੁਹਾਡੇ ਕੋਲੋਂ ਲੁਕਾਉਣ ਵਾਲੀ ਕਿਹੜੀ ਗੱਲ ਹੈ ਸਰਦਾਰ ਖ਼ਾਨ ਜੀ ।" ਕਹਿ ਕੇ ਉਹਨਾਂ ਹੈਦਰਅਲੀ ਦੇ ਜਾਨਕਲੂ ਦੇ ਹਮਲੇ ਦੇ ਬਦਲੇ ਵਿੱਚ ਹਰ ਸੋਮਵਾਰ ਕੀਤਾ ਜਾਂਦਾ ਕੰਮ ਦਸਿਆ । "ਅੱਜ ਸੋਮਵਾਰ ਹੈ, ਅੱਜ ਸਮਝੌਤੇ ਦੀ ਗੱਲ ਪੂਰੀ ਹੋਈ ਹੈ, ਹੁਣ ਕੀ ਕੀਤਾ ਜਾਏ, ਮੈਂ ਤਾਂ ਧਰਮ ਸੰਕਟ ਵਿੱਚ ਫਸ ਗਿਆਂ ਕੀ ਕਰਾਂ ਤੁਸੀਂ

ਦਸੋਂ ?" ਮਦਕਰੀਨਾਇਕ ਪੁੱਛਣ ਲੱਗਾ ਉਹਨਾਂ ਦੀ ਗੱਲ ਸੁਣਕੇ ਸਰਦਾਰ ਖ਼ਾਨ ਬੋਲਿਆ —

"ਅੱਜ ਖ਼ਾਸ ਕੀ ਗੱਲ ਏ, ਤੁਹਾਡਾ ਬੰਦਾ ਦਸ ਰਿਹੈ, ਪਹਿਲਾ ਉਹ ਪੁੱਛਕੇ ਦੱਸੋ, ਫ਼ਿਰ ਅਗਲੀ ਗੱਲ ਕਹਾਂਗੇ ।"

"ਦੱਸ ਵੀਰਭੱਦਰਨਾਇਕ, ਇਹ ਸਰਦਾਰ ਖ਼ਾਨ ਨੇ, ਮੇਰੇ ਲਈ ਮੇਰੇ ਭਰਾ ਪਰਸ਼ੂਰਾਮ ਨਾਇਕ ਵਾਂਗ ਹੀ ਨੇ । ਇਹਨਾਂ ਕੋਲੋਂ ਛੁਪਾਉਣ ਵਾਲਾ ਕੋਈ ਗਜ਼ ਨਹੀਂ ।"

"ਮਹਾਂਸਵਾਮੀ, ਇਕ ਹਫ਼ਤੇ ਤੋਂ ਅਸੀਂ ਡੇਢ ਸੌ ਬੰਦਿਆਂ ਨੇਂ ਇਕ ਰਾਤ, ਮਿਹਨਤ ਰਕੇ ਕੈਂਚੀ ਦਰਵਾਜ਼ੇ ਤੋਂ ਲੈ ਕੇ ਬੁਧੀਵੰਤ ਦੀ ਪਹਾੜੀ ਤਾਂਈ ਸੁਰੰਗ ਪੁੱਟਕੇ ਉਸ ਵਿੱਚ ਬਾਰੂਦ ਭਰ ਦਿੱਤੇ । ਬੱਸ ਉਤੇ ਅੱਗ ਲਾਉਣੀ ਬਾਕੀ ਏ-ਸਾਨੂੰ ਕਿਸੇ ਨੂੰ ਵੀ ਉਸ ਪਾਸੇ ਜਾਣ ਦੀ ਲੋੜ ਨਹੀਂ । ਨਵਾਬ ਦੀ ਫੌਜ ਜੋ ਬੁਧੀਵੰਤਨ ਪਹਾੜੀ ਤਾਂਈ ਫੈਲੀ ਹੈ—ਉਸ ਦਾ ਲੱਕ ਟੁੱਟ ਜਾਵੇਗਾ । ਫਿਰ ਇਸ ਪਾਸੇ ਸਿਰ ਕਰਕੇ ਸੌਣ ਵੀ ਨਹੀਂ ਲੱਗਾ ਨਵਾਬ, ਅਸੀਂ ਦੇਵੀ ਦੀ ਸਹੁੰ ਚੁੱਕ ਕੇ ਫੈਸਲਾ ਕਰਕੇ ਕੰਮ ਕਰਦੇ ਰਹੇ । ਹੁਣ ਤੁਸੀਂ ਨਾਂਹ ਕਰਕੇ ਦੇਵੀ ਦੀ ਭੇਟ ਚੜ੍ਹਾਉਣ ਲਈ ਸਿਰ ਨਹੀਂ ਰਹਿਣ ਦਿਤੇ । ਆਪਣਾ ਸਿਰ ਦੇ ਕੇ ਦੇਵੀ ਮਾਂ ਨੂੰ ਕਹਾਂਗਾ, ਦੇਵੀ ਮਾਂ ਮੇਰੀ ਸੁਖਣਾ ਪੂਰੀ ਹੋਈ ।" ਆਪਣੀ ਯੋਜਨਾਂ ਨੂੰ ਵਿਸਥਾਰ ਸਹਿਤ ਦਸਿਆ ਵੀਰਭੱਦਰਨਾਇਕ ਨੇ ।

ਉਸਦੀ ਗੱਲ ਸੁਣ ਕੇ ਮਦਕਰੀਨਾਇਕ ਨੂੰ ਲੱਗਾ ਕਿ ਸਮਝੌਤੇ ਦੀ ਗੱਲ ਅਗਾਂਹ ਪਾ ਦੇਣੀ ਚਾਹੀਦੀ ਸੀ ।

"ਪਰ ਹੁਣ ਤਾਂ ਗੱਲ ਹੋ ਚੁੱਕੀ ਹੈ । ਹੁਣ ਕੀ ਕੀਤਾ ਜਾਏ ?" ਮਦਕਰੀਨਾਇਕ ਨੂੰ ਚੁਪਚਾਪ ਖਲੋਤਾ ਵੇਖ ਕੇ ਸਰਦਾਰ ਖ਼ਾਨ ਬੋਲਿਆ ਇਹਨਾਂ ਨੂੰ ਨਾਂਹ ਨਾਂ ਕਰੋ, ਰਾਜਾ ਸਾਹਿਬ । ਇਹਨਾਂ ਨੂੰ ਆਪਣਾ ਕੰਮ ਕਰੀ ਜਾਣ ਦਿਉ । ਤੁਸੀਂ ਨਿਸਚਿੰਤ ਰਹੋ । ਨਵਾਬ ਦੀ ਸ਼ਾਂਤੀ ਦੀ ਖਾਹਿਸ਼ ਹੋਈ ਤਾਂ 'ਵਚਨ ਭੰਗ' ਹੋ ਗਿਐ' ਕਹਿ ਕੇ ਸੈਨਾ ਵਾਪਸ ਮੋੜ ਕੇ ਰੁਕ ਜਾਏਗਾ, ਨਹੀਂ ਤਾਂ ਇਸ ਨੂੰ ਵੇਖਕੇ ਵੀ ਅਣਡਿੱਠ ਕਰਕੇ ਚਲਾ ਜਾਵੇਗਾ ਆਪਣੀ ਯੋਜਨਾਂ ਅਨੁਸਾਰ—ਇਹ ਨਵਾਬ ਦੇ ਵਚਨ ਦੀ ਅਗਨੀ ਪ੍ਰੀਖਿਆ ਹੈ । ਇਹ ਕੰਮ ਚਲਣ ਦਿਉ ।" ਸਰਦਾਰ ਖ਼ਾਨ ਨੇ ਕਿਹਾ ।

"ਪਰ ਇਸ ਨਾਲ ਦਿੱਤਾ ਵਚਨ ਭੰਗ ਹੋ ਜਾਣ ਦਾ ਪਾਪ ਹੋਵੇਗਾ ।" ਕਿਸੇ ਫੈਸਲੇ ਤੇ ਨਾਂ ਪੁੱਜ ਸਕਦੇ ਮਦਕਰੀਨਾਇਕ ਬੋਲੇ ।

"ਜੇ ਇਹ ਪਾਪ ਹੈ ਤਾਂ ਇਸ ਪਾਪ ਦੇ ਪ੍ਰਸਚਿਤ ਲਈ ਮੈਂ ਆਪਣਾ ਸਿਰ ਹਾਜ਼ਰ ਕਰਦਾ ਹਾਂ । ਇਸ ਦਾ ਜ਼ਿੰਮਾ ਮੇਰੇ ਤੇ ਛੱਡੋ । ਵੈਸੇ ਵੀ ਮੇਰੇ ਸਿਰ ਦੀ ਕੋਈ ਕੀਮਤ ਨਹੀਂ ।" ਸਰਦਾਰ ਖ਼ਾਨ ਨੇ ਕਿਹਾ ।

"ਸਾਹਿਬ ਦੇ ਕਹਿਣ ਅਨੁਸਾਰ ਹੀ ਕਰੋ, ਮਹਾਂਸਵਾਮੀ ਉਹਨਾਂ ਦੇ ਸਿਰ ਦੇ ਨਾਲ ਮੇਰਾ ਵੀ ਸਿਰ ਲਾਹ ਲਉ । ਛੋਟਾ ਮੂੰਹ ਵੱਡੀ ਗੱਲ ਕਰ ਰਿਹਾ, ਪਰ ਅੱਜ ਦਾ ਦਿਨ ਸਿਰਫ਼ ਸਾਡੇ ਹੱਥਾਂ ਨੂੰ ਨਾਂ ਰੋਕੋ । ਰਾਤੀਂ ਕੌਣ ਬੁਰਜੀ ਤੇ ਖਲੋਕੇ ਵੇਖਿਆ

ਜੇ । ਕਾਲੀ ਮਾਂ ਦੀ ਦੀਵਾਲੀ" ਉਤਸਾਹ ਨਾਲ ਮੰਗ ਕਰਦਿਆਂ ਵੀਰਭੱਦਰਨਾਇਕ ਬੋਲਿਆ :

"ਚੰਗਾ, ਜਿਵੇਂ ਤੇਰਾ ਮਨ ਕਰਦੈ ਕਰ ਲੈ, ਭੁੱਲ ਹੋਣ ਤੇ ਇਹ ਪਾਪ ਸਾਡੇ ਸਿਰ —" ਕਹਿ ਕੇ ਮਦਕਰੀਨਾਇਕ ਨੇ ਸਰਦਾਰ ਖ਼ਾਨ ਵੱਲ ਵੇਖਿਆ ।

ਹੁਣ ਬਤੇਰੀ ਤੇ ਚੜ੍ਹਕੇ ਵੇਖਣ ਵਾਲਾ ਕੀ ਏ, ਰਾਤੀ ਵੇਖਾਂਗੇ । ਅੱਜ ਤੁਸੀਂ ਮਹਿਲ ਦੇ ਅਤਿਥੀ ਗ੍ਰਹਿ ਵਿੱਚ ਹੀ ਰੁਕ ਜਾਉ ।" ਸਰਦਾਰ ਖ਼ਾਨ" ਸਰਦਾਰ ਖ਼ਾਨ ਨੂੰ ਕਹਿ ਕੇ ਬਤੇਰੀ ਤੇ ਜਾਣ ਦਾ ਖ਼ਿਆਲ ਛੱਡਕੇ ਫਿਰ ਮਹਿਲ ਵੱਲ ਵਾਪਸ ਮੁੜ ਗਏ । ਸਾਹਿਬ ਜੀ ਤੁਸੀਂ ਕੌਣ ਹੋ, ਅੱਜ ਮੇਰੀ ਗੱਲ ਤੇ ਮੇਰਾ ਸਿਰ ਤੁਸੀਂ ਦੋਵੇਂ ਰੱਖ ਲਏ । ਅੰਮਾ ਨੇ ਤੁਹਾਡੇ ਰੂਪ ਵਿੱਚ ਮੇਰੀ ਗੱਲ ਪੂਰੀ ਕਰ ਦਿੱਤੀ ।" ਕਹਿ ਕੇ ਮਦਕਰੀਨਾਇਕ ਨੂੰ ਵੀਰਭੱਦਰਨਾਇਕ ਨੇ ਨਮਸਕਾਰ ਕੀਤੀ ।

ਉਸ ਦਿਨ—ਅੱਧੀ ਰਾਤ ਵੇਲੇ—ਚੋਖ਼ੀ ਠੰਡ ਵਿੱਚ ਮਦਕਰੀਨਾਇਕ ਤੁਪਦ ਕੌਣ ਬਤੇਰੀ ਤੇ ਸਰਦਾਰ ਖ਼ਾਨ ਨਾਲ ਬੁਧੀਵੰਤ ਪਹਾੜੀ ਵੱਲ ਵੇਖ ਰਹੇ ਸਨ । ਨਗਾਰਾ ਬਤੇਰੀ ਤੋਂ ਸਮੇਂ ਦਾ ਘੰਟਾ ਵਜਾਉਣ ਵਾਲੇ ਬੰਦੇ ਨੇਂ 'ਅੱਧੀ ਰਾਤ ਹੋ ਗਈ' ਦੀ ਸੂਚਨਾ ਦਿੰਦਿਆਂ ਨਗਾਰਾ ਵਜਾਇਆ । ਨਗਾਰੇ ਦੀ ਅਵਾਜ਼ ਸੁਣਦਿਆਂ ਹੀ ਪਹਾੜੀ ਦੀਆਂ ਚੱਟਾਨਾਂ ਜਿਵੇਂ ਚੱਟਾਨਾਂ ਨਾਲ ਟਕਰਾ ਕੇ ਚੀਤਕਾਰ ਕਰ ਉਠੀਆਂ—ਪਹਾੜੀ ਦੇ ਪੈਰਾਂ ਕੋਲ ਕਾਲੀ ਮਾਂ ਦੇ ਮੰਦਿਰ ਵਲੋਂ ਲੇ ਲੇ ਲੇ ਲੇ ਹੂ ਹੂ ਡੇਢ ਦੇ ਸੌ ਜ਼ੋਰਦਾਰ ਮਰਦਾਨੇ ਗਲਿਆਂ ਵਿਚੋਂ ਰਣ ਦੇ ਜੈਕਾਰੇ ਸੁਣਾਈ ਦਿੱਤੇ । ਰਾਤ ਦੇ ਮੌਨ ਨੂੰ ਭੰਗ ਕਰਦੇ ਹੋਏ—

ਅਗਲੇ ਹੀ ਪਲ ਉਹਨਾਂ ਰਣ ਜੈਕਾਰਿਆਂ ਤੋਂ ਵੀ ਵੱਧ ਭਿਅੰਕਰੌਂ ਮੌਨ ਚਾਰੋ ਪਾਸੇ ਛਾ ਗਿਆ ।

ਕੁੱਝ ਚਿਰ੍ਹ ਮੌਨ ਰਿਹਾ— ਉਸ ਤੋਂ ਬਾਦ—

ਅਚਾਨਕ ਹਜ਼ਾਰਾਂ ਤੋਪਾਂ ਇਕੋ ਵੇਲੇ ਹੀ ਜਿਵੇਂ ਚੱਲ ਪਈਆਂ—ਅਵਾਜ਼ ਨਾਲ ਪਹਾੜੀਆਂ ਵੀ ਕੰਬਣ ਲੱਗ ਪਈਆਂ—ਘੁੱਪ ਹਨੇਰੇ ਨੂੰ ਭਾਂਤ ਭਾਂਤ ਦੇ ਰੰਗਾਂ ਦੀ ਰੁਦਰਅਗਨੀ ਦੀਆਂ ਹਜ਼ਾਰਾਂ ਜੀਭਾਂ ਅਕਾਸ਼ ਨੂੰ ਚੱਟਣ ਲਈ ਉਤਾਂਹ ਉੱਠੀਆਂ— ਚੰਗਿਆੜਿਆਂ ਦਾ ਮੀਂਹ ਵੱਸ ਪਿਆ—ਕੱਟ ਕੇ ਟੋਟੇ ਟੋਟੇ ਕੀਤੇ ਹਨੇਰੇ ਦੇ ਟੁਕੜਿਆਂ ਵਾਂਗ, ਲੱਖਾਂ ਅਜਿਹੀਆਂ ਅਨਪਛਾਤੀਆਂ, ਟੁਟੀਆਂ ਭੱਜੀਆਂ ਭਿੰਨ ਭਿੰਨ ਅਕਾਰ ਦੀਆਂ ਵਸਤਾਂ—ਅੱਖਾਂ ਨੂੰ ਚੁੰਧਿਆਉਂਦੀਆਂ ਤਿੱਖੀ ਲਾਲ ਰੋਸ਼ਨੀ ਵਿੱਚ ਅਕਾਸ਼ ਵਲ ਉਠਦੀਆਂ ਤੇ ਫਿਰ ਤੀਰ ਦੀ ਤੇਜ਼ੀ ਨਾਲ ਫਟਕੇ ਉਪਰ ਉਠਦੀਆਂ ਤੇ ਫਿਰ ਡਿੱਗਾ ਪੈਂਦੀਆਂ ਇਸ ਦ੍ਰਿਸ਼ ਤੋਂ ਡਰੇ ਮਨੁੱਖਾਂ ਦਾ ਪਸ਼ੂਆਂ ਵਰਗਾ ਚੀਕ ਚਿਹਾੜਾ, ਜਿਵੇਂ ਭੂਮੀ ਹਜ਼ਾਰਾਂ ਮੂੰਹ ਖੋਹਲਕੇ ਚੀਖ਼ ਰਹੀ ਹੋਵੇ—ਇਹ' ਭਿਆਨਕ ਦ੍ਰਿਸ਼ ਵੇਖਕੇ, ਪ੍ਰਚੰਡ ਚੀਕ ਚਿਹਾੜਾ ਸੁਣਕੇ—ਯੁੱਧ ਮੌਤ ਤੋਂ ਚਿਰ ਪਰਿਚਤ ਮਦਕਰੀਨਾਇਕ ਦਾ ਸਰੀਰ ਵੀ ਇਕ ਵਾਰੀ ਕੰਬ ਗਿਆ—ਘੜੀ ਭਰ ਲਹੂ ਦਾ ਦੌਰਾ ਖਲੋ ਜਾਣ ਵਾਂਗ ਉਹ ਡੋਰ ਭੌਰ ਹੋ ਗਿਆ, ਸਰਦਾਰ ਖ਼ਾਨ ਡਰੇ ਹੋਏ ਬੱਚੇ ਵਾਂਗ ਵੇਖ਼ ਰਿਹਾ ਸੀ—ਇਸ ਭਿਆਨਕ ਦ੍ਰਿਸ਼ ਨੂੰ ।

ਪਰਸ਼ੂਰਾਮਨਾਇਕ ਸੱਪ ਨੂੰ ਵੇਖ ਰਹੇ ਡੱਡੂ ਵਾਂਗ ਸੀ । ਰਾਤ ਦੇ ਅਕਾਸ਼ ਤੇ ਬਦਲਾਂ ਦੀ ਰੁਦਰਰਕਤਕਾਂਤੀ ਦਾ ਲੇਪ ਕਰ ਰਹੀਆਂ ਹਜ਼ਾਰਾਂ ਜੀਭਾਂ ਦੀ ਜੁਆਲਾ ਪਲ ਕੁ ਲਈ ਠੰਡੀ ਹੋਈ—ਧਰਤੀ ਅਕਾਸ਼ ਨੂੰ ਭੌਚੱਕਾ ਕਰ ਦੇਣ ਵਾਲੀਆਂ ਘੋਰ ਅਵਾਜ਼ਾਂ ਪਲ ਭਰ ਲਈ ਰੁਕੀਆਂ । ਪਹਾੜੀ ਦੇ ਥਲਿਉਂ ਕਾਲੀ ਮੰਦਿਰ ਕੋਲੋਂ ਫ਼ਿਰ ਲੇ- ਲੇ- ਕੋ- ਹੂ" ਕੰਠਾਂ ਦੇ ਭੀਸ਼ਣ ਰਣ ਜੈਕਾਰੇ-ਜਿਵੇਂ ਵਧੇਰੇ ਖਾ ਕੇ ਡਕਾਰ ਮਾਰ ਰਹੀ ਕਾਲੀ ਮਾਤਾ ਦੀ ਅਵਾਜ਼ ਦਸਾਂ ਦਿਸ਼ਾਵਾਂ ਵਿਚੋਂ ਮੁੜ ਮੁੜ ਗੂੰਜਦੀ ਤੇ ਫਿਰ ਮੌਨ ਛਾ ਜਾਂਦਾ ।

ਫਿਰ—ਫਿਰ ਗਾਹੜਾ ਹਨੇਰਾ ਛਾ ਗਿਆ ।ਐਨਾ ਚਿਰ ਚੁਪਚਾਪ ਖਲੋਤੇ ਮਦਕਰੀਨਾਇਕ ਨੂੰ ਗੱਲ ਸੁੱਝੀ—"ਇਸ ਪ੍ਰਸ਼ਨ ਦਾ ਨਵਾਬ ਕੀ ਜੁਆਬ ਦਿੰਦਾ ਹੈ, ਵੇਖੀਏ ?" ਤ੍ਰਿਪਤੀ ਤੇ ਸੰਦੇਹ ਦੋਹਾਂ ਨਾਲ ਭਰੀ ਅਵਾਜ਼ ਵਿੱਚ ਬੋਲੇ ।

ਨਵਾਬ ਹੈਦਰਅਲੀ—ਸੁੱਤੇ ਪਏ ਨਵਾਬ ਹੈਦਰਅਲੀ ਨੇ ਅਚਾਨਕ ਸੁਣਿਆ ਇਹ ਭਿਅੰਕਰ ਧਮਾਕਾ—ਕੰਨ ਜਿਵੇਂ ਡੋਰੇ ਹੋ ਗਏ, ਪਿੱਠ ਤੇ ਨਿਕਲਿਆ ਫੋੜਾ ਜਿਵੇਂ ਫਿੱਸ ਗਿਆ ਹੋਵੇ—ਕਲੇਜਾ ਮੂੰਹ ਨੂੰ ਆ ਗਿਆ—ਕੰਬਲ ਛੱਡਕੇ, ਕਿਉਂ ਬਿਸਤਰਾ ਖਿੱਚਕੇ ਉੱਤੇ ਲੈ ਲਿਆ—

'ਮਦਕਰੀ—ਇਹ ਨਹੀਂ ਮੈਂ ਭੁੱਲਣ ਲੱਗਾ—ਦੁਰਗ ਨੂੰ ਵੀ ਇਕ ਦਿਨ ਇਵੇਂ ਸਾੜਾਂਗਾ—ਅੱਜ ਤੇਰੀ ਵਾਰੀ—ਕਲ੍ਹ ਮੇਰੀ—ਖੇਲ ਅਜੇ ਖਤਮ ਨਹੀਂ ਹੋਇਆ ?' ਦੰਦ ਕਰੀਚਦਿਆਂ ਬੋਲਿਆ ।

## 15

ਛਰਿਆਂ ਨਾਲ, ਗੋਲੀਆਂ ਨਾਲ ਜ਼ਖਮੀ ਹੋਏ ਜ਼ਖਮਾਂ ਵਿਚੋਂ ਵਗਦਾ ਖ਼ੂਨ, ਮੁੜ ਮੁੜ ਚੱਟਦੇ, ਗੁੱਸੇ ਤੇ ਡਰ ਨਾਲ ਗੁਰ ਗੁਰ ਕਰਦੇ ਆਪਣੀ ਗੁਫਾ ਵਲ ਭੱਜੇ ਜਾਂਦੇ ਚੀਤੇ ਵਾਂਗ ਹੈਦਰਅਲੀ ਦੀ ਸੈਨਾਂ, ਦੁਰਗ ਦਾ ਮੈਦਾਨ ਛੱਡਕੇ, ਛੇਤੀ ਤੋਂ ਛੇਤੀ, ਕਾਹਲੀ ਨਾਲ ਖਾਲੀ ਕਰਕੇ, ਦੱਸ ਬਾਰਾਂ ਵਹੀਰਾਂ ਵਿੱਚ ਤੁਰ ਪਈ ।

ਮਰਾਠਿਆਂ ਦੀ ਸੈਨਾਂ ਦੇ ਤੁੰਗਭਦਰਾ ਨਦੀ ਨੂੰ ਪਾਰ ਕਰਨ ਤੋਂ ਪਹਿਲਾਂ ਆਪਣੀ ਸੈਨਾਂ ਨੂੰ ਉਥੇ ਲਿਜਾਕੇ, ਮਰਾਠਿਆਂ ਦੀ ਸੈਨਾਂ ਦਾ ਚੁਣੇ ਹੋਏ ਸਥਾਨ ਤੇ ਹੀ ਸਾਹਮਣਾ ਕਰਕੇ, ਉਹਨਾਂ ਨੂੰ ਦੁਰਗ ਵੱਲੋਂ ਵਧਣੋਂ ਰੋਕ ਕੇ ਉਹਨਾਂ ਦੇ ਉਦੇਸ਼ ਨੂੰ ਨਾਕਾਮਯਾਬ ਕਰਕੇ, ਫਿਰ ਬਿਜਲੀ ਦੀ ਤੇਜ਼ੀ ਨਾਲ ਪਿੱਛੇ ਮੁੜਕੇ, ਛੇਤੀ ਨਾਲ ਮੁੜ ਹਮਲੇ ਦੀ ਉਡੀਕ ਲਾਹ ਬੈਠੇ, ਯੁੱਧ ਵਿੱਚ ਚੋਖੇ ਕਮਜ਼ੋਰ ਹੋ ਚੁੱਕੇ ਚਿਤਰਦੁਰਗ ਨੂੰ ਹੜੱਪ ਕਰਨਾਂ, ਹੈਦਰਅਲੀ ਦੀ ਯੋਜਨਾਂ ਸੀ । ਇਸ ਲਈ ਤੇਜ਼ ਨਾਂ ਚੱਲ ਸਕਣ ਵਾਲੇ ਹਾਥੀ ਸਵਾਰਾਂ, ਵੱਡੀਆਂ ਤੋਪਾਂ ਵਾਲੀਆਂ ਗੱਡੀਆਂ ਆਦਿ ਨੂੰ, ਚਿਤਰਦੁਰਗ ਵਾਲਿਆਂ ਨੂੰ ਧੋਖਾ ਦੇਣ

ਲਈ ਸੀਰੀਆ ਵੱਲ ਭੇਜ ਦਿੱਤਾ—ਉਹ ਵੇਦਾਵਤੀ ਲੰਘਕੇ ਡੇਰਾ ਲਾ ਲੈਣਗੇ ਤੇ ਬੁਲਾਵੇ ਤੇ ਆਉਣ ਲਈ ਤਿਆਰ ਰਹਿਣਗੇ। ਬਿਜਲੀ ਦੇ ਹਮਲੇ ਦੇ ਨਾਂ ਨਾਲ ਮਸ਼ਹੂਰ ਆਪਣੀ ਦਸ ਹਜ਼ਾਰ ਘੋੜ ਸਵਾਰ ਸੈਨਾਂ ਨੂੰ ਸਿੱਧਾ ਸੀਬਾ ਦੇ ਰਸਤਿਉਂ ਭਜਾ ਦਿਤਾ। ਚੋਖੀ ਸਾਰੀ ਸੈਨਾਂ ਹੋੜਲਕੇਰੇ ਦੇ ਰਾਹੀਂ ਛੋਟੇ ਰਾਹ ਤੋਂ ਹੁੰਦੀ ਹਰੀਹਰ ਦੇ ਸਥਾਨ ਕੋਲ ਤੁੰਗਭਦਰਾਨਦੀ ਪਾਰ ਕਰਕੇ ਸਵਨੂਰ ਕੋਲ ਹੈਦਰਅਲੀ ਦੀ ਸੈਨਾਂ ਨਾਲ ਰੱਲਣ ਲਈ ਸਾਹਿਬਜ਼ਾਦਾ ਟੀਪੂ ਫੌਜ ਨਾਲ ਬਿਦਨੂਰ ਵੱਲ ਚੱਲ ਪਿਆ।

ਹੈਦਰਅਲੀ ਦੀ ਸੈਨਾਂ ਦੇ ਪਹਿਲੇ ਪੜਾਅ ਤੇ ਪੁੱਜਣ ਤੋਂ ਬਾਦ ਮਦਕਰੀਨਾਇਕ ਦੇ ਕਹੇ ਅਨੁਸਾਰ ਦਿੱਤੀ ਜਾਣ ਵਾਲੀ ਦੂਜੀ ਕਿਸ਼ਤ ਤਿੰਨ ਲੱਖ ਮੋਹਰਾਂ ਲੈ ਕੇ, ਤਿੰਨ ਦਿਨਾਂ ਬਾਦ ਚਾਰ ਲੱਖ ਮੋਹਰਾਂ ਦੇ ਨਾਲ ਆ ਰਹੇ ਪਰਸ਼ੂਰਾਮ ਨਾਇਕ ਨੂੰ ਹਜ਼ਾਰ ਸੈਨਿਕਾਂ ਦੇ ਨਾਲ ਬੁਧੀਵੰਤ ਦੀ ਪਹਾੜੀ ਦੇ ਪੈਰਾਂ ਕੋਲ ਡੇਰਾ ਲਾ ਕੇ ਬੈਠਾ ਉਡੀਕ ਰਿਹਾ ਸੀ ਬੁਰਕੀ ਸ੍ਰੀਨਿਵਾਸ ਰਾਏ।

ਦਿਨ ਚੜ੍ਹਦਿਆਂ ਚਾਰੇ ਦਿਸ਼ਾਵਾਂ ਵਿੱਚ ਉਠੀਆਂ ਲਾਲ ਮਿੱਟੀ ਦੀਆਂ ਘਟਾਵਾਂ ਵਿੱਚ ਹੈਦਰਅਲੀ ਦੀ ਸੈਨਾਂ ਕਿਹੜੇ ਪਾਸੇ ਗਈ ਸੀ—ਸਮਝ ਨਹੀਂ ਸੀ ਆ ਰਹੀ। ਜਸੂਸ ਦੀ ਖ਼ਬਰ ਨੂੰ ਉਡੀਕ ਰਿਹਾ ਸੀ ਮਦਕਰੀਨਾਇਕ।

ਦੁਰਗ ਦੇ ਚੋਹੀ ਪਾਸੀਂ ਲਾਲ ਧੂੜ ਦੇ ਬੱਦਲ ਛਾਏ ਹੋਏ ਸਨ—ਹੈਦਰਅਲੀ ਦੀ ਤੀਜੀ ਕਿਸ਼ਤ ਦੇ ਪੈਸਿਆਂ ਦੇ ਨਾਲ ਪਰਸ਼ੂਰਾਮ ਨੂੰ ਤੀਜੇ ਦਿਨ ਹੀ ਭੇਜਣ ਦੀ ਆਂਦਰਾਂ ਨੂੰ ਚੀਰਦੀ ਪੀੜ ਕਾਰਨ ਮਹਿਲ ਵਿੱਚ, ਦੁਰਗ ਵਿੱਚ, ਫੌਜ ਵਿੱਚ ਦੁੱਖ ਦੇ ਕਾਲੇ ਬੱਦਲ ਛਾਏ ਹੋਏ ਸਨ। ਸੱਤ ਅੱਠ ਮਹੀਨਿਆਂ ਤੋਂ ਇਕ ਪਲ ਵੀ ਸਾਹ ਨਾਂ ਲੈਣ ਦੇਣ ਵਾਲੀ ਸ਼ਤਰੂਸੈਨਾਂ ਦਾ ਗ੍ਰਹਿਣ ਟੱਲ ਜਾਣ ਦੀ ਖੁਸ਼ੀ ਹੋਈ ਸੀ—ਕਲ੍ਹ ਰਾਤੀਂ ਬੁੱਧੀਵੰਤ ਦੀ ਪਹਾੜੀ ਕੋਲ ਡੇਰਾ ਲਾ ਕੇ ਬੈਠੀ ਨਵਾਬ ਦੀ ਸੈਨਾਂ ਦੀ ਪਿੱਠ ਤੋੜ ਦੇਣ ਵਾਲੇ, ਸੁਰੰਗ ਫੱਟਣ ਨਾਲ ਹੋਏ ਧਮਾਕੇ ਕਰਕੇ, ਸੈਨਾਂ ਦਾ ਚੋਖਾ ਨੁਕਸਾਨ ਹੋਇਆ ਸੀ—ਪਰ ਇਸ ਦੁਖ ਦੇ ਹਨੇਰੇ ਨੂੰ ਘਟਾਉਣ ਵਾਲੀ ਮਾੜੀ ਜਿਹੀ ਰੋਸ਼ਨੀ ਵੀ ਨਾਂ ਦਿੱਤੀ।

ਇਸ ਵਿਯੋਗ ਦੀ ਪੀੜ ਹਜ਼ਾਰਾਂ ਰੂਪ ਧਾਰ ਕੇ ਨੌਕਰ ਤੋਂ ਲੈ ਕੇ ਰਾਜੇ ਤਾਂਈ—ਸਭ ਦੀਆਂ ਆਂਦਰਾਂ ਨੂੰ ਵਲ੍ਹੇਟ ਪਾ ਰਹੀ ਸੀ। ਮਹਿਲ ਸੰਕਟ ਵਿੱਚ ਉਬਲ ਰਿਹਾ ਸੀ ਤਾਂ ਪਰਸ਼ੂਰਾਮ ਨਾਇਕ ਦਾ ਘਰ ਹੰਝੂਆਂ ਦਾ ਤਲਾਅ ਬਣਿਆ ਹੋਇਆ ਸੀ।

ਆਪਣੇ ਪਤੀ ਦੇ ਹੈਦਰਅਲੀ ਕੋਲ ਬੰਧਵਾ-ਬਣਕੇ ਜਾਣ ਦੀ ਭੈੜੀ ਖ਼ਬਰ ਸੁਣਦਿਆਂ ਹੀ ਉਸਦੀ ਪਤਨੀ ਸਿਦੱਵਾ ਪਰ- ਕੱਟੇ ਪੰਛੀ ਵਾਂਗ ਹੰਝੂ ਵਹਾਉਂਦੀ, ਕੁਰਲਾਂਦੀ ਬੇਬੱਸ ਨਿਢਾਲ ਹੋਈ ਪਈ ਸੀ—ਖਾਣਾ ਪੀਣਾ ਤਾਂ ਇੱਕ ਪਾਸੇ, ਜੀਣ ਦੀ ਖਾਹਿਸ਼ ਛੱਡਕੇ, ਘਰ ਵਿਚਲੇ ਪੂਜਾ ਦੇ ਕਮਰੇ ਵਿੱਚ ਮੂਰਤੀ ਅੱਗੇ ਜਾ ਕੇ ਲੰਮੀ ਪੈ ਗਈ। ਕੋਈ ਕਿੰਨਾਂ ਵੀ ਹੌਸਲਾ ਕਿਉਂ ਨਾ ਦਿੰਦਾ, ਉਸ ਤੇ ਕੋਈ ਅਸਰ ਨਾਂ ਹੁੰਦਾ।

ਪਤੀ ਪਰਸ਼ੂਰਾਮਨਾਇਕ, ਸੱਸ ਨਿੰਗਵਾ ਉਸਦੇ ਮਾਂਪਿਉ, ਜਠਾਣੀਆਂ, ਰਿਸ਼ਤੇਦਾਰ, ਅਖ਼ੀਰ ਵਿੱਚ ਮਦਕਰੀਨਾਇਕ ਨੇ ਵੀ ਆ ਕੇ ਅੱਡ ਅੱਡ ਢੰਗਾਂ ਨਾਲ ਉਸਨੂੰ ਸਮਝਾਇਆ—

ਮਾਂ ਦੇ ਨਾਲ ਬੱਚੇ ਵੀ ਰੋ ਰੋ ਕੇ ਬੇਹਾਲ ਹੋਏ ਪਏ ਸਨ । ਉਹ ਕਿਸੇ ਨਾਲ ਵੀ ਗੱਲ ਨਹੀਂ ਸੀ ਕਰ ਰਹੀ—ਜਿਥੇ ਲੰਮੀ ਪਈ, ਉਥੇ ਲੰਮੀ ਪਈ ਸੀ—ਜੇ ਉੱਠਦੀ ਤਾਂ ਬਹਿਕੇ ਮੱਥੇ ਤੇ ਹੱਥ ਮਾਰਦੀ— ਗੁੱਸੇ ਵਿੱਚ ਆ ਕੇ ਲੇਟਣੀਆਂ ਲੈਂਦੀ, ਫਿਰ ਥੱਕ ਹਾਰ ਕੇ ਢਹਿ ਜਾਂਦੀ—ਉਸਦੇ ਸਾਹਮਣੇ ਉਤਸਵਾਂਬੇ ਦੀ ਮੂਰਤੀ ਦੇ ਪਾਏ ਗਹਿਣੇ, ਹੀਰੇ ਜਵਾਹਰ, ਉਸਦੇ ਦੁਖ ਨੂੰ ਬਰਦਾਸ਼ਤ ਨਹੀਂ ਸਨ ਕਰ ਸਕਦੇ, ਅੱਖਾਂ ਵਿੱਚ ਆਏ ਹੰਝੂਆਂ ਵਾਂਗ, ਦਿੱਸ ਰਹੇ ਸਨ—ਉਸ ਮੂਰਤੀ ਦੇ ਸਾਹਮਣੇ ਜਲ ਰਹੇ ਨੰਦਾਦੀਪ ਦੀ ਬੱਤੀ, ਉਸਦੇ ਹਿਰਦੇ ਵਿੱਚ ਬਲ ਰਹੀ ਦੁਖ ਦੀ ਅਗਨੀ ਦੀ ਜੀਭ ਵਾਂਗ ਦਿੱਸ ਰਹੀ ਸੀ—ਪੂਜਾ ਮੰਦਿਰ ਵਿੱਚ ਛਾਇਆ ਧੁੰਦਲਾਪਣ ਉਸਦੇ ਹਿਰਦੇ ਦੀ ਪੀੜਾ ਦੇ ਬੱਦਲ ਬਣਕੇ ਉਸ ਮੰਦਿਰ ਵਿੱਚ ਛਾ ਗਏ ਸਨ । ਉਸ ਧੁੰਦਲੇਪਣ ਨੂੰ ਅਸਹਿ ਬਣਾ ਰਿਹਾ ਸੀ, ਉਸਦਾ ਅਸਹਿ ਮੂਕ ਰੋਣਾ ।

ਜਦੋਂ ਸਿਦੱਵਾ ਨੂੰ ਪਤਾ ਲੱਗਾ ਕਿ ਇਸ ਸੰਧੀ ਅਨੁਸਾਰ ਉਸ ਦੇ ਪਤੀ ਨੂੰ ਬੰਧਵਾ ਬਣਕੇ ਹੈਦਰਅਲੀ ਕੋਲ ਜਾਣਾ ਪੈਣਾ ਸੀ ਤਾਂ ਸਿਦੱਵਾ ਨੇ ਨਾਂ ਨਾਂਹ ਆਖੀ, ਨਾਂ ਗੁੱਸੇ ਹੋਈ, ਨਾਂ ਕਿਸੇ ਨੂੰ ਬੁਰਾ ਭਲਾ ਆਖਿਆ । ਇਹ ਖਬਰ ਸੁਣਦਿਆਂ ਹੀ ਉਸਨੂੰ ਜਿਵੇਂ ਦੰਦਲ ਪੈ ਗਈ ਹੋਵੇ । ਉਸ ਤੋਂ ਬਾਦ ਉਹ ਇਕ ਵਾਰ ਹੀ ਬੋਲੀ, ਜਦੋਂ ਨਿੰਗਵਾ ਨੇ ਸਮਝਾਕੇ ਕਿਹਾ, "ਸਿੱਦਵਾ ਤੇਰੇ ਪਤੀ ਨੂੰ ਤੋਪਾਂ ਦੇ ਮੂੰਹ ਅੱਗੇ ਨਹੀਂ ਦੇ ਰਹੇ, ਨਾਂ ਸ਼ੇਰ ਦੀ ਗੁਫ਼ਾ ਵਿੱਚ ਭੇਜ ਰਹੇ ਹਾਂ । ਨਵਾਬ ਦੇ ਨਾਲ ਜਾ ਕੇ ਰਹਿ ਕੇ ਆ ਜਾਏਗਾ । ਉਥੇ ਉਸਦੀ ਜਾਨ ਨੂੰ ਕੋਈ ਖ਼ਤਰਾ ਹੋਇਆ ਤਾਂ ਮੇਰਾ ਪੁੱਤਰ ਹੈਦਰਅਲੀ ਦਾ ਸਿਰ ਲਾਹ ਕੇ ਲਿਆ ਕੇ ਤੇਰੇ ਪੈਰਾਂ ਵਿੱਚ ਰੱਖ ਦੇਵੇਗਾ ।"

"ਅੱਤੇਵਾ—ਸਿਰਫ਼ ਨਵਾਬ ਦਾ ਸਿਰ ਹੀ ਨਹੀਂ, ਹੋਰ ਹਜ਼ਾਰਾਂ ਸਿਰ ਵੀ ਲਿਆਕੇ ਰੱਖ ਸਕਦੇ ਹਨ, ਮੇਰੇ ਪਤੀ ਦੇ ਸਿਰ ਦੇ ਬਦਲੇ—ਉਹ ਅਜਿਹੇ ਸੂਰਬੀਰ ਹਨ—ਪਰ ਹਜ਼ਾਰਾਂ ਦੇਵੀਆਂ ਦੇ ਬੁੱਤ ਲਿਆਕੇ ਤੁਹਾਡੇ ਸਾਹਮਣੇ ਰੱਖ ਦਿੱਤੇ ਜਾਣ ਤਾਂ ਤੁਸੀਂ ਉਹਨਾਂ ਨੂੰ ਉਚੰਗਮਾਂ ਮੰਨਣ ਲਈ ਤਿਆਰ ਹੋ ਜਾਵੋਗੇ ? ਜੋ ਮੂਰਤੀ ਦਿੱਸੇ ਉਸ ਅੱਗੇ ਹੱਥ ਜੋੜ ਦਿੰਦੇ ਹੋ, ਫਿਰ ਵੀ ਉਚੰਗਮਾਂ ਦੀ ਹੀ ਮੂਰਤੀ ਕਿਉਂ ਚਾਹੀਦੀ ਹੈ ?ਹੋਰ ਹਜ਼ਾਰਾਂ ਮਰਦ ਪਏ ਹੋਣ, ਉਹ ਮੇਰੇ ਪਤੀ ਤਾਂ ਨਹੀਂ ਨਾਂ ਹੋ ਸਕਦੇ ?" ਇਸ ਤਰਕ ਦਾ ਕੋਈ ਜੁਆਬ ਨਾਂ ਦੇ ਸਕਣ ਤੇ ਹਾਰ ਕੇ ਤੇ ਫਿਰ ਗੁੱਸੇ ਵਿੱਚ ਨਿੰਗਾਵਾ ਬੋਲੀ :

"ਫੌਜ ਵਿੱਚ ਕੰਮ ਕਰਨ ਵਾਲੇ ਸਿਪਾਹੀਆਂ ਦੀ ਜਾਨ ਦਾ ਕੀ ਭਰੋਸਾ ਹੁੰਦੈ ? ਤੇਰੇ ਪਤੀ ਨਾਲ ਇਹ ਗੱਲ ਨਾ ਵਾਪਰਦੀ ਤੇ ਗੋਲੀ ਲੱਗ ਜਾਂਦੀ, ਫਿਰ ਕੀ ਕਰਦੀ ?"

"ਫਿਰ ਇੰਜ ਨਾਂ ਰੋਂਦੀ, ਅੱਤੇਵਾ, ਪਿੰਡ ਵਿੱਚ ਹਲਦੀ ਕੁੰਮ ਕੁੰਮ ਵੰਡਕੇ ਖੂਹ ਵਿੱਚ ਡਿੱਗ ਪੈਂਦੀ—ਹੁਣ ਵੀ ਇਵੇਂ ਕਰ ਲੈਣੀਂ ਆ ਜੇ ਉਹ ਕਹਿਣ ਤੇ ਉਸ ਤੋਂ ਬਾਦ ਉਹ ਜਿਥੇ ਮਰਜ਼ੀ ਚਲੇ ਜਾਣ—ਇਸ ਗੱਲ ਲਈ ਤੁਸੀਂ ਆਪਣੇ ਪੁੱਤਰ ਨੂੰ ਮਨਾ ਲਵੋ । ਫਿਰ ਜੇ ਮੈਂ ਅੱਖਾਂ ਵਿੱਚ ਹੰਝੂ ਭਰਾਂ ਤਾਂ ਮੈਨੂੰ ਜੰਮਣ ਵਾਲਿਆਂ ਦੇ ਮੂੰਹ ਤੇ ਭਾਵੇਂ ਕਾਲਖ ਥੱਪ ਦਿਆ ਜੇ । ਪਰ ਉਹ ਹੈ ਨੇਂ ਕਿ ਨਹੀਂ, ਦਿਨ ਰਾਤ ਚਿੰਤਾ ਦੇ

ਅੰਗਾਰਿਆਂ ਤੇ ਮੈਂ ਨਹੀਂ ਸੜ ਸਕਦੀ ।" ਸਿਦੱਵਾ ਦਾ ਜੁਆਬ ਸੁਣਕੇ ਨਿੰਗਵਾ ਨਿਰ ਉੱਤਰ ਹੋ ਗਈ ।

ਇਸ ਗੱਲ ਕਰਕੇ ਲੱਗੀ ਅੱਗ ਪਰਸ਼ੂਰਾਮਨਾਇਕ ਦੇ ਜਾਣ ਵਾਲਾ ਦਿਨ ਨੇੜੇ ਆਉਣ ਤੇ ਵੀ ਨਾਂ ਬੁਝੀ । ਪੂਜਾ ਮੰਦਿਰ ਵਿਚਲੇ ਨੰਦੀ ਦੀਵੇ ਵਾਂਗ ਬਲਦੀ ਰਹੀ । ਸਿਦੱਵਾ ਦਾ ਇਹ ਹਾਲ ਸੀ— ਉਸਦੇ ਦੁਆਲੇ ਬੁੱਝੇ ਹੋਏ ਦੀਵੇ ਦੀ ਬੱਤੀ ਵਾਂਗ ਉਸਦੇ ਬੱਚੇ ਰੋਂਦੇ ਰਹਿੰਦੇ ।

ਇਹ ਦ੍ਰਿਸ਼ ਚਾਰ ਛੇ ਵਾਰੀ ਵੇਖ ਬੈਠੇ ਮਦਕਰੀਨਾਇਕ ਦੇ ਹਿਰਦੇ ਵਿੱਚ ਇਹ ਬੇਬਸੀ ਪਹਿਲਾਂ ਕ੍ਰੋਧ ਬਣੀ ਫਿਰ ਧੂੰਆਂ ਬਣਕੇ ਭਰ ਗਈ । ਐਨੇ ਹਜ਼ਾਰਾਂ ਬੰਦਿਆਂ ਦਾ ਮੈਂ ਰਾਜਾ, ਪਰ ਇਕ ਇਸਤਰੀ ਦੇ ਹੰਝੂ ਪੂੰਝਣ ਦੀ ਸ਼ਕਤੀ ਵੀ ਮੇਰੇ ਵਿੱਚ ਨਹੀਂ— ਕਿਹਾ ਅਭਾਗਾ ਰਾਜਾ ਹਾਂ । ਆਪਣੇ ਆਪ ਨੂੰ ਕੋਸਦਾ—ਆਪਣੀ ਕਿਸਮਤ ਨੂੰ ਨਿੰਦਦਾ— ਸਾਂਭ ਸਾਂਭ ਰੱਖੇ ਦੁਖ ਦਾ ਸਾਰੀਆਂ ਹੱਦਾਂ ਤੋੜਕੇ ਬਾਹਰ ਨਿਕਲਣ ਦਾ ਸਮਾਂ ਨਜ਼ਦੀਕ ਆ ਰਿਹਾ ਜਾਪਦਾ ਸੀ—

"ਇਸ ਭੈੜੇ ਸਮੇਂ ਦੇ ਪੈਰੀਂ ਪੈਣ ਨਾਲ ਇਹ ਟੱਲ ਜਾਏਗਾ ?" ਇਸ ਸਭ ਤੋਂ ਬੇਲਾਗ ਨੇੜੇ ਆ ਰਹੇ ਸਮੇਂ ਨੂੰ ਕਾਤਲ, ਘਾਤਕ ਕਹਿ ਕਹਿ ਕੇ ਕੋਸਦਾ ।

ਪਰ ਸਮੇਂ ਕੋਲ ਮਦਕਰੀਨਾਇਕ ਦੀਆਂ ਗੱਲਾਂ ਸੁਣਨ ਲਈ ਨਾਂ ਕੰਨ ਸਨ, ਨਾਂ ਹਿਰਦਾ ਸੀ । ਇਹ ਨੇੜੇ ਆਉਂਦਾ ਗਿਆ, ਜਦੋਂ ਆ ਗਿਆ ਤਾਂ ਕਿਸੇ ਨਾਲ ਵੀ ਗੱਲਬਾਤ ਕਰਨੀਂ ਛੱਡ ਠੰਡੇ ਪਾਣੀ ਨਾਲ ਨਹਾ ਕੇ ਸੁੱਚੇ ਕਪੜੇ ਪਾ ਕੇ, ਆਪਣੇ ਹਥਿਆਰ ਮੰਗਵਾ ਕੇ, ਉਹਨਾਂ ਨੂੰ ਪੂਜਾ ਮੰਦਿਰ ਵਿੱਚ ਰਖ ਕੇ ਸ਼ਕਤੀ ਨੂੰ ਬੁਲਾਉਣ ਲਈ ਦੇਵਤਿਆਂ ਦੀ ਪੂਜਾ ਕਰਨ ਦੀ ਥਾਂ ਉਹਨਾਂ ਹਥਿਆਰਾਂ ਦੀ ਪੂਜਾ ਕਰਨ ਬੈਠ ਗਿਆ ।

ਵੱਡਾ ਭਰਾ ਮਦਕਰੀਨਾਇਕ ਹਥਿਆਰ ਪੂਜਾ ਕਰਨ ਵਿੱਚ ਲੱਗਾ ਹੋਇਆ ਸੀ ਤਾਂ ਛੋਟੇ ਭਰਾ ਪਰਸ਼ੂਰਾਮ ਨੇ ਆਪਣੇ ਘਰ ਨਹਾ ਧੋ ਕੇ ਸਾਫ ਸੁੱਜੇ ਕਪੜੇ ਪਾ ਕੇ ਦੇਵਤਿਆਂ ਦੀ ਪੂਜਾ ਕੀਤੀ—ਫਿਰ ਸੁੱਚੇ ਕਪੜੇ ਬਦਲੇ—ਪੂਜਾ ਘਰ ਵਿੱਚ ਲੰਮੀ ਪਈ ਪਤਨੀ ਨੂੰ ਫੁਲ ਵਾਂਗ ਪੋਲੀ ਜਿਹੀ ਚੁੱਕ ਕੇ ਛਾਤੀ ਨਾਲ ਲਾਇਆ—ਉਸ ਦੀਆਂ ਹੰਝੂਆਂ ਨਾਲ ਭਿੱਜੀਆਂ ਗੱਲ੍ਹਾਂ, ਸੁੱਕੇ ਹੋਏ ਬੁੱਲ੍ਹ, ਮੁਰਝਾਈਆਂ ਅੱਖਾਂ, ਰੁੱਖ਼ੇ ਅਣਵਾਹੇ ਵਾਲ—ਉਸਦੀ ਦੇਹ ਸਪਰਸ਼ ਨਾਲ ਬਿਨਾਂ ਜਤਨ ਦੇ ਉਭਰ ਆਈਆਂ ਛਾਤੀਆਂ— ਉਸ ਦੇ ਦੁਆਲੇ ਲਿਪਟੀਆਂ ਬਾਹਵਾਂ, ਹੱਥਾਂ ਦੀਆਂ ਉਂਗਲੀਆਂ ਨੇ ਉਂਗਲੀਆਂ ਨੂੰ ਗਲਵਕੜੀ ਪਾ ਲਈ, ਭਗਵਾਨ ਅੱਗੇ ਰੱਖੀ ਕੁੰਮ ਕੁੰਮ ਦੀ ਡੱਬੀ ਵਿੱਚੋਂ ਆਪ ਸੰਧੂਰ ਲੈ ਕੇ ਪਤਨੀ ਦੇ ਮੱਥੇ ਤੇ ਲਾਇਆ, ਬਿਨਾਂ ਕੁੱਝ ਕਹੇ—ਉਸਦੇ ਚਿਹਰੇ ਵੱਲ ਵੇਖਦੀਆਂ ਹੰਝੂਆਂ ਭਰੀਆਂ ਅੱਖਾਂ ਵਲ ਵੇਖਦਾ, ਪਤਨੀ ਨੂੰ ਘੁੱਟਕੇ ਆਪਣੇ ਨਾਲ ਲਾ ਕੇ, ਉਸਦੇ ਸਿਰ ਨੂੰ ਪਲੋਸਦਾ ਬੋਲਿਆ—"ਡਰ ਨਾਂ, ਨਾਂ ਦੁਖੀ ਹੋ, ਮੈਂ ਜੋ ਸੰਧੂਰ ਲਾਇਐ, ਉਸਨੂੰ ਮਿਟਾਉਣ ਦੀ ਸ਼ਕਤੀ ਨਵਾਬ ਕੀ ਭਗਵਾਨ ਕੋਲ ਵੀ ਨਹੀਂ, ਸ਼ੇਰ ਵਾਂਗ ਜਾ ਕੇ ਨਵਾਬ ਦੀ ਆਕੜ ਭੰਨਕੇ—ਕਬੂਤਰ ਵਾਂਗ ਉੱਡਕੇ ਤੇਰੇ ਕੋਲ ਆ ਜਾਵਾਂਗਾ—ਤੇਰੀਆਂ

ਤਲੀਆਂ ਤੇ ਖੇਡਣ ਲਈ—ਇਹ ਮੈਂ ਤੱਦ ਹੀ ਕਰ ਸਕਨਾਂ ਜੇ ਤੇਰੀਆਂ ਅੱਖਾਂ ਵਿੱਚੋਂ ਹਾਸਾ ਲਿਸ਼ਕੇ । ਵੇਖ ਨਵਾਬ ਦੀ ਕਟਾਰੀ ਤੋਂ ਵੀ ਵੱਧ ਤੇਜ ਨੇ ਤੇਰੇ ਹੰਝੂ, ਤੇਰਾ ਲੱਥਾ ਚਿਹਰਾ, ਮੇਰੀ ਸਾਰੀ ਸ਼ਕਤੀ ਨੂੰ ਨਚੋੜ ਦੇਣਗੀਆਂ—ਪੱਥਰ ਬਣਾ ਦੇਣਗੀਆਂ—ਇਸ ਲਈ ਰੋਣਾ ਛੱਡ ਦੇਹ—ਉਦਾਸ ਚਿਹਰਾ ਨਾਂ ਬਣਾ—ਸ੍ਰੀਰੰਗ ਪੱਟਣ ਵਿੱਚ ਹਰ ਰੋਜ਼ ਇਸ ਚਿਹਰੇ ਨੂੰ ਹੀ ਯਾਦ—ਕਰਾਂਗਾ ਮੈਂ ? ਨਾਇਕ ਦੀ ਪਤਨੀ ਅਜੱਗਰ ਸੱਪ ਏ, ਕਹਿੰਦੇ ਨੇ, ਸੱਪ ਨਹੀਂ ਤੂੰ ਤਾਂ ਫੁਲਾਂ ਤੋਂ ਵੀ ਵੱਧ ਕੋਮਲ ਹੋ ਗਈ ? ਇੰਜ ਨਾਂ ਕਰ, ਬੱਚੇ ਹੱਸਦੇ ਹੱਸਦੇ ਵੱਡੇ ਹੋਣ, ਤੂੰ ਵੀ ਖੁਸ਼ ਰਹਿ । ਮੈਂ ਜਦੋਂ ਵਾਪਸ ਆਕੇ ਤੈਨੂੰ ਮਿਲਾਂ, ਤਾਂ ਸਭ ਕੁਝ ਉਵੇਂ ਹੀ ਹੋਵੇ—ਨਹੀਂ ਤਾਂ ਮੈਨੂੰ ਤੇਰੀ ਪਛਾਣ ਹੀ ਨਹੀਂ ਰਹਿਣੀ—ਮੈਂ ਚਲਨਾਂ ।" ਇਕ ਵਾਰੀ ਪਤਨੀ ਨੂੰ ਆਪਣੇ ਨਾਲ ਖਿੱਚਕੇ ਲਾ ਲਿਆ, ਉਸਨੂੰ ਚੁੰਮ ਲਿਆ । ਫਿਰ ਬਿਨਾਂ ਕੁੱਛ ਬੋਲੇ, ਪੈਰਾਂ ਵਿੱਚ ਡਿੱਗੀ ਪਤਨੀ ਦੇ ਸਿਰ ਤੇ ਹੱਥ ਫੇਰ ਕੇ, ਬੱਚਿਆਂ ਨੂੰ ਪਿਆਰ ਦੇ ਕੇ ਭਰਾ ਨੂੰ ਮਿਲਣ ਲਈ ਮਹਿਲ ਵੱਲ ਚਲਾ ਗਿਆ ।

ਫਿਰ ਉਸ ਮੁੜਕੇ ਘਰ ਵੱਲ ਨਾਂ ਵੇਖਿਆ ।

ਮਹਿਲ ਵਿੱਚ ਆਇਆ ਤਾਂ—ਉਸਦਾ ਮਨ ਚਾਹ ਰਿਹਾ ਸੀ ਉਹ ਰੋਂਦੀ ਪਤਨੀ ਤੇ ਬੱਚਿਆਂ ਨੂੰ ਛੱਡਕੇ ਆਇਆ ਸੀ, ਕੋਈ ਉਸਨੂੰ ਹੌਸਲਾ ਦੇਵੇ—ਪਰ ਉਥੇ ਵੀ ਉਸਨੂੰ ਹੌਸਲਾ ਦੇਣ ਵਾਲਾ ਕੋਈ ਨਹੀਂ ਸੀ—ਉਸਨੂੰ ਹੀ ਹੱਸਦਿਆਂ ਹੱਸਦਿਆਂ ਸਭ ਨੂੰ ਹੌਸਲਾ ਦੇਣਾ ਪਿਆ ।

ਮਾਂ ਨਿੰਗਾਵਾ—ਭਰਜਾਈਆਂ ਪਦਮਵਾਨਾਗਤੀ, ਬੰਗਾਰਨਾਗਤੀ ਨੂੰ ਹੌਸਲਾ ਦੇ ਕੇ 'ਚਾਚਾ' ਕਹਿਕੇ ਰੋਂਦੇ ਭਤੀਜੇ ਭਰਮੱਣਾਨਾਇਕ ਨੂੰ ਜਫ਼ੀ ਪਾ ਕੇ ਕਹਿਣ ਲੱਗਾ, "ਗੁੱਸਾ ਆਉਣ ਤੇ, ਪੀੜ ਹੋਣ ਤੇ ਸ਼ੇਰ ਦੇ ਬੱਚੇ ਰੋਂਦੇ ਨਹੀਂ—ਜੰਗਲ ਵਿੱਚ ਤੁਰਦੇ ਸ਼ੇਰ ਵਾਂਗ ਗਰਜਦੇ ਰਹਿੰਦੇ ਨੇ । ਅਜਿਹੇ ਸ਼ੇਰ ਦਾ ਬੱਚਾ ਬਨਣ ਦੀ ਥਾਂ ਤੂੰ ਜ਼ਨਾਨੀਆਂ ਵਾਂਗ ਹੰਝੂ ਵਹਾ ਰਿਹੈਂ ? ਪਹਾੜੇ ਸੁਨਾਣ ਵਾਲਾ ਸਿਪਾਹੀ ਐਡੀ ਛੇਤੀ ਭੁੱਲ ਗਿਐ ? ਬੰਗਾਰਵਾ ਭਰਜਾਈ ਦਾ ਪਾਠ ? ਤੇਰਾ ਇਹੋ ਜਿਹਾ ਮੂੰਹ ਵੇਖਕੇ ਤੇਰਾ ਅੱਪਾ ਜੀ ਕੀ ਆਖੇਗਾ, ਇਹ ਤਾਂ ਮੇਰਾ ਪੁੱਤਰ ਨਹੀਂ—ਸੋ ਰੋਣਾ ਛੱਡ ।" ਕਹਿ ਕੇ ਆਪਣੇ ਪਿੰਡੇ ਤੇ ਹੱਥ ਫੇਰਦੀ ਮਾਂ ਨੂੰ ਪੁੱਛਿਆ, "ਭਰਾ ਕਿਥੇ ਏ ਅੱਵਾ ?"

"ਸਵੇਰੇ ਤੋਂ ਪੂਜਾ ਘਰ ਵਿੱਚ ਬੈਠੈ ?" ਨਿੰਗਾਵਾ ਬੋਲੀ । "ਕਿਹੜਾ ਵਰ ਮੰਗ ਰਿਹੈ, ਭਰਾ ?" ਕਹਿ ਕੇ ਪੂਜਾ ਘਰ ਵੱਲ ਤੁਰ ਪਿਆ । ਲਾਲ ਰੇਸ਼ਮ ਦੀ ਕੰਨੀ ਵਾਲੀ ਧੋਤੀ, ਉਸੇ ਰੰਗ ਦੀ ਕਮੀਜ਼—ਦੇਵਤਿਆਂ ਦੀ ਥਾਂ ਹਥਿਆਰਾਂ ਦੀ ਪੂਜਾ ਕਰਦੇ ਭਰਾ ਨੂੰ ਵੇਖਕੇ ਹੈਰਾਨ ਹੋ ਕੇ ਪੁੱਛਿਆ—

"ਇਹ ਕੀ ਨਵੀਂ ਪੂਜਾ ਭਰਾ ?" ਭਰਾ ਦੀ ਅਵਾਜ਼ ਸੁਣਕੇ ਮੁੜਕੇ ਵੇਖਕੇ ਉਠ ਖਲੋਤਾ ਮਦਕਰੀਨਾਇਕ ਬੋਲਿਆ, "ਅੱਜ ਤੋਂ ਇਹੋ ਮੇਰਾ ਦੇਵਤਾ ਨੇ, ਪਰਸ਼ੂਰਾਮ ।"

"ਕਿਉਂ ਐਨੇਂ ਦਿਨ ਜਿੰਨ੍ਹਾਂ ਦੇਵਤਿਆਂ ਦੀ ਪੂਜਾ ਕਰਦਾ ਰਿਹਾ, ਉਹ ਨਹੀਂ ਚਾਹੀਦੇ ?" ਹੈਰਾਨ ਹੋ ਕੇ ਪਰਸ਼ੂਰਾਮਨਾਇਕ ਨੇ ਕਿਹਾ । ਉਹ ਤਾਂ ਅਸ਼ੀਰਵਾਦ ਦੇਣ

ਵਾਲੇ ਦੇਵਤੇ ਹਨ—ਇਹ ਨਵਾਬ ਦਾ ਸਿਰ ਕੱਟਣ ਵਾਲਾ ਦੇਵਤਾ ਏ । ਅੱਜ ਤੋਂ ਲੈ ਕੇ ਨਵਾਬ ਦਾ ਖਾਤਮਾ ਕਰਨ ਤਾਂਈ, ਇਸ ਦੀ ਹੀ ਪੂਜਾ ।" ਮਦਕਰੀਨਾਇਕ ਨੇ ਦ੍ਰਿੜ ਨਿਸਚੇ ਭਰੀ ਅਵਾਜ਼ ਵਿੱਚ ਕਿਹਾ ।

"ਤਦ ਤੂੰ ਪਿਛਲੀਆਂ ਗੱਲਾਂ ਭੁੱਲ ਗਿਐ ?"

"ਕਿਹੜੀਆਂ ?"

"ਮਹਿਲ ਦੇ ਸਾਹਮਣੇ—ਪੱਥਰਾਂ ਦੇ ਪਿੰਜਰੇ ਵਿੱਚ ਨਵਾਬ ਨੂੰ ਕੈਦ ਕਰਨ ਦੀ ਗੱਲ—ਇਹ ਵਿਚਾਰ ਛੱਡ ਦੇਹ ਭਰਾ । ਮੈਂ ਨਵਾਬ ਨੂੰ ਫੜਕੇ ਲਿਆਵਾਂਗਾ, ਤੂੰ ਉਸਨੂੰ ਜ਼ੰਜੀਰਾਂ ਵਿੱਚ ਬੰਨ੍ਹ ਕੇ ਪੱਥਰ ਦੇ ਪਿੰਜਰੇ ਵਿੱਚ ਸੁਟੀ । ਉਸ ਲਈ ਇਕ ਦਿਨ ਦੀ ਮੌਤ ਜਾਂ ਇਕ ਘੜੀ ਦੀ ਮੌਤ—ਦੁਰਗ ਤੇ ਆਏ ਦੁਖਾਂ ਦਾ ਹੱਲ ਨਹੀਂ—" ਕਹਿੰਦਿਆਂ ਪਰਸ਼ੂਰਾਮਨਾਇਕ ਦੇ ਮਨ ਅੰਦਰ ਬਲ ਰਹੀ ਬਦਲੇ ਦੀ ਅੱਗ ਆਪਣੇ ਆਪ ਹੀ ਗੱਲਾਂ ਕਰਦਿਆਂ ਬਾਹਰ ਨਿਕਲ ਆਈ ।

ਜਦੋਂ ਚਾਰੋ ਪਾਸੇ ਦੁੱਖਾਂ ਦੇ ਬੱਦਲ ਛਾਏ ਹੋਏ ਸਨ, ਉਸ ਵੇਲੇ ਵੀ ਭਰਾ ਦੇ ਅਡੋਲ ਆਤਮ ਵਿਸ਼ਵਾਸ ਨੂੰ ਵੇਖਕੇ ਉਸਦੇ ਮਨ ਵਿੱਚ ਭਰਾ ਪ੍ਰਤੀ ਸ਼ਰਧਾ ਉਮੜ ਆਈ ।

"ਉਹ ਵੀ ਹੋਵੇ—ਦੁਰਗ ਦੇ ਲੋਕੀਂ ਵੀ ਖੁਸ਼ੀ ਮਨਾ ਲੈਣ, ਉਸ ਤੋਂ ਬਾਦ, ਇਸ ਹਥਿਆਰ ਦਾ ਕੰਮ ਇਕੋ ਸੱਟ ਨਾਲ ਇਕੋ ਇਕ ਸੱਟ ਨਾਲ ਨਵਾਬ ਦਾ ਸਿਰ, ਚੂਰ ਚੂਰ ਕਰਕੇ ਉਸਨੂੰ ਚਾਰੋ ਦਿਸ਼ਾਵਾਂ ਵਿੱਚ ਖਿਲਾਰਨਾਂ—ਇਹੋ ਮੇਰੀ ਖਾਹਿਸ਼ ਏ—ਇਸਨੂੰ ਪੂਰਾ ਕਰਨ ਵਾਲਾ ਸਮਾਂ ਜਲਦੀ ਆਵੇ ।" ਦੰਦ ਕਰੀਚਦਿਆਂ ਮਦਕਰੀਨਾਇਕ ਨੇ ਕਿਹਾ । ਉਹ ਦੋਵੇਂ ਗੱਲਾਂ ਕਰ ਰਹੇ ਸਨ ਤਾਂ ਦੂਰੋਂ ਤੋਪਾਂ ਦੀ ਅਵਾਜ਼ ਸੁਣਾਈ ਦਿੱਤੀ—ਨਗਾਰਾ ਬੁਰਜੀ ਤੋਂ ਇਸ ਦਾ ਜੁਆਬ ਦੇਣ ਲਈ ਨਗਾਰਾ ਵੱਜਿਆ—

'ਉਹ ਅਵਾਜ਼ ਹੈਦਰਅਲੀ ਦੀ ਸੈਨਾਂ ਦੀ ਸੀ, ਜੋ ਦੂਜੇ ਦਿਨ ਪੜਾਅ ਤੇ ਪੁੱਜ ਗਈ ਸੀ', ਦਾ ਸੰਕੇਤ ਸੀ । ਉਹ ਅਵਾਜ਼ ਸੁਣਦਿਆਂ ਹੀ ਪਰਸ਼ੂਰਾਮਨਾਇਕ ਸਾਵਧਾਨ ਹੋ ਕੇ ਬੋਲਿਆ, "ਭਰਾ ਹੁਣ ਅਸਾਂ ਐਵੇਂ ਚਿਰ ਕੀਤਾ ਤਾਂ ਲੋਕੀਂ ਸਮਝਣਗੇ ਅਸੀਂ ਬੈਠੇ ਰੋਣ ਡਹੇ ਹਾਂ—ਤੂੰ ਕਪੜੇ ਬਦਲ ਮੈਂ ਅੱਪਾ ਜੀ ਨੂੰ ਮੱਥਾ ਟੇਕ ਕੇ ਆਉਣਾ ।" ਕਹਿ ਕੇ ਆਪਣੇ ਪਿਤਾ ਦੇ ਕਮਰੇ ਵੱਲ ਚਲਾ ਗਿਆ ।

"ਅੱਪਾ ਜੀ ਜਾਗਦੇ ਓ ?"

"ਜਾਗਦਾ ਕਦੋਂ ਤੇ ਸੁੱਤਾ ਕਦੋਂ, ਕਲ ਰਾਤੀਂ ਵੈਦ ਨੂੰ ਕਿਹਾ ਸੀ ਨੀਂਦ ਦੀ ਗੋਲੀ ਨਾਂ ਦੇਈ; ਪੀੜ ਘਟਾਉਣ ਦੀ ਦੁਆਈ ਦੇਹ । ਤੈਨੂੰ ਉਡੀਕਦਾ ਪਿਆ ਸਾਂ ।" ਭਰਮੱਣਨਾਇਕ ਨੇ ਉੱਠਣ ਦਾ ਯਤਨ ਕਰਦਿਆਂ ਕਿਹਾ ।

"ਤੁਸੀਂ ਲੰਮੇ ਪਏ ਰਹੋ, ਅੱਪਾ ਜੀ, ਐਵੇਂ ਖੇਚਲ ਨਾ ਕਰੋ । ਅਸ਼ੀਰਵਾਦ ਦਿਓ—ਮੈਂ ਹੋ ਕੇ ਆਉਨਾਂ ।" ਕਹਿ ਕੇ ਪਿਤਾ ਦੇ ਪੈਰਾਂ ਤੇ ਮੱਥਾ ਟੇਕਿਆ—ਪਰਸ਼ੂਰਾਮ ਨਾਇਕ ਨੇ । ਇਕ ਪੱਲ ਭਰਮੱਣਨਾਇਕ ਕੁੱਝ ਨਾਂ ਬੋਲਿਆ । ਉਸ ਦਾ ਗਲਾ ਭਰ ਆਇਆ ਗਲੇ ਵਿਚੋਂ ਅਵਾਜ਼ ਨਾਂ ਨਿਕਲੀ । ਕੁੱਝ ਚਿਰ ਚੁੱਪ ਰਹਿ ਕੇ ਬੋਲਿਆ—"ਦੁਰਗ

ਦੀ ਇੱਜ਼ਤ ਤੇਰੇ ਹੱਥ ਏ ਪੁੱਤਰ—ਨਾਇਕ ਵਾਂਗੂ ਰਹੀ । ਤੇਰੀ ਮਿਸਾਲ ਦੇ ਕੇ ਉਹ ਆਪਣੇ ਪੁੱਤਰਾਂ ਨੂੰ ਬਹਾਦਰੀ ਦਾ ਪਾਠ ਸਿਖਾਵੇ । ਬਹਾਦਰ ਬਣ ਕੇ ਰਹੀਂ ਤੇ ਉਂਜ ਹੀ ਵਾਪਸ ਆਵੀਂ ।" ਕਹਿ ਕੇ ਕੰਬਦੇ ਹੱਥਾਂ ਨਾਲ ਪੁੱਤਰ ਦਾ ਸਿਰ ਪਲੋਸਿਆ ।

"ਤੁਹਾਡੇ ਨਾਂ ਨੂੰ ਧੱਬਾ ਨਹੀਂ ਲੱਗਣ ਦਿੰਦਾ ਅੱਪਾ ਜੀ ।" ਕਹਿ ਕੇ ਕਮਰੇ ਵਿਚੋਂ ਬਾਹਰ ਨਿਕਲ ਆਇਆ ।

ਆਪਣੇ ਪਿੱਛੋਂ ਉਸਨੂੰ ਗੋਰ ਗੋਰ ਦੀ ਅਵਾਜ਼ ਆਈ—ਭਰੇ ਹੋਏ ਗਲੇ ਵਿਚੋਂ ਖੰਘ ਕਰਕੇ ਯਾਂ ਕਿਸੇ ਹੋਰ ਕਾਰਨ ਕਰਕੇ ਸੀ—ਇਸ ਬਾਰੇ ਪਰਸ਼ੂਰਾਮਨਾਇਕ ਨੇ ਸੋਚਣ ਦੀ ਕੋਸ਼ਿਸ਼ ਨਾ ਕੀਤੀ । ਛੇਤੀ ਛੇਤੀ ਪਿਤਾ ਦੇ ਕਮਰੇ ਵਿਚੋਂ ਬਾਹਰ ਨਿਕਲਕੇ ਮਾਂ ਤੇ ਭਰਜਾਈਆਂ ਨੂੰ ਮੱਥਾ ਟੇਕ ਕੇ ਉਹਨਾਂ ਕੋਲੋਂ ਅਸੀਰਵਾਦ ਲਈ । ਏਨੇਂ ਤਾਂਈ ਮਦਕਰੀਨਾਇਕ ਕਪੜੇ ਬਦਲਕੇ ਆ ਗਿਆ । ਉਸਨੂੰ ਘੁੱਟ ਕੇ ਜੱਫੀ ਪਾਈ, ਨਮਸਕਾਰ ਕੀਤੀ ਤੇ ਭਰਾ ਤੋਂ ਅੱਗੇ ਅੱਗੇ ਪਰਸੂਰਾਮਨਾਇਕ ਮਹਿਲ ਵਿਚੋਂ ਬਾਹਰ ਨਿਕਲ ਆਇਆ ।

ਅੱਗੇ ਪਿੱਛੇ ਅੰਗ ਰਖਿਅਕਾਂ ਦੀ ਫੌਜ, ਰਾਜ ਚਿੰਨ੍ਹ ਵਾਲਾ ਹਨੂਮਦਗੁਰੜ ਝੰਡਾ ਚੁੱਕੀ ਸੈਨਿਕ ਆ ਰਹੇ ਸਨ ।

'ਰਾਜਗੁਪਾਲ' ਨਾਂ ਦੇ ਚਿੱਟੇ ਘੋੜੇ ਤੇ ਮਦਕਰੀਨਾਇਕ ਤੇ ਕ੍ਰਿਸਣ ਵਰਣ ਦੇ ਆਪਣੇ ਘੋੜੇ 'ਭਵਾਨੀ' ਤੇ ਪਰਸੂਰਾਮਨਾਇਕ ਚੜ੍ਹ ਗਿਆ ।

ਦੋਵੇਂ ਪਾਸੇ ਕੱਠੇ ਹੋਏ ਲੋਕ ਵੇਖ ਰਹੇ ਸਨ—ਪ੍ਰੇਮ ਗੌਰਵ, ਅਭਿਮਾਨ, ਗੁੱਸੇ ਬਦਲੇ ਨਾਲ ਭਰੇ ਹੋਏ ਹੱਥ ਜੋੜ ਰਹੇ ਸਨ ਦੁਰਗ ਦੇ ਮਰਦ—ਖਿੜਕੀਆਂ, ਬੂਹਿਆਂ, ਖੰਭਿਆਂ ਪਿੱਛੇ ਦੰਦਾਂ ਵਿੱਚ ਸਾਹੜੀ ਦਬਾਕੇ ਹੰਝੂ ਵਗਾ ਰਹੀਆਂ, ਇਸਤਰੀਆਂ ਸਭ ਨੂੰ ਵੇਖਕੇ ਅਨਡਿੱਠ ਕਰਦਿਆਂ, ਉਚੰਗਮਾਂ ਦੇ ਮੰਦਿਰ ਕੋਲ ਪੁੱਜ ਕੇ ਮੰਗਲ ਆਰਤੀ ਦੀ ਧੂੜੀ ਤੇ ਪ੍ਰਸ਼ਾਦ ਲੈ ਕੇ ਰੰਗਈਆ ਦੇ ਦੁਆਰ ਵਲ ਵਧਿਆ—ਰੰਗਈਆ ਦੁਆਰ ਕੋਲ ਆ ਕੇ—ਦੋਵੇਂ ਪਾਸੇ ਖਲੋਤੇ ਸਮਵਸੱਤਰ ਘੋੜਸਵਾਰ ਸੈਨਿਕਾਂ ਕੋਲੋਂ ਤਲਵਾਰਾਂ ਦੀ ਸਲਾਮੀ ਲੈ ਕੇ, ਗੱਡ ਗੱਡ ਕਰਕੇ ਖੁਲ੍ਹੇ ਬੂਹੇ ਵਿਚੋਂ ਲੰਘਕੇ ਪਲ ਭਰ ਦੋਵਾਂ ਭਰਾਵਾਂ ਨੇ ਇਕ ਦੂਜੇ ਵਲ ਵੇਖਿਆ, ਜਫ਼ੀ ਪਾਈ—'ਹੋ ਕੇ ਆਉਨਾਂ ਭਰਾ' ਪਰਸ਼ੂਰਾਮਨਾਇਕ ਨੇ ਕਿਹਾ ।

"ਜਾਹ ਹੋ ਕੇ ਆ ਪਰਸੂਰਾਮ—ਮੈਂ ਜਿਸ—ਦੀ ਪੂਜਾ ਕੀਤੀ ਏ, ਉਹ ਤੇਰੀ ਰਖਿਆ ਲਈ ਏ—ਭੁਲੀਂ ਨਾਂ । ਮਦਕਰੀਨਾਇਕ ਬੋਲਿਆ ।

"ਤੇਰਾ ਪਰਿਘਾਇ ਮੇਰਾ ਸਾਥੀ ਬਣਕੇ ਰਹੇਗਾ ਭਰਾ—" ਆਪਣੇ ਸੱਜੇ ਡੌਲੇ ਨੂੰ ਹੱਥ ਲਾ ਕੇ ਸਿੱਧਾ ਹੱਥ ਕਰਕੇ ਚਮਕਦੀ ਕਟਾਰ ਕੱਢੀ ਤੇ ਭਰਾ ਨੂੰ ਵਖਾਂਦਿਆਂ ਫੜੀ—ਭਰਾ ਦੇ ਹੱਥ ਵਿਚਲੀ ਕਟਾਰ ਨੂੰ ਧੁੱਪ ਵਿੱਚ ਫੜਕੇ ਵੇਖਿਆ—ਉਸ ਦੀ ਧਾਰ ਦੀ ਤੇਜ਼ੀ ਨੂੰ ਪਰਖ਼ਣ ਲਈ ਉਸ ਤੇ ਉਂਗਲੀ ਫੇਰੀ, ਉਂਗਲੀ ਫੇਰਦਿਆਂ ਹੀ ਮਦਕਰੀਨਾਇਕ ਦੀ ਉਂਗਲੀ ਵਿਚੋਂ ਲਹੂ ਨਿਕਲ ਪਿਆ—"ਭਰਾ" ਕਹਿੰਦਿਆਂ ਪਰਸ਼ੂਰਾਮਨਾਇਕ ਨੇ ਭਰਾ ਦੇ ਹੱਥ ਵਿਚੋਂ ਨਿਕਲਿਆ ਖ਼ੂਨ ਵੇਖ ਕੇ ਝਟ ਹੀ ਕਟਾਰ ਵਾਪਸ ਲੈ

ਲਈ । "ਕੁੱਛ ਨਹੀਂ ਹੋਇਆ—ਇਹ ਤੇਰੀ ਰਖਿਆ ਕਰੇ", ਕਹਿ ਕੇ ਉਂਗਲੀ ਦੇ ਖੂਨ ਨਾਲ ਭਰਾ ਨੂੰ ਤਿਲਕ ਲਾ ਦਿੱਤਾ । "ਤੂੰ ਫਿਕਰ ਨਾਂ ਕਰੀਂ । ਅਸੀਂ ਸਦਾ ਤੇਰੀ ਪਿੱਠ ਪਿੱਛੇ ਹਾਂ, ਇਹ ਨਾਂ ਭੁਲੀ ।" ਕਹਿ ਕੇ ਮਦਕਰੀਨਾਇਕ ਵੱਛੇ ਤੋਂ ਵਿਛੜੀ ਗਾਂ ਵਾਂਗ ਭਾਰੇ ਹਿਰਦੇ ਨਾਲ ਪਿਛਾਂਹ ਤੁਰ ਪਏ, ਕਿਲ੍ਹੇ ਤੇ ਚੜ੍ਹਕੇ ਖਲੋ ਗਏ । ਆਪਣੇ ਭਰਾ ਨੂੰ ਲੈਣ ਆਈ ਨਵਾਬ ਦੀ ਸੈਨਾਂ ਵਲ ਵੇਖਦਿਆਂ ।

ਮਦਕਰੀਨਾਇਕ ਦੀਆਂ ਅੱਖਾਂ ਪੂਰਬ ਵੱਲ ਵੇਖ ਰਹੀਆਂ ਸਨ । ਥੋਹੜੀ ਦੂਰੀ ਤੋਂ ਘੋੜੇ ਦੇ ਪੈਰਾਂ ਨਾਲ ਉਡਦੇ ਧੂੜ ਦੇ ਬਦੱਲਾਂ ਵਿਚਕਾਰ ਚਮਕਦਾ ਸੋਨੇ ਦਾ ਕਲਸ ਦਿਸਿਆ—ਪਲ ਪਲ ਨੇੜੇ ਆ ਰਹੀ ਸੈਨਾਂ ਨੂੰ ਮਦਕਰੀਨਾਇਕ ਦੇ ਵੇਖਦਿਆਂ, ਆਪਣੇ ਭਰਾ ਤੋਂ ਦੂਰ ਹੋਣ ਦਾ ਸਮਾਂ ਨੇੜੇ ਆਉਂਦਾ ਦਿਸ ਰਿਹਾ ਸੀ—

ਉਸਦੀ ਪਿੱਠ ਪਿੱਛੇ—'ਮਾਂ ਸਵਾਮੀ—ਮਾਂ ਸਵਾਮੀ ।' ਉੱਚੀ ਸਾਰੀ ਉਤਸ਼ਾਹ ਭਰੀ ਅਵਾਜ਼ ਵਿੱਚ ਕੋਈ ਬੁਲਾ ਰਿਹਾ ਸੀ—ਝਟ ਮੁੜਕੇ ਵੇਖਿਆ । ਉਤਸਵਾਂਬੇ ਦੇ ਮੰਦਿਰ ਵਲੋਂ ਦੋ ਘੋੜੇ ਤੇਜ਼ੀ ਨਾਲ ਭੱਜੇ ਆ ਰਹੇ ਸਨ । ਇਹ ਕੀ ਸੋਚਦਿਆਂ, ਹੀ ਘੋੜੇ ਨੇੜੇ ਆਉਂਦਿਆਂ ਹੀ ਝੱਟ ਘੋੜੇ ਤੋਂ ਛਾਲ ਮਾਰ ਕੇ ਥੱਲੇ ਉਤਰਕੇ ਪੌੜੀਆ ਚੜ੍ਹਕੇ ਨਾਇਕ ਵੱਲ ਭੱਜਿਆ, ਦੋਵਾਂ ਵਿਚੋਂ ਇਕ ਦੀ ਪਛਾਣ ਝੱਟ ਆ ਗਈ । ਉਹ ਸੀ ਪੇਸ਼ਵਿਆਂ ਦਾ ਵਕੀਲ ਪੁਰਸ਼ੋਤਮ ਰਾਏ—"ਪ੍ਰਭੂ ਪੇਸਵੇ ਵੱਲੋਂ ਪੱਤਰ ਆਇਆ ਹੈ । ਪ੍ਰਧਾਨਮੰਤਰੀ ਨੂੰ ਨਵਾਬ ਦੇ ਹਵਾਲੇ ਨਾ ਕਰੋ ।" ਇਹ ਗੱਲ ਸੁਣਦਿਆਂ ਹੀ ਮਦਕਰੀਨਾਇਕ ਨੇ ਚਿੱਠੀ ਫੜਕੇ, ਕਿਲ੍ਹੇ ਤੋਂ ਥੱਲੇ ਖਲੋਤਿਆ ਨੂੰ ਕਿਹਾ । "ਇਕ ਦਮ ਜਾ ਕੇ ਪ੍ਰਧਾਨਮੰਤਰੀ ਨੂੰ ਅੰਦਰ ਬੁਲਾਕੇ, ਕਿਲ੍ਹੇ ਦੇ ਬੂਹੇ ਬੰਦ ਕਰ੍ਹ ਦਿਉ ।" ਡੁਲ੍ਹ ਡੁਲ੍ਹ ਪੈਂਦੇ ਉਤਸ਼ਾਹ ਨਾਲ ਕਹਿ ਕੇ, ਆਪਣੇ ਕੋਲ ਖਲੋਤਿਆ ਨੂੰ ਕਿਹਾ, "ਉਸ ਸੈਨਾਂ ਦੇ ਕੋਲ ਆਉਂਦਿਆਂ ਹੀ ਤੋਪਾਂ ਚਲਾ ਦਿਉ ।"

"ਤੁਸੀਂ ਜਿਹੜੀ ਖੁਸੀ ਦੀ ਖ਼ਬਰ ਸੁਣਾਈ ਏ, ਇਹ ਖ਼ਬਰ ਲਿਆਉਣ ਵਾਲਿਆ ਨੂੰ ਇਕ ਇਕ ਅੱਖਰ ਦੇ ਬਦਲੇ ਸੌ ਸੌ ਮੁਹਰਾ ਦਿਆਂਗਾ ।" ਨਾਇਕ ਨੇ ਕਿਹਾ । ਇਹ ਗੱਲ ਸੁਣਦਿਆਂ ਹੀ ਕਿਲ੍ਹੇ ਦੇ ਦਰਵਾਜੇ ਦੇ ਪਹਿਰੇਦਾਰਾਂ ਨੇ ਕਿਲ੍ਹੇ ਦੇ ਨਾਲ ਵਾਲੇ ਡੇਰੇ ਵਿੱਚ ਬੈਠੇ ਪਰਸੂਰਾਮਨਾਇਕ ਨੂੰ ਖ਼ਬਰ ਸੁਣਾਈ—ਉਸ ਦੇ ਤੇ ਉਸ ਦੇ ਨਾਲ ਵਾਲਿਆਂ ਦੇ ਕਿਲ੍ਹੇ ਵਿੱਚ ਵੜਦਿਆਂ ਹੀ—ਵੀਹ ਬੰਦਿਆਂ ਨੇ ਕਿਲ੍ਹੇ ਨੂੰ ਕੰਬਾ ਦੇਣੀ ਵਾਲੀ ਅਵਾਜ਼ ਨਾਲ ਕਿਲ੍ਹੇ ਦੇ ਖੁਲ੍ਹੇ ਦਰਵਾਜ਼ੇ ਬੰਦ ਕੀਤੇ । ਬੂਹੇ ਬੰਦ ਕਰਦਿਆਂ ਹੀ ਕਿਲ੍ਹੇ ਦੇ ਨਾਲ ਵਾਲੀ ਬੁਰਜ਼ੀ ਤੇ ਰਖੀਆਂ ਤੋਪਾਂ ਨੂੰ ਗੋਲ਼ ਅੰਦਾਜ਼ ਨੇ ਅੱਗ ਦੇ ਦਿੱਤੀ ।

ਦੁਰਗ ਵੱਲ ਆਉਂਦੇ ਨਵਾਬ ਦੇ ਸੈਨਿਕ, ਤੋਪਾਂ ਦੀ ਅਵਾਜ਼—ਅਚਾਨਕ ਤੋਪਾਂ ਵਿਚੋਂ ਨਿਕਲਦੀ ਅੱਗ ਦਾ ਮੀਂਹ ਵੇਖਕੇ ਉਹ ਡਰ ਗਏ । ਗੁਲੇਲਾਂ ਵਿਚੋਂ ਨਿਕਲਕੇ ਪੱਥਰਾਂ ਦੀ ਮਾਰ ਨਾਲ ਡਿੱਗੇ ਪੰਛੀਆਂ ਦੇ ਝੁੰਡ ਵਾਂਗ ਡਰਕੇ ਉਹ ਖਿੰਡ ਪੁੰਡਕੇ ਆਪਣੇ ਡੇਰਿਆਂ ਵੱਲ ਭੱਜ ਪਏ ।

ਅਚਨਚੇਤੀ ਵਾਪਰੀਆਂ ਇਹਨਾਂ ਘਟਨਾਵਾਂ ਦਾ ਕਾਰਨ ਨਾਂ ਸਮਝਦਿਆਂ 'ਕੀ

ਹੋਇਆ ਸੀ' ਜਾਨਣ ਲਈ ਪਰਸੂਰਾਮਨਾਇਕ ਕਿਲ੍ਹੇ ਤੇ ਖਲੋਤੇ ਭਰਾ ਵੱਲ ਭਜਿਆ। "ਭਰਾ ਕੀ ਹੋ ਹੋਇਐ ?" ਹਫ਼ਦਿਆਂ ਉਸ ਪੁੱਛਿਆ।

"ਉਤਸਵਾਂਬੇ ਦੀ ਕਿਰਪਾ ਪਰਸੂਰਾਮ—ਤੈਨੂੰ ਹੁਣ ਨਵਾਬ ਕੋਲ ਜਾਣ ਦੀ ਕੋਈ ਲੋੜ ਨਹੀਂ—ਮਰਾਠਿਆਂ ਦੀ ਸੈਨਾਂ ਸਾਡੀ ਸਹਾਇਤਾ ਲਈ ਆ ਰਹੀ ਏ।" ਕਹਿਕੇ ਆਪਣੇ ਹੱਥ ਵਿੱਚ ਫੜੀ ਚਿੱਟੀ ਪਰਸੂਰਾਮਨਾਇਕ ਦੇ ਹੱਥ ਦਿੱਤੀ।

ਕਾਹਲੀ-ਕਾਹਲੀ ਪਰਸੂਰਾਮਨਾਇਕ ਨੇ ਚਿੱਠੀ ਪੜ੍ਹੀ। 'ਉੱਚੀ ਪੜ੍ਹ', ਬੇਸਬਰੀ ਨਾਲ ਮਦਕਰੀਨਾਇਕ ਨੇ ਕਿਹਾ। ਪਰਸੂਰਾਮਨਾਇਕ ਨੇ ਸ਼ੁਰੂ ਦਾ ਹਿੱਸਾ ਛੱਡਕੇ ਮੁਖ ਭਾਗ ਪੜ੍ਹਕੇ ਸੁਣਾਇਆ।

"ਤੁਹਾਡੀ ਸਹਾਇਤਾ ਲਈ ਗੁਪਾਲ ਹਰੀ ਸਰਦਾਰ ਨੂੰ ਪੰਜਾਹ ਹਜ਼ਾਰ ਘੋੜਸਵਾਰ ਸੈਨਿਕ, ਬਾਰਾਂ ਤੋਪਾਂ ਪੰਜ ਸੌ ਬਾਣਸਰ ਦੇ ਕੇ ਭਾਰੀ ਇੰਤਜ਼ਾਮ ਕਰਕੇ ਭੇਜ ਰਹੇ ਹਾਂ। ਉਹ ਕੂਚ ਕਰਦੇ ਆ ਰਹੇ ਹਨ। ਤੁਸੀਂ ਤੇ ਗੁਪਾਲਹਰੀ ਰਲਕੇ ਨਵਾਬ ਨੂੰ ਹਰਾ ਕੇ, ਉਸਨੂੰ ਜੀਂਦਿਆਂ ਫੜਕੇ ਪੂਨੇ ਵੱਲ ਭੇਜ ਦਿਆ ਜੇ।

ਪਰਸੂਰਾਮਨਾਇਕ ਨੇ ਉਹ ਪੱਤਰ ਪੜ੍ਹਿਆ ਤਾਂ ਪੁਰਸ਼ੋਤਮ ਰਾਏ ਨਾਲ ਆਇਆ ਇਕ ਹੋਰ ਸਵਾਰ ਬੋਲਿਆ।

"ਫੌਜ ਕ੍ਰਿਸ਼ਨਾ ਨਦੀ ਪਾਰ ਕਰਕੇ ਕਪੋਤ ਦੀ ਪਹਾੜੀ ਕੋਲ ਪੁੱਜ ਗਈ ਹੈ। ਜਲਦੀ ਨਾਲ ਕੂਚ ਕਰਦੀ ਕੋਈ ਅੱਠ ਕੁ ਦਿਨਾਂ ਵਿੱਚ ਇਥੇ ਪੁੱਜ ਜਾਏਗੀ। ਗੁਪਾਲ ਹਰੀ ਸਰਦਾਰ ਨੇ ਤੁਹਾਨੂੰ ਇਹ ਦੱਸਣ ਲਈ ਕਿਹਾ ਸੀ।" ਨਾਇਕ ਨੂੰ ਨਮਸਕਾਰ ਕਰਕੇ ਉਸ ਕਿਹਾ।

"ਖਬਰ ਪੁਚਾਉਣ ਵਿੱਚ ਦੇਰੀ ਹੋ ਗਈ, ਖਿਮਾਂ ਕਰਨਾਂ।" ਅੱਗੋਂ ਬੋਲਿਆ, "ਮਾਫ਼ ਕਰਾਂ—ਮੋਤੀਆਂ ਨਾਲ ਤੇਰੀ ਝੋਲੀ ਭਰ ਦਿਆਂਗਾ।" ਫੁਹਾਰੇ ਵਾਂਗ ਡੁਲ੍ਹ, ਡੁਲ੍ਹ ਪੈਂਦੀ ਖੁਸ਼ੀ ਨਾਲ ਭਰੀ ਅਵਾਜ਼ ਵਿਚ ਕਿਹਾ, ਮਦਕਰੀਨਾਇਕ ਨੇ।

"ਦੇਰੀ ਕਾਰਨ—ਛੇ ਲੱਖ ਮੁਹਰਾਂ ਵਿਅਰਥ ਗਈਆਂ।" ਪਸਚਾਤਾਪ ਕਰਦਿਆਂ ਪੁਰਸ਼ੋਤਮ ਰਾਉ ਨੇ ਕਿਹਾ।

"ਛੇ ਲੱਖ ਮੋਹਰਾਂ ਗਈਆਂ ਕੋਈ ਪ੍ਰਵਾਹ ਨਹੀਂ। ਛੇ ਲੱਖ ਮੁਹਰਾਂ ਦੇ ਕੇ ਵੀ ਨਾਂ ਲੱਭਣ ਵਾਲਾ ਮੇਰਾ ਭਰਾ ਬੱਚ ਗਿਆ। ਜਿੰਨ੍ਹਾਂ ਗਿਆ ਉਸ ਤੋਂ ਤਿੰਨ ਗੁਣਾਂ, ਤੁਹਾਡੇ ਬੰਦਿਆਂ ਦੀ ਸਹਾਇਤਾ ਨਾਲ ਮੈਂ ਕੱਢ ਲਵਾਂਗਾ, ਨਵਾਬ ਕੋਲੋਂ।" ਕਹਿਕੇ ਭਰਾ ਨੂੰ ਘੁੱਟ ਕੇ ਜੱਫੀ ਪਾ ਲਈ।

"ਇਸ ਖੁਸ਼ੀ ਦੀ ਖ਼ਬਰ ਨੂੰ ਸਾਰੇ ਸ਼ਹਿਰ ਵਿੱਚ ਢੰਡੋਰਾ ਪਿੱਟਕੇ ਦਸਿਆ ਜਾਵੇ। ਸਾਰੇ ਮੰਦਿਰਾਂ ਵਿੱਚ ਵਿਸ਼ੇਸ਼ ਪੂਜਾ ਕੀਤੀ ਜਾਵੇ। ਘਰ ਘਰ ਖੰਡ ਵੰਡੀ ਜਾਵੇ। ਹਵਾ ਦੀ ਤੇਜ਼ੀ ਨਾਲ ਇਹ ਖਬਰ ਮਹਿਲ ਵਿੱਚ ਪੁਚਾਉ। ਖੁਸ਼ੀ ਦੀਆਂ ਤੋਪਾਂ ਉਡਾਉਣ ਲਈ ਕਹੋ।"

ਮਦਕਰੀਨਾਇਕ ਨੇ ਹੁਕਮ ਦਿੱਤਾ।

ਇਹ ਹੁਕਮ ਸੁਣਦਿਆਂ ਹੀ ਘੋੜਸਵਾਰ ਸੈਨਿਕ ਜੈਕਾਰੇ ਛੱਡਦੇ ਮਹਿਲ ਵੱਲ

ਦੌੜੇ । ਬਾਕੀ ਦੇ ਨਗਰ ਵਿੱਚ ਇਹ ਖ਼ਬਰ ਦੱਸਣ ਲਈ ਚਲੇ ਗਏ ।

ਕਿਲ੍ਹੇ ਤੇ ਖਲੋਤੇ ਭਰਾ ਨੂੰ ਜਫ਼ੀ ਪਾ ਕੇ ਸਾਹਮਣੇ ਦਿਸਦੇ ਉਤਸਵਾਂਬੇ ਦੇ ਮੰਦਿਰ ਵੱਲ ਸਿਰ ਝੁਕਾਇਆ, 'ਹੇ ਮਾਂ ਤੇਰੀ ਕਿਰਪਾ ਨਾਲ ਧੁੱਪ ਚਾਨਣੀ ਬਣ ਗਈ ।' ਭਗਤੀ ਤੇ ਕ੍ਰਿਤੱਗਤਾ ਭਰੀ ਆਵਾਜ਼ ਵਿੱਚ ਬੋਲਿਆ ਮਦਕਰੀਨਾਇਕ ।

## 16

ਧੁੱਪ ਚਾਨਣੀ ਬਣ ਗਈ, ਕੜਕਦੇ ਬੱਦਲਾਂ ਨੇ ਫੁੱਲਾਂ ਦਾ ਮੀਂਹ ਵਸਾ ਦਿੱਤਾ । ਦੁਰਗ ਦੀਆਂ ਗਲੀਆਂ, ਰਾਹਾਂ ਤੇ ਖੁਸ਼ੀ ਦੇ ਦੁੱਧ ਦੀਆਂ ਨਦੀਆਂ ਵੱਗ ਤੁਰੀਆਂ । ਜੈਕਾਰਿਆਂ ਦੀ ਅਵਾਜ਼ ਜ਼ਮੀਨ ਤੋਂ ਉੱਠਕੇ ਅਕਾਸ਼ ਨੂੰ ਛੂਹ ਰਹੀ ਸੀ । ਫੌਜ ਵਿੱਚ ਕੰਮ ਕਰਦੇ ਸੈਨਿਕਾਂ ਦੇ ਪਰਿਵਾਰਾਂ ਨੂੰ ਮਿਠਾਈਆਂ ਵੰਡੀਆਂ ਗਈਆਂ । ਉਹ ਖੁਸ਼ੀ ਨਾਲ ਨੱਚ ਉਠੇ—ਦਿਨ ਰਾਤ ਮੰਦਿਰਾਂ ਵਿੱਚ ਵਿਸ਼ੇਸ਼ ਪੂਜਾ ਦੇ ਘੰਟੇ ਸੰਖਾਂ, ਜਾਗਦਿਆਂ, ਤਾਲ ਚਿਮਟਿਆਂ, ਨਗਾਰਿਆਂ ਦੀ ਗੂੰਜ ਨਾਲ ਪਹਾੜੀਆਂ ਦਾ ਇਕ ਇਕ ਪੱਥਰ ਜਿਵੇਂ ਨੱਚ ਉਠਿਆ । ਬੁਰਜੀਆਂ ਬਤੇਰੀਆਂ ਤੇ ਦੀਵੇ ਜਗਾਕੇ, ਮਸ਼ਾਲਾਂ ਬਾਲ ਕੇ ਸਵਰਗ ਵਿੱਚ ਖੁਸੀ ਦਾ ਸੰਦੇਸ਼ ਪੁਚਾ ਦਿੱਤਾ ।

ਨਗਰ ਦੀ ਖੁਸ਼ੀ ਵਿੱਚ ਮਹਿਲ ਵੀ ਸਾਮਲ ਹੋ ਗਿਆ । ਨਾਇਕ ਨੇ ਆਪਣੀ ਸਹਾਇਤਾ ਲਈ ਆਏ ਜਰੀਮਲੇ ਗੁੰਡੀਕੋਟੇ ਨਾਇਕਵੱਟੀ, ਸੁਰਪੁਰ, ਕਣਕਗਿਰੀ ਦੇ ਸਰਦਾਰਾਂ ਨੂੰ ਵਿਸ਼ੇਸ਼ ਭੋਜਨ ਲਈ ਬੁਲਾਇਆ । ਲੜਾਈ ਵਿੱਚ ਵਿਸ਼ੇਸ਼ ਸਾਹਸ ਵਿਖਾਉਣ ਵਾਲਿਆਂ ਨੂੰ ਨਵੇਂ ਕਪੜੇ ਤੇ ਸੁਗਾਤਾਂ ਦਿੱਤੀਆਂ । ਆਪਣੀ ਸੈਨਾਂ ਦੇ ਵੀਰਾਂ ਨੂੰ ਵਿਸ਼ੇਸ਼ ਸਨਮਾਨ ਪ੍ਰਦਾਨ ਕੀਤੇ । ਇਸ ਖਾਤਰਦਾਰੀ ਤੇ ਇਨਾਮ ਪ੍ਰਾਪਤੀ ਨਾਲ ਤ੍ਰਿਪਤ ਹੋਏ

"ਵੀਰ ਸੈਨਿਕ 'ਇਹੋ ਜਿਹਾ ਹੋਵੇ—ਮਦਕਰੀ ਵਰਗਾ ਭੂਪ
ਸਵਰਗ ਤੋਂ ਲੋਕ ਤਾਂਈ ਆਇਆ ਦ੍ਵਿਯ ਦੀਪ
ਦੇਵੇਂਦਰ ਖੁਸ਼ ਹੋ ਸਲਾਹੇ ਕਲਜੁੱਗ ਵਿੱਚ,

ਬਰਾਬਰ ਨਾਂ ਕੋਈ ਮਦਕਰੀ ਦੀ, ਕਲਜੁੱਗ ਦਾ ਕਾਮਧੇਨੂੰ" ਮਦਕਰੀਨਾਇਕ ਦੀ ਬੀਰਤਾ, ਉਦਾਰਤਾ ਨੂੰ ਗਾ ਗਾ ਸਲਾਹੁੰਦੇ । ਇਸ ਤਰ੍ਹਾਂ ਦੋ ਦਿਨ ਸਾਰੇ ਉਤਸਵ ਤੇ ਉਤਸ਼ਾਹ ਵਿੱਚ ਮਗਨ ਰਹੇ । ਇਕ ਦਿਨ, ਬੜੇ ਦਿਨਾਂ ਦੇ ਬਾਦ ਲਾਪਤਾ ਹੋਇਆ 'ਉਹ ਆਦਮੀ' ਘਰ ਘਰ ਭਵਿੱਖਬਾਣੀ ਦਸਦਾ, ਇਕ ਦਿਨ ਕੋਤਵਾਲ ਚਾਵੜੀ ਦੇ ਕਾਸ਼ਣਾਨਾਇਕ ਦੇ ਘਰ ਭਵਿੱਖਬਾਣੀ ਦੱਸਣ ਦੇ ਬਹਾਨੇ ਗਿਆ । ਕਾਸ਼ਣਾਨਾਇਕ ਨੂੰ ਸੰਕੇਤ ਭਾਸ਼ਾ ਵਿੱਚ ਦਸਿਆ ਕਿ ਹੈਦਰਅਲੀ ਦੀ ਸੈਨਾਂ ਤੁੰਗ ਭਦਰਾ ਨਦੀ ਨੂੰ ਪਾਰ ਕਰਕੇ ਚਿਤਰਦੁਰਗ ਦੀ ਸਹਾਇਤਾ ਲਈ ਆ ਰਹੀ ਮਰਾਠਾ ਸੈਨਾਂ ਦਾ ਸਾਹਮਣਾ ਕਰਨ ਲਈ ਅੱਗੇ ਵੱਧ ਰਹੀ ਹੈ ।" ਇਹ ਖਬਰ ਕੰਨੀਂ ਪੈਂਦਿਆਂ ਹੀ, 'ਅੱਗੋਂ ਕੀ ਕੀਤਾ

ਜਾਵੇ' ਦਾ ਫ਼ੈਸਲਾ ਕਰਨ ਲਈ ਮਦਕਰੀਨਾਇਕ ਨੇ ਸਭਾ ਬੁਲਾਈ । ਜਿਸ ਵਿੱਚ ਚਿਤਰਦੁਰਗ ਦੀ ਮਦਦ ਲਈ ਆਏ ਸਰਦਾਰਾਂ ਦੇ ਨਾਲ ਹੈਦਰਅਲੀ ਦੀ ਰਣਨੀਤੀ ਨੂੰ ਚੰਗੀ ਤਰ੍ਹਾਂ ਸਮਝਣ ਵਾਲੇ ਸਰਦਾਰ ਖ਼ਾਨ ਨੂੰ ਵੀ ਬੁਲਾਇਆ । ਸਾਰੇ ਮੁਖੀਆਂ ਨੂੰ ਆਪਣੇ ਕੋਲ ਪੁੱਜੀ ਖ਼ਬਰ ਦੱਸਕੇ ਪੁੱਛਿਆ ।

"ਇਥੇ ਕੱਠੇ ਹੋਏ ਸਾਰੇ ਮੁਖੀ ਦੱਸਣ ਕਿ ਇਸ ਹਾਲਤ ਵਿੱਚ ਸਾਨੂੰ ਕੀ ਕਰਨਾ ਚਾਹੀਦਾ ਹੈ । ਸਾਨੂੰ ਰਾਹ ਦਿਖਾਉਣ ।" "ਹੁਣ ਸਾਡੇ ਕਰਨ ਵਾਲਾ ਕੀ ਹੈ, ਮਰਾਠੇ ਬਲਵਾਨ ਹਨ । ਹੈਦਰਅਲੀ ਤੇ ਉਹਨਾਂ ਦੀ ਲੜਾਈ ਹੋਵੇਗੀ । ਮਰਾਠੇ ਹੈਦਰਅਲੀ ਨੂੰ ਪਹਿਲਾਂ ਦੀ ਤਰ੍ਹਾਂ ਮਾਰਦੇ ਮਾਰਦੇ ਸ੍ਰੀਰੰਗ ਪੱਟਣ ਤਾਂਈ ਪੁਚਾ ਦੇਣਗੇ । ਪੂਨੇ ਵਾਲੇ ਨਵਾਬ ਦੇ ਅਤਿਆਚਾਰਾਂ ਤੋਂ ਬੜੇ ਦੁਖੀ ਹਨ । ਬੜਾ ਵੱਡਾ ਰਾਜ ਗੁਆ ਬੈਠੇ ਹਨ । ਸੌਖੇ ਨਵਾਬ ਨੂੰ ਨਹੀਂ ਛੱਡਦੇ । ਫਿਰ ਫਕੀਰ ਦਾ ਵੇਸ ਧਾਰਣ ਕਰਕੇ ਉਹਨਾਂ ਦੇ ਹੱਥੋਂ ਬਚੇਗਾ । ਇਸ ਲਈ ਦੂਰ ਦੇ ਇਲਾਕਿਆਂ ਵਿਚਕਾਰਲੀ ਲੜਾਈ ਦਾ ਨਤੀਜਾ ਕੀ ਹੁੰਦਾ ਹੈ, ਇਸਦਾ ਫੈਸਲਾ ਹੋਣ ਤਾਂਈ ਸਾਨੂੰ ਆਪਣੇ ਇਲਾਕੇ ਦੀ ਦੇਖਭਾਲ ਦੀ ਚਿੰਤਾ ਕਰਨ ਦੀ ਕੋਈ ਲੋੜ ਨਹੀਂ । ਹੈਦਰਅਲੀ ਹਾਰ ਗਿਆ ਤਾਂ ਮੁਸੀਬਤ ਗਲੋਂ ਲੱਥੇਗੀ । ਫਰਜ਼ ਕਰੋ ਜੇ ਇਸ ਤਰ੍ਹਾਂ ਨਹੀਂ ਹੁੰਦਾ—ਅਰਥਾਤ ਯੁੱਧ ਮਰਾਠਿਆਂ ਦੇ ਹੱਕ ਵਿੱਚ ਨਹੀਂ ਮੁਕਦਾ, ਤੱਦ ਵੀ ਉਸਦੇ ਮਰਾਠਿਆਂ ਦੀ ਮਾਰ ਤੋਂ ਸੰਭਲਣ ਤਾਂਈ, ਫਿਰ ਫੌਜ ਕੱਠੀ ਕਰਨ ਤਾਂਈ ਸਾਨੂੰ ਕੋਈ ਚਿੰਤਾ ਨਹੀਂ । ਇਸ ਤਰ੍ਹਾਂ ਉਹਨਾਂ ਦੋਹਾਂ ਵਿਚਕਾਰ ਯੁੱਧ ਸ਼ੁਰੂ ਹੋ ਗਿਆ ਤਾਂ ਸਾਨੂੰ ਸੰਭਲਣ ਦਾ ਮੌਕਾ ਮਿਲ ਜਾਵੇਗਾ । ਦੂਜੇ ਰਾਜਾ ਤੋਂ ਆਇਆਂ ਨੂੰ ਛੇ ਅੱਠ ਮਹੀਨੇ ਹੋ ਗਏ ਹਨ, ਉਹ ਆਪਣਾ ਘਰ ਬਾਹਰ, ਪਤਨੀ ਬੱਚੇ ਛੱਡਕੇ ਆਏ ਹਨ—ਉਹ ਚਾਰ ਦਿਨ ਘਰੋਂ ਹੋ ਕੇ ਆ ਜਾਣ— ਦੁਰਗ ਤੇ ਐਨੀਂ ਵੱਡੀ ਸੈਨਾਂ ਦਾ ਭਾਰ ਏ । ਐਨਾਂ ਚਿਰ ਜੇ ਭਾਰ ਪਿਆ ਰਹੇ ਤਾਂ ਮੋਢੇ ਵੀ ਥੱਕ ਜਾਂਦੇ ਹਨ । ਇਹ ਅਰਾਮ ਕਰ ਆਉਣ ਤਾਂ ਦੁਰਗ ਵਾਲਿਆਂ ਨੂੰ ਵੀ ਸੰਭਲਣ ਦਾ ਮੌਕਾ ਮਿਲ ਜਾਵੇਗਾ । ਦੋਡ ਮਦਕਰੀਨਾਇਕ ਨੇ ਸਾਰੇ ਪੱਖਾਂ ਤੋਂ ਵਿਚਾਰ ਕਰਕੇ ਕਿਹਾ ।

ਬਾਕੀ ਦੇ ਸਾਰੇ ਤਾਂ ਕਾਫ਼ੀ ਹੱਦ ਤੱਕ ਉਸ ਦੇ ਵਿਚਾਰ ਨਾਲ ਸਹਿਮਤ ਸਨ ਸਿਰਫ ਸਰਦਾਰ ਖ਼ਾਨ ਨੂੰ ਇਹ ਗੱਲ ਠੀਕ ਨਾਂ ਜਾਪੀ । ਉਹ ਕਹਿਣ ਲੱਗਾ—"ਤੁਹਾਡਾ ਵਿਚਾਰ ਠੀਕ ਹੈ, ਪਰ ਐਨੀਂ ਕਾਹਲੀ ਨਾਲ ਸੈਨਾਂ ਵਾਪਸ ਭੇਜਣੀ ਠੀਕ ਨਹੀਂ । ਤੁਹਾਡਾ ਇਹ ਵੀ ਕਹਿਣਾ ਠੀਕ ਹੈ ਕਿ ਹੈਦਰਅਲੀ ਤੇ ਮਰਾਠਿਆਂ ਦੀ ਦੁਸ਼ਮਨੀ ਹੈ—ਉਹਨਾਂ ਦੋਹਾਂ ਵਿੱਚ ਲੜਾਈ ਹੋਣੀ ਵੀ ਨਿਸ਼ਚਿਤ ਹੈ—ਪਰ ਇਸ ਯੁੱਧ ਵਿਚੋਂ ਕੌਣ ਜਿੱਤੇਗਾ, ਇਸ ਦਾ ਫੈਸਲਾ ਕੀ ਹੋਵੇਗਾ—ਕੋਈ ਪਤਾ ਨਹੀਂ । ਇਹ ਵੀ ਹੋ ਸਕਦਾ ਹੈ ਕਿ ਉਹ ਦੋਵੇਂ ਆਪਸ ਵਿੱਚ ਸਮਝੌਤਾ ਕਰ ਲੈਣ ਤੇ ਸਾਡੇ ਵੱਲ ਆਉਂਦੀ ਮਰਾਠਾ ਸੈਨਾਂ ਵਾਪਸ ਚਲੀ ਜਾਵੇ । ਉਸ ਤੋਂ ਪਿੱਛੋਂ ਹੈਦਰਅਲੀ ਇਧਰ ਭੱਜਾ ਆਵੇ । ਇਸ ਵਕਤ ਕੁੱਝ ਵੀ ਨਿਸਚੇ ਨਾਲ ਕਹਿਣਾ ਸੰਭਵ ਨਹੀਂ । ਮੈਂ ਹੈਦਰਅਲੀ ਨੂੰ ਚੰਗੀ ਤਰ੍ਹਾਂ ਜਾਣਦਾ ਹਾਂ । ਕਾਫ਼ੀ ਹੱਦ ਤੱਕ ਮਰਾਠੇ ਸਰਦਾਰਾਂ ਨੂੰ ਵੀ ਜਾਣਦਾ

ਹਾਂ । ਪੇਸ਼ਵਿਆਂ ਦੀ ਮਰਜ਼ੀ ਕੁੱਝ ਵੀ ਹੋਵੇ—ਪਰ ਮਰਾਠੇ ਸਰਦਾਰਾਂ ਵਿੱਚ ਰਾਜ ਜਿੱਤਣ ਨਾਲੋਂ ਲੁੱਟਮਾਰ ਦੀ ਖਾਹਿਸ਼ ਵਧੇਰੇ ਹੈ । ਹੈਦਰਅਲੀ ਨੂੰ ਰਾਜ ਦੀ ਭੁੱਖ ਹੈ ਤਾਂ ਮਰਾਠਿਆਂ ਨੂੰ ਧੰਨ ਦੀ ਭੁੱਖ—ਨਹੀਂ ਤਾਂ ਚਿੰਨ ਕੁਰੜੀ ਦੀ ਲੜਾਈ ਵਿੱਚ ਹੈਦਰਅਲੀ ਬੁਰੀ ਤਰ੍ਹਾਂ ਹਾਰ ਚੁੱਕਾ ਸੀ—ਸ੍ਰੀਰੰਗ ਪੱਟਣ ਨੂੰ ਘੇਰਾ ਪਾਇਆ ਹੋਇਆ ਸੀ । ਜੇ ਮਰਾਠੇ ਤੀਹ ਲੱਖ ਰੁਪਏ ਦੇ ਲਾਲਚ ਵਿੱਚ ਨਾਂ ਆਉਂਦੇ ਤਾਂ ਹੈਦਰਅਲੀ ਨਾਂ ਬੱਚਦਾ । ਇਸ ਤੋਂ ਇਲਾਵਾ ਮਰਾਠੇ ਸਰਦਾਰਾਂ ਵਿੱਚ ਏਕਤਾ ਵੀ ਨਹੀਂ—ਉਹ ਆਪੋ ਵਿੱਚ ਹੀ ਲੜਦੇ ਰਹਿੰਦੇ ਹਨ । ਮੇਰੀ ਇਹ ਗੱਲ ਸੁਣ ਕੇ ਪੁਰਸ਼ੋਤਮ ਰਾਉ ਯਾਂ ਦੂਸਰੇ ਬੁਰਾ ਨਾਂ ਮਨਾਉਣ । ਸਾਰੀਆਂ ਮਿੱਤਰ ਸੈਨਾਵਾਂ ਦੁਰਗ ਨੂੰ ਖਾਲੀ ਕਰਕੇ ਜਾਣ ਦੀ ਬਜਾਏ ਕੁੱਝ ਚਿਰ ਹੋਰ ਉਡੀਕ ਲੈਣ ਤਾਂ ਚੰਗਾ ਹੋਵੇਗਾ ।"

ਆਪਣੇ ਵਿਚਾਰਾਂ ਨੂੰ ਪ੍ਰਗਟ ਕਰਦਿਆਂ ਕਿਹਾ ਸਰਦਾਰ ਖ਼ਾਨ ਨੇ ।

ਦੁਰਗ ਦੇ ਮੁਖੀਆਂ ਨੇ ਜਦੋਂ ਇਕ ਫ਼ੈਸਲਾ ਕਰ ਲਿਆ ਸੀ ਤਾਂ ਹੈਦਰਅਲੀ ਦੇ ਇਕ ਸਰਦਾਰ ਨੇ ਉਹਨਾਂ ਦੇ ਵਿਰੁੱਧ ਗੱਲ ਕੀਤੀ ਸੀ । ਇਹ ਬਹੁਤਿਆਂ ਨੂੰ ਜਚਿਆ ਨਾਂ । ਮਦਕਰੀਨਾਇਕ ਤੇ ਸਰਦਾਰ ਖ਼ਾਨ ਦੀ ਮਿੱਤਰਤਾ ਜਾਣਦੇ ਹੋਏ ਬਹੁਤ ਸਾਰੇ, ਇਹਨਾਂ ਦੋਹਾਂ ਵਿਚਾਰਾਂ ਵਿਚੋਂ ਕਿਹੜਾ ਠੀਕ ਸੀ, ਨਾਇਕ ਹੀ ਫੈਸਲਾ ਕਰਨ— ਸੋਚ ਕੇ ਚੁੱਪ ਬੈਠੇ ਰਹੇ । ਮਦਕਰੀਨਾਇਕ ਦਾ ਸਹੁਰਾ ਜਰੀਮਲੇ ਬੋਮੱਟਾਨਾਇਕ ਨੂੰ ਸਰਦਾਰ ਖ਼ਾਨ ਦੀ ਗੱਲ ਬਿਲਕੁਲ ਠੀਕ ਨਾ ਲੱਗੀ । ਉਸ ਝੱਟ ਹੀ ਆਪਣੀ ਨਰਾਜ਼ਗੀ ਜ਼ਾਹਿਰ ਕਰ ਦਿੱਤੀ ।

"ਸਾਡੇ ਵਿੱਚੋਂ ਤਾਂ ਕਿਸੇ ਨੇ ਵੀ ਹੈਦਰਅਲੀ ਨੂੰ ਨਹੀਂ ਵੇਖਿਆ ਹੋਇਆ । ਸਿਰਫ਼ ਇਹੋ ਹੀ ਇਕ ਨੇ ਜਿੰਨ੍ਹਾਂ ਵੇਖਿਐ ਜੋ ਵੀ ਹੋਵੇ ਸਰਦਾਰ ਖ਼ਾਨ ਹੈਦਰਅਲੀ ਦੀਆਂ ਮਿਹਰਬਾਨੀਆਂ ਤੇ ਪਲੇ ਹਨ, ਉਹਨਾਂ ਨੂੰ ਉਸਦਾ ਬਲਸ਼ੀਲ ਤੇ ਵੱਡਾ ਦਿਸਣਾ ਕੁਦਰਤੀ ਹੀ ਹੈ । ਝਾੜੀ ਦੇ ਥੱਲੇ ਖਲੋਤੇ ਨੂੰ ਟੀਕ ਦਾ ਰੁੱਖ ਉੱਚਾ ਦਿੱਸਦਾ ਹੈ । ਉਹਨਾਂ ਨੇ ਸਿਰਫ਼ ਹੈਦਰਅਲੀ ਨੂੰ ਹੀ ਵੇਖਿਆ ਹੈ, ਉਹੀ ਉਹਨਾਂ ਵਾਸਤੇ ਸੂਰਜ ਚੰਦਰ ਬਣ ਗਿਆ ਹੈ । ਦੁਰਗ ਦੇ ਸਾਹਮਣੇ ਹਾਰ ਕੇ ਸਲਾਮ ਕਰਨ ਵਾਲਾ ਨਵਾਬ ਮਰਾਠਿਆ ਨੂੰ ਜਿੱਤ ਲਵੇਗਾ—ਉਹ ਤੁਹਾਡਾ ਭੁਲੇਖਾ ਏ—ਸਰਦਾਰ ਖ਼ਾਨ ਐਨੇਂ ਚਿਰ ਤੋਂ ਚਿਤਰਦੁਰਗ ਵਿੱਚ ਰਹਿ ਕੇ ਵੀ ਹੈਦਰਅਲੀ ਦਾ ਡਰ ਨਹੀਂ ਲੱਥਾ—ਇਸੇ ਕਰਕੇ ਤੁਸੀਂ ਇਸ ਤਰ੍ਹਾਂ ਦੀਆਂ ਗੱਲਾਂ ਕਰ ਰਹੇ ਹੋ—ਨਵਾਬ ਦਾ ਨਾਂ ਯਾਦ ਆਉਂਦਿਆਂ ਹੀ ਤੁਸੀਂ ਦੁਰਗ ਦਾ ਅਹਿਸਾਨ ਭੁੱਲ ਜਾਂਦੇ ਹੋ ।" ਸਰਦਾਰ ਖ਼ਾਨ ਤੇ ਵਿਅੰਗ ਕਸੱਦਿਆਂ ਕਿਹਾ ।

ਇਹ ਵਿਅੰਗ ਭਰੀਆਂ ਗੱਲਾਂ ਸੁਣਕੇ ਸਰਦਾਰ ਖ਼ਾਨ ਦਾ ਚਿਹਰਾ ਲਾਲ ਹੋ ਗਿਆ ।

"ਜਰੀਮਲੇ ਨਾਇਕ ਬੜੇ ਬਹਾਦਰ ਹਨ । ਦੋ ਦੋ ਵਾਰੀ ਹੈਦਰਅਲੀ ਦੇ ਹੱਥੋਂ ਮਾਰ ਖਾ ਬੈਠੇ ਹਨ । ਸੋਡੂਰੂ, ਰਾਮਨਦੁਰਗ ਨੂੰ, ਮੈਂ ਨਾਇਕ ਦੇ ਹਵਾਲੇ ਨਹੀਂ ਸੀ ਕੀਤਾ । ਮੰਨਦੇ ਹੋ । ਸੋ ਜਿੰਨਾਂ ਹੈਦਰਅਲੀ ਨੂੰ ਤੁਸੀਂ ਜਾਣਦੇ ਹੋ, ਉਨਾਂ ਮੈਂ ਨਹੀਂ ਜਾਣਦਾ । ਜੇ ਮੇਰੀ ਗੱਲ ਤੁਹਾਨੂੰ ਠੀਕ ਨਹੀਂ ਜਾਪਦੀ ਤਾਂ ਮੈਂ ਇਥੋਂ ਚਲਾ ਜਾਂਦਾ

ਹਾਂ । ਬੋਮਣਨਾਇਕ ਦੇ ਸੁਆਲ ਦਾ ਜੁਆਬ ਦਿੰਦਿਆਂ ਸਰਦਾਰ ਖ਼ਾਨ ਨੇ ਕਿਹਾ । ਸਰਦਾਰ ਖ਼ਾਨ ਨੇ ਉਸਦੀ ਹਾਰ ਦੀ ਗੱਲ ਛੇੜਕੇ ਭਰੀ ਸਭਾ ਵਿੱਚ ਉਸਦਾ ਮੂੰਹ ਭੰਨ ਦਿੱਤਾ ਸੀ ।

"ਦੁਰਗ ਦੇ ਦਰਬਾਰ ਵਿੱਚ ਹੈਦਰਅਲੀ ਦੀ ਪ੍ਰਸੰਸਾ ਕਰਨ ਵਾਲੇ ਭੱਟ ਦਾ ਕੀ ਕੰਮ ? ਇਹ ਦੁਰਗ ਦੇ ਹਿਤੈਸ਼ੀਆਂ ਦੀ ਸਭਾ ਹੈ ।" ਸਰਦਾਰ ਖ਼ਾਨ ਦੇ ਮੂੰਹ ਤੇ ਮਾਰਨ ਵਾਂਗ ਕਿਹਾ । ਉਹਨਾਂ ਦੋਹਾਂ ਵਿਚਕਾਰ ਗੱਲਬਾਤ ਹਦੋਂ ਬਾਹਰ ਜਾਂਦੀ ਵੇਖ ਨਾਇਕ ਬੋਲੇ, "ਇਕ ਦੂਜੇ ਨੂੰ ਦੋਸ਼ੀ ਠਹਿਰਾਉਣ ਲਈ ਇਹ ਸਭਾ ਨਹੀਂ ਬੁਲਾਈ ਗਈ । ਤੁਹਾਡਾ ਵਿਚਾਰ ਜਾਨਣ ਲਈ ਬੁਲਾਈ ਹੈ । ਇਥੇ ਕੋਈ ਵੱਡਾ ਨਹੀਂ, ਕੋਈ ਛੋਟਾ ਨਹੀਂ । ਸਾਡੇ ਵਿੱਚ ਇਹ ਭਾਵਨਾ ਨਹੀਂ ਹੋਣੀ ਚਾਹੀਦੀ ।" ਵਿਚਕਾਰੋਂ ਟੁੱਟੀ ਗੱਲ ਨੂੰ ਫ਼ਿਰ ਅੱਗੇ ਤੋਰਦਿਆਂ ਕਿਹਾ ।

"ਮੇਰਾ ਤੁਹਾਡਾ ਸੰਬੰਧ ਹੋਰ ਹੈ—ਨਥਨੀ ਹੀਰੇ ਦੀ ਵੀ ਕਿਉਂ ਨਾ ਹੋਵੇ, ਨੱਕ ਤੋਂ ਮਹੱਤਵਪੂਰਣ ਨਹੀਂ ਹੋ ਸਕਦੀ । ਇਹ ਵੱਡੇ ਛੋਟੇ ਹੋਣ ਦੀ ਗੱਲ ਕੌਣ ਕਿਸਨੂੰ ਸਮਝਾ ਰਿਹਾ ਹੈ—ਮੁਖੀਆਂ ਦੀ ਸਭਾ ਵਿੱਚ ਬਹਿਕੇ ਗੱਲ ਕਰਨ ਵਾਲਿਆਂ ਨੂੰ ਇਸ ਦੀ ਸਮਝ ਹਣੀ ਚਾਹੀਦੀ ਹੈ । ਵਰਤਾਉਣ ਵਾਲੀ ਕੜਛੀ ਦੀ ਥਾਂ ਰਸੋਈ ਵਿੱਚ ਹੈ—ਸਭਾ ਵਿੱਚ ਉਸ ਦਾ ਕੀ ਕੰਮ ?" ਸਰਦਾਰਖ਼ਾਨ ਨਾਲੋਂ ਉਹ ਵੱਡਾ ਸੀ, ਸਾਬਿਤ ਕਰਨ ਲਈ ਜ਼ਿੱਦ ਫੜਕੇ ਬਹਿ ਗਿਆ ਸੀ ਬੋਮਣਾਨਾਇਕ ।

ਬੋਮਣਨਾਇਕ ਸਰਦਾਰ ਖ਼ਾਨ ਬਾਰੇ ਬਹੁਤ ਵੱਧ ਘੱਟ ਕਹਿ ਰਿਹਾ ਸੀ, ਨਾਇਕ ਨੂੰ ਹੀ ਨਹੀਂ, ਇਸ ਗੱਲ ਦੀ ਸਭਾ ਨੂੰ ਵੀ ਸਮਝ ਆ ਗਈ ਸੀ ।

"ਗੱਲ ਬਾਤ ਅਸਲੀ ਵਿਸ਼ੇ ਤੋਂ ਬੜੀ ਦੂਰ ਚਲੀ ਗਈ ਏ । ਕੌਣ ਵੱਡਾ ਏ, ਇਹ ਫੈਸਲਾ ਕਰਨ ਲਈ ਅਸੀਂ ਇਥੇ ਨਹੀਂ ਆਏ, ਪਹਿਲਾਂ ਜੋ ਗੱਲ ਕਰਨੀਂ ਏ, ਕਰ ਲਈਏ, ਫਿਰ ਨੱਕ ਤੇ ਨਥਨੀ ਬਾਰੇ ਵਿਚਾਰ ਕਰਾਂਗੇ ।" ਮੁਹੰਮਦਕਰੀਨਾਇਕ ਨੇ ਸਾਰਿਆਂ ਦੇ ਵਲੋਂ ਕਿਹਾ ।

"ਮੈਂ ਇਹ ਕਹਿਨਾਂ ਚਾਹੁੰਦਾ ਕਿ ਹੈਦਰਅਲੀ ਤੋਂ ਸਾਨੂੰ ਐਨਾਂ ਨਹੀਂ ਡਰਨਾਂ ਚਾਹੀਦਾ । ਥੱਕੀ ਹੋਈ ਸੈਨਾ ਨੂੰ ਘਰੋਂ ਘਰੀ ਜਾ ਕੇ ਅਰਾਮ ਕਰਕੇ ਆਉਣ ਦਾ ਮੌਕਾ ਦੇਣਾ ਚਾਹੀਦਾ ਹੈ—ਨਹੀਂ ਤਾਂ ਜੇ ਫਿਰ ਯੁੱਧ ਹੋਇਆ ਤਾਂ ਥੱਕੇ ਹੋਏ ਸੈਨਿਕਾਂ ਲਈ ਸ਼ਤਰੂ ਦਾ ਸਾਹਮਣਾ ਕਰਨਾ ਮੁਸ਼ਕਿਲ ਹੋ ਜਾਵੇਗਾ । ਇਥੇ ਆਇਆਂ ਨੂੰ ਅੱਠ ਮਹੀਨੇ ਹੋ ਗਏ ਹਨ—ਅਸੀਂ ਘਰ-ਮੱਠ—ਭਗਵਾਨ ਖੇਤ ਫ਼ਸਲਾਂ ਦਾ ਧਿਆਨ ਨਹੀਂ ਕਰਨਾਂ । ਗੁੰਡੀ ਕੋਟੇ ਦੇ ਨਾਇਕ ਵੀ ਸਾਡੇ ਬਰਾਬਰ ਹਨ—ਉਹ ਦੱਸਣ ਸਾਡੀ ਗੱਲ ਠੀਕ ਹੈ ਕਿ ਨਹੀਂ ।" ਕਹਿ ਕੇ ਬੋਮਣਨਾਇਕ ਨੇ ਗੱਲ ਗੁੰਡੀਕੋਟੇ ਦੇ ਨਾਇਕ ਜਟੰਗੀ ਰਾਏ ਵੱਲ ਮੋੜ ਦਿੱਤੀ ।

"ਇਹ ਠੀਕ ਹੈ, ਸਾਰਿਆਂ ਦੇ ਘਰ, ਮੱਠ ਦੇਵਤੇ ਹਨ—ਪਰ ਉਹਨਾਂ ਦਾ ਖ਼ਿਆਲ ਪਿੱਛੋਂ, ਪਹਿਲਾਂ ਸਾਨੂੰ ਦੁਰਗ ਦੀ ਚਿੰਤਾ ਕਰਨੀਂ ਚਾਹੀਦਾ ਹੈ, ਇਸ ਬਾਰੇ ਪਿੱਛੋਂ ਸੋਚਾਂਗੇ ।" ਜਟੰਗੀ ਰਾਏ ਨ ਕਿਹਾ । ਜਟੰਗੀ ਰਾਉ ਨੇ ਉਸਦਾ ਪੱਖ ਨਹੀਂ ਸੀ ਲਿਆ,

ਵੇਖਕੇ ਜਰੀਮਲੇ ਨੂੰ ਉਸ ਤੇ ਗੁੱਸਾ ਚੜ੍ਹ ਗਿਆ ।

"ਠੀਕ ਏ, ਤੇਰੇ ਦੋਹਤਰੇ ਨੇ ਕਲ੍ਹ ਨੂੰ ਦੁਰਗ ਦਾ ਰਾਜਾ ਬਨਣੈਂ ਇਸ ਲਈ ਤੁਹਾਡੇ ਵਾਸਤੇ ਦੁਰਗ ਦੀ ਚਿੰਤਾ ਪਹਿਲਾਂ ਕਰਨੀ ਬਿਲਕੁਲ ਸਹੀ ਹੈ ।" ਕਹਿ ਕੇ ਜਟੰਗੀ ਰਾਉ ਤੇ ਆਪਣੀ ਜ਼ਬਾਨ ਦੀ ਛੁਰੀ ਚਲਾ ਦਿੱਤੀ ।

ਹੁਣ ਤਾਂਈ ਚਲ ਰਹੀ ਗੱਲਬਾਤ ਨੂੰ ਸੁਣ ਰਹੇ ਨਾਇਕ ਨੂੰ ਬੋਮਣਨਾਇਕ ਦੀ ਈਰਖ਼ਾ ਭਰੀ ਗੱਲ ਅਸਹਿ ਜਾਪੀ । "ਤੁਹਾਡੇ ਵਿਚਾਰ, ਅਨੁਸਾਰ ਤੁਹਾਡੀ ਸੈਨਾਂ ਨੂੰ ਵਿਸ਼ਰਾਮ ਚਾਹੀਦਾ ਹੈ ਨਾਂ—ਤੁਸੀਂ ਸਭ ਤੋਂ ਵਧੇਰੇ ਥੱਕੇ ਹੋਏ ਹੋ । ਇਸ ਲਈ ਤੁਹਾਡਾ ਅਰਾਮ ਚਹੁਨਾਂ ਸੁਭਾਵਿਕ ਹੈ । ਤੁਸੀਂ ਜਾਨਾ ਏ ਤਾਂ ਇਸ ਤਰ੍ਹਾਂ ਕਹੋ । ਜ਼ਰੂਰੀ ਖ਼ਾਤਰ ਦਾਰੀ ਮੁਕਾਕੇ, ਆਪਣੇ ਸੈਨਿਕਾਂ ਦੇ ਵਸੱਤਰ ਸੁਗਾਤਾਂ ਆਦਿ ਲੈ ਕੇ ਚਲੇ ਜਾਵੋ । ਜਿਹੜੇ ਜਾਣਾ ਚਾਹੁੰਦੇ ਹਨ, ਉਹਨਾਂ ਨੂੰ ਰੋਕਣ ਦੀ ਸਾਡੀ ਕੋਈ ਇੱਛਾ ਨਹੀਂ । ਹੁਣੇ ਦਸੋ ਤੁਸੀਂ ਜਾਨਾ ਹੈ ?—ਤੁਹਾਡੀ ਸੈਨਾਂ ਜਾ ਕੇ ਆਉਣਾ ਚਾਹੁੰਦੀ ਹੈ ? ਇਹ ਮਹੱਤਵਪੂਰਣ ਗੱਲਾਂ ਮੁਕਾ ਕੇ ਬਾਕੀ ਦੀਆਂ ਗੱਲਾਂ ਫਿਰ ਸੋਚਾਂਗੇ । ਨੀਂਦ ਦੀ ਚਿੰਤਾ ਕਰਨ ਵਾਲਿਆਂ ਨੂੰ ਯੁੱਧ ਦੀ ਚਿੰਤਾ ਕਿਵੇਂ ਹੋ ਸਕਦੀ ਹੈ ?"

ਬੜੇ ਰੁੱਖੇ ਢੰਗ ਨਾਲ ਕਿਹਾ ਨਾਇਕ ਨੇ ।

"ਮੈਂ ਇਹ ਨਹੀਂ ਕਿਹਾ ਕਿ ਮੈਂ ਜਾਨੈ । ਇਹ ਤਾ ਮੈਂ ਆਪਣੀ ਸੈਨਾਂ ਦੀ ਗੱਲ ਕੀਤੀ ਹੈ ।" ਆਪਣੇ ਜੁਆਈ ਨੂੰ ਆਪਣੇ ਵਿਰੁੱਧ ਹੋਇਆ ਵੇਖ ਬੋਮਣਨਾਇਕ ਜ਼ਰਾ ਨਰਮ ਪੈ ਕੇ ਬੋਲਿਆ । "ਆਪਣੀ ਸੈਨਾਂ ਦੀ ਗੱਲ ਤੁਸੀਂ ਲੁਕਾਏ ਬਿਨਾਂ ਕਰ ਦਿੱਤੀ, ਇਹ ਵੀ ਚੰਗਾ ਹੋਇਆ । ਤੁਹਾਡੇ ਸੈਨਿਕਾਂ ਨੂੰ ਸਾਡੇ ਵਲੋਂ ਜਾਣ ਦੀ ਆਗਿਆ ਹੈ । ਦਸੋ ?"

"ਘਰਾਂ ਵਿੱਚ ਪੂਜਾ ਆਦਿ ਦਾ ਵੀ ਕੰਮ ਹੈ ।"

"ਉਸ ਲਈ ਤੁਹਾਨੂੰ ਜਾਣਾ ਪਵੇਗਾ ?"

"ਮੈਂ ਯਾਂ ਮੇਰੇ ਪੁੱਤਰ—ਕੋਈ ਚਲਾ ਜਾਵੇ, ਚੱਲ ਜਾਏਗਾ ।"

"ਠੀਕ ਏ ਕਿਸ ਨੇ ਜਾਣਾ ਏ, ਇਹ ਫੈਸਲਾ ਤੁਸੀਂ ਕਰ ਲਵੋ । ਜਿੰਨ੍ਹਾਂ ਨੇ ਜਾਣਾ ਏ, ਉਹ ਖੁਸ਼ੀ ਖੁਸ਼ੀ ਜਾਣਾ ਪਿੰਡੇ ਤੇ ਮਾਲਸ਼ਾਂ ਕਰਵਾਕੇ ਗਰਮ ਪਾਣੀ ਨਾਲ ਨਹਾ ਕੇ ਭਗਵਾਨ ਨੂੰ ਮੰਨਤਾਂ, ਪ੍ਰਸਾਦ ਚੜ੍ਹਾ ਕੇ ਆਉਣ । ਕੋਈ ਕਾਹਲ ਨਹੀਂ । ਸਾਡੇ ਤੇ ਜੋ ਕਸ਼ਟ ਆਏ ਹਨ, ਉਸ ਦੀ ਫ਼ਿਕਰ ਨਾਂ ਕਰਨਾ, ਉਸਦੀ ਚਿੰਤਾ ਅਸੀਂ ਆਪ ਕਰ ਲਵਾਂਗੇ । ਬਾਕੀ ਸਾਰਿਆਂ ਨੂੰ ਸਾਡੀ ਇਹੋ ਪ੍ਰਾਰਥਨਾ ਹੈ—ਕੋਈ ਮਜਬੂਰੀ ਇਥੇ ਨਾਂ ਰੁਕੇ—ਜਿਹੜੇ ਦੁਰਗ ਨੂੰ ਆਪਣਾ ਸਮਝਦੇ ਹਨ, ਉਹ ਇਥੇ ਰਹਿਣ—ਇਥੇ ਤੇਲ ਸ਼ਨਾਨ ਕਰਨ ਲਈ ਕਿਸੇ ਚੀਜ਼ ਦੀ ਕਮੀ ਨਹੀਂ ।" ਨਾਇਕ ਨੇ ਕਿਹਾ ।

ਨਾਇਕ ਹੋਰਾਂ ਦੇ ਗੱਲ ਕਰਨ ਦੇ ਢੰਗ ਨੇਂ ਬਾਕੀਆਂ ਦੇ ਮੂੰਹ ਬੰਦ ਕਰ ਦਿੱਤੇ । ਕਿਸੇ ਨੇ ਜਾਣ ਦੀ ਗੱਲ ਨਾ ਕੀਤੀ । ਐਨੇਂ ਲੋਕਾਂ ਵਿਚਕਾਰ ਕੱਲੇ ਰਹਿ ਗਏ ਬੋਮਣਾਨਾਇਕ ਕੋਲੋਂ ਇਹ ਅਪਮਾਨ ਸਹਿਣ ਨਹੀਂ ਸੀ ਹੋ ਰਿਹਾ । ਸਭਾ ਵਿੱਚ

ਬੈਠਨਾਂ ਮੁਸ਼ਕਿਲ ਲੱਗ ਰਿਹਾ ਸੀ । "ਮੈਨੂੰ ਥੋਹੜਾ ਅਰਾਮ ਕਰਨ ਦੀ ਆਗਿਆ ਦਿਉਂ । ਉਸ ਕਿਹਾ ।

"ਜਿੰਨਾ ਮਰਜ਼ੀ ਵਿਸ਼ਰਾਮ ਕਰੋ—ਪਲੰਘ ਬਿਸਤਰਾ ਸਭ ਤਿਆਰ ਹੈ ।" ਇਹ ਗੱਲ ਸੁਣਕੇ ਬੋਮਣਨਾਇਕ ਬਿਨਾਂ ਕੋਈ ਹੋਰ ਗੱਲ ਕੀਤਿਆਂ ਸਭਾ ਨੂੰ ਪ੍ਰਣਾਮ ਕਰਕੇ ਉਥੋਂ ਬਾਹਰ ਨਿਕਲ ਆਇਆ । ਉਸਦੇ ਜਾਣ ਤੋਂ ਬਾਦ ਕੁੱਝ ਚਿਰ ਡੌਰ ਭੌਰ ਹੋ ਕੇ ਬੈਠੇ ਰਹੇ ਨਾਇਕ ਨੇ ਆਪਣੇ ਆਪ ਨੂੰ ਸੰਭਾਲਿਆ ਤੇ ਯੁੱਧ ਬਾਰੇ ਗੱਲ ਕਰਨ ਲਈ ਪਰਸ਼ੋਤਮ ਰਾਉ ਵੱਲ ਮੁੜੇ । "ਸਰਦਾਰ ਖ਼ਾਨ ਦੀ ਗੱਲ ਬਾਰੇ ਤੁਹਾਡਾ ਕੀ ਵਿਚਾਰ ਹੈ ? ਆਪਣੇ ਵਿਚਾਰ ਬਿਨਾਂ ਕਿਸੇ ਲੁਕਾ ਛੁਪਾ ਦੇ ਦਸੋ । ਕੁੱਝ ਚਿਰ ਸੋਚਣ ਤੋਂ ਬਾਦ ਪਰਸ਼ੋਤਮ ਰਾਉ ਬੋਲੇ—"ਸਰਦਾਰ ਖ਼ਾਨ ਦੀ ਗੱਲ ਵਿੱਚ ਕੋਈ ਅਤਿਕਥਨੀ ਨਹੀਂ, ਨਾਂ ਹੀ ਕੋਈ ਅਪਮਾਨ ਕਰਨ ਦਾ ਇਰਾਦਾ ਹੈ । ਆਪਣੀ ਕਮਜ਼ੋਰੀ ਸਾਨੂੰ ਪਤਾ ਹੈ । ਸਭ ਕੁੱਝ ਜਾਣਦਿਆਂ ਜੇ ਨਾਂਹ ਕਰੀਏ ਤਾਂ ਇਹ ਤੁਹਾਡੇ ਨਾਲ ਧ੍ਰੋਹ ਕਰਨਾ ਹੋਵੇਗਾ—ਜੇ ਸਾਰੇ ਰਾਜ਼ੀ ਹੋਣ ਤਾਂ ਇਕ ਕੰਮ ਕਰਦੇ ਹਾਂ—"

"ਉਹ ਕੀ ?"

"ਗੁਪਾਲ ਹਰੀ ਦੀ ਸਹਾਇਤਾ ਲਈ ਆਪਣੀ ਕੁੱਝ ਸੈਨਾਂ ਭੇਜ ਦਿਉ ਉਥੋਂ ਖ਼ਬਰ ਆਉਣ ਤੇ ਇੰਤਜਾਮ ਕੀਤਾ ਜਾਵੇ । ਘੱਟ ਤੋਂ ਘੱਟ ਕੁੱਝ ਮਹੀਨੇ ਸਾਨੂੰ ਸਮਾਂ ਮਿਲ ਜਾਵੇਗਾ, ਉਸ ਸਮੇਂ ਵਿੱਚ ਅਸੀਂ ਆਪਣੀ ਤਾਕਤ ਵਧਾ ਲਈਏ । ਸੈਨਾਂ ਨੂੰ ਜਿੰਨੇ ਅਰਾਮ ਦੀ ਲੋੜ ਏ ਉਹ ਅਰਾਮ ਕਰ ਸਕਦੀ ਹੈ । ਬਿਨਾਂ ਘਬਰਾਏ ਯਾ ਕਾਹਲ ਕੀਤਿਆਂ, ਜੋ ਸਾਹਮਣੇ ਆਵੇ ਉਸਦਾ ਮੁਕਾਬਲਾ ਕਰਨ ਲਈ ਤਿਆਰ ਰਹਿਣਾ ਚਾਹੀਦਾ ਹੈ । ਜਿੰਨ੍ਹਾਂ ਸਮਾਂ ਮਿਲੇ ਉਸ ਵਿੱਚ ਆਪਣੇ ਕਿਲ੍ਹੇ ਸਰਹੱਦਾਂ ਮਜ਼ਬੂਤ ਕਰ ਲਈਏ ਤੇ ਉਡੀਕੀਏ—ਉਮੀਦ ਹੈ ਐਤਕੀਂ ਮਰਾਠੇ ਸਾਡਾ ਸਾਥ ਨਹੀਂ ਛੱਡਣ ਲੱਗੇ—ਜੇ ਲੋੜ ਸਮਝੋ ਤਾਂ ਪਰਸੂਰਾਮ ਭਾਉ ਨੂੰ ਪੁੱਛਵਾ ਭੇਜੋ, ਤੁਹਾਡੇ ਉਪਕਾਰ ਥੱਲੇ ਹੋਣ ਕਰਕੇ ਸ਼ਿਵਰਾਮ ਭਾਉ ਤੁਹਾਡੀ ਸਹਾਇਤਾ ਕਰਨ ਲਈ ਬੜੇ ਕਾਹਲੇ ਹਨ, ਇਹੋ ਪ੍ਰਾਰਥਨਾ ਕਰੀਏ ਕਿ ਸਭ ਕੁੱਝ ਠੀਕ ਹੋਵੇ—ਭੈੜਿਆਂ ਤੋਂ ਬਚਕੇ ਰਹੀਏ ।" ਪੁਰਸ਼ੋਤਮ ਰਾਉ ਨੇ ਕਿਹਾ । ਸਾਰਿਆਂ ਦੇ ਇਸ ਗੱਲ ਤੇ ਰਾਜ਼ੀ ਹੋਣ ਤੇ ਉਸ ਦਿਨ ਦੀ ਸਭਾ ਮੁੱਕ ਗਈ ।

ਸਭਾ ਮੁੱਕ ਗਈ, ਪਰ ਸਭਾ ਵਿੱਚ ਮਦਕਰੀਨਾਇਕ ਦੇ ਹਿਰਦੇ ਵਿੱਚ ਉਠਿਆ ਧੂੰਆਂ ਨਾਂ ਬੁਝਿਆ । ਜਰੀਮਲੇ ਬੋਮਣਨਾਇਕ ਦੇ ਵਤੀਰੇ, ਨੇ ਉਸਦੀਆਂ ਗੱਲਾਂ ਕਰਨ ਦੇ ਢੰਗ, ਮਨ ਵਿੱਚ ਛੁਪੀ ਈਰਖਾ ਦਾ ਪ੍ਰਗਟਾਉ, ਇਹ ਸਭ ਉਸਦੀ ਪਦਵੀ ਨੂੰ ਸ਼ੋਭਾ ਨਹੀਂ ਸੀ ਦਿੰਦਾ । ਉਸਦੀਆਂ ਇਹਨਾਂ ਸਾਰੀਆਂ ਗੱਲਾਂ ਨੇ ਮਦਕਰੀਨਾਇਕ ਨੂੰ, ਜਰੀਮਲੇ ਬੋਮੱਣਨਾਇਕ ਨੂੰ ਨਵੇਂ ਦ੍ਰਿਸ਼ਟੀਕੋਣ ਤੋਂ ਵੇਖਣ ਤੇ ਮਜ਼ਬੂਰ ਕਰ ਦਿੱਤਾ ।

ਸਭ ਤੋਂ ਵੱਧ, ਅਕਾਰਨ ਹੀ ਉਸਦਾ ਜਟੰਗੀਰਾਉ ਤੇ ਵਿਸ਼ ਉਗਲਨਾ—

ਉਸ ਬਾਰੇ ਸੋਚਦਿਆਂ ਯਾਦ ਆਇਆ ਕਿ ਇਕ ਦਿਨ ਬੰਗਾਰਵਾਨਾਗਤੀ ਝੂਲੇ ਤੇ ਬੈਠੀ ਝੂਲਾ ਝੁਲਦਿਆਂ ਦਾਸੀ ਦੇ ਕੋਲੋਂ ਇਕ ਤਾਅਨਿਆਂ ਭਰਿਆ ਗਾਣਾ ਸੁਣ

ਰਹੀ ਸੀ—ਅਜੇ ਵੀ ਉਹ ਗੁੱਸਾ ਹੈ, ਬੰਗਾਰਵਾਨਾਗਤੀ ਦੇ ਮਨ ਵਿੱਚ ? ਉਸੇ ਨੇ ਇਹ ਜ਼ਹਿਰ ਦਾ ਬੀਅ ਆਪਣੇ ਪਿਤਾ ਦੇ ਮਨ ਵਿੱਚ ਬੀਜਿਆ ? ਉਸ ਦਿਨ ਤੋਂ ਬਾਦ ਬੰਗਾਰਵਾਨਾਗਤੀ ਨੇ ਫਿਰ ਕਦੀ ਉਸ ਤਰ੍ਹਾਂ ਦੀ ਗੱਲ ਨਹੀਂ ਸੀ ਕੀਤੀ—ਏਨਾਂ ਹੀ ਨਹੀਂ । ਪਦਮਵਾਨਾਗਤੀ ਦੇ ਪੁੱਤਰ ਨੂੰ ਆਪਣਾ ਪੁੱਤਰ ਸਮਝਣ ਲੱਗ ਪਈ ਸੀ ।

ਹੁਣ—ਯੁੱਧ ਸਮੇਂ—

ਉਸਦੀ ਅਕਲ ਭ੍ਰਿਸ਼ਟ ਗਈ ਤੇ ਉਸ ਪਿਉ ਨੂੰ ਸਿਖਾ ਭੜਕਾ ਦਿੱਤਾ ਯਾਂ ਪਿਉ ਨੇ ਧੀ ਦੇ ਦਿਮਾਗ਼ ਵਿੱਚ ਇਹ ਗੱਲਾਂ ਭਰ ਦਿੱਤੀਆਂ ?

ਬਾਹਰ ਯੁੱਧ ਚੱਲ ਰਿਹਾ ਸੀ—ਅੰਦਰ ਰਾਣੀਵਾਸ ਵਿੱਚ ਇਹ ਜ਼ਹਿਰ ਦਾ ਬੀਜ ਫੁੱਟ ਪਿਆ ਸੀ ।

'ਉ ਹੂੰ ਇਸ ਨੂੰ ਨਹੀਂ ਛੱਡਿਆ ਜਾ ਸਕਦਾ—ਇਸ ਨੂੰ ਹੁਣੇ ਹੀ ਕੁਚਲ ਦਿੱਤਾ ਜਾਣਾ ਚਾਹੀਦਾ ਹੈ ।' ਕਹਿ ਕੇ ਸਭਾ ਮੁਕਾ ਕੇ ਸਿੱਧਾ ਬੰਗਾਰਵਾਨਗਤੀ ਦੇ ਵਾਸ ਵਲ ਤੁਰ ਪਿਆ । ਮਦਕਰੀਨਾਇਕ ਦਰਵਾਜ਼ੇ ਕੋਲ ਪੁੱਜਾ ਤਾਂ ਅੰਦਰੋਂ ਅਵਾਜ਼ ਆ ਰਹੀ ਸੀ । "ਐਨੇਂ ਸਾਲ ਹੋ ਗਏ ਤੇਰਾ ਵਿਆਹ ਹੋਇਆ, ਅਜੇ ਤੱਕ ਤੈਨੂੰ ਸਮਝ ਨਹੀਂ ਆਈ, ਕਿ ਪਤੀ ਨੂੰ ਕਿਸ ਤਰ੍ਹਾਂ ਕਾਬੂ ਕੀਤਾ ਜਾਂਦਾ ਹੈ । ਤੇਰੇ ਡਰਾਕਲ ਹੋਣ ਕਰਕੇ ਹੀ, ਅਸੀਂ ਰਾਜੇ ਦਾ ਸਹੁਰਾ ਤੇ ਸਾਲੇ, ਕਿਸੇ ਗਿਣਤੀ ਵਿੱਚ ਹੀ ਨਹੀ । ਸਾਡੀ ਕੋਈ ਪੁੱਛ ਪੜਤਾਲ ਹੀ ਨਹੀਂ—ਰਾਜੇ ਦੀ ਪਤਨੀ ਹੋਣ ਤੇ ਵੀ ਜੇ ਤੂੰ ਨੌਕਰਾਣੀਆਂ ਵਾਂਗ ਰਹੇ ਤਾ ਉਸਨੂੰ ਤੇ ਉਸਦੇ ਜੰਮਣ ਵਾਲਿਆਂ ਤੇ ਉਸਦੇ ਭੈਣਾਂ ਭਰਾਵਾਂ ਨੂੰ ਮਹਿਲ ਦੇ ਕੁੱਤੇ ਵੀ ਨਹੀਂ ਪਛਾਨਦੇ—ਇਹ ਮੂਰਖ ਪੁਣਾ ਛੱਡ, ਤੂੰ ਇਸ ਰਾਜ ਦੀ ਨਾਗਤੀ ਵਾਂਗ ਰਹਿ—ਆਪਣੇ ਪਤੀ ਨੂੰ ਵੀ ਜ਼ਰਾ ਸਮਝਾ ।" ਗੁੱਸੇ ਭਰੀ ਅਵਾਜ ਸੁਣਾਈ ਦਿੱਤੀ । ਰਾਣੀਵਾਸ ਦੀ ਦਾਸੀ ਨੂੰ ਉਂਗਲੀ ਨਾਲ ਇਸਾਰਾ ਕਰਕੇ ਚੁਪ ਰਹਿਣ ਲਈ ਕਹਿ ਕੇ ਉਥੇ ਖਲੋਤੇ ਰਹੇ ਤੇ ਅੰਦਰੋਂ ਹੋ ਰਹੀ ਗੱਲ ਕਿਵੇਂ ਅੱਗੇ ਵੱਧਦੀ ਹੈ, ਸੁਣਨ ਲਈ ਕੰਨ ਉਧਰ ਲਾ ਕੇ ਖਲੋ ਗਏ । ਪਿਤਾ ਦੀ ਗੱਲ ਸੁਣਕੇ ਬੰਗਾਰਵਾਨਾਗਤੀ ਵੀ ਗੁੱਸੇ ਵਿੱਚ ਬੋਲੀ—

"ਮੇਰੇ ਪਰਿਵਾਰ ਦੇ ਮਾਮਲੇ ਵਿੱਚ ਤੁਸੀਂ ਦਖ਼ਲ ਨਾ ਦਿਉ, ਮੈਂ ਸੌ ਵਾਰੀ ਤੁਹਾਨੂੰ ਕਹਿ ਬੈਠੀ ਹਾਂ । ਮੈਂ ਜਾਨਾਂ ਤੇ ਮੇਰਾ ਪਰਿਵਾਰ ਜਾਨੇ । ਮੈਨੂੰ ਕੀ ਕਰਨਾ ਚਾਹੀਦਾ ਹੈ, ਦੱਸਣ ਲਈ ਇਸ ਘਰ ਵਿੱਚ ਮੇਰਾ ਪਤੀ ਹੈ, ਉਹਨਾਂ ਤੋਂ ਵੀ ਵੱਡੇ ਹਨ, ਇਸ ਵਿੱਚ ਤੁਸੀਂ ਐਵੇਂ ਦਖ਼ਲ ਨਾ ਦਿਉ ।"

"ਤੂੰ ਸਾਰਿਆਂ ਨੂੰ ਅਕਲ ਦੇਣ ਵਾਲੀ ਸਭ ਤੋਂ ਸਿਆਣੀ ਹੋ ਗਈ । ਇਵੇਂ ਰਹੁ—ਸਾਨੂੰ ਕੀ—ਕਲ੍ਹ ਨੂੰ ਗੁੱਡੀਕੋਟੇ ਵਾਲਿਆਂ ਦੀ ਧੀ ਦਾ ਪੁੱਤਰ ਰਾਜਾ ਬਣ ਗਿਆ ਤਾਂ ਤੂੰ ਉਹਨਾਂ ਦੋਹਾਂ ਦੀ ਨੌਕਰੀ ਕਰੇਂਗੀ—ਤੇਰੀ ਕਿਸਮਤ ਵਿੱਚ ਇਹੋ ਲਿਖਿਐ ਤਾਂ ਇਹੋ ਭੋਗ—ਤੇਰਾ, ਨੌਕਰਾਣੀ ਦਾ ਰਾਜ ਬਚਾਉਣ ਲਈ ਅਸੀਂ ਕਿਉਂ ਆਪਣੇ ਬੰਦਿਆਂ ਦੀ ਬਲੀ ਦੇਦੀਏ ? ਇਹ ਰਾਜ ਬਚੇ ਯਾਂ ਨਾਂ ਸਾਨੂੰ ਕੀ, ਅਸੀਂ ਆਪਣੇ ਰਾਹ

ਜਾਵਾਂਗੇ ।" ਫਿਰ ਉੱਚੀ ਅਵਾਜ਼ ਵਿੱਚ ਬੋਲਦੇ ਮਦਕਰੀਨਾਇਕ ਦੇ ਸਾਲੇ ਦੀ ਅਵਾਜ਼ ਆਈ—

"ਤੇਰੇ ਕਰਕੇ ਹੀ ਇਹ ਰਾਜ ਬਚਿਆ ਹੋਇਐ, ਤੂੰ ਸੋਚਨੈਂ ?—ਜਾਹ ਇਸ ਦੁਰਗ ਦੀ ਰਖਿਆ ਕਰਨ ਦੀ ਸਮਰਥਾ ਮੇਰੇ ਪਤੀ ਵਿੱਚ ਹੈ ।" ਉਸ ਦੋ ਟੁੱਕ ਗੱਲ ਕਰ ਦਿੱਤੀ ।

"ਇਹੋ ਤੇਰਾ ਆਖ਼ਰੀ ਫੈਸਲਾ ਏ ?"

"ਅੱਜ ਵੀ ਇਹੋ ਏ, ਹਜ਼ਾਰ ਵਾਰੀ ਕਿਹਾ ਵੀ ਇਹੋ ਸੀ—ਬਾਕੀ ਗੱਲ ਰਹੀ ਰਹਿਣ ਦੀ, ਜੇ ਤੇਰੀ ਜ਼ਮੀਰ ਕਹਿੰਦੀ ਏ ਤਾਂ ਰਹਿ ਨਹੀਂ ਤਾਂ "ਚਲਾ ਜਾਹ" । ਮੂੰਹ ਤੇ ਚਪੇੜ ਮਾਰਨ ਵਾਂਗ ਰੁੱਖੀ ਤਰ੍ਹਾਂ ਬੋਲੀ ਬੰਗਾਰਵਾਨਾਗਤੀ ।

"ਤੇਰੀ ਕਿਸਮਤ ਵਿੱਚ ਇਹੋ ਲਿਖਿਐ ਤਾਂ ਇਵੇਂ ਰਹੁ—ਖ਼ੂਹ ਵਿੱਚ ਡਿੱਗ ਯਾਂ ਜਿਥੇ ਮਰਜੀ ਮਰ—ਅਸੀਂ ਤੇਰੀ ਖ਼ਬਰ ਲੈਣ ਨਹੀਂ ਆਉਣ ਲੱਗੇ । ਸਮਝ ਲੈ ਸਾਡਾ ਤੇਰਾ ਰਿਸ਼ਤਾ ਖ਼ਤਮ ਹੋ ਗਿਆ ।"

"ਖੂਹ ਵਿੱਚ ਡਿੱਗਾਂ ਯਾਂ ਤਲਾਅ ਵਿੱਚ—ਜੋ ਮੇਰੇ ਭਾਗਾਂ ਵਿੱਚ ਲਿਖਿਐ, ਉਹੀ ਹੋਵੇਗਾ—ਕੋਈ ਆਵੇ ਨਾਂ ਆਵੇ, ਮੈਨੂੰ ਕੋਈ ਫਰਕ ਨਹੀਂ ਪੈਂਦਾ । ਮੇਰਾ ਪਤੀ ਸਾਥ ਨਾਂ ਛੱਡੇ—ਬਸ ਮੇਰਾ ਸੁਹਾਗ ਬਰਬਾਦ ਕਰਨ ਲਈ ਨਾ ਆਇਆ ਜੇ ।" ਘਿਰਣਾ ਤੇ ਗੁੱਸੇ ਭਰੀ ਅਵਾਜ਼ ਵਿੱਚ ਬੋਲੀ ਬੰਗਾਰਵਾਨਾਗਤੀ ।

"ਨਹੀਂ ਆਉਂਦੇ, ਇਕ ਵਾਰੀ ਵੀ ਨਹੀਂ ਆਉਣ ਲੱਗੇ ।" ਕਹਿਕੇ ਰਾਣੀ ਵਾਸ ਵਿਚੋਂ ਪੈਰ ਪਟਕਦਾ ਬਾਹਰ ਨਿਕਲ ਆਇਆ । ਬੂਹੇ ਕੋਲ ਖਲੋਤੇ ਮਦਕਰੀਨਾਇਕ ਨੂੰ ਵੇਖਕੇ, ਝਾੜੀਆਂ ਪਿੱਛੋਂ ਬਲਦੀਆਂ ਚੀਤੇ ਦੀਆ ਅੱਖਾ ਵੇਖ ਕੇ, ਘਬਰਾ ਗਿਆ । ਇਧਰ ਉਧਰ ਵੇਖੇ ਬਿਨਾਂ—ਬਿਨਾਂ ਕੋਈ ਗੱਲ ਕੀਤਿਆਂ ਸਿਰ ਨੀਵਾਂ ਕਰਕੇ ਚਲਾ ਗਿਆ ।

ਡਰ ਕੇ ਖੁੱਡ ਵਿੱਚ ਵੜ ਜਾਣ ਵਾਲੇ ਕੀੜੇ ਨੂੰ ਵੇਖਣ ਵਾਂਗ ਵੇਖਿਆ ਆਪਣੇ ਸਾਲੇ ਮਲਿਕਅਰਜਨ ਵੱਲ—ਤੇ ਫਿਰ ਅੰਦਰ ਪ੍ਰਵੇਸ ਕੀਤਾ । ਅੰਦਰ ਜਾ ਕੇ ਮਦਕਰੀਨਾਇਕ ਕੀ ਵੇਖਦਾ ਹੈ—ਕਮਰੇ ਦੇ ਵਿਚਕਾਰ—ਸੋਨਿਆਂ ਦੇ ਬਣਾਏ ਬੁੱਤ ਵਾਂਗ ਲਾਲ ਸੁਰਖ ਹੋਈ, ਬੇਕਾਬੂ ਗੁੱਸੇ ਵਿੱਚ ਹੌਕਦੀ ਖਲੋਤੀ ਸੀ ਬੰਗਾਰਨਾਗਤੀ—

ਬੰਗਾਰਨਾਗਤੀ ਨੇ ਆਪਣੇ ਪਤੀ ਨੂੰ ਅੰਦਰ ਆਉਂਦਿਆਂ ਵੇਖ ਲਿਆ—ਉਸਦੀ ਮਰਦਾਨਾ ਦਿਖ ਨੂੰ ਉਸ ਜੀਅ ਭਰ ਕੇ ਵੇਖਿਆ ਤੇ ਅਗਲੇ ਪਲ ਉਸ ਵੱਲ ਭੱਜੀ ਤੇ ਉਸ ਦੀ ਛਾਤੀ ਵਿੱਚ ਮੂੰਹ ਲੁਕਾ ਕੇ ਫੁੱਟ ਫੁੱਟ ਕੇ ਰੋਣ ਲੱਗ ਪਈ ।

ਕੁੱਝ ਚਿਰ ਬਿਨਾਂ ਕੋਈ ਗੱਲ ਕੀਤੇ ਮਦਕਰੀਨਾਇਕ ਦੁਖ ਨਾਲ ਭੁਸਕਦੀ ਪਤਨੀ ਦੀ ਪਿੱਠ ਪਿਆਰ ਨਾਲ ਸਵਾਰਦੇ ਰਹੇ । ਫਿਰ ਉਸਨੂੰ ਆਪਣੇ ਨਾਲ ਇੰਜ ਘੁੱਟ ਲਿਆ ਜਿਵੇਂ ਆਪਣੇ ਅੰਦਰ ਹੀ ਸਮਾ ਲੈਣਾ ਹੋਵੇ । ਕੁੱਝ ਚਿਰ ਬੰਗਾਰਵਾਨਾਗਤੀ ਵੀ ਕੁੱਝ ਨਾਂ ਬੋਲੀ—ਤੇ ਨਾਂ ਹੀ ਉਸ ਨਾਲ ਗੱਲ ਕਰਨ ਦੀ ਮਦਕਰੀਨਾਇਕ ਨੇ ਕੋਈ ਕੋਸ਼ਿਸ਼ ਕੀਤੀ ।

ਕੁੱਝ ਚਿਰ ਬਾਦ ਅੰਦਰਲੀ ਅੱਗ ਮੱਠੀ ਪੈ ਗਈ ਤੇ ਦੁੱਖ ਦਾ ਉਬਾਲ ਥੱਲੇ ਹੋ ਗਿਆ। ਦੁਖ ਤੇ ਉਦਵੇਗ ਨਾਲ ਕੰਬਦੀ ਬੰਗਾਰਨਾਗਤੀ ਦੀ ਦੇਹ ਦਾ ਕੰਬਨਾਂ ਕੁੱਝ ਘਟਿਆ ਤੇ ਉਸ ਪਤੀ ਦੀ ਛਾਤੀ ਵਿੱਚ ਲੁਕਾਇਆ ਮੂੰਹ ਬਾਹਰ ਕਢਿਆ, ਕੁੱਝ ਸੋਚਦੀ ਨੇ ਰੋ ਰੋ ਫਾਵੀਆਂ ਹੋਈਆਂ ਅੱਖਾਂ ਨਾਲ ਪਤੀ ਵਲ ਵੇਖਿਆ।

"ਇਹ ਸ਼ਰਮਨਾਕ ਗੱਲਾਂ ਤੁਹਾਡੇ ਕੰਨੀਂ ਵੀ ਪੈ ਗਈਆਂ! ?" ਡੂੰਘਾ ਹੌਕਾ ਲੈਂਦੀ ਨੇਂ ਕਮਜ਼ੋਰ ਜਿਹੀ ਅਵਾਜ਼ ਵਿੱਚ ਪੁੱਛਿਆ। "ਸ਼ਰਮਨਾਕ ਗੱਲਾਂ—ਤੂੰ ਜਿਹੜੀਆਂ ਗੱਲਾਂ ਕੀਤੀਆਂ", ਉਹ ਤਾਂ ਖੁਸ਼ ਕਰਨ ਵਾਲੀਆਂ, ਪ੍ਰਸੰਸਾਂ ਜੋਗ ਮੋਤੀਆਂ ਦੇ ਹਾਰ ਭੇਟ ਕਰਨ ਵਾਲੀਆਂ ਗੱਲਾਂ ਨੇਂ। ਐਸ ਵੇਲੇ ਮੋਤੀਆਂ ਦਾ ਹਾਰ ਤਾਂ ਕੋਈ ਨਹੀਂ ਇਹੋ ਹੈ—" ਕਹਿ ਕੇ ਪਤਨੀ ਨੂੰ ਚੁੰਮ ਲਿਆ। ਤੇਰੇ ਹੁਣ ਕੁੱਛ ਵੀ ਕਹਿਣ ਦੀ ਲੋੜ ਨਹੀਂ—ਮੈਂ ਸੁਣਨ ਜੋਗਾ ਸਭ ਕੁੱਝ ਸੁਣ ਲਿਐ। ਇਸ ਲਈ ਕੁੱਝ ਨਾਂ ਕਹਿ। ਤੇਰੇ ਵਰਗੀ ਪਤਨੀ ਮਿਲੀ, ਇਹ ਮੇਰੇ ਚੰਗੇ ਭਾਗ ਨੇਂ।" ਮਦਕਰੀਨਾਇਕ ਨੇ ਪਿਆਰ ਤੇ ਮਾਣ ਨਾਲ ਡੁਲ੍ਹ ਡੁਲ੍ਹ ਪੈਂਦੀ ਅਵਾਜ਼ ਵਿੱਚ ਕਿਹਾ।

"ਇਹ ਭੈੜੀ ਗੱਲ ਤੁਸੀਂ ਵੀ ਸੁਣ ਲਈ ਚੰਗਾ ਹੀ ਹੋਇਆ। ਇਹ ਗੱਲਾਂ ਮੇਰੇ ਮੂੰਹੋਂ ਨਾਂ ਨਿਕਲਦੀਆਂ—ਨਾਂ ਹੀ ਮੈਂ ਮੂੰਹ ਵਿਖਾਉਣ ਜੋਗੀ ਰਹਿੰਦੀ। ਬਸ ਏਨਾਂ ਹੀ ਕਹਿਣੀ ਆਂ, ਮੇਰੇ ਪੇਕਿਆਂ ਬਾਰੇ ਹੁਸ਼ਿਆਰ ਰਹਿਣਾ। ਆਪਣੇ ਪਿਤਾ ਤੇ ਭਰਾਵਾਂ ਬਾਰੇ ਮੈਨੂੰ ਇਸ ਤਰ੍ਹਾਂ ਕਹਿਣਾ ਪੈ ਰਿਹਾ ਹੈ। ਇਹ ਮੇਰੀ ਬਦਕਿਸਮਤੀ ਏ।" ਸਿਰ ਨੀਵਾਂ ਕਰਕੇ ਬੋਲੀ ਬੰਗਾਰਵਾਨਾਗਤੀ।

"ਸੁਰਪੁਰ ਦੀ ਰਾਣੀ ਦਾ ਸਿਰ ਕੱਟਕੇ, ਉਸਦਾ ਮਹਿਲ ਲੁੱਟਕੇ, ਉਸ ਲਹੂ ਕਲੰਕਿਤ ਧੰਨ ਨਾਲ ਬਣਿਆ ਤੇਰੇ ਪੇਕਿਆਂ ਦਾ ਰਾਜ—ਲਗਦਾ ਸੀ ਇਸ ਨਾਲ ਉਹਨਾਂ ਦੀ ਰਾਜਦਾਹ ਤੇ ਰਕਤਦਾਹ ਖ਼ਤਮ ਹੋ ਗਈ ਹੋਵੇਗੀ—ਪਰ ਨਹੀਂ ਇਹ ਭੁੱਖ ਅਜੇ ਵੀ ਬਾਕੀ ਹੈ, ਉਹਨਾਂ ਦੇ ਵੰਸ਼ ਵਿੱਚ। ਖੈਰ ਛੱਡ, ਆਪਣੇ ਪਾਪਾਂ ਪੁੰਨਾਂ ਦੇ ਉਹ ਆਪ ਭਾਗੀ ਹੋਣਗੇ। ਇਹ ਗੱਲ ਤੇਰੇ ਲਹੂ ਵਿੱਚ ਨਹੀਂ ਆਈ—ਇਹ ਮੇਰੀ ਖੁਸ਼ਕਿਸਮਤੀ ਏ—"

"ਮੇਰੇ ਲਹੂ ਵਿੱਚ ਪਤਾ ਨਹੀਂ ਕੀ ਕੀ ਸੀ, ਤੁਹਾਡਾ ਹੱਥ ਫੜਨ ਨਾਲ ਸ਼ਾਇਦ ਮੇਰਾ ਲਹੂ ਸਾਫ਼ ਹੋ ਗਿਆ।"

"ਏਨਾਂ ਕਹਿਣ ਨਾਲ, ਤੇਰਾਂ ਨਾਂ ਬੰਗਾਰਵਾ ਸਾਰਥਕ ਹੋ ਗਿਆ—ਤੇਰੇ ਵਰਗੀ ਪਤਨੀ ਹੋਵੇ ਤਾਂ ਦੁਰਗ ਦਾ ਕੋਈ ਕੁੱਝ ਨਹੀਂ ਵਿਗਾੜ ਸਕਦਾ।

ਮੈਨੂੰ ਰਾਜ ਨਹੀਂ ਚਾਹੀਦਾ, ਨਾਂ ਕੋਈ ਖਜ਼ਾਨਾ ਚਾਹੀਦਾ ਹੈ—ਭਗਵਾਨ ਨੇ ਜੋ ਨਹੀਂ ਦਿੱਤਾ, ਉਹ ਬੱਚਾ ਵੀ ਨਹੀਂ ਚਾਹੀਦਾ, ਪਿਉ, ਪੇਕੇ ਵੀ ਨਹੀਂ ਚਾਹੀਦੇ, ਤੁਹਾਡੀਆਂ ਬਾਂਹਵਾ ਵਿੱਚ ਇਵੇਂ ਅਰਾਮ ਨਾਲ ਅੱਖਾਂ ਮੀਟ ਲਵਾਂ ਬੱਸ ਮੈਨੂੰ ਤਾਂ ਇਹੋ ਸੁਭਾਗ ਚਾਹੀਦਾ ਹੈ।" ਕੁੱਝ ਚਿਰ ਬਾਦ ਉਸਨੂੰ ਕੁੱਝ ਹੋਰ ਯਾਦ ਆ ਗਿਆ ਤੇ ਬੋਲ ਪਈ। "ਮੇਰੇ ਪੇਕਿਆਂ ਬਾਰੇ ਜ਼ਰਾ ਹੁਸ਼ਿਆਰ ਰਿਹਾ ਜੇ। ਮੇਰੇ ਭਰਾ ਤੁਹਾਡੀਆਂ ਬਾਂਹਵਾ ਬਨਦੇ, ਪਰ ਇਹ ਕਹਿਣ ਦੀ ਕਿਸਮਤ ਮੇਰੀ ਨਹੀਂ ਸੀ—ਮੇਰੇ ਪੇਕੇ ਤੁਹਾਡੇ ਲਈ

ਉਪਰੇ ਹੀ ਰਹੇ ।" ਹਉਕਾ ਭਰਕੇ ਬੋਲੀ ।

"ਇਹ ਸਭ ਦੀ ਚਿੰਤਾਂ ਨਾ ਕਰ । ਮੈਂ ਵਿਆਹ ਕੀਤਾ ਸੀ ਤੇਰੇ ਨਾਲ, ਤੇਰੇ ਪੇਕਿਆਂ ਨਾਲ ਨਹੀਂ । ਪਰ ਐਨੀਂ ਛੇਤੀ ਉਹਨਾਂ ਆਪਣਾ ਅਸਲੀ ਰੰਗ ਦਿਖਾ ਦਿੱਤਾ, ਇਹ ਬੜੀ ਚੰਗੀ ਗੱਲ ਹੋਈ । ਜੋ ਹੋਣਾ ਏ ਹੋ ਜਾਵੇ ਪਰ ਬੰਗਾਰਵਾ ਹੱਸਦੀ ਰਹੇ ।" ਫਿਰ ਉਸਨੂੰ ਇਕ ਵਾਰੀ ਜ਼ੋਰ ਦੀ ਜਫ਼ੀ ਮਾਰਕੇ ਕਿਹਾ ਮਦਕਰੀਨਾਇਕ ਨੇ ।

## 17

ਮਦਕਰੀਨਾਇਕ ਨੇ ਸੋਚਿਆ, ਉਸ ਦਿਨ ਸਭਾ ਵਿੱਚ ਜੋ ਉੱਚੀਆਂ ਨੀਵੀਆਂ ਗੱਲਾਂ ਹੋਈਆਂ ਸਨ, ਉਹ ਸਭਾ ਦੇ ਨਾਲ ਹੀ ਮੁੱਕ ਗਈਆਂ ਹੋਣਗੀਆਂ—ਪਰ ਉਹ ਨਹੀਂ ਸਨ ਮੁਕੀਆਂ ।

ਇਸ ਸਭਾ ਤੋਂ ਅਗਲੇ ਦਿਨ, ਯੁੱਧ ਵਿੱਚ ਭਾਗ ਲੈਣ ਵਾਲੇ, ਦੁਰਗ ਦੀ ਰਖਿਆ ਕਰਨ ਵਾਲੇ ਵੀਰ ਸੈਨਿਕਾਂ ਨੂੰ ਉਹਨਾਂ ਦੇ ਦੜਵਾਈਆਂ ਨੂੰ ਉਚਿੱਤ ਢੰਗ ਨਾਲ, ਸੁਗਾਤਾਂ ਆਦਿ ਦੇ ਕੇ ਸਨਮਾਨਿਤ ਕਰਨ ਲਈ ਆਮ ਸਭਾ ਬੁਲਾਈ । ਦੁਰਗ ਦੀ ਸਹਾਇਤਾ ਲਈ ਆਏ ਸਾਰਿਆਂ ਨੂੰ ਬੁਲਾਵਾ ਭੇਜਿਆ ਗਿਆ । ਸਾਰੇ ਆਏ, ਸਿਰਫ਼ ਜਰੀਮਲੇ ਦਾ ਨਾਇਕ ਬੋਮੱਣਨਾਇਕ ਤੇ ਉਹਨਾਂ ਦੇ ਪੁੱਤਰ, ਉਹਨਾਂ ਦੇ ਸੈਨਾਂ ਅਧਿਕਾਰੀ ਕੋਈ ਵੀ ਨਾਂ ਆਇਆ । "ਦੁੱਧ ਵਿੱਚ ਖੱਟਾ ਪਾਉਣ ਵਾਂਗ, ਅੰਦਰ ਬਹਿਕੇ ਅਪਮਾਨ ਕਰਨਾਂ ਤੇ ਬਾਹਰ ਲੋਕਾਂ ਸਾਹਮਣੇ ਸਨਮਾਨ । ਸਾਨੂੰ ਇਹ ਨਹੀਂ ਚਾਹੀਦਾ, ਆਪਣੇ ਹਿਤੈਸ਼ੀਆਂ ਨੂੰ ਦਿਉ ਇਹ ਸਨਮਾਨ । ਸਾਡਾ ਕੰਮ ਮੁੱਕ ਗਿਐ, ਸਾਨੂੰ ਜਾਣ ਦੀ ਆਗਿਆ ਦਿਉ ।" ਬੁਲਾਵੇ ਨੂੰ ਠੁਕਰਾ ਕੇ ਮੂੰਹ ਭੰਨਣ ਵਰਗਾ ਜੁਆਬ ਭੇਜ ਦਿੱਤਾ ।

ਏਨਾਂ ਹੀ ਨਹੀਂ, ਉਸ ਸਨਮਾਨ ਸਭਾ ਵਿੱਚ ਐਨੇਂ ਲੋਕੀ ਕੱਠੇ ਹੋਏ ਸਨ, ਪਰ ਜਰੀਮਲੇ ਵਾਲਿਆਂ ਵਲੋਂ ਇਕ ਵੀ ਬੰਦਾ ਉਥੇ ਨਾਂ ਦਿਸਿਆ । ਅਖ਼ੀਰ ਵਿੱਚ ਘੋੜੇ ਦੀ ਲਿੱਦ ਚੁੱਕਣ ਵਾਲਾ ਨੌਕਰ ਵੀ ਉਥੇ ਨਾਂ ਵੇਖਕੇ, ਮਦਕਰੀਨਾਇਕ ਦਾ ਭਰੀ ਹੋਈ ਸਭਾ ਵਿੱਚ ਅਪਮਾਨ ਹੋ ਗਿਆ । ਸਭਾ ਦੀ ਖੁਸ਼ੀ ਵੀ ਸਾਰੀ ਉੱਡ ਗਈ । ਸਭਾ ਮੁਕੱਣ ਤੋਂ ਬਾਦ ਪਰਸ਼ੂਰਾਮਨਾਇਕ ਨਾਲ ਦੁਖੀ ਹੋ ਕੇ ਗੱਲ ਕੀਤੀ—"ਸਾਡੇ ਆਪਣਿਆਂ ਨੇ ਹੀ ਇੰਜ ਕੀਤਾ—ਉਹ ਸੋਚਦੇ ਨੇ ਕਿ ਉਹ ਨਾਂ ਰਹਿਣਗੇ ਤਾਂ ਦੁਰਗ ਸ਼ਾਇਦ ਬਚਣ ਨਹੀਂ ਲੱਗਾ । ਠੀਕ ਏ ਜਾਣ ਦਿਉ ਇਹਨਾਂ ਨੂੰ । ਇਹਨਾਂ ਨੂੰ ਪਾਨ ਤਕ ਵੀ ਦੇਣ ਦੀ ਲੋੜ ਨਹੀਂ । ਨਹੀਂ ਚਾਹੀਦੇ ਤੋਹਫ਼ੇ ਤਾਂ ਨਾਂ ਸਹੀ, ਖਾਲੀ ਹੱਥ ਜਾਣ ।" ਨਫ਼ਰਤ ਭਰੇ ਲਹਿਜੇ ਵਿੱਚ ਬਿਨਾਂ ਕਿਸੇ ਲਿਹਾਜ ਦੇ ਕਿਹਾ ।

"ਇੰਜ ਨਹੀਂ ਸੀ ਕਰਨਾ ਚਾਹੀਦਾ, ਸਾਡੇ ਘਰ ਵਿੱਚ ਹੀ ਤ੍ਰੇੜ ਪਈ ਹੋਈ ਏ,

ਲੋਕਾਂ ਨੂੰ ਇਸਦਾ ਪਤਾ ਲੱਗ ਗਿਆ ਤਾਂ ਬਾਹਰਲਿਆਂ ਸਾਹਮਣੇ ਸਾਡਾ ਸਿਰ ਨੀਵਾਂ ਹੋ ਜਾਵੇਗਾ । ਸਭਾ ਵਿੱਚ ਜੋ ਹੋਇਆ । ਉਹ ਛੋਟੀ ਜਿਹੀ ਗੱਲ ਸੀ । ਤੁਹਾਨੂੰ ਆਪਣੇ ਸਹੁਰਾ ਸਾਹਿਬ ਨੂੰ ਤਸੱਲੀ ਦੇਣੀ ਚਾਹੀਦੀ ਸੀ ।" ਪਰਸ਼ੂਰਾਮ ਨਾਇਕ ਨੇ ਦੁਖ ਭਰੀ ਅਵਾਜ਼ ਵਿੱਚ ਕਿਹਾ । "ਉਸਦੇ ਲਈ ਅਸੀਂ ਤਿਆਰ ਸੀ, ਪਰ ਜਰੀਮਲੇ ਵਾਲਿਆਂ ਦੀ ਨਰਾਜ਼ਗੀ ਦੀ ਜੜ੍ਹ ਬੜੀ ਡੂੰਘੀ ਗਈ ਹੋਈ ਏ ।"

ਜੋ ਕੁੱਝ ਰਾਣੀਵਾਸ ਵਿੱਚ ਹੋਇਆ ਦਸਿਆ—"ਹੋਰ ਕੁੱਝ ਨਹੀਂ, ਉਹਨਾਂ ਦੀਆਂ ਅੱਖਾਂ ਤਾਂ ਰਾਜਗੱਦੀ ਤੇ ਲੱਗੀਆਂ ਹੋਈਆਂ ਹਨ । ਯੁੱਧ ਦੀ ਗੜਬੜ ਵਿੱਚ ਅਸੀਂ ਇਹਨਾਂ ਗੱਲਾਂ ਬਾਰੇ ਵਿਚਾਰ ਹੀ ਨਹੀਂ ਕਰ ਸਕੇ । ਹੁਣ ਮਹਿਸੂਸ ਹੋ ਰਿਹੈ ਕਿ ਇਹਨਾਂ ਬਾਰੇ ਸਾਨੂੰ ਵਧੇਰੇ ਹੁਸ਼ਿਆਰ ਰਹਿਣ ਦੀ ਲੋੜ ਏ । ਮੇਰੇ ਸਹੁਰੇ ਤੇ ਸਾਲਿਆਂ ਦੇ ਨੇੜੇ ਵਧੇਰੇ ਕੌਣ ਆਉਂਦਾ ਜਾਂਦਾ ਏ, ਪਤਾ ਕਰਨ ਲਈ ਕਾਸ਼ਣਾਨਾਇਕ ਨੂੰ ਆਖ । ਉਹਨਾਂ ਦੇ ਆਉਣ ਜਾਣ ਬਾਰੇ ਵੀ ਸਾਨੂੰ ਪੂਰਾ ਵੇਰਵਾ ਚਾਹੀਦਾ ਹੈ ।" ਮਦਕਰੀਨਾਇਕ ਨੇ ਕਿਹਾ ।

"ਇਹ ਕਿਹੀ ਸ਼ਰਮਨਾਕ ਗੱਲ ਹੈ, ਭਰਾ, ਆਪਣਿਆਂ ਦੀ ਸਾਨੂੰ ਜਸੂਸੀ ਕਰਨੀ ਪੈ ਰਹੀ ਹੈ," ਦੁਖ ਭਰੀ ਅਵਾਜ਼ ਵਿੱਚ ਕਿਹਾ ਪਰਸੂਰਾਮਨਾਇਕ ਨੇ ।

"ਉਹ ਸਾਡੀ ਭੈੜੀ ਕਿਸਮਤ ਹੈ, ਅਸੀਂ ਜਿਥੇ ਕੁੜੀਆਂ ਦਿੱਤੀਆਂ, ਨਾਂ ਉਹ ਤੇ ਨਾਂ ਜਿੰਨ੍ਹਾਂ ਦੀਆਂ ਕੁੜੀਆਂ ਲਿਆਂਦੀਆਂ ਸਾਡੀ ਕੋਈ ਬਾਂਹ ਬਣਿਆ ਹੈ । ਮੂਲ ਪੁਰੱਸ ਮੱਤੀ ਤਿਮੱਣਨਾਇਕ ਦੇ ਸਮੇਂ ਹਰੱਪਨਹੱਲੀ ਵਾਲਿਆ ਦਾ ਜੁਆਈ ਦਾਦਨਾਇਕ, ਦੁਰਗ ਦਾ ਵੈਰੀ ਬਣ ਗਿਆ । ਉਸ ਦਿਨ ਤੋਂ ਬਦਕਿਸਮਤੀ ਨੇ ਸਾਡਾ ਪਿੱਛਾ ਨਹੀਂ ਛੱਡਿਆ, ਕੀ ਤਰੀਕੇਰੇ ਵਾਲੇ, ਕੀ ਮਤੋਡ ਵਾਲੇ, ਸਭ ਨੇ ਇਵੇਂ ਕੀਤਾ ਤੇ ਹੁਣ ਜਰੀਮਲੇ ਵਾਲਿਆਂ ਨੇ ਉਹੋ ਕੁੱਝ ਕਰ ਛਡਿਐ, "ਏਨਾਂ ਸ਼ੁਕਰ ਏ ਕਿ ਰੱਬ ਨੇ ਸਾਨੂੰ ਕੁੜੀ ਨਹੀਂ ਦਿੱਤੀ ।" ਖੇਦ ਭਰਿਆ ਰਉਕਾ ਭਰਕੇ ਕਿਹਾ ।

"ਇਹ ਸਭ ਸੋਚਣ ਦਾ ਕੋਈ ਫਾਇਦਾ ਨਹੀਂ—ਸਾਡਾ ਤੁਹਾਡਾ ਕਹਿਣ ਦਾ ਵੀ ਫਾਇਦਾ ਕੋਈ ਨਹੀਂ । ਕਾਸ਼ਣਾਨਾਇਕ ਨੂੰ ਕਹਿਣ ਲਈ ਜੋ ਕਿਹੈ, ਉਹ ਆਖ਼, ਦੁਰਗ ਤੋਂ ਵੱਡਾ ਕੋਈ ਨਹੀਂ ।" ਮਦਕਰੀਨਾਇਕ ਬੋਲਿਆ ।

"ਹੁਣ ਉਹ ਆਪਣੇ ਰਾਜ ਵਿੱਚ ਵਾਪਸ ਜਾ ਰਹੇ ਹਨ, ਹੁਣ ਉਹਨਾਂ ਦੀ ਪੁੱਛ ਪੜਤਾਲ ਕਰਨ ਦੀ ਕੀ ਲੋੜ ਏ ਭਰਾ ?"

"ਦੁਰਗ ਦੇ ਸਿਰ ਤੋਂ ਖਤਰਾ ਅਜੇ ਟਲਿਆ ਨਹੀਂ, ਇਸ ਲਈ ਇਥੇ ਰਹਿਣ ਵਾਲਿਆਂ ਨਾਲੋਂ ਇਥੋਂ ਬਾਹਰ ਜਾਣ ਵਾਲਿਆਂ ਪ੍ਰਤੀ ਵਧੇਰੇ ਹੁਸ਼ਿਆਰ ਰਹਿਣ ਦੀ ਲੋੜ ਏ । ਥੋਹੜਾ ਸ਼ੱਕ ਹੋ ਗਿਐ, ਇਸ ਲਈ ਪਿਉ ਪੁੱਤਰ ਇਥੇ ਰਹਿਣ, ਬਾਕੀ ਚਲੇ ਜਾਣ ।"

"ਇਹ ਕੀ ਗੱਲ ਭਰਾ, ਹੈਦਰਅਲੀ ਨੇ ਜਿਵੇਂ ਮੈਨੂੰ ਬੰਦੀ ਬਣਾਣਾ ਚਾਹਿਆ, ਉਵੇਂ ਤੂੰ ਇਹਨਾਂ ਨੂੰ ਬੰਦੀ ਬਣਾਉਣ ਦੀ ਸੋਚ ਰਿਹੈ ? ਸਾਡੇ ਬਾਰੇ ਲੋਕ ਕੀ ਗੱਲਾਂ ਕਰਨਗੇ ।"

"ਗੱਲਾਂ ਕਰਨ ਵਾਲਿਆਂ ਨੇ ਦੁਰਗ ਨੂੰ ਨਹੀਂ ਬਚਾਉਣਾ । ਮੈਂ ਜਿਵੇਂ ਕਹਿ ਰਿਹਾਂ, ਉਵੇਂ ਕਰ । ਜਿੰਨ੍ਹਾਂ ਦੇ ਹੱਥ ਵਿੱਚ ਗਰੁੜ ਰੇਖਾ ਨਾਂ ਹੋਵੇ ਉਹ ਸੱਪ ਨਾਲ ਖੇਡਣ ਨਹੀਂ ਜਾਂਦੇ । ਉਸੇ ਤਰ੍ਹਾਂ ਜੇ ਇਹਨਾਂ ਦੇ ਅੰਦਰ ਵੀ ਕੁੱਝ ਨਾਂ ਹੁੰਦਾ ਤਾਂ ਸਾਨੂੰ ਐਨਾਂ ਦੂਰ ਕਰਨ ਦੀ ਹਿੰਮਤ ਨਾਂ ਹੁੰਦੀ ਇਹਨਾਂ ਦੀ । ਜਿਹੜੀ ਬਦਨਾਮੀ ਹੁੰਦੀ ਏ ਹੋ ਜਾਵੇ ।"

"ਤੁਹਾਡੇ ਇੰਜ ਕਰਨ ਨਾਲ ਬਾਕੀ ਤਾਂ ਜੋ ਕਹਿਣਗੇ ਪਰਵਾਹ ਨਹੀਂ ਪਰ ਭਰਜਾਈ ਕੀ ਕਹੇਗੀ ?" "ਬੰਗਾਰਵਾ—ਉਹ ਤਾਂ ਗਲਤੀ ਨਾਲ ਇਸ ਪਿਉ ਦੇ ਘਰ ਜੰਮ ਪਈ—ਆਪਣੇ ਪਿਉ ਤੇ ਭਰਾਵਾ ਨੂੰ ਸਾਡੇ ਨਾਲੋਂ ਵਧੇਰੇ ਚੰਗੀ ਤਰ੍ਹਾਂ ਜਾਨਦੀ ਏ । ਸੋ ਉਸ ਦੀ ਚਿੰਤਾਂ ਨਾਂ ਕਰ । ਮੈਂ ਜੋ ਕਿਹੈ ਉਹੀ ਕਰ । ਕਾਸ਼ਣਾਨਾਇਕ ਨਾਲ ਸਲਾਹ ਕਰਕੇ, ਉਸ ਤੋਂ ਕੋਈ ਖ਼ਬਰ ਮਿਲਣ ਤੱਕ, ਇਹ ਪਿਉ ਪੁੱਤਰ ਇਥੇ ਹੀ ਰਹਿਣ ।"

ਅੰਤਿਮ ਫੈਸਲਾ ਕਰਨ ਵਾਂਗ ਕਿਹਾ, ਮਦਕਰੀਨਾਇਕ ਨੇ ।

"ਤੁਹਾਡੀ ਮਰਜੀ," ਏਨਾਂ ਹੀ ਕਿਹਾ ਪਰਸ਼ੂਰਾਮ ਨਾਇਕ ਨੇ ।

ਮਦਕਰੀਨਾਇਕ ਦੇ ਕਹੇ ਅਨੁਸਾਰ ਉਸੇ ਦਿਨ ਪਰਸ਼ੂਰਾਮਨਾਇਕ ਨੇ ਕਾਸ਼ਣਾਨਾਇਕ ਨਾਲ ਗੱਲ ਕੀਤੀ ਤੇ ਕਿਹਾ ਇਹਨਾਂ ਬਾਰੇ ਬਹੁਤ ਜਲਦੀ ਖ਼ਬਰ ਚਾਹੀਦੀ ਏ । ਪਰਸ਼ੂਰਾਮਨਾਇਕ ਨੇ ਸੋਚਿਆ ਕਿ ਉਸਦੀ ਖ਼ਬਰ ਸੁਣ ਕੇ ਕਾਸ਼ਣਾਨਾਇਕ ਹੈਰਾਨ ਹੋ ਜਾਵੇਗਾ । ਸਗੋਂ ਉਸ ਦੇ ਉਲਟ ਉਸ ਦੀ ਗੱਲ ਵਿੱਚ ਕੋਈ ਹੈਰਾਨੀ ਯਾਂ ਡਰ ਨਹੀਂ ਸੀ, ਸਗੋਂ ਤਸੱਲੀ ਦਾ ਸਾਹ ਲੈ ਕੇ ਉਹ ਬੋਲਿਆ, "ਜਰੀਮਲੇ ਵਾਲਿਆਂ ਦੇ ਬਾਰੇ ਮੈਂ ਖੁਦ ਤੁਹਾਡੇ ਨਾਲ ਗੱਲ ਕਰਨੀ ਚਾਹੁੰਦਾ ਸਾਂ । ਪਰ ਪ੍ਰਭੂ ਦੇ ਸਹੁਰਾ ਸਾਹਿਬ ਹੋਣ ਕਰਕੇ ਮੈਂ ਆਪਣੇ ਮੂੰਹੋ ਇਹ ਗੱਲ ਕਿਵੇਂ ਕਢ ਸਕਦਾ ਸਾਂ—ਸੋ ਚੁੱਪ ਰਿਹਾ । ਹੁਣ ਮੈਨੂੰ ਵੀ ਚੈਨ ਆਇਆ ਹੈ ।"

ਇਹ ਗਲ ਸੁਣਕੇ ਪਰਸ਼ੁਰਾਮਨਾਇਕ ਅਵਾਕ ਰਹਿ ਗਏ—"ਅਜਿਹੀ ਕੀ ਗੱਲ ਏ ਦੜਵਾਈ ਜੀ—"

"ਉਹਨਾਂ ਦੇ ਰੰਗ ਢੰਗ ਠੀਕ ਨਹੀਂ, ਮਹਾਂਸਵਾਮੀ । ਬੋਮੱਣਾਨਾਇਕ, ਜਿਵੇਂ ਦੁਰਗ ਦੀ ਰਖਿਆ ਦਾ ਜ਼ਿੰਮਾ ਉਹਨਾਂ ਸਿਰ ਹੋਵੇ—ਕਈਆਂ ਕੋਲੋਂ ਪੁੱਛਦੇ ਰਹਿੰਦੇ ਹਨ—'ਕਮਜ਼ੋਰ ਜਗ੍ਹਾ ਕਿਹੜੀ ਹੈ, ਚੋਰ ਮੋਰੀ ਕਿਹੜੇ ਪਾਸੇ ਹੈ ਆਦਿ ।' ਕਈ ਬਹਾਨੇ ਕਰਕੇ, ਕਈ ਗੱਲਾਂ ਕਰਦੇ ਰਹਿੰਦੇ ਹਨ । ਇਹ ਖ਼ਬਰ ਮਿਲਦਿਆਂ ਹੀ ਉਹਨਾਂ ਤੇ ਸ਼ਕ ਹੋਣ ਕਰਕੇ, ਮੈਂ ਕਈਆਂ ਨੂੰ ਹੁਸ਼ਿਆਰ ਰਹਿਣ ਲਈ ਕਿਹਾ । ਪਰ ਇਸ ਗੜਬੜ ਦੇ ਸਮੇਂ ਉਹ ਕਿਸੇ ਕੋਲੋਂ ਕੀ ਭੇਦ ਲੈਂਦੇ ਰਹੇ ਹਨ ਕਹਿਣਾ ਮੁਸ਼ਕਿਲ ਹੈ । ਨਾਇਕ ਦੇ ਸਹੁਰੇ ਤੇ ਪਹਿਰਾ ਸਖ਼ਤ ਕਰਨ ਵਿੱਚ ਮੈਨੂੰ ਮੁਸ਼ਕਿਲ ਸੀ । ਇਸ ਬਾਰੇ ਤੁਹਾਡੇ ਨਾਲ ਗੱਲ ਕਰਨੀ ਚਾਹੁੰਦਾ ਸੀ । ਹੁਣ ਉਪਰੋਂ ਹੁਕਮ ਹੋਇਆ ਹੈ, ਚੰਗੀ ਗੱਲ ਹੈ । ਛੋਟਾ ਮੂੰਹ ਵੱਡੀ ਗੱਲ, ਮੈਂ ਕਹਿੰਦਾ ਚੰਗਾ ਨਹੀਂ ਸੀ ਲੱਗਦਾ । ਜ਼ਰੀਮਲੇ ਵਾਲੇ ਵਿਸ਼ਵਾਸ ਲਾਇਕ ਬੰਦੇ ਨਹੀਂ । ਸ਼ੁਰੂ ਤੋਂ ਹੀ ਉਹਨਾਂ ਦੀ ਤਲਾਸ਼ੀ ਲੈਣੀ ਚਾਹੀਦੀ

ਸੀ ਹੁਣ ਉਹ ਵਾਪਸ ਜਾਣ ਲਈ ਤਿਆਰ ਹਨ । ਜਿਵੇਂ ਆਖੋਗੇ, ਉਵੇਂ ਕਰ ਲਵਾਂਗਾ ।" ਕਾਸ਼ਟਾਨਾਇਕ ਦੀ ਐਨੀ ਵਿਸਥਾਰ ਭਰੀ ਗੱਲ ਸੁਣਕੇ ਪਰਸ਼ੂਰਾਮ ਬੋਲੇ— "ਹੁਣ ਜੋ ਹੋ ਗਿਆ, ਉਸ ਬਾਰੇ ਚਿੰਤਾ ਕਰਨ ਦਾ ਤਾਂ ਕੋਈ ਫ਼ਾਇਦਾ ਨਹੀਂ । ਤੁਹਾਨੂੰ ਕਿਸ ਬਾਰੇ ਵਧੇਰੇ ਸ਼ਕ ਹੈ—ਪਿਤਾ ਕਿ ਪੁੱਤਰ ?"

"ਮੇਰੀ ਗੱਲ ਗਲਤ ਨਾਂ ਸਮਝਨਾਂ ।"

"ਨਹੀਂ ਦੱਸੋ"

"ਮੈਨੂੰ ਪਿਤਾ ਤੇ ਵਧੇਰੇ ਸ਼ਕ ਹੈ । ਰਾਜੇ ਦਾ ਸਹੁਰਾ ਹੋਣ ਦਾ ਅਧਿਕਾਰ ਚਲਾਕੇ ਬੜੇ ਬੰਦਿਆਂ ਨਾਲ ਗੰਢ ਤੁੱਪ ਕੀਤੀ ਹੋਈ ਹੈ, ਉਹਨਾਂ ਨੇਂ । ਲੋਕੀ ਉਹਨਾਂ ਅੱਗੇ ਗੱਲ ਕਰ ਦਿੰਦੇ ਨੇਂ, ਮਹਾਰਾਜ ਨੂੰ ਦੱਸ ਦੇਣਾ ।" ਕਾਸ਼ਟਾਨਾਇਕ ਨੇ ਕਿਹਾ ।

"ਐਨੇਂ ਦਿਨ ਇਹ ਗੱਲ ਨਾਂ ਦੱਸਣ ਦਾ ਅਪਰਾਧ ਖਿਮਾਂ ਕਰ ਦੇਣਾ ।"

"ਕਹਿ ਦਿਆਂਗਾ, ਹੋਰ ਕੋਈ ਗੱਲ ਹੈ ਤਾਂ ਉਹ ਵੀ ਦਸੋ ।"

"ਇਕ ਹੋਰ ਗੱਲ ਤੁਹਾਨੂੰ ਦੱਸਣੀ ਹੈ, ਕੜੀਨਰਸਪਈਏ ਹੋਰਾਂ ਦੇ ਪੁੱਤਰ ਦਾ ਵੀ ਉਠਣਾ ਬਹਿਣਾ ਚੰਗੇ ਬੰਦਿਆਂ ਨਾਲ ਨਹੀਂ—'ਜਿਸਨੂੰ ਅਫੀਮ ਚਾਹੀਦੇ ਏ, ਸ੍ਰੀਪਤੀ ਕੋਲੋਂ ਮਿਲਦੀ ਏ ।' ਇਹ ਗੱਲ ਮੇਰੇ ਕੰਨੀਂ ਪਈ ਏ । ਉਸਨੂੰ ਵੀ ਥੋਹੜਾ ਕੱਸਣ ਦੀ ਲੋੜ ਏ ।"

"ਇਹੋ ਜਿਹੀ ਭੈੜੀ ਲੱਤ ਲੱਗੀ ਹੋਵੇ ਤਾਂ ਉਠਣਾ ਬਹਿਣਾ ਆਪੇ ਕਮੀਨੇ ਬੰਦਿਆ ਨਾਲ ਹੋ ਜਾਂਦੈ । ਸ਼ੁਰੂ ਤੋਂ ਹੀ ਉਸ ਦੇ ਚਾਲੇ ਬਹੁਤੇ ਚੰਗੇ ਨਹੀਂ ਸਨ । ਮਾਂ ਪਿਉ ਤੋਂ ਦੂਰ ਰਿਹਾ, ਅਕਲ ਨਹੀਂ ਆਈ ।"

"ਉਸਨੂੰ ਇਕੋ ਇਹੋ ਭੈੜੀ ਆਦਤ ਏ, ਇਸ ਤੋਂ ਇਲਾਵਾ ਹੋਰ ਕੋਈ ਦੁਰਗੁਣ ਤਾਂ ਐਨਾ ਨਹੀਂ ਸੁਣਿਆ । ਵੱਡੇ ਘਰ ਵਿੱਚ ਜੰਮਿਆ, ਐਨੇਂ ਦੁਖ ਸਹਿਣੇ ਪਏ, ਇਸ ਕਰਕੇ ਮੈਂ ਚੁੱਪ ਰਿਹਾ । ਉਸ ਦੀ ਇਸ ਆਦਤ ਦਾ ਪਤਾ ਸੀ, ਪਰ ਸਮਝਾਉਣ ਦਾ ਕੋਈ ਫਾਇਦਾ ਨਹੀਂ । ਮੈਂ ਗੰਜੀ, ਅਫ਼ੀਮ ਵੇਚਣ ਵਾਲਿਆਂ ਨੂੰ ਕਿਹੈ ਹਰ ਹਫਤੇ ਥੋਹੜੀ ਜਿਹੀ ਅਫੀਮ ਦੇ ਦਿਆ ਕਰੋ । ਜਿਹੜਾ ਕੰਮ ਆਖੋ ਕਰ ਦਿੰਦੈ, ਨਹੀਂ ਤਾਂ ਅਫ਼ੀਮ ਖਾਕੇ ਸੁੱਤਾ ਰਹਿੰਦੈ—ਖੈਰ ਛੱਡੋ—" ਸ੍ਰੀਪਤੀ ਰਾਏ ਬਾਰੇ ਤਰਸ ਭਰੇ ਲਹਿਜੇ ਵਿੱਚ ਕਿਹਾ ਪਰਸ਼ੂਰਾਮਨਾਇਕ ਨੇ ।"

"ਇਹਨਾਂ ਨਸ਼ੇ ਦੀਆਂ ਵਸਤਾਂ ਬਾਰੇ ਮਹਾਂਸਵਾਮੀ ਨੂੰ ਪਤਾ ਨਹੀਂ, ਉਹ ਆਪ ਖਾ ਕੇ ਪਿਆ ਰਹਿੰਦਾ ਤਾਂ ਉਸਦੀ ਕਿਸਮਤ ਦਾ ਲਿਖਿਆ ਸਮਝਿਆ ਜਾ ਸਕਦਾ । ਪਰ ਉਹ ਤਾਂ ਹੋਰਾਂ ਨੂੰ ਵੀ ਇਹ ਚੱਟ ਲਾ ਰਿਹੈ । ਇਹ ਭਾਰੀ ਖਤਰਾ ਏ । ਉਸ ਤੇ ਜ਼ਰਾ ਸਖ਼ਤੀ ਕਰੋ । ਇਹ ਨਾਂ ਹੋਵੇ ਪ੍ਰਧਾਨਮੰਤਰੀ ਦੀ ਛਾਵਣੀ ਭੰਗ ਪੀਣ ਵਾਲਿਆਂ ਦਾ ਮੱਠ ਬਣ ਜਾਵੇ ।"

"ਠੀਕ ਏ, ਹੋਰ ਕੋਈ ਗੱਲ ?"

"ਬੱਸ ਅੱਜ ਤਾਂ ਏਨਾਂ ਹੀ ਏ—ਮਹਾਂਸਵਾਮੀ, ਅਜ ਕੱਲ ਬੰਦਿਆਂ ਨੂੰ ਬਾਹਰ ਦੇ ਪਹਿਰੇ ਦਾ ਕੰਮ ਵੀ ਬੜਾ ਵੱਧ ਗਿਆ ਹੈ ।' ਹੁਣ ਨਗਰ ਅੰਦਰ ਪਹਿਰੇਦਾਰੀ

ਸਖ਼ਤ ਕਰਨ ਦਾ ਮੌਕਾ ਮਿਲਿਆ ਹੈ । ਇਹਨਾਂ ਸੱਤਾਂ ਅੱਠਾਂ ਮਹੀਨਿਆਂ ਵਿੱਚ ਦੁਰਗ ਵਿੱਚ ਕੀ ਕੀ ਕੂੜਾ ਕਰਕਟ ਆ ਕੇ ਜਮ੍ਹਾਂ ਹੋਇਆ ਹੈ, ਸਮਾਂ ਆਉਣ ਤੇ ਹੀ ਪਤਾ ਲੱਗੇਗਾ । ਹਾਂ ਜਰੀਮਲੇ ਬਾਰੇ ਪ੍ਰਭੂ ਨੂੰ ਦੱਸ ਦੇਣਾ. ਇਸ ਬਾਰੇ ਢਿਲ ਨਾ ਕਰਨਾ ।" ਕਾਸ਼ਣਾਨਾਇਕ ਨੇ ਕਿਹਾ ।

ਕਾਸ਼ਣਾਨਾਇਕ ਨੇ ਜੋ ਦਸਿਆ, ਉਸੇ ਦਿਨ ਹੀ ਮਦਕਰੀਨਾਇਕ ਕੋਲ ਪੁਚਾ ਦਿੱਤਾ । ਉਸ ਦੀ ਗੱਲ ਸੁਣਕੇ ਮਦਕਰੀਨਾਇਕ ਸੋਚਕੇ ਕੁੱਝ ਫੈਸਲਾ ਕਰਨ ਵਾਂਗ ਬੋਲੇ, "ਠੀਕ ਏ, ਇਸ ਬਾਰੇ ਇੰਤਜ਼ਾਮ ਕਰਨਾ—" ਉਹ ਦੋਵੇਂ ਗੱਲਾਂ ਕਰ ਰਹੇ ਸਨ ਕਿ ਬੋਮੱਟਾਨਾਇਕ ਦਾ ਵੱਡਾ ਪੁੱਤਰ ਮਲਿਕਅਰਜੁਨ ਨਾਇਕ ਹੋਰਾਂ ਨੂੰ ਮਿਲਣ ਆਇਆ । ਬਖਸ਼ੀ ਨੇ ਆ ਕੇ ਸੁਨੇਹਾ ਦਿੱਤਾ । "ਉਹਨਾਂ ਨੂੰ ਅੰਦਰ ਲੈ ਆਉ," ਮਦਕਰੀਨਾਇਕ ਨੇ ਕਿਹਾ । ਬਖਸ਼ੀ ਨਾਲ ਅੰਦਰ ਆਇਆ ਮਲਿਕਅਰਜੁਨ ਨਾਇਕ ਹੋਰਾਂ ਦੇ ਦਿਖਾਏ ਆਸਣ ਤੇ ਬਹਿ ਗਿਆ ।

"ਕਲ੍ਹ ਸਵੇਰੇ ਅਸੀਂ ਜਾਣਾ ਚਾਹੁੰਦੇ ਹਾਂ, ਮਹਾਰਾਜ ਹੁਕਮ ਦੇਣ" ਬੋਲਿਆ ।

"ਐਨੇ ਦਿਨ ਯੁੱਧ ਕਰਕੇ ਤੁਹਾਡੀ ਸੁਖਸਾਂਦ ਪੁੱਛਣ ਦੀ ਵਿਹਲ ਨਹੀਂ ਮਿਲੀ । ਨਾ ਹੀ ਤੁਹਾਡੀ ਉਚਿੱਤ ਖਾਤਰਦਾਰੀ ਕੀਤੀ ਗਈ ਹੈ । ਹੁਣ ਐਨੀਂ ਛੇਤੀ ਜਾ ਰਹੇ ਹੋ, ਕੀ ਗੱਲ ਹੈ ? ਦੋ ਦਿਨ ਬਾਦ ਚਲੇ ਜਾਣਾ ।" ਬੜੇ ਅਰਾਮ ਨਾਲ, ਵਿਸ਼ਵਾਸ ਭਰੀ ਅਵਾਜ਼ ਵਿੱਚ ਪੁਛਿਆ ਮਦਕਰੀਨਾਇਕ ਨੇ ।

"ਖਾਤਰਦਾਰੀ, ਤਾਂ ਬਹੁਤ ਹੋ ਗਈ । ਫਿਰ ਵੀ ਤਾਂ ਆਉਣਾ ਹੈ । ਫਿਰ ਦੋ ਦਿਨ ਵਧੇਰੇ ਠਹਿਰ ਜਾਵਾਂਗੇ । ਹੁਣ ਜਾਣਾ ਜ਼ਰੂਰੀ ਹੈ, ਇਸ ਲਈ ਖਿਮਾ ਕਰੋ । ਜਾਣ ਦਾ ਹੁਕਮ ਦਿਉ ।" ਥੋਹੜੀ ਰੁਖ਼ੀ ਅਵਾਜ਼ ਵਿੱਚ ਬੋਲੇ ।

"ਜਿੰਨ੍ਹਾਂ ਵੀ ਜਾਣਾ ਏ, ਉਹ ਹੱਸਦੇ ਹੱਸਦੇ ਜਾਣ, ਤਾਂ ਚੰਗੀ ਗੱਲ ਏ । ਕਿਉਂ ਛੋਟੀ ਜਿਹੀ ਗੱਲ ਕਰਕੇ 'ਮਾਵਾ' ਸਾਡੇ ਨਾਲ ਐਨੇਂ ਨਰਾਜ਼ ਹੋ ਗਏ । ਬਜ਼ੁਰਗ ਸਾਡੇ ਨਾਲ ਗੁੱਸੇ ਹੋ ਕੇ ਜਾਣ ਸਾਡੇ ਲਈ ਸ਼ੋਭਾ ਦੀ ਗੱਲ ਨਹੀਂ । ਸਾਡੇ ਉਪਚਾਰ ਕਾਰਨ ਤੁਹਾਡੇ ਕੰਮ ਵਿੱਚ ਅੜੱਚਨ ਨਹੀਂ ਪੈਣੀ ਚਾਹੀਦੀ । ਤੁਸੀਂ ਸਾਰੇ ਜਾਉ, 'ਮਾਵਾ' ਚਾਰ ਦਿਨ ਪਿਛੋ ਆਉਣਗੇ । ਉਹਨਾਂ ਨੂੰ ਇਸ ਤਰ੍ਹਾਂ ਨਰਾਜ ਕਰਕੇ ਭੇਜਣਾ ਸਾਨੂੰ ਠੀਕ ਨਹੀਂ ਲੱਗਦਾ ।"

ਮਦਕਰੀਨਾਇਕ ਨੇ ਕਿਹਾ ।

"ਅੱਪਾ ਜੀ ਵੀ ਸਾਡੇ ਨਾਲ ਜਾਣ ਲਈ ਕਾਹਲੇ ਪਏ ਹੋਏ ਹਨ ।" "ਕਾਹਲ ਕਿਸ ਨੂੰ ਨਹੀਂ, ਉਹਨਾਂ ਨੂੰ ਮਨਾਉਣ ਦਾ ਜ਼ਿੰਮਾ ਸਾਡੇ ਤੇ ਛੱਡੋ । ਉਹ ਭਾਵੇਂ ਕਹਿਣ ਅਸੀਂ ਜਾਣੈਂ ਆਂ, ਅਸੀਂ ਜਾਣ ਨਹੀਂ ਦੇਣ ਲੱਗੇ । ਜੋ ਨਰਾਜ਼ਗੀ ਹੈ, ਉਹ ਦੂਰ ਕਰਨ ਤੋਂ ਬਾਦ ਹੱਸਦੇ ਹੱਸਦੇ, ਸਾਨੂੰ ਅਸੀਸਾਂ ਦੇ ਕੇ ਜਾਣਗੇ ।"

"ਉਹਨਾਂ ਦੀ ਸਿਹਤ ਬਹੁਤੀ ਠੀਕ ਨਹੀਂ ।"

"ਉਹਨਾਂ ਦੀ ਧੀ ਉਹਨਾਂ ਦਾ ਸਾਰਾ ਧਿਆਨ ਰੱਖਦੀ ਹੈ । ਉਸ ਬਾਰੇ ਤੁਸੀਂ ਕੋਈ ਚਿੰਤਾ ਨਾ ਕਰੋ । ਤੁਹਾਡੇ ਤੋਂ ਵੱਧ ਸਾਨੂੰ ਉਹਨਾਂ ਦੀ ਚਿੰਤਾ ਹੈ । ਇਸ ਲਈ ਇਸ ਬਾਰੇ ਜ਼ਿਆਦਾ ਨਾਂ ਆਖੋ । ਸਾਡੀ ਗੱਲ ਤੇ ਸਾਡੇ ਪਿਆਰ ਦਾ ਵੀ ਕੋਈ

ਮੁੱਲ ਪਾਉ । ਤੁਸੀਂ ਜਾਉ," ਕਹਿ ਕੇ ਗੱਲ ਖ਼ਤਮ ਕਰਦਿਆਂ ਕਿਹਾ ਮਦਕਰੀਨਾਇਕ ਨੇ ।

"ਠੀਕ ਏ, ਤੁਸੀਂ ਜਾਣੋ ਤੇ ਅੱਪਾ ਜੀ ਜਾਨਣ, ਉਹ ਬੇਸ਼ਕ ਰਹਿ ਜਾਣ, ਕੋਈ ਫ਼ਰਕ ਨਹੀਂ ਪੈਂਦਾ । ਜਾਣ ਦੀ ਤਿਆਰੀ ਕਰ ਰਹੇ ਹਾਂ, ਜਾਣ ਤੋਂ ਪਹਿਲਾਂ ਫ਼ਿਰ ਇਕ ਵਾਰੀ ਤੁਹਾਨੂੰ ਮਿਲਣ ਆਵਾਂਗੇ ।" ਮਲਿਕ ਅਰਜੁਨਨਾਇਕ, ਅਤ੍ਰਿਪਤੀ ਦੇ ਹਲਕੇ ਜਿਹੇ ਪਰਛਾਵੇਂ ਭਰੀ ਅਵਾਜ਼ ਨਾਲ ਕਹਿਕੇ, ਨਾਇਕ ਹੋਰਾਂ ਨੂੰ, ਪਰਸ਼ੂਰਾਮਨਾਇਕ ਨੂੰ ਹੱਥ ਜੋੜਕੇ ਜਾਣ ਲੱਗਾ—

"ਜਾਉ"—ਅੱਗੋਂ ਮਦਕਰੀਨਾਇਕ ਨੇ ਕਿਹਾ । ਇਹ ਗੱਲ ਕਰਕੇ ਮਲਿਕਅਰਜਨ ਚਲਾ ਗਿਆ, ਫਿਰ ਨਾਂ ਆਇਆ । ਆਪਣੇ ਭਰਾ ਬਸਵਾਨਾਇਕ ਨਾਲ ਫੌਜ ਲੈ ਕੇ ਉਹ ਦੁਰਗ ਤੋਂ ਚਲਾ ਗਿਆ ।

ਉਹਨਾਂ ਸਾਰਿਆਂ ਦੇ ਜਾਣ ਤੋਂ ਬਾਦ ਆ ਕੇ ਖ਼ਬਰ ਦੇਣ ਵਾਲੇ ਨੂੰ ਕਹਿਣ ਲੱਗੇ, "ਸਾਡੇ ਸਹੁਰੇ ਦੀ ਸਿਹਤ ਬਹੁਤੀ ਚੰਗੀ ਨਹੀਂ । ਜ਼ਰਾ ਧਿਆਨ ਰੱਖ਼ੋ ਉਹਨਾਂ ਦਾ । ਕਾਸ਼ਣਾਨਾਇਕ ਨੂੰ ਕਹਿ ਆਪ ਆ ਕੇ ਉਹਨਾਂ ਦੀ ਸੁਖ ਸਾਂਦ ਪੁੱਛਣ ।" ਮਦਕਰੀਨਾਇਕ ਨੇ ਕਿਹਾ—ਜੋ ਗੱਲ ਨਹੀਂ ਸੀ ਕਰਨੀ ਚਾਹੀਦੀ, ਉਹ ਕਰਨ ਦੀ ਮਜ਼ਬੂਰੀ ਨਾਲ ਭਰੀ ਅਵਾਜ਼ ਵਿੱਚ ਬੋਲੇ ।

## 18

ਭਾਵੇਂ ਕੁੱਝ ਚਿਰ ਲਈ ਦੁਰਗ ਤੇ ਆਇਆ ਗ੍ਰਹਿਣ ਟੱਲ ਗਿਆ ਸੀ—ਹੌਲੀ ਹੌਲੀ ਦੁਰਗ ਤੇ ਛਾਇਆ ਹਨੇਰਾ ਵੀ ਛੱਟ ਗਿਆ ਸੀ । ਬਾਹਰੋਂ ਆਏ ਚਲੇ ਗਏ—ਯੁੱਧ ਸਮੇਂ ਲਾਗੂ ਕੀਤੇ ਕਰੜੇ ਨਿਯਮ ਵੀ ਢਿੱਲੇ ਕਰ ਦਿੱਤੇ ਗਏ । ਜਿਉਂ ਜਿਉ ਦਿਨ ਬੀਤਦੇ ਗਏ, ਲੋਕਾਂ ਲਈ ਆਪਣੀ ਪੁਰਾਣੀ, ਜਾਣੀ-ਪਛਾਣੀ ਜ਼ਿੰਦਗੀ ਵੱਲ ਮੁੜਨਾ ਸਹਿਜ ਹੁੰਦਾ ਗਿਆ—ਸੜੇ ਬਰੂਦ ਤੋਂ ਰਹਿਤ ਖੁਲ੍ਹੀ ਸਾਫ਼ ਹਵਾ, ਸਵੱਛ ਰੋਸਨੀ, ਕਾਲੇ ਬਰੂਦ ਦੀ ਧੂੜ ਤੋਂ ਸਾਫ਼ ਪਾਣੀ ਪੀਣ ਦਾ ਮੌਕਾ ਮਿਲਿਆ । ਨਿਸਾਨੇ ਨਾਲੋਂ ਵਿਨਾਸ਼ ਨੂੰ ਹੀ ਨਿਸਾਨਾ ਬਣਾ ਕੇ ਚਲਾਈਆਂ ਦੁਸ਼ਮਨ ਦੀਆਂ ਤੋਪਾਂ ਨਾਲ ਟੁੱਟੇ ਘਰ, ਟੋਏ ਪਈਆਂ ਸੜਕਾਂ ਨੂੰ ਪਹਿਲੀ ਵਾਲੀ ਸਥਿਤੀ ਵਿੱਚ ਲਿਆਉਣ ਲਈ ਲੋਕੀ ਜਲਦੀ ਜਲਦੀ ਮੁਰੰਮਤ ਦੇ ਕੰਮ ਵਿੱਚ ਲੱਗ ਗਏ ।

ਘਰਾਂ ਦੀ ਮੁਰੰਮਤ ਤਾਂ ਕੀਤੀ ਜਾਵੇਗੀ ।

ਪਰ ਟੁੱਟੇ ਹੋਏ ਮਨ ? ਇਕ ਸਾਲ ਲਗਾਤਾਰ ਲੜਾਈ ਦੇ ਸਮੇਂ ਵਿੱਚ ਸਭ ਤੋਂ ਵੱਧ ਸ਼ਕਤੀਸਾਲੀ ਮੌਤ ਹਰ ਘਰ ਵਿੱਚ ਦਾਖ਼ਲ ਹੁੰਦੀ ਰਹੀ—ਕਿਸੇ ਨਾਂ ਕਿਸੇ ਢੰਗ, ਇਕ ਦੋ ਜੀਵਾਂ ਦੀ ਭੇਟ ਲੈ ਕੇ ਹੀ, ਯੁੱਧ ਦੇ ਅਮਿੱਟ ਦਾਗ਼ ਛੱਡਕੇ ਗਈ । ਜਨਜੀਵਨ

ਪਹਿਲਾਂ ਵਾਲੀ ਹਾਲਤ ਵਿੱਚ ਆਉਣ ਦੀ ਥਾਂ ਐਨਾਂ ਅਸ਼ਾਂਤ ਹੋ ਗਿਆ ਸੀ ਕਿ, ਕਿਲ੍ਹੇ ਵਿੱਚ, ਬਜ਼ਾਰਾਂ ਵਿੱਚ ਫੌਜ ਵਿੱਚ, ਗਲੀਆਂ ਵਿੱਚ, ਧਰਤੀ ਵਿੱਚ ਉੱਗੇ ਘਾਹ ਦੇ ਤੀਲਿਆਂ ਦੀ ਤਰ੍ਹਾਂ ਨਵੇਂ ਨਵੇਂ ਬੰਦੇ ਦਿਖਾਈ ਦੇਣ ਲੱਗੇ । ਕਈ ਪਾਸਿਓਂ ਤੋਂ ਯੁੱਧ ਦੇ ਸਮੇਂ, ਭਿੰਨ ਭਿੰਨ ਕੰਮਾਂ ਲਈ ਆਏ ਬੰਦੇ ਯੁੱਧ ਖਤਮ ਹੋਣ ਤੇ ਵੀ, ਸੈਨਾਂ ਭਾਵੇਂ ਚਲੀ ਗਈ । ਪਰ ਉਹ ਬੰਦੇ ਇਥੇ ਹੀ ਰਹਿ ਗਏ । ਸੱਤ ਅੱਠ ਮਹੀਨੇ ਚਲਦੇ ਯੁੱਧ ਸਮੇਂ ਚਿਤਰਦੁਰਗ ਵਿੱਚ ਆਏ ਬੰਦਿਆਂ ਨੇ ਇਸ ਸਮੇਂ ਵਿੱਚ ਕੋਈ ਨਾਂ ਕੋਈ ਉਪਾ ਸੋਚ ਕੇ ਦੁਰਗ ਵਿੱਚ ਹੀ ਪੱਕੇ ਡੇਰੇ ਲਾ ਲਏ । ਯੁੱਧ ਵਿੱਚ ਮਰੇ ਅਨੇਕ ਸੈਨਿਕਾਂ ਦੀਆਂ ਵਿਧਵਾਵਾਂ ਨਾਲ ਆਪ ਵੀ ਕੁਲ ਦੀ ਰੀਤ ਅਨੁਸਾਰ ਵਿਆਹ ਕਰਵਾਕੇ ਦੁਰਗ ਦੇ ਹੀ ਹੋ ਗਏ । ਫੌਜ ਵਿੱਚ ਵੀ ਕੁੱਝ ਮੁਖ ਅਧਿਕਾਰੀਆਂ ਦੇ ਮਰਣ ਤੋਂ ਬਾਦ, ਨਵੇਂ ਬੰਦੇ, ਉਹਨਾਂ ਦੀ ਥਾਂ ਤੇ ਲਾਏ ਗਏ । ਦਸ ਵੀਹ ਬੰਦੇ ਹੁੰਦੇ ਤਾ ਉਹਨਾਂ ਬਾਰੇ ਖੋਜ ਪੜਤਾਲ ਕੀਤੀ ਜਾ ਸਕਦੀ ਸੀ । ਮਰਿਆ ਹੋਇਆ ਦੀ ਥਾਂ ਜਦੋਂ ਤੁਰੰਤ ਭਰਨੀਂ ਪਈ ਤਾਂ ਸੈਂਕੜਿਆਂ ਦੀ ਗਿਣਤੀ ਵਿੱਚ ਆਏ ਅਜਿਹੇ ਬੰਦਿਆਂ ਦੇ ਅੱਗੇ ਪਿੱਛੇ ਦਾ ਪਤਾ ਕਰਨਾ ਲੜਾਈ ਦੇ ਸਮੇਂ ਵਿੱਚ ਬੜਾ ਮੁਸਕਿਲ ਸੀ, ਕੌਣ ਕਿਥੋਂ ਆਇਆ ਸੀ, ਕੁੱਝ ਪਤਾ ਨਹੀਂ ਸੀ ਲਾਇਆ ਜਾ ਸਕਦਾ । ਸਭ ਕੁੱਝ ਉਲਝਿਆ ਪਿਆ ਸੀ । ਕੋਈ ਤੰਦ ਹੱਥ ਨਹੀਂ ਸੀ ਆ ਰਹੀ । ਜੋ ਉਹ ਕਹਿੰਦੇ ਉਹੀ ਉਹਨਾਂ ਦੀ ਪਰਮਾਣਕਿਤਾ ਦੀ ਸਾਖ਼ੀ ਸੀ । ਉਸਨੂੰ ਛੱਡ ਹੋਰ ਕਿਥੋਂ ਉਹਨਾਂ ਦੀ ਹਾਮੀ ਭਰਨ ਵਾਲਾ ਲਿਆਂਦਾ ਜਾ ਸਕਦਾ ਸੀ । ਕਰੜੇ ਨਿਯਮਾਂ ਲਈ ਪ੍ਰਸਿੱਧ ਕੋਤਵਾਲ ਚਾਵੜੀ ਲਈ ਵੀ ਉਸ ਸਮੇਂ ਇਹ ਕੁੱਝ ਕਰਨਾ ਸੰਭਵ ਨਹੀਂ ਸੀ—ਇਸ ਸਭ ਲਈ ਸਮਾਂ ਹੀ ਨਹੀਂ ਸੀ ।

ਇਕ ਲੜਾਈ ਤਾਂ ਕਿਸੇ ਨਾ ਕਿਸੇ ਤਰ੍ਹਾਂ ਮੁੱਕੀ—ਸੰਧੀ ਤੋਂ ਪਹਿਲਾਂ ਹੋਈ ਮਿੱਠੇ ਪਾਣੀ ਦੀ ਲੜਾਈ ਵੇਲੇ, ਦੁਰਗ ਵਿੱਚ ਹੈਦਰਅਲੀ ਦੇ ਚੋਰ ਪਹਿਰੇ ਦਾ ਨਾਇਕ ਅਬਦੁੱਲ ਖਯੂਮ ਆਪਣੇ ਬੰਦੇ ਲੈ ਕੇ ਘੁਸ ਆਇਆ ਸੀ । ਚਿਤਰਦੁਰਗ ਵਿੱਚ ਜਸੂਸਾਂ ਦਾ ਜਾਲ ਵਿਛਾਉਣ ਲਈ ਲੋੜੀਂਦਾ ਪੈਸਾ ਤੇ ਹੋਰ ਇੰਤਜ਼ਾਮ ਕਰਨ ਲਈ ਸ੍ਰੀਪਤੀ ਰਾਏ ਨੇ ਉਸਦੀ ਬੜੀ ਮਦਦ ਕੀਤੀ ।

ਪ੍ਰਧਾਨਮੰਤਰੀ ਦੀ ਚਾਵੜੀ ਵਿੱਚ ਕੰਮ ਕਰਨ ਵਾਲਾ ਹੋਣ ਕਰਕੇ, ਪਿਛਲੇ ਪ੍ਰਧਾਨਮੰਤਰੀ ਦਾ ਪੁੱਤਰ ਹੋਣ ਕਰਕੇ, ਸ੍ਰੀਪਤੀ ਰਾਏ ਨੂੰ ਦੁਰਗ ਦੇ ਵੱਡੇ ਛੋਟੇ, ਕਿਸੇ ਦੇ ਘਰ ਵੀ ਜਾਣ ਤੇ ਕੋਈ ਰੁਕਾਵਟ ਨਹੀਂ ਸੀ । ਨਾਇਕ ਤੋਂ ਲੈ ਕੇ ਸਾਧਾਰਣ ਵਿਅਕਤੀ ਦੇ ਘਰ, ਭਾਵੇਂ ਉਸਨੂੰ ਇੱਜ਼ਤ ਮਾਣ ਨਹੀਂ ਸੀ ਮਿਲਦਾ, ਤਦ ਵੀ ਕੋਈ ਘਿਰਣਾਂ ਵੀ ਨਹੀਂ ਸੀ ਕਰਦਾ । ਪਿਉ ਨੇ ਤਿਆਗ ਦਿੱਤਾ, ਇਸ ਗੱਲ ਕਰਕੇ ਸਭ ਦੇ ਮਨ ਵਿੱਚ ਉਸ ਲਈ ਤਰਸ ਦੀ ਭਾਵਨਾ ਸੀ । ਉਸਨੂੰ ਲੱਗੀ ਭੈੜੀ ਲੱਤ ਬਾਰੇ ਲੋਕੀਂ ਬੜੇ ਪਰੇਸ਼ਾਨ ਸਨ । ਪਰ ਕੋਈ ਰਾਹ ਵਿਖਾਉਣ ਵਾਲਾ ਨਹੀਂ ਸੀ, ਆਸਰਾ ਦੇਣ ਵਾਲਾ ਨਹੀਂ ਸੀ । ਐਨੇਂ ਵੱਡੇ ਘਰ ਵਿਚ ਪੈਦਾ ਹੋ ਕੇ ਵੀ ਉਹ ਭਿਖਾਰੀ ਵਾਂਗੂੰ ਪਿੰਡ ਪਿੰਡ ਫਿਰਕੇ ਦਿਨ ਕੱਟਦਾ ਰਿਹਾ ਸੀ । ਇਸ ਕਾਰਣ ਕਰਕੇ 'ਵਡਿਆਂ ਤੇ ਭੈੜੇ ਦਿਨ ਨਾ ਆਉਣ, ਜਿੰਨ੍ਹਾਂ ਤੇ ਭੈੜੇ ਦਿਨ ਆਉਣ, ਉਹਨਾਂ ਨੂੰ ਕੋਈ ਦੁਖੀ ਨਾ ਕਰੇ' ਕਹਿਕੇ ਸਭ ਉਸ

ਤੇ ਤਰਸ ਕਰਦੇ । ਸਭ ਨੂੰ ਪਤਾ ਸੀ ਕਿ ਉਹ ਕੜੀ ਨਰਸਪਈਏ ਦਾ ਪੁੱਤਰ ਸੀ, ਪਿਉ ਦੀ ਅਕਲ ਤੇ ਸਿਆਣਪ ਇਸ ਵਿੱਚ ਭੌਰਾ ਜਿੰਨੀਂ ਵੀ ਨਹੀਂ ਸੀ, ਉਹ ਮੂਰਖ ਤੇ ਆਲਸੀ ਸੀ । ਜਿਸਨੂੰ ਰਾਜੇ ਵਾਂਗ ਰਹਿਣਾ ਚਾਹੀਦਾ ਸੀ, ਉਹ ਨੌਕਰ ਵਾਂਗ ਦਿਨ ਕੱਟ ਰਿਹਾ ਸੀ । ਪ੍ਰਧਾਨਮੰਤਰੀ ਤੋਂ ਲੈ ਕੇ ਸਾਧਾਰਣ ਵਿਅਕਤੀ ਸਭ ਥੋਹੜੇ ਬਹੁਤੇ ਉਦਾਰ ਹੀ ਸਨ—ਨਰਸਪਈਏ ਦੇ ਜਿਹੜੇ ਵਧੇਰੇ ਨੇੜੇ ਸਨ, ਉਹ ਉਸ ਤੇ ਕੁੱਝ ਵਧੇਰੇ ਮਿਹਰਬਾਨ ਸਨ । ਸਾਰਿਆਂ ਦੇ ਘਰਾਂ ਦੇ ਦਰਵਾਜ਼ੇ ਉਸ ਲਈ ਖੁਲ੍ਹੇ ਸਨ—ਸ਼ਹਿਰ ਛੱਡਕੇ ਗਏ ਨਰਸਪਈਏ ਦੇ ਦਰਵਾਜ਼ੇ ਤੋਂ ਬਿਨਾਂ— ਉਹ ਕਦੋਂ ਖੁਲ੍ਹੇਗਾ ?—ਯਾਤਰਾ ਤੇ ਗਏ—ਪਤਨੀ ਨੂੰ ਨਾਲ ਲੈ ਕੇ, ਸਾਧਾਰਣ ਵਿਅਕਤੀ ਵਾਂਗ ਗਏ, ਉਹ ਕਦੋਂ ਵਾਪਸ ਆਉਣਗੇ ? ਕਿਥੇ ਹੋਣਗੇ, ਕਦੋਂ ਆਉਣਗੇ ?

ਬੰਦ ਹੋਇਆ ਬੂਹਾ ਵੇਖਣ ਵਾਲਿਆਂ ਨੂੰ ਨਰਸਪਈਏ ਦੀ ਯਾਦ ਆਉਂਦੀ ਤੇ ਉਹ ਉਹਨਾਂ ਬਾਰੇ ਸੋਚ ਕੇ ਚਿੰਤਿਤ ਹੁੰਦੇ । ਦੁਰਗ ਵਿੱਚ ਜਦੋਂ ਯੁੱਧ ਚੱਲ ਰਿਹਾ ਸੀ ਉਸ ਸਮੇਂ, ਜਦੋਂ ਸਮਝੌਤਾ ਹੋ ਗਿਆ, ਉਸ ਸਮੇਂ, ਕਈ ਸੈਂਕੜੇ ਵਾਰੀ ਦੁਰਗ ਦੇ ਲੋਕਾਂ ਨੇ ਯਾਦ ਕੀਤਾ ਨਰਸਪਈਏ ਨੂੰ । ਉਸ ਸਮੇਂ ਨਾਇਕ ਨੇ, ਪ੍ਰਧਾਨਮੰਤਰੀ, ਪਰਸੂਰਾਮਨਾਇਕ ਨੇ ਭਾਵੇਂ ਬੜੀ ਸਿਆਣਪ ਨਾਲ ਕੰਮ ਕੀਤਾ, ਪਰ ਇਸ ਸਮੇਂ ਜੇ ਪ੍ਰਧਾਨਮੰਤਰੀ ਨਰਸਪਈਆ ਹੁੰਦੇ ਤਾਂ ਚੰਗਾ ਸੀ । ਜਦੋਂ ਯੁੱਧ ਭਿਆਨਕ ਰੂਪ ਧਾਰ ਰਿਹਾ ਸੀ ਤਾਂ ਉਹ ਕਹਿੰਦੇ, ਜੇ ਨਰਸਪਈਏਂ ਹੁੰਦੇ ਤਾਂ ਇਹ ਸਥਿਤੀ ਹੀ ਨਾਂ ਆਉਂਦੀ । ਜਿੱਤ ਹੋਈ ਤਾਂ ਆਖਦੇ, ਉਹ ਹੁੰਦੇ ਤਾਂ ਵੇਖਕੇ ਕਿੰਨੇ ਖੁਸ਼ ਹੁੰਦੇ । ਮਦਕਰੀਨਾਇਕ ਤੇ ਪ੍ਰਧਾਨਮੰਤਰੀ ਦੋਵੇਂ ਉਹਨਾਂ ਦੇ ਹੀ ਸਿਖਾਏ ਹੋਏ ਹਨ । ਉਹਨਾਂ ਦੀ ਸਿੱਖਿਆ ਕਿੰਨੀ ਸਾਰਥਕ ਹੋਈ, ਕਹਿ ਕੇ ਖੁਸ਼ ਹੁੰਦੇ । ਅਜਿਹੇ ਲੋੜ ਦੇ ਸਮੇਂ ਉਹਨਾਂ ਦੇ ਤਜ਼ਰਬੇ ਤੇ ਸਿਆਣਪ ਤੋਂ ਦੁਰਗ ਵਾਂਝਾ ਰਹਿ ਗਿਆ—ਨਰਸਪਈਏ ਨੂੰ ਯਾਦ ਕਰਕੇ ਸੋਚਦੇ ਕਹਿੰਦੇ ।

ਇਹਨਾ ਕਾਰਨਾਂ ਕਰਕੇ ਦੁਰਗ ਦੇ ਲੋਕੀ ਨਰਸਪਈਆ ਕਦੋਂ ਆਉਣਗੇ, ਕਿ ਆਉਣਗੇ ਹੀ ਨਹੀਂ, ਸੋਚਦੇ ਰਹਿੰਦੇ । ਨਰਸਪਈਆ ਨਵਾਬ ਦੇ ਪੱਖੀ ਸਨ—ਜਿਹੜੇ ਇਹ ਜਾਣਦੇ ਸਨ—ਦੁਰਗ ਵਿੱਚ ਥੋਰ ਵਾਂਗ ਉੱਠ ਖਲੋਤਾ ਹੈਦਰਅਲੀ ਦੇ ਜਸੂਸਾਂ ਦਾ ਸੂਤਰਧਾਰ ਅਬਦੁੱਲ ਖਯੂਮ ਵੀ ਇਹੋ ਕਹਿੰਦਾ—ਉਹ ਹੁੰਦੇ ਤਾਂ ਕਿੰਨਾ ਚੰਗਾ ਹੁੰਦਾ—ਉਸ ਦੀ ਸੋਚ ਦਾ ਕਾਰਨ ਹੋਰ ਸੀ । ਉਹ ਨਰਸਪਈਏਂ ਨੂੰ ਦੁਰਗ ਦਾ ਰਖਿਅਕ ਨਹੀਂ ਸਨ ਸਮਝਦੇ । ਉਹਨਾਂ ਲਈ ਉਹ ਦੁਰਗ ਦੇ ਕਿਲ੍ਹੇ ਦੇ ਬੂਹੇ ਦੇ ਜੰਦਰੇ ਦੀ ਚਾਬੀ ਸਨ । ਇਸ ਨਲਾਇਕ ਪੁੱਤਰ ਦੀ ਥਾਂ ਉਹ ਪਿਤਾ ਇਥੇ ਹੁੰਦਾ-ਪੁੱਤਰ ਦੀ ਥਾਂ ਉਹ ਮੇਰੀ ਮਦਦ ਕਰਦੇ—ਬੰਦੂਕਾਂ ਤੋਪਾਂ, ਗੋਲਾ ਬਰੂਦ ਤੋਂ ਬਿਨਾਂ ਹੀ ਦੁਰਗ ਨੂੰ ਹੜਪਿਆ ਜਾ ਸਕਦਾ ਸੀ । ਇਹਨਾਂ ਛੋਟੇ ਛੋਟੇ ਬੰਦਿਆਂ ਦੀ ਥਾਂ, ਵੱਡੇ ਵੱਡੇ ਵਿਅਕਤੀ ਜਾਲ ਵਿੱਚ ਫਸਾਏ ਜਾ ਸਕਦੇ ਸਨ ।

ਇਹੋ ਦੁਰਗ ਦੇ ਬਾਹਰ ਫ਼ਕੀਰ ਦਾ ਵੇਸ ਧਾਰਣ ਕਰਕੇ ਬੈਠਾ ਅਸ਼ਰਫ਼ ਸ਼ਾਹ ਅਲੀ, ਜਿਸਨੂੰ ਸਾਰਾ ਦੁਰਗ ਕੋਈ ਕਰਾਮਾਤੀ ਪੁਰਸ਼ ਸਮਝ ਰਿਹਾ ਸੀ—ਉਸ ਦੀ ਸੇਵਾ ਕਰ ਰਹੇ ਅਬਦੁੱਲ ਖਯੂਮ ਦੀ ਚਿੰਤਾ ਸੀ ।

ਸ੍ਰੀਪਤੀ ਰਾਏ ਨੂੰ ਬੰਦ ਬੂਹਾ ਵੇਖ ਕੇ ਪਿਤਾ ਦੀ ਯਾਦ ਆਉਂਦੀ । ਉਸ ਘਰ ਵਿੱਚ ਨਰਸਪਈਆ ਧੰਨ ਛੱਡਕੇ ਗਏ ਹੋਣਗੇ—ਇਸੇ ਲਈ ਪਰਸ਼ੂਰਾਮਨਾਇਕ ਸ੍ਰੀਪਤੀ ਰਾਏ ਨੂੰ ਉਸ ਘਰ ਵਿੱਚ ਦਾਖ਼ਲ ਹੋਣ ਦਾ ਮੌਕਾ ਨਹੀਂ ਸਨ ਦਿੰਦੇ । ਏਨਾਂ ਹੀ ਨਹੀਂ ਉਸ ਘਰ ਨੂੰ ਸੁਰਖਿਅਤ ਢੰਗ ਨਾਲ ਸੰਭਾਲਣਾ ਉਹ ਆਪਣੀ ਜ਼ਿੰਮੇਵਾਰੀ ਸਮਝਦੇ ਸਨ । ਇਸ ਲਈ ਦਿਨ ਰਾਤ ਉਥੇ ਪਹਿਰੇਦਾਰ ਛੱਡੇ ਸਨ । ਯੁੱਧ ਦੇ ਸਮੇਂ ਵੀ ਇਸ ਘਰ ਦਾ ਪਹਿਰਾ ਢਿੱਲਾ ਨਹੀਂ ਸੀ ਹੋਣ ਦਿੱਤਾ ।

ਇਹ ਵੇਖ ਕੇ ਸ੍ਰੀਪਤੀ ਰਾਏ 'ਜਾਣਾ ਸੀ ਤਾਂ ਜਾਂਦਾ ਪਰ ਜਾਣ ਤੋਂ ਪਹਿਲਾਂ ਚਾਬੀ ਤਾਂ ਮੇਰੇ ਹੱਥ ਦੇ ਜਾਂਦਾ । ਮੈਂ ਕੀ ਕੰਧਾਂ ਯਾਂ ਬੂਹੇ ਖਾ ਜਾਣੇ ਸਨ ? ਉਸ ਦੇ ਮਰਨ ਤੋਂ ਬਾਦ ਵੀ ਤਾਂ ਇਹ ਘਰ ਮੇਰਾ ਹੈ । ਜਾਣ ਤੋਂ ਪਹਿਲਾਂ ਚਾਬੀ ਦੇ ਜਾਂਦਾ ਤਾਂ ਉਸਦਾ ਕੀ ਜਾਣਾ ਸੀ । ਪਹਿਲਾਂ ਵੀ ਜਾਨ ਖਾਦਾ ਸੀ, ਹੁਣ ਵੀ ਜਾਨ ਖਾ ਰਿਹੈ ।' ਸੈਂਕੜੇ ਵਾਰੀ ਪਿਉ ਨੂੰ ਕੋਸਦਾ ।

'ਮਹਿਲ ਵਰਗਾ ਘਰ ਬਣਾ ਕੇ, ਬੇਘਰਿਆ ਵਾਂਗ ਰਹਿਣ ਲਈ ਛੱਡ ਗਿਆ । ਆਵੇ ਸਹੀ, ਮੇਰੇ ਹੱਥ ਲੱਗ ਜਾਵੇ ਤਾ ਉਸਦੀ ਧੌਣ ਮਰੋੜ ਕੇ ਜਨੇਊ ਨਾਲ ਬੱਝੀ ਚਾਬੀ ਖੋਹਲ ਲਵਾਂਗਾ ।' ਅਫੀਮ ਦੇ ਨਸ਼ੇ ਵਿਚ ਪਤਨੀ ਨੂੰ ਕਹਿੰਦਾ । ਸਾਰੇ ਕਿਸੇ ਨਾਂ ਕਿਸੇ ਕਾਰਨ ਨਰਸਪਈਏ ਨੂੰ ਉਡੀਕ ਰਹੇ ਸਨ । ਇਥੇ ਸਾਰੇ ਉਹਨਾਂ ਨੂੰ ਉਡੀਕ ਰਹੇ ਸਨ ਤੇ ਉਹ ਇਸ ਸਭ ਤੋਂ ਬੇਖ਼ਬਰ—ਪਤਨੀ ਦੀ ਖਾਹਿਸ਼ ਅਨੁਸਾਰ ਤੀਰਥ ਯਾਤਰਾ ਕਰ ਰਹੇ ਸਨ—ਜਿਥੇ ਜਿਥੇ ਪਤਨੀ ਚਾਹੁੰਦੀ ਉਥੇ ਉਹ ਰੁੱਕ ਜਾਦੇ—

ਉਸਦੀ ਦੁਰਗ ਨੂੰ ਲੋੜ ਨਹੀਂ ਸੀ—

ਦੁਰਗ ਦੀ ਉਸਨੂੰ ਲੋੜ ਨਹੀਂ ਸੀ—

ਉਹ ਚਿਤਰਦੁਰਗ ਤੋਂ ਬਹੁਤ ਦੂਰ ਚਲੇ ਗਏ ਸਨ—ਪਰ ਉਹ ਕਿਤੇ ਵੀ ਜਾਂਦੇ—ਕਿਸੇ ਵੀ ਭਗਵਾਨ ਦੀ ਪੂਜਾ ਕਰਦੇ ਬੜੇ ਲੰਮੇ ਸਮੇ ਤੋ ਚਲ ਰਹੇ ਯੁੱਧ ਦੀ ਖ਼ਬਰ ਕਿਸੇ ਨਾ ਕਿਸੇ ਢੰਗ ਨਾਲ ਉਹਨਾਂ ਦੇ ਕੰਨੀਂ ਪੈ ਜਾਂਦੀ । ਕਿਸੇ ਵੀ ਭਗਵਾਨ ਦੀ ਪੂਜਾ ਵਿੱਚ ਉਹਨਾਂ ਨੂੰ ਸਾਂਤੀ ਨਾਂ ਲੱਭਦੀ । ਇਸ ਤੋਂ ਉਲਟ ਦਿਨੋਂ ਦਿਨ ਉਹਨਾਂ ਦੇ ਮਨ ਵਿੱਚ ਇਹ ਭਾਵਨਾ ਪ੍ਰਬੱਲ ਹੁੰਦੀ ਜਾਂਦੀ ਸੀ ਕਿ ਉਹਨਾਂ ਆਪਣੇ ਕਰਤੱਵ ਪਾਲਣ ਤੋਂ ਕੁਤਾਹੀ ਕੀਤੀ ਸੀ ।

ਦੁਰਗ ਦੇ ਭਾਗ ਜਿੱਤ ਹਾਰ ਦੀ ਤਕੜੀ ਵਿੱਚ ਡੋਲ ਰਹੇ ਸਨ । ਉਹ ਮਰਾਠਿਆਂ ਤੇ ਭਰੋਸਾ ਕਰੀ ਬੈਠੇ ਸਨ ਤੇ ਇਧਰ ਨਵਾਬ ਮਰਾਠਿਆਂ ਨੂੰ ਨਿਗਲਣ ਲਈ ਆ ਰਿਹਾ ਸੀ । ਨਵਾਬ ਬੜਾ ਜ਼ਿੱਦੀ ਸੁਭਾਅ ਦਾ ਸੀ ਮਰਾਠਿਆਂ ਨੂੰ ਕੋਈ ਤਿੰਨ ਦੇਵੇ ਤਾਂ ਸੱਸ ਵੱਲ, ਛੇ ਦੇਵੇ ਤਾਂ ਨੂੰਹ ਵੱਲ ਹੋ ਜਾਂਦੇ ਹਨ । ਉਹਨਾਂ ਤੇ ਭਰੋਸਾ ਕਰਕੇ ਕੋਈ ਨਹੀਂ ਸੀ ਬੱਚ ਸਕਦਾ ।

'ਕਿਉਂ ਜ਼ਿੱਦ ਕਰਕੇ ਦੁਰਗ ਛੱਡਕੇ ਆ ਗਿਆ । ਮੈਂ ਆਪਣੇ ਖਾਧੇ ਅੰਨ ਪ੍ਰਤੀ ਅਪਰਾਧ ਕੀਤਾ ਹੈ ।' ਇਹ ਭਾਵਨਾ ਉਹਨਾਂ ਦੇ ਮਨ ਵਿੱਚ ਬਲ ਫੜਦੀ ਗਈ । ਆਪਣੇ ਆਪ ਨੂੰ ਹੋਰ ਨਾਂ ਰੋਕ ਸਕੇ । ਸਵੱਦਤੀ ਵਿੱਚ ਯਲੰਮਾ ਦੀ ਸੇਵਾ ਕਰਦਿਆਂ,

'ਕੋਈ ਕੁਝ ਆਖੇ ਯਾਂ ਨਾਂ, ਦੁਰਗ ਹੀ ਮੇਰੀ ਥਾਂ ਏ' ਫੈਸਲਾ ਕਰਕੇ ਪਤਨੀ ਨੂੰ ਕਹਿਣ ਲੱਗੇ "ਬਾਹਰ ਦੇ ਸਾਰੇ ਦੇਵਤਿਆਂ ਦੀ ਪੂਜਾ ਕਰ ਲਈ ਏ, ਉੱਲੀ ਲੱਗੇ ਪਏ ਘਰ ਵਾਲੇ ਦੇਵਤੇ ਦੀ ਪੂਜਾ ਕਰੀਏ ਹੁਣ ।" ਕਹਿ ਕੇ ਗੱਡੀ ਦੁਰਗ ਵੱਲ ਮੁੜਵਾ ਦਿੱਤੀ ।

ਪਤੀ ਦੀ ਇਹ ਗੱਲ ਸੁਣ ਕੇ ਭਾਗੀਰਥੀ ਬਾਈ ਨੂੰ ਲੱਗਾ ਕਿਸੇ ਦੇਵਤੇ ਦੀ ਪੂਜਾ ਦਾ ਫ਼ਲ ਤਾਂ ਮਿਲਿਆ. ਪਿਉ ਨੂੰ ਪੁੱਤਰ ਦੀ ਯਾਦ ਆ ਗਈ ।

"ਐਨੇਂ ਦਿਨਾਂ ਬਾਦ ਪੁੱਤਰ ਦੀ ਯਾਦ ਆ ਗਈ । ਚਲੋ ਚਲੀਏ ।" ਉਤਸ਼ਾਹ ਨਾਲ ਬੋਲੀ ।

"ਐਨੇ ਦਿਨ ਬੀਤ ਗਏ, ਐਨੇਂ ਦੇਵਤਿਆਂ ਦੀ ਪੂਜਾ ਕੀਤੀ, ਅਜੇ ਵੀ ਤੈਨੂੰ ਪੁੱਤਰ ਦੇ ਮੋਹ ਨੇ ਨਹੀਂ ਛੱਡਿਆ । ਮੈਂ ਉਸ ਲਈ ਨਹੀਂ ਦੁਰਗ ਜਾ ਰਿਹਾ ।" ਪੁੱਤਰ ਦਾ ਨਾਂ ਸੁਣਦਿਆਂ ਹੀ ਉਹ ਖਰਵੇ ਹੋਕੇ ਬੋਲੇ ਨਰਸਪਈਆ ।

"ਇਹ ਗੱਲ ਏ ਤਾ ਫ਼ਿਰ ਕਿਉਂ ਜਾ ਰਹੇ ਹੋ ?" ਨਿਰਾਸ ਹੋ ਕੇ ਪੁਛਿਆ ਭਾਗੀਰਥੀ ਬਾਈ ਨੇ ।

"ਦੇਵਤਿਆਂ ਦੀ ਪੂਜਾ ਕਰ ਲਈ ਏ—ਅਖਰੀਲੇ ਸਮੇ. ਅੰਨ ਪਾਣੀ ਦੇਣ ਵਾਲੇ, ਪੀਹੜੀਆਂ ਤੋਂ ਸਾਨੂੰ ਪਾਲਦੇ ਚਲੇ ਆ ਰਹੇ, ਦੁਰਗ ਦੀ ਸੇਵਾ ਲਈ । ਉਥੇ ਪੈਦਾ ਹੋਇਆ ਇਹ ਸਰੀਰ. ਉਥੇ ਹੀ ਰਾਖ਼ ਹੋਵੇ । ਇਹ ਰਿਣ ਲਾਹੁਣ ਲਈ ਜਾ ਰਿਹਾਂ । ਹੋਰ ਕੋਈ ਆਸ ਨਾ ਰੱਖ ।" ਨਰਸਪਈਏ ਨੇ ਬੇਲਿਹਾਜ ਹੋ ਕੇ ਕਿਹਾ ।

"ਦੁਰਗ ਛੱਡਿਆਂ, ਸਾਲ ਤੋਂ ਉਪਰ ਹੋ ਗਿਐ, ਕਿੰਨੇ ਮਹੀਨੇ ਲੰਘ ਗਏ, ਉਥੇ ਤੁਹਾਨੂੰ ਕੌਣ ਯਾਦ ਕਰ ਰਿਹੈ, ਕੌਣ ਬੁਲਾ ਰਿਹੈ । ਬਿਨਾਂ ਬੁਲਾਏ ਉਥੇ ਕਾਹਦੇ ਲਈ ਜਾਣੈ । ਪੁੱਤਰ ਦੀ ਲੋੜ ਨਹੀਂ ਤਾ ਫਿਰ ਦੁਰਗ ਕਾਹਦੇ ਲਈ । ਸਾਰੇ ਮੋਹ ਛੱਡ ਚੁੱਕੇ ਨੂੰ ਦੁਰਗ ਦਾ ਮੋਹ ਕਿਉਂ ?" ਨਿਰਾਸ਼ਾ ਤੇ ਕੜਵਾਹਟ ਨਾਲ ਬੋਲੀ ਭਾਗੀਰਥੀ ਬਾਈ ।

"ਇਹ ਮੋਹ ਨਹੀਂ. ਕਰਤੱਵ ਹੈ । ਤੂੰ ਨਹੀਂ ਆਉਣਾ ਚਾਹੁੰਦੀ ਤਾਂ ਠੀਕ ਏ । ਜਿਥੇ ਰਹਿਨਾਂ ਚਾਹੁੰਦੀ ਏਂ ਦਸ, ਤੈਨੂੰ ਉਥੇ ਛੱਡ ਦਿੰਦਾ ਹਾਂ । ਮੈਨੂੰ ਕੀ ਕਰਨਾ ਚਾਹੀਦਾ ਏ, ਬਸ ਇਹ ਨਾਂ ਤੂੰ ਮੈਨੂੰ ਦੱਸ ।" ਕਦੀ ਵੀ ਨਾਂ ਮੁੜਨ ਵਾਲੇ ਲੋਹੇ ਦੇ ਖੰਭੇ ਵਾਂਗ ਕਿਹਾ ਨਰਸਪਈਏ ਨੇ ।

ਨਰਸਪਈਆ ਜਦੋਂ ਇਸ ਤਰ੍ਹਾਂ ਬੋਲਣ ਤਾਂ ਭਗੀਰਥੀ ਬਾਈ ਲਈ ਇਕੋ ਰਾਹ ਰਹਿ ਜਾਂਦਾ ਸੀ—ਨਾਂ ਚਾਹੁੰਦਿਆਂ ਹੋਇਆ ਵੀ ਅੱਖਾਂ ਵਿੱਚ ਆਏ ਹੰਝੂਆਂ ਨੂੰ ਪਤੀ ਦੇ ਨਜ਼ਰੀ ਪੈਣ ਤੋਂ ਪਹਿਲਾਂ ਹੀ ਪੂੰਝਕੇ ਗੱਡੀ ਵਿੱਚ ਬਹਿ ਜਾਣਾ-ਅਜਵੀ ਉਸ ਉਵੇਂ ਹੀ ਕੀਤਾ । ਗੱਡੀ ਦੁਰਗ ਵੱਲ ਤੁਰ ਪਈ ।

ਇਧਰੋਂ ਉਧਰ, ਉਧਰੋਂ ਇਧਰ ਉੱਡਦੇ ਵਾਵਰੋਲੇ ਵਾਂਗ ਸਭ ਕੁੱਝ ਆਪਣੇ ਨਾਲ ਹੂੰਝ ਕੇ ਲਿਜਾਂਦੇ, ਗਰਜਦੇ ਸਾਹਮਣੇ ਆਈ ਹਰ ਚੀਜ਼ ਨੂੰ ਸੁੱਕੇ ਪਤਿਆਂ ਵਾਂਗ ਹੂੰਝਕੇ ਉਡਾਕੇ ਵੱਸਦੇ ਜਾਂਦੇ ਹਨੇਰ ਵਾਂਗ ਹੈਦਰਅਲੀ ਦੀ ਸੈਨਾਂ ਕ੍ਰਿਸ਼ਣਾ ਨਦੀ ਟੱਪਕੇ, ਹਰੀਪੰਤ ਤੇ

ਮਾਨਾ ਜੀ ਫਾਕਡਸਾਰ ਦੀ ਅਗਵਾਈ ਥੱਲੇ ਆ ਰਹੀ ਮਰਾਠਿਆਂ ਦੀ ਸੈਨਾਂ ਦਾ ਸਾਹਮਣਾ ਕਰਨ ਲਈ ਨਿਸਚਿਤ ਸਥਾਨ ਤੇ ਰੁੱਕਕੇ ਉਡੀਕਣ ਲੱਗੇ—ਆ ਰਹੇ ਭੇਡਾਂ ਦੇ ਵੱਗ ਨੂੰ, ਪਹਾੜੀ ਦੇ ਵਿਚਕਾਰਲੇ ਰਸਤੇ ਤੋਂ ਆਉਂਦੇ ਸ਼ਾਮ ਦੇ ਧੁੰਦਲਕੇ ਵਿੱਚ, ਚਟਾਨਾਂ ਦੀ ਥੱਲੇ ਵਾਲੀ ਗੁਫ਼ਾ ਵਿੱਚ ਬਲਦੀਆਂ ਅੱਖਾਂ ਨਾਲ ਉਡੀਕ ਰਹੇ ਚੀਤੇ ਵਾਂਗ—

ਮਰਾਠਿਆਂ ਦੀ ਸੈਨਾਂ ਦੇ ਆਉਣ ਦਾ ਰਾਹ ਪਹਿਲਾਂ ਹੀ ਪਤਾ ਲੱਗ ਜਾਣ ਤੇ ਹੈਦਰਅਲੀ ਨੂੰ ਦੋ ਤਰ੍ਹਾਂ ਨਾਲ ਫਾਇਦਾ ਹੋਇਆ, ਪਹਿਲਾਂ ਤਾਂ ਆਪਣੀ ਚੁਣੀ ਹੋਈ ਥਾਂ ਤੋਂ ਮਰਾਠਿਆਂ ਤੇ ਹਮਲਾ ਕਰ ਸਕਦਾ ਸੀ—ਇਹ ਮੌਕਾ ਉਹਨਾਂ ਦੇ ਹੱਥ ਵਿੱਚ ਸੀ—ਦੂਜਾ ਮਾਨਾ ਜੀ ਫ਼ਾਕਡਸਾਰ ਮਰਾਠਿਆਂ ਦੀ ਸੈਨਾਂ ਦਾ ਆਗੂ ਸੀ ।

ਰਘੋਤਮਰਾਏ ਨੇ ਜਦੋਂ ਪੇਸ਼ਵੇ ਨਰਾਇਣ ਰਾਏ ਦਾ ਕਤਲ ਕੀਤਾ ਤਾਂ ਮਰਾਠਿਆਂ ਵਿੱਚ ਅਰੰਭ ਹੋਈ ਫੁੱਟ ਵਿੱਚ, ਮਾਨਾ ਜੀ ਫਾਕਡਸਰ ਹੈਦਰਅਲੀ ਨਾਲ ਰਲੇ ਰਘੋਤਮਰਾਏ ਨਾਲ ਆ ਰਲਿਆ । ਰਘੋਤਮਰਾਏ ਤੇ ਉਸਦੇ ਸਾਥੀਆਂ ਦਾ ਖਾਤਮ ਕਰਨ ਦਾ ਫੈਸਲਾ ਕਰਕੇ ਨਾਨਾ ਫਡਨਵੀਸ ਨੇ ਮਾਨਾ ਜੀ ਦਾ ਵੀ ਨਾ ਨਿਸ਼ਾਨ ਮਿਟਾਣ ਦਾ ਨਿਸਚਾ ਕਰ ਲਿਆ । ਰਘੋਤਮਰਾਏ ਦਾ ਪਲੜਾ ਝੁਕਦਾ ਦਿਸਿਆ ਤਾਂ ਮੌਕਾਸਨਾਸ ਮਾਨਾ ਜੀ ਉਸਦਾ ਸਾਥ ਛੱਡ ਕੇ ਨਾਨਾ ਫੜਨਵੀਸ ਨਾਲ ਜਾ ਰਲਿਆ । ਭਾਵੇਂ ਅੰਦਰੋਂ ਉਹ ਰਘੋਤਮ ਰਾਏ ਦੀ ਜਿੱਤ ਹੀ ਚਾਹੁੰਦਾ ਸੀ—ਕਿਉਂਕਿ ਉਸਨੂੰ ਫਾਇਦਾ ਉਪਰੋਂ ਵਧੇਰੇ ਹੋਣ ਦੀ ਆਸ ਸੀ ।

ਮਾਨਾ ਜੀ ਦਾ ਇਹ ਰਹੱਸ ਹੈਦਰਅਲੀ ਨੂੰ ਆਪਣੇ ਕੋਲ ਰਹਿੰਦੇ ਰਘੋਤਮਰਾਉ ਦੇ ਵਕੀਲ ਬਾਜੀਰਾਉ ਬਾਰਵੇਂ ਕੋਲੋਂ ਪਤਾ ਲੱਗਾ । ਸਮਾਂ ਆਉਣ ਤੇ ਮਰਾਠਿਆਂ ਦੀ ਏਕਤਾ ਭੰਗ ਕਰਕੇ ਉਹਨਾਂ ਨੂੰ ਹਰਾਉਣ ਦੀ ਚਾਲ ਬਣਾ ਕੇ ਹੈਦਰਅਲੀ ਨੇ ਦੂਰ ਤਾਂਈ, ਮਰਾਠਿਆਂ ਦੇ ਆਉਣ ਵਾਲੇ ਰਾਹ ਤੇ ਚੋਰ ਪਹਿਰੇ ਲਾ ਦਿੱਤੇ ।

ਇਹ ਚੋਰ ਪਹਿਰੇਦਾਰ ਇਸ ਤਰ੍ਹਾਂ ਘੁੰਮ ਰਹੇ ਸਨ ਕਿ ਉਹਨਾਂ ਨਰਸਪਈਏ ਦੀ ਗੱਡੀ ਆਉਂਦੀ ਵੇਖੀ—ਹੈਦਰਅਲੀ ਦੇ ਚੋਰ ਪਹਿਰੇਦਾਰਾਂ ਦੇ ਸਰਦਾਰ ਮੁਸਤਫਾਖਾਨ ਦੀ ਨਜ਼ਰੀਂ ਪਈ—ਗੱਡੀ ਰੋਕ ਕੇ ਵੇਖਿਆ ਅੰਦਰ ਕੌਣ ਸੀ, ਗੱਡੀ ਵਿੱਚ ਤਿੰਨ ਹੀ ਬੰਦੇ ਸਨ—ਨਰਸਪਈਆ, ਭਗੀਰਥੀ ਬਾਈ ਤੇ ਉਹਨਾਂ ਦਾ ਬ੍ਰਾਹਮਣ ਨੌਕਰ ।

ਉਹਨਾਂ ਨੂੰ ਵੇਖਕੇ ਸੋਚਿਆ ਇਹ ਕੋਈ ਯਾਤਰੀ ਜਾ ਰਹੇ ਹਨ, ਇਹਨਾਂ ਨੂੰ ਕਾਹਦੇ ਲਈ ਰੋਕਣੈ—ਆਪਣੇ ਕੰਮ ਵਿੱਚ ਮਾਹਿਰ ਮੁਸਤਫਾ ਖਾਨ ਪੁੱਛਣ ਲੱਗੇ, "ਗੱਡੀ ਵਿੱਚ ਕੌਣ ਏ, ਕਿਥੇ ਜਾ ਰਹੇ ਹੋ ? ਰਾਹਦਾਰੀ ਪੱਤਰ ਹੈ ?" ਸਾਰੇ ਪਾਸੇ ਫੈਲੇ ਯੁੱਧ ਦੇ ਸਮੇਂ ਅਜਿਹੇ ਪ੍ਰਸ਼ਨਾਂ ਦੇ ਆਦੀ ਨਰਸਪਈਆ ਪ੍ਰਸ਼ਨ ਪੁੱਛਦੇ ਸੈਨਿਕ ਨੂੰ ਜਿਵੇਂ ਜਾਣਦੇ ਹੋਣ, ਨਿੱਡਰ ਹੋ ਕੇ ਬੋਲੇ, "ਅਸੀਂ ਸਵਦੱਤੀ ਤੋਂ ਆਏ ਯਾਤਰੀ ਹਾਂ । ਹਰੀਹਰੇਸਵਰ ਦੇ ਦਰਸ਼ਨਾਂ ਲਈ ਹਰੀਹਰ ਜਾ ਰਹੇ ਹਾਂ ।" ਜੁਆਬ ਦਿੱਤਾ ।

"ਰਾਹਦਾਰੀ ਹੈ ?" ਮੁਸਤਫਾ ਖਾਨ ਨੇ ਪੁੱਛਿਆ ।

"ਦਿਨ ਵਿੱਚ ਰੋਜ਼ ਇਕ ਰਾਜੇ ਦੇ ਬਦਲਣ ਦੇ ਸਮੇਂ ਵਿੱਚ ਕਿਸ ਕੋਲੋਂ ਰਾਹਦਾਰੀ ਲਿਆਂਦੀ ਜਾਏ । ਯਲੱਮਾ ਤੋਂ ਲੈ ਕੇ ਆਉਂਦੇ ਯਾਂ ਹਰੀਹਰ ਕੋਲੋਂ, ਜਿਥੇ ਹੁਣ ਜਾ ਰਹੇ

ਹਾਂ । ਸਾਡੇ ਬਾਰੇ ਤੁਹਾਨੂੰ ਕੋਈ ਸ਼ਕ ਹੈ ਤਾਂ ਗੱਡੀ ਦੀ ਤਲਾਸ਼ੀ ਲੈ ਸਕਦੇ ਹੋ ? ਪਰ ਉਸ ਤੋਂ ਪਹਿਲਾਂ ਇਹ ਦਸੋ ਕਿ ਤੁਸੀਂ ਤਲਾਸ਼ੀ ਲੈਣ ਵਾਲੇ ਹੋ ਕੌਣ ?" ਆਪਣੇ ਸੁਭਾਵਿਕ ਅੰਦਾਜ਼ ਵਿਚ ਪੁੱਛਿਆ ਨਰਸਪਈਏ ਨੇ ।

"ਬੁੱਢਿਆ ਤੇਰੀ ਆਕੜ ਕੁੱਝ ਵਧੇਰੇ ਜਾਪਦੀ ਏ । ਗੱਲਾਂ ਵੀ ਬੜੀਆਂ ਕਰਨਾਂ ਏ । ਇਹ ਸਭ ਨਵਾਬ ਦੇ ਸਿਪਾਹੀਆਂ ਅੱਗੇ ਨਹੀਂ ਚਲ ਸਕਦਾ । ਥੱਲੇ ਉਤਰਕੇ ਜੁਆਬ ਦੇਹ, ਨਾਲੇ ਜੋ ਪੁੱਛਾਂ ਉਹ ਦੱਸ ।"

ਉਹ ਸ਼ਸਤਰਧਾਰੀ ਸਿਪਾਹੀ ਉਸਦੇ ਪਿੱਛੇ ਪਤਾ ਨਹੀਂ ਕਿੰਨੀ ਫੌਜ ਸੀ, ਨਰਸਪਈਏ ਦਾ ਤਿੱਖਾ ਜੁਆਬ ਸੁਣਕੇ ਗੁੱਸੇ ਵਿੱਚ ਆਕੇ ਬੋਲਿਆ ਮੁਸਤਫ਼ਾ ਖਾਨ ।

"ਤਲਾਸ਼ੀ ਲੈਣੀ ਏ, ਥੱਲੇ ਉਤਰੋ ।"

ਬਿਨਾਂ ਸਤਿਕਾਰ ਤੇ ਨਫ਼ਰਤ ਭਰੀ ਅਵਾਜ਼ ਸੁਣਕੇ ਨਰਸਪਈਆ ਵੀ ਗੁੱਸੇ ਵਿੱਚ ਆ ਗਏ । ਇਹਨਾਂ ਛੋਟੇ ਲੋਕਾਂ ਦੇ ਮੂੰਹ ਕਾਹਦੇ ਲਈ ਲਗਣਾ ਏ ਸੋਚ ਕੇ ਗੱਡੀ ਵਿੱਚ ਬੈਠੀ ਪਤਨੀ ਤੇ ਨੌਕਰ ਨੂੰ ਬੋਲੇ—

"ਥੱਲੇ ਉਤਰ ਆਵੋ, ਜਿੰਨੀ ਜਲਦੀ ਇਹਨਾਂ ਦੀ ਤਲਾਸ਼ੀ ਮੁੱਕੇ ਉਨਾਂ ਹੀ ਚੰਗੈ ।" ਕਹਿ ਕੇ ਰਸਤੇ ਦੇ ਇਕ ਪਾਸੇ ਰੁੱਖ ਦੀ ਛਾਂ ਥੱਲੇ ਖਲੋਕੇ ਬੋਲੇ ।

"ਤੁਸੀਂ ਜੋ ਕੁੱਝ ਵੀ ਵੇਖਣੈ, ਵੇਖ ਲਉ, ਸਾਨੂੰ ਕੋਈ ਇਤਰਾਜ਼ ਨਹੀਂ । ਪੇਟੀ ਵਿੱਚ ਪਤਨੀ ਦੇ ਗਹਿਣੇ ਤੇ ਰਾਹ ਖ਼ਰਚ ਦਾ ਪੈਸਾ ਹੈ । ਨਵਾਬ ਦੇ ਸੈਨਿਕ ਕਿਸੇ ਉਮੀਦ ਨਾਲ ਚੋਰਾਂ ਵਾਂਗ ਕੰਮ ਕਰਨ ਦੀ ਸੋਚਣ ਤਾਂ ਉਹਨਾਂ ਨੂੰ ਪਛਤਾਣਾ ਪਵੇਗਾ ।"

ਇਹ ਗੱਲ ਸੁਣਕੇ ਮੁਸਤਫ਼ਾ ਖਾਨ ਦਾ ਖ਼ੂਨ ਖ਼ੌਲ ਉਠਿਆ । ਉਸ ਆਪਣੇ ਸਿਪਾਹੀਆਂ ਨੂੰ ਤਲਾਸ਼ੀ ਲੈਣ ਲਈ ਕਿਹਾ ।' ਗੱਡੀ ਵਿੱਚ ਸੰਸੇ ਭਰਿਆ ਕੁੱਝ ਨਾਂ ਦਿਸਿਆ । ਨਰਸਪਈਏ ਨੇ ਆਪ ਹੀ ਜੰਦਰੇ ਦੀ ਚਾਬੀ ਉਹਨਾਂ ਨੂੰ ਫੜਾ ਦਿੱਤੀ । ਪੇਟੀ ਥੱਲੇ ਲਾਹ ਕੇ ਉਹਨਾਂ ਖੋਹਲ ਕੇ ਵੇਖੀ । ਵਿੱਚ ਕੁੱਝ ਕਪੜੇ, ਛੋਟੇ ਮੋਟੇ ਗਹਿਣੇ, ਪਰਸਾਦ ਦੀਆਂ ਪੋਟਲੀਆਂ ਪੂਜਾ ਦੇ ਭਾਂਡੇ, ਗੋਪੀਚੰਦਨ, ਦੁਆਦਸ ਮੁਦਰਾਵਾਂ ਦਾ ਗੁੱਛਾ—ਇਕ ਛੋਟੀ ਜਿਹੀ ਡੱਬੀ ਵਿੱਚ ਪੈਸੇ ਸਨ—ਬੱਸ । ਸਭ ਵੇਖਕੇ, ਵਾਪਸ ਪੇਟੀ ਵਿੱਚ ਰੱਖਕੇ ਚਾਬੀ ਨਰਸਪਈਏ ਦੇ ਹੱਥ ਫੜਾਉਣ ਲਈ ਉਹਨਾਂ ਦੇ ਨੇੜੇ ਆ ਗਿਆ । ਤੁਹਾਡੇ ਸ਼ਰੀਰ ਤੇ ਕੁੱਝ ਹੈ ਤਾਂ ਵਿਖਾਉ ।

"ਕਪੜਿਆਂ ਤੋਂ ਸਿਵਾ ਵਾਲ, ਤੇ ਜਨੇਊ ਹੈ, ਹੋਰ ਕੁੱਝ ਨਹੀਂ । 'ਕਹੋ ਤਾਂ ਕਪੜੇ ਲਾਹ ਦਿਆਂ ?"

"ਉਸ ਦੀ ਕੋਈ ਲੋੜ ਨਹੀਂ ।" ਕਹਿ ਕੇ ਮੁਸਤਫ਼ਾ ਖਾਨ ਨੇ ਨਰਸਪਈਏ ਦੇ ਕੋਲ ਖਲੋਤੀ ਭਾਗੀਰਥੀ ਬਾਈ ਵਲ ਵੇਖਿਆ । ਉਸਦੇ ਸ਼ਰੀਰ ਤੇ ਬ੍ਰਾਹਮਣ ਇਸਤਰੀਆਂ ਦੇ ਗਹਿਣਿਆਂ ਤੋਂ ਸਿਵਾ ਹੋਰ ਕੁੱਝ ਨਹੀਂ ਸੀ । ਪਰ ਉਹਨਾਂ ਗਹਿਣਿਆਂ ਨੂੰ ਧਿਆਨ ਨਾਲ ਵੇਖਦਿਆਂ ਉਸਨ ਭਾਗੀਰਥੀ ਬਾਈ ਦੇ ਗਲੇ ਵਿੱਚ ਇਕ ਸੋਨੇ ਦੇ ਹਾਰ ਦੇ ਥੱਲੇ ਲਾਲ ਹੀਰਿਆਂ ਨਾਲ ਜੜਿਆ ਲਾਕਟ ਦਿਸਿਆ, ਉਸਦੇ ਵਿਚਕਾਰ ਹਨੂਮਾਨ ਦੀ ਮੂਰਤੀ ਦਿਖਾਈ

ਦਿੱਤੀ । "ਇਹ ਜ਼ਰਾ ਲਾਹ ਕੇ ਦਿਖਾਉ," ਸਤਿਕਾਰ ਸਹਿਤ ਉਸ ਭਾਗੀਰਥੀ ਬਾਈ ਨੂੰ ਕਿਹਾ ।

ਨਰਸਪਈਏ ਦੀਆਂ ਚੁਸਤ ਅੱਖਾਂ, ਮੁਸਤਫ਼ਾ ਖਾਨ ਦੀਆਂ ਅੱਖਾਂ ਦਾ ਪਿੱਛਾ ਕਰ ਰਹੀਆਂ ਸਨ । ਜੋ ਉਸ ਵੇਖਿਆ ਸੀ, ਉਹਨਾਂ ਵੀ ਉਹ ਵੇਖ ਲਿਆ ਸੀ ।

"ਲਾਹ ਦਿਉ"—ਪਤਨੀ ਨੂੰ ਕਿਹਾ ।

ਭਾਗਰਥੀ ਬਾਈ ਨੇ ਪਤੀ ਦੇ ਕਹਿਣ ਤੇ ਆਪਣੇ ਗਲੋਂ ਸੋਨੇ ਦਾ ਹਾਰ ਲਾਹ ਕੇ ਪਤੀ ਦੇ ਹੱਥ ਫੜਾ ਦਿੱਤਾ । ਉਹਨਾਂ ਨੇ ਮੁਸਤਫ਼ਾ ਖਾਨ ਦੇ ਹੱਥ ਫੜਾ ਦਿੱਤਾ । ਆਪਣੇ ਹੱਥ ਵਿੱਚ ਫੜੇ ਸੋਨੇ ਦੇ ਹਾਰ ਨੂੰ ਧੁੱਪ ਦੀ ਰੋਸ਼ਨੀ ਵੱਲ ਕਰਕੇ ਵੇਖਿਆ । ਉਹ ਕਿਸੇ ਦੇਵਤੇ ਦੀ ਤਸਵੀਰ ਤਾਂ ਨਹੀਂ ਸੀ, ਉਹ ਤਾਂ ਜਾਣੇ ਪਛਾਣੇ ਚਿਤਰਦੁਰਗ ਦੇ ਨਾਇਕ ਦਾ ਰਾਜਚਿੰਨ੍ਹ ਹਨੂਮਾਨ ਦੀ ਤਸਵੀਰ ਸੀ । ਪੱਕੀ ਕਰਕੇ ਸੋਚਿਆ ਅਜਿਹਾ ਹਾਰ ਪਹਿਨਣ ਵਾਲੇ ਕੋਈ ਮਮੂਲੀ ਬੰਦੇ ਨਹੀਂ ਹੋ ਸਕਦੇ । ਦੁਰਗ ਦੇ ਮਹਿਲ ਨਾਲ ਸੰਬੰਧਿਤ ਹੋਣਗੇ । ਫ਼ੈਸਲਾ ਕਰਕੇ ਹਾਰ ਹੱਥ ਵਿਚ ਫੜਕੇ ਨਰਸਪਈਏ ਵੱਲ ਮੁੜਕੇ ਬੋਲਿਆ, "ਤੁਸੀਂ ਕੌਣ ਹੋ ? ਇਥੇ ਹੀ ਸਚ ਸਚ ਦਸ ਦਿਉ ਤਾਂ ਠੀਕ ਰਹੇਗਾ । ਨਹੀਂ ਤਾਂ ਨਵਾਬ ਦੇ ਡੇਰੇ ਵਿੱਚ ਲੈ ਕੇ ਜਾਣਾ ਪਵੇਗਾ ?

"ਕਿਉਂ, ਇਹ ਹਾਰ ਪਾਉਣ ਅਪਰਾਧ ਏ ?"

"ਇਹ ਚਿਤਰਦੁਰਗ ਦੇ ਰਾਜੇ ਦਾ ਰਾਜਚਿੰਨ੍ਹ ਹੈ ਨਾਂ ?"

"ਹਾਂ, ਸੁਣਿਐ ਨਾਇਕ ਤੇ ਨਵਾਬ ਦਾ ਸਮਝੌਤਾ ਹੋ ਜਾਣ ਕਰਕੇ ਹੁਣ ਤੇ ਉਹ ਸਾਡੇ ਮਿੱਤਰ ਬਣ ਗਏ ਹਨ । ਇਸ ਲਈ ਇਸਨੂੰ ਪਾਉਣ ਵਾਲਿਆਂ ਨੂੰ ਰੋਕਣਾ ਅਪਰਾਧ ਹੋ ਸਕਦੈ ।"

"ਇਸਦਾ ਜੁਆਬ ਅਸੀਂ ਨਹੀਂ, ਨਵਾਬ ਹੀ ਦੇ ਸਕਦੇ ਹਨ । ਤੁਸੀਂ ਆਪਣਾ ਨਾਂ ਨਹੀਂ ਦਸਣਾ ਚਾਹੁੰਦੇ ਤਾਂ ਗੱਡੀ ਨਵਾਬ ਦੇ ਡੇਰੇ ਵੱਲ ਮੋੜੋ । ਇਹ ਚਿੰਨ੍ਹ ਧਾਰਨ ਕਰਨ ਵਾਲਿਆਂ ਨੂੰ ਅਸੀਂ ਏਨਾਂ ਹੀ ਸਨਮਾਨ ਦੇ ਸਕਦੇ ਹਾਂ ।" ਕਹਿ ਕੇ ਆਪਣੇ ਸੈਨਿਕ ਨੂੰ ਗੱਡੀ ਦੇ ਨਾਲ ਚੱਲਣ ਲਈ ਕਿਹਾ ।

ਉਸ ਨਾਲ ਹੋਰ ਵਧੇਰੇ ਗੱਲ ਕਰਨ ਦਾ ਕੋਈ ਫ਼ਾਇਦਾ ਨਾ ਵੇਖ ਕੇ ਨਰਸਪਈਏ ਨੇ ਪਤਨੀ ਤੇ ਨੌਕਰ ਨੂੰ ਗੱਡੀ ਵਿੱਚ ਬੈਠਣ ਲਈ ਕਿਹਾ । ਗੱਡੀ ਵਾਲੇ ਨੇ ਪੇਟੀ ਗੱਡੀ ਵਿੱਚ ਰੱਖੀ ਤੇ ਗੱਡੀ ਹੱਕਣ ਲਈ ਬਹਿ ਗਿਆ । ਸੈਨਿਕਾਂ ਦੇ ਵਿਖਾਏ ਰਾਹ ਵਲ ਗੱਡੀ ਤੁਰ ਪਈ ।

## 19

ਇਕ ਬੁੱਢੇ ਬ੍ਰਾਹਮਣ ਨੂੰ ਨਾਲ ਲੈ ਕੇ ਮਿਲਣ ਆਏ ਮੁਸਤਾਫ਼ਾਖਾਨ ਨੂੰ ਵੇਖ ਕੇ ਹੈਦਰਅਲੀ ਬੋਲਿਆ, "ਇਹ ਕੀ, ਇਸ ਬੁੱਢੇ ਨੂੰ ਲੈ ਕੇ ਇਥੇ ਇਸ ਤਰ੍ਹਾਂ ਆ ਗਿਐਂ,

ਜਿਵੇਂ ਕੋਈ ਬੜਾ ਵੱਡਾ ਸ਼ੇਰ ਫੜਕੇ ਲਿਆਂਦਾ ਹੋਵੇ ।" ਨਰਸਪਈਏ ਵੱਲ ਨਫ਼ਰਤ ਨਾਲ ਵੇਖ਼ਦਿਆਂ ਹੈਦਰਅਲੀ ਬੋਲਿਆ ।

"ਸ਼ੇਰ ਏ ਕਿ ਚੂਹਾ, ਇਹ ਤਾਂ ਪਤਾ ਨਹੀਂ, ਪਰ ਇਸ ਦੀ ਪਤਨੀ ਦੇ ਗਲ ਵਿਚ ਇਹ ਹਾਰ ਸੀ ।" ਕਹਿ ਕੇ ਮੁਸਤਫ਼ਾ ਖਾਨ ਨੇ ਆਪਣੇ ਹੱਥ ਵਿਚਲਾ ਹਾਰ ਨਵਾਬ ਨੂੰ ਵਿਖਾਇਆ । ਉਸ ਨੂੰ ਵੇਖਕੇ ਉਸ ਹਾਰ ਨੂੰ ਹੱਥ ਨਾਲ ਛੂਹੇ ਬਿਨਾਂ ਕੋਲ ਬੈਠੇ ਪੂਰਣੀਏ ਨੂੰ ਹੈਦਰਅਲੀ ਨੇ ਕਿਹਾ, "ਵੇਖੋ ਕੀ ਏ ?" ਉਸਦੇ ਕਹਿਣ ਤੇ ਪੂਰਣੀਏ ਨੇ ਹਾਰ ਨੂੰ ਬੜੇ ਧਿਆਨ ਨਾਲ ਵੇਖਿਆ । ਏਨੇਂ ਚਿਰ ਵਿੱਚ ਉਥੇ ਕੋਈ ਕਾਗਜ਼ ਲੈਣ ਆਇਆ ਨਾਰਾਇਣਈਆ ਨਰਸਪਈਏ ਨੂੰ ਵੇਖ ਕੇ ਚਕਿੱਤ ਹੋ ਗਿਆ । "ਦੁਰਗ ਦੇ ਪ੍ਰਧਾਨਮੰਤਰੀ ਨਰਸਪਈਆ—ਤੁਸੀਂ ਕਿੱਥੋਂ ਆਏ ਹੋ ?" ਉਸ ਪੁੱਛਿਆ ।

ਦੁਰਗ ਦਾ ਪ੍ਰਧਾਨਮੰਤਰੀ ਨਰਸਪਈਆ, ਇਹ ਗੱਲ ਸੁਣਦਿਆਂ ਹੈਦਰਅਲੀ ਤੇ ਪੂਰਣੀਏ ਦੋਨਾਂ ਨੇ ਹੈਰਾਨ ਹੋ ਕੇ ਆਪਣੇ ਸਾਹਮਣੇ ਖਲੋਤੇ ਨਰਸਪਈਏ ਵਲ ਨਵੀਆਂ ਨਜ਼ਰਾਂ ਨਾਲ ਵੇਖਿਆ । ਪੂਰਣੀਏ ਨੇ ਝੱਟ ਉਠਕੇ ਹੱਥ ਜੋੜੇ, "ਐਨਾਂ ਚਿਰ ਤੁਹਾਨੂੰ ਖੜਾ ਰਖਿਆ, ਜੋ ਅਪਰਾਧ ਹੋ ਗਿਆ, ਖਿਮਾ ਕਰਨਾਂ । ਬੈਠੋ ।" ਕਹਿ ਕੇ ਮੁਸਤਫ਼ਾ ਖਾਨ ਵਲ ਮੁੜ ਕੇ ਪੁੱਛਿਆ, "ਇਹਨਾਂ ਦੇ ਨਾਲ ਹੋਰ ਕੌਣ ਏ, ਉਹਨਾਂ ਨੂੰ ਆਦਰ ਸਹਿਤ ਨਾਲ ਲੈ ਕੇ ਅਤਿਥੀ ਗ੍ਰਹਿ ਵਿੱਚ ਲੈ ਚਲੋ । ਲਾਪ੍ਰਵਾਹੀ ਕਾਰਨ ਇਨਾਮ ਦੀ ਥਾਂ ਨਵਾਬ ਦੇ ਛਾਂਟੇ ਪੈ ਸਕਦੇ ਹਨ ।" ਆਪਣਾ ਅਧਿਕਾਰ ਜਮਾਂਦਿਆ ਬੋਲੇ ।

"ਮੈਨੂੰ ਐਨਾਂ ਆਦਰ ਦੇਣ ਦੀ ਕੋਈ ਲੋੜ ਨਹੀਂ । ਮੈਂ ਦੁਰਗ ਦਾ ਪ੍ਰਧਾਨਮੰਤਰੀ ਨਹੀਂ, ਹੁਣ ਸਿਰਫ਼ ਕੜੀਨਰਸਪਈਆ ਹਾਂ ।"

"ਦੁਰਗ ਦੇ ਲਈ ਸਾਬਕ ਯਾਂ ਵਰਤਮਾਨ, ਸਾਡੇ ਲਈ ਦੁਰਗ ਦੇ ਪ੍ਰਧਾਨਮੰਤਰੀ ਕੜੀਨਰਸਪਈਆ ਹੀ ਹਨ । ਤੁਹਾਡੇ ਨਾਲ ਹੋਰ ਕੌਣ ਹਨ ।"

"ਮੇਰੀ ਪਤਨੀ ਤੇ ਨੌਕਰ ਬੱਸ," ਖਲੋਤਿਆਂ ਹੀ ਨਰਸਪਈਆ ਬੋਲੇ । "ਤੱਦ ਉਹਨਾਂ ਨੂੰ ਖਾਸ ਡੇਰੇ ਵਿੱਚ ਲੈ ਕੇ ਚਲੋ । ਤੁਸੀਂ ਵੱਡੇ ਹੋ ਖਲੋਕੇ ਗੱਲ ਨਾਂ ਕਰੋ ਬੈਠਕੇ ਗੱਲ ਕਰੋ ।" ਬੜੀ ਨਮਰਤਾ ਨਾਲ ਪੂਰਨੀਏ ਨੇ ਕਿਹਾ ।

"ਅਸੀਂ ਯਾਤਰੀ ਹਾਂ, ਜਿੰਨੀਂ ਜਲਦੀ ਸਾਨੂੰ ਭੇਜ ਦਿਉ, ਤੁਹਾਡਾ ਉਪਕਾਰ ਹੋਵੇਗਾ ।"

"ਅਜ ਸਾਡੇ ਕੋਲ ਰੁੱਕ ਕੇ ਥਕਾਵਟ ਲਾਹੋ । ਆਉਂਦਿਆਂ ਹੀ ਜਾਣ ਦੀ ਗੱਲ ਨਾਂ ਕਰੋ । ਬੜੇ ਦਿਨਾਂ ਤੋਂ ਤੁਹਾਨੂੰ ਮਿਲਣ ਦੀ ਖਾਹਿਸ਼ ਸੀ । ਸਵਾਮੀ ਰੰਗ ਨਾਥ ਦੀ ਦਇਆ ਨਾਲ ਸਾਡੀ ਇੱਛਾ ਪੂਰਣ ਹੋਈ । ਨਰਾਇਣਈਆਂ ਇਹਨਾਂ ਨੂੰ ਸਾਡੇ ਡੇਰੇ ਵਿੱਚ ਲੈ ਕੇ ਚਲੋ ।"

"ਇਸ਼ਨਾਨ ਭੋਜਨ, ਤੇ ਅਰਾਮ ਤੋਂ ਬਾਦ ਅਗਲੀ ਗੱਲਬਾਤ ।" ਕੋਲ ਖਲੋਤੇ ਨਰਾਇਣਈਏ ਨੂੰ ਕਿਹਾ ।

ਹੋਰ ਕੋਈ ਚਾਰਾ ਨਾਂ ਹੋਣ ਤੇ ਨਰਸਪਈਏ ਨੂੰ ਮੰਨਣਾ ਪਿਆ, "ਜਿਵੇਂ ਤੁਹਾਡੀ ਖੁਸ਼ੀ ਉਵੇਂ ਸਹੀ ।" ਪੂਰਣੀਏ ਨੂੰ ਆਪਣੇ ਹੱਥ ਵਿੱਚ ਫੜਿਆ ਹਾਰ ਯਾਦ

ਆਇਆ । "ਤੁਹਾਡੀ ਪਤਨੀ ਦਾ ਹਾਰ ਏ ਰਖ ਲਵੋ ।"

"ਇਹ ਤੁਸੀਂ ਹੀ ਰਖੋ, ਹੁਣ ਇਸ ਦੀ ਸਾਨੂੰ ਕੋਈ ਲੋੜ ਨਹੀਂ ।" ਨੀਰਸਤਾ ਭਰੀ ਅਵਾਜ਼ ਵਿੱਚ ਕਹਿ ਕੇ ਨਰਾਇਣਦੀਏ ਦੇ ਪਿੱਛੇ ਤੁਰ ਪਏ ਨਰਸਪਈਆ ।

ਨਰਸਪਈਏ ਦੇ ਜਾਣ ਤੋਂ ਬਾਦ ਬੜੇ ਉਤਸ਼ਾਹ ਨਾਲ ਹੈਦਰਅਲੀ ਨੇ ਮੁਸਤਫ਼ਾ ਖਾਨ ਨੂੰ ਕਿਹਾ, "ਬੜਾ ਭਾਰੀ ਸ਼ੇਰ ਫੜਿਐ—ਸਾਨੂੰ ਲੋੜੀਂਦਾ ਸ਼ੇਰ, ਨਰਸਪਈਆ ਮਿਲ ਗਿਆ, ਲਗਦੈ ਦੁਰਗ ਹੀ ਮਿਲ ਗਿਆ ।" ਕਹਿ ਕੇ ਨਰਸਪਈਆ ਛੱਡਕੇ ਗਿਆ ਹਾਰ ਹੱਥ ਵਿੱਚ ਫੜਕੇ ਕੁੱਝ ਸੋਚ ਕੇ ਪੂਰਣੀਏ ਨੂੰ ਕਹਿਣ ਲੱਗੇ ।

"ਇਸ ਸ਼ੇਰ ਨੂੰ ਕਾਬੂ ਵਿੱਚ ਰੱਖਣ ਦਾ ਜ਼ਿੰਮਾ ਤੇਰਾ ਪੂਰਣੀਏ ।" ਇਹ ਗੱਲ ਸੁਣਕੇ ਪੂਰਨੀਆ ਬੋਲਿਆ, "ਇਹ ਸ਼ੇਰ ਏ ਕਿ ਸੱਪ, ਮੈਨੂੰ ਅਜੇ ਸਮਝ ਨਹੀਂ ਆਈ ।" ਚਿੰਤਾ ਭਰੀ ਅਵਾਜ਼ ਵਿੱਚ ਬੋਲਿਆ ।

"ਅਜਿਹਾ ਕਿਉਂ ?"

ਪੂਰਣੀਏ ਦੀ ਗੱਲ ਦਾ ਮਤਲਬ ਨਾ ਸਮਝਦਿਆਂ ਹੈਦਰਅਲੀ ਨੇ ਪੁੱਛਿਆ ।

"ਹਜ਼ੂਰ ਸ਼ੇਰ ਫੜਿਆ ਜਾਵੇ ਤਾਂ ਉਸਨੂੰ ਕਾਬੂ ਕੀਤਾ ਜਾ ਸਕਦੈ, ਪਰ ਨਾਗਰ ਸੱਪ ਨਹੀਂ, ਉਸਨੂੰ ਫੜੋ ਤਾਂ ਮਾਰ ਦਿੰਦੈ ਯਾ ਆਪ ਮਰ ਜਾਂਦੇ । ਬੰਧਨ ਵਿੱਚ ਨਹੀਂ ਰਹਿੰਦਾ । ਜੋ ਵੀ ਹੋਵੇ, ਨਰਸਪਈਆ ਸਾਡੇ ਕੋਲ ਹੈ, ਇਸ ਦਾ ਪਤਾ ਕਿਸੇ ਨੂੰ ਨਾਂ ਲੱਗੇ, ਇਸ ਦਾ ਪੱਕਾ ਬੰਦੋਬਸਤ ਕਰ ਦਿਉ ।" ਅਜੇ ਵੀ ਹੈਦਰਅਲੀ ਨੂੰ ਪੂਰਣੀਏ ਦੀ ਗੱਲ ਸਮਝ ਨਾਂ ਆਈ ।

"ਇਹ ਕੀ ਬੁਝਾਰਤਾਂ ਬੁਝਾ ਰਿਹੈਂ ਪੂਰਣੀਏ, ਸਿੱਧੀ ਤਰ੍ਹਾਂ ਗੱਲ ਕਰ ।"

"ਮੈਨੂੰ ਹੀ ਅਜੇ ਸਮਝ ਨਹੀਂ ਆ ਰਹੀ । ਸਮਝ ਆਉਣ ਤੇ ਦਸਾਂਗਾ, ਹਜ਼ੂਰ । ਪਹਿਲਾਂ ਨਰਸਪਈਏ ਨਾਲ ਗੱਲ ਕਰਕੇ ਆਉਨਾਂ ।"

"ਇਹ ਹਾਰ ਹੁਣ ਸਾਨੂੰ ਨਹੀਂ ਚਾਹੀਦਾ, ਕਿਹਾ ਦੇਵੀ ਨੂੰ ਚੜ੍ਹਾ ਦੇਹ ਤਾਂ ਤੂੰ ਨਹੀਂ ਮੰਨੀ ।"

"ਕਿਸਮਤ ਹੋਈ ਤਾਂ ਨੂੰਹ ਪਾ ਲਏਗੀ ਨਹੀਂ ਤਾਂ ਉਚੰਗਮਾਂ ਨੂੰ ਚੜ੍ਹਾ ਦਿਆਂਗੀ ।"

"ਦੇਵਤਿਆਂ ਨੂੰ ਅਰਪਣ ਕਰਨ ਵਾਲਾ ਹਾਰ ਕੁੱਤਿਆਂ ਦੇ ਗਲੇ ਜਾ ਪਿਐ" ਗਲ ਤੇ ਚਪੇੜ ਮਾਰਨ ਵਾਂਗ ਪੂਰਣੀਏ ਦੇ ਡੇਰੇ ਵਿੱਚ ਡੌਰ ਭੌਰ ਬੈਠੀ ਭਾਗੀਰਥੀ ਨੂੰ ਨਰਸਈਏ ਨੇ ਕਿਹਾ ।

"ਹੁਣ ਕੀ ਹੋ ਗਿਐ ?" ਡਰਦਿਆਂ ਭਾਗੀਰਥੀ ਨੇ ਪੁੱਛਿਆ । "ਕੀ ਹੋਇਆ—ਹੁਣ ਅੱਗੋਂ ਪਤਾ ਲਗੇਗਾ । ਆਪਣੀ ਉਂਗਲੀ ਵਾਲੀ ਛਾਪ ਨਾਂ ਭੁਲੀ ।" ਕਹਿ ਕੇ ਇਧਰ ਉਧਰ ਚੱਕਰ ਲਾਉਣੇ ਸ਼ੁਰੂ ਕਰ ਦਿੱਤੇ ।

ਉਹ ਇਧਰ ਉਧਰ ਫੇਰੇ ਮਾਰ ਰਹੇ ਸਨ ਤਾਂ ਪੂਰਣੀਆਂ ਆ ਗਿਆ । "ਇਹ ਕੀ ਇੰਜ ਕਿਉਂ ਭੱਜ ਰਹੇ ਹੋ । ਅਰਾਮ ਨਾਲ ਬੈਠੋ । ਮੈਨੂੰ ਪਰਾਇਆ ਨਾਂ ਸਮਝੋ, ਆਪਣਾ ਹੀ ਸਮਝੋ ।"

"ਗੱਡੀ ਵਿੱਚ ਬੈਠਿਆਂ ਬੈਠਿਆਂ ਥੱਕ ਗਿਆ, ਪੂਰਨੀਆ—ਪੈਰ ਛੱਡੋ । ਨਵਾਬ ਦੀ ਸੈਨਾਂ ਦੁਰਗ ਵਿੱਚ ਸੀ, ਹੁਣ ਵੇਖਿਐ ਇਥੇ ਹੈ । ਦੁਰਗ ਦਾ ਕੀ ਬਣਿਆ ? ਸਾਨੂੰ ਦੁਰਗ ਤੋਂ ਆਇਆ ਬੜੇ ਦਿਨ ਹੋ ਗਏ ਹਨ । ਦੁਰਗ ਹੀ ਸਾਡਾ ਘਰ ਹੈ । ਇਸ ਲਈ ਇਸ ਬਾਰੇ ਜਾਨਣ ਦੀ ਉਤਸੁਕਤਾ ਬੜੀ ਹੈ । ਜੇ ਕੋਈ ਰੁਕਾਵਟ ਨਾਂ ਹੋਵੇ ਤਾਂ ਦਸੋ ।" ਤੁਰਦਿਆਂ ਬੋਲੇ ਨਰਸਪਈਆ । "ਮੈਂ ਕੀ ਦੱਸਾਂ, ਤੁਹਾਡੇ ਨਾਇਕ ਦੀ ਮੁੰਡਿਆਂ ਖੁੰਡਿਆਂ ਵਾਲੀ ਸਮਝ ਏ । ਉਹ ਨਹੀਂ ਸਮਝਦਾ ਕਿ ਨਵਾਬ ਨਾਲ ਟੱਕਰ ਲੈ ਕੇ ਉਹ ਨਹੀਂ ਬੱਚ ਸਕਦਾ । ਤੁਸੀਂ ਵੱਡੇ ਹੋ, ਉਸ ਨੂੰ ਚੰਗੀ ਤਰ੍ਹਾਂ ਸਮਝਾਉ ।"

"ਮੇਰੇ ਸੁਆਲ ਦਾ ਇਹ ਜੁਆਬ ਨਹੀਂ, ਪੂਰਣੀਆ ਜੀ । ਦੁਰਗ ਦਾ ਕੀ ਹੋਇਆ ਦਸੋ ?"

"ਤੁਸੀਂ ਸਾਡੇ ਵੱਲ ਹੋ, ਤੁਹਾਡੇ ਕੋਲੋਂ ਕੀ ਲੁਕਾਉਣੈ । ਤੁਹਾਡਾ ਨਾਇਕ ਮਰਾਠਿਆਂ ਤੇ ਭਰੋਸਾ ਕਰਕੇ ਬੈਠੈ । ਪਰ ਮੈਂ ਦੱਸਣਾ ਕਿ ਮਰਾਠਿਆਂ ਤੋਂ ਉਸਨੂੰ ਕੁੱਝ ਨਹੀਂ ਲੱਭਣਾ ।"

"ਕਿਉਂ ?"

"ਮਰਾਠਿਆਂ ਨੂੰ ਕਿਵੇਂ ਮੁੱਠੀ ਵਿੱਚ ਕੀਤਾ ਜਾ ਸਕਦੈ, ਉਹ ਸਾਨੂੰ ਪਤੈ । ਦੁਰਗ ਵੱਲ ਜਾਣ ਵਾਲੇ ਮਰਾਠਿਆਂ ਨੇ ਤੁੰਗਭਦਰਾ ਨਦੀ ਨਹੀਂ ਪਾਰ ਕਰ ਸਕਨੀ । ਇਥੇ ਮਰਾਠਿਆਂ ਦਾ ਫੈਸਲਾ ਹੋਇਆ, ਉਥੇ ਦੁਰਗ ਦਾ ਫੈਸਲਾ ਹੋਵੇਗਾ । ਜੋ ਵੀ ਹੋਵੇ ਦੁਰਗ ਅਸੀਂ ਲੈ ਕੇ ਹੀ ਰਹਿਣੈ । ਇਹ ਨਵਾਬ ਨੇ ਨਿਸਚਾ ਕਰ ਲਿਐ । ਨਵਾਬ ਦੇ ਸੁਭਾਅ ਬਾਰੇ ਤੁਸੀਂ ਸੁਣਿਆ ਹੋਵੇਗਾ । ਦੁਰਗ ਉਸ ਦੇ ਹੱਥ ਆਉਣਾ ਨਿਸ਼ਚਿਤ ਹੈ । ਤੁਹਾਡੇ ਵਰਗੀ ਸੂਝ ਬੂਝ ਤੇ ਤਜ਼ਰਬੇ ਵਾਲੇ ਜੇ ਚਾਹੁਣ ਤਾਂ ਵਿਅਰਥ ਨਰਹੱਤਿਆ ਤੇ ਖੂਨ ਖਰਾਬਾ ਰੋਕਿਆ ਜਾ ਸਕਦਾ ਹੈ । ਜੇ ਹਰਪਨਹਲੀ ਤੇ ਰਾਏਦੁਰਗ ਵਾਲਿਆਂ ਵਾਂਗ ਰਹਿਣ ਲਈ ਚਿਤਰਦੁਰਗ ਵੀ ਮੰਨ ਜਾਵੇ । ਤੁਸੀਂ ਗੱਲਾਂ ਘੱਟ ਤੇ ਤੁਰੰਤ ਫੈਸਲਾ ਕਰਨ ਵਾਲੇ ਹੋ, ਤੁਹਾਡੇ ਬਾਰੇ ਸੁਣਿਆ ਹੈ—ਉਹ ਤੁਹਾਡੇ ਨਾਲ ਗੱਲਾਂ ਕਰਕੇ ਮੈਨੂੰ ਸੱਚ ਹੀ ਲਗਿਆ ਹੈ । ਇਸ ਲਈ ਮੈਂ ਸਾਰੀ ਗੱਲ ਖੋਹਲਕੇ ਤੁਹਾਡੇ ਨਾਲ ਕਰ ਰਿਹਾ ਹਾਂ ।"

"ਦਸੋ—ਮੈਂ ਕੀ ਕਰ ਸਕਨਾਂ ?" ਬਿਨਾਂ ਕਿਸੇ ਉਤਾਰ ਚੜ੍ਹਾਅ ਦੇ ਨਰਸਪਈਏ ਨੇ ਪੁਛਿਆ ।

"ਖਾਣੇ ਤੇ ਅਰਾਮ ਤੋਂ ਬਾਦ, ਅਰਾਮ ਨਾਲ ਗੱਲਾਂ ਕਰਾਂਗੇ ।"

"ਇਹਨਾਂ ਦੋਹਾਂ ਲਈ ਮਨ ਦੀ ਸ਼ਾਂਤੀ ਚਾਹੀਦੀ ਹੈ । ਇਸ ਲਈ ਜੋ ਗੱਲ ਹੈ, ਉਹ ਕਰ ਛੱਡੋ । ਉਸ ਤੋਂ ਬਾਦ ਚੰਗੀ ਤਰ੍ਹਾਂ ਅਰਾਮ ਕਰਾਂਗੇ ।"

"ਤੁਸੀਂ ਵੱਡੇ ਹੋ, ਤੁਹਾਡੀ ਗੱਲ ਨਹੀਂ ਮੋੜਦਾ, ਸਾਡਾ ਨਰਾਇਣਈਆ ਕਹਿੰਦਾ ਸੀ, ਮਰਾਠਿਆਂ ਨਾਲੋਂ ਤੁਹਾਡੇ ਮਨ ਵਿੱਚ ਨਵਾਬ ਪ੍ਰਤੀ ਵਧੇਰੇ ਆਦਰ ਹੈ ।" "ਉਹ ਆਦਰ ਦੀ ਗੱਲ ਨਹੀਂ ਸੀ, ਮੇਰੀ ਅਕਲ ਨੂੰ ਜਚਦੀ ਗੱਲ ਸੀ ।"

"ਆਪਣੀ ਅਕਲ ਨੂੰ ਜਚਦੀ ਗੱਲ, ਹੁਣ ਤੁਸੀਂ ਆਪਣੇ ਨਾਇਕ ਨੂੰ ਦਸੋ । "ਕਾਲਹਰਣ ਵਿਸ਼ਪ੍ਰਾਸਣ" ਨਵਾਬ ਦੇ ਵਿਸ਼ੇ ਵਿੱਚ ਖੁਦ ਜਾ ਕੇ ਇਹ ਗੱਲ ਕਹਿਣ ਵਿੱਚ ਸੰਕੋਚ ਹੈ

ਤਾਂ ਪੱਤਰ ਲਿਖ ਦਿਉ । ਅਸੀਂ ਉਹਨਾਂ ਨੂੰ ਪੁਚਾ ਦਿਆਂਗੇ । ਪੁਰਣੀਏ ਨੇ ਕਿਹਾ ।

"ਚਿੱਠੀ ਭੇਜਨੀ ਤਾਂ ਬਾਦ ਦੀ ਗੱਲ ਹੈ । ਇਕ ਗੱਲ ਪੁੱਛਾਂ, ਮਿਹਰਬਾਨੀ ਕਰਕੇ ਦੱਸੋ—ਜੇ ਇਥੇ ਮਰਾਠੇ ਜਿੱਤ ਗਏ—?"

"ਉਹ ਸੰਭਵ ਨਹੀਂ ।"

"ਕਿਵੇਂ, ਪਿੱਛੇ ਮਰਾਠਿਆਂ ਨੇ ਕਿੰਨੀ ਵਾਰੀ ਨਵਾਬ ਨੂੰ ਹਰਾਇਆ ਹੈ ।" ਉਹ ਪੁਰਾਣੀ ਗੱਲ ਏ—ਹੁਣ ਮਰਾਠਿਆਂ ਵਿੱਚ ਪਹਿਲਾਂ ਵਾਲੀ ਏਕਤਾ ਨਹੀਂ, ਏਨਾਂ ਹੀ ਨਹੀਂ, ਦੁਰਗ ਵੱਲ ਜਾ ਰਹੇ ਸਰਦਾਰਾਂ ਵਿੱਚ ਇਕ ਸਾਡਾ ਪੱਖੀ ਹੈ ।"

"ਇਹ ਸੱਚ ਹੈ ?"

"ਤੁਸੀਂ ਸਾਡੇ ਹੋ ਕੇ ਰਹੋ, ਸਾਡੀ ਖਾਹਿਸ਼ ਹੈ—ਇਸ ਲਈ ਤੁਹਾਡੇ ਅੱਗੇ ਫਾਇਦੇ ਲਈ ਝੂਠ ਬੋਲਣੈ । ਮੈਂ ਸੱਚ ਕਹਿ ਰਿਹਾ ਹਾਂ । ਮੇਰੀ ਗੱਲ ਤੇ ਵਿਸ਼ਵਾਸ ਕਰੋ । ਤੁਸੀਂ ਅੱਗੋਂ ਦੁਰਗ ਦੇ ਪ੍ਰਧਾਨਮੰਤਰੀ ਬਣੋਗੇ, ਤੁਹਾਡੇ ਬਾਦ ਤੁਹਾਡਾ ਪੁੱਤਰ ।" "ਮੇਰੇ ਪੁੱਤਰ ਨੂੰ ਤੁਸੀਂ ਜਾਣਦੇ ਹੋ ?" ਅੱਗੇ ਵੱਧ ਰਹੀ ਗੱਲ ਨੂੰ ਝੱਟ ਕੱਟਕੇ ਪੁੱਛਿਆ ਨਰਸਪਈਏ ਨੇ ।

"ਹਾਂ"

"ਕਦੋਂ ਤੋਂ ?"

"ਮਤੋਡ ਦੇ ਨਾਇਕ ਰਾਹੀਂ ਤੁਹਾਡੇ ਪੁੱਤਰ ਨਾਲ ਜਾਣ ਪਛਾਣ ਹੋਈ ।" "ਇਹ ਗੱਲ ਸੁਣਕੇ ਬਹੁਤ ਖੁਸ਼ੀ ਹੋਈ । ਮਿਹਰਬਾਨੀ ਕਰਕੇ ਇਕ ਗਲਾਸ ਪਾਣੀ ਮੰਗਵਾ ਦਿਓਗੇ । ਬੜੀ ਪਿਆਸ ਲੱਗੀ ਹੈ ।" ਪੂਰਣੀਏ ਨੂੰ ਕਹਿ ਕੇ ਪਤਨੀ ਵਲ ਮੁੜੇ ।

"ਸੁਣਿਆ ਈ ਤੇਰਾ ਪੁੱਤਰ ਦੁਰਗ ਦਾ ਅਗਲਾ ਪ੍ਰਧਾਨਮੰਤਰੀ, ਸਾਡੇ ਵੰਸ਼ ਦਾ ਉਧਾਰ ਹੋ ਗਿਆ । ਇਹੋ ਜਿਹੇ ਪੁੱਤਰ ਨੂੰ ਜੰਮਣ ਵਾਲੀ ਮਾਂ ਧੰਨ ਹੈ ।" ਨਰਸਪਈਆ ਬੋਲੇ ।

"ਇਸ ਬਾਰੇ ਕੋਈ ਸੰਦੇਹ ਨਹੀਂ", ਭਰੋਸਾ ਦਿੰਦਿਆ, ਪੂਰਣੀਏ ਨੇ ਕਿਹਾ ।

"ਸੰਦੇਹ ਨਹੀਂ, ਖੁਸ਼ੀ ਹੋਈ, ਇਸ ਲਈ ਦੁੱਧ ਲਿਆਉਣ ਲਈ ਕਹਿਣਾ ਚਾਹੀਦਾ ਸੀ । ਪਰ ਪਿਆਸ ਲੱਗੀ ਏ, ਇਸ ਲਈ ਪਾਣੀ ਲਿਆ ਦਿਉ । ਪੀ ਕੇ ਅੱਗੋਂ ਗੱਲ ਕਰਾਂਗੇ ।" ਕਹਿ ਕੇ ਕੋਲ ਪਏ ਆਸਣ ਤੇ ਬਹਿ ਗਏ ਨਰਸਪਈਆ । ਬੜੇ ਥੱਕੇ ਹੋਏ ਦਿੱਸ ਰਹੇ ਸਨ ।

"ਛੀ ਛੀ, ਤੁਹਾਨੂੰ ਗੱਲਾਂ ਵਿੱਚ ਲਾ ਲਿਆ, ਭੁੱਲ ਹੋ ਗਈ ।" ਕਹਿ ਕੇ ਤਾੜੀ ਮਾਰ ਕੇ ਉਸਦੇ ਜੁਆਬ ਵਿੱਚ ਆਏ ਨੌਕਰ ਨੂੰ ਬੋਲੇ "ਜਲਦੀ ਨਾਲ ਇਕ ਗਲਾਸ ਪਾਣੀ ਲੈ ਕੇ ਆਉ—ਪਾਣੀ ਤੋਂ ਬਾਦ ਦੁੱਧ ਲਿਆਉਣਾ ।" ਪੂਰਣੀਏ ਨੇ ਹੁਕਮ ਦਿੱਤਾ । "ਇਕ ਨਹੀਂ, ਦੋ ਗਲਾਸ ਲਿਆਉਣਾ" ਕਹਿ ਕੇ ਥੱਕੇ ਹੋਣ ਕਰਕੇ ਆਸਣ ਨਾਲ ਢੋਅ ਲਾ ਕੇ ਨਰਸਪਈਏ ਨੇ ਅੱਖਾਂ ਬੰਦ ਕਰ ਲਈਆਂ ।

ਪੂਰਣੀਏ ਦੇ ਹੁਕਮ ਅਨੁਸਾਰ ਨੌਕਰ ਭੱਜ ਕੇ ਦੋ ਚਾਂਦੀ ਦੇ ਗਲਾਸਾਂ ਵਿੱਚ ਪਾਣੀ ਲੈ ਆਇਆ । ਵੇਖ ਕੇ ਨਰਸਪਈਏ ਨੇ ਫੜ ਲਿਆ । "ਇਕ ਮੇਰੀ ਪਤਨੀ ਨੂੰ ਦੇ ਦਿਉ, ਉਸ ਨੂੰ ਵੀ ਪਿਆਸ ਲੱਗੀ ਏ, ਪਰ ਮੰਗਣ ਵਿੱਚ ਸੰਕੋਚ ਕਰ ਰਹੀ ਏ ।"

"ਭਾਗੀਰਥੀ, ਖੁਸ਼ੀ ਨਾਲ ਪੀ ਜਾ, ਸਾਡੀ ਯਾਤਰਾ ਸਫ਼ਲ ਹੋ ਗਈ ।" ਕਹਿ ਕੇ ਹੱਥ ਵਿਚਲੇ ਪਾਣੀ ਦੇ ਗਲਾਸ ਨੂੰ ਵੇਖਿਆ । "ਕੋਈ ਕੱਖ ਡਿੱਗਾ ਜਾਪਦੈ", ਅੰਗੂਠੀਆਂ ਵਾਲੀਆਂ ਦੋ ਉਂਗਲਾਂ ਕੱਖ ਢੂੰਡਣ ਵਾਂਗ ਪਾਣੀ ਵਿਚ ਹਿਲਾਈਆਂ, ਫਿਰ ਉਂਗਲਾਂ ਬਾਹਰ ਕੱਢ ਲਈਆਂ ।

"ਸ੍ਰੀ ਹਰੀ ਤੇਰੇ ਚਰਨਾਂ ਵਿੱਚ ਜੁੜਿਆ ਰਹਾਂ ।" ਕਹਿ ਕੇ ਗਲਾਸ ਦਾ ਪਾਣੀ ਗੱਟ ਗਟ ਕਰਕੇ ਪੀ ਲਿਆ । ਪਤਨੀ ਵਲ ਮੁੜ ਕੇ ਵੇਖਿਆ । "ਮੇਰਾ ਕੰਮ ਪੂਰਾ ਹੋ ਗਿਐ, ਤੂੰ ਮੇਰੇ ਨਾਲ ਆਉਣੈ ਕਿ ਪੁੱਤਰ ਨਾਲ ਰਹਿਣੈ, ਤੇਰੀ ਇੱਛਾ । ਸ੍ਰੀ ਕ੍ਰਿਸ਼ਣ ਤੇਰੀ ਕਿਰਪਾ ।" ਕਹਿ ਕੇ ਅੱਖਾਂ ਮੀਟ ਲਈਆਂ । ਪੂਰਣੀਏ ਦੇ ਵੇਖਦਿਆਂ ਨਰਸਪਈਏ ਦੇ ਹੱਥ ਵਿਚਲਾ ਖਾਲੀ ਗਲਾਸ ਥੱਲੇ ਡਿੱਗ ਪਿਆ । ਅੰਗੂਠੀਆਂ ਗਲਾਸ ਵਿਚੋਂ ਨਿਕਲਕੇ ਬਾਹਰ ਡਿੱਗ ਪਈਆਂ । ਉਹਨਾਂ ਵਿਚਲਾ ਹੀਰਾ ਇਕ ਪਾਸੇ ਜਾ ਡਿੱਗਾ । ਨਰਸਪਈਏ ਦੀਆਂ ਲਟਕਦੀਆਂ ਉਂਗਲੀਆਂ ਵਿਚੋਂ ਬਿਜਲੀ ਦੀ ਫੁਰਤੀ ਨਾਲ ਪੂਰਣੀਏ ਨੇ ਅੰਗੂਠੀ ਚੁੱਕ ਕੇ ਵੇਖੀ, ਹੀਰੇ ਵਾਲੀ ਥਾਂ ਤੇ ਖਾਲੀ ਹੋਈ ਚਿੱਟੇ ਚੂਰਨ ਦੀ ਧੂੜ ਲੱਗੀ ਮੋਰੀ ਦਿੱਸੀ—

ਉਹਨਾਂ ਵਲ ਮੰਤਰ ਮੁਗਧ ਹੋਇਆ ਵੇਖ ਰਿਹਾ ਸੀ ਕਿ ਉਸਦੀ ਪਿੱਠ ਪਿੱਛੇ "ਗੁਰੂ ਰਾਇਆ ਆਪਣੇ ਚਰਨਾਂ ਵਿਚ ਥਾਂ ਦੇਈਂ ।" ਭਾਗੀਰਥੀ ਬਾਈ ਨੇ ਹੌਕਾ ਲੈ ਕੇ ਹੌਲੀ ਜਿਹੀ ਕਿਹਾ । ਸੁਣਦਿਆਂ ਹੀ ਉਛਲਕੇ ਮੁੜਕੇ ਵੇਖਿਆ—ਬੈਠਿਆਂ ਹੀ ਇਕ ਪਾਸੇ ਲੁੜਕ ਗਈ ਭਾਗੀਰਥੀ ਬਾਈ ।

ਇਹ ਵੇਖਕੇ ਪੂਰਣੀਆ ਇੰਜ ਥਰਥਰ ਕੰਬਣ ਲੱਗਾ ਜਿਵੇਂ ਤੂਫ਼ਾਨ ਵਿੱਚ ਫ਼ਸ ਗਿਆ ਹੋਵੇ । ਉਸਦੇ ਚਿਹਰੇ ਤੋਂ ਪਸੀਨਾਂ ਚੋਣ ਲੱਗ ਪਿਆ ।

## 20

ਯੁੱਧ ਦਾ ਸੇਕ ਘਟਿਆ ਤੇ ਦੁਰਗ ਦਾ ਵਾਤਾਵਰਣ ਸਾਧਾਰਣ ਹਾਲਾਤ ਵਲ ਮੁੜਨ ਲੱਗਾ ਤਾਂ ਚਾਰੇ ਪਾਸਿਉਂ ਹੈਦਰਅਲੀ ਦੀ ਸੈਨਾਂ ਨੇ ਦੁਰਗ ਦੁਆਲੇ ਡੇਰਾ ਲਾਉਣ ਸਮੇਂ ਜੋ ਤਬਾਹੀ ਮਚਾਈ, ਪਿੰਡਾਂ ਦੇ ਲੋਕਾਂ ਤੇ ਅਤਿਆਚਾਰ ਕੀਤੇ, ਉਸ ਦੀਆਂ ਖ਼ਬਰਾਂ ਚਾਰੋ ਪਾਸਿਓਂ ਆਉਣੀਆਂ ਸ਼ੁਰੂ ਹੋ ਗਈਆਂ । ਘਰ ਬਾਹਰ, ਬੈਲ ਗਊਆਂ, ਹਲ ਪੰਜਾਲੀਆਂ ਸਭ ਕੁੱਝ ਗੁਆ ਕੇ ਜੰਗਲ ਵਿੱਚ ਜੰਗਲੀ ਜਾਨਵਰਾਂ ਵਾਂਗ ਰਹਿਣ ਲਈ ਮਜਬੂਰ ਹੋਇਆਂ ਦੇ ਦੁੱਖਾਂ ਦੀ ਖ਼ਬਰ ਕੰਨੀ ਪਈ । ਕਦੀ ਨਾਰੀਅਲ ਨਾਲ ਹਰੇ ਭਰੇ ਰਹਿੰਦੇ ਖੇਤ, ਅੱਜ ਬੰਜਰ ਭੂਮੀ ਬਣੇ ਵੇਖਕੇ ਰੋਣਾ ਆਉਂਦਾ ਸੀ । ਜਾਨਕੱਲੂ ਜਾ ਕੇ ਆਪਣੀ ਅੱਖੀਂ ਡਿੱਠਾ—ਸਿਰਫ਼ ਗੱਲਾਂ ਨਾਲ ਇਹਨਾਂ ਗਰੀਬ ਲੋਕਾਂ ਦੇ ਦੁੱਖ ਤੇ ਕਸ਼ਟ ਦੂਰ ਨਹੀਂ ਸਨ ਕੀਤੇ ਜਾ ਸਕਦੇ । ਉਹ ਫਿਰ ਮਨੁੱਖਾਂ ਵਾਂਗ ਜੀਵਨ ਸ਼ੁਰੂ ਕਰ ਸਕਨ ਉਸ ਲਈ ਕੀ ਕੀਤਾ

ਜਾਵੇ, ਮਦਕਰੀਨਾਇਕ ਨੇ ਸੋਚਣਾ ਸ਼ੁਰੂ ਕੀਤਾ । ਇਹਨਾਂ ਲੋਕਾਂ ਨੂੰ ਦੁਰਗ ਦੀ ਜਿੱਤ ਕਰਕੇ ਖੁਸ਼ੀ ਤਾਂ ਹੋਈ ਪਰ ਉਹਨਾਂ ਦਾ ਨਿੱਤ ਜੀਵਨ, ਚੰਗਿਆੜਿਆਂ ਦੀ ਸੇਜ ਬਣ ਗਈ ਸੀ—ਉਹਨਾਂ ਦੇ ਜੀਵਨ ਨੂੰ ਪਹਿਲਾਂ ਵਾਂਗ ਕਰਨ ਲਈ ਚਾਹੀਦਾ ਸੀ, ਧੰਨ, ਅਨਾਜ, ਮੁੜ ਫਸਲਾਂ ਤਿਆਰ ਹੋਣ ਤੱਕ-ਭੋਜਨ ਸਿਰਫ਼ ਮੂੰਹ ਰਖ਼ਣੀਆਂ ਗੱਲਾਂ ਨਹੀਂ ਪੈਸਾ—

ਇਹ ਕੰਮ ਕਿਵੇਂ ਕੀਤਾ ਜਾਏ, ਮਦਕਰੀਨਾਇਕ ਸੋਚ ਹੀ ਰਹੇ ਸਨ ਕਿ ਇਕ ਦਿਨ ਹੋੜਨਕੇਰੇ ਵਲੋਂ ਆਏ ਇਕ ਜਸੂਸ ਕੋਲੋਂ ਖ਼ਬਰ ਮਿਲੀ ਕਿ ਨਗਰ ਤੋਂ ਸ੍ਰੀਰੰਗ ਪਟੱਣ ਨੂੰ ਤੀਹ ਲੱਖ ਮੁਹਰਾਂ ਚਨਾਗਿਰੀ ਦੇ ਰਸਤੇ ਪੰਜ ਸੌ ਸੈਨਿਕਾਂ ਦੀ ਰਖਿਆ ਵਿੱਚ ਭੇਜੀਆਂ ਜਾ ਰਹੀਆਂ ਸਨ—

"ਜੋ ਵੀ ਹੋਵੇ, ਇਸ ਖਜ਼ਾਨੇ ਦੀ ਗੱਡੀ ਨੂੰ ਦੁਰਗ ਵਲ ਲਿਆਂਦਾ ਜਾਏ ।" ਫੈਸਲਾ ਕਰ ਲਿਆ ।

ਇਸ ਗੱਲ ਬਾਰੇ ਸੋਚਦਿਆਂ ਉਹਨਾਂ ਨੂੰ ਯਾਦ ਆਇਆ ਕਿ ਲੜਾਈ ਸਮੇਂ ਹੈਦਰਅਲੀ ਦੀ ਸੈਨਾਂ ਨੂੰ ਲੋੜੀਂਦੀ ਅਹਾਰ ਸਾਮਗਰੀ ਦਾ ਇੰਤਜ਼ਾਮ ਨਿਰੰਤਰ ਮਲਨਾਡ ਵਲੋਂ ਹੁੰਦਾ ਰਿਹਾ ਸੀ । ਸਾਡੀ ਸੀਮਾ ਨੂੰ ਹੈਦਰਅਲੀ ਨੇ ਲੁੱਟਕੇ, ਛਿੱਲਕੇ, ਸਭ ਕੁੱਝ ਨਚੋੜ ਲਿਆ । ਇਸ ਕੰਮ ਵਿੱਚ ਉਸਦੀ ਸਹਾਇਤਾ ਕਰਨ ਵਾਲੇ ਮਲਨਾਡ ਵਾਲੇ ਸਨ । ਹੁਣ ਉਹਨਾਂ ਤੋਂ ਆਪਣਾ ਨੁਕਸਾਨ ਪੂਰਾ ਕਰਾਂਗੇ । ਦੁਰਗ ਦੇ ਲੋਕਾਂ ਲਈ ਲੋੜੀਂਦਾ ਅਨਾਜ ਸਭ ਇਸ ਇਲਾਕੇ ਤੋਂ ਹੀ ਵਸੂਲ ਕੀਤਾ ਜਾਵੇ । ਇਹ ਕੰਮ ਕਿਵੇਂ ਕੀਤਾ ਜਾਵੇ, ਆਪਣੇ ਸੈਨਾਂ ਅਧਿਕਾਰੀਆਂ ਤੇ ਦਰਬਾਰੀਆਂ ਨਾਲ ਸਲਾਹ ਕੀਤੀ ।

"ਹੈਦਰਅਲੀ ਦੀ ਸੈਨਾਂ, ਇਸ ਵੇਲੇ ਮਰਾਠਿਆਂ ਦਾ ਮੁਕਾਬਲਾ ਕਰਨ ਲਈ ਤੁੰਗਭਦਰਾ ਵਾਲੇ ਪਾਸੇ ਚਲੀ ਗਈ ਹੈ । ਇਥੇ ਧੰਨ ਦੀ ਰਖ਼ਿਆ ਲਈ ਥੋਹੜੀ ਜਿਹੀ ਸੈਨਾ ਹੈ । ਸਾਡਾ ਸਾਹਮਣਾ ਉਹ ਨਹੀਂ ਕਰ ਸਕੇਗੀ । ਬੰਦੇ-ਘਰ, ਪਿੰਡ, ਸਭ ਦੀ ਬਲੀ, ਸਾਡੇ ਬੰਦਿਆਂ ਦੀਆਂ ਲਹੂ ਦੀਆਂ ਨਦੀਆਂ ਵਹਾਉਣ ਵਿੱਚ ਹੈਦਰਅਲੀ ਦੀ ਮਦਦ ਕਰਨ ਵਾਲੇ ਮਲਨਾਡ ਦੇ ਲੋਕੀ ਦੇਣਗੇ । ਅਸੀਂ ਜੋ ਯੁੱਧ ਦਾ ਸੁਆਦ ਚੱਖ ਰਹੇ ਹਾਂ, ਉਹ ਵੀ ਚੱਖ ਲੈਣ ।" ਦੁਰਗ ਦੇ ਦੜਵਾਈਆਂ ਨੇ ਬਦਲੇ ਦੀ ਇਸ ਯੋਜਨਾਂ ਬਾਰੇ ਉਤਸਾਹ ਪ੍ਰਗਟਾਂਦਿਆਂ ਕਿਹਾ ।

ਮਦਕਰੀਨਾਇਕ ਨੂੰ ਲਹੂ ਦੀ ਪਿਆਸ ਨਹੀਂ ਸੀ—ਉਸਨੂੰ ਤਾਂ ਆਪਣੇ ਬੰਦਿਆਂ ਦੀ ਜ਼ਿੰਦਗੀ ਸੁਧਾਰਨ ਲਈ ਧੰਨ ਚਾਹੀਦਾ ਸੀ—"ਇਸ ਲਈ ਲੋਕਾਂ ਦੀ ਹਤਿਆ ਕਰਨ ਦੀ, ਘਰਾਂ ਨੂੰ ਅੱਗ ਲਾ ਕੇ ਜਨਸਾਧਾਰਣ ਦਾ ਜੀਵਨ ਬਰਬਾਦ ਕਰਨ ਦੀ ਸਾਡੀ ਕੋਈ ਇੱਛਾ ਨਹੀਂ । ਨਵਾਬ ਦੀ ਸੈਨਾਂ ਨੇ ਸਾਡੇ ਲੋਕਾਂ ਨੂੰ ਡਰਾਇਆ ਧਮਕਾਇਆ, ਜੋ ਉਹਨਾਂ ਨੇ ਮੰਗਿਆ ਸਾਡੇ ਲੋਕਾਂ ਨੇ ਦਿੱਤਾ—ਨਵਾਬ ਦੀ ਸੈਨਾਂ ਨੇ ਸਾਡੇ ਪਿੰਡਾਂ ਨੂੰ ਸ਼ਮਸ਼ਾਨ ਬਣਾ ਦਿੱਤਾ, ਲਹੂ ਵਿੱਚ ਹੱਥ ਧੋਂਦੇ ਰਹੇ—ਤੁਸੀਂ ਵੇਖਿਆ ਹੀ ਹੈ । ਬੰਜਰ ਹੋਈ ਜ਼ਮੀਨ ਵੇਖ ਕੇ ਤੁਸੀਂ ਹੰਝੂ ਵਹਾਂਦੇ ਰਹੇ ਹੋ । ਇਹ ਸਭ ਕਰਕੇ ਅਸੀਂ ਨਰਕ ਦੇ ਭਾਗੀ ਨਹੀਂ ਬਣਨਾ ਚਾਹੁੰਦੇ । ਉਹਨਾਂ ਪਿੰਡਾਂ ਵਿੱਚ ਸਾਡੇ ਪਿੰਡਾਂ ਵਾਲਿਆਂ ਦੇ ਰਿਸ਼ਤੇਦਾਰ ਹਨ—ਮਿੱਤਰ ਹਨ—ਇਸ ਲਈ ਨਿਰਪਰਾਧੀਆਂ ਦੀ ਹਤਿਆ ਸਾਡਾ ਉਦੇਸ਼ ਨਹੀਂ । ਅਸੀਂ ਇਹ

ਨਹੀਂ ਚਾਹੁੰਦੇ ਕਿ ਸਾਡੀ ਸੈਨਾਂ ਮਨੁੱਖਤਾ ਭੁੱਲ ਕੇ ਡਕੈਤੀ ਵਿੱਚ ਲੱਗ ਜਾਵੇ । ਇਸ ਲਈ ਸਾਡੀ ਸੈਨਾਂ ਪਿੰਡ ਪਿੰਡ ਜਾ ਕੇ ਉਹਨਾਂ ਨੂੰ ਸਾਫ਼ ਸਾਫ਼ ਦੱਸੇ, ਜੋ ਉਹ ਖੁਸ਼ੀ ਨਾਲ ਦੇਣ ਲੈ ਆਵੇ । ਸਾਡੀ ਸੈਨਾਂ ਦੇ ਸ਼ਸਤਰ ਅਸਤਰ ਸਿਰਫ਼ ਡਰਾਉਣ ਲਈ ਹੀ ਹਨ । ਪਰ ਜੇ ਅੱਗੋਂ ਗੁੰਡਾਗਰਦੀ ਕਰਨ, ਉਹਨਾਂ ਨੂੰ ਚੰਗੀ ਤਰ੍ਹਾਂ ਅਕਲ ਸਿਖਾ ਦੇਣ । ਜੋ ਇਹਨਾਂ ਗੱਲਾਂ ਨਾਲ ਸਹਿਮਤ ਹਨ, ਉਹੀ ਸਾਡੇ ਨਾਲ ਆਉਣ ।" ਆਪਣਾ ਉਦੇਸ਼ ਦੜਵਾਈਆਂ ਨੂੰ ਦੱਸਿਆ । ਨਾਇਕ ਦੀਆਂ ਗੱਲਾਂ ਦੇ ਪਿੱਛੇ ਛੁਪੀ ਉਹਨਾਂ ਦੀ ਸੁਹਿਰਦਤਾ ਨਾਲ ਸਹਿਮਤ ਹੋ ਕੇ ਉਹ ਬੋਲੇ—

"ਲੋੜ ਤੋਂ ਬਿਨਾਂ ਬੰਦੂਕ ਤਲਵਾਰ ਨਹੀਂ ਚਲਾਵਾਂਗੇ, ਸਿਰ ਨਹੀਂ ਕਟਾਂਗੇ" ਆਪਣੀ ਸੈਨਾਂ ਕੋਲੋਂ ਇਹ ਸਹੁੰ ਚੁੱਕਵਾਕੇ ਕਿਹਾ, "ਜਾਉ ।"

"ਤੁਸੀਂ ਜੋ ਕੰਮ ਸਾਡੇ ਜ਼ਿੰਮੇ ਲਾਇਆ ਹੈ, ਉਹ ਪੂਰਾ ਕਰਕੇ ਹੀ ਆਵਾਂਗੇ—ਪਰ ਸਾਡੀ ਇਕ ਪ੍ਰਾਰਥਨਾ ਹੈ ।" ਪਰਸੂਰਾਮਨਾਇਕ ਬੋਲਿਆ ।

"ਕੀ?"

"ਇਹ ਕੰਮ ਜੋ ਵੀ ਹੈ, ਸਾਡੇ ਤੇ ਛੱਡ ਦਿਉ । ਤੁਸੀਂ ਕਿਲੇ ਤੋਂ ਬਾਹਰ ਨਾ ਜਾਉ । ਦੁਸ਼ਮਨ ਦੀ ਫੌਜ ਬਹੁਤੀ ਦੂਰ ਨਹੀਂ । ਤੁਹਾਨੂੰ ਕਿਲ੍ਹੇ ਤੋਂ ਬਾਹਰ ਕੱਢਣ ਲਈ ਨਵਾਬ ਨੇ ਕਿੰਨੀਆਂ ਚਾਲਾਂ ਚਲੀਆਂ । ਤੁਸੀਂ ਹੋ ਤਾਂ ਦੁਰਗ ਹੈ—ਇਸ ਲਈ ਇਹ ਕੰਮ ਸਾਨੂੰ ਸੌਂਪੋ ਤੇ ਤੁਸੀਂ ਨਿਸਚਿੰਤ ਹੋ ਕੇ ਇਥੋਂ ਦੇ ਕੰਮ ਵੇਖੋ ।"

"ਹਰ ਕੰਮ ਵਿੱਚ ਦੂਜਿਆਂ ਨੂੰ ਦੁਸ਼ਮਨ ਦੇ ਅੱਗੇ ਕਰ ਦੇਣਾ ਦੁਰਗ ਦੇ ਨਾਇਕਾਂ ਦੀ ਰੀਤ ਨਹੀਂ । ਰਾਜਾ ਅੱਗੇ ਤੇ ਸਿਪਾਹੀ ਪਿੱਛੇ ਇਹੋ ਰੀਤ ਚਲਦੀ ਆਈ ਹੈ । ਨਾਲੇ ਨਵਾਬ ਦੀ ਸੈਨਾਂ, ਕੋਈ ਬੇਤਾਲ ਦੀ ਫੌਜ ਤਾਂ ਨਹੀਂ, ਉਹਨਾਂ ਨੂੰ ਆਪਣੇ ਹੱਥ ਦੀ ਮਾਰ ਦਾ ਸੁਆਦ ਚਖਾ ਕੇ ਆਵਾਂਗੇ । ਤੁਹਾਡੀ ਚਿੰਤਾ ਦੀ ਕੋਈ ਵਜ੍ਹਾ ਨਹੀਂ—ਨਵਾਬ ਦਾ ਖਜ਼ਾਨਾ ਫੜਨ ਦਾ ਕੰਮ ਮੇਰੇ ਤੇ ਛੱਡੋ, ਬਾਕੀ ਦਾ ਕੰਮ ਤੁਸੀਂ ਕਰੋ । ਇਹੋ ਜਿਹੇ ਮੌਕੇ ਰੋਜ਼ ਰੋਜ਼ ਨਹੀਂ ਆਉਂਦੇ ਨਵਾਬ ਜੋ ਸਾਡੇ ਕੋਲੋਂ ਛੇ ਲੱਖ ਲੈ ਗਿਆ ਹੈ, ਉਸਨੂੰ ਲੁੱਟਕੇ ਪੰਜ ਗੁਣਾਂ ਵਧੇਰੇ ਧੰਨ ਮਿਲ ਰਿਹਾ ਹੈ, ਇਸ ਲਈ ਮੈਨੂੰ ਹੀ ਜਾਣਾ ਚਾਹੀਦਾ ਹੈ, ਤੁਹਾਨੂੰ ਨਹੀਂ । ਨਵਾਬ ਨੇ ਧੋਖਾ ਦਿੱਤਾ, ਮੈਨੂੰ, ਉਸ ਦਾ ਬਦਲਾ ਵੀ ਅਸੀਂ ਹੀ ਲਵਾਂਗੇ । ਇਸ ਲਈ ਰੋਕੋ ਨਾ ।" ਮਦਕਰੀਨਾਇਕ ਨੇ ਆਪਣਾ ਅਖੀਰੀ ਫ਼ੈਸਲਾ ਸੁਣਾ ਦਿੱਤਾ । ਇਸ ਲਈ ਬਾਕੀ ਦੜਵਾਈਆਂ ਨੂੰ ਉਹਨਾਂ ਦੀ ਗੱਲ ਮੰਨਣੀ ਪਈ ।

ਕਰਨਿਰਧਾਰਕਰਨ ਤੇ ਕਰਵਸੂਲ ਕਰਨ ਲਈ ਮਸ਼ਹੂਰ—ਯੁੱਧ ਸਮੇਂ ਵਾਦੀਆਂ ਦੀ ਰਾਖ਼ੀ ਲਈ ਨਿਯੁਕਤ ਕੀਤੀ ਜਾਂਦੀ ਉਚੰਗਮਾਂ ਦੀ ਸੈਨਾਂ ਟੁਕੜੀ, ਬਰਗ਼ੇਰੰਮਾ ਦੀ ਟੁਕੜੀ, ਕਟੀਵੇਮਾਰੰਮਾਂ ਦੀ ਟੁਕੜੀ ਤਿੱਪਲੰਗਾੜਦਮ ਦੀ ਟੁਕੜੀ ਵਿਚੋਂ ਦੋ ਹਜ਼ਾਰ ਸੈਨਿਕ ਚੁਣਕੇ ਸਨ ਪਰਸੂਰਾਮਨਾਇਕ ਦੀ ਅਗੁਵਾਈ ਥੱਲੇ ਮਲਨਾਡ ਵਾਲਿਆਂ ਕੋਲੋਂ *'ਪੁੰਛੂ ਕਰ' ਵਸੂਲ ਕਰਨ ਲਈ ਤੁਰ ਪਏ, ਤੇ ਆਪਣੇ ਅੰਗ ਰਖ਼ਿਅਕਾਂ ਦੇ ਮੁਖ਼ੀ ਗੁਦਗੱਤੀ, ਰਾਜੇ ਤੋਂ ਅੱਗੇ ਹੋ ਕੇ ਯੁੱਧ ਕਰਨ ਦਾ ਵਚਨ-ਪ੍ਰਾਪਤ ਕਰਨ ਦੇ ਪੁਰਭਯਾ ਦੀ ਟੁਕੜੀ ਦੇ ਮੁਖੀਏ ਸਿਵਪ੍ਰਸ਼ਾਦ ਸਿੰਘ, ਰਾਮਸਿੰਘ, ਲਕਸਮਣ ਸਿੰਘ, ਧੰਨ ਸਿੰਘ ਖਾਸ ਸ਼ਿਕਾਰੀ ਟੋਲੀ ਦੇ

ਵੀਰ ਭੰਦਰਨਾਇਕ ਨਾਲ ਪੰਜ ਸੌ ਸੈਨਿਕ ਲੈ ਕੇ ਨਵਾਬ ਦਾ ਖ਼ਜ਼ਾਨਾ ਲੁੱਟਣ ਲਈ ਮਦਕਰੀਨਾਇਕ ਚਲਾ ਗਿਆ।

ਮਦਕਰੀਨਾਇਕ ਦੀ ਸੈਨਾ, ਸੀਬਾਰ ਦੀ ਘਾਟੀ ਨੂੰ ਪਾਰ ਕਰਕੇ ਮਾਇਆ ਕੌਂਡ ਦੇ ਰਸਤੇ ਪੈ ਗਈ। ਸੰਨਪਰਸ਼ੂਰਾਮਨਾਇਕ ਦੀ ਸੈਨਾਂ ਹੋਲਕੇਰੇ, ਦੂੰਮੀ ਮਾਰਗ ਤੋਂ ਹੁੰਦੀ ਮਲਨਾਡ ਵਿੱਚ ਦਾਖ਼ਲ ਹੋ ਗਈ।

"ਸਾਨੂੰ ਤੁਹਾਡੇ ਸਿਰ ਨਹੀਂ ਚਾਹੀਦੇ, ਨਾ ਤੁਹਾਡੀਆਂ ਇਸਤਰੀਆਂ ਦੀ ਇਜ਼ੱਤ ਲੁੱਟਣ ਆਏ ਹਾਂ, ਆਪਣੇ ਲੋਕਾਂ ਲਈ ਅਨਾਜ, ਧੰਨ, ਡੰਗਰ ਲੈਣ ਆਏ ਹਾਂ, ਹੈਦਰਅਲੀ ਜੋ ਸਾਡਾ ਇਲਾਕਾ ਬਰਬਾਦ ਕਰ ਗਿਆ ਹੈ, ਉਸਨੂੰ ਮੁੜ ਉਸਾਰਨ ਲਈ ਸਾਡੀ ਗੱਲ ਮੰਨਕੇ ਜੇ ਤੁਸੀਂ ਖੁਸ਼ੀ ਖੁਸ਼ੀ ਸਾਨੂੰ ਧੰਨ ਦੇ ਦਿਉਗੇ ਤਾਂ ਲੈ ਕੇ ਚਲੇ ਜਾਵਾਂਗੇ। ਨਹੀਂ ਤਾਂ ਫਿਰ ਖ਼ੂਨ ਖ਼ਰਾਬੇ ਦੀ ਜ਼ਿੰਮੇਵਾਰੀ ਤੁਹਾਡੇ ਸਿਰ।" ਇਕ ਸੈਨਿਕ ਦੇ ਰਾਹੀਂ ਪਿੰਡ ਦੇ ਮੁਖੀਏ ਨੂੰ ਇਹ ਪੱਤਰ ਭੇਜ ਦਿੱਤਾ। ਪੱਤਰ ਦੇ ਪਿੱਛੇ ਦੁਰਗ ਦੀ ਫ਼ੌਜ।

ਮਨਲਾਡ ਦੇ ਲੋਕਾਂ ਨੇ ਅਜਿਹਾ ਵਚਿੱਤਰ ਹੌਸਲਾ ਪਹਿਲਾਂ ਕਦੀ ਨਾਂ ਵੇਖਿਆ ਸੀ ਨਾਂ ਸੁਣਿਆ ਸੀ। ਕਿੰਨੇ ਪਿੰਡਾਂ ਵਾਲਿਆਂ ਨੇ ਆਪ ਹੀ ਸੈਨਾਂ ਦੀ ਗੱਲ ਮੰਨਕੇ ਘਰ ਘਰ ਵਿਚੋਂ ਕੱਠਾ ਕਰਕੇ ਲਿਆ ਦਿੱਤਾ—ਇਸ ਸਮਾਨ, ਅਨਾਜ ਨੂੰ ਲੈ ਕੇ ਜਾਣ ਲਈ ਬੈਲ ਗੱਡੀਆਂ ਵੀ ਦਿੱਤੀਆਂ। ਪਰ ਚਨਾਗਿਰੀ, ਬਸਵਾਪੱਟ, ਸੰਤੇ ਬੇਨੂਰ ਆਦਿ ਜਿਥੇ ਨਵਾਬ ਦੀ ਸੈਨਾਂ ਸੀ, ਉਹਨਾਂ ਗੱਲ ਨਾਂ ਮੰਨੀ। ਉਲਟਾ ਇਹ ਕਹਿਕੇ ਮੌਜੂ ਉਡਾਇਆ ਕਿ ਦੁਰਗ ਦੀ ਸੈਨਾਂ, ਭਿਖਿਆ ਮੰਗਣ ਲਈ ਆਈ ਹੈ, ਹਿੰਮਤ ਹੈ ਤਾਂ ਲੁੱਟਕੇ ਲੈ ਕੇ ਜਾਂਦੇ। ਉਹਨਾਂ ਦੀ ਗੱਲ ਨਾਂ ਮੰਨਕੇ ਲੜਨ ਲਈ ਤਿਆਰ ਹੋ ਗਏ। ਜਿਹੜੇ ਪਿੰਡ ਮੰਨ ਗਏ ਉਹਨਾਂ ਦੁਰਗ ਦੀ ਸੈਨਾਂ ਨੂੰ ਭੋਜਨ ਖੁਆਇਆ, ਦੁੱਧ ਪਿਆਇਆ—ਜੋ ਅੱਗੋਂ ਆਕੜ ਗਏ, ਉਹਨਾਂ ਨੂੰ ਆਪਣੀ ਆਕੜ ਲਈ ਸਿਰਾਂ ਦਾ ਦੰਡ ਦੇਣਾ ਪਿਆ। ਆਪਣੇ ਕਹੇ ਅਨੁਸਾਰ ਦੁਰਗ ਦੀ ਸੈਨਾਂ ਨੇ ਆਪਣੀਆਂ ਤਲਵਾਰਾਂ ਦੀ ਧਾਰ ਦਾ ਤਿੱਖਾ ਪਣ ਉਹਨਾਂ ਨੂੰ ਵਿਖਾ ਦਿੱਤਾ। ਮਲਨਾਡ ਦੀ ਸਰਹੱਦ ਦੇ ਹਰ ਪਿੰਡ ਵਿੱਚ ਦੁਰਗ ਦੀ ਸੈਨਾਂ ਦੀ ਸੂਰਬੀਰਤਾ ਤੇ ਉਦਾਰਤਾ ਕਹਾਣੀਆਂ ਬਣਕੇ ਫੈਲ ਗਈ ਤੇ ਹਜ਼ਾਰਾਂ ਗੱਡੀਆਂ ਸਮਾਨ ਨਾਲ ਭਰੀਆਂ ਦੁਰਗ ਵੱਲ ਤੁਰ ਪਈਆਂ।

ਜਦੋਂ ਇਹ ਖ਼ਬਰ ਹੈਦਰਅਲੀ ਕੋਲ ਪੁੱਜੀ ਤੇ ਜਸੂਸ ਕੋਲੋਂ ਇਹ ਵੀ ਪਤਾ ਲੱਗਾ ਕਿ ਉਹਨਾਂ ਵਿੱਚ ਮਦਕਰੀਨਾਇਕ ਵੀ ਆਪਣੀ ਸੈਨਾਂ ਨਾਲ ਨਗਰ ਤੋਂ ਸ੍ਰੀਰੰਗ ਪੱਟਣ ਜਾ ਰਹੇ ਖਜ਼ਾਨੇ ਨੂੰ ਲੁੱਟਣ ਲਈ ਗਿਆ ਹੈ—'ਸ਼ੇਰ ਮੈਦਾਨ ਵਿੱਚ ਆਇਆ ਹੈ, ਉਸ ਦਾ ਸ਼ਿਕਾਰ ਕਰਨ ਦਾ ਇਹੋ ਸਮਾਂ ਹੈ।' ਕਿਹਾ। ਇਹ ਕੰਮ ਹੋਰ ਕਿਸੇ ਨੂੰ ਦੇਣ ਦੀ ਥਾਂ ਉਸ ਸਾਹਿਬਜ਼ਾਦੇ ਟੀਪੂ ਨੂੰ ਸੌਂਪਿਆ। "ਇਹ ਤੇਰੀ ਮਰਦਾਨਗੀ ਦੀ ਪ੍ਰੀਖਿਆ ਹੈ, ਜਿੱਤਕੇ ਆ ਜੇ ਹਾਰ ਕੇ ਆਇਆ ਤਾਂ ਮੂੰਹ ਨਾਂ ਵਿਖਾਈ।" ਪੁੱਤਰ ਨੂੰ ਤਾੜਨਾਂ ਦੇ ਕੇ ਪੰਜਾਹ ਹਜ਼ਾਰ ਫ਼ੌਜ ਨਾਲ ਮਦਕਰੀਨਾਇਕ ਨੂੰ ਜ਼ਿੰਦਾ ਯਾਂ ਮੁਰਦਾ ਫੜਕੇ ਲਿਆਉਣ ਲਈ ਭੇਜਿਆ। ਆਪਣਾ ਸਾਹਸ ਦਿਖਾਉਣ ਲਈ ਅਜਿਹਾ ਮੌਕਾ ਉਡੀਕਦਾ ਟੀਪੂ ਭਰਪੂਰ

ਉਤਸ਼ਾਹ ਨਾਲ ਖਜ਼ਾਨੇ ਦੀ ਰਖਿਆ ਲਈ ਨਿਕਲੇ ਮਦਕਰੀਨਾਇਕ ਦਾ ਖ਼ਾਤਮਾ ਕਰਨ ਲਈ ਨਿਕਲਿਆ ।

ਬਿਨਾਂ ਵਧੇਰੇ ਸੈਨਾਂ ਨਸ਼ਟ ਕੀਤਿਆਂ ਜੇ ਖਜ਼ਾਨਾਂ ਹਥਿਆਇਆ ਜਾ ਸਕੇ, ਇਸ ਲਈ ਮਾਇਆਕੋਂਡ ਦੇ ਰਸਤੇ ਪੈ ਗਈ ਮਦਕਰੀਨਾਇਕ ਦੀ ਸੈਨਾਂ ।.ਮਦਕਰੀਨਾਇਕ ਦਾ ਵਿਚਾਰ ਸੀ ਕਿ ਇਹ ਕੰਮ ਬਹੁਤਾ ਕਠਿਨ ਨਹੀਂ ਹੋਣ ਲੱਗਾ ।

ਪਰ ਨਗਰ ਤੋਂ ਤੁਰੀ ਖਜ਼ਾਨੇ ਦੀ ਗੱਡੀ ਤੇ ਸਿਰਫ਼ ਮਦਕਰੀਨਾਇਕ ਕੱਲੇ ਦੀ ਨਜ਼ਰ ਨਹੀਂ ਸੀ, ਥੋਹੜੀ ਜਿਹੀ ਸੈਨਾਂ ਦੀ ਰਖਿਆ ਵਿੱਚ ਜਾ ਰਹੀ ਗੱਡੀ ਤੇ ਤਰੀਕਰੇ ਵਾਲਿਆਂ ਦੀ ਨਜ਼ਰ ਵੀ ਸੀ । ਲੁੱਟ ਖਸੁੱਟ ਮਚਾਉਣ ਲਈ ਚਾਰੋ ਪਾਸੇ ਭੱਜੇ ਫਿਰਦੇ ਮਰਾਠੇ ਸਰਦਾਰਾਂ ਦੀ ਨਿਗਾਹ ਵੀ ਉਸ ਤੇ ਸੀ । ਦੁਰਗ ਦੀ ਫੌਜ ਮਲਨਾਡ ਦਿਆਂ ਪਿੰਡਾਂ ਵਿਚੋਂ ਕਰ ਵਸੂਲ ਕਰਨ ਵਿੱਚ ਲੱਗੀ ਹੋਈ ਸੀ । ਸੋ ਮਰਾਠਿਆਂ ਤੇ ਤਰੀਕੇਰੇ ਵਾਲਿਆਂ ਵਾਸਤੇ ਇਹ ਸਥਿਤੀ ਅਨੁਕੂਲ ਹੋ ਗਈ । ਹੈਦਰਅਲੀ ਦੀ ਗੱਡੀ ਜਦੋਂ ਹੋਦੀਗੇਰੇ ਪੁੱਜੀ ਤਾਂ ਦੋਹਾਂ ਨੇ ਰਲਕੇ ਉਸ ਤੇ ਹਮਲਾ ਕਰ ਦਿੱਤਾ ਤੇ ਸੈਨਿਕਾਂ ਨੂੰ ਮਾਰ ਕੇ ਖਜਾਨਾ ਲੁੱਟ ਲਿਆ । ਤੇ ਖਾਲੀ ਗੱਡੀ ਉਲਟਾ ਕੇ ਭੱਜ ਗਏ ।

ਖਜ਼ਾਨੇ ਦਾ ਸਿਕਾਰ ਕਰਨ ਆਇਆ ਮਦਕਰੀਨਾਇਕ ਕੀ ਵੇਖਦਾ ਹੈ, ਮਰੇ ਹੋਏ ਸੈਨਿਕ, ਮਰੇ ਹੋਏ ਘੋੜੇ, ਖਾਲੀ ਗੱਡੀ ਬਸ ਇਹ ਸਭ ਵੇਖਕੇ ਉਸਦੇ ਹਿਰਦੇ ਵਿੱਚ ਨਿਰਾਸ਼ਾ ਭਰ ਗਈ । ਲੁਟਿਆ ਹੋਇਆ ਧੰਨ ਬਹੁਤੀ ਦੂਰ ਨਹੀਂ ਗਿਆ, ਤਿਆਵਣੀ ਯਾਂ ਹੋਦੀ ਗੇਰੇ ਵਿੱਚ ਹੀ ਛਿਪਿਆ ਹੋਣਾ ਹੈ, ਇਹ ਖ਼ਬਰ ਮਿਲਣ ਤੇ ਇਹਨਾਂ ਪਿੰਡਾਂ ਤੇ ਹਮਲਾ ਕਰ ਦਿੱਤਾ ।

ਨਿਰਾਸ਼ਾ ਨਾਲ ਭਰੇ ਮਦਕਰੀਨਾਇਕ ਦੇ ਚੁਣੇ ਹੋਏ ਸੈਨਿਕਾਂ ਨੇ ਆਸੇ ਪਾਸੇ ਦੇ ਪਿੰਡਾਂ ਤੇ ਹਮਲੇ ਕਰ ਦਿੱਤੇ । ਮਦਕਰੀਨਾਇਕ ਨੇ ਲੁਕਾਇਆ ਹੋਇਆ ਧੰਨ ਬਾਹਰ ਕਢਾਉਣ ਲਈ ਘਰਾਂ ਵਿੱਚ ਵੜਕੇ ਲੁੱਟਮਾਰ ਸ਼ੁਰੂ ਕਰ ਦਿੱਤੀ । ਜੋ ਸਾਹਮਣੇ ਆਉਂਦਾ ਉਸਦੇ ਟੋਟੇ ਟੋਟੇ ਕਰ ਛੱਡਦਾ । ਪਿੰਡਾਂ ਵਿੱਚ ਲਾਸ਼ਾਂ ਦੇ ਢੇਰ ਲੱਗ ਗਏ । ਤੀਬਰ ਨਿਰਾਸ਼ਾ ਦੀ ਮਾਲ ਨਾਲ ਘਾਇਲ ਹੋਏ ਆਪਣੀਆਂ ਮਨੁਖੀ ਭਾਵਨਾਵਾਂ ਨੂੰ ਦਬਾ ਕੇ, ਜੋ ਲੱਭਾ ਲੁੱਟ ਲਿਆ, ਇਹ ਵੀ ਨਾਂ ਵੇਖਿਆ ਕਿ ਜੋ ਲੁੱਟ ਰਹੇ ਸਨ, ਉਹ ਖਜਾਨੇ ਦਾ ਲੁਟਿਆ ਧੰਨ ਸੀ ਜਾਂ ਮੁਸੀਬਤ ਵੇਲੇ ਲਈ ਬਚਾ ਕੇ ਰਖਿਆ ਲੋਕਾਂ ਦਾ ਪੈਸਾ ਸੀ ।

ਜੋ ਧੰਨ ਦੌਲਤ, ਸੋਨਾ ਚਾਂਦੀ ਲਭਿਆ, ਉਸ ਦੀ ਪੰਡ ਬੰਨ੍ਹ ਕੇ ਘੋੜੇ ਤੇ ਰੱਖ ਲਈ, ਜੋ ਅੱਗੇ ਆਉਂਦਾ ਉਸ ਦਾ ਖਾਤਮਾ ਕਰ ਦਿੰਦਾ । ਮਦਕਰੀਨਾਇਕ ਇਸ ਕੰਮ ਵਿੱਚ ਲੱਗਾ ਹੋਇਆ ਸੀ ਤਾਂ ਉਸਨੂੰ ਖਬਰ ਮਿਲੀ ਕਿ ਨਵਾਬ ਦੀ ਭਾਰੀ ਸੈਨਾਂ ਟੀਪੂ ਦੀ ਅਗੁਵਾਈ ਵਿੱਚ ਉਸ਼ ਤੇ ਹਮਲਾ ਕਰਨ ਆ ਰਹੀ ਸੀ । ਮਦਕਰੀਨਾਇਕ ਨੇ ਲੁਟਿਆ ਧੰਨ ਆਪਣੇ ਸੈਨਿਕਾਂ ਦੇ ਹੱਥ ਦੇ ਕੇ ਕਿਹਾ, 'ਦੁਰਗ ਵੱਲ ਲੈ ਕੇ ਦੌੜ ਜਾਉ ।' ਸੈਨਿਕਾਂ ਨੇ ਉਹਨਾਂ ਦੇ ਪੈਰੀਂ ਪੈ ਕੇ ਕਿਹਾ ਕਿ ਉਹ ਵੀ ਉਹਨਾਂ ਦੇ ਨਾਲ ਚਲੱਣ । 'ਨਵਾਬ ਦੇ ਪੁੱਤਰ ਨੂੰ ਪਿੱਠ ਦਿਖਾ ਕੇ ਭੱਜ ਜਾਣ—ਉਹ ਦੁਸ਼ਮਨ ਕੋਲੋਂ ਕਾਇਰ ਨਹੀਂ ਸੀ ਅਖਵਾਣਾ

ਚਾਹੁੰਦੇ । ਪਿਉ ਤਾਂ ਹੱਥ ਨਹੀਂ ਆਇਆ ਪੁੱਤਰ ਨੂੰ ਹੀ ਆਪਣੀ ਤਲਵਾਰ ਦਾ ਸੁਆਦ ਚਖਾ ਕੇ ਆਉਨਾਂ ।' ਕਹਿ ਕੇ ਹੱਠ ਕਰ ਲਿਆ । ਉਸ ਨਾਲ ਹੀ ਜੀਣ ਮਰਨ ਦਾ ਦ੍ਰਿੜ ਨਿਰਧਾਰ ਕਰ ਚੁੱਕੇ ਸੈਨਿਕਾਂ ਨਾਲ ਟੀਪੂ ਦੀ ਸੈਨਾਂ ਜਿਸ ਰਾਹ ਆ ਰਹੀ ਸੀ, ਉਥੇ ਇਕ ਸਥਾਨ ਤੇ ਲੁੱਕ ਕੇ ਉਡੀਕਣ ਲੱਗੇ ।

'ਮਦਕਰੀਨਾਇਕ ਨੂੰ ਜ਼ਿੰਦਾ ਯਾਂ ਮੁਰਦਾ ਫੜਕੇ ਲਿਆਵਾਂਗਾ' ਦੀ ਸਹੁੰ-ਚੁੱਕਕੇ ਟੀਪੂ ਆਪਣੀ ਸਾਰੀ ਫੌਜ ਦੇ ਆਉਣ ਦੀ ਉਡੀਕ ਕੀਤੇ ਬਿਨਾਂ ਪੰਜ ਸੌ ਘੋੜ ਸਵਾਰ ਸੈਨਿਕ ਲੈ ਕੇ, ਮਦਕਰੀਨਾਇਕ ਦੇ ਸ਼ਿਕਾਰ ਲਈ ਨਿਕਲ ਪਿਆ, ਹੰਦੀ ਗੇਰੇ ਵਲ, ਜਿਥੇ ਨਾਇਕ ਦੀ ਸੈਨਾਂ ਸੀ ।

ਟੀਪੂ ਹੋਦੀਗੇਰੇ ਪੁੱਜਾ ਤਾਂ ਉਸ ਵੇਲੇ ਮਦਕਰੀਨਾਇਕ ਦੁਮੀ ਪਹਾੜੀ ਦੇ ਉਹਲੇ ਹੋ ਗਿਆ । ਇਹ ਖ਼ਬਰ ਪਿੰਡ ਦੇ ਲੋਕਾਂ ਕੋਲੋਂ ਸੁਣ ਕੇ ਟੀਪੂ ਥੋਹੜੀ ਜਿਹੀ ਫੌਜ ਲੈ ਕੇ ਮਦਕਰੀਨਾਇਕ ਦੇ ਪਿੱਛੇ ਭੱਜਾ । ਉਥੇ ਦੋਹਾ ਵਿਚਕਾਰ ਲੁੱਕਣਮੀਟੀ ਸ਼ੁਰੂ ਹੋ ਗਈ ।

ਉਸ ਦੀ ਸੈਨਾਂ ਅੱਗੇ ਆ ਰਹੀ ਸੀ, ਇਹ ਭੁਲੇਖਾ ਦੁੱਮੀ ਤੋਂ ਆ ਰਹੀ ਟੀਪੂ ਦੀ ਸੈਨਾਂ ਨੂੰ ਦੇ ਕੇ. ਆਪਣੀ ਸੈਨਾਂ ਨੂੰ ਅੱਗੇ ਹੀ ਜਾਣ ਦਿੱਤਾ, ਘੋੜਿਆਂ ਦੇ ਪੈਰਾਂ ਨਾਲ ਉੱਡਦੀ ਧੂੜ ਵੇਖ ਕੇ. ਪਿੱਛੇ ਟੀਪੂ ਦੀ ਸੈਨਾਂ ਭੱਜੀ ਤਾਂ ਮਦਕਰੀਨਾਇਕ ਨੇ ਪਿੱਛੋਂ ਟੀਪੂ ਦੀ ਸੈਨਾਂ ਤੇ ਮਾਰਕਾਟ ਸ਼ੁਰੂ ਕਰ ਦਿੱਤੀ । ਅੱਗੇ ਜਾ ਰਹੀ ਟੀਪੂ ਦੀ ਸੈਨਾਂ ਪਿਛੋਂ ਹੋ ਰਹੇ ਹਮਲੇ ਨੂੰ ਰੋਕਣ ਦੀ ਕੋਸ਼ਿਸ਼ ਕਰਦੀ ਤਾਂ ਅੱਗੋਂ ਹਮਲਾ ਹੋ ਜਾਂਦਾ, ਇਹਨਾਂ ਦਾ ਸਾਹਮਣਾ ਕਰਨ ਲਈ ਤਿਆਰ ਹੋਣ ਤਕ, ਮਦਕਰੀਨਾਇਕ ਆਪਣੇ ਹੱਥ ਵਿਚਲਾ ਹਥਿਆਰ ਘੁਮਾਉਂਦਾ, ਸਾਹਮਣੇ ਆਉਂਦਿਆ ਦਾ ਖਾਤਮਾ ਕਰਦਾ, ਸੈਨਾਂ ਨੂੰ ਚੀਰਦਾ, ਸੈਨਾਂ ਦੇ ਅੱਗੇ ਖਲੋਤੇ ਟੀਪੂ ਵੱਲ ਭੱਜਿਆ । ਰਣਮਾਰੀ ਦੀ ਜੀਭ ਵਾਂਗ ਲਹੂ ਲਿਬੜੇ ਪਰਿਘਾ ਨੂੰ ਫੜਕੇ ਆਪਣੇ ਵੱਲ ਵੱਧ ਰਹੇ ਮਦਕਰੀਨਾਇਕ ਨੂੰ ਟੀਪੂ ਨੇ ਵੇਖ ਲਿਆ, ਸਾਹਮਣਾ ਕਰਨ ਲਈ ਤਿਆਰ ਹੋ ਰਹੇ ਟੀਪੂ ਵਲ ਮਦਕਰੀਨਾਇਕ ਤੀਰ ਦੀ ਤੇਜ਼ੀ ਨਾਲ ਵਧਿਆ । ਉਸ ਦੀ ਸਿਰ ਦੀ ਬੋਲੀ ਲੈਣ ਲਈ ਆਪਣਾ ਸੁਟਿਆ । ਇਸ ਵਾਰ ਤੋਂ ਬਚਣ ਲਈ ਟੀਪੂ ਨੇ ਆਪਣੇ ਘੋੜੇ ਨੂੰ ਪਿਛਾਂਹ ਕੀਤਾ, ਜਿਸ ਨਾਲ ਉਸ ਦਾ ਸਿਰ ਤਾਂ ਬੱਚ ਗਿਆ ਪਰ ਪਗੜੀ ਸਿਰ ਤੋਂ ਲੱਥ ਕੇ ਥੱਲੇ ਡਿੱਗ ਪਈ । ਮਦਕਰੀਨਾਇਕ ਅੱਗੇ ਵੱਲ ਭਜਿੱਆ । ਪਗੜੀ ਲੱਥਣੀ ਸਿਰ ਲੱਥਣ ਬਰਾਬਰ ਹੀ ਅਪਮਾਨਜਕ ਸਮਝ ਕੇ, ਟੀਪੂ ਗੁੱਸੇ ਵਿੱਚ ਬੇਕਾਬੂ ਹੋਇਆ ਬਿਨਾਂ ਅੱਗੇ ਪਿੱਛੇ ਵੇਖਿਆ ਅੱਗੇ ਵੱਲ ਭਜਿੱਆ ।

ਅੱਗੇ ਅੱਗੇ ਮਦਕਰੀਨਾਇਕ ਦਾ ਚਿੱਟਾ ਘੋੜਾ, ਪਿੱਛੇ ਪਿੱਛੇ ਟੀਪੂ ਦਾ ਕਾਲਾ ਘੋੜਾ— ਹਨੇਰੀ ਹਨੇਰੀ ਨੂੰ ਫੜਨ ਲਈ ਦੌੜ ਰਹੀ ਸੀ ।

ਇੱਕਲੇ ਟੀਪੂ ਨੂੰ ਮਦਕਰੀਨਾਇਕ ਦੇ ਪਿੱਛੇ ਭੱਜਦਾ ਵੇਖ ਉਸਦੀ ਸੈਨਾਂ ਵੀ ਟੀਪੂ ਦੇ ਬਚਾਉ ਲਈ ਤੇ ਮਦਕਰੀਨਾਇਕ ਦਾ ਖਾਤਮਾ ਕਰਨ ਲਈ ਅੱਗੇ ਵਧੀ ।

ਉਹ ਸੈਨਾਂ ਟੀਪੂ ਦੇ ਨਾਲ ਆ ਰਲੀ ਤਾਂ ਜਿੱਤ ਅਸੰਭਵ ਹੋ ਜਾਵੇਗੀ । ਇਹ

ਸੋਚ ਕੇ ਤੇਜ਼ੀ ਨਾਲ ਭੱਜੇ ਆਉਂਦੇ ਟੀਪੂ ਨੂੰ ਖ਼ਤਮ ਕਰਨ ਲਈ ਮਦਕਰੀਨਾਇਕ ਨੇ ਆਪਣਾ ਪੱਟਾਂ ਵਿੱਚਕਾਰ ਰੱਖ ਕੇ ਮਿਆਨ ਦੁਆਲੇ ਲਟਕਦੀ ਕਟਾਰ ਕੱਢੀ ਤੇ ਇਕ ਪੱਲ ਆਪਣਾ ਘੋੜਾ ਰੋਕ ਕੇ ਪਿੱਛੇ ਮੁੜਿਆ ਤੇ ਨਿਸ਼ਾਨਾ ਲਾ ਕੇ ਕਟਾਰ ਉਸ ਵੱਲ ਸੁੱਟੀ ਤੇ ਫਿਰ ਘੋੜਾ ਅੱਗੇ ਵੱਲ ਭਜਾ ਦਿੱਤਾ ।

ਸੂੰ ਕਰਕੇ ਭੱਜੀ ਆਉਂਦੀ ਕਟਾਰ ਦੇ ਵਾਰ ਤੋਂ ਬਚਣ ਲਈ ਤੇਜ਼ੀ ਨਾਲ ਅੱਗੇ ਭੱਜੇ ਜਾਂਦੇ ਘੋੜੇ ਦੀ ਲਗਾਮ ਖਿੱਚੀ ਤੇਜ਼ੀ ਨਾਲ ਜਾ ਰਹੇ ਘੋੜੇ ਦੀ ਲਗਾਮ ਖਿੱਚਣ ਤੇ ਘੋੜੇ ਨੇ ਸਿਰ ਉੱਚਾ ਕਰ ਲਿਆ, ਮਦਕਰੀਨਾਇਕ ਦੀ ਸੁੱਟੀ ਹੋਈ ਟੀਪੂ ਨੂੰ ਲੱਗਣ ਦੀ ਥਾਂ ਉਸ ਦੇ ਘੋੜੇ ਦੀ ਅੱਖ ਵਿੱਚ ਜਾ ਵੱਜੀ । ਘੋੜੇ ਦੀ ਅੱਖ ਵਿੱਚੋਂ ਖ਼ੂਨ ਨਿਕਲਣਾ ਸ਼ੁਰੂ ਹੋ ਗਿਆ । ਪੀੜ ਨਾਲ ਪਾਗਲ ਹੋਇਆ ਘੋੜਾ ਉੱਛਲ ਖਲੋਤਾ ਤੇ ਉਸ ਦਾ ਸਵਾਰ ਇਕ ਪਾਸੇ ਡਿੱਗ ਪਿਆ ।

ਉਸਨੂੰ ਡਿੱਗਾ ਵੇਖ ਕੇ ਮਦਕੀਰਨਾਇਕ ਨੇ ਸੋਚਿਆ ਕਿ ਟੀਪੂ ਦਾ ਖ਼ਾਤਮਾ ਹੋ ਗਿਆ ਸੀ । ਉਸ ਆਪਣਾ ਘੋੜਾ ਹੋੜਲਕੇਰੇ ਦੇ ਰਾਹ ਪਾ ਲਿਆ ਤੇ ਉਥੋਂ ਜਾਣੇ ਪਛਾਣੇ ਪਹਾੜੀ ਰਸਤਿਆਂ ਤੋਂ ਤੇਜ਼ੀ ਨਾਲ ਭੱਜਦਾ ਅੱਖੋਂ ਉਹਲੇ ਹੋ ਗਿਆ ।

ਥੱਲੇ ਡਿੱਗਿਆ ਟੀਪੂ ਉਠਿਆ ਤੇ ਆਪਣਾ ਜ਼ਖਮੀ ਹੋਇਆ ਘੋੜਾ ਛੱਡ ਉਸ ਕਿਸੇ ਸੈਨਿਕ ਦਾ ਘੋੜਾ ਲਿਆ ਤੇ ਉਸ ਤੇ ਸਵਾਰ ਹੋ ਕੇ ਦੰਦ ਕਰੀਚਦਾ ਮਦਕਰੀਨਾਇਕ ਦਾ ਪਿੱਛਾ ਕਰਨ ਲਈ ਭੱਜਿਆ ਪਰ ਅੱਗੋਂ ਦਿਸਦੀਆਂ ਪਹਾੜਾਂ ਦੀਆਂ ਪੰਗਤੀਆਂ ਵੇਖ ਗੁੱਸੇ ਵਿੱਚ ਆ ਕੇ ਥੁਲ੍ਹ ਟੁਕਦਾ, ਲਾਲ ਸੁਰਖ਼ ਅੱਖਾਂ ਵਲ ਇਸ ਤਰ੍ਹਾਂ ਵੇਖਣ ਲੱਗਾ ਜਿਵੇਂ ਉਹਨਾਂ ਨੂੰ ਨਿਗਲ ਜਾਵੇਗਾ ।

"ਮੇਰੀ ਬਦਕਿਸਮਤੀ, ਮੇਰੇ ਹਥੋਂ ਤੂੰ ਜ਼ਿੰਦਾ ਬੱਚ ਗਿਆ—ਹੋਰ ਇਕ ਇਹੋ ਜਿਹਾ ਮੌਕਾ ਮਿਲ ਗਿਆ ਤਾਂ ਤੈਨੂੰ ਛੱਡਣ ਨਹੀਂ ਲੱਗਾ । ਸਿਰਫ਼ ਇਕ ਮੌਕਾ ਹੋਰ—" ਖ਼ੁਦਾ ਅੱਗੇ ਪ੍ਰਾਰਥਨਾਂ ਕਰਦਿਆਂ । ਮੁੱਠੀ ਵਿੱਚ ਫੜੀ ਤਲਵਾਰ ਘੁੱਟ ਕੇ ਉਤਾਂਹ ਕਰਦਿਆਂ ਆਪਣੇ ਆਪ ਨੂੰ ਕਿਹਾ ।

ਉਸ ਦਿਨ ਰਾਤੀਂ ਟੀਪੂ ਦੀ ਸੈਨਾਂ ਨੂੰ ਚੋਖੀ ਭਾਜੜ ਪਾ ਕੇ, ਬੱਚਕੇ ਆਏ ਗੁੰਦਗੱਤੀ ਕੋਲੋਂ ਟੀਪੂ ਦੇ ਬੱਚ ਜਾਣ ਦੀ ਖ਼ਬਰ ਸੁਣ ਕੇ ਮਦਕਰੀਨਾਇਕ ਨੂੰ ਉਸ ਦਿਨ ਦਾ ਆਪਣਾ ਸਾਹਸ ਤੇ ਜਿੱਤ ਸਭ ਕੌੜੇ ਜਾਪੇ ।

'ਅੱਜ ਤੇਰੀ ਕਿਸਮਤ ਚੰਗੀ ਸੀ ਟੀਪੂ, ਬੱਚ ਗਿਆ । ਹੋਰ ਮੌਕਾ ਹੱਥ ਲੱਗਣ ਦੇ—ਮਦਕਰੀਨਾਇਕ ਦਾ ਨਿਸ਼ਾਨਾ ਨਹੀਂ ਚੁਕਦਾ । ਤੈਨੂੰ ਦਿਖਾ ਦਿਆਂਗਾ ।' ਉਸ ਆਪਣੇ ਮਨ ਵਿੱਚ ਕਿਹਾ । ਕੁੱਝ ਚਿਰ ਚੁੱਪ ਰਹਿਣ ਮਗਰੋਂ ਬੋਲਿਆ, 'ਮੌਕਾ ਤਾਂ ਮਿਲੇਗਾ—ਮਰਾਠਿਆਂ ਦੀ ਸੈਨਾਂ ਆ ਜਾਵੇ—ਤੇਰੇ ਪਿੱਛੇ ਜਾ ਕੇ ਤੇਰਾ ਸਿਰ ਕੱਟ ਕੇ ਹੀ ਆਵਾਂਗਾ । ਤੇਰਾ ਵੀ—ਤੇਰੇ ਪਿਉ ਦਾ ਵੀ ।'

## 21

ਮਰਾਠਿਆਂ ਦੀ ਸੈਨਾਂ ਆ ਰਹੀ ਹੈ—ਇਸ ਉਡੀਕ ਵਿੱਚ ਹਰ ਰੋਜ਼ ਸੀਬਾਰੀ ਦੀ ਵਾਦੀ ਦੇ ਰਾਹ ਵੱਲ ਵੇਖਦਾ ਰਹਿੰਦਾ ਮਦਕਰੀਨਾਇਕ—

ਮਦਕਰੀਨਾਇਕ ਉਡੀਕ ਰਿਹਾ ਸੀ—

ਉਸਦੇ ਵਾਂਗ ਹੀ ਦੁਰਗ ਵਿੱਚ ਰਹਿੰਦੇ ਹੈਦਰਅਲੀ ਦੇ ਜਸੂਸਾਂ ਦਾ ਮੁਖੀ ਫਕੀਰ ਦਾ ਵੇਸ ਧਾਰ ਕੇ ਬੈਠੇ ਅਸ਼ਰਫ ਸਾਹ ਵਲੀ ਦਾ ਮੁਰੀਦ ਬਣਿਆ ਅਬੱਦਲ ਖਯੂਮ ਵੀ—

ਇਹ ਦੋਵੇਂ ਉਡੀਕ ਰਹੇ ਸਨ—ਤਾਂ ਹਰੀ ਹਰ ਵਲੋਂ ਇੱਕ ਬ੍ਰਾਹਮਣ ਆਇਆ ਤੇ ਕੋਤਵਾਲੀ ਦੇ ਮੁਖੀ ਕਾਸ਼ਣਾਨਾਇਕ ਨੂੰ ਮਿਲਿਆ। 'ਦੁਰਗ ਦੇ ਪਿਛਲੇ ਪ੍ਰਧਾਨਮੰਤਰੀ ਕੜੀਨਰਸਪਈਏ ਨੇ ਪ੍ਰਧਾਨਮੰਤਰੀ ਪਰਸੂਰਾਮਨਾਇਕ ਦੇ ਨਾ ਲਿਖਿਆ ਇਕ ਪੱਤਰ ਚੋਰੀ ਛੁਪੀ ਮੈਨੂੰ ਦਿੱਤਾ ਹੈ। ਉਹ ਕਾਗਜ਼ ਪ੍ਰਧਾਨਮੰਤਰੀ ਕੋਲ ਪੁਚਾਉਣ ਦਾ ਹੁਕਮ ਹੋਇਆ ਹੈ। ਜੇ ਉਹਨਾਂ ਨੂੰ ਮਿਲਣ ਦਾ ਮੌਕਾ ਦੁਆ ਦਿਉ ਤਾਂ ਮੈਂ ਆਪ ਇਹ ਪੱਤਰ ਉਹਨਾਂ ਨੂੰ ਦਿਆਗਾ! ਨਹੀਂ ਤਾਂ ਤੁਹਾਨੂੰ ਹੀ ਦੇ ਦਿਆਂਗਾ।" ਇਕਦਮ ਅਚਾਨਕ ਕੜੀ ਨਰਸਪਈਏ ਵਲੋਂ ਆਈ ਖ਼ਬਰ ਸੁਣ ਕੇ, ਬ੍ਰਾਹਮਣ ਕੋਲੋਂ ਚਿੱਠੀ ਲੈ ਕੇ ਵੇਖੀ। ਚਿੱਠੀ ਦੇ ਪਿਛਲੇ ਪਾਸੇ ਨਰਸਪਈਏ ਦੀ ਅੰਗੂਠੀ ਦੀ ਹੀ ਛਾਪ ਲੱਗੀ ਵੇਖ ਕੇ ਉਸਨੂੰ ਖੋਹਲੇ ਬਗੈਰ ਬ੍ਰਾਹਮਣ ਨੂੰ ਨਾਲ ਲੈ ਕੇ, ਪ੍ਰਧਾਨਮੰਤਰੀ ਦੀ ਚਾਵੜੀ ਵਿੱਚ ਜਾ ਕੇ ਪਰਸੂਰਾਮ ਨਾਇਕ ਨੂੰ' ਬ੍ਰਾਹਮਣ ਦੀ ਦੱਸੀ ਗੱਲ ਸੁਣਾਈ ਤੇ ਚਿੱਠੀ ਉਹਨਾ ਦੇ ਹੱਥ ਫੜਾ ਦਿੱਤੀ।

ਉਹ ਚਿੱਠੀ ਖੋਹਲ ਕੇ, ਪੜ੍ਹਨ ਤੋਂ ਪਹਿਲਾਂ ਉਸ ਬ੍ਰਾਹਮਣ ਨੂੰ ਬੁਲਾ ਕੇ ਲਿਆਉਣ ਲਈ ਕਿਹਾ। "ਤੁਸੀ ਕੌਣ ਹੋ ? ਇਹ ਚਿੱਠੀ ਤੁਹਾਡੇ ਹੱਥ ਕਿਵੇ ਆਈ ?" ਪ੍ਰਧਾਨਮੰਤਰੀ ਪਰਸੂਰਾਮਨਾਇਕ ਨੇ ਪੁੱਛਿਆ।

"ਮੈਂ ਹਰੀਹਰ ਤੋਂ ਹਾਂ। ਮੇਰਾ ਨਾਂ ਕ੍ਰਿਸਣਾਚਾਰੀ ਹੈ। ਮੈਂ ਆਪਣੇ ਪਰਿਵਾਰ ਸਮੇਤ ਬੇਨੂਰ ਕੋਲ ਯਲੰਮਾ ਦੇ ਮੰਦਿਰ ਦੇ ਦਰਸ਼ਨਾਂ ਲਈ ਗਿਆ ਸਾ ਤਾਂ ਉਥੇ ਇਕ ਬਜ਼ੁਰਗ ਬ੍ਰਾਹਮਣ ਨਾਲ ਮੁਲਾਕਾਤ ਹੋਈ। ਉਸ ਨਾਲ ਗੱਲਾ ਕਰਨ ਤੇ ਉਸ ਆਪਣਾ ਦੁੱਖ ਸੁੱਖ ਦਸਿਆ, "ਮੇਰੇ ਕੋਲ ਇੱਕ ਪੱਤਰ ਦੇ। ਉਹ ਤੁਸੀਂ ਚਿਤਰਦੁਰਗ ਪੁਚਾ ਦਿਉ ਤਾਂ ਤੁਹਾਡਾ ਬੜਾ ਉਪਕਾਰ ਹੋਵੇਗਾ। ਤੁਹਾਡੇ ਖਰਚ ਲਈ ਦੱਸ ਮੁਹਰਾਂ ਦਿਆਂਗਾ। ਪਰ ਕੰਮ ਬੜੇ ਭੇਦ ਭਰੇ ਢੰਗ ਨਾਲ ਹੋਣਾ ਚਾਹੀਦਾ ਹੈ। ਮੈਂ ਇਥੋਂ ਨਹੀਂ ਨਿਕਲ ਸਕਦਾ। ਇਹ ਚਿੱਠੀ ਪੁਚਾਉਣ ਤੇ ਦੁਰਗ ਦੇ ਪ੍ਰਧਾਨਮੰਤਰੀ ਇਨਾਮ ਦੇਣਗੇ। ਯਲੰਮਾਂ ਦੀ ਸਹੁੰ ਚੁਕਾ ਕੇ ਇਹ ਪੱਤਰ ਮੈਨੂੰ ਦੇ ਦਿੱਤਾ। ਤੁਹਾਡਾ ਕੋਈ ਬ੍ਰਾਹਮਣ ਮੁਸੀਬਤ ਵਿੱਚ ਹੈ, ਇਸ ਲਈ ਮੈਂ ਇਹ ਕੰਮ ਮੰਨਣ ਲਈ ਰਾਜੀ ਹੋ ਗਿਆ। ਉਹਨਾਂ ਨੇ ਮੈਨੂੰ ਦਸ ਮੁਹਰਾਂ ਦਿੱਤੀਆਂ। ਅੱਗੋਂ ਤੁਹਾਡੀ ਜਿਵੇਂ ਮਰਜ਼ੀ।" ਉਹ ਬ੍ਰਾਹਮਣ ਕਹਿਣ ਲੱਗਾ।

ਪਰਸੂਰਾਮਨਾਇਕ ਨੇ ਉਸਦੀ ਸਾਰੀ ਗੱਲ ਸੁਣੀ—

"ਤੁਸੀਂ ਇਥੇ ਠਹਿਰੋ, ਉਹਨਾਂ ਨੇ ਜੋ ਤੁਹਾਨੂੰ ਕਿਹਾ ਅਸੀਂ ਉਸ ਤੋਂ ਮੁਕਰਦੇ ਨਹੀਂ ।" ਕਹਿ ਕੇ ਚਿੱਠੀ ਤੇ ਲੱਗੀ ਮੁਹਰ ਵੇਖੀ, ਪੱਕੀ ਕਰਕੇ ਕਿ ਉਹ ਨਰਸਪਈਏ ਦੀ ਹੀ ਸੀ, ਚਿੱਠੀ ਖੋਹਲੀ—ਉਸ ਵਿੱਚ ਬਸ ਏਨਾਂ ਹੀ ਲਿਖਿਆ ਹੋਇਆ ਸੀ—

"ਸਾਡੀ ਮਾੜੀ ਕਿਸਮਤ, ਅਸੀਂ ਸਵਦੱਤੀ ਤੋਂ ਆ ਰਹੇ ਸਾਂ ਤਾਂ ਰਸਤੇ ਵਿੱਚ ਸਵਨੂਰ ਕੋਲ ਹੈਦਰਅਲੀ ਦੀ ਸੈਨਾਂ ਦੇ ਹੱਥ ਆ ਗਏ । ਹੁਣ ਅਸੀਂ ਉਹਨਾਂ ਦੇ ਬੰਦੀ ਬਣਾ ਲਏ ਗਏ ਹਾਂ । ਜਿਸ ਦਿਨ ਨਵਾਬ ਦੇ ਸੈਨਿਕਾਂ ਨੇ ਸਾਨੂੰ ਫੜਿਆ ਉਸੇ ਦਿਨ ਹੀ ਮੇਰੀ ਪਤਨੀ ਨੇ ਪ੍ਰਾਣ ਤਿਆਗ ਦਿੱਤੇ । ਮੈਨੂੰ ਵੀ ਕੋਈ ਉਮੀਦ ਨਹੀਂ ਕਿ ਮੈਂ ਦੁਰਗ ਦੇ ਦਰਸ਼ਨ ਕਰ ਸਕਾਂਗਾ । ਇਹ ਪੱਤਰ ਮੇਰੀ ਆਖ਼ਰੀ ਨਮਸਕਾਰ ਸਮਝਣਾ । ਜੋ ਭਗਵਾਨ ਦੀ ਮਰਜ਼ੀ, ਕਿਸ ਨੂੰ ਦੋਸ਼ ਦਿੱਤਾ ਜਾਏ । ਮੇਰਾ ਘਰ, ਮੇਰੇ ਅਭਾਗੇ ਪੁੱਤਰ ਚਿਰੰਜੀਵ ਸ੍ਰੀਪਤੀ ਰਾਏ ਦੇ ਹਵਾਲੇ ਕਰ ਦੇਣਾ । ਉਸ ਨੂੰ ਆਪਣੀ ਮਾਂ ਦਾ ਸੰਸਕਾਰ ਕਰਨ ਲਈ ਕਹਿਣਾ—ਮਹਾਂਸਵਾਮੀ ਨੂੰ ਰਾਜਪਰਿਵਾਰ ਨੂੰ ਮੇਰਾ ਪਰਣਾਮ ਕਹਿਣਾ । ਮੈਂ ਆਪਣੇ ਭਾਗਾਂ ਦਾ ਲਿਖਿਆ ਭੋਗ ਰਿਹਾ ਹਾਂ । ਤੁਹਾਡੀ ਭਲਾਈ ਦੀ ਕਾਮਨਾ ਕਰਦਾ ਹਾਂ । ਇਹ ਪੱਤਰ ਮਿਲਣ ਤੇ ਇਸ ਪੱਤਰ ਨੂੰ ਲਿਆਉਣ ਵਾਲੇ ਨੂੰ ਆਪਣੀ ਮਰਜ਼ੀ ਅਨੁਸਾਰ ਇਨਾਮ ਦੇ ਦੇਣਾ ।

ਤੁਹਾਡਾ ਸੁਭ ਚਿੰਤਕ
ਕੜੀ ਨਰਸਪਈਆ

ਇਹ ਚਿੱਠੀ ਪੜ੍ਹ ਕੇ ਪਰਸ਼ੁਰਾਮਨਾਇਕ ਨੂੰ ਲੱਗਾ ਜਿਵੇਂ ਸਿਰ ਤੇ ਅਸਮਾਨ ਡਿੱਗ ਪਿਆ ਹੋਵੇ । ਦੁਰਗ ਦਾ ਪਿਛਲਾ ਪ੍ਰਧਾਨਮੰਤਰੀ, ਦੁਰਗ ਦੇ ਅਜਨਮ ਵੈਰੀ ਨਵਾਬ ਦਾ ਬੰਦੀ—

ਇਸ ਸਮੇਂ ਵੀ ਆਪਣੀ ਚਿੱਤ ਸਥਿਰਤਾ ਗੁਆਏ ਬਿਨਾਂ ਚਾਵੜੀ ਦੇ ਦਾਖ਼ਲਿਆਂ ਵਿਚੋਂ ਨਰਸਪਈਏ ਦੀ ਲਿਖਤ ਨਾਲ ਮਿਲਾ ਕੇ ਵੇਖਿਆ, ਇਹ ਉਹਨਾਂ ਦੀ ਹੀ ਚਿੱਠੀ ਸੀ । ਭਰੋਸਾ ਹੋ ਜਾਣ ਤੇ ਚਾਵੜੀ ਦੇ ਮੁਨਸ਼ੀ ਨੂੰ ਉਸ ਬ੍ਰਾਹਮਣ ਨੂੰ ਵੀਹ ਮੁਹਰਾਂ ਦੇਣ ਲਈ ਕਿਹਾ । ਤੇ ਜਿੰਨੇ ਦਿਨ ਉਹ ਰਹੇ, ਉਸ ਦੇ ਰਹਿਣ ਤੇ ਖ਼ਾਣ ਪੀਣ ਦਾ ਇੰਤਜ਼ਾਮ ਕਰਨ ਦਾ ਹੁਕਮ ਦਿੱਤਾ । ਉਸ ਤੋਂ ਬਾਦ ਸ੍ਰੀਪਤੀ ਰਾਏ ਨੂੰ ਬੁਲਾ ਕੇ ਉਹ ਪੱਤਰ ਦਿਖਾਇਆ ।

"ਇੰਜ ਨਹੀਂ ਸੀ ਹੋਣਾ ਚਾਹੀਦਾ, ਅਨਹੋਣੀ ਹੋ ਗਈ, ਤੁਸੀਂ ਦੁਖੀ ਨਾ ਹੋਵੋ । ਅਗਲੇ ਕੰਮ ਬਾਰੇ ਆਪਣੇ ਬੰਦਿਆਂ ਨਾਲ ਸਲਾਹ ਕਰੋ । ਜੋ ਹੋਣਾ ਚਾਹੀਦਾ ਹੈ, ਉਹ ਕਰੋ । ਉਸ ਲਈ ਲੋੜੀਂਦਾ ਪੈਸਾ ਇਸ ਚਾਵੜੀ ਵਲੋਂ ਦਿੱਤਾ ਜਾਵੇਗਾ !" ਰੋਂਦੇ ਸ੍ਰੀਪਤੀ ਰਾਏ ਨੂੰ ਤਸੱਲੀ ਦੇ ਕੇ ਕਾਸ਼ਣਾਨਾਇਕ ਨੂੰ ਆਖ਼ਣ ਲੱਗੇ "ਅੱਜ ਤੋਂ ਪ੍ਰਧਾਨਮੰਤਰੀ ਦਾ ਘਰ ਇਹਨਾਂ ਦੇ ਹਵਾਲੇ ਕਰ ਦਿਉ । ਇਹਨਾਂ ਦੀ ਮਾਤਾ ਦਾ ਸ਼ਰਾਧ ਉਥੇ ਹੀ ਹੋਵੇ ।"

ਹੰਝੂ ਵਹਾਉਂਦਾ ਸ੍ਰੀਪਤੀ ਰਾਏ ਕਾਸ਼ਣਾਨਾਇਕ ਨਾਲ ਆਪਣੇ ਘਰ ਚਲਾ ਗਿਆ, ਜਿਹੜਾ ਐਨੇਂ ਚਿਰ ਤੋਂ ਉਸ ਦਾ ਆਪਣਾ ਨਹੀਂ ਸੀ—ਐਨੇਂ ਦਿਨਾਂ ਤੋਂ ਬੰਦ ਪਏ ਨਰਸਈਏ

ਦੇ ਘਰ ਦੇ ਬੂਹੇ ਖੁਲ੍ਹੇ—ਭਾਗੀਰਥੀ ਬਾਈ ਦੇ ਮਰਨ ਦੀ ਖ਼ਬਰ ਸੁਣਕੇ ਆਏ ਰੋਂਦੇ ਰਿਸ਼ਤੇਦਾਰਾਂ ਦੀ ਅਵਾਜ਼ ਨਾਲ—

ਇਹ ਖ਼ਬਰ ਲੈ ਕੇ ਆਏ ਬ੍ਰਾਹਮਣ ਨੂੰ ਸ੍ਰੀਪਤੀ ਰਾਏ ਕਹਿਣ ਲੱਗਾ,"ਮੇਰੀ ਮਾਤਾ ਦਾ ਕਿਰਿਆ ਕਰਮ ਕਰਕੇ ਜਾਣਾ ।" ਕਹਿ ਕੇ ਆਪਣੀ ਜਾਤੀ ਦੇ ਬ੍ਰਾਹਮਣਾਂ ਨੂੰ ਬੁਲਾ ਕੇ ਜੋ ਕਰਨਾ ਚਾਹੀਦਾ ਸੀ, ਉਸ ਬਾਰੇ ਸਲਾਹ ਕਰਕੇ, ਘਰ ਦੀ ਸਫ਼ਾਈ ਕਰਕੇ ਆਪਣੇ ਪਰਿਵਾਰ ਨੂੰ ਉਥੇ ਲੈ ਆਇਆ ।

ਮਹਿਲਾਂ ਤੋਂ ਲੈ ਕੇ, ਮੱਠ ਦੇ ਬ੍ਰਾਹਮਣਾਂ ਤਾਂਈ ਭਾਗੀਰਥੀ ਦੀ ਮੌਤ ਦੀ ਖ਼ਬਰ ਸੁਣ ਕੇ ਤੇ ਨਰਸਪਈਏ ਦੇ ਬੰਦੀ ਹੋਣ ਦੀ ਖ਼ਬਰ ਸੁਣ ਕੇ ਕੋਈ ਐਸਾ ਨਹੀਂ ਸੀ ਜੋ ਪਸੀਜਿਆ ਨਾਂ ਹੋਵੇ । ਸਭ ਨੇ ਆ ਕੇ ਸ੍ਰੀਪਤੀ ਰਾਏ ਨੂੰ ਤਸੱਲੀ ਦਿੱਤੀ । ਜਿਸ ਜਿਸ ਨੇ ਖ਼ਬਰ ਸੁਣੀ ਦੁਖੀ ਹੋਇਆ, ਰੋਇਆ ਉਹਨਾਂ ਦੇ ਸਾਹਮਣੇ ਸ੍ਰੀਪਤੀ ਰਾਏ ਵੀ ਰੋਂਦਾ ਰਿਹਾ, ਦੁਖੀ ਹੁੰਦਾ ਰਿਹਾ ।

ਰਾਤੀਂ ਹਨੇਰਾ ਪੈਣ ਮਗਰੋਂ ਘਰ ਦਾ ਬੂਹਾ ਬੰਦ ਕਰਕੇ, ਜੰਦਰੇ ਲੱਗੀਆਂ ਪੇਟੀਆਂ ਖੋਹਲਕੇ ਵੇਖੀਆਂ । ਸੋਨੇ ਚਾਂਦੀ ਤੋਂ ਵੀ ਵਧੇਰੇ ਕੀਮਤੀ ਚੀਜ਼ਾਂ ਕੋਈ ਲਭਦੀਆਂ ਹਨ ਕਿ ਨਹੀਂ, ਵੇਖਣ ਲੱਗਾ । ਅਖ਼ੀਰ ਪੂਜਾ ਘਰ ਵਿੱਚ ਸਾਲਿਗਰਾਮ ਵਾਲੇ ਸੰਦੂਕ ਵਿਚੋਂ ਲਭੀਆਂ, ਨਰਸਪਈਏ ਦੇ ਆਪਣੇ ਮਹੱਤਵਪੂਰਣ ਗੁਪਤ ਕਾਗਜ਼ਾਂ ਦੇ ਨਾਲ, ਇਕ ਹੋਰ ਮੁਹਰ ਲਾਉਣ ਵਾਲੀ ਅੰਗੂਠੀ ਵੀ ਲੱਭੀ । ਉਹ ਅੰਗੂਠੀ ਵੇਖਕੇ, ਉਸਨੂੰ ਆਪਣੀ ਉਂਗਲ ਵਿੱਚ ਪਾ ਕੇ ਉਹ ਦੁਰਗ ਦਾ ਪ੍ਰਧਾਨਮੰਤਰੀ ਬਨਣ ਦਾ ਸੁਫ਼ਨਾਂ ਵੇਖਣ ਲੱਗਾ । ਉਹਨਾਂ ਕਾਗਜ਼ ਪੱਤਰ ਵਿਚੋਂ, ਇਕ ਕਾਗਜ਼ ਤੇ ਬਹੁਤ ਪੁਰਾਣੇ ਲਿਖੇ ਨਾਂ, ਭੁੱਲੇ ਵਿਸਰੇ ਨਾਂ ਜੋ ਦੁਰਗ ਦੀ ਫ਼ੌਜ ਵਿੱਚ ਸਨ ਨਰਸਪਈਏ ਨੇ ਕਿਸੇ ਕਾਰਨ ਇਹ ਨਾਂ ਲਾਲ ਸ਼ਾਹੀ ਨਾਲ ਲਿਖੇ ਹੋਏ ਸਨ—ਕੁੰਭੀਪਾਲ ਨਾਇਕ ਮੁਲਕੀ ਕਾਰਖ਼ਾਨੇ ਦਾ ਬਖ਼ਸ਼ੀ ਕਾੜੋਜੀ—ਜਗਦਾੜੀ ਵੈਂਕੋਜ, ਬਰੂਦਖਾਨੇ ਦਾ ਨਰਸਨਾਇਕ ਸਲਬੱਤ ਖਾਨ—

ਕੋਈ ਦੱਸ ਬਾਰਾਂ ਨਾਂ—ਇਕ ਪੁਰਾਣੇ ਛੋਟੇ ਜਿਹੀ ਰੱਦੀ ਕਾਗਜ਼ ਦੇ ਟੁਕੜੇ ਤੇ—ਉਹਨਾਂ ਸਾਰਿਆਂ ਦੇ ਨਾਂ ਯਾਦ ਕਰਕੇ ਸ੍ਰੀਪਤੀ ਰਾਏ ਜਾਨਣ ਦੀ ਕੋਸ਼ਿਸ਼ ਕਰ ਰਿਹਾ ਸੀ ਕਿ ਕਿਉਂ ਇਹ ਨਾਂ ਲਿਖੇ ਗਏ ਸਨ । ਉਸਨੂੰ ਇਹਨਾਂ ਨਾਵਾਂ ਦੇ ਦੂਜੇ ਪਾਸੇ ਇਕ ਛੋਟੀ ਜਿਹੀ ਚੋਰ ਮੋਰੀ ਦਿੱਸੀ—ਇਹ ਨਾਂ ਕਿਸੇ ਬੰਦ ਬੂਹੇ ਦੀ ਚਾਬੀ ਵਾਂਗ ਦਿੱਸ ਰਹੇ ਸਨ—ਉਹਨਾਂ ਬਾਰੇ ਵਧੇਰੇ ਜਾਣਕਾਰੀ ਲਈ ਉਹ ਉਤਸੁੱਕ ਹੋ ਗਿਆ । ਕਿਰਿਆ ਕਰਮ ਦਾ ਕੰਮ ਨਾਂ ਹੁੰਦਾ ਤਾਂ ਇਸ ਬਾਰੇ ਜਾਨਣ ਦਾ ਯਤਨ ਕਰਦਾ । ਇਹ ਕੰਮ ਮੁੱਕਣ ਤਾਂਈ ਚੁੱਪ ਕਰਕੇ ਬੈਠਾ ਰਿਹਾ—ਇਸ ਲਈ ਮੌਕਾ ਲੱਭ ਕੇ ਉਹ ਨਾਵਾਂ ਦੀ ਸੂਚੀ ਉਸ ਅਬਦੁੱਲ ਖਯੂਮ ਨੂੰ ਪੁਚਾ ਦਿੱਤੀ ।

ਇਸ ਰੱਦੀ ਜਿਹੇ ਕਾਗਜ਼ ਨੂੰ ਵੇਖ ਕੇ ਅਬਦੁੱਲ ਖਯੂਮ ਨੂੰ ਜਿਵੇਂ ਗੁਪਤ ਖਜ਼ਾਨਾ ਮਿਲ ਗਿਆ ਹੋਵੇ । ਖੁਸ਼ ਹੋ ਕੇ ਕਹਿਣ ਲੱਗਾ, ਐਨੇ ਦਿਨ ਵਲੀ ਸਾਹਿਬ ਦੀ ਸੇਵਾ ਕੀਤੀ ਸਾਰਥਕ ਹੋ ਗਈ—'ਖੁਦਾ ਸਾਡੇ ਨਾਲ ਹੈ ।'

ਬਿੱਲੀ ਨੂੰ ਦੁੱਧ ਮਿਲਣ ਤੇ ਖੁਸ਼ੀ ਤੇ ਘਰ ਵਾਲਿਆਂ ਨੂੰ ਦੁੱਖ—ਨਰਸਪਈਏ ਬਾਰੇ

ਮਿਲੀ ਖ਼ਬਰ ਦੇ ਵੀ ਨਤੀਜੇ ਨਿਕਲੇ—ਇਹ ਖ਼ਬਰ ਸੁਣਕੇ ਸ੍ਰੀਪਤੀ ਰਾਏ ਪਿਆਰ ਕਰਦੀ ਮਾਂ ਲਈ ਹੰਝੂ ਵਹਾਂਦਾ ਰਿਹਾ—ਅਜਨਮ ਵੈਰੀ ਵਾਂਗ ਉਸ ਨਾਲ ਵਰਤਾਉ ਕਰਦੇ ਰਹੇ ਪਿਤਾ ਦੇ ਬੰਦੀ ਬਣਾਏ ਜਾਣ ਦੀ ਖ਼ਬਰ ਉਸਨੂੰ ਦੁੱਖ ਤੋਂ ਵਧੇਰੇ ਖ਼ੁਸ਼ੀ ਦੇ ਰਹੀ ਸੀ ।

"ਠੀਕ ਏ, ਐਨਾਂ ਚਿਰ ਮੈਨੂੰ ਦੁਖੀ ਕਰਦਾ ਰਿਹਾ, ਉਸ ਦਾ ਫਲ ਭੋਗ ।" ਡੂੰਘਾ ਹੌਕਾ ਲੈ ਕੇ ਉਸ ਹੌਲੇ ਹੁੰਦਿਆ ਕਿਹਾ ।

ਪਰ ਇਹ ਖ਼ਬਰ ਮਦਕਰੀਨਾਇਕ, ਪਰਸ਼ੂਰਾਮਨਾਇਕ ਤੇ ਚਪੇਚਾਵੜੀ ਦੇ ਦੜਵਾਈ ਸੱਣ ਪਰਸ਼ੂਰਾਮਨਾਇਕ ਲਈ ਦੁੱਖ ਤੇ ਚਿੰਤਾ ਦਾ ਕਾਰਨ ਬਣ ਗਈ ।

ਇਸ ਵਿਸ਼ੇ ਬਾਰੇ ਚਰਚਾ ਕਰਨ ਲਈ ਸਭਾ ਬੁਲਾਈ ਤੇ ਦੁਖੀ ਹੋ ਕੇ ਪਰਸ਼ੂਰਾਮਨਾਇਕ ਬੋਲੇ, "ਨਰਸਪਈਦੇ ਹੋਰਾਂ ਨੂੰ ਭਾਵੇਂ ਨਵਾਬ ਵਿੱਚ ਵਧੇਰੇ ਵਿਸ਼ਵਾਸ ਸੀ, ਪਰ ਉਹਨਾਂ ਦੁਰਗ ਨਾਲ ਧ੍ਰੋਹ ਨਹੀਂ ਕੀਤਾ । ਇਸ ਬਾਰੇ ਤੁਹਾਨੂੰ ਕੋਈ ਫ਼ਿਕਰ ਕਰਨ ਦੀ ਲੋੜ ਨਹੀਂ । ਪਰ ਬਿਰਧ ਉਮਰ ਵਿੱਚ ਉਹਨਾਂ ਨੂੰ ਇਹ ਕਸ਼ਟ ਤੇ ਦੁਖ ਸਹਿਣੇ ਪਏ, ਅਜਿਹਾ ਨਹੀਂ ਸੀ ਹੋਣਾ ਚਾਹੀਦਾ ।"

"ਤੁਹਾਡੀ ਗੱਲ ਠੀਕ ਹੈ ਕਿ ਸਾਡੀ ਸੱਚ ਹੈ, ਪਰ ਇਹ ਚੰਗੀ ਖਬਰ ਨਹੀਂ । ਸਾਨੂੰ ਹੁਣ ਬਹੁਤ ਹੀ ਹੁਸ਼ਿਆਰੀ ਨਾਲ ਰਹਿਣਾ ਚਾਹੀਦਾ ਹੈ । ਕਾਸ਼ਣਾਨਾਇਕ ਨੂੰ ਪਹਿਲਾਂ ਹੀ ਬੜਾ ਕੰਮ ਸੀ, ਹੁਣ ਬੋਝ ਹੋਰ ਵੱਧ ਗਿਆ ਹੈ । ਕਿਸਮਤ ਪਤਾ ਨਹੀਂ, ਸਾਡੇ ਨਾਲ ਕੀ ਕੀ ਖੇਡਾਂ ਖੇਡ ਰਹੀ ਹੈ । ਚਾਲਾਂ ਚਲ ਰਹੀ ਹੈ—ਇਸ ਦੇਵੀ ਮਾਤਾ ਨੂੰ ਹੀ ਪਤਾ ਹੈ । ਅੰਦਰ ਬਾਹਰ, ਦਿਨ ਰਾਤ, ਅੱਖਾਂ ਖੋਹਲ ਕੇ ਭੱਜਣ ਲਈ ਕਹਿ ਉਸਨੂੰ"—ਮਦਕਰੀਨਾਇਕ ਨੇ ਭਰਾ ਨੂੰ ਸਲਾਹ ਦਿੰਦਿਆ ਕਿਹਾ । "ਮਰਾਠੇ ਹੈਦਰਅਲੀ ਦਾ ਖ਼ਾਤਮਾ ਕਰ ਦਿੰਦੇ ਤਾਂ ਇਹ ਸਾਰੀਆਂ ਚਿੰਤਾਵਾਂ ਮੁੱਕ ਜਾਂਦੀਆਂ ।" ਚੱਪੇਚਾਵੜੀ ਦੇ ਦੜਵਾਈ ਸੱਣ ਪਰਸ਼ੂਰਾਮਨਾਇਕ ਨੇ ਕਿਹਾ ।

"ਕਿੱਥੇ ਮੁੱਕਦੀ ਹੈ ਚਿੰਤਾ—ਮੈਨੂੰ ਤਾਂ ਨਰਸਪਈਦੇ ਦਾ ਫੜੇ ਜਾਣਾ ਕੋਈ ਭੈੜਾ ਸ਼ਗਨ ਲਗਦਾ ਹੈ, ਕਿਸੇ ਮੁਸੀਬਤ ਦਾ ਸੂਚਕ—" ਚਿੰਤਾ ਭਰੀ ਅਵਾਜ਼ ਵਿੱਚ ਕਿਹਾ ਮਦਕਰੀਨਾਇਕ ਨੇ । ਖ਼ਿੜਕੀ ਵਿਚੋਂ ਦਿਸਦੇ ਬੁਰਜ, ਬਤੇਰੀਆਂ, ਕਿਲੇ ਦੀਆਂ ਪੰਗਤੀਆਂ ਵੇਖ ਕੇ ਬੋਲੇ—"ਦੁਰਗ ਦੀ ਕਿਸਮਤ ਬਾਰੇ ਐਡੇ ਨਿਰਾਸ਼ ਨਾ ਹੋਵੋ । ਮਰਾਠੇ ਹਾਰੇ ਨਹੀਂ—" ਤਸੱਲੀ ਦਿੰਦਿਆਂ ਪਰਸ਼ੂਰਾਮਨਾਇਕ ਨੇ ਕਿਹਾ ।

"ਅਰਥਾਤ ਸਾਡਾ ਭਵਿੱਖ ਉਹਨਾਂ ਦੀ ਜਿੱਤ ਹਾਰ ਤੇ ਨਿਰਭਰ ਹੈ ।" ਪਰਸ਼ੂਰਾਮਨਾਇਕ ਦੀ ਗੱਲ ਦੇ ਜੁਆਬ ਵਿੱਚ ਮਦਕਰੀਨਾਇਕ ਬੋਲਿਆ—ਜਿਵੇਂ ਕੋਈ ਪੱਕਾ ਫੈਸਲਾ ਕਰ ਲਿਆ ਹੋਵੇ—"ਸਾਡਾ ਭਵਿੱਖ ਮਰਾਠਿਆਂ ਤੇ ਨਹੀਂ, ਸਾਡੇ ਆਪਣੇ ਬਾਹੂ ਬੱਲ ਤੇ ਨਿਰਭਰ ਹੈ ।

ਦੁਰਗ ਦੀ ਕਿਸਮਤ ਬਾਰੇ ਕਿਹੜੀ ਭੈੜੀ ਘੜੀ ਮਦਕਰੀਨਾਇਕ ਦੇ ਮੂੰਹੋਂ ਇਹ ਗੱਲ ਨਿਕਲੀ—ਐਨੇਂ ਭਰੋਸੇਮੰਦ ਮਰਾਠੇ ਦੁਰਗ ਦੀ ਸਹਾਇਤਾ ਲਈ ਨਾਂ ਆਏ । ਲਕਸ਼ਮੇਸ਼ਵਰ ਦੇ ਕੋਲ ਗਰਾਵੀ ਵਿੱਚ ਹੈਦਰਅਲੀ ਦੀ ਸੈਨਾਂ ਤੇ ਮਰਾਠਿਆਂ ਵਿਚਕਾਰ ਹੋਏ ਯੁੱਧ ਵਿੱਚ

ਮਰਾਠਿਆਂ ਦੇ ਇਕ ਸੈਨਾਪਤੀ ਮਾਨਾ ਜੀ ਫਾਕਡਸ ਨੇ ਹੈਦਰਅਲੀ ਕੋਲੋਂ ਦਸ ਲੱਖ ਮੁਹਰਾਂ ਰਿਸ਼ਵੱਤ ਲੈ ਕੇ ਮਰਾਠਿਆਂ ਨੂੰ ਧੋਖਾ ਦੇ ਦਿੱਤਾ । ਉਹਨਾਂ ਦੀ ਸੈਨਾਂ ਦੇ ਹਾਰ ਦਾ ਕਾਰਨ ਬਣ ਗਿਆ ।

ਹੈਦਰਅਲੀ ਦੀ ਸੈਨਾ ਵਿਚ ਸਰਦਾਰ ਖ਼ਾਨ ਦਾ ਬੰਦਾ ਦੂਰਗ ਤੇ ਬਿਜਲੀ ਡਿੱਗਣ ਵਰਗੀ ਖ਼ਬਰ ਲੈ ਕੇ ਆਇਆ । ਇਸ ਸੱਟ ਤੋਂ ਦੂਰਗ ਵਾਲੇ ਸੰਭਲ ਹੀ ਰਹੇ ਸਨ ਕਿ ਇਕ ਹੋਰ ਖ਼ਬਰ ਸੁਨਣ ਵਿਚ ਆਈ । ਹਰਪੱਨ ਹਲੀ ਦੀ ਸੈਨਾਂ ਨੇ ਜਰੀਮਲੇ, ਗੁੱਡੀਕੋਟੇ ਤੇ ਹਮਲਾ ਕਰ ਦਿਤੈ—ਰਾਏਦੂਰਗ ਦੇ ਕ੍ਰਿਸ਼ਣਪਾਨਾਇਕ ਦੀ ਮੋੜਕਾਲੂਰੂ ਤੇ ਹਮਲਾ ਕਰਨ ਦੀ ਖ਼ਬਰ ਮਿਲੀ ।

ਬਰਖ਼ਾ ਦੀ ਰੁੱਤ ਵਿੱਚ ਇਕ ਤੋਂ ਬਾਦ ਇਕ, ਬਦਲਾਂ ਦੀ ਗਰਜ ਤੇ ਬਿਜਲੀ ਦੀ ਕੜਕ ਵਾਂਗ ਚਾਰੋ ਪਾਸਿਓਂ ਆ ਰਹੀਆਂ ਇਹਨਾਂ ਖ਼ਬਰਾਂ ਦੀਆਂ ਲਗਾਤਾਰ ਸੱਟਾ ਇਹਨਾਂ ਸਾਰਿਆਂ ਤੋਂ ਵੱਧ ਡੂੰਘੀ ਸੱਟ ਸੀ, ਹੈਦਰਅਲੀ ਦੀ ਜੇਤੂਸੈਨਾਂ, ਦੂਰਗ ਵੱਲ ਭੱਜੀ ਆ ਰਹੀ ਸੀ । ਇਹ ਖ਼ਬਰ ਮਾਇਆ ਕੌਂਡ ਵਾਲੇ ਪਾਸਿਓਂ ਆਈ । ਭੈੜਾ ਸੁਪਨਾਂ ਵੇਖ ਕੇ, ਡਰਕੇ ਅਬੜਵਾਹੇ, ਉਠ ਖਲੋਤਾ ਚਿਤਰਦੂਰਗ—ਇਹਨਾਂ ਖ਼ਬਰਾਂ ਦੀਆਂ ਸੱਟਾਂ ਨਾਲ ਭੈ-ਭੀਤ ਹੋਏ, ਆਪਣੇ ਆਪ ਨੂੰ ਸੰਭਾਲ ਕੇ ਉੱਠੇ ਤੇ ਆਪਣੀ ਰਖਿਆ ਆਪ ਕਰਨ ਲਈ ਤਿਆਰ ਹੋਣ ਲੱਗੇ—ਸਰੀਰ ਤੇ ਮਨ ਨੂੰ ਤਕੜਾ ਕਰਨ ਦੀ ਕੋਸਿਸ਼ ਕਰਕੇ—

ਫਿਰ ਯੁੱਧ—

ਠੰਡ ਦੀ ਰੁਤ ਸਮਝ ਕੇ, ਕੰਬਲ ਲਪੇਟ ਕੇ ਸੁੱਤੇ ਪਿਆਂ ਦੇ ਸ਼ਰੀਰਾਂ ਨੂੰ ਜਿਵੇਂ ਅੱਗ ਲੱਗ ਗਈ ।

ਐਨੇ ਦਿਨਾਂ ਤੋਂ ਢਿੱਲਾ ਹੋਇਆ ਸ਼ਾਸਨ ਫਿਰ ਕਰੜਾ ਕਰ ਦਿੱਤਾ ਗਿਆ । ਦੂਰਗ ਦੇ ਲੋਕੀਂ ਇਸ ਨਾਲ ਫਿਰ ਆਪਣੇ ਆਪ ਨੂੰ ਢਾਲਣ ਲੱਗੇ ਤਾਂ ਸੀਬਾਰਦੀ ਘਾਟੀ ਵਲੋਂ ਬੜੀ ਤੇਜ਼ੀ ਨਾਲ ਹੈਦਰਅਲੀ ਦੀ ਸੈਨਾ ਦੇ ਆਉਣ ਦੀ ਖ਼ਬਰ ਨਾਲ ਦੂਰਗ ਕੰਬ ਉਠਿਆ । ਉਸ ਨੇ ਆ ਕੇ ਚੋਰ ਘੱਟ ਕੋਲ ਡੇਰਾ ਲਾ ਕੇ ਤਿੰਨੇਂ ਪਾਸਿਓਂ ਦੂਰਗ ਨੂੰ ਘੇਰਾ ਪਾ ਲਿਆ ।

ਸਿਰੀਅੱਪਾ ਦੀ ਬਤੇਰੀ ਤੋਂ ਪ੍ਰਧਾਨਮੰਤਰੀ ਤੇ ਦੜਵਾਈਆ ਨਾਲ ਖਲੋਕੇ ਹੈਦਰਅਲੀ ਦੀ ਸੈਨਾਂ ਨੂੰ ਡੇਰੇ ਲਾਉਂਦਿਆ ਵੇਖ ਕੇ ਮਦਕਰੀਨਾਇਕ ਬੋਲੇ— "ਹੁਣ ਸਚਮੁੱਚ ਹੀ ਸਾਡੀ ਤਾਕਤ ਦੀ ਪਰੀਖਿਆ ਹੈ—ਪਹਿਲਾ ਜੋ ਕੁੱਝ ਹੋਇਆ ਉਹ ਤਾ ਖੇਡ ਸੀ । ਹੁਣ ਯੁੱਧ ਹੋਵੇਗਾ ।"

ਇਹ ਗੱਲ ਕਰ ਰਹੇ ਮਦਕਰੀਨਾਇਕ ਦੀ ਅਵਾਜ਼ ਬੜੀ ਦ੍ਰਿੜ ਸੀ—ਖਿੱਚਣ ਤੇ ਕੜਕਦੀ ਅਵਾਜ਼ ਕੱਢਣ ਵਾਲੀ ਲੋਹੇ ਦੀ ਖਿੱਚੀ ਹੋਈ ਤਾਰ ਵਾਂਗੂ—ਇਹ ਗੱਲ ਕਰਦਿਆਂ ਮਨ ਵਿੱਚ ਭਰ ਆਏ ਗੁੱਸੇ ਨਾਲ ਛਾਤੀ ਫੁੱਲ ਗਈ, ਉਸ ਦੀ ਅੰਗ ਰੇਖਾ ਦੇ ਬਟਨ ਕੜ ਕੜ ਕਰਨ ਲੱਗੇ ।

ਉਸਦੀਆਂ ਬਾਹਰਲੀਆ ਅੱਖਾਂ—ਦੂਰਗ ਦੇ ਬਾਹਰ ਰਣਦੂਰਗਾ ਦੀ ਬਲੀ ਚੜ੍ਹਾਉਣ ਲਈ ਰਖੀਆਂ ਵਿਵਿਧ ਰੰਗਾਂ ਦੇ ਚੌਲਾ ਦੀਆ ਢੇਰੀਆ ਵਾਂਗ ਦਿਸਦੀਆ ਦੁਸਮਨ ਦੀਆਂ

ਛੌਲਦਾਰੀਆਂ ਵੇਖ ਰਹੀਆਂ ਸਨ—

ਅੰਦਰਲੀਆਂ ਅੱਖਾਂ—ਮਹਿਲ ਦੇ ਪਿਛਵਾੜੇ ਪੱਥਰਘਾੜੇ ਬਣਾ ਰਹੇ ਹੈਦਰਅਲੀ ਦਾ ਪਿੰਜਰਾ ਵੇਖ ਰਹੀਆਂ ਸਨ । ਦੋਨੋਂ ਪਾਸਿਆਂ ਦੇ ਇਹ ਨਜ਼ਾਰੇ ਵੇਖਦਿਆਂ ਬੋਲੇ—ਨਵਾਬ ਨੂੰ ਪਤਾ ਹੈ ਕਿ ਸਾਡੇ ਕਿਲ੍ਹੇ ਦਾ ਕਿਹੜਾ ਹਿੱਸਾ ਕਮਜ਼ੋਰ ਹੈ, ਇਸ ਲਈ ਉਸ ਪਾਸੇ ਸ਼ਤਰੂਬਲ ਨੂੰ ਖ਼ਤਮ ਕਰਨ ਲਈ ਸਭ ਤਿਆਰੀਆਂ ਕਰ ਲੈਣੀਆਂ ਚਾਹੀਦੀਆਂ ਹਨ ।

ਆਪਣੇ ਆਲੇ-ਦੁਆਲੇ ਖਲੋਤੇ ਦੜਵਾਈਆਂ ਨੂੰ ਹੁਕਮ ਦਿੰਦਿਆਂ ਮਦਕਰੀਨਾਇਕ ਨੇ ਕਿਹਾ ।

ਹਮਲਾ ਕਰਨ ਆਏ ਹੈਦਰਅਲੀ—ਤੇ ਉਸਦਾ ਸਾਹਮਣਾ ਕਰਨ ਲਈ ਤਿਆਰ ਹੋਣ ਵਾਲਿਆਂ, ਦੋਹਾਂ ਕੋਲ ਹੀ ਉਡੀਕਣ ਦਾ ਸਬਰ ਨਹੀਂ ਸੀ—

ਪਿਛਲੀ ਵਾਰੀ ਦੀ ਤਰ੍ਹਾਂ ਛੋਟੇ ਹਮਲੇ ਕਰਕੇ ਪਰਖ-ਸਮਝੌਤੇ ਦੇ ਯਤਨ—ਐਤਕੀਂ ਬਿਨਾਂ ਕਿਸੇ ਭੂਮਿਕਾ ਦੇ ਪਿਛਲੀ ਵਾਰੀ ਨਾਲੋਂ ਦੁਗਣੀ ਕਾਹਲੀ ਨਾਲ ਰਣ ਯੰਤਰ ਚਲਾਉਣੇ ਕਰ ਦਿਤੇ—ਹੈਦਰਅਲੀ ਦੀਆਂ ਫੌਜਾਂ ਦੇ ਮੋਰਚੇ ਲਾਉਣੇ ਸ਼ੁਰੂ ਕਰਦਿਆਂ ਹੀ, ਦੁਰਗ ਵਾਲਿਆਂ ਦੇ ਸਦਈਆ ਦੇ ਬੂਹੇ ਤੋਂ ਲੈ ਕੇ ਲਾਲ ਕਿਲ੍ਹੇ ਦੇ ਦਰਵਾਜ਼ੇ ਤੱਕ ਬਤੇਰੀਆਂ ਤੇ ਤੋਪਾਂ ਰੱਖਣੀਆਂ ਸ਼ੁਰੂ ਕਰ ਦਿੱਤੀਆਂ । ਉਹਨਾਂ ਬਕਰੀਆਂ ਦੀ ਬਲੀ ਦੇ ਕੇ ਬਰੂਦ ਭਰ ਦਿੱਤਾ ਤੇ ਕਿਲ੍ਹੇ ਦੀ ਉਚਾਈ ਤੋਂ ਵੱਡੇ ਵੱਡੇ ਪੱਥਰ ਰੇਹੜਨ ਲਈ ਤਿਆਰ ਹੋ ਗਏ । ਨਾਲ ਹੀ ਉਬਲਦਾ ਤੇਲ, ਉਲਬਦਾ ਪਾਣੀ, ਉਬਲਦੀ ਰੇਤ ਸ਼ਤਰੂ ਤੇ ਉਲਟਾਉਣ ਲਈ ਵੱਡੀਆਂ ਵੱਡੀਆਂ ਕੜਾਹੀਆਂ ਵਿੱਚ ਭਰ ਕੇ ਦੈਤਅਕਾਰ ਚੁਲ੍ਹਿਆਂ ਤੇ ਰਖ਼ਕੇ ਅੱਗਾਂ ਬਾਲ ਦਿੱਤੀਆਂ—ਦੁਰਗ ਦੇ ਹਿਰਦੇ ਵਿੱਚ ਵੀ ਦਵੇਸ਼ ਦੀ ਦਾਵਾਨਲ ਭੜੱਕ ਉੱਠੀ—ਕਿਲ੍ਹਾ ਵੀ ਜਿਵੇਂ ਗੁੱਸੇ ਦੀ ਅੱਗ ਨਾਲ ਬੱਲ ਰਿਹਾ ਸੀ ।

## 22

"ਸਾਡੇ ਕੋਲ ਜਿੰਨ੍ਹਾਂ ਗੋਲਾ ਬਰੂਦ ਏ, ਭਾਵੇਂ ਸਾਰਾ ਅੱਜ ਫੂਕ ਛੱਡੋ, ਪ੍ਰਵਾਹ ਨਹੀਂ—ਕਿਲ੍ਹਾ ਚੂਰ ਚੂਰ ਹੋ ਜਾਣਾ ਚਾਹੀਦਾ ਹੈ । ਅੱਜ ਰਾਤੀਂ ਕਿਲ੍ਹੇ ਤੇ ਹਮਲਾ ਕਰਕੇ ਇਸ ਨੂੰ ਕਾਬੂ ਕਰ ਲਵੋ, ਹਾਰ ਕੇ ਆਏ ਸੈਨਿਕਾਂ ਨੂੰ ਗੋਲੀ ਨਾਲ ਉਡਾ ਦਿਆ ਜੇ । ਪਿੱਠ ਵਿਖਾ ਕੇ ਆਏ ਸਰਦਾਰਾਂ ਨੂੰ ਵੀ ਮੈਂ ਇਹੋ ਇਨਾਮ ਦਿਆਂਗਾ ।" ਉਸਨੇ ਆਪਣੇ ਤੰਬੂ ਦੇ ਸਾਹਮਣੇ ਇਕ ਖ਼ੰਭਾ ਗੱਡਕੇ, ਉਸ ਦੇ ਸਿਰੇ ਤੇ ਆਪਣੀਆਂ ਜੁਤੀਆਂ ਟੰਗ ਦਿੱਤੀਆਂ । ਹੁਕਮ ਦਿੰਦਿਆਂ ਹੈਦਰਅਲੀ ਗੁੱਸੇ ਵਿੱਚ ਮਾਰੀ ਦਾ ਰੂਪ ਲੱਗ ਰਿਹਾ ਸੀ ।

ਇਹ ਹੁਕਮ ਅਕਾਸ਼ ਵਿੱਚ ਪੁਚਾਉਣ ਲਈ ਤੋਪਾਂ ਗਰਜ ਉਠੀਆਂ—ਇਹਨਾਂ ਤੋਪਾਂ ਵਿਚੋਂ ਹੁੰਦੀ ਅਗਨੀ ਬਰਖ਼ਾ ਹਨੇਰੇ ਨੂੰ ਚੂਰ ਚੂਰ ਕਰਕੇ ਬਿਖ਼ੇਰ ਰਹੀ ਸੀ—ਦੁਰਗ ਵਲੋਂ

ਵੀ ਤੋਪਾਂ ਗਰਜ ਪਈਆਂ—

ਹੈਦਰਅਲੀ ਦੇ ਪਾਸਿਓਂ ਚਲੀਆਂ, ਤੋਪਾਂ ਪਹਾੜੀਆਂ ਵਿੱਚ ਵਜੀਆਂ ਤਾਂ ਪੱਥਰਾਂ ਦਾ ਮੀਂਹ ਵੱਸ ਪਿਆ । ਕਾਲੇ ਧੂੰਏ ਕਾਰਨ ਦਿਨੇ ਵੀ ਹਨੇਰਾ ਹੋ ਗਿਆ, ਦੋਵੇਂ ਪਾਸਿਉਂ ਪੀਣ ਵਾਲਾ ਪਾਣੀ ਕੌੜਾ ਤੇ ਖਾਧ ਅੰਨ, ਢਿੱਡ ਵਿੱਚ ਹੀ ਨਾਂ ਠਹਿਰਦਾ, ਅੱਖਾਂ ਵਾਲੇ ਅੰਨ੍ਹਿਆਂ ਵਾਂਗ ਟਟੋਲਣ ਲੱਗ ਪਏ । ਧੂੰਏ ਭਰੇ ਅਕਾਸ਼ ਵਿੱਚ ਸਿਖਰ ਦੁਪਹਿਰੇ ਸੂਰਜ ਨੂੰ ਗ੍ਰਹਿਣ ਲੱਗਾ ਦਿਸਦਾ ਸੀ । ਦਿਨੇਂ ਹੀ ਦੀਵੇ ਤੇ ਮਸ਼ਾਲਾ ਜੱਗ ਪਈਆਂ, ਦਿਨੇ ਹੀ ਹਜ਼ਾਰਾਂ ਦੀ ਸੰਖਿਆ ਵਿੱਚ ਮਤਾਬੀਆਂ ਚਲਾ ਕੇ ਹਨੇਰੇ ਨੂੰ ਰੋਸ਼ਨੀ ਵਿੱਚ ਬਦਲਕੇ ਤੋਪਾਂ ਦਾ ਮਾਰਗ ਦਰਸ਼ਨ ਕਰ ਰਹੇ ਸਨ ।

ਇਕ ਪਾਸੇ ਤੋਪਾਂ ਦਾ ਯੁੱਧ ਚਲ ਰਿਹਾ ਸੀ ਤਾ ਦੂਜੇ ਪਾਸੇ ਤੋਪਾਂ ਦੀ ਓਟ ਲੈ ਕੇ ਹੈਦਰਅਲੀ ਦੇ ਸੈਨਿਕਾਂ ਨੇ ਕਿਲ੍ਹੇ ਨੂੰ ਘੇਰਾ ਪਾਉਣ ਲਈ ਪਉੜੀਆਂ ਤੇ ਹੋਰ ਸਮਾਨ ਆਦਿ ਰੱਖਣ ਦੀ ਤਿਆਰੀ ਸ਼ੁਰੂ ਕਰ ਦਿੱਤੀ ।

ਸਾਰਾ ਦਿਨ ਤੋਪਾਂ ਦੀ ਗਰਜ ਸੁਣਕੇ, ਦੜਵਾਈ ਬੋਲੇ 'ਇਹ ਰਾਤ ਨੂੰ ਘੇਰਾ ਪਉਣ ਦੀ ਸੂਚਨਾ ਹੈ । ਇਸ ਨੂੰ ਮੁਖ ਰਖਕੇ ਉਹਨਾਂ ਆਪਣੀ ਸੈਨਾਂ ਨੂੰ ਤਿਆਰ ਕਰ ਲਿਆ ।

ਸਿਧਈਆ ਦੇ ਬੂਹੇ ਤੋਂ ਲੈ ਕੇ ਲਾਲ ਕਿਲੇ ਦੇ ਦਰਵਾਜ਼ੇ ਤੱਕ ਆਪਣੇ ਸੈਨਿਕਾਂ ਵਿੱਚ ਉਤਸ਼ਾਹ ਤੇ ਵੀਰਤਾ ਭਰਦਾ, ਪਰਿਘਾਇ ਫ਼ੜਕੇ, ਪਰਸ਼ੂਰਾਮ ਦੇ ਕ੍ਰੋਧ ਭਰੇ ਲਾਲ ਨੇਤਰਾਂ ਵਾਂਗ ਚਾਰੇ ਪਾਸੇ ਘੁਮਾਂਦਾ ਮਦਕਰੀਨਾਇਕ ਆਪਣੀ ਫੌਜ ਦੇ ਸੈਨਾਂਪਤੀਆਂ ਨੂੰ ਕਹਿ ਰਿਹਾ ਸੀ, "ਕਿਲੇ ਦੀ ਰਖਿਆ ਲਈ ਸਾਡੇ ਬੰਦਿਆਂ ਦੀਆਂ ਲਾਸ਼ਾਂ ਦਾ ਢੇਰ ਲੱਗ ਜਾਵੇ, ਪ੍ਰਵਾਹ ਨਹੀਂ, ਪਰ ਕਿਲ੍ਹਾ ਨਹੀਂ ਛੱਡਨਾ । ਹਾਰ ਕੇ ਘਰ ਨਹੀਂ ਜਾਨਾਂ ਸ਼ਤਰੂ ਨੂੰ ਪਿੱਛੇ ਧੱਕੇ ਬਿਨਾਂ ਕੋਈ ਅੰਨ ਮੂੰਹ ਨਹੀਂ ਲਾਏਗਾ । ਮੇਰੀ ਲਾਸ਼ ਵੇਖੇ ਬਿਨਾਂ ਕੋਈ ਪਿਛਾਂਹ ਨਾਂ ਭੱਜੇ ।"

ਦੋਵੇਂ ਧਿਰਾਂ ਰਾਤ ਦੇ ਯੁੱਧ ਲਈ ਤਿਆਰ ਸਨ । ਹਨੇਰਾ ਹੁੰਦਿਆਂ ਹੀ ਹੈਦਰਅਲੀ ਦੀ ਸੈਨਾਂ, ਕੁਸ਼ਲ ਸੈਨਾਪਤੀਆਂ ਦੀ ਅਗੁਵਾਈ ਥੱਲੇ ਰਣ ਜੈਕਾਰੇ ਛੱਡਦੀ, ਮਤਾਬੀਆਂ ਜਲਾਕੇ ਕਿਲ੍ਹੇ ਵੱਲ ਭੱਜੀ । ਦੁਰਗ ਵਲੋਂ ਵੀ ਮਤਾਬੀਆਂ ਜਲਾ ਕੇ, ਬਰੂਦ ਦੇ ਗੋਲੇ ਛੱਡੇ ਜਾ ਰਹੇ ਸਨ । ਉਹ ਜਾਕੇ ਅਕਾਸ਼ ਦੇ ਵਿਹੜੇ ਵਿੱਚ ਫੱਟਦੇ, ਹੇਠਾਂ ਲੋਕਾਂ ਦਾ ਯੁੱਧ ਹੋ ਰਿਹਾ ਸੀ ਤੇ ਅਕਾਸ਼ ਵਿੱਚ ਧੂਮਕੇਤੂ ਦਾ ਯੁੱਧ ਹੁੰਦਾ ਦਿੱਸ ਰਿਹਾ ਸੀ । ਕਿੰਨੇ ਬੰਦੇ ਮਰ ਰਹੇ ਸਨ, ਇਸ ਦੀ ਪ੍ਰਵਾਹ ਕੀਤੇ ਬਿਨਾਂ ਹੈਦਰਅਲੀ ਦੇ ਸੈਨਿਕ, ਬੰਦੂਕਾਂ ਦੇ ਪਹਿਰੇ ਵਿੱਚ ਕਿਲੇ ਤੇ ਹੱਲਾ ਬੋਲਣ ਦਾ ਯਤਨ ਕਰ ਰਹੇ ਸਨ । ਕਿਲੇ ਦੀਆਂ ਫਸੀਲਾਂ ਦੀਆਂ ਮੋਰੀਆਂ ਵਿਚੋਂ ਬੰਦੂਕਾਂ ਗੋਲੀਆਂ, ਉਬਲਿਆ ਪਾਣੀ, ਰੇਤ, ਤੇਲ, ਜਿਹੜਾ ਵੀ ਕਿਲੇ ਦੇ ਨੇੜੇ ਆਉਣ ਦੀ ਕੋਸ਼ਿਸ਼ ਕਰਦਾ, ਉਸ ਤੇ ਇਹ ਸਭ ਪਾਉਣਾ ਸ਼ੁਰੂ ਕਰ ਦਿੰਦੇ । ਸੈਨਿਕਾਂ ਨੂੰ ਇਹ ਚੀਜ਼ਾਂ ਸਾੜਦੀਆਂ ਤੇ ਨਾਲ ਗੜ ਗੜ ਕਰਦੇ ਪੱਥਰਾਂ ਦੇ ਗੋਲੇ ਜੋ ਅੱਗੇ ਆਉਂਦੇ ਉਹਨਾਂ ਤੇ ਡਿੱਗਦੇ ਤੇ ਉਹਨਾਂ ਨੂੰ ਚੂਰ ਚੂਰ ਕਰ ਦਿੰਦੇ ।

ਰਾਤੀਂ ਲੜਾਈ ਚਲਦੀ ਰਹੀ । ਦੋਵਾਂ ਪਾਸਿਆਂ ਦੇ ਹਜ਼ਾਰਾਂ ਸੈਨਿਕ ਮਾਰੇ ਗਏ । ਹੈਦਰਅਲੀ ਦੀ ਸੈਨਾਂ ਕਿਲੇ ਤੇ ਹੱਲਾ ਨਾਂ ਬੋਲ ਸਕੀ । ਇਸ ਤੋਂ ਇਲਾਵਾ ਦੁਰਗ ਦੀ ਸੈਨਾਂ ਨੇ ਗੁਪਤ ਰਾਹ ਤੋਂ ਆ ਕੇ ਹੈਦਰਅਲੀ ਦੀ ਸੈਨਾਂ ਵਿੱਚ ਘੁਸ ਕੇ ਮਾਰ-ਕਾਟ ਸ਼ੁਰੂ ਕਰ ਦਿੱਤੀ । ਹੈਦਰਅਲੀ ਦੀ ਸੈਨਾਂ ਨੂੰ ਕਿਲ੍ਹੇ ਵਲੋਂ ਇਸ ਜੁਆਬੀ ਹਮਲੇ ਦੀ ਆਸ ਨਹੀਂ ਸੀ । ਉਹਨਾਂ ਇਧਰ ਉੱਧਰ ਭੱਜਣਾ ਸ਼ੁਰੂ ਕੀਤਾ । ਕੌਣ ਆਪਣਾ ਸੀ, ਕੌਣ ਦੁਸ਼ਮਨ ਸੀ, ਵੇਖੇ ਬਿਨਾਂ ਜੋ ਸਾਹਮਣੇ ਆਇਆ, ਉਸਨੂੰ ਮਾਰ ਦਿੱਤਾ । ਵੇਖਦਿਆਂ ਹੀ ਐਨੀਂ ਭਾਰੀ ਹੈਦਰਅਲੀ ਦੀ ਫੌਜ ਦੁਰਗ ਦੀ ਫੌਜ ਦਾ ਸਾਹਮਣਾ ਨਾਂ ਕਰ ਸਕੀ ਤੇ ਮੈਦਾਨ ਛੱਡਕੇ ਭੱਜ ਗਈ । ਦੁਰਗ ਦੇ ਸੈਨਿਕਾਂ ਨੇ ਖਾਈਆਂ ਪਾਰ ਕਰਕੇ ਕਿਲ੍ਹੇ ਤੇ ਪੌੜੀਆਂ ਲਾ ਰਹਿਆਂ ਦੀਆਂ ਪੌੜੀਆਂ ਕੱਟ ਦਿੱਤੀਆਂ, ਕਈ ਤਰ੍ਹਾਂ ਦੇ ਰਣ ਜੈਕਾਰੇ ਛੱਡੇ, ਕੁਰਲਾਹਟਾਂ ਦੀਆਂ ਅਵਾਜ਼ਾਂ ਵੀ ਨਾਲ ਰਲ ਗਈਆਂ । ਇਹਨਾਂ ਅਵਾਜ਼ਾਂ ਨੇ ਧਰਤੀ ਅਕਾਸ਼ ਨੂੰ ਹਿਲਾ ਦਿੱਤਾ—ਮਨੁੱਖ ਤਾਂ ਕੀ ਜੰਗਲੀ ਜਾਨਵਰ ਵੀ ਡਰਕੇ ਦੱਸ ਪੰਦਰਾਂ ਮੀਲ ਪਰ੍ਹੇ ਜੰਗਲਾਂ ਵਿੱਚ ਜਾ ਕੇ ਛੁੱਪ ਗਏ ।

ਇਵੇਂ ਲੜਦਿਆਂ ਦਿਨ ਚੜ੍ਹ ਗਿਆ—

ਦਿਨ ਚੜ੍ਹਦਿਆਂ ਹੀ ਹੈਦਰਅਲੀ ਨੂੰ ਸਮਝ ਆਈ ਕਿ ਉਸ ਦੇ ਸਾਰੇ ਯਤਨ ਅਸਫ਼ਲ ਹੋ ਗਏ ਸਨ ।

"ਦੁਰਗ ਦੇ ਲੋਕ ਇਨਸਾਨ ਨਹੀਂ, ਸ਼ੈਤਾਨ ਹਨ । ਲੱਖਾਂ ਵਿੱਚੋਂ ਇਕ ਅਜਿਹਾ ਕਿਲ੍ਹਾ—" ਨਿਰਾਸ਼ਾ ਭਰਿਆ ਹਉਕਾ ਲੈ ਕੇ ਹੈਦਰਅਲੀ ਨੇ ਕਿਹਾ ।

ਦਿਨ ਚੜ੍ਹ ਗਿਆ—ਹੱਥ ਪੈਰ ਕੱਟੇ ਹੋਏ, ਲਹੂ ਵਗਦੇ ਤੇ ਵੀ ਤਲਵਾਰ ਚਲਾਈ ਜਾਂਦੇ ਦੁਰਗ ਦੇ ਸੈਨਿਕਾਂ ਨੂੰ ਵੇਖਕੇ, ਫਸਲ ਦੀ ਕਟਾਈ ਮਗਰੋਂ ਰੁੰਡਮੁੰਡ ਹੋਏ ਖੇਤਾਂ ਵਰਗੀ ਰਣਭੂਮੀ ਨੂੰ ਵੇਖਦਾ ਪੂਰਣੀਆ ਬੋਲਿਆ—

"ਇਹ ਗੋਲਾ ਬਰੂਦ ਨਾਲ ਮੰਨਣ ਵਾਲੇ ਸ਼ੈਤਾਨ ਨਹੀਂ ਖਾਵੰਦ, ਇਹਨਾਂ ਦਾ ਤਾਂ ਮੰਤਰ ਹੀ ਇਲਾਜ ਹੈ । ਇਸ ਤਰ੍ਹਾਂ ਯੁੱਧ ਕਰਕੇ ਵਿਅਰਥ ਪ੍ਰਾਣ ਹਾਨੀਂ ਨਾਲ ਜਿੱਤ ਸੰਭਵ ਨਹੀਂ । ਰਾਏਦੁਰਗ ਤੇ ਹਰਪੱਨਹੱਲੀ ਵਾਲਿਆਂ ਦੇ ਸਾਡੇ ਨਾਲ ਆ ਕੇ ਰਲੱਣ ਤਾਂਈ ਚਾਰ ਦਿਨ ਯੁੱਧ ਵਿਰਾਮ ਕਰ ਦਿਉ । ਉਦੋਂ ਤਾਂਈ ਕੁੱਝ ਹੋਰ ਸੋਚਦੇ ਹਾਂ ।" ਪੂਰਣੀਏ ਨੇ ਸਲਾਹ ਦਿੱਤੀ ।

ਉਸਦੀ ਸਲਾਹ ਨੂੰ ਬੁਰਕੀ ਸ੍ਰੀਨਿਵਾਸ ਰਾਏ, ਖਜਾਨਚੀ ਕ੍ਰਿਸ਼ਣਾਰਾਉ ਗੁਲਾਮ ਅਲੀ ਖਾਨ ਆਦਿ ਹੈਦਰਅਲੀ ਦੇ ਮੁਖ ਅਧਿਕਾਰੀ ਵੀ ਸਹਿਮਤ ਸਨ ।

"ਮੰਤਰ ਟੂਣਾ ਜੋ ਵੀ ਕਰਨੈਂ ਕਰ, ਇਹ ਦੁਰਗ ਸਾਡੇ ਵੱਸ ਹੋਣਾ ਚਾਹੀਦਾ ਹੈ । ਨਹੀਂ ਤਾਂ ਇਥੇ ਮੇਰੀ ਕਬਰ ਬਣੇਗੀ । ਮੁੜਕੇ ਸਮਝੌਤਾ ਕਰਨ ਦੀ ਗੱਲ ਨਾਂ ਕਰੀਂ ਇਸ ਨਾਇਕ ਨਾਲ ।" ਹੈਦਰਅਲੀ ਨੇ ਕਿਹਾ ਤੇ ਫਿਰ ਕੁੱਝ ਸੋਚਕੇ—"ਦੁਰਗ ਵਿੱਚ ਸਾਡਾ ਕੁੱਤਾ ਕੀ ਕੰਮ ਕਰ ਰਿਹੈ ? ਗਲੀਆਂ ਵਿੱਚ ਕੂੜਾ ਖਾਂਦਾ ਫਿਰਦਾ ਏ ਕੀ ?" ਕੜਵਾਹਟ ਭਰੀ ਆਵਾਜ਼ ਵਿੱਚ ਬੋਲਿਆ ।

ਦੁਰਗ ਵਿੱਚ ਨਵਾਬ ਦੇ ਕੁੱਤੇ, ਉਸਦੇ ਕਹਿਣ ਅਨੁਸਾਰ ਗਲੀਆਂ ਵਿੱਚ ਕੂੜਾ

ਨਹੀਂ ਸਨ ਖਾਂਦੇ ਫਿਰਦੇ—ਅੰਦਰੋਂ ਅੰਦਰ ਆਪਣਾ ਆਪਣਾ ਕੰਮ ਕਰ ਰਹੇ ਸਨ ।

ਸ੍ਰੀਪਤੀ ਰਾਏ ਨੂੰ ਜੋ ਕਾਗਜ਼ ਦਾ ਟੁਕੜਾ ਲੱਭਾ ਸੀ ਉਸਤੇ ਇਥੇ ਨਾਵਾਂ ਦੇ ਪਿਛਲੇ ਰਹੱਸ ਨੂੰ ਲੱਭਣ ਦੀ ਕੋਸ਼ਿਸ਼ ਕਰ ਰਿਹਾ ਸੀ—ਅਸ਼ਰਫ ਸ਼ਾਹ ਵਲੀ ਨਾਲ ਰਲੇ ਅਬਦੁੱਲ ਖਯੂਮ ਨੇ ਉਸ ਸੂਚੀ ਵਿਚਲੇ ਇਕ ਵਿਅਕਤੀ ਸਲਬੱਤ ਖਾਨ ਤੇ ਨਜ਼ਰ ਰਖਣੀ ਸ਼ੁਰੂ ਕਰ ਦਿੱਤੀ ਸੀ, ਨਾਲੇ ਅਸ਼ਰਫ ਸ਼ਾਹ ਵਲੀ ਤੇ ਜਿਸਨੂੰ ਦੁਰਗ ਦੇ ਵਧੇਰੇ ਲੋਕੀਂ ਸੰਤ ਮੰਨਦੇ ਸਨ, ਉਸ ਦੀਆਂ ਗੱਲਾਂ ਹਿੰਦੂਆਂ ਨੂੰ ਵੀ ਚੰਗੀਆਂ ਲਗਦੀਆਂ ਸਨ ਤੇ ਮੁਸਲਮਾਨਾਂ ਨੂੰ ਵੀ ਕਿਸੇ ਹੋਰ ਦੀ ਪ੍ਰਵਾਹ ਕੀਤੇ ਬਿਨਾਂ ਉਹ ਸਦਾ ਧਿਆਨ ਵਿੱਚ ਮਗਨ ਰਹਿੰਦਾ । ਜਦੋਂ ਕੋਈ ਭਗਤ ਆਉਂਦਾ 'ਖੁਦਾ ਭਲਾ ਕਰੇ' । ਕਹਿੰਦੇ ਇਸ ਸੰਤ ਨੂੰ ਕਿਵੇਂ ਬਲੀ ਦਾ ਬਕਰਾ ਬਣਾਇਆ ਜਾਵੇ ਸੋਚਦਾ ਰਹਿੰਦਾ । ਜਦੋਂ ਸਿੱਧੀ ਤਰ੍ਹਾਂ ਆਪਣੇ ਜਾਲ ਵਿੱਚ ਨਾਂ ਫਸਾ ਸਕਿਆ ਤਾਂ ਉਸ ਦੇ ਹਿਰਦੇ ਵਿਚਲੇ ਮੁਸਲਮਾਨ ਨੂੰ ਟੁੰਬਦਾ । ਇਹਨਾਂ ਸੋਚਾਂ ਵਿੱਚ ਐਨੇਂ ਦਿਨ ਖਾਮੋਸ਼ ਹੋਏ ਦੁਰਗ ਤੇ ਫਿਰ ਤੋਪਾਂ ਦੀ ਗਰਜ ਸੁਣਕੇ ਧਿਆਨ ਸਿਮਰਨ ਵਿੱਚ ਬੈਠੇ ਉਸ ਬੁੱਢੇ ਨੇ ਅੱਖਾਂ ਖੋਹਲੀਆਂ—"ਫਿਰ ਜੰਗ ਸ਼ੁਰੂ ਹੋ ਗਿਆ ਬੇਟਾ ? ਇਹ ਤਬਾਹੀ ਕਦੋਂ ਰੁਕੇਗੀ । ਨਮਾਜ਼ ਪੜ੍ਹਨੀਂ ਛੱਡ ਕੇ ਮਾਰਧਾੜ ਵਿੱਚ ਹੀ ਲੱਗੇ ਹੋਏ ਹਨ, ਇਹ ਬੰਦੇ—ਇਹ ਭੂਮੀ ਸਾਸ਼ਵਤ ਸਮਝਕੇ, ਲੜਾਈ ਕਰ ਰਹੇ ਹਨ । ਇਹਨਾਂ ਨੂੰ ਕਦੋਂ ਅਕਲ ਆਵੇਗੀ ?" ਹੌਕਾ ਭਰਦਿਆਂ ਉਸ ਕਿਹਾ ।

"ਹਜ਼ਰਤ ਤੁਸੀਂ ਇਸ ਲੋਕ ਵਿੱਚ ਨਹੀਂ, ਇਥੇ ਕੀ ਹੋ ਰਿਹੈ, ਤੁਹਾਨੂੰ ਪਤਾ ਹੀ ਨਹੀਂ ।" ਬੜੀ ਨਮਰਤਾ ਨਾਲ ਅਬਦੁਲ ਖਯੂਮ ਬੋਲਿਆ ।

"ਅੱਛਾ ਮੈਂ ਬੁੱਢਾ ਹੋ ਗਿਆਂ । ਮੈਨੂੰ ਕੀ ਪਤਾ, ਕੀ ਗੱਲ ਏ ਤੂੰ ਹੀ ਦੱਸ ।"

"ਤੁਸੀਂ ਕੁਰਾਨ ਸ਼ਰੀਫ ਪੜ੍ਹਿਐ, ਹਜ਼ਰਤ ?"

"ਹਾਂ, ਰੋਜ਼ ਹੀ ਪੜ੍ਹਨਾਂ, ਇਸ ਦਾ ਤੇ ਕੁਰਾਨ ਸ਼ਰੀਫ਼ ਦਾ ਕੀ ਸੰਬੰਧ ? ਇਹੋ ਤਾਂ ਤੁਹਾਨੂੰ ਸਮਝ ਨਹੀਂ ਆਈ, ਹੁਣ ਜੋ ਚਲ ਰਿਹੈ, ਉਹ ਕੁਰਾਨ ਸ਼ਰੀਫ ਵਿੱਚ ਲਿਖਿਆ ਜਹਾਦ ਹੈ ।"

"ਜਹਾਦ, ਧਰਮ ਯੁੱਧ—ਇਸ ਯੁੱਧ ਵਿੱਚ ਧਰਮ ਕਿੱਥੋਂ ਆਇਆ ? ਇਕ ਦੂਜੇ ਨੂੰ ਮਾਰਣ ਲਈ ਪੈਗੰਬਰ ਨੇ ਕਿਹੈ ?"

"ਕਾਫ਼ਰਾਂ ਨੂੰ ਮਾਰਨਾਂ ਯੁੱਧ ਨਹੀਂ ਧਰਮ ਯੁੱਧ ਹੈ, ਪੈਗੰਬਰਾਂ ਨੇ ਦੈਵਵਾਣੀ ਸੁਣ ਕੇ ਹੁਕਮ ਦਿੱਤਾ । ਮੱਕੇ ਮਦੀਨੇ ਤੋਂ ਲੈ ਕੇ ਅਰਬਸਤਾਨ, ਕਾਬਲ, ਕੰਧਾਰ ਹਿੰਦੁਸਤਾਨ ਸਾਰੇ ਪਾਸੇ ਮੁਸਲਮਾਨ ਹੀ ਹੋਣੇ ਚਾਹੀਦੇ ਹਨ । ਦੁਨੀਆਂ ਭਰ ਤੋਂ ਅਵਾਜ਼ ਆਉਣੀ ਚਾਹੀਦੀ ਹੈ—'ਅੱਲਾ ਹੂ ਅਕਬਰ'—ਜਿੰਨ੍ਹਾਂ ਚਿਰ ਇਹ ਨਹੀਂ ਉਨਾਂ ਚਿਰ ਤਾਂਈ ਮੁਸਲਮਾਨ ਦਾ ਕਾਫ਼ਰਾਂ ਨੂੰ ਮਾਰਨਾਂ ਯੁੱਧ ਨਹੀਂ—ਜਹਾਦ ਹੈ । ਹੁਣ ਜੋ ਹੋ ਰਿਹੈ, ਉਹ ਉਹੀ ਹੈ—ਖ਼ੁਦਾ ਹਾਫ਼ਜ਼—ਇਹ ਇਸ ਤਰ੍ਹਾਂ ਹੀ ਹੋਣਾ ਚਾਹੀਦਾ ਹੈ । ਹਜ਼ਰਤ ਪੈਗੰਬਰ ਦੀ ਗੱਲ ਝੂਠ ਨਹੀਂ ਹੋਣ ਦੇਣੀ ਚਾਹੀਦੀ । ਅੱਲਾ ਤੋਂ ਬਿਨਾਂ ਹੋਰ ਕੋਈ ਭਗਵਾਨ ਨਹੀਂ—ਪੈਗੰਬਰ ਤੋਂ ਬਿਨਾਂ ਹੋਰ ਕੋਈ ਪੈਗੰਬਰ ਨਹੀਂ—"

"ਇਹੋ ਸੱਚੀ ਗੱਲ ਹੈ—"

"ਹਜ਼ਰਤ ਪੈਗੰਬਰ ਦੀ ਗੱਲ ਪੂਰੀ ਕਰਨ ਲਈ ਹੈਦਰਅਲੀ ਨਵਾਬ ਇਸ ਕਾਫ਼ਿਰ ਨਾਇਕ ਨਾਲ ਲੜਾਈ ਕਰ ਰਿਹੈ । ਸਾਡੇ ਬਦਨਸੀਬ ਹਨ ਕਿ ਸਾਡੇ ਬੰਦੇ ਪੈਸੇ ਦੇ ਲਾਲਚ ਕਰਕੇ ਕਾਫ਼ਰ ਦੇ ਗੁਲਾਮ ਬਣਕੇ ਕੁਰਾਨ ਸ਼ਰੀਫ਼ ਦੇ ਨਮਕਹਰਾਮ ਬਣ ਗਏ ਹਨ । ਇਹ ਦੁਰਗ ਸਾਡੇ ਮੁਸਲਮਾਨ ਸਰਦਾਰਾਂ ਦੇ ਸਿਰ ਤੇ ਹੀ ਬਚਿਆ ਹੋਇਆ ਹੈ । ਉਹ ਨਾਂਹ ਕਰ ਦੇਣ ਤਾਂ ਯੁੱਧ ਰੁੱਕ ਜਾਵੇ । ਹੈਦਰਅਲੀ ਨਵਾਬ ਦਾ ਲਹੂ ਵਹਾਉਣਾ ਸਾਰਥਕ ਹੋ ਜਾਵੇਗਾ । ਹਜ਼ਰਤ ਪੈਗੰਬਰ ਦੀ ਕਹੀ ਗੱਲ ਸੱਚੀ ਹੋ ਜਾਵੇਗੀ । ਨਹੀਂ ਤਾਂ ਮੁਸਲਮਾਨ ਹਜ਼ਰਤ ਪੈਗੰਬਰ ਦੇ ਧ੍ਰੋਹੀ ਬਣ ਜਾਣਗੇ । ਇਹ ਗੱਲ ਜੇ ਤੁਹਾਡੇ ਵਰਗੇ ਵਲੀ, ਮੁਲਾਂ ਕਾਜ਼ੀ ਕਹਿਣ ਤਾਂ ਉਸਦਾ ਫਾਇਦਾ ਹੋਵੇਗਾ, ਮੇਰੇ ਵਰਗਿਆਂ ਦੀ ਗੱਲ ਕੌਣ ਸੁਣਦੈ ?"

"ਇਹ ਕੀ—ਸਾਡੇ ਮੁਸਲਮਾਨ ਆਦਮੀ ਕਾਫ਼ਰ ਨਾਲ ਰਲਕੇ ਸੱਚੇ ਮੁਸਲਮਾਨਾਂ ਦੇ ਦੁਸ਼ਮਨ ਬਣ ਗਏ ਹਨ । ਹਜ਼ਰਤ ਪੈਗੰਬਰ ਦੀ ਜ਼ਾਤ, ਖੁਦਾ ਦੀ ਜ਼ਾਤ । ਸੱਚਾ ਮੁਸਲਮਾਨ ਇਸ ਜ਼ਾਤ ਤੇ ਅਮਲ ਨਾਂ ਕਰਨ ।" ਅਸ਼ਰਫ ਸ਼ਾਹ ਨੇ ਵਲੀ ਬਿਨਾਂ ਸੋਚਿਆਂ ਸਮਝਿਆਂ ਕਹਿ ਦਿੱਤਾ ।

"ਹਾਂ ਹਜ਼ਰਤ ਮੁਸਲਮਾਨ ਸੱਚਾ ਮੁਸਲਮਾਨ ਹੋਣਾ ਚਾਹੀਦਾ ਹੈ । ਨਹੀਂ ਤਾਂ ਕੋਈ ਫਾਇਦਾ ਨਹੀਂ । ਇਹ ਗੱਲ ਤੁਸੀਂ ਆਖੋ । ਸਾਰਾ ਜਹਾਂ ਖੁਦਾ ਦੀ ਸਲਤਨਤ ਹੋਵੇਗਾ । ਆਪ ਜੈਸੇ ਲੋਕ ਇਸ ਕੰਮ ਵਿੱਚ ਮਦਦ ਕਰਨ । ਨਹੀਂ ਤਾਂ ਇਸਲਾਮ ਦਾ ਚੰਨ ਤਾਰੇ ਵਾਲਾ ਝੰਡਾ ਕਾਫ਼ਰਾਂ ਦੀ ਲੰਗੋਟੀ ਬਣ ਜਾਵੇਗੀ । ਤੁਹਾਡੇ ਹੁੰਦਿਆਂ ਇਹ ਸਭ ਹੋ ਜਾਵੇ ।" ਗੁੱਸੇ ਵਿੱਚ ਪੁੱਛਿਆ ਖਯੂਮ ਨੇ ।

"ਤੋਬਾ ! ਤੋਬਾ ! ਐਸਾ ਕਦੀ ਨਹੀਂ ਹੋਣ ਦੇਣਾ ।"

"ਤੱਦ ਇਸੇ ਤਰ੍ਹਾਂ ਦੁਰਗ ਦੇ ਕਾਜ਼ੀ ਸਾਹਿਬ ਨੂੰ ਆਖੋ, ਮੁਸਲਮਾਨ ਸਰਦਾਰਾਂ ਨੂੰ ਆਖੋ । ਹਜ਼ਰਤ ਪੈਗੰਬਰ ਦੀ ਗੱਲ ਲੋਕਾਂ ਨੂੰ ਪਤਾ ਲੱਗੇਗੀ । ਨਹੀਂ ਤਾਂ ਹਜ਼ਰਤ ਪੈਗੰਬਰ ਦੀ ਕਹੀ ਗੱਲ ਝੂਠ ਪੈ ਜਾਵੇਗੀ । ਖੁਦਾ ਦੀ ਸਲਤਨਤ ਬਨਾਉਣ ਲਈ ਹੀ ਤਾਂ ਪੈਗਬੰਰ ਨੇ ਅਵਤਾਰ ਧਾਰਨ ਕੀਤਾ ਸੀ । ਇਸੇ ਲਈ ਸ਼ਾਇਦ ਹੈਦਰ ਅਲੀ ਦਾ ਵੀ ਜਨਮ ਹੋਇਆ ਨਹੀਂ ਤਾਂ ਪੈਗੰਬਰ ਦੀ ਗੱਲ ਝੂਠੀ ਹੋ ਜਾਵੇਗੀ ।"

"ਕੁਰਾਨ ਸ਼ਰੀਫ ਵਿੱਚ ਅਜਿਹਾ ਦਸਿਐ ? ਚਾਹੋ ਤਾਂ ਖੋਹਲਕੇ ਵੇਖ ਲਉ ।"

"ਮੈਨੂੰ ਅੱਖੋਂ ਦਿੱਸਦਾ ਨਹੀਂ, ਪੜ੍ਹਿਆ ਨਹੀਂ ਜਾਂਦਾ, ਤੂੰ ਸੱਚਾ ਮਨੁੱਖ ਹੈ, ਤੂੰ ਹੀ ਦੱਸ ਦੇਵੇਂ ਤਾਂ ਠੀਕ ਏ, ਮੈਨੂੰ ਕੀ ਕਰਨਾ ਚਾਹੀਦੈ ।" "ਲੋਕਾਂ ਦਾ ਕਤਲ ਬੰਦ ਹੋਵੇ, ਹਜ਼ਰਤ ਪੈਗੰਬਰ ਦੀ ਗੱਲ ਝੂਠੀ ਨਾਂ ਹੋਵੇ । ਇਹ ਕਿਵੇਂ ਕੀਤਾ ਜਾਏ ?"

"ਕੁੱਝ ਕਰਨ ਦੀ ਲੋੜ ਨਹੀਂ, ਕਾਜ਼ੀ ਜਮਾਲ ਸਾਹਿਬ ਨੂੰ ਦਸੋ ਕਿ ਉਹ ਕੁਰਾਨ ਸ਼ਰੀਫ਼ ਦੇ ਅਨੁਸਾਰ ਚੱਲੇ । ਉਹ ਮੰਨ ਜਾਣ ਤਾਂ ਸਾਰੇ ਮੁਸਲਮਾਨ ਮੰਨ ਜਾਣਗੇ । ਸਾਡੇ ਬੰਦੇ ਨਾਇਕ ਦੀ ਸਹਾਇਤਾ ਕਰਨੀਂ ਛੱਡ ਦੇਣ ਤਾਂ ਇਹ ਮਾਰ ਧਾੜ ਵੀ ਰੁੱਕ ਜਾਵੇ । ਪੈਗੰਬਰ ਦੀ ਗੱਲ ਸੱਚੀ ਹੋ ਜਾਵੇਗੀ ।" "ਅੱਛਾ ਇਹ ਗੱਲ ਹੈ ਤਾਂ, ਕਾਜ਼ੀ

ਸਾਹਿਬ ਨੂੰ ਆਉਣ ਲਈ ਆਖੋ । ਮੈਂ ਉਹਨਾਂ ਨੂੰ ਸੱਚੀ ਗੱਲ ਦੱਸਾਂਗਾ । ਉਹ ਮਨ ਜਾਣ ਤਾਂ ਦੂਜੇ ਲੋਕੀਂ ਹੋਰ ਕੋਈ ਗੱਲ ਨਹੀਂ ਕਰਨ ਲੱਗੇ । ਇਹ ਤੋਪਾਂ ਦੀ ਅਵਾਜ਼, ਮਾਰ-ਕਾਟ, ਖ਼ੂਨ-ਖ਼ਰਾਬਾ ਰੁਕਣਾ ਚਾਹੀਦਾ ਹੈ ।"

"ਤੁਸੀਂ ਹੁਕਮ ਦਿੱਤੇ, ਮੈਂ ਹੁਣੇ ਕਾਜ਼ੀ ਸਾਹਿਬ ਨੂੰ ਜਾ ਕੇ ਕਹਿਨਾ," ਕਹਿ ਕੇ ਅਬਦੁਲ ਖਯੂਮ ਆਪਣੀ ਰੋਟੀ ਘਿਉ ਵਿੱਚ ਜਾ ਡਿੱਗਣ ਦੀ ਸੰਤੁਸ਼ਟਤਾ ਨਾਲ ਬੋਲਿਆ ।

"ਅੱਛਾ ਜਿਵੇਂ ਕੁਰਾਨ ਸ਼ਰੀਫ਼ ਵਿੱਚ ਲਿਖਿਐ ਉਵੇਂ ਹੀ ਕਰੋ ।"

"ਮੁਗਧ ਭੋਲੇ ਭਾਲੇ ਅਸ਼ਰਫ਼ ਸ਼ਾਹ ਵਲੀ ਬੋਲੇ ।"

ਉਹਨਾਂ ਦੇ ਇਹ ਕਹਿਣ ਦੀ ਦੇਰ ਸੀ ਕਿ ਅਬਦੁੱਲ ਖਯੂਮ ਨੇ ਜਾ ਕੇ ਕਾਜ਼ੀ ਸਾਹਿਬ ਨੂੰ ਅਸ਼ਰਫ਼ ਸ਼ਾਹ ਵਲੀ ਦੀ ਗੱਲ ਦੱਸੀ ।

ਉਹ ਗੱਲ ਸੁਣਦਿਆਂ ਹੀ ਕਾਜ਼ੀ ਜਮਾਲ ਅਸ਼ਰਫ਼ ਸ਼ਾਹ ਨੂੰ ਮਿਲਣ ਆਏ । "ਦਸੋ ਕੀ ਹੁਕਮ ਹੈ ?" ਭਗਤੀ ਭਾਵ ਨਾਲ ਪੁਛਿਆ ।

ਤੋਤੇ ਵਾਂਗ ਰਟਿਆ ਹੋਇਆ ਪਾਠ ਅਸ਼ਰਫ਼ ਸ਼ਾਹ ਵਲੀ ਨੇ ਸੁਣਾ ਦਿੱਤਾ ।

"ਤੁਸੀਂ ਕਾਜ਼ੀ ਸਾਹਿਬ ਹੋ, ਐਨੇਂ ਦਿਨ ਸਾਡੇ ਲੋਕਾਂ ਨੂੰ ਬੋਲਣਾ ਭੁੱਲ ਗਿਆ ਕੀ ? ਹਜ਼ਰਤ ਪੈਗੰਬਰ ਦੀ ਗੱਲ, ਕੁਰਾਨ ਸ਼ਰੀਫ਼ ਦੀ ਗੱਲ ਝੂਠ ਹੋ ਜਾਵੇ ਤਾਂ ਤੁਸੀਂ ਕਾਜ਼ੀ ਕਾਹਦੇ ਹੋਏ । ਮੈਂ ਵਲੀ ਕੀ ਹੋਇਆ । ਖ਼ੁਦਾ ਦਾ ਨਾਂ ਲੈ ਕੇ ਬੋਲੋ, ਪੈਗੰਬਰ ਦੀ ਗੱਲ ਝੂਠੀ ਨਾਂ ਹੋਵੇ, ਕੁਰਾਨ ਸ਼ਰੀਫ਼ ਖ਼ੁਦਾ ਦੀ ਗੱਲ—ਉਸ ਲਈ ਮੁਸਲਮਾਨਾਂ ਨਾਲ ਧ੍ਰੋਹ ਕਰਦੇ ਕਾਫ਼ਿਰ ਬੰਦਿਆਂ ਦੀ ਮਦਦ ਨਹੀਂ ਕਰਨੀਂ ਚਾਹੀਦੀ । ਨਹੀਂ ਤਾਂ ਅਸੀਂ ਇਹ ਥਾਂ ਛੱਡਕੇ ਹੋਰ ਕਿਸੇ ਪਾਸੇ ਚਲੇ ਜਾਵਾਂਗੇ । ਖ਼ੁਦਾ ਦੀ ਸਲਤਨਤ ਬਨਾਉਣ ਦਾ ਹਜ਼ਰਤ ਪੈਗੰਬਰ ਦਾ ਕੰਮ ਸਿਰੇ ਨਹੀਂ ਚੜ੍ਹੇਗਾ । ਤੁਹਾਡਾ ਕੀ ਵਿਚਾਰ ਹੈ ?" ਹਜ਼ਰਤ ਪੈਗੰਬਰ, ਕੁਰਾਨ ਸ਼ਰੀਫ਼, ਖੁਦਾ ਦੀ ਸਲਤਨਤ—ਇਹਨਾਂ ਗੱਲਾਂ ਸਾਹਮਣੇ ਕਾਜ਼ੀ ਨਿਰੁੱਤਰ ਹੋ ਕੇ ਬੋਲਿਆ ।

"ਸਾਡੀ ਬੇਵਕੂਫ਼ੀ ਮਾਫ਼ ਕਰਨੀ ਵਲੀ ਸਾਹਿਬ । ਤੁਹਾਡੇ ਕਹੇ ਅਨੁਸਾਰ ਕਰਾਂਗਾ ।"

"ਸਿਰਫ਼ ਕਹਿਣ ਨਾਲ ਕੰਮ ਨਹੀਂ ਚਲੱਦਾ—ਕੁਰਾਨ ਦੀ ਸਹੁੰ ਚੁੱਕ ਕੇ ਆਖੋ ।" ਅਬਦੁਲ ਖਯੂਮ ਬੋਲਿਆ ।

"ਜੇ ਸੱਚੇ ਮੁਸਲਮਾਨ ਹੋ ਤਾਂ ਇਸ ਤਰ੍ਹਾਂ ਹੀ ਕਰੋ ।" ਅਸ਼ਰਫ਼ ਸ਼ਾਹ ਵਲੀ ਨੇ ਵੀ ਰਲਕੇ ਕਿਹਾ ।

"ਕੁਰਾਨ ਸ਼ਰੀਫ਼ ਦੀ ਕਸਮ—ਅੱਜ ਤੋਂ ਤੁਹਾਡੀ ਗੱਲ, ਆਪਣੇ ਬੰਦਿਆਂ ਨੂੰ ਬੁਲਾ ਕੇ, ਕਹਿ ਕੇ ਤਕੀਦ ਕਰਾਂਗਾ ।" ਸਹੁੰ ਚੁੱਕ ਕੇ ਚਲਾ ਗਿਆ ਕਾਜ਼ੀ ਜਮਾਲ ਸਾਹਿਬ ।

'ਮੱਛੀ ਜਾਲ ਵਿੱਚ ਫੱਸ ਗਈ' ਅਬਦੁੱਲ ਖਯੂਮ ਨੇ ਮਨ ਹੀ ਮਨ ਕਿਹਾ ।

ਉਸ ਦਿਨ ਸ਼ਾਮੀਂ ਮਸੀਤ ਵਿੱਚ ਸਾਰੇ ਮੁਸਲਮਾਨ ਕੱਠੇ ਹੋਏ ਤਾਂ ਕਾਜ਼ੀ ਸਾਹਿਬ ਨੇ ਅਸ਼ਰਫ਼ ਸ਼ਾਹ ਦੀ ਕਹੀ ਗੱਲ ਆਖੀ—ਪੂਰੇ ਆਪਣੇ ਅਧਿਕਾਰ ਨਾਲ ।

"ਤੁਸੀਂ ਸੱਚੇ ਮੁਸਲਮਾਨ ਹੋ ਤਾਂ ਕੁਰਾਨ ਸ਼ਰੀਫ਼ ਫੜਕੇ ਸਹੁੰ ਚੁੱਕੋ ਨਹੀਂ ਤਾਂ ਤੁਸੀਂ ਮੁਸਲਮਾਨ ਨਹੀਂ ਕਾਫ਼ਿਰ ਹੋ। ਅੱਜ ਤੋਂ ਬਾਦ ਮਸੀਤ ਵਿੱਚ ਪੈਰ ਨਾਂ ਪਾਉਣਾ।"

ਨਮਾਜ਼ ਲਈ ਆਏ ਮੁਸਲਮਾਨ ਸਰਦਾਰਾਂ ਲਈ ਜਿਵੇਂ ਮਸੀਤ ਦੀ ਛੱਤ ਉਹਨਾਂ ਦੇ ਸਿਰ ਤੇ ਆਣ ਡਿੱਗੀ ਸੀ। ਹੋਰ ਕੋਈ ਚਾਰਾ ਨਾਂ ਦਿਸਦਾ ਵੇਖ, ਕਾਜ਼ੀ ਦੇ ਕਹੇ ਅਨੁਸਾਰ ਪਵਿੱਤਰ ਗ੍ਰੰਥ ਕੁਰਾਨ ਸ਼ਰੀਫ਼ ਨੂੰ ਹੱਥ ਲਾ ਕੇ ਸਹੁੰ ਚੁੱਕ ਦਿੱਤੀ। "ਅੱਜ ਤੋਂ ਅਸੀਂ ਇਸਲਾਮ ਦੇ ਸੈਨਿਕ—ਨਾਇਕ ਦੇ ਗੁਲਾਮ ਨਹੀਂ।"

"ਇਹ ਗੱਲ ਰਹੱਸਮਈ ਢੰਗ ਨਾਲ, ਸੈਨਾਂ ਵਿਚਲੇ ਆਪਣੇ ਬੰਦਿਆਂ ਨੂੰ ਵੀ ਦੱਸੋ, ਐਨ ਵਕਤ ਤੇ ਪੈਗੰਬਰ ਦਾ ਕੰਮ ਕੀਤਾ ਜਾਵੇ। ਇਹ ਗੱਲ ਸਾਡੇ ਵਿੱਚ ਹੀ ਰਹੇ। ਬਾਹਰ ਇਸ ਦੀ ਭਿਣਕ ਵੀ ਨਾ ਨਿਕਲੇ।" ਅਬਦੁਲ ਖਯੂਮ ਨੇ ਕਿਹਾ।

ਸਾਰੇ ਮੰਨ ਗਏ ਤਾਂ ਫ਼ਕੀਰ ਵੇਸ਼ ਵਿੱਚ ਫ਼ਿਰਦਾ ਅਬਦੁੱਲ ਖਯੂਮ ਬੋਲਿਆ, "ਹੁਣ ਕਹੋ, ਅੱਲਾ ਹੂ ਅਕਬਰ।" ਯੰਤਰਮਈ ਢੰਗ ਨਾਲ ਸਾਰੇ ਕੱਠੇ ਹੋਏ ਸਰਦਾਰ ਬੋਲੇ। "ਅੱਲਾ ਹੂ ਅਕਬਰ।" ਨਮਾਜ਼ ਮੁਕਾ ਕੇ ਬਾਹਰ ਆਏ ਅਬਦੁੱਲ ਖਯੂਮ ਨੇ ਸਲਬੱਤ ਖਾਨ ਨੂੰ ਇਸ ਢੰਗ ਨਾਲ ਕਿਹਾ ਜਿਵੇਂ ਉਸ ਦਾ ਕੋਈ ਰਹੱਸ ਜਾਣਦੇ ਹੋਣ— "ਕੱੜੀ ਨਰਸਪਈਆ ਦਾ ਉਪਕਾਰ ਭੁੱਲ ਗਏ ਹੋ ?"

ਅਚਾਨਕ ਇਹ ਗੱਲ ਸੁਣਕੇ ਹੱਕਾ ਬੱਕਾ ਰਹਿ ਗਿਆ ਸਲਬੱਤ ਖ਼ਾਨ। "ਅੱਜ— ਇਹ ਗੱਲ ਕਿਉਂ ?"

"ਕੜੀਨਰਸਪਈਏ ਦੇ ਨਵਾਬ ਦਾ ਬੰਦੀ ਹੋਣ ਦੀ ਗੱਲ ਤੈਨੂੰ ਨਹੀਂ ਪਤਾ—ਉਸਨੂੰ ਬਚਾਉਣਾ ਚਾਹੁੰਦੇ ਹੋ ਤਾਂ ਉਸ ਦੀ ਮਦਦ ਕਰਨੀ ਹੋਵੇਗੀ—ਉਹ ਛੁੱਟ ਗਿਆ ਤਾਂ ਫਿਰ ਦੁਰਗ ਦੇ ਪ੍ਰਧਾਨਮੰਤਰੀ ਬਣ ਜਾਣਗੇ—ਤੁਸੀਂ ਜ਼ਮੀਨ ਜਾਇਦਾਦ ਲੈ ਕੇ ਅਰਾਮ ਨਾਲ ਰਹੋਗੇ। ਨਹੀਂ ਤਾਂ ਉਹ ਨਾਇਕ ਨੂੰ ਤੇਰੇ ਬਾਰੇ ਚਿੱਠੀ ਲਿਖ ਦੇਣਗੇ।" ਝੂਠ ਤੇ ਝੂਠ ਦਾ ਲੇਪ ਕਰਦਾ ਬੋਲਿਆ—ਅਬਦੁੱਲ ਖਯੂਮ।

ਇਸ ਧਮਕੀ ਤੋਂ ਡਰਕੇ ਸਲਬੱਤ ਖਾਨ ਪੁਛੱਣ ਲੱਗਾ, "ਤੁਸੀਂ ਕੌਣ ?" "ਮੈਂ ਨਵਾਬ ਦਾ ਬੰਦਾ ਹਾਂ। ਮੈਨੂੰ ਨਵਾਬ ਦੀ ਫੌਜ ਤੋਂ ਨਰਸਪਈਏ ਦੀ ਖ਼ਬਰ ਮਿਲੀ ਏ। ਤੂੰ ਕੀ ਭੁੱਲ ਕੀਤੀ ਸੀ ?" ਜ਼ਰਾ ਜ਼ਬਰਦਸਤੀ ਨਾਲ ਪੁੱਛਿਆ ਖਯੂਮ ਨੇ।

"ਕੁੱਝ ਮੁਸ਼ਕਿਲ ਹੋਣ ਕਰਕੇ ਫੌਜ ਨੂੰ ਦਿੱਤਾ ਜਾਣ ਵਾਲਾ ਧੰਨ ਖਰਚ ਕਰ ਲਿਆ। ਨਰਸਪਈਏ ਨੂੰ ਪਤਾ ਲੱਗ ਗਿਆ। ਉਹਨਾਂ ਬੁਲਾ ਕੇ ਪੁਛਿਆ, ਇੰਜ ਕਿਉਂ ਕੀਤਾ। ਇਹ ਸਭ ਦੱਸ ਕੇ ਉਹਨਾਂ ਦੇ ਪੈਰਾਂ ਤੇ ਡਿੱਗ ਕੇ ਮਾਫ਼ੀ ਮੰਗ ਲਈ। ਕਿਹਾ ਮੇਰੀ ਇਜ਼ਤ ਬਚਾ ਲਉ, ਫਿਰ ਇੰਜ ਨਹੀਂ ਕਰਦਾ, ਵੱਡੇ ਹਿਰਦੇ ਵਾਲੇ ਸਨ, ਮੇਰੀ ਜਾਨ ਮਾਨ ਬਚਾ ਦਿੱਤੇ।"

"ਹੁਣ ਤੂੰ ਉਹਨਾਂ ਦੇ ਜਾਨ ਪ੍ਰਾਣ ਬਚਾ। ਇਹੋ ਯਾਦ ਕਰਕੇ ਉਹਨਾਂ ਤੈਨੂੰ ਇਹ ਸੁਨੇਹਾ ਘਲਿਆ ਹੈ।"

"ਉਹਨਾਂ ਦੇ ਕਹਿਣ ਅਨੁਸਾਰ ਕਰਾਂਗਾ।"

"ਠੀਕ ਏ, ਉਹਨਾਂ ਨੂੰ ਇਹ ਦੱਸ ਦਿਆਂਗਾ। ਪਰ ਕੁਰਾਨ ਨਾਲ ਧ੍ਰੋਹ ਨਹੀਂ

ਕਰਨਾ। ਨਰਸਪਈਏ ਨੂੰ ਧੋਖਾ ਨਹੀਂ ਦੇਣਾ। ਦੋਵੇ ਇਕੋ ਹੀ ਕੰਮ ਹਨ। ਇਹ ਗੱਲ ਸਾਡੇ ਦੋਹਾਂ ਵਿਚਕਾਰ ਰਹੇ।" ਕਹਿ ਕੇ ਅਬਦੁੱਲ ਖਯੂਮ ਨੇ ਹੁਕਮ ਦਿੰਦਿਆ ਕਿਹਾ।

ਸਲਬੰਤ ਖਾਨ ਨੇ ਸਭ ਕੁੱਝ ਮੰਨਦਿਆਂ ਸਿਰ ਝੁਕਾ ਦਿੱਤਾ। ਨਰਸਪਈਏ ਦੀ ਸੂਚੀ ਵਿੱਚ ਲਿਖੇ ਇਕ ਨਾਂ ਦਾ ਰਹੱਸ ਪਤਾ ਲੱਗ ਗਿਆ। ਬਾਕੀ ਦੇ ਨਾਵਾਂ ਦਾ ਰਹੱਸ ਜਾਨਣ ਲਈ ਰਾਹ ਲੱਭ ਗਿਆ। ਉਦੋਂ ਤਾਂਈ ਅਜਿਤ ਤੇ ਅਭੇਦ ਦੁਰਗ ਦੇ ਸਾਰੇ ਪਾਸੇ ਚੋਰ ਰਾਹ ਦਿੱਸ ਪਏ। ਖੁਸ਼ੀ ਵਿੱਚ ਅਬਦੁਲ ਖਯੂਮ ਦੇ ਕਬੂਤਰ ਦੇ ਪੈਰਾਂ ਵਿੱਚ ਚਿੱਠੀ ਬੰਨਕੇ ਭੇਜ ਦਿੱਤੀ।

'ਰੁਖ਼ ਨੂੰ ਫੁਲ ਨਿਕਲ ਆਏ—ਫਲ ਪਕੱਣ ਤੇ ਹਨ।"

## 23

ਕਾਸ਼ਟਾਨਾਇਕ ਗੁੱਸੇ ਵਿੱਚ ਆਏ ਰਿੱਛ ਵਾਂਗ ਸੀ—ਕਿਸ ਨੇ ਇਹ ਖ਼ਬਰ ਫੈਲਾਈ ? ਕੋਤਵਾਲ ਚਾਵੜੀ ਦੇ ਧੁੰਦਲੇ ਜਿਹੇ ਚਾਨਣੇ ਵਿੱਚ ਹਰ ਕੋਨੇ ਨੂੰ ਤਿੱਖੀਆਂ ਨਜ਼ਰਾਂ ਨਾਲ ਘੋਖ ਰਿਹਾ ਸੀ, ਜਿਵੇਂ ਇਹ ਖ਼ਬਰ ਫੈਲਾਉਣ ਵਾਲੇ ਨੂੰ ਲੱਭ ਰਿਹਾ ਸੀ। ਅਖ਼ੀਰ ਵਿੱਚ ਆਪਣੇ ਸਾਹਮਣੇ ਖਲੋਤੇ ਨੂੰ ਘੂਰਦਿਆਂ ਵੇਖ ਕੇ ਪੁੱਛਿਆ—"ਕੀ ਕਹਿੰਦੇ ਨੇਂ, ਫਿਰ ਕਹਿ।"

"ਏਨਾਂ ਹੀ ਮਾਲਕ—ਮਰਾਠਿਆਂ ਤੇ ਵਿਸ਼ਵਾਸ਼ ਨਾ ਕਰੋ, ਸਹਾਇਤਾ ਕਰਨ ਲਈ ਆਏ, ਨਵਾਬ ਕੋਲੋਂ ਰਿਸ਼ਵਤ ਲੈ ਕੇ, ਬਾਹਰੋਂ ਬਾਹਰ ਹੀ ਭੱਜ ਗਏ। ਕਿਲ੍ਹੇ ਵਿੱਚ ਰਹਿੰਦੇ ਮਰਾਠੇ ਵੀ ਇਹੋ ਜਿਹੀਆਂ ਜੂਠਾਂ ਹੀ ਨੇ', ਨਾਇਕ ਨੇ ਰਿਸ਼ਵਤ ਦੇ ਦਿੱਤੀ ਤਾਂ ਉਹਨਾਂ ਨੇ ਨਵਾਬ ਨੂੰ ਠੁੱਠ ਵਖਾ ਦੇਣੈ," ਲੋਕੀ ਇਹੋ ਘੁਸਰ ਮੁਸਰ ਕਰ ਰਹੇ ਹਨ। ਇਹ ਖ਼ਬਰ ਕਿੱਥੋਂ ਆਈ, ਕਿਸ ਨੇ ਫੈਲਾਈ, ਸਾਰੇ ਸ਼ਹਿਰ ਵਿੱਚ ਫੈਲ ਗਈ ਹੈ, ਮਰਾਠਿਆਂ ਨੂੰ ਵੇਖ ਕੇ ਉਹਨਾਂ ਤੇ ਥੁੱਕਦੇ ਨੇ ਲੋਕ—ਜਿੰਨਾਂ ਜਿੰਨ੍ਹਾਂ ਨੇ ਵੀ ਇਹ ਖ਼ਬਰ ਸੁਣ ਲਈ ਹੈ।" ਖ਼ਬਰ ਲੈ ਕੇ ਤਲਵਾਰ ਚਾਵੜੀ ਦਾ ਨੌਕਰ ਬੋਲਿਆ।

"ਇਹ ਖ਼ਬਰ ਫੈਲਾਉਣ ਵਾਲੇ ਤੇ ਛਿੱਤਰ ਫ਼ੇਰਨੇਂ ਚਾਹੀਦੇ ਹਨ।"

ਦੁਰਗ ਦੇ ਬਾਹਰ ਨਵਾਬ ਦੇ ਨਰਕ ਅਸੁਰਾਂ ਦਾ ਨਾਚ ਚਲ ਰਿਹਾ ਸੀ ਤਾਂ ਦੁਰਗ ਵਿੱਚ ਇਹ ਅਫਵਾਹਾਂ ਫੈਲਣੀਆਂ ਸ਼ੁਰੂ ਹੋ ਗਈਆਂ—ਇਹ ਗੱਲਾਂ ਸੁਣਕੇ ਕਾਸ਼ਟਾਨਾਇਕ ਬਲਦੀ ਭੱਠੀ ਵਾਂਗ ਤਪਿਆ ਬੋਲਿਆ,"ਏਨਾਂ ਹੀ ਕਿਉਂ ਮਾਲਿਕ— ਇਹ ਖ਼ਬਰ ਫੈਲਾਉਣ ਵਾਲੇ ਦਾ ਪਤਾ ਲੱਗ ਗਿਆ ਤਾਂ ਜੀਭ ਕੱਟਕੇ, ਉਸ ਕੁੱਤੇ ਦੀ ਜੀਭ ਦੀਆਂ ਜੁੱਤੀਆਂ ਬਨਾਉਣੀਆਂ ਚਾਹੀਦੀਆਂ ਹਨ। ਪਰ ਕੌਣ ਏ, ਇਹੀ ਨਹੀਂ ਪਤਾ ਲੱਗ ਰਿਹਾ। ਅਸੀਂ ਕਿੰਨੇ ਬੰਦੇ ਫੜਕੇ, ਕੁਟਾਪਾ ਚਾੜ੍ਹਕੇ ਪੁਛਿਐ ਸਾਰੇ ਸੁਣੀ ਸੁਣਾਈ ਗੱਲ ਕਹਿੰਦੇ ਨੇਂ, ਖ਼ਬਰ

ਕਿਸ ਨੇ ਫੈਲਾਈ ਕੋਈ ਨਹੀਂ ਜਾਣਦਾ । ਖੁੱਡ ਵਿੱਚ ਮਰੇ ਚੂਹੇ ਦੀ ਬੋਅ ਵਾਂਗ ਸਾਰੇ ਸ਼ਹਿਰ ਵਿੱਚ ਇਹ ਖਬਰ ਫੈਲ ਗਈ ਹੈ ਪਰ ਸਿਰ ਪੈਰ ਦਾ ਪਤਾ ਨਹੀਂ ਲੱਗਾ । ਸਾਡੀ ਚਾਵੜੀ ਦੇ ਦੜਵਾਈ ਨੇ ਕਿਹਾ ਹੈ—ਜਿਵੇਂ ਤੁਸੀਂ ਹੁਕਮ ਕਰੋਗੇ, ਉਵੇਂ ਕਰਾਂਗੇ ।" ਤਲਵਾਰ ਚਾਵੜੀ ਦੇ ਨੌਕਰ ਨੇ ਅਸਹਾਇਕਤਾ ਭਰੀ ਅਵਾਜ਼ ਵਿੱਚ ਕਿਹਾ ।

ਇਕ ਦਮ ਕੀ ਆਖੇ, ਕਾਸ਼ਣਾਨਾਇਕ ਨੂੰ ਸਮਝ ਨਹੀਂ ਸੀ ਆ ਰਹੀ ਤੇ ਨਾਂ ਹੀ ਕੋਈ ਹੱਲ ਸੁਝ ਰਿਹਾ ਸੀ । "ਇਹ ਗੱਲ ਫੈਲਾਉਣ ਵਾਲੇ ਨੂੰ ਐਸਾ ਕੁਟਾਪਾ ਚਾੜ੍ਹੋ ਕਿ ਫਿਰ ਮੂੰਹ ਖੋਹਲਣ ਜੋਗਾ ਨਾਂ ਰਹਿ ਜਾਵੇ । ਮੈਂ ਪ੍ਰਧਾਨਮੰਤਰੀ ਨਾਲ ਤੇ ਜੇ ਉਹ ਕਹਿਣ ਤਾਂ ਮਹਾਂਸਵਾਮੀ ਨਾਲ ਗੱਲ ਕਰਾਂਗਾ । ਤੁਸੀਂ ਜਿਥੇ ਵੀ ਇਹ ਖ਼ਬਰ ਕੰਨੀ ਪਵੇ ਉਥੇ ਹੀ ਇਸ ਨੂੰ ਦਬਾ ਦਿਉ । ਇਸ ਮੁਸੀਬਤ ਦੇ ਵੇਲੇ ਘਰ ਘਰ ਇਹ ਖ਼ਬਰ ਫੈਲਾ ਦਿੱਤੀ ਏ ਲੋਂਡੀ ਦਿਆਂ ਨੇ—ਆਪਣੀ ਚਾਵੜੀ ਵਾਲਿਆਂ ਨੂੰ ਮੈਂ ਹੁਸ਼ਿਆਰ ਰਹਿਣ ਲਈ ਆਖਾਂਗਾ—ਤੁਸੀਂ ਵੀ ਬੜੇ ਚੁਕੰਨੇ ਹੋ ਕੇ ਢੂੰਡੋ ਤੇ ਇਸ ਦੀ ਜੜ੍ਹ ਲੱਭ ਕੇ ਹੀ ਛੱਡੋ ।"

ਤਲਵਾਰ ਚਾਵੜੀ ਦੇ ਨੌਕਰ ਨੂੰ ਹੁਕਮ ਦੇ ਕੇ, ਇਸ ਚਿੰਤਾ ਦਾ ਭਾਰ ਚੁੱਕੀ ਪ੍ਰਧਾਨਮੰਤਰੀ ਪਰਸ਼ੂਰਾਮਨਾਇਕ ਨੂੰ ਮਿਲਣ ਚਲਾ ਗਿਆ ਕਾਸ਼ਣਾਨਾਇਕ ।

"ਅੱਗ ਬਲੱਦੀ ਰਹਿਣ ਦੇਈਏ ਤਾਂ ਘਰ ਸਾੜ ਦੇਵੇਗੀ, ਬੁਝਾ ਦੇਈਏ ਤਾਂ ਘਰ ਭਰ ਦੇਣ ਵਾਲਾ ਧੂੰਆਂ ਬਣ ਜਾਏਗੀ ।" ਇਸ ਖ਼ਬਰ ਨੂੰ ਸੁਣਕੇ ਪਰਸ਼ੂਰਾਮਨਾਇਕ ਬੜਾ ਸੋਚਦੇ ਰਹੇ । "ਐਸੀ ਜ਼ਹਿਰੀਲੀ ਦੁਆਈ ਦਿਉ ਕਿ ਇਹ ਖ਼ਬਰ ਇਥੇ ਹੀ ਖਤਮ ਹੋ ਜਾਵੇ । ਫੌਜੀ ਕਾਰਵਾਈ ਇਸ ਦਾ ਇਕੋ ਤਰੀਕਾ ਹੈ, ਪਰ ਉਸ ਨਾਲ ਕਿੰਨੇ ਬੇਕਸੂਰ ਮਾਰੇ ਜਾਣਗੇ । ਨਾਲੇ ਇਸ ਨਾਲ ਲੋਕਾਂ ਵਿੱਚ ਡਰ ਤੇ ਭੈਅ ਪੈਦਾ ਹੋ ਜਾਵੇਗਾ, ਪਰ ਅਫ਼ਵਾਹ ਨਹੀਂ ਖ਼ਤਮ ਹੋਣ ਵਾਲੀ—ਅੰਦਰੋ ਅੰਦਰ ਧੁਖਦੀ ਰਹੇਗੀ ।"

ਜੇ ਇਹ ਗੱਲ ਸੁਣੀ ਅਨਸੁਣੀ ਕਰ ਦੇਈਏ—

ਇਸ ਖ਼ਬਰ ਦੇ ਫਿਰ ਖੰਭ ਨਿਕਲ ਆਏ ਤਾਂ ਵਧੇਰੇ ਖ਼ਤਰਾ ਪੈਦਾ ਹੋ ਸਕਦਾ ਹੈ—ਕੀ ਕੀਤਾ ਜਾਏ ? ਇਸ ਜ਼ਹਿਰੀਲੀ ਖ਼ਬਰ ਦਾ ਕੀ ਇਲਾਜ ਹੈ ? ਸੋਚਦਿਆਂ ਸੋਚਦਿਆਂ ਪਰਸ਼ੂਰਾਮਨਾਇਕ ਦਾ ਸਿਰ ਚਕਰਾ ਗਿਆ । ਇਸ ਅਫ਼ਵਾਹ ਦਾ ਹੱਲ ਸੋਚਦਿਆਂ ਉਹ ਪਰੇਸ਼ਾਨ ਹੋ ਗਿਆ ।

"ਇਸ ਖ਼ਬਰ ਦੇ ਪਿੱਛੇ ਕੋਈ ਬੜਾ ਤੇਜ਼ ਦਿਮਾਗ ਕੰਮ ਕਰ ਰਿਹਾ ਹੈ—ਕਾਸ਼ਣਾਨਾਇਕ । ਇਸਨੂੰ ਫੜਨ ਦਾ ਕੰਮ ਬੜੀ ਹੁਸ਼ਿਆਰੀ ਨਾਲ ਕਰਨਾ ਪਵੇਗਾ । ਜਿੰਨ੍ਹਾਂ ਚਿਰ ਇਸ ਦਾ ਪਤਾ ਨਹੀਂ ਲਗਦਾ, ਉਦੋਂ ਤਾਂਈ ਇਥੇ ਰਹਿੰਦੇ ਮਰਾਠਾ ਫ਼ੌਜ ਦੇ ਸੈਨਿਕਾਂ ਦਾ ਅਜਿਹੀ ਖ਼ਬਰ ਨਾਲ ਮਨ ਨਹੀਂ ਡੋਲਣਾ ਚਾਹੀਦਾ । ਇਸ ਤੋਂ ਪਹਿਲਾਂ ਕਿ ਉਹ ਸਾਨੂੰ ਪੁੱਛਣ ਆਉਣ, ਅਸੀਂ ਉਹਨਾਂ ਨੂੰ ਦੱਸ ਦੇਈਏ । ਇਹ ਗੱਲ ਸਿਰਫ਼ ਉਪਰੋਂ ਉਪਰੋਂ ਨਹੀਂ ਬੜੇ ਪਿਆਰ ਨਾਲ ਉਹਨਾਂ ਨੂੰ ਦਸਣੀ ਚਾਹੀਦੀ ਹੈ । ਇਹ ਗੱਲ ਕਿਵੇਂ ਕੀਤੀ ਜਾਏ ਮੈਂ, ਮਹਾਂਸਵਾਮੀ ਨਾਲ ਸਲਾਹ ਕਰਨਾਂ । ਤੁਸੀਂ ਆਪਣਾ ਕੰਮ ਕਰੀ ਜਾਉ । ਜਿੰਨੀ ਜਲਦੀ ਇਹ ਗੱਲ ਖਤਮ ਕੀਤੀ ਜਾਏ ਉਨਾਂ ਹੀ ਚੰਗਾ ਹੈ ।" ਇਹ

ਕਹਿ ਕੇ ਉਹਨਾਂ ਨੇ ਕਾਸ਼ਣਾਨਾਇਕ ਨੂੰ ਭੇਜ ਦਿੱਤਾ ।

ਇਹ ਖ਼ਬਰ ਸੁਣਕੇ ਭਰਾ ਵਾਂਗ ਹੀ ਮਦਕਰੀਨਾਇਕ ਦਾ ਵੀ ਸਿਰ ਚੌਂਦਲ ਗਿਆ ।

"ਹੁਣ ਇਹੋ ਕਰ ਸਕਦੇ ਹਾਂ, ਪਰਸ਼ੂਰਾਮ, ਸਾਰੇ ਇਥੇ ਰਹਿੰਦੇ ਮਰਾਠਾ ਸਰਦਾਰਾਂ ਨੂੰ ਬੁਲਾਕੇ ਆਖੋ ਇਸ ਔਕੜ ਭਰੇ ਸਮੇਂ ਤੁਸੀਂ ਅਜਿਹੀਆਂ ਗੱਲਾਂ ਦਾ ਇਤਬਾਰ ਨਾਂ ਕਰਨਾ । ਤੁਹਾਡੇ ਤੇ ਸਾਨੂੰ ਅਟੁੱਟ ਵਿਸ਼ਵਾਸ ਹੈ ।' ਇਸ ਵੇਲੇ ਇਹ ਕਹਿਣ ਤੋਂ ਸਿਵਾ ਮੈਨੂੰ ਤਾਂ ਹੋਰ ਕੋਈ ਰਸਤਾ ਨਹੀਂ ਦਿਸਦਾ ।"

ਇਹੋ ਹੀ ਕਿਹਾ ਜਾ ਸਕਦਾ ਸੀ, ਇਸ ਤੋਂ ਅਗਲੇ ਦਿਨ ਹੀ ਦੁਰਗ ਵਿਚਲੇ ਸਾਰੇ ਮਰਾਠਾ ਸਰਦਾਰਾਂ ਨੂੰ ਮਹਿਲ ਵਿੱਚ ਬੁਲਾ ਕੇ ਬੜੇ ਦਿਲ ਟੁੰਬਵੇਂ ਢੰਗ ਨਾਲ ਮਦਕਰੀਨਾਇਕ ਨੇ ਉਹਨਾਂ ਵਿੱਚ ਆਪਣਾ ਵਿਸਵਾਸ ਪ੍ਰਗਟ ਕੀਤਾ ।

ਆਪਣੇ ਪ੍ਰਤੀ ਨਾਇਕ ਦਾ ਇਹ ਵਿਸ਼ਵਾਸ ਵੇਖਕੇ ਉਹਨਾਂ ਦੇ ਹਿਰਦੇ ਪਿਘਲ ਗਏ— "ਇਹ ਗੱਲ ਸੁਣਕੇ ਸਾਨੂੰ ਬੜਾ ਦੁੱਖ ਹੋਇਆ ਹੈ, ਇਸ ਵਿੱਚ ਕੋਈ ਸਕ ਨਹੀਂ—ਪਰ ਅਸੀਂ ਸਹੁੰ ਖਾ ਕੇ ਕਹਿੰਦੇ ਹਾਂ ਕਿ ਅਜਿਹੀ ਗੱਲ ਸੁਣ ਕੇ ਕੋਈ ਵੀ ਯਕੀਨ ਨਹੀਂ ਕਰੇਗਾ, ਕੋਈ ਵੀ ਕੰਨ ਨਹੀਂ ਧਰੇਗਾ । ਤੁਹਾਡੇ ਤੇ ਸਾਨੂੰ ਕਿੰਨਾ ਵਿਸਵਾਸ ਹੈ, ਅਸੀਂ ਇਸ ਵੇਲੇ ਮੂੰਹੋ ਨਹੀਂ ਕੱਢਦੇ. ਯੁੱਧ ਵਿੱਚ ਹੀ ਤੁਹਾਨੂੰ ਇਸ ਦਾ ਪਤਾ ਲਗੇਗਾ—ਏਨਾਂ ਹੀ ਨਹੀਂ, ਇਹ ਖ਼ਬਰ ਫੈਲਾਉਣ ਵਾਲੇ ਦਾ ਪਤਾ ਲੱਗ ਗਿਆ ਤਾਂ ਉਸਦਾ ਸਿਰ ਲਿਆ ਕੇ ਤੁਹਾਡੇ ਪੈਰਾਂ ਵਿੱਚ ਅਰਪਣ ਕਰਾਂਗੇ ।" ਆਪਣੇ ਕੁਲ ਦੇਵਤੇ ਦੀ ਸਹੁੰ ਚੁੱਕ ਕੇ ਉਹਨਾਂ ਨੇ ਕਿਹਾ ।

ਉਹਨਾਂ ਦੇ ਇਹ ਗੱਲਬਾਤ ਕਰਨ ਤੋਂ ਬਾਦ ਦੋ ਦਿਨ ਲੱਗਾ. ਇਹ ਖ਼ਬਰ ਮਰ ਗਈ ਸੀ—ਤੀਜੇ ਦਿਨ ਹੋਰ ਵੀ ਵਿਕਰਾਲ ਰੂਪ ਧਾਰਣ ਕਰਕੇ ਫੈਲ ਗਈ, "ਨਾਇਕ ਨੂੰ ਮਰਾਠਿਆਂ ਵਿੱਚ ਵਿਸ਼ਵਾਸ ਹੈ, ਮੁਸਲਮਾਨਾ ਵਿੱਚ ਕੋਈ ਵਿਸ਼ਵਾਸ ਨਹੀਂ । ਇਸੇ ਲਈ ਮਰਾਠਾ ਸਰਦਾਰਾਂ ਨੂੰ ਬੁਲਾ ਕੇ ਉਹਨਾ ਨਾਲ ਗੱਲ ਕੀਤੀ ਹੈ ਕਿ ਹੈਦਰਅਲੀ ਮੁਸਲਮਾਨ ਹੈ, ਇਸ ਲਈ ਦੁਰਗ ਦੇ ਸਾਰੇ ਮੁਸਲਮਾਨ. ਨਵਾਬ ਦੇ ਨਾਲ ਮਿਲ ਗਏ ਹਨ । ਇਸ ਲਈ ਉਹਨਾਂ ਤੇ ਭਰੋਸਾ ਨਾਂ ਕਰੋ ।"

ਇਹ ਦੱਬੀ ਹੋਈ ਖ਼ਬਰ ਹੋਰ ਢੰਗ ਨਾਲ ਭਿਆਨਕ ਰੂਪ ਧਾਰਨ ਕਰਕੇ ਉੱਠ ਖਲੋਤੀ । ਨਾਇਕ ਦੇ ਦਰਬਾਰੀਆਂ, ਸੈਨਾਂ ਅਧਿਕਾਰੀਆਂ ਦੀ ਮੁੜ ਚਿੰਤਾ ਦਾ ਕਾਰਨ ਬਣ ਗਈ । ਦੁਰਗ ਦੀ ਸੈਨਾਂ ਵਿੱਚ ਦਸ ਬਾਰਾਂ ਮੁਸਲਮਾਨ ਸੈਨਾਂ ਅਧਿਕਾਰੀ ਸਨ । ਸਵਨੂਰ ਦੇ ਤੇ ਕੜੱਪਾ ਦੇ ਨਵਾਬਾਂ ਵਲੋਂ ਆ ਕੇ ਰਲੇ ਤਿੰਨ ਹਜ਼ਾਰ ਪਠਾਨ ਸੈਨਿਕ ਸਨ । ਉਹਨਾਂ ਨਾਲ ਚਾਰ ਹਜ਼ਾਰ ਨਾਗਰਿਕ ਵੀ ਸਨ । ਇਹਨਾਂ ਬੰਦਿਆਂ ਨੇ ਕਦੀ ਆਪਣੇ ਆਪ ਨੂੰ ਵਖ਼ਰਿਆ ਨਹੀਂ ਸੀ ਸਮਝਿਆ । ਅਈਆਪੇਟੇ ਬੁਰਜਨੱਹਟੀ, ਉਤਰਾਦੀ ਮੱਠ, ਆਸੇ ਪਾਸੇ ਸਿਦਈਆਪੇਟੇ ਦੀਆਂ ਗਲੀਆਂ ਵਿੱਚ ਨਾਲ ਨਾਲ ਜੁੜੇ ਹੋਏ ਘਰ, ਬਿਨਾਂ ਕਿਸੇ ਜਾਤੀ ਮੱਤਭੇਦ ਦੇ ਘਰ ਬਣਾ ਕੇ ਰਹਿ ਰਹੇ ਸਨ । ਮੁਸਲਮਾਨਾਂ ਦਾ ਮੁੱਹਰਮ ਹੋਵੇ, ਹਿੰਦੂਆਂ ਦੀ ਹੋਲੀ ਹੋਵੇ ਸਾਰੀਆਂ ਜਾਤੀਆਂ ਰਲ ਕੇ ਇਹ ਤਿਉਹਾਰ

ਮਨਾਉਂਦੀਆਂ ਈਰ-ਪੀਰ ਆਪਣੇ ਦੇਵਤਿਆਂ ਦੇ ਨਾਵਾਂ ਨੂੰ ਜੋੜਕੇ ਬੁਲਾਉਂਦੇ । ਐਨੇਂ ਪ੍ਰੇਮ ਨਾਲ ਰਹਿੰਦੇ ਸਨ । ਹੁਣ ਇਹ ਕੌਣ ਜ਼ਹਿਰ ਘੋਲ ਰਿਹਾ ਸੀ—ਭੋਲੇ ਭਾਲੇ ਲੋਕਾਂ ਦੇ ਘਰਾਂ ਵਿੱਚ ਲਾਂਬੂ ਲਾ ਰਿਹਾ ਸੀ—

ਬਾਹਰ ਹੈਦਰਅਲੀ ਦੀ ਭਿਆਨਕ ਸੈਨਾਂ ਸੀ—

ਅੰਦਰ ਇਸ ਭਿਆਨਕ ਪਰਚਾਰ ਦੀ ਅੱਗ—

ਇਹ ਸੁਣਕੇ, ਇਸਦਾ ਕੀ ਭਿਅੰਕਰ ਨਤੀਜਾ ਨਿਕਲ ਸਕਦਾ ਹੈ ਉਸਦੀ ਕਲਪਨਾ ਕਰਕੇ, ਮਦਕਰੀਨਾਇਕ ਨੂੰ ਲੱਗਾ ਕਿਸੇ ਨੇ ਉਹਨਾਂ ਦੀਆ ਆਂਦਰਾ ਦੇ ਇਕ ਸਿਰੇ ਤੇ ਦਿੰਗਾਰੀ ਰੱਖ ਦਿੱਤੀ ਸੀ—ਇਸ ਨਾਲ ਪੀੜ ਪੀੜ ਹੋ ਗਏ । ਇਹ ਕੰਮ ਕਰਨ ਵਾਲਾ, ਹੱਥ. ਲੱਗੇ ਤਾਂ ਉਸ ਦਾ, ਸਿਰ ਫੇਹ ਦੇਣ—ਅਜਿਹਾ ਕ੍ਰੋਧ ਜਾਗ ਪਿਆ । ਕਿਸ ਦਾ ਸਿਰ ਕੱਟਣ, ਕਿਸਦੀ ਜੀਭ ਸਾੜਨ ?

ਹੋਰ ਕੁੱਝ ਨਾ ਸੁੱਝਦਾ ਵੇਖ, ਪਰਸ਼ੂਰਾਮ ਨੂੰ ਕਿਹਾ । "ਅੱਜ ਸ਼ਾਮੀਂ ਸੈਨਾਂ ਤੇ ਨਗਰ ਦੀਆਂ ਸਾਰੀਆਂ ਕੌਮਾਂ ਦੇ ਮੁਖ ਅਧਿਕਾਰੀਆਂ ਨੂੰ ਉਤਸਵਾਂਬੇ ਮੰਦਿਰ ਦੇ ਸਾਹਮਣੇ ਕੱਠੇ ਹੋਣ ਲਈ ਆਖੋ—ਸੈਨਾਂ ਯਾਂ ਜਨਤਾ ਕੋਈ ਵੀ ਆਵੇ, ਕਿਸੇ ਨੂੰ ਰੋਕਿਆ ਨਾਂ ਜਾਵੇ—ਅਸੀਂ ਆਪਣੇ ਲੋਕਾਂ ਨਾਲ ਗੱਲ ਕਰਾਂਗੇ । ਇਸ ਤੋਂ ਛੁੱਟ ਹੋਰ ਕੋਈ ਰਸਤਾ ਨਹੀਂ ਰਹਿ ਗਿਆ ।" ਨਾਇਕ ਦਾ ਹੁਕਮ ਢੰਡੋਰਾ ਪਿੱਟ ਕੇ ਸਾਰੇ ਸਹਿਰ ਨੂੰ ਸੁਣਾ ਦਿੱਤਾ ਗਿਆ ।

ਉਸ ਦਿਨ ਸ਼ਾਮੀਂ—ਉਤਸਵਾਂਬੇ ਮੰਦਿਰ ਦੇ ਸਾਹਮਣੇ, ਜਿਥੇ ਤਿੰਨ ਰਸਤੇ ਮਿਲਦੇ ਹਨ—ਉਥੇ ਆ ਕੇ ਕੱਠੇ ਹੋਏ ਦੁਰਗ ਦੇ ਲੋਕੀਂ-ਫੌਜ ਦੇ ਸੈਨਾਂ ਅਧਿਕਾਰੀ ਸ਼ਹਿਰ ਦੇ ਪ੍ਰਮੁੱਖ ਵਿਅਕੱਤੀ ਮੱਠਾਂ-ਮਸੀਤਾਂ ਦੇ ਮੁਖੀ, ਮੁਹੱਲਿਆਂ ਦੇ ਮੁਖੀਏ—ਤਿੰਨੋਂ ਵੱਡੀਆਂ ਗਲੀਆਂ ਵਿੱਚ ਤ੍ਰਿੱਲ ਸੁੱਟਣ ਦੀ ਥਾਂ ਨਾ ਰਹਿ ਗਈ । ਸਿਦਈਆ ਦੁਆਰ ਤੋਂ ਲੈ ਕੇ ਰੰਗਈਆ ਦੁਆਰ ਤੱਕ, ਗਾਰੇ ਦੁਆਰ ਤੋਂ ਲੈ ਕੇ. ਉਤਸਵਾਂਬੇ ਦੇ ਮੰਦਿਰ ਤਾਂਈ ਸੈਨਿਕ. ਮਸ਼ਾਲਾਂ ਫੜਕੇ ਖਲੋਤੇ ਸਨ । ਉਤਸਵਾਂਬੇ ਮੰਦਿਰ ਦੇ ਮੁਖ ਦੁਆਰ ਦੇ ਉਪਰ ਹਜ਼ਾਰਾਂ ਜੱਗ ਰਹੇ ਦੀਵੇ, ਨਾਇਕ ਹੋਰਾਂ ਦੀ ਗੱਲ ਸੁਣਨ ਆਏ ਲੋਕਾਂ ਦਾ ਸੁਆਗਤ ਕਰ ਰਹੇ ਸਨ । ਥੋਹੜੇ ਜਿਹੇ ਬੰਦਿਆਂ ਨਾਲ ਪਹਾੜੀ ਤੋਂ ਥੱਲੇ, ਮੰਦਿਰ ਦੇ ਨਾਲ ਬਣੇ ਥੜੇ ਤੇ ਰੱਖੇ ਰਾਜ ਆਸਣ ਤੇ ਨਾਇਕ ਜਿਉਂ ਹੀ ਆ ਕੇ ਬੈਠੇ, ਜਨਤਾ ਨੇ ਉਠਕੇ ਜੈ ਘੋਸ਼ ਕਰਨੀ ਸ਼ੁਰੂ ਕਰ ਦਿੱਤੀ—ਇਹ ਵੇਖ ਕੇ ਨਾਇਕ ਉਠ ਖਲੋਤੇ ਤੇ ਕਹਿਣ ਲੱਗੇ—

"ਇਹ ਜੈਘੋਸ਼ ਦਾ ਸਮਾਂ ਨਹੀਂ, ਉਹ ਦਿਨ ਆਉਣ ਤਾਂਈ ਸਬਰ ਕਰੋ । ਤੁਹਾਡੇ ਸਾਰਿਆਂ ਦੀ ਇੱਛਾ ਹੈ ਤਾਂ ਉਹ ਦਿਨ ਦੂਰ ਨਹੀਂ । ਜਦੋਂ ਬਾਹਰ ਦੁਸ਼ਮਨ ਦੰਦ ਪੀਹ ਰਿਹਾ ਹੋਵੇ, ਉਸ ਨੂੰ ਆਪਣੀਆਂ ਹੱਦਾਂ ਤੋਂ ਬਾਹਰ ਧੱਕਣ ਤਾਂਈ ਰਣ ਜੈਕਾਰੇ ਤੋਂ ਇਲਾਵਾ ਹੋਰ ਕਿਸੇ ਜੈਕਾਰੇ ਦੀ ਕੋਈ ਤੁੱਕ ਹੀ ਨਹੀਂ । ਤੁਹਾਡਾ ਆਪਣਾ ਹੋਣ ਤੇ, ਤੁਹਾਡਾ ਮਨਪਸੰਦ ਰਾਜੇ ਦੇ ਤੌਰ ਤੇ, ਇਥੇ ਕੱਠੇ ਹੋਏ ਬਜ਼ੁਰਗਾਂ ਦਾ ਛੋਟਾ ਹੋਣ ਦੇ ਤੌਰ ਤੇ, ਆਪਣੇ ਤੋਂ ਛੋਟਿਆ ਦਾ ਮਿੱਤਰ ਤੇ ਭੈਣਾਂ ਦਾ ਭਰਾ ਹੋਣ ਦੇ ਨਾਤੇ, ਤੁਹਾਨੂੰ ਆਪਣਾ ਦੁੱਖ ਦੱਸਣ ਲਈ ਇਥੇ ਆਇਆ ਹਾਂ—ਸ਼ਾਂਤ ਹੋ ਕੇ ਮੇਰੀ ਗੱਲ ਸੁਣੋ । ਇਸ ਦੁਰਗ ਦਾ ਮੈਂ ਰਾਜਾ

ਹਾਂ—ਇਸ ਵਿੱਚ ਕੋਈ ਝੂਠ ਨਹੀਂ, ਪਰ ਇਸ ਦੇ ਅਸਲੀ ਰਾਜੇ ਤੁਸੀਂ ਹੋ—ਤੁਹਾਡਾ ਪ੍ਰੇਮ ਹੀ ਮੇਰਾ ਸਿੰਘਾਸਨ ਹੈ । ਉਸ ਤੋਂ ਵਧੇਰੇ ਮੁਲ ਰਾਜੇ ਦਾ ਕੋਈ ਨਹੀਂ, ਨਾਂ ਹੀ ਸਿੰਘਾਸਨ ਦਾ ਹੈ । ਤੁਹਾਡੇ ਪ੍ਰੇਮ ਤੋਂ ਵਧੇਰੇ ਹੋਰ ਕਿਸੇ ਵਡਿਤੱਣ ਦੀ ਮੈਨੂੰ ਇੱਛਾ ਵੀ ਨਹੀਂ ।

ਅੱਜ ਦੁਰਗ ਪਿਛਲੇ ਇਕ ਸਾਲ ਤੋਂ ਸ਼ਤਰੂ ਦੇ ਹਮਲਿਆਂ ਨਾਲ ਝੰਬਿਆ ਪਿਆ ਹੈ । ਦੁਸ਼ਮਨ ਸਾਹਮਣੇ ਸਿਰ ਝੁਕਾਏ ਬਿਨਾਂ, ਛਾਤੀ ਤਾਣ ਕੇ, ਖਲੋਤੇ ਰਹੇ ਤੁਸੀਂ— ਬਿਨਾਂ ਲੱਕ ਝੁਕਾਏ—ਨਾਂ ਤੁਸੀਂ ਤੇ ਨਾਂ ਮੈਂ. ਨਾਂ ਇਹ ਰਾਜ—ਇਸ ਲੜਾਈ ਵਿੱਚ ਹਾਰ ਗਏ ਤਾਂ ਮੈਂ ਰਾਜਾ ਨਹੀਂ ਰਹਾਂਗਾ, ਸਿਰਫ਼ ਏਨਾਂ ਹੀ ਨਹੀਂ, ਤੁਸੀਂ ਵੀ ਨਵਾਬ ਦੇ ਗੁਲਾਮ ਬਣ ਜਾਓਗੇ । ਛਾਤੀ ਤਾਣ ਕੇ ਤੁਰਨ ਦੀ ਥਾਂ ਸਿਰ ਝੁਕਾ ਕੇ ਤੁਰਨਾਂ ਪਏਗਾ । ਸਾਨੂੰ ਜਿੱਤਣ ਵਾਲਾ ਭਾਵੇਂ ਹਿੰਦੂ ਹੋਵੇ, ਭਾਵੇਂ ਮੁਸਲਮਾਨ, ਤੁਹਾਡੇ ਸਿਰਾਂ ਨੂੰ ਫੇਹਣਗੀਆਂ ਉਸਦੀਆਂ ਜੁੱਤੀਆਂ—ਉਸਦੀ ਜਾਤ ਨਹੀਂ—ਇਹ ਗੱਲ ਨਾਂ ਭੁਲਿਆ ਜੇ । ਇਹ ਗੱਲ ਮੈਂ ਖਾਸ ਉਦੇਸ਼ ਲਈ ਕਹਿ ਰਿਹਾ ਹਾਂ । ਦੁਰਗ ਬਾਹਰਲੇ ਵੈਰੀ ਨਾਲ ਲੜ ਰਿਹਾ ਹੈ, ਉਹ ਵੈਰੀ ਮੁਸਲਮਾਨ ਨਵਾਬ ਹੀ ਨਹੀਂ—ਹਰਪੱਨ ਹੱਲੀ ਤੇ ਰਾਏ ਦੁਰਗ ਦੇ ਹਿੰਦੂ ਸਰਦਾਰ ਵੀ ਹਨ ।

ਇਸ ਸਮੇਂ ਜਦੋਂ ਸਾਨੂੰ ਸਾਰਿਆਂ ਨੂੰ ਰਲਕੇ ਦੁਸ਼ਮਨ ਦਾ ਮੁਕਾਬਲਾ ਕਰਨਾ ਚਾਹੀਦਾ ਹੈ, ਅਸੀਂ ਸੁਣਿਆ ਕਿਸੇ ਨੀਚ ਨੇ ਸਾਡੇ ਵਿੱਚ ਹਿੰਦੂ-ਮੁਸਲਿਮ ਦੇ ਭੇਦ-ਭਾਵ ਦਾ ਬੀਜ ਬੀਅ ਦਿੱਤਾ ਹੈ । ਤੁਹਾਡੇ ਕੰਨੀਂ ਵੀ ਇਹ ਭੈੜੀ ਖ਼ਬਰ ਪਈ ਹੋਵੇਗੀ । ਜਿਸ ਦੇਵੀ ਦੀ ਅਸੀਂ ਰੋਜ਼ ਪੂਜਾ ਕਰਦੇ ਹਾਂ, ਜਿਸਦੇ ਮੰਦਿਰ ਕੋਲ ਖਲੋਤੇ ਹਾਂ, ਉਸਦੀ ਸਹੁੰ ਖਾਕੇ ਕਹਿੰਦੇ ਹਾਂ ਕਿ ਸਾਡੇ ਮਨ ਵਿੱਚ ਕੋਈ ਭੇਦ-ਭਾਵ ਨਹੀਂ, ਜੇ ਇਹ ਭੇਦ-ਭਾਵ ਸਾਡੇ ਮਨ ਪੈਦਾ ਹੋਇਆ ਤਾਂ ਅਸੀਂ ਆਪਣੀ ਜੀਭ ਕੱਢ ਕੇ ਤੁਹਾਡੇ ਅੱਗੇ ਰੱਖ ਦਿਆਂਗੇ । ਇਸ ਤੋਂ ਮੈਂ ਚੁਕਾਂਗਾ ਨਹੀਂ । ਤੁਹਾਡੇ ਅੱਗੇ ਮੇਰੀ ਇੱਕੋ ਬੇਨਤੀ ਹੈ, ਕਿ ਤੁਸੀਂ ਹਿੰਦੂ ਨਹੀਂ, ਮੁਸਲਮਾਨ ਨਹੀਂ, ਨਾਇਕ ਨਹੀਂ, ਬ੍ਰਾਹਮਣ ਨਹੀਂ, ਤੁਸੀਂ ਸਾਰੇ ਇਸ ਮਾਂ ਦੇ ਬੰਦੇ ਹੋ, ਐਨੇਂ ਦਿਨ ਇਵੇਂ ਰਹੇ ਤੇ ਅੱਗੋਂ ਵੀ ਇਸੇ ਤਰ੍ਹਾਂ ਰਹੋ, ਮੇਰੀ ਬੇਨਤੀ ਹੈ ।

ਹਜ਼ਾਰਾਂ ਤੋਪਾਂ ਜਿਸ ਦੁਰਗ ਨੂੰ ਨਾਂ ਹਰਾ ਸਕੀਆਂ, ਕਿਸੇ ਨੀਚ ਦੀਆਂ ਗੱਲਾਂ ਨਾਲ ਨਾ ਇਸ ਨੂੰ ਹਾਰਣ ਦਿਆ ਜੇ, ਹਜ਼ਾਰਾਂ ਲੱਖਾਂ ਸੈਨਿਕਾਂ ਦੇ ਸਾਹਮਣੇ ਜੋ ਦੁਰਗ ਨਾਂ ਹਾਰਿਆ, ਉਹ ਤਿੰਨਾਂ ਗੱਲਾਂ ਨਾਲ ਹਾਰ ਗਿਆ—ਇਹ ਕਲੰਕ ਨਾਂ ਲੱਗਣ ਦਿਆ ਜੇ—

ਇਸ ਲਈ ਤੁਹਾਨੂੰ ਇਕ ਸੁਆਲ ਪੁੱਛਣ ਲਈ, ਮੈਂ ਤੁਹਾਨੂੰ ਇਥੇ ਬੁਲਾਇਆ ਹੈ, ਬਿਨਾਂ ਕਿਸੇ ਸੰਕੋਚ ਦੇ ਦੱਸੋ, ਤੁਸੀਂ ਹਿੰਦੂ ਹੋ, ਮੁਸਲਮਾਨ ਹੋ, ਬ੍ਰਾਹਮਣ ਹੋ ਨਾਇਕ ਹੋ ਯਾਂ ਇਸ ਦੁਰਗ ਦੇ ਬੱਚੇ ਹੋ ?—" ਜਿਵੇਂ ਮਾਂ ਆਪਣੇ ਬੱਚੇ ਨੂੰ ਸੁਆਲ ਪੁੱਛਦੀ ਹੈ, ਉਵੇਂ ਨਾਇਕ ਦਾ ਪੁਛਿਆ ਇਹ ਸੁਆਲ ਸੁਣਕੇ ਕੁੱਝ ਚਿਰ ਚੁੱਪ ਰਹੇ, ਫਿਰ ਇਕੱਠੇ ਬੋਲੇ, 'ਅਸੀਂ ਚਿਤਰਦੁਰਗ ਦੇ ਬੱਚੇ ਹਾਂ' । "ਇਸ ਲਈ, ਇਸ ਮਾਂ ਦੇ ਬੱਚੇ ਹੋਣ ਦੇ ਨਾਤੇ ਤੁਸੀਂ ਸਿਰਫ਼ ਮੈਨੂੰ ਏਨਾਂ ਦੱਸੋ ਕਿ ਤੁਹਾਡੇ ਵਿੱਚ ਫੁੱਟ ਪਾਉਣ ਵਾਲੇ ਦਾ ਸਿਰ ਕੱਟਕੇ ਲਿਆ ਕੇ ਦਿਉਗੇ । ਆਪਣੇ ਸਾਹਮਣੇ ਖਲੋਤੀ ਮਾਂ ਦੀ ਸਹੁੰ ਚੁੱਕ ਕੇ

ਦਸੋ ।" ਨਾਇਕ ਦੀ ਗੱਲ ਸੁਣਕੇ ਹਜ਼ਾਰਾਂ ਬੰਦੇ ਉੱਠ ਖਲੋਤੇ—"ਮਾਂ ਉਚੰਗਮਾਂ ਦੀ ਸਹੁੰ ਖਾ ਕੇ ਕਹਿੰਦੇ ਹਾਂ, ਅਜਿਹੇ ਨੀਚ ਦਾ ਸਿਰ ਲਿਆ ਕੇ ਦਿਆਂਗੇ—ਉਹ ਭਾਵੇਂ ਸਾਡਾ ਬੱਚਾ ਹੀ ਕਿਉਂ ਨਾ ਹੋਵੇ । ਭਰਾ ਹੀ ਕਿਉਂ ਨਾਂ ਹੋਵੇ, ਇਸ ਗੱਲ ਤੋਂ ਪਿੱਛੇ ਨਹੀਂ ਹਟਾਂਗੇ ।"

ਇਹ ਗੱਲ ਸੁਣਕੇ ਨਾਇਕ ਦੇ ਹਿਰਦੇ ਵਿੱਚ ਆਪਣੀ ਪਰਜਾ ਲਈ ਪ੍ਰੇਮ ਭਰ ਗਿਆ । "ਤੁਹਾਡੀ ਗੱਲ ਮਾਂ ਉਚੰਗਮਾ ਨੂੰ ਮਨਜ਼ੂਰ ਹੈ, ਇਸ ਮਾਂ ਦੀ ਸਹੁੰ ਖਾ ਕੇ ਮੈਂ ਵੀ ਕਹਿੰਦਾ ਹਾਂ ਕਿ ਦੁਰਗ ਨਾਲ ਧ੍ਰੋਹ ਕਰਨ ਵਾਲਾ, ਮੇਰਾ ਪੁੱਤਰ ਹੋਵੇ ਯਾਂ ਭਰਾ ਹੋਵੇ, ਜੇ ਉਸ ਸਾਡੇ ਪ੍ਰੇਮ ਨਾਲ ਕੋਈ ਧ੍ਰੋਹ ਕੀਤਾ, ਉਸ ਨੂੰ ਖਿੱਚ ਕੇ ਇਸ ਮਾਂ ਦੇ ਸਾਹਮਣੇ, ਦੁਰਗ ਨੂੰ ਉਸਦੀ ਬਲੀ ਦੇ ਦਿਆਂਗੇ । ਇਸ ਗੱਲ ਦੀ ਸਹੁੰ ਮੈਂ ਆਪਣੇ ਪੁੱਤਰ ਦੇ ਸਿਰ ਤੇ ਹੱਥ ਰੱਖ ਕੇ ਖਾਂਦਾ ਹਾਂ ।" ਆਪਣੇ ਕੋਲ ਖਲੋਤੇ ਆਪਣੇ ਪੁੱਤਰ ਕੁਮਾਰ ਭਰਮੱਣਾਨਾਇਕ ਦੇ ਸਿਰ ਤੇ ਹੱਥ ਰੱਖ ਕੇ ਕਿਹਾ । ਪਿਤਾ ਦੀ ਗੱਲ ਮੰਨ ਕੇ ਪੁੱਤਰ ਨੇ ਖਲੋ ਕੇ ਜਨਤਾ ਨੂੰ ਨਮਸਕਾਰ ਕੀਤੀ ।

ਉਹਨਾਂ ਪਿਉ ਪੁੱਤਰ ਨੂੰ ਵੇਖ ਕੇ—ਦੁਰਗ ਦੇ ਬੰਦੇ ਉਤਸਾਹਿਤ ਹੋ ਕੇ ਜੈ ਕਾਰੇ ਛੱਡਣ ਲੱਗ ਪਏ । ਦੁਰਗ ਦੀ ਜੈ ਹੋਵੇ, ਦੁਰਗ ਨਾਲ ਧ੍ਰੋਹ ਕਰਨ ਵਾਲਿਆਂ ਦੇ ਸਿਰ ਦੀ ਉਚੰਗਮਾਂ ਨੂੰ ਬਲੀ ।

ਸਭਾ ਖਤਮ ਕਰਕੇ ਆਏ ਮਦਕਰੀਨਾਇਕ ਨੇ ਪਰਸੁਰਾਮਨਾਇਕ ਨੂੰ ਪੁੱਛਿਆ— "ਅੱਜ ਦੀ ਸਭਾ ਕਿਵੇਂ ਰਹੀ ਪਰਸੂਰਾਮਨਾਇਕ ?

"ਸਭਾ ਚੰਗੀ ਰਹੀ — ਲੋਕਾਂ ਦੇ ਮਨਾਂ ਨੂੰ ਸਾਡੀ ਗੱਲ ਟੁੰਬ ਗਈ ?"

"ਉਹ ਤਾਂ ਮੈਂ ਵੀ ਸਮਝ ਗਿਆ ਹਾਂ, ਪਰ ਇਸ ਨਾਲ ਸਭਾ ਬੁਲਾਉਣ ਦਾ ਉਦੇਸ਼ ਸਾਰਥਕ ਹੋਵੇਗਾ ਕਿ ਨਹੀਂ, ਤੇਰਾ ਕੀ ਖਿਆਲ ਏ, ਪਰਸ਼ੂਰਾਮ ?" ਚਿੰਤਾ ਭਰੀ ਅਵਾਜ਼ ਵਿੱਚ ਬੋਲਿਆ ਮਦਕਰੀਨਾਇਕ ।

"ਤੇਰੇ ਪ੍ਰਸ਼ਨ ਦਾ ਉੱਤਰ ਮੈਂ ਨਹੀਂ, ਭਰਾ ਭਵਿੱਖ ਹੀ ਦੇਵੇਗਾ—ਇਸ ਤੋਂ ਵਧੇਰੇ ਨਾਂ ਤੁਸੀਂ ਤੇ ਨਾਂ ਮੈਂ ਹੀ ਕੁੱਝ ਕਰ ਸਕਦੇ ਸਾਂ । ਤੁਸੀਂ ਜੋ ਯਤਨ ਕਰ ਸਕਦੇ ਸੀ, ਕੀਤਾ ਹੈ, ਪਰ ਜ਼ਾਲਮਾਂ ਦਾ ਹਿਰਦਾ ਬਕਰੀ ਦੇ ਹੰਝੂਆਂ ਨਾਲ ਪਿਘਲ ਸਕਦੈ ਭਰਾ ?"

"ਪਿਘਲਣਾ ਹੋਵੇਗਾ ਨਾਂ ਪਿਘਲਣ ਵਾਲੇ ਦੇ ਸਿਰ ਦੀ ਇਸ ਧਰਤੀ ਨੂੰ ਬਲੀ ਦਿਤੀ ਜਾਵੇਗੀ ।" ਦ੍ਰਿੜ ਨਿਸਚੇ ਨਾਲ ਕਿਹਾ ਮਦਕਰੀਨਾਇਕ ਨੇ ।

ਉਸ ਦਿਨ ਰਾਤੀਂ ਦੁਰਗ ਦੇ ਕੋਨੇ ਕੋਨੇ ਵਿੱਚ ਘਰ ਘਰ ਵਿੱਚ, ਮਨਮਨ ਵਿੱਚ ਨਾਇਕ ਦੀਆਂ ਗੱਲਾਂ ਗੂੰਜ ਰਹੀਆਂ ਸਨ । ਦੁਰਗ ਦੀ ਸ਼ਤਰੂਆਂ ਤੋਂ, ਅੰਦਰਲੇ ਧ੍ਰੋਹੀਆਂ ਤੋਂ ਬਚਾਉਣ ਦਾ ਫੈਸਲਾ ਕਰ ਲਿਆ ਸੀ, ਮਰਦਾਂ, ਇਸਤਰੀਆਂ ਤੇ ਬੱਚਿਆਂ ਨੇ ।

ਇਹ ਖ਼ਬਰ ਸੁਣਕੇ ਅਬਦੁੱਲ ਖਯੂਮ ਆਪਣੇ ਬੰਦਿਆਂ ਨਾਲ ਬਹਿ ਕੇ ਹੱਸਦਾ ਬੋਲਿਆ— "ਸ਼ੇਰ ਨੇ ਚੂਹੇ ਨੂੰ ਫੜਨ ਲਈ ਪਿੰਜਰਾ ਰਖਿਐ—ਪਾਣੀ ਵਿੱਚ ਰਹਿੰਦੀਆਂ ਮੱਛੀਆਂ ਫੜਨ ਲਈ ਜਾਲ ਹੈ—ਮੱਛਰਾਂ ਨੂੰ ਫੜਨ ਲਈ ਜਾਲ ਹੈ, ਪਰ ਹਵਾ ਨੂੰ ਫੜਨ ਲਈ ਜਾਲ

ਮਦਕਰੀਨਾਇਕ ਤਾਂ ਕੀ, ਖੁਦਾ ਵੀ ਨਾਂ ਬਣਾ ਸਕਿਆ । ਗੱਲਾਂ ਕਰਨ ਵਾਲੇ ਹਜ਼ਾਰਾਂ ਗੱਲਾਂ ਕਰੀ ਜਾਣ, ਤੁਸੀਂ ਆਪਣਾ ਕੰਮ ਕਰੀ ਜਾਉ ।"

## 24

'ਪੈਰਾਂ ਹੇਠਲੀ ਜ਼ਮੀਨ ਵਿੱਚ ਕਿਤੇ ਅਨਦਿਸਦੀ ਖੁੱਡ ਵਿੱਚ ਵਿਸ਼ਵਾਸ ਧ੍ਰੋਹ, ਦਾ ਸੱਪ ਘੁੰਮ ਰਿਹਾ ਹੈ, ਹੁਸ਼ਿਆਰ ਰਿਹਾ ਜੇ' ਉਸ ਦਿਨ ਦੀ ਸਭਾ ਵਿੱਚ ਨਾਇਕ ਦੀਆਂ ਕਹੀਆਂ ਗੱਲਾਂ ਹਰ ਮਨ ਵਿੱਚ ਘੁੰਮ ਰਹੀਆਂ ਸਨ । ਬਾਹਰਲੇ ਦੁਸ਼ਮਨ ਦਾ ਸਾਹਮਣਾ ਕਰਨ ਦੇ ਫੈਸਲੇ ਵਾਂਗ ਹੀ ਅੰਦਰਲੇ ਦੁਸ਼ਮਨ ਨੂੰ ਫੜਕੇ ਉਸਦਾ ਸਿਰ ਲਿਆਉਣ ਲਈ ਲੋਕਾਂ ਨੇ ਨਿਸ਼ਚਾ ਕਰ ਲਿਆ ਸੀ । ਕੋਤਵਾਲ ਚਾਵੜੀ, ਤਲਵਾਰ ਚਾਵੜੀ ਦੇ ਬੰਦੇ ਦੁਰਗ ਦੇ ਹਰ ਕੋਨੇ ਨੂੰ ਛਾਣ ਰਹੇ ਸਨ । ਲੋਕੀਂ ਵੀ ਆਪਣੇ ਘਰਾਂ ਨੂੰ, ਆਪਣੇ ਮਨਾਂ ਨੂੰ ਮਜ਼ਬੂਤ ਕਰਕੇ ਆਪੋ ਆਪਣੇ ਝੁੰਡ ਬਣਾਕੇ ਚਾਵੜੀ ਦੇ ਪਹਿਰੇਦਾਰਾਂ ਕੋਲੋਂ ਡੰਡੇ ਸੋਟੀਆਂ ਲੈ ਕੇ ਰਾਤ ਨੂੰ ਗਸ਼ਤ ਕਰਨ ਲੱਗ ਪਏ । ਸਾਰਿਆਂ ਦੇ ਕੰਨ ਤੇ ਅੱਖਾਂ ਚੁਕੰਨੀਆਂ ਹੋ ਗਈਆਂ—ਚਿਤਰਦੁਰਗ ਆਪਣੇ ਭਾਗਾਂ ਨੂੰ ਬਚਾਉਣ ਲਈ ਸਾਵਧਾਨ ਹੋ ਰਿਹਾ ਸੀ ਤਾਂ ਇਕ ਦਿਨ ਰਾਤੀਂ—ਹਨੂਮਾਨ ਦੁਆਰ ਕੋਲ ਆਪਣੇ ਘਰ ਵਿੱਚ ਬੱਚੇ ਨੂੰ ਸੁਆ ਕੇ ਆਪਣਾ ਕੰਮ ਮੁਕਾ ਕੇ ਪੀਣ ਵਾਲਾ ਪਾਣੀ ਮੁੱਕ ਗਿਆ ਸੀ—ਕੋਲ ਨੇੜੇ ਹੀ ਠੰਡੇ ਪਾਣੀ ਦਾ ਖੂਹ ਸੀ, ਉਥੋਂ ਪਾਣੀ ਲੈਣ ਲਈ ਘੜਾ ਲੈ ਕੇ ਚਲੀ ਗਈ । ਰੋਜ਼ ਦੇ ਜਾਣੇ ਪਛਾਣੇ, ਆਲੇ ਦੁਆਲੇ ਵਿੱਚ, ਹਨੇਰੇ ਵਿੱਚ ਵੀ ਉਸਨੂੰ ਰੋਸ਼ਨੀ ਦੀ ਲੋੜ, ਨਹੀਂ ਸੀ, ਨੇੜੇ ਹੀ ਹਨੂਮਾਨ ਮੰਦਿਰ ਵਿੱਚ ਜਗਦੇ ਦੀਵੇ ਦੀ ਛੋਟੀ ਜਿਹੀ ਰੋਸ਼ਨੀ, ਅਕਾਸ਼ ਵਿੱਚ ਟਿਮਟਿਮ ਕਰਦੇ ਤਾਰਿਆਂ ਦੀ ਰੋਸ਼ਨੀ ਕਾਫ਼ੀ ਸੀ—ਘੜੇ ਵਿੱਚ ਪਾਣੀ ਭਰਕੇ, ਮੰਦਿਰ ਦੇ ਦੀਵੇ ਵਿੱਚ ਕਿੰਨਾ ਤੇਲ ਸੀ, ਵੇਖਣ ਲਈ ਮੰਦਿਰ ਵਲ ਗਈ ।

ਮੰਦਿਰ ਦੇ ਕੋਲ ਹੀ ਹਨੂਮਾਨ ਦੁਆਰ ਉਸਦੇ ਨਾਲ ਹੀ ਦੁਰਗ ਦੇ ਕਿਲ੍ਹੇ ਦੇ ਅੰਦਰ ਜਾਣ ਲਈ ਤੇ ਬਾਹਰ ਆਉਣ ਲਈ, ਪਹਾੜੀ ਦੇ ਥੱਲੇ ਗੁਪਤਮਾਰਗ ਸੀ । ਦੀਵੇ ਵਿੱਚ ਚੋਖਾ ਤੇਲ ਸੀ, ਤਸੱਲੀ ਕਰਕੇ ਹਮੇਸ਼ਾਂ ਦੀ ਤਰ੍ਹਾਂ ਉਹ ਚੋਰ ਦਰਵਾਜ਼ੇ ਕੋਲ ਗਈ, ਉਸਨੂੰ ਲਗਿਆ ਕਿ ਪਹਾੜੀ ਦੇ ਉੱਤੇ ਵਗਦੀ ਹਵਾ, ਉਸ ਚੋਰ ਮੋਰੀ ਕੋਲ ਆ ਕੇ ਸਾਂ ਸਾਂ ਕਰਦੀ ਵੱਗ ਰਹੀ ਸੀ ਜਾਣੀ ਪਛਾਣੀ ਹਵਾ ਦੀ ਅਵਾਜ਼ ਦੇ ਨਾਲ, ਕੋਈ ਹੋਰ ਅਨਪਛਾਣੀ ਅਵਾਜ਼ ਸੁਣਕੇ ਉਸਨੂੰ ਲੱਗਾ ਕੋਈ ਜੰਗਲੀ ਜਾਨਵਰ, ਬਿਨਾਂ ਅਵਾਜ਼ ਕੀਤਿਆਂ ਆ ਰਿਹਾ ਸੀ, ਉਹ ਮੋਰੀ ਦੇ ਥੋਹੜਾ ਹੋਰ ਨੇੜੇ ਹੋਈ, 'ਇਹ ਨਵੀਂ ਅਵਾਜ਼ ਕੀ ਹੋ ਸਕਦੀ ਹੈ ?" ਕੌਤੂਹੱਲ ਨਾਲ ਸੋਚਣ ਲੱਗੀ ।

ਇਕ ਦੋ ਪਲ ਉਸਨੂੰ ਉਸ ਮੋਰੀ ਵੱਲੋਂ ਛੋਟੇ ਛੋਟੇ ਪੱਥਰ ਰਿੜਦੇ ਸੁਣਾਈ ਦਿੱਤੇ । ਉਸ ਦੀ ਉਤਸੁਕਤਾ ਹੋਰ ਵੱਧ ਗਈ । ਹੋਰ ਕੋਈ ਅਵਾਜ਼ ਉਸਦੀ

ਇਕਾਗਰਤਾ ਨੂੰ ਭੰਗ ਨਾਂ ਕਰੇ, ਇਕ ਕੰਨ ਬੰਦ ਕਰਕੇ, ਦੂਸਰਾ ਮੋਰੀ ਦੇ ਕੋਲ ਕਰਕੇ ਸੁਨਣ ਲੱਗੀ । ਕਿਹੀ ਘੁਸਰ ਮੁਸਰ ਦੀ ਅਵਾਜ਼ ਸੀ । ਬੰਦਿਆਂ ਦੀ ਸੀ ਕਿ ਆਪਣੇ ਸ਼ਿਕਾਰ ਲਈ ਛੁੱਪ ਕੇ ਬੈਠੇ ਜਾਨਵਰ ਦੇ ਸਾਹ ਦੀ ਅਵਾਜ਼ ਸੀ ।

ਇਸ ਜੰਗਲੀ ਦਿਲਾਕੇ ਵਿੱਚ ਉਬਵਾ ਨੇ ਕਿੰਨੀਵਾਰੀ ਚੁਪਚਾਪ ਬੈਠੇ ਚੀਤੇ ਦੇ ਸਾਹ ਲੈਣ ਦੀ ਅਵਾਜ਼ ਸੁਣੀ ਸੀ । ਪਰ ਇਹ ਅਵਾਜ਼ ਉਹੋ ਜਿਹੀ ਨਹੀਂ ਸੀ ।

ਫਿਰ ਕੀ ਸੀ ?

ਉੱਬਵਾ ਇਸ ਤਰ੍ਹਾਂ ਸੁਣ ਰਹੀ ਸੀ ਤਾਂ ਬਾਹਰੋਂ ਸਾਹ ਲੈਣ ਵਰਗੀ ਹੌਲੀ ਜਿਹੀ ਪਰ ਖਰ੍ਹਵੀ ਆਵਾਜ਼ ਸੁਣਾਈ ਦਿੱਤੀ—"ਬੇਵਕੂਫ, ਧਿਆਨ ਨਾਲ ਚਲ—ਰਾਤ ਵੇਲੇ, ਛੋਟੇ ਜਿਹੇ ਪੱਥਰ ਦੀ ਅਵਾਜ਼ ਵੀ ਗੋਲੀ ਦੀ ਅਵਾਜ਼ ਵਾਂਗ ਸੁਣਾਈ ਦਿੰਦੀ ਹੈ ।" ਘੁਸਰ ਮੁਸਰ ਕਰਦੀ ਅਵਾਜ਼, ਬੰਦਿਆਂ ਦੀਆਂ ਗੱਲਾਂ, ਉਰਦੂ ਭਾਸ਼ਾ—'ਦੇਸ਼ ਬਾਗ' ਇਸਤਰੀਆਂ ਦੀ ਫ਼ੌਜ ਵਿੱਚ ਰਹਿ ਚੁੱਕੀ ਉੱਬਵਾ ਦੇ ਕੰਨਾਂ ਨੂੰ ਇਹ ਗੱਲ ਤੋਪਾਂ ਦੀ ਧੁਨੀ ਵਾਂਗ ਸਪਸ਼ਟ ਸੁਣਾਈ ਦਿੱਤੀ । ਉਸ ਦੇ ਲੂੰਅ ਕੰਡੇ ਖੜੇ ਹੋ ਗਏ । ਹਰ ਨਸ ਤਣ ਗਈ—ਚੋਰ ਰਾਹ ਤੋਂ ਬਰੂਦ ਦੀ ਵਾਸ਼ਨਾ ਨਾਸਾਂ ਵਿੱਚ ਵੜੀ—ਉਵੇਂ ਖਾਮੋਸ਼ ਖਲੋਤੀ ਨੇ ਚਾਰੇ ਪਾਸੇ ਨਜ਼ਰ ਦੁੜਾਕੇ ਵੇਖਿਆ ਕਿਲ੍ਹੇ ਦੀ ਦੀਵਾਰ ਤੇ ਪਹਿਰੇਦਾਰ ਕੋਈ ਦਿਸਿਆ ਨਾਂ—ਅਵਾਜ਼ ਮਾਰ ਕੇ ਬੁਲਾਉਣ ਦੀ ਦੂਰੀ ਤਕ ਕੋਈ ਸਿਪਾਹੀ ਨਾਂ ਦਿਸਿਆ—ਚੋਰ ਅਵਾਜ਼ਾਂ. ਚੋਰ ਦਰਵਾਜ਼ੇ ਦੇ ਨੇੜੇ ਆ ਰਹੀਆਂ ਸਨ ।

ਇਕ ਪਲ ਸੋਚਿਆ—ਅਗਲੀ ਘੜੀ ਦ੍ਰਿੜ ਨਿਸਚਾ ਕਰਕੇ ਸਰੀਰ ਨੂੰ ਫ਼ੌਲਾਦ ਬਣਾਕੇ, ਆਹਟ ਕੀਤੇ ਬਿਨਾਂ, ਪਬਾਂ ਭਾਰ ਹੋ ਕੇ ਆਪਣੇ ਘਰ ਵੱਲ ਦੌੜ ਗਈ । ਵੇਖਿਆ ਪਤੀ ਅਜੇ ਨਹੀਂ ਸੀ ਆਇਆ—ਪੰਘੂੜੇ ਵਿੱਚ ਬਾਲ ਸੁੱਤਾ ਪਿਆ ਸੀ—ਕੋਈ ਹਥਿਆਰ ਨਜ਼ਰੀਂ ਨਾਂ ਆਇਆ । ਸਿਰਫ਼ ਧਾਨ ਕੁੱਟਣ ਵਾਲਾ ਮੋਹਲਾ ਦਿਸਿਆ—ਉਹੀ ਚੁੱਕ ਕੇ ਰਾਹ ਵੱਲ ਦੌੜੀ-ਹਿਰਨ ਵੱਲ ਦੌੜਦੇ ਸ਼ਿਕਾਰੀ ਕੁੱਤੇ ਵਾਂਗ—ਦੌੜਦੀ ਨੇ ਮੰਦਿਰ ਵਿਚਲੇ ਹਨੂਮਾਨ ਨੂੰ ਮੱਥਾ ਟੇਕਿਆ ਤੇ ਚੋਰ ਦਰਵਾਜ਼ੇ ਵੱਲ ਵਗਦੇ ਪਾਣੀ ਵਾਂਗ ਸਰਕ ਗਈ—ਸਾਹ ਰੋਕ ਕੇ ਮੋਹਲਾ ਹੱਥ ਵਿੱਚ ਫੜਕੇ ਖਲੋ ਗਈ—

ਹੁਸ਼ਿਆਰੀ ਨਾਲ ਚਲੋ, ਇਕ ਤੋਂ ਬਾਦ ਇਕ—

ਉੱਬਵਾ ਹੱਥ ਵਿੱਚ ਮੋਹਲਾ ਲੈ ਕੇ ਪਰਸ਼ੂਰਾਮ ਵਾਂਗ ਤੱਣ ਕੇ ਖਲੋ ਗਈ—ਅੱਖਾਂ ਹਨੇਰੇ ਨੂੰ ਚੀਰਕੇ ਵੇਖ ਰਹੀਆਂ ਸਨ । ਉਸਦੇ ਵੇਖਦਿਆਂ ਇਕ ਝੁਕਿਆ ਸਿਰ ਅੰਦਰ ਆਉਂਦਾ ਦਿਸਿਆ, ਸਿਰ ਵੇਖਦਿਆਂ ਹੀ ਉਸ ਮੋਹਲਾ ਉਸ ਦੇ ਸਿਰ ਤੇ ਦੇਹ ਮਾਰਿਆ—ਉਸ ਤੋਂ ਬਾਦ ਕੋਈ ਅਵਾਜ਼ ਨਹੀਂ—ਫ਼ਿੱਸੇ ਹੋਏ ਸਿਰ ਵਿਚੋਂ ਲਹੂ ਦਾ ਫ਼ੁਹਾਰਾ ਨਿੱਕਲਿਆ, ਉਸ ਦੇ ਮੂੰਹ ਪਿੰਡੇ ਨੂੰ ਭਿਉਂ ਦਿੱਤਾ, ਇਕ ਹੱਥ ਵਿੱਚ ਮੋਹਲਾ ਫੜਿਆ, ਦੂਜੇ ਨਾਲ ਵਾਲਾਂ ਤੋਂ ਧਰੀਕ ਕੇ ਅੰਦਰ ਖਿੱਚਕੇ ਇਕ ਪਾਸੇ ਸੁਟਿਆ, ਉਹ ਕਿੱਥੇ ਡਿੱਗਾ, ਵੇਖਣ ਦਾ ਸਮਾਂ ਨਹੀਂ ਸੀ—ਮੋਰੀ ਵਿਚੋਂ ਝਾਕਦਾ ਇਕ ਹੋਰ ਸਿਰ ਦਿਸਿਆ, ਉਸ ਦੇ ਉੱਤੇ ਮੋਹਲਾ ਚਲਾ ਦਿੱਤਾ, ਫ਼ਿਰ ਖ਼ੂਨ ਵਗਿਆ ਤੇ ਉੱਬਵਾ ਦਾ ਰਕਤਸਨਾਨ ਹੋ ਗਿਆ । ਲਹੂ ਇਸ਼ਨਾਨ ਕਰ ਰਹੀ ਉੱਬਵਾ ਨੂੰ ਆਪਣੀ ਕੋਈ ਸੁੱਧ ਬੁੱਧ ਨਹੀਂ ਸੀ ।

ਗੁੱਸੇ ਤੇ ਉਦਵੇਗ ਨਾਲ ਉਸਦੀ ਛਾਤੀ ਲੁਹਾਰ ਦੀ ਭੱਠੀ ਵਾਂਗ ਧੱਕ ਧੱਕ ਕਰ ਰਹੀ ਸੀ ।

ਮੋਹਲਾ ਫ਼ੜਕੇ ਚਲਦਾ ਹੱਥ, ਫ਼ਿੱਸੇ ਸਿਰ ਨੂੰ ਫੈੜਕੇ ਖਿੱਚਦਾ ਹੱਥ ਮਸ਼ੀਨ ਵਾਂਗ ਚੱਲ ਰਿਹਾ ਸੀ । ਰੋਅ ਕਰਕੇ ਡੰਡਾ ਚਲਦਾ, ਸਿਰ ਫਿਸਦਾ, ਲਹੂ ਦੀ ਧਾਰ ਫੁਟਦੀ, ਮੁਰਦੇ ਨੂੰ ਧਰੀਕਦਾ ਹੱਥ—ਨਾਂ ਵਕਤ ਦੀ ਪਰਵਾਹ, ਨਾਂ ਕੋਈ ਹੋਰ ਹੋਸ਼—ਸਭ ਕੁੱਝ ਭੁਲਾਕੇ ਉਬੱਵਾ ਨੇ ਰੋਹ ਵਿੱਚ ਆ ਕੇ ਕਾਲੀ ਦਾ ਰੂਪ ਧਾਰਣ ਕੀਤਾ ਹੋਇਆ ਸੀ ।

ਆਪਣੀ ਵਾਰੀ ਮੁਕਾ ਕੇ ਆਇਆ ਮਦਹਨੂਮੱਪਾ ਕੀ ਵੇਖਦਾ ਹੈ, ਘਰ ਵਿੱਚ ਪਤਨੀ ਨਹੀਂ ਪੰਘੂੜੇ ਵਿੱਚ ਪਿਆ ਬੱਚਾ ਰੋ ਰਿਹਾ ਸੀ, ਰਸੋਈ ਵਿੱਚ ਝਾਕ ਕੇ ਵੇਖਿਆ, ਉਥੇ ਵੀ ਨਹੀਂ ਸੀ, ਪਾਣੀ ਦਾ ਘੜਾ ਨਹੀਂ ਸੀ ਸੋਚਿਆ ਪਾਣੀ ਲੈਣ ਲਈ ਗਈ ਹੋਵੇਗੀ—ਕੀ ਵੇਖਿਆ, ਹਨੇਰ ਵਿੱਚ ਅੱਖਾਂ ਟੱਡਕੇ ਵੇਖਿਆ, ਚਾਰੋ ਪਾਸੇ ਮੁਰਦਿਆਂ ਦਾ ਢੇਰ, ਵਿਚਕਾਰ ਲਹੂ ਨਾਲ ਨਹਾ ਕੇ, ਮੋਹਲਾ ਚਲਾ ਰਹੀ ਉਬੱਵਾ—ਝੱਟ ਹੀ ਉਸਨੂੰ ਗੱਲ ਸਮਝ ਆ ਗਈ, ਇਕ ਘੜੀ ਤਾਂ ਮੂੰਹ ਚੁੱਕਕੇ ਖਲੋਤਾ ਹੀ ਰਹਿ ਗਿਆ ਮੱਦਹਨੂਮਪਾ । ਅਗਲੀ ਘੜੀ ਉਹ ਸੰਭਲਿਆ, ਘਰ ਵੱਲ ਦੌੜਿਆ, ਕਿੱਲੀ ਤੇ ਟੰਗਿਆ ਨਗਾਰਾ ਲਾਹ ਕੇ ਬਾਹਰ ਆਇਆ, ਸਾਰਾ ਜ਼ੋਰ ਲਾ ਕੇ ਯੁੱਧ ਦਾ ਨਗਾਰਾ ਵਜਾਇਆ—ਉਸ ਦੇ ਨਾਲ ਹੀ ਦੁਰਗ ਦੇ ਚਾਰੋ ਪਾਸੇ ਨਗਾਰੇ ਵਜਦੇ ਸੁਣਾਈ ਦਿੱਤੇ । ਉਹ ਅਵਾਜ਼ ਜਿਉਂ ਹੀ ਰਾਤ ਦੇ ਹਨੇਰੇ ਵਿੱਚ ਖਿਲਰੀ, ਸੈਂਕੜੇ ਰੋਸ਼ਨੀਆਂ ਕਿੱਲ੍ਹੇ ਦੀਆਂ ਕੰਧਾਂ ਤੇ ਜੱਗ ਪਈਆਂ, ਸੈਂਕੜੇ ਕਦਮ ਹਨੂਮਾਨ ਦੁਆਰ ਵੱਲ ਭੱਜ ਪਏ ।

ਮਸ਼ਾਲਾਂ ਦੀ ਰੋਸਨੀ ਵਿੱਚ ਚੋਰ ਮੋਰੀ ਦੇ ਪਿੱਛੇ ਝੁਕੀ ਸ਼ਤਰੂਸੈਨਾਂ ਨੂੰ ਵੇਖਕੇ, ਉਹਨਾਂ ਦੇ ਉੱਤੇ ਪੱਥਰ ਸੁੱਟਣੇ ਸੁਰੂ ਕਰ ਦਿੱਤੇ । ਕਿਲ੍ਹੇ ਤੋਂ ਛਾਲ ਮਾਰਕੇ, ਪੱਥਰਾਂ ਪਿੱਛੇ ਲੁਕੇ ਨਵਾਬ ਦੇ ਸੈਨਿਕਾ ਨੂੰ ਮਾਰਨਾ ਸ਼ੁਰੂ ਕਰ ਦਿੱਤਾ ।

ਮੋਨ ਸੁੱਤਾ ਪਿਆ ਦੁਰਗ ਭਾਂਤ ਭਾਤ ਦੀਆਂ ਅਵਾਜ਼ਾ ਨਾਲ ਛਿੜੀ ਹੋਈ ਭੂੰਡਾਂ ਦੀ ਖੱਖਰ ਬਣ ਗਿਆ । ਰਾਤ ਵੇਲੇ ਐਨੀ ਨੇੜਿਓਂ ਖਤਰੇ ਦੇ ਨਗਾਰੇ ਦੀ ਅਵਾਜ਼ ਸੁਣਕੇ, ਯੁੱਧ ਦਾ ਸੱਦਾ ਸੁਣਕੇ ਸੁੱਤਾ ਪਿਆ ਮਦਕਰੀਨਾਇਕ ਪਲੰਘ ਤੋਂ ਟੱਪਕੇ ਉਠਿਆ ਸੋਣ ਵਾਲੇ ਕਪੜਿਆਂ ਵਿੱਚ ਹੀ ਹਨੂਮਾਨ ਦੁਆਰ ਵੱਲ ਭੱਜ ਪਿਆ । ਬਿਨਾਂ ਅੰਗ ਰਖ਼ਿਅਕਾਂ ਯਾਂ ਮਸ਼ਾਲਾਂ ਵਾਲਿਆਂ ਦੀ ਉਡੀਕ ਕੀਤਿਆਂ ।

ਅੰਗ ਰਖ਼ਿਅਕ ਤੇ ਮਸ਼ਾਲਚੀ ਵੀ ਤੇਜ਼ੀ ਨਾਲ ਨਾਇਕ ਦੇ ਪਿੱਛੇ ਦੌੜੇ । ਮਦਕਰੀਨਾਇਕ ਜਦੋਂ ਤਾਈਂ ਕਿਲ੍ਹੇ ਦੇ ਦਰਵਾਜ਼ੇ ਕੋਲ ਪੁੱਜਾ ਯੁੱਧ ਖਤਮ ਹੋ ਚੁੱਕਾ ਸੀ । ਚੋਰੀ ਛੁਪੇ ਅੰਦਰ ਵੜਨ ਲਈ ਆਈ ਸ਼ਤਰੂ ਸੈਨਾਂ ਨੇ ਜ਼ੋਰਦਾਰ ਲੜਾਈ ਕੀਤੀ, ਪਰ ਵਧੇਰੇ ਸੈਨਾਂ ਮਾਰੀ ਗਈ । ਜੋ ਥੋਹੜੇ ਜਿਹੇ ਬਚੇ, ਉਹ ਬੰਦੀ ਬਣਾ ਲਏ ਗਏ ।

ਚਾਰੋ ਪਾਸੇ ਬਲਦੀਆਂ ਮਸ਼ਾਲਾਂ ਦੀ ਰੌਸ਼ਨੀ ਵਿੱਚ ਲਹੂ ਵਿੱਚ ਨਹਾਕੇ, ਹੋਸ਼ ਹਵਾਸ਼ ਭੁਲਾ ਕੇ ਖਲੋਤੀ ਉਬੱਵਾ ਯੁੱਧ ਭਾਵੇਂ ਮੁੱਕ ਗਿਆ ਸੀ ਤੇ ਉਸ ਦੇ ਕੋਲ ਕੋਈ ਨਹੀਂ ਸੀ ਜਾ ਰਿਹਾ, ਤਦੋਂ ਵੀ ਮੋਹਲਾ ਘੁਮਾਈ ਜਾ ਰਹੀ ਸੀ । ਰੋਂਦੇ ਬੱਚੇ ਨੂੰ ਚੁੱਕਕੇ ਕੌਤਕ ਵੇਖ ਰਿਹਾ ਖਲੋਤਾ ਮੱਦ ਹਨੂਮੰਤਾ—ਲਹੂ ਚੋਂਦੀਆਂ ਇਧਰ ਉਧਰ ਖਿਲਰੀਆਂ ਲਾਸ਼ਾਂ ਦੇ

ਢੇਰ—ਬੰਦੀ ਬਣਾਏ ਸੈਨਿਕ—ਸਭ ਕੁੱਝ ਵੇਖਕੇ ਥਥਲਾਂਦਾ, ਜੋ ਕੁੱਝ ਹੋਇਆ ਸੀ, ਦੱਸ ਰਿਹਾ ਸੀ ਮੱਦ ਹਨੂਮੱਪਾ ਉਸਦੀਆਂ ਗੱਲਾਂ ਤੋਂ ਅੰਦਾਜ਼ਾਂ ਲਾ ਕੇ ਮਦਕਰੀਨਾਇਕ ਕੋਲ ਖਲੋਤੇ ਗੁਦਗੁਤੀ ਨੂੰ ਕਹਿਣ ਲੱਗੇ—

"ਅੱਜ ਦੁਰਗ ਨੂੰ ਬਚਾਇਆ ਇਸ ਰਣਦੁਰਗਾ ਨੇ। ਸੁਹਾਗਣਾਂ ਨੂੰ ਬੁਲਾਉ, ਇਸ ਦੀ ਆਰਤੀ ਕਰਕੇ ਨਜ਼ਰ ਉਤਾਰਨ।" ਹੁਕਮ ਦੇ ਕੇ ਉਬੱਵਾਨਾਗਤੀ ਵੱਲ ਕ੍ਰਿਤੱਗਤਾ ਤੇ ਗੌਰਵ ਭਰੇ ਹੰਝੂਆਂ ਨਾਲ ਭਰੀਆਂ ਅੱਖਾਂ ਨਾਲ ਵੇਖਕੇ ਬੋਲੇ—

"ਉਬੱਵਾਮਾਤਾ, ਐਨੇਂ ਦਿਨਾਂ ਤੋਂ ਤੂੰ ਇਕੋ ਪੁੱਤਰ ਦੀ ਮਾਂ ਸੀ, ਅੱਜ ਦੁਰਗ ਦੀ ਮਾਂ ਬਣ ਗਈ। ਕਹਿਕੇ ਉਸਨੂੰ ਨਮਸਕਾਰ ਕੀਤਾ। "ਜਿੰਨਾ ਚਿਰ ਇਸ ਦਾ ਆਵੇਸ਼ ਨਹੀਂ ਉਤਰਦਾ, ਇਸਦੇ ਨੇੜੇ ਕੋਈ ਨਾਂ ਜਾਵੇ।" ਆਸੇ ਪਾਸੇ ਖਲੋਤਿਆਂ ਨੂੰ ਕਿਹਾ।

"ਬੰਦੀਆਂ ਨੂੰ ਕੋਤਵਾਲ ਚਾਵੜੀ ਲੈ ਜਾਉ। ਇਸ ਚੋਰ ਰਾਹ ਬਾਰੇ ਕਿਸ ਨੇ ਦੱਸ ਕੇ ਧ੍ਰੋਹ ਕੀਤਾ ਹੈ, ਪਤਾ ਲਗਾਇਆ ਜਾਵੇ।" ਹੁਕਮ ਦੇ ਕੇ ਮੱਦਪਾ ਨੂੰ ਕਹਿਣ ਲੱਗੇ,"ਸਵੇਰੇ ਆ ਕੇ ਮੈਨੂੰ ਮਿਲੀ।" ਕਹਿ ਕੇ ਅੰਗ ਰਖਿਅਕਾਂ ਨਾਲ ਕੋਤਵਾਲ ਚਾਵੜੀ ਵੱਲ ਤੁਰ ਪਏ। ਸ਼ਾਲ ਫੜਕੇ ਖਲੋਤੇ ਨੌਕਰ ਕੋਲੋਂ ਸਾਲ ਫੜਕੇ ਮੋਢਿਆ ਤੇ ਪਾ ਲਈ।

## 25

ਸਿਰ—ਸਿਰ—ਰਾਜਧ੍ਰੋਹੀ ਦਾਂ ਸਿਰ—ਦੇਸ ਧ੍ਰੋਹੀ ਦਾ ਸਿਰ—ਦੁਰਗ ਨੂੰ ਉਹ ਸਿਰ ਸੌਂਪਿਆ ਜਾਵੇ। ਕ੍ਰੋਧ ਨਾਲ ਭੜਕ ਰਹੇ ਲੋਕੀ, ਦੰਦ ਕਰੀਚਦੇ, ਲਾਲ ਅੱਖਾਂ ਕੱਢਦੇ—ਲਾਸ ਵੇਖਕੇ, ਨੇੜੇ ਨਾਂ ਜਾ ਸਕਣ ਕਰਕੇ, ਆਲੇ ਦੁਆਲੇ ਇਕੱਠੇ ਹੋ ਗਏ, ਲਹੂ ਦੇ ਪਿਆਸੇ ਚੀਕ ਰਹੇ ਸਨ—ਕੋਤਵਾਲ ਚਾਵੜੀ ਦੇ ਆਲੇ ਦੁਆਲੇ ਕੱਠੇ ਹੋਕੇ—

ਚਾਵੜੀ ਦੇ ਅੰਦਰ—ਮਦਕਰੀਨਾਇਕ ਦਾ ਰੰਗ ਇਸ ਤਰ੍ਹਾਂ ਪੀਲਾ ਭੂਕ ਹੋਇਆ ਸੀ, ਜਿਵੇਂ ਭੂਤ ਵੇਖਿਆ ਹੋਵੇ, ਸਿਰ ਨੀਵਾਂ ਕਰਕੇ ਇਸ ਤਰ੍ਹਾਂ ਬੈਠਾ ਸੀ, ਜਿਵੇਂ ਮੂੰਹ ਵਿਖਾਉਣ ਜੋਗਾ ਨਾਂ ਹੋਵੇ, ਪੈਰਾਂ ਦੇ ਥੱਲੇ ਦੀ ਜ਼ਮੀਨ ਮੂੰਹ ਖੋਹਲਕੇ ਨਿਗਲ ਲਵੇ, ਬੱਸ ਇਹ ਚਾਹ ਰਿਹਾ ਸੀ—

"ਸੱਚ ਸੱਚ ਭੌਂਕ, ਝੂਠ ਬੋਲਿਆਂ ਤਾਂ ਇਕ ਇਕ ਨੱਸ·ਖਿੱਚ ਕੇ, ਚਮੜੀ ਉਧੇੜ ਕੇ, ਅੰਗਾਰਿਆਂ ਤੇ ਖੜ੍ਹਾ ਕਰਕੇ, ਸਿਰ ਤੇ ਉਬਲਦਾ ਤੇਲ ਉਲਟ ਦਿਆਂਗਾ, ਜੋ ਮੂੰਹ ਵਿੱਚ ਆਉਂਦੈ ਉਹ ਨਾਂ ਬਕੀ ਜਾਹ, ਸੂਰ ਦਿਆ ਪੁੱਤਰਾ—"

ਆਪਣੇ ਸਾਹਮਣੇ ਪਏ, ਨਵਾਬ ਦੇ ਸੈਨਿਕ ਨੂੰ—ਪਿੰਡਾਂ ਥਾਂ ਥਾਂ ਤੋਂ ਛੁਰੀ ਨਾਲ ਪਛਿਆ ਹੋਇਆ, ਲਹੂ ਨਿਕਲ ਰਿਹਾ, ਸੜੀ ਹੋਈ ਦਾਹੜੀ ਤੇ ਮੁੱਛਾਂ ਕਾਰਨ ਕਾਲਾ ਹੋਇਆ ਚਿਹਰਾ, ਮਰਨ ਮਰਾਨ ਹੋਇਆ, ਚੋਰ ਮੋਰੀ ਵਿੱਚ ਚੋਰੀ ਘੁਸਦਾ, ਫੜਿਆ ਗਿਆ ਤੇ ਇਸ ਵੇਲੇ ਦੁਰਗ ਵਿੱਚ ਬੰਦੀ ਸੀ, ਲੋਹਾ ਲਾਖਾ ਹੋਇਆ ਕਾਸ਼ਣਾਨਾਇਕ ਉਸਨੂੰ ਪੁੱਛ

ਰਿਹਾ ਸੀ । ਮੇਰੇ ਮਾਂ ਬਾਪ ਦੀ ਕਸਮ-ਬਚਿਆਂ ਦੀ ਸਹੁੰ, ਖੁਦਾ ਦੀ ਕਸਮ, ਮੈਂ ਸੱਚ ਕਹਿ ਰਿਹਾ ਹਾਂ, ਜਰੀਮਲੇ ਸਰਦਾਰ ਦੇ ਪੁੱਤਰਾਂ ਨੇ ਇਸ ਰਾਹ ਬਾਰੇ ਦਸਿਆ ਸੀ, ਉਹ ਆਪ ਵੀ ਇਸ ਵਿੱਚ ਸ਼ਾਮਲ ਸਨ ।" ਦਸ ਬਾਰਾਂ ਵਾਰੀ ਕਹਿ ਚੁਕਿਆ ਨਵਾਬ ਦਾ ਸਿਪਾਹੀ ਫਿਰ ਕਹਿ ਰਿਹਾ ਸੀ । "ਮਹਿਲ ਦੇ ਨਾਂ ਤੇ ਧੱਬਾ ਲਾਉਣ ਵਾਲੀ ਗੱਲ ਫਿਰ ਕਹਿ ਰਿਹੈ, ਸੂਰ ਦਿਆ ਪੁੱਤਰਾ"—

ਹੱਥ ਵਿਚਲੇ ਕੰਡਿਆਂ ਵਾਲੇ ਚਾਬਕ ਨੂੰ ਘੁਮਾ ਘੁਮਾਕੇ, ਮਾਰ ਕੇ ਉਸ ਸਿਪਾਹੀ ਨੂੰ ਪੁੱਛਿਆ—ਸਾਰੀ ਚਾਵੜੀ ਚਾਬਕ ਦੀ ਅਵਾਜ਼ ਨਾਲ ਫ਼ਿਰ ਕੰਬ ਉੱਠੀ—ਚਾਬਕ ਦੀ ਮਾਰ ਨਾਲ ਸਿਪਾਹੀ ਲਾਟੂ ਵਾਂਗ ਘੁੰਮਕੇ ਜ਼ਮੀਨ ਤੇ ਡਿੱਗ ਪਿਆ—ਉਸ ਦੀ ਕੁਰਲਾਹਟ ਨ਼ਾਲ ਚਾਵੜੀ ਦੀਆਂ ਪੱਥਰਾਂ ਦੀਆਂ ਕੰਧਾਂ ਵੀ ਜਿਵੇਂ ਪਿਘਲ ਗਈਆਂ—"ਸੱਚ, ਮੈਂ ਸੱਚ ਕਹਿ ਰਿਹਾ ਹਾਂ, ਜਰੀਮਲੇ ਸਰਦਾਰ ਨੂੰ ਇਥੇ ਬੁਲਾਉ, ਉਹਨਾਂ ਦੇ ਸਾਹਮਣੇ ਵੀ ਇਹੋ ਆਖਾਂਗਾ । ਜੋ ਸਜ਼ਾ ਮੈਨੂੰ ਦੇ ਰਹੇ ਹੋ, ਉਹਨਾਂ ਨੂੰ ਦੇ ਕੇ ਪੁੱਛੋ ਕਿ ਮੇਰੀ ਗੱਲ ਸੱਚ ਏ ਕਿ ਝੂਠ—ਮੈਨੂੰ ਨਾਂ ਮਾਰੋ । ਮੇਰੀ ਜਾਨ ਕੱਢ ਲਉ, ਇਕੋ ਵਾਰੀ ਮਾਰ ਕੇ ਮੇਰੀ ਜਾਨ ਕੱਢ ਲਉ । ਉਂਜ ਵੀ ਮੈਂ ਨਹੀਂ ਬਚਣਾ, ਐਨੇਂ ਤਸੀਹੇ ਦੇ ਰਹੇ ਹੋ । ਹਜ਼ੂਰ ਮੇਰਾ ਸਿਰ ਕੱਟਣ ਦਾ ਹੁਕਮ ਦਿਉ ।" ਨਾਇਕ ਦੇ ਪੈਰਾਂ ਵੱਲ ਘਸਰ ਕੇ ਉਸ ਬੜੀ ਦੁਖ਼ੀ ਅਵਾਜ਼ ਵਿੱਚ ਕਿਹਾ ।

"ਫ਼ਿਰ ਮੇਰੇ ਜ਼ਖਮਾਂ ਤੇ ਲਾਲ ਮਿਰਚਾਂ ਨਾਂ ਪਾਉ ਖਾਵੰਦ" ਆਪਣੇ ਪੈਰਾਂ ਕੋਲ ਪਏ ਸਿਪਾਹੀ ਦੇ ਹੱਥ, ਪੈਰਾਂ ਨੂੰ ਨਾਂ ਲੱਗਣ, ਮਦਕਰੀਨਾਇਕ ਨੇ ਆਪਣੇ ਪੈਰ ਪਿਛਾਂਹ ਖਿੱਚ ਲਏ । ਉਸ ਦੇ ਫੱਟੜ ਹੋਏ ਸ਼ਰੀਰ ਤੋਂ ਥਾਂ ਥਾਂ ਤੋਂ ਨਿਕਲਦਾ ਲਹੂ ਤੇ ਬੁਝਦੀਆਂ ਅੱਖਾਂ ਵੇਖਕੇ ਮਦਕਰੀਨਾਇਕ ਬੋਲਿਆ—ਇਹ ਤਸੀਹੇ ਦੇਣੇ ਬੰਦ ਕਰ ਕਾਸ਼ਟਾਨਾਇਕ ਮੈਂ ਹੋਰ ਨਹੀਂ ਵੇਖ ਸਕਦਾ—" ਕਹਿਕੇ ਆਸਣ ਤੋਂ ਉਠ ਖਲੋਤੇ, ਚਾਰੋ ਪਾਸੇ ਵਗਦੇ ਤੂਫ਼ਾਨ ਵਿੱਚ ਫ਼ਸੇ ਵਾਂਗ ਡੋਲ ਰਹੇ ਸਨ—ਖਲੋਤਾ ਨਾਂ ਗਿਆ ਤਾਂ ਆਸਣ ਦੀਆਂ ਹੱਥੀਆਂ ਨੂੰ ਘੁੱਟ ਕੇ ਫੜ ਲਿਆ । ਬੇਬਸੀ ਨਾਲ ਨਿਢਾਲ ਹੋਏ, ਡਿੱਗ ਡਿੱਗ ਪੈਂਦੇ ਜਿਸਮ ਨੂੰ ਬੜੀ ਕੋਸ਼ਿਸ਼ ਨਾਲ ਸੰਭਾਲ ਕੇ ਸਿੱਧੇ ਹੋ ਕੇ ਖਲੋਤੇ । ਜੀਭ ਨੂੰ ਜਿਵੇਂ ਕਿਸੇ ਨੇ ਚੀਰ ਕੇ ਲਹੂ ਲੁਹਾਣ ਕਰ ਦਿੱਤਾ ਹੋਵੇ । ਦੁਖ਼ੀ ਤੇ ਨਿਰਜੀਵ ਜਿਹੀ ਅਵਾਜ਼ ਵਿੱਚ ਬੋਲੇ—"ਨੌਕਰ ਨੂੰ ਭੇਜਕੇ ਜਰੀਮਲੇ ਸਰਦਾਰ ਨੂੰ ਇਥੇ ਬੁਲਾਉ, ਇਸ ਦੇ ਜੀਂਦਿਆਂ ਹੀ ਇਸ ਗੱਲ ਦਾ ਫੈਸਲਾ ਹੋ ਜਾਵੇ ।"

ਇਸ ਗੱਲ ਪਿੱਛੇ ਛੁਪੇ ਅਪਮਾਨ ਦੀ ਅੱਗ ਵਿੱਚ ਸੜ ਰਹੇ ਨਾਇਕ ਦੀ ਗੱਲ ਸੁਣਕੇ ਕਾਸ਼ਟਾਨਾਇਕ ਇੰਜ ਛਟਪਟਾਇਆ ਜਿਵੇਂ ਚਾਬਕ ਵੱਜ ਗਿਆ ਹੋਵੇ ।

"ਉਹਨਾਂ ਦੀ ਪੁਛਤਾਛ ਵੀ ਇਥੇ ਹੀ ਹੋਵੇਗੀ ਮਹਾਂਸਵਾਮੀ ? ਜਰੀਮਲੇ ਨਾਇਕ ਤੇ ਤੁਹਾਡੇ"—ਬੜੇ ਦੀਨ ਭਾਵ ਨਾਲ ਉਸ ਪੁੱਛਿਆ ।

"ਬੋਲਣ ਦੀ ਕੋਈ ਲੋੜ ਨਹੀਂ, ਜੋ ਮੈਂ ਕਹਿ ਰਿਹਾਂ ਉਹ ਕਰੋ । ਦੁਰਗ ਦੇ ਧ੍ਰੋਹੀ ਨਾਲ ਸਾਡਾ ਕੋਈ ਰਿਸ਼ਤਾ ਨਹੀਂ । ਆਪਣੇ ਨੌਕਰ ਨੂੰ ਭੇਜੋਗੇ ਯਾਂ ਮੈਂ ਆਪ ਜਾਵਾਂ ? ਜੋ ਕਿਹਾ ਜਾਵੇ, ਉਹ ਸੁਣਨਾ ਕੋਤਵਾਲੀ ਵਾਲਿਆਂ ਦਾ ਕੰਮ ਹੈ ।"

ਮਦਕਰੀਨਾਇਕ ਦੀ ਹਰ ਗੱਲ ਹਥੌੜੇ ਵੱਜੇ ਗਰਮ ਲੋਹੇ ਵਾਂਗ ਚਿੰਗਆੜੀਆਂ ਉਡਾ ਰਹੀ ਸੀ । ਇਹਨਾਂ ਗੱਲਾਂ ਦੀ ਕਠੋਰਤਾ ਨਾਲ ਕਾਸ਼ਣਾਨਾਇਕ ਵੀ ਡਰਕੇ ਪੀਲਾ ਹੋ ਗਿਆ ।

"ਜੋ ਹੁਕਮ ਮਹਾਂਸਵਾਮੀ ।"

ਏਨਾਂ ਕਹਿਕੇ, ਆਪਣੇ ਕੋਲ ਖਲੋਤੇ ਚਾਵੜੀ ਦੇ ਦਫ਼ੇਦਾਰ ਵੱਲ ਰਾਜੇ ਦੀ ਕਹੀ ਗੱਲ ਨੂੰ ਆਪਣੇ ਮੂੰਹੋਂ ਕਹਿਣ ਤੋਂ ਝਕਦਿਆਂ, ਉਸ ਅੱਖਾਂ ਰਾਹੀਂ ਉਸ ਹੁਕਮ ਦਾ ਪਾਲਣ ਕਰਨ ਦੀ ਸੂਚਨਾ ਦੇ ਦਿੱਤੀ ।

ਪੁਤਲੀ ਵਾਂਗ ਚਾਵੜੀ ਦਾ ਦਫ਼ੇਦਾਰ ਸੂਰਨਾਇਕ ਉਥੋਂ ਚਲਾ ਗਿਆ ।

ਚਾਵੜੀ ਦੇ ਬੂਹੇ ਤੋਂ ਉਸਨੂੰ ਜਾਂਦਿਆਂ ਵੇਖ ਰਹੇ ਸਨ, ਆਸਣ ਤੇ ਥੱਕੇ ਹਾਰੇ ਬੈਠੇ ਮਦਕਰੀਨਾਇਕ—ਦੈਂਤ ਦੇਹ ਵਾਲਾ ਕਾਸ਼ਣਾਨਾਇਕ ਨਚੋੜੇ ਹੋਏ ਕਪੜੇ ਵਾਂਗ ਕੱਠਾ ਹੋ ਕੇ ਇਕ ਪਾਸੇ ਬੈਠਾ ਸੀ—ਸਿਪਾਹੀ ਦੀ ਪੀੜ ਨਾਲ ਕਰਾਹੁਣ ਦੀ ਅਵਾਜ਼—ਚਾਵੜੀ ਵਿੱਚ ਛਾਈ ਗਹਿਰੀ ਚੁਪ ਨੂੰ ਤੋੜ ਰਹੀ ਸੀ ।

ਬਾਹਰ—ਚਾਵੜੀ ਦੇ ਸੈਨਿਕਾਂ ਦੇ ਘੋੜਿਆਂ ਦੀਆਂ ਅਵਾਜ਼ਾਂ ਜ਼ਖ਼ਮੀ ਹੋ ਕੇ ਫੜਫੜਾਉਂਦੇ ਪੰਛੀਆਂ ਦੇ ਖੰਭਾਂ ਵਾਂਗ ਸੁਣਾਈ ਦੇ ਰਹੀਆਂ ਸਨ । ਅੰਦਰ ਪੁੱਜਣ ਤਾਂਈ ਹੌਲੀ ਹੁੰਦੀਆਂ ਚਾਵੜੀ ਦੇ ਮੌਨ ਨੂੰ ਹੋਰ ਵੀ ਭਿਆਨਕ ਬਣਾ ਰਹੀਆਂ ਸਨ । ਚਾਵੜੀ ਵਿੱਚ ਜਿਵੇਂ ਪ੍ਰੇਤਾਂ ਦੇ ਪਰਛਾਂਵੇ ਛਾਏ ਹੋਏ ਸਨ ।

ਕਿਹੀ ਲੰਬੀ ਚੁਪ, ਕੁਰਲਾਉਣ ਦੀਆਂ ਅਵਾਜ਼ਾਂ ਨੂੰ ਅਸਹਿ ਬਨਾਉਂਦੀ ਚੁਪ—ਸਿਰ ਨੀਵਾਂ ਕਰਕੇ ਬੈਠੇ ਮਦਕਰੀਨਾਇਕ—ਭੂਤਾਂ ਦਾ ਆਗਮਨ ਉਡੀਕਦਾ ਡਰਕੇ, ਸੁੰਗੜੀ ਬੈਠਾ ਕਾਸ਼ਣਾਨਾਇਕ—ਪੱਲ ਪੱਲ ਇਹ ਮੌਨ ਦੁਭੱਰ ਹੋ ਰਿਹਾ ਸੀ । ਕੁੱਝ ਚਿਰ ਬਾਦ ਇੰਜ ਲੱਗਾ, ਜਿਵੇਂ ਯੁੱਗਾਂ ਬਾਦ ਦੂਰੋਂ ਘੋੜੇ ਦੇ ਖੁਰਾਂ ਦੀ ਹੌਲੀ ਹੌਲੀ ਅਵਾਜ਼ ਸੁਣਾਈ ਦਿੱਤੀ—ਹੌਲੀ ਹੌਲੀ ਬੇਤਾਲ ਦੇ ਪੈਰਾਂ ਦੀ ਚਾਪ ਵਾਂਗ ਨੇੜੇ ਆ ਗਈ । ਚਾਵੜੀ ਦੇ ਬਾਹਰ ਖਲੋ ਗਈ । ਬੁਲਾਉਣ ਗਏ ਚਾਵੜੀ ਦੇ ਦੋਨੋਂ ਸਿਪਾਹੀ ਅੰਦਰ ਆ ਕੇ ਚੁੱਪ ਕਰਕੇ ਖਲੋ ਗਏ—ਉਹਨਾਂ ਦੀ ਉਡੀਕ ਵਿੱਚ ਬੈਠੇ ਮਦਕਰੀਨਾਇਕ ਨੇ ਸਾਹ ਘੁੱਟ ਕੇ ਲੰਬਾ ਸਾਹ ਭਰਕੇ ਪੁੱਛਿਆ—

"ਜਰੀਮਲੇ ਸਰਦਾਰ ਕਿੱਥੇ ਨੇ ?"

"ਉਹ-ਉਹ-ਆਪਣੇ ਟਿਕਾਣੇ ਤੇ ਨਹੀਂ—ਮਹਾਂਸਵਾਮੀ ।"

"ਟਿਕਾਣੇ ਤੇ ਨਹੀਂ ਤਾਂ ਫਿਰ ਕਿੱਥੇ ਗਏ ਨੇਂ ? ਉਹਨਾਂ ਦੇ ਟਿਕਾਣੇ ਦੇ ਪਹਿਰੇਦਾਰ ਦੀਆਂ ਅੱਖਾਂ ਅੰਨ੍ਹੀਆਂ ਤਾਂ ਨਹੀਂ ਹੋ ਗਈਆਂ ਯਾਂ ਜੀਭ ਕੱਟੀ ਗਈ ਏ ? ਉਹਨਾਂ ਨੇ ਦਸਿਆ ਕੁੱਝ ਨਹੀਂ, ਸਰਦਾਰ ਕਿੱਥੇ ਗਿਆ ?"

"ਦਸਿਆ ਸੀ ਪ੍ਰਭੂ ।"

"ਕਿੱਥੇ ਗਏ ਨੇਂ ?"

"ਮਹਾਂਸਵਾਮੀ ਦੇ ਮਹਿਲ ਵਿੱਚ" ਅੰਦਰੋਂ ਅੰਦਰ ਗਰਕ ਹੁੰਦੀ ਜਾਂਦੀ, ਡੁੱਬਦੀ ਜਾਂਦੀ

ਅਵਾਜ਼ ਨੂੰ ਬੜੇ ਯਤਨ ਨਾਲ ਬਾਹਰ ਕੱਢਕੇ ਬੋਲਿਆ ਦਫ਼ੇਦਾਰ—

"ਮਹਿਲ ਵਿੱਚ—ਮੇਰੇ ਮਹਿਲ ਵਿੱਚ"—ਕੜਕਦਿਆਂ ਕਿਹਾ ਉਥੇ ਜਾ ਕੇ ਉਹਨਾਂ ਨੂੰ ਖਿੱਚ ਕੇ ਕਿਉਂ ਨਹੀਂ ਲਿਆਂਦਾ ? ਮਹਿਲ ਦਾ ਨਾਂ ਸੁਣਕੇ ਡਰ ਲੱਗ ਗਿਐ ? ਮਹਿਲ ਵਿੱਚ ਗਏ ਨੇਂ—" ਦੰਦ ਪੀਸਦਿਆਂ ਬੈਠੇ ਆਸਣ ਤੋਂ ਮਿਆਨ ਵਿਚੋਂ ਨਿਕਲੀ ਤਲਵਾਰ ਵਾਂਗ ਉਠ ਕੇ ਖਲੋ ਗਏ—

"ਮਹਿਲ ਵਿੱਚ ਗਏ ਨੂੰ, ਰਾਜੇ ਨੂੰ ਹੀ ਬੁਲਾ ਕੇ ਲਿਆਉਣਾ ਚਾਹੀਦਾ ਹੈ—ਕਾਸ਼ਣਾਨਾਇਕ ਆਪਣੇ ਹੱਥ ਵਾਲਾ ਚਾਬਕ ਮੈਨੂੰ ਦੇਹ—" ਕਹਿ ਕੇ ਉਸਦੇ ਫੜਾਉਣ ਤੋਂ ਪਹਿਲਾਂ ਹੀ ਉਸ ਦੇ ਨਿਰਜੀਵ ਹੱਥ ਵਿਚੋਂ ਚਾਬਕ ਖੋਹ ਲਿਆ—ਉਸਦੀ ਮਾਰ ਨੂੰ ਪਰਖ਼ਣ ਲਈ, ਇਕ ਵਾਰੀ ਘੁਮਾਕੇ ਵੇਖਿਆ ਤੇ ਚਾਵੜੀ ਵਿਚੋਂ ਬਾਹਰ ਨਿਕਲਕੇ, ਮਹਿਲ ਵੱਲ ਤੁਰ ਪਏ ।

ਪਾਰਵਤੀ ਦੀ ਮੌਤ ਤੇ ਕ੍ਰੋਧਿਤ ਹੋਣ ਨਾਲ ਸ਼ਿਵਾ ਦੀ ਤੀਜੀ ਅੱਖ ਖੁਲ੍ਹ ਜਾਣ ਨਾਲ, ਉਸ ਵਿਚੋਂ ਸਰੀਰ ਧਾਰਣ ਕਰਕੇ ਨਿਕਲੇ ਵੀਰ ਭੱਦਰ ਵਾਂਗ ਜੋ ਦਕਸ਼ ਬ੍ਰਾਹਮਣ ਦਾ ਸਿਰ ਲਹੁਣ ਲਈ ਜਾਂਦਾ ਹੈ, ਉਸੇ ਤਰ੍ਹਾਂ ਮਦਕਰੀਨਾਇਕ ਵੀ ਤੁਰ ਪਿਆ ।

"ਇਕ ਵਾਰੀ, ਸਿਰਫ਼ ਇਕ ਵਾਰੀ, ਮੇਰੀ ਜਾਨ ਬਚਾ ਲੈ ਬੰਗਾਰੀ—ਤੂੰ ਮੇਰੀ ਧੀ ਨਹੀਂ, ਮਾਂ ਏ, ਤੇਰੇ ਪੈਰੀਂ ਪੈਨਾਂ—" ਚਾਵੜੀ ਵਿਚੋਂ ਕੰਡਿਆਂ ਵਾਲਾ ਚਾਬਕ ਹੱਥ ਵਿੱਚ ਫੜਕੇ ਖਲੋਤੇ, ਭਿਆਨਕ ਰੂਪ ਧਾਰਣ ਕਰਕੇ ਮਹਿਲ ਵਿੱਚ ਤੂਫ਼ਾਨ ਵਾਂਗ ਪ੍ਰਵੇਸ਼ ਕਰ ਗਏ । ਰਾਹ ਵਿੱਚ ਹੀ ਸੋਚ ਲਿਆ ਸੀ ਕਿ ਬੋਮੱਣਾਨਾਇਕ ਕਿੱਥੇ ਹੋਵੇਗਾ, ਬੰਗਾਰਵਾਨਾਗਤੀ ਦੇ ਰਾਣੀਵਾਸ ਵੱਲ ਆ ਗਏ—ਰਾਣੀਵਾਸ ਦੇ ਬੂਹੇ ਕੋਲ ਪੁੱਜਦਿਆਂ ਹੀ ਬਲੀ ਚੜ੍ਹਾਉਣ ਵਾਲੇ ਬਕਰੇ ਵਾਂਗ ਮਿਆਂਕਦਿਆਂ ਆਪਣੇ ਸਹੁਰੇ ਨੂੰ ਸੁਣਦਿਆਂ ਹੀ ਮਦਕਰੀ ਦੇ ਸਰੀਰ ਦਾ ਸਾਰਾ ਖ਼ੂਨ ਮੂੰਹ ਵਲ ਚੜ੍ਹ ਆਇਆ, ਲਹੂ ਲਾਖ਼ੀਆਂ ਅੱਖਾਂ ਵਿਚੋਂ ਅੱਗ ਵਰ੍ਹਾਂਦਿਆਂ ਅੰਦਰ ਜਾ ਕੇ, ਇਕ ਪਲ ਖਲੋਕੇ ਮਦਕੀਰਨਾਇਕ ਨੇ ਵੇਖਿਆ, ਬੰਗਾਰਵਾਨਾਗਤੀ ਨੂੰ ਜਿਵੇਂ ਭੂਤ ਦਰਸ਼ਨ ਹੋਏ ਹੋਣ, ਉਸਦਾ ਚਿਹਰਾ ਪੀਲਾ ਭੂਕ ਹੋਇਆ, ਨਾਂ ਉਮੀਦ ਹੋਈ ਉਹ ਸੁੰਨੀਆਂ ਅੱਖਾਂ ਨਾਲ ਖਿਲਾਅ ਵੱਲ ਵੇਖ਼ਦੀ ਖਲੋਤੀ ਸੀ ।

ਆਪਣੇ ਕੀਤੇ ਪਾਪਾਂ ਦੇ ਭਾਰ ਥੱਲੇ ਦਬਿਆ ਬੇਬੱਸ ਹੋਇਆ, ਧੀ ਦੇ ਪੈਰਾਂ ਕੋਲ ਬੈਠਾ, ਡਰ ਨਾਲ ਕੰਬ ਰਿਹਾ ਸੀ ਬੋਮੱਣਾਨਾਇਕ—

ਦਹਿਕਦੀਆਂ ਅੱਖਾਂ ਨਾਲ ਬੁੱਝੇ ਹੋਏ ਦੀਵੇ ਵਰਗੀ ਆਪਣੀ ਪਤਨੀ ਵੱਲ ਵੇਖਿਆ—

ਦਰਵਾਜ਼ੇ ਕੋਲ ਪੈਰਾਂ ਦੀ ਅਵਾਜ਼ ਸੁਣਦਿਆਂ ਹੀ ਉਸ ਡਰਦਿਆਂ ਉਧਰ ਵੇਖਿਆ—ਹੱਥ ਵਿੱਚ ਚਾਬਕ ਫੜਕੇ ਸ਼ਿਵਾ ਦਾ ਰੂਪ ਧਾਰਨ ਕਰੀ ਖਲੋਤੇ ਮਦਕਰੀਨਾਇਕ ਨੂੰ ਵੇਖਿਆ—"ਬੰਗਾਰੀ—" ਬੋਮੱਣਾਨਾਇਕ ਚੀਕਿਆ ਤੇ ਬੈਠਿਆਂ ਹੀ ਪਿੱਛੇ ਪਿੱਛੇ ਸਰਕਦਾ ਗਿਆ—

ਬੰਗਾਰਵਾਂਨਾਗਤੀ ਨੂੰ ਵੀ ਇਹ ਸੁਣਕੇ ਜਿਵੇਂ ਥੋਹੜੀ ਹੋਸ਼ ਆਈ, ਧੁੰਦਲੀਆਂ ਅੱਖਾਂ ਨੂੰ ਜਿਵੇਂ ਦਿੱਸਣ ਲੱਗਾ ਹੋਵੇ, ਉਸ ਬੂਹੇ ਵੱਲ ਵੇਖਿਆ, ਵੇਖਦਿਆਂ ਹੀ ਉਸਦੀ ਸਰੀਰ ਕੰਬ ਗਿਆ, ਆਪ ਮੁਹਾਰੇ ਉਸਦੀਆਂ ਅੱਖਾਂ ਵਿਚੋਂ ਹੰਝੂ ਵਹਿ ਨਿਕਲੇ, ਬੂੰਦ ਬੂੰਦ ਕਰਕੇ

ਧਾਗੇ ਟੁੱਟੇ ਮੋਤੀਆਂ ਦੇ ਹਾਰ ਵਾਂਗ ਗੱਲ੍ਹਾਂ ਤੇ ਖਿੱਲਰ ਗਏ ।

ਮਦਕਰੀਨਾਇਕ ਵੀ ਬੰਗਾਰਵਾਨਾਗਤੀ ਦੇ ਚਿਹਰੇ ਤੇ ਤਰ੍ਹਾਂ ਤਰ੍ਹਾਂ ਦੇ ਆ ਜਾ ਰਹੇ ਭਾਵ ਉਸ ਦੀਆਂ ਅੱਖਾਂ ਵਿਚੋਂ ਵੱਗਦੇ ਹੰਝੂ ਵੇਖਕੇ ਮਿਠੀਆਂ ਯਾਦਾਂ ਉਭਰਕੇ ਉਸਦੇ ਦਿਲ ਨੂੰ ਨਰਮ ਕਰਨ ਲੱਗੀਆਂ ਤਾਂ ਉਸ ਦੰਦਾਂ ਨਾਲ ਬੁਲ੍ਹ ਘੁੱਟਕੇ ਦਿੱਲ ਨੂੰ ਪੱਥਰ ਕਰ ਲਿਆ । ਸਾਹਮਣੇ ਖਲੋਤੀ ਉਸਦੀ ਪਤਨੀ ਸੀ—ਇਹ ਭੁਲਾਕੇ । "ਨਾਗਤੀ ਜੀ, ਰਾਜੇ ਦਾ ਹੁਕਮ ਹੈ ਕਿ ਅਪਰਾਧੀ ਨੂੰ ਸੌਂਪ ਦਿੱਤਾ ਜਾਵੇ ।" ਸ਼ਮਸਾਨ ਵਿਚੋਂ ਆਉਂਦੀ ਹਵਾ ਵਰਗੀ ਅਵਾਜ਼ ਵਿੱਚ ਕਿਹਾ । ਇਸ ਗੱਲ ਦਾ ਬੰਗਾਰਵਾਨਾਗਤੀ ਨੇ ਕੋਈ ਜੁਆਬ ਨਾਂ ਦਿੱਤਾ । ਇੱਕ ਵਾਰੀ ਉਸ ਪਤੀ ਦੀਆਂ ਗੁੱਸੇ ਨਾਲ ਲਾਲ ਸੁਰਖ ਅੱਖਾਂ ਵੱਲ ਵੇਖਿਆ, ਫਿਰ ਭੈ-ਭੀਤ ਹੋ ਕੇ ਆਪਣੇ ਪੈਰਾਂ ਕੋਲ ਬੈਠੇ ਪਿਤਾ ਵੱਲ ਵੇਖਿਆ—ਮੂਕ ਬੇਬਸੀ ਦੀ ਮੂਰਤੀ ਵਾਂਗ ਹਉਕਾ ਭਰਿਆ ਤੇ ਅੱਖਾਂ ਵਿਚੋਂ ਹੰਝੂ ਛੰਡੇ—ਮੂੰਹ ਵਿਚੋਂ ਗੱਲ ਨਾਂ ਨਿਕਲ ਸਕੀ ।

"ਰਾਜੇ ਦਾ ਹੁਕਮ ਸੁਣਾਈ ਦਿੱਤੈ ?" ਅਸਹਾਇਕਤਾ ਭਰੀ ਉੱਚੀ ਅਵਾਜ਼ ਵਿੱਚ ਕਿਹਾ ਮਦਕਰੀਨਾਇਕ ਨੇ ।

"ਬੰਗਾਰੀ ?" ਫ਼ਿਰ ਡਰ ਨਾਲ ਚੀਕ ਕੇ ਬੋਮਣਾਨਾਇਕ ਨੇ ਕਿਹਾ, "ਆਪਣੇ ਜੰਮਣ ਵਾਲੇ ਨੂੰ ਕਸਾਈ ਦੇ ਹੱਥਾਂ ਵਿੱਚ ਨਾਂ ਸੌਂਪੀ—" ਤੱਦ ਵੀ ਬੰਗਾਰਨਾਗਤੀ ਦੇ ਮੂੰਹੋਂ ਕੋਈ ਗੱਲ ਨਾਂ ਨਿਕਲੀ । "ਵਕਤ ਬੀਤਦਾ ਜਾਂਦੈ—ਤੂੰ ਕੀ ਇਸ ਵੇਲੇ ਦੁਰਗ ਦੀ ਨਾਗਤੀ ਹੈ ਯਾਂ ਇਸ ਦੇਸ਼ ਧ੍ਰੋਹੀ ਦੀ ਧੀ—ਜਲਦੀ ਦੱਸੋ—ਰਾਜੇ ਦਾ ਹੁਕਮ ਰਾਣੀਵਾਸ ਦੇ ਬੂਹੇ ਤੇ ਪਹਿਰਾ ਦੇਣ ਵਾਲਾ ਨੌਕਰ ਨਹੀਂ ।" ਹੱਥ ਵਿੱਚ ਫੜੇ ਕੰਡਿਆਲੇ ਚਾਬੁਕ ਵੱਲ ਵੇਖਕੇ, ਫਿਰ ਅੱਖਾਂ ਘੁਮਾਕੇ ਬੰਗਾਰਨਾਗਤੀ ਵੱਲ ਵੇਖਕੇ ਮਦਕਰੀਨਾਇਕ ਨੇ ਕਿਹਾ । ਤੱਦ ਵੀ ਬੰਗਾਰਨਾਗਤੀ ਦੇ ਮੂੰਹੋਂ ਗੱਲ ਨਾਂ ਨਿਕਲੀ । ਉਸਦੀਆਂ ਝਿੰਮਣੀਆਂ ਗੁਲੇਲ ਦੀ ਮਾਰ ਖਾਧੇ ਪੰਛੀ ਵਾਂਗ ਛਟਪਟਾ ਰਹੀਆਂ ਸਨ ।

"ਤੁਸੀਂ ਕੀ ਦੁਰਗ ਤੇ ਰਾਜ ਕਰਨ ਵਾਲੀ ਨਾਗਤੀ ਹੋ ਯਾਂ ਜਰੀਮਲੇ ਦੇ ਪਾਪੀ ਦੇ ਘਰ ਦੀ ਨੌਕਰਾਣੀ ? ਸੁਪਤਨੀ ਬਣਕੇ ਦੁਰਗ ਨੂੰ ਰੋਸ਼ਨ ਕਰਨ ਵਾਲਾ ਦੀਪ ਯਾਂ ਦੁਰਗ ਨੂੰ ਸਾੜਨ ਵਾਲੀ ਸ਼ਵਅਗਨੀ । ਜਲਦੀ ਬੋਲੋ—ਤੁਸੀਂ ਕੀ ਹਜ਼ਾਰਾਂ ਬੰਦਿਆਂ ਦੀ ਮਾਤਾ ਹੋ ਯਾਂ ਇਕ ਕੀੜੇ ਦੀ ਧੀ । ਦੁਰਗ ਲਈ ਆਪਣੇ ਛੋਟੇ ਭਰਾ ਦੀ ਬਲੀ ਦੇਣ ਤੋਂ ਵੀ ਪਿੱਛੇ ਨਾ ਹਟਣ ਵਾਲੇ ਆਪਣੇ ਪਤੀ ਦਾ ਰਾਹ ਅਪਣਾਏਗੀ ਯਾਂ ਕੋਈ ਹੋਰ ?"

ਹੱਥ ਵਿੱਚ ਚਾਬਕ ਫੜਿਆ ਸੀ—ਉਸ ਚਾਬਕ ਦੀ ਮਾਰ ਵਾਂਗ ਬੰਗਾਰਵਾਨਾਗਤੀ ਨੂੰ ਪੁੱਛਿਆ ਮਦਕਰੀਨਾਇਕ ਨੇ ।

ਇਸ ਗੱਲ ਦੀ ਤਿਖ਼ੀ ਮਾਰ ਨਾਂ ਸਹਿਣ ਕਰ ਸਕੀ, ਪਿਉ ਤੋਂ ਦੂਰ ਹੋ ਕੇ ਖਲੋ ਗਈ ਬੰਗਾਰਵਾਨਾਗਤੀ—

"ਹਾਏ ਤੂੰ ਵੀ ਮੇਰਾ ਸਾਥ ਛੱਡ ਗਈ ਬੰਗਾਰੀ ?"

ਭੰਵਰ ਵਿੱਚ ਫਸੇ, ਡੁੱਬਦੇ ਵਿਅਕਤੀ ਵਾਂਗ ਬੋਲਿਆ ਬੋਮਣਨਾਇਕ ।

ਇਹ ਅਵਾਜ਼ ਸੁਣਕੇ ਬੰਗਾਰਵਨਾਗਤੀ ਦਾ ਸ਼ਰੀਰ ਇਕ ਵਾਰੀ ਤੇਜ਼ ਹਵਾ ਵਿਚੋਂ ਬਲਦੀ ਮਸ਼ਾਲ ਵਾਂਗ ਥੱਰ ਥੱਰ ਕੰਬ ਗਿਆ, ਫ਼ਿਰ ਦ੍ਰਿੜ ਹੋ ਗਿਆ । ਉਹ ਬੋਲ ਪਈ –

"ਇਹ ਚਾਬਕ ਮੇਰੇ ਹੱਥ ਦਿਉ ।" ਮਦਕਰੀਨਾਇਕ ਨੇ ਚਾਬਕ ਬਿਨਾਂ ਕੁੱਝ ਬੋਲੇ ਬੰਗਾਰਵਾਨਾਗਤੀ ਦੇ ਹੱਥ ਫੜਾ ਦਿੱਤਾ ।

ਹੱਥ ਵਿੱਚ ਚਾਬਕ ਆਉਂਦਿਆਂ ਹੀ, ਉਸਦੀਆਂ ਅੱਖਾਂ ਚੰਗਿਆੜੀਆਂ ਬਣ ਗਈਆਂ, ਭੱਖਦੇ ਲੋਹੇ ਦੀ ਸਲਾਖ ਵਰਗੀ ਅਵਾਜ਼ ਵਿੱਚ ਬੋਲੀ –

"ਦੇਸ਼ ਧ੍ਰੋਹੀ ਲਈ ਮਹਿਲ ਵਿੱਚ ਕੋਈ ਜਗ੍ਹਾ ਨਹੀਂ ।"

ਇਹ ਗੱਲ ਸੁਣਦਿਆਂ ਹੀ ਬੋਮੱਣਨਾਇਕ ਨੂੰ ਲੱਗਾ ਮਹਿਲ ਬਲਦੇ ਮੋਮ ਦੇ ਘਰ ਵਾਂਗ ਉਸਨੂੰ ਸਾੜ ਰਿਹਾ ਸੀ ।

'ਬੰਗਾਰੀ' ਚੀਕ ਕੇ ਉਹ ਬੇਹੋਸ਼ ਹੋ ਗਿਆ ।

ਸਾਰੇ ਮਹਿਲ ਨੂੰ ਕੰਬਾ ਦੇਣ ਵਾਲੀ ਬੋਮੱਣਾਨਾਇਕ ਦੀ ਚੀਕ ਸੁਣ ਕੇ ਨਿੰਗਵਾ ਉਧਰ ਭੱਜੀ ਆਈ—ਆ ਕੇ ਕੀ ਵੇਖਦੀ ਏ, ਸਾਣ ਤੇ ਚੜ੍ਹੀ ਤਲਵਾਰ ਵਾਂਗ ਪੁੱਤਰ ਖਲੋਤਾ ਸੀ, ਚਾਬਕ ਹੱਥ ਵਿੱਚ ਫੜੀ ਨੂੰਹ, ਤੇ ਮੂੰਹ ਭਾਰ ਡਿੱਗਾ ਪਿਆ ਬੋਮਣਨਾਇ੍ਕ ।

ਵੇਖਦਿਆਂ ਹੀ ਉਸਦੀਆਂ ਅੱਖਾਂ ਵਿਚੋਂ ਹੰਝੂ ਵਹਿ ਤੁਰੇ । ਨਿੰਗਵਾ ਨਜ਼ਰੀ ਪੈਂਦਿਆਂ ਹੀ ਬੰਗਾਰਵਾਨਾਗਤੀ ਨੇ ਹੱਥ ਵਿਚਲਾ ਚਾਬਕ ਵਗਾਹ ਮਾਰਿਆ ਤੇ ਭੱਜਕੇ ਨਿੰਗਵਾ ਦੇ ਗਲ ਲੱਗ ਮੂੰਹ ਉਸ ਦੀ ਛਾਤੀ ਵਿੱਚ ਲੁਕਾ ਫੁਟ ਫੁਟ ਕੇ ਰੋਣ ਲੱਗ ਪਈ । ਸ਼ਿਵਾ ਦੇ ਤਾਂਡਵ ਨਾਚ ਕੰਬਦੀ ਧਰਤੀ ਵਾਂਗ ਉਸਦਾ ਸ਼ਰੀਰ ਕੰਬ ਰਿਹਾ ਸੀ । ਨਿੰਗਵਾ ਕੁੱਝ ਨਾ ਬੋਲੀ, ਗਲ ਲੱਗੀ ਨੂੰਹ ਨੂੰ ਉਸ ਘੁੱਟਕੇ ਨਾਲ ਲਾ ਲਿਆ ।

ਮਦਕਰੀਨਾਇਕ ਨੇ ਉਹਨਾਂ ਦੋਹਾਂ ਨੂੰ ਵੇਖਕੇ ਵੀ ਅਣਵੇਖਿਆ ਕਰ ਦਿੱਤਾ । ਉਥੇ ਕਿਸੇ ਤੀਸਰੇ ਦੇ ਨਾਂ ਹੋਣ ਤੇ ਵੀ ਉਸਨੂੰ ਸੁਣਾ ਕੇ ਆਖਿਆ, "ਸਿਪਾਹੀ ਆਉਣਗੇ, ਦੇਸ਼ ਧ੍ਰੋਹੀ ਨੂੰ ਉਹਨਾਂ ਦੇ ਹਵਾਲੇ ਕਰ ਦਿੱਤਾ ਜਾਵੇ ।" ਕਹਿ ਕੇ ਸ਼ਰੀਰ ਨੂੰ ਇਕ ਵਾਰੀ ਛੰਡਿਆ ਤੇ ਰਾਣੀ ਵਾਸ ਤੋਂ ਬਾਹਰ ਨਿਕਲ ਆਇਆ । ਅਸਹਿ ਥਕਾਵਟ ਨੂੰ ਦੂਰ ਕਰਨ ਲਈ ਕੰਧ ਨਾਲ ਢੋਅ ਲਾ ਕੇ ਖਲੋ ਗਿਆ ।

ਪਤਾ ਨਹੀਂ, ਅਨਜਾਣੇ ਹੀ ਅੱਖਾਂ ਵਿੱਚ ਹੰਝੂ ਭਰ ਆਏ । ਉਹਨਾਂ ਹੰਝੂਆਂ ਨੂੰ ਛੁਪਾਉਣ ਲਈ ਜਲਦੀ ਨਾਲ ਉਥੋਂ ਚਲੇ ਗਏ, ਮਹਿਲ ਵਿੱਚ ਭਿਆਨਕ ਮੌਨ ਛਾ ਗਿਆ ।

ਸਿਖ਼ਰ ਦੁਪਹਿਰ ਦੀ ਤਿੱਖੀ ਸਾੜਵੀਂ ਧੁੱਪ ਵਿੱਚ, ਲਾਲ ਫੁੱਲਾਂ ਨਾਲ ਸਜੀ ਹੋਈ ਭਿਆਨਕ ਗੱਡੀ ਤੇ ਗੱਡੇ ਲਾਲ ਰੰਗ ਦੇ ਖੰਭੇ ਦੇ ਸਿਰੇ ਉਪਰਲੀ ਘੁੰਡੀ ਤੇ ਟੰਗਿਆ ਲਹੂ ਚੋਂਦੇ-ਹਿਲਦੇ ਆਉਂਦੇ ਬੋਮਟਨਾਇਕ ਦੇ ਰੁੰਡ ਨੂੰ ਲਿਆਕੇ ਕੋਤਵਾਲ ਚਾਵੜੀ ਦੇ ਸਿਪਾਹੀਆਂ ਨੇ ਉਤਸਵਾਂਬੇ ਮੰਦਿਰ ਦੇ ਸਾਹਮਣੇ ਵਾਲੇ ਚੌਂਕ ਵਿੱਚ ਖੜਾ ਕਰ ਦਿੱਤਾ। ਨਗਾਰੇ ਵਜਾ ਕੇ, ਤੇ ਢੋਲ ਵਜਾਕੇ ਦੁਰਗ ਵਿੱਚ ਡੌਂਡੀ ਪਿੱਟ ਦਿੱਤੀ—"ਵੇਖੋ, ਵੇਖੋ ਵੇਖੋ, ਦੁਰਗ ਨਾਲ ਧ੍ਰੋਹ ਕਰਨ ਵਾਲੇ ਦੀ ਗਤੀ ਵੇਖੋ।" ਸਿਖ਼ਰ ਦੁਪਹਿਰ ਨੂੰ ਮਾਤ ਪਾ ਰਹੇ ਸਨ ਇਹ ਉਗਰ ਢੋਲ, ਤੇ ਨਗਾਰੇ, ਉਸਤੋਂ ਵੀ ਵੱਧ ਭਿਆਨਕ ਖ਼ਬਰ, ਸੁਣਕੇ ਲੋਕਾਂ ਨੂੰ ਖਾਣਾ ਪੀਣਾ ਅਰਾਮ ਕਰਨਾਂ ਭੁੱਲ ਗਿਆ, ਉਹ ਝੁੰਡਾਂ ਦੇ ਝੁੰਡ ਬਣਾਕੇ ਆ ਕੇ ਵੇਖਣ ਲੱਗੇ—ਦੁਪਹਿਰਾਂ ਦੇ ਸੂਰਜ ਦੇ ਤਾਪ ਨੂੰ ਵੀ ਮਾਤ ਪਾ ਰਿਹਾ ਸੀ ਇਹ ਲੜਾਈ ਦਾ ਭਿਆਨਕ ਨਜ਼ਾਰਾ—ਗਲੀਆਂ ਵਿੱਚ, ਘਰਾਂ ਝੌਂਪੜੀਆਂ ਵਿੱਚ, ਇਕ ਇਕ ਕਰਕੇ, ਦੋ ਦੋ ਕਰਕੇ ਲੋਕੀਂ ਉੱਥੇ ਕੱਠੇ ਹੁੰਦੇ, ਵੇਖਕੇ ਗਾਹਲਾਂ ਕੱਢਦੇ, ਖੰਘਾਰ ਸੁੱਟਦੇ, ਥੁੱਕਦੇ, ਵੇਖਣਾ ਅਸਹਿ ਹੋ ਜਾਂਦਾ ਤੇ ਅੱਖਾਂ ਮੀਟ ਲੈਂਦੇ।

> ਸੂਲੀ ਦੇ ਖੰਭੇ ਵਾਲੀ ਗੱਡੀ ਦੇ ਆਲੇ ਦੁਆਲੇ ਕੁਸ਼ਤੀਵਾੜੇ ਦੇ ਜੁਆਨ ਮੁੰਡੇ ਕੱਠੇ ਹੋ ਕੇ, ਕ੍ਰੋਧ ਨਾਲ ਭਰੇ ਜੋਸ਼ ਵਿੱਚ ਨੱਚਦੇ, ਘੁੰਗਰੂਆਂ ਵਾਲੀ ਡਾਂਗ ਠੋਕ ਠੋਕ ਵਜਾਉਂਦੇ—"ਆਉ ਲੋਕੋ ਵੇਖੋ ਜਰੀਮਲੇ ਨਾਇਕ ਦਾ ਰੁੰਡ।
> ਆਉ ਲੋਕੋ ਵੇਖੋ ਜਰੀਮਲੇ ਨਾਇਕ ਦਾ ਰੁੰਡ, ਦੁਰਗ ਦੀ ਰਣਚੰਡੀ ਦਾ ਗੇਂਦ,
> ਅਠਾਈ ਸਰਦਾਰਾਂ ਦੇ ਸਰਦਾਰ, ਮਦਕਰੀ ਨੂੰ ਧੋਖਾ ਦੇ ਗਿਆ,
> ਉਸ ਜਰੀਮਲੇ ਨਾਇਕ ਦਾ ਰੁੰਡ,
> ਗਰਮ ਗਰਮ ਨਰਮ ਨਰਮ ਬਿਸਤਰੇ 'ਚ ਵੜਕੇ ਖ਼ੂਨ ਚੂਸਦਾ ਖਟਮੱਲ
> ਦੁਰਗ 'ਚ ਵੜਕੇ ਰਿਸ਼ਤੇ ਜੋੜੇ, ਧੀ ਦਾ ਸੁਹਾਗ ਲੁੱਟਣ ਤੁਰਿਆ
> ਦੁਸ਼ਟ ਜਰੀਮਲੇ ਨਾਇਕ ਦਾ ਰੁੰਡ—
> ਮਹਾਂਭਾਰਤ ਦਾ ਸ਼ਕੁਨੀ, ਸਾਜਸ਼ੀ ਲੂੰਮੜੀ
> ਖੁਆਉਣ ਵਾਲੇ ਹੱਥ ਨੂੰ ਖਾਣ ਵਾਲਾ
> ਭੁੱਲਕੇ ਵੀ ਧੋਖਾਂ ਨਾਂ ਦੇਣਾ ਏ ਮਦਕਰੀ ਨੂੰ
> ਧੋਖਾ ਦੇਣ ਵਾਲੇ ਜਰੀਮਲੇ ਨਾਇਕ ਦਾ ਰੁੰਡ।"
> ਇਕ ਪਾਸੇ ਇਹ ਗੀਤ ਗਾ ਰਹੇ ਸਨ ਤੇ ਦੂਜੇ ਪਾਸੇ
> "ਪਹਾੜੀ ਤੇ ਨੱਚਦੇ ਚਾਂਦੀ ਦੇ ਮੋਰ ਵਾਂਗੂ, ਮੈਦਾਨ ਵਿੱਚ ਉੱਗੇ ਫੁੱਲਾਂ ਵਾਂਗੂ
> ਚਾਰੋਂ ਪਾਸੇ ਚਮਕੇ ਮਦਕਰੀ ਦਾ ਨਾਂ, ਸਾਡੇ ਰਾਜੇ ਵਰਗਾ ਹੋਰ ਕੋਈ ਨਾਂ ਰਾਜਾ,
> ਧਰਤੀ ਨੇਂ ਨਾਂ ਜੰਮਿਆ ਹੋਰ ਅਜਿਹਾ ਰਾਜਾ"

ਇਕ ਪਾਸੇ ਸੌ ਕੁ ਇਸਤਰੀਆਂ ਉਂਗਲਾਂ ਮਰੋੜਦੀਆਂ ਗਲ੍ਹਾਂ ਤੇ ਹੱਥ ਰੱਖ ਕੇ ਗੁੱਸੇ ਭਰੀ ਅਵਾਜ਼ ਵਿੱਚ ਗਾ ਰਹੀਆਂ ਸਨ—

"ਦਿਉ ਦਿਉ ਉਸ ਕੁਲਹਿਣੇ ਨੂੰ ਸਰਾਪ
ਕਦੀ ਨਾਂ ਦੀਵੇ ਬਲੇ ਜਰੀਮਲੇ ਦੇ ਮਹਿਲ"

ਇਹਨਾਂ ਤਰ੍ਹਾਂ ਤਰ੍ਹਾਂ ਦੇ ਗੀਤਾਂ ਦੀਆਂ ਵੰਗਾਰਾਂ, ਧਮਕੀਆਂ, ਘੁਰਕੀਆਂ, ਨਾਚਾਂ ਦੀ ਹਨੇਰੀ ਦੀ ਲਪੇਟ ਵਿੱਚ ਆ ਕੇ, ਸਿਰ ਝੁਕਾਉਂਦਾ, ਸੂਲੀ ਦੇ ਖੰਭੇ ਤੇ ਲਟਕਦਾ ਬੋਮੱਟਨਾਇਕ ਦਾ ਸਿਰ ਇਧਰ ਉਧਰ ਝੂਲ ਰਿਹਾ ਸੀ ।

ਉਸ ਸਿਰ ਦੇ ਉਪਰ ਚੀਕਦੀਆਂ, ਉਡਦੀਆਂ ਗਿੱਧਾਂ ਤੇ ਕਾਂ ਦੁਰਗ ਦੇ ਲੋਕਾਂ ਦੀਆਂ ਅਵਾਜ਼ਾਂ ਨਾਲ ਅਵਾਜ਼ਾਂ ਰਲਾ ਰਹੇ ਸਨ ।

ਪਰ ਇਹਨਾਂ ਸਾਰਿਆਂ ਗੀਤਾਂ ਨਾਚਾਂ ਦਾ ਕਾਰਨ ਮਦਕਰੀਨਾਇਕ ਦੂਰੋਂ ਸੁਣਾਈ ਦਿੰਦੇ ਅਸਪਸ਼ਟ ਬੋਲਾਂ ਨੂੰ ਸੁਣਦਾ, ਕਿਸੇ ਨੂੰ ਮੂੰਹ ਵਿਖਾਉਣੋਂ ਝਿਜਕਦਾ, ਕਛੂਰੀ ਦੀਆਂ ਕੋਮਲ ਨਿਘੀਆਂ ਬਾਂਹਵਾਂ ਵਿੱਚ ਮੂੰਹ ਲੁਕਾਕੇ ਮੁੜ ਮੁੜ ਬੰਗਾਰੀ-ਬੰਗਾਰੀ-ਦੁਰਵਿਧੀ ਨੇ ਇਹ ਕੀ ਕਰਵਾ ਦਿੱਤਾ, ਮੇਰੇ ਹੱਥੋਂ—ਡੂੰਘੇ ਸਾਹ ਭਰ ਭਰ ਕਹਿੰਦਾ, ਪਿਤਾ ਦੀ ਦੁਖਦਾਈ ਮੌਤ ਦੇ ਦੁਖ਼ ਤੇ ਅਪਮਾਨ ਦੀ ਦਾਵਾਨਲ ਵਿੱਚ ਸੜਦੀ ਪਤਨੀ ਨੂੰ ਯਾਦ ਕਰ ਕਰ ਕਛੂਰੀ ਦੀਆਂ ਬਾਂਹਵਾਂ ਨੂੰ ਉਸ ਹੰਝੂਆਂ ਨਾਲ ਭਿਉਂ ਦਿੱਤਾ ।

ਉਹਨਾਂ ਹੰਝੂਆਂ ਦੀ ਗਰਮੀ ਵਿੱਚ ਪਿਘਲ ਗਈ, ਕਛੂਰੀ ਦੀਆਂ ਅੱਖਾਂ ਵਿਚੋਂ ਹੰਝੂ ਵਹਿ ਤੁਰੇ । ਉਸਨੂੰ ਲੱਗਾ, ਉਸਦੇ ਪਟਾਂ ਤੇ ਲੇਟਿਆਂ ਉਸ ਦਾ ਪ੍ਰੇਮੀ ਨਹੀਂ ਸੀ, ਬੱਚਾ ਸੀ, ਅੱਖਾਂ ਬੰਦ ਕਰਕੇ ਲੰਮੇ ਪਏ, ਘੜੀ ਮੁੜੀ ਹੌਕੇ ਭਰਦੇ ਮਦਕਰੀਨਾਇਕ ਦੇ ਸਰੀਰ ਨੂੰ ਉਹ ਪੋਲਾ ਪੋਲਾ ਸਹਿਲਾ ਰਹੀ ਸੀ । ਚੁਪਚਾਪ, ਬਿਨਾਂ ਕੋਈ ਗੱਲ ਕੀਤਿਆਂ ।

ਕਿੰਨਾ ਚਿਰ ਇਵੇਂ ਲੰਘ ਗਿਆ—ਨਾਗਵਾ ਦਾ ਲਿਆਕੇ ਰਖਿਆ ਦੁੱਧ, ਨਾਸ਼ਤਾ ਸਭ ਠੰਡਾ ਹੋ ਗਿਆ ਸੀ । ਪਰ ਕਿਸੇ ਨੇ ਮੂੰਹ ਨਾ ਲਾਇਆ ।

ਇਵੇਂ ਵਕਤ ਬੀਤਦਾ ਗਿਆ ।

ਦਿਨ ਚੜ੍ਹਿਆਂ, ਸ਼ਾਮ ਹੋ ਗਈ, ਹਨੇਰਾ ਲਹਿ ਆਇਆ । ਨਾਗਵਾ ਨੇ ਕਮਰੇ ਵਿੱਚ ਦੀਵਾ ਲਿਆ ਕੇ ਰਖਿਆ । ਉਹ ਰੋਸ਼ਨੀ ਅਸਹਿ ਲੱਗਣ ਤੇ ਮਦਕਰੀਨਾਇਕ ਬੋਲੇ—

"ਇਹ ਦੀਵਾ ਲਿਜਾ ਕੇ ਕਿਸੇ ਖੂਹ ਵਿੱਚ ਸੁੱਟ, ਮੇਰੇ ਜੀਵਨ ਨੂੰ ਤਾਂ ਹੁਣ ਹਨੇਰੇ ਦਾ ਸਾਥ ਹੀ ਚਾਹੀਦਾ ਹੈ ।"

ਕਛੂਰੀ ਨੇ ਨਾਗਵਾ ਨੂੰ ਦੀਪ ਉਥੋਂ ਲੈ ਜਾਣ ਦਾ ਇਸ਼ਾਰਾ ਕੀਤਾ । ਅੰਦਰ-ਬਾਹਰ ਸਾਰੇ ਪਾਸੇ ਹਨੇਰਾ ਛਾ ਗਿਆ । ਚੋਖਾ ਸਮਾਂ ਬੀਤ ਜਾਣ ਬਾਦ ਕਛੂਰੀ ਪਰਿਜਾਤ ਦੇ ਫੁੱਲਾਂ ਵਰਗੀ ਕੋਮਲ ਅਵਾਜ਼ ਵਿੱਚ ਪੁੱਛਣ ਲੱਗੀ—"ਅੱਜ ਮਹਿਲ ਵਿੱਚ ਨਹੀਂ ਜਾਓਗੇ ।"

"ਕਿਵੇਂ ਜਾਵਾਂ ਕਛੂਰੀ, ਬੰਗਾਰੀ ਦੇ ਪਿਤਾ ਦਾ ਸਿਰ ਕੱਟਣ ਦਾ ਹੁਕਮ ਦਿੱਤਾ—

ਕਿਹੜਾ ਮੂੰਹ ਲੈ ਕੇ ਉਸ ਦੇ ਸਾਹਮਣੇ ਜਾਵਾਂ ? "ਬੇਬੱਸ, ਰਾਹ ਭੁੱਲੇ ਬੱਚੇ ਵਾਂਗ ਪੁੱਛਣ ਲੱਗਾ ਮਦਕਰੀਨਾਇਕ ।

"ਚਾਵੜੀ ਤੋਂ ਆ ਕੇ ਉਸ ਪਾਸੇ ਨਹੀਂ ਗਏ ?"

"ਨਹੀਂ, ਉਥੇ ਜਾਣ ਨੂੰ ਮਨ ਨਹੀਂ ਕੀਤਾ ਤੇ ਇਧਰ ਆ ਗਿਆ, ਹੋਰ ਕੋਈ ਜਾਣ ਵਾਲੀ ਥਾਂ ਨਹੀਂ ਲੱਭੀ—ਤੈਨੂੰ ਮੇਰੇ ਇਥੇ ਰਹਿਣ ਨਾਲ ਕੋਈ ਔਖ ਏ, ਸਹੁਰੇ ਦਾ ਘਾਤਕ, ਤੈਨੂੰ ਵੀ ਮੈਨੂੰ ਛੂਹਣ ਤੋਂ ਨਫ਼ਰਤ ਹੋ ਰਹੀ ਏ ?"

"ਤੋਬਾ । ਇਹ ਤੁਸੀਂ ਕੀ ਗੱਲਾਂ ਕਰ ਰਹੇ ਹੋ ਮਹਾਰਾਜ ! ਤੁਹਾਡੇ ਤੋਂ ਮੈਨੂੰ ਔਖ, ਤੁਹਾਡੇ ਸ਼ਰੀਰ ਤੋਂ ਮੈਨੂੰ ਨਫ਼ਰਤ । ਫਿਰ ਅਜਿਹੀ ਗੱਲ ਕਰਕੇ ਮੇਰੀ ਜਾਨ ਨਾਂ ਕਢਿਆ ਜੇ । ਜਿਹੜੀ ਅੱਗ ਵਿੱਚ ਤੁਸੀਂ ਸੜ ਰਹੇ ਹੋ, ਉਸ ਤੋਂ ਮੈਂ ਜਾਣੂ ਹਾਂ,—ਉਸ ਅੱਗ ਨੂੰ ਬੁਝਾਉਣ ਦੀ ਸ਼ਕਤੀ ਮੇਰੇ ਵਿੱਚ ਨਹੀਂ, ਕਿਸੇ ਵਿੱਚ ਵੀ ਉਹ ਤਾਕਤ ਨਹੀਂ—ਰਹੋ, ਤੁਸੀਂ ਇਥੇ ਰਹੋ, ਪਰ ਇਸ ਵੇਲੇ ਦੁਰਗ ਨੂੰ ਤੁਹਾਡੀ ਲੋੜ ਏ, ਨਹੀਂ ਤਾਂ ਮੈਂ ਆਪਣੇ ਸੀਨੇ ਵਿੱਚ ਹੀ ਤੁਹਾਨੂੰ ਛੁਪਾ ਲੈਂਦੀ ।" ਆਪਣੇ ਪੱਟਾਂ ਤੇ ਪਏ ਨੂੰ ਉਸ ਅਲਿੰਗਨ ਭਰਦਿਆਂ ਕਿਹਾ ।

ਇਹ ਪਿਆਰ ਭਰੀ ਗੱਲ ਸੁਣ ਕੁੱਝ ਹੋਰ ਯਾਦ ਆ ਗਿਆ, ਇਸ ਗੱਲ ਨਾਲ ਮਦਕਰੀਨਾਇਕ ਦਾ ਹਿਰਦਾ ਸ਼ਾਂਤ ਹੋਣ ਦੀ ਬਜਾਏ ਹੋਰ ਬੇਚੈਨ ਹੋ ਗਿਆ, ਤੇ ਉਹ ਬੋਲੇ—

"ਮੈਨੂੰ ਇਸ ਘੜੀ ਹੌਂਸਲਾ ਦੇਣ ਵਾਲੀ ਤੂੰ ਹੈਂ, ਕਡੂਰੀ ਬੰਗਾਰੀ ਦੀ ਢਾਰਸ ਕੌਣ ਬਨਾਏਗਾ ? ਪਹਿਲਾਂ ਹੀ ਮਾਂ ਹੀਨ ਸੀ ਅਜ ਉਸਦਾ ਪਿਤਾ ਵੀ ਨਾਂ ਰਿਹਾ—ਪਤੀ—ਕਿਵੇਂ ਇਥੇ ਡਿੱਗਾ ਪਿਐ ?" ਇਸ ਗੱਲ ਦਾ ਕਡੂਰੀ ਨੇ ਕੋਈ ਜੁਆਬ ਨਾਂ ਦਿੱਤਾ । ਆਪਣੀ ਛਾਤੀ ਵਿੱਚ ਮਦਕਰੀਨਾਇਕ ਦੇ ਮੂੰਹ ਨੂੰ ਜ਼ੋਰ ਦੀ ਘੁੱਟ ਕੇ ਆਪਣੇ ਕੋਮਲ ਬੁਲਾਂ ਨਾਲ, ਗੱਲ੍ਹਾਂ ਨਾਲ ਉਸਦੇ ਸਿਰ ਨੂੰ ਚੁੰਮਦੀ ਬੋਲੀ—

"ਇਹ ਨਹੀਂ ਸੀ ਹੋਣਾ ਚਾਹੀਦਾ—ਬੰਗਾਰਵਾਨਾਗਤੀ ਇਹ ਨਹੀਂ ਸੀ ਵਾਪਰਨਾ ਚਾਹੀਦਾ ।"

"ਨਹੀਂ ਸੀ ਹੋਣਾ ਚਾਹੀਦਾ, ਨਹੀਂ ਸੀ ਹੋਣਾ ਚਾਹੀਦਾ—"

"ਮੇਰਾ ਸਾਰਾ ਜੀਵਨ ਕਿਉਂ ਘੋਰ ਅਸਹਿ ਉਪਹਾਸ ਬਣ ਗਿਆ ।"

"ਕਿਵੇਂ ਵਿਖਾਵਾਂ ਤੁਹਾਨੂੰ ਇਹ ਚਿਹਰਾ ਕਿਵੇਂ ਵਿਖਾਵਾਂ ?" ਰਾਣੀਵਾਸ ਦੇ ਹਨੇਰੇ ਵਿੱਚ ਕਲੱਮਕਲੀ ਬੈਠੀ ਬੰਗਾਰਨਾਗਤੀ ਵੀ ਆਪਣੇ ਆਪ ਨੂੰ ਕਹਿ ਰਹੀ ਸੀ ।

'ਮੈਂ ਨਹੀਂ, ਜੀਣਾ, ਹੁਣ ਨਹੀਂ ਜੀਣਾ, ਪੇਕਿਆਂ ਦੇ ਘਰੋਂ ਆ ਗਈ, ਜਿਹੜੇ ਘਰ ਆਈ ਉਥੇ ਭਾਰ ਬਣ ਗਈ—ਲੋਕਾਂ ਦੇ ਤਰਸ ਹਾਸੇ, ਮਜ਼ਾਕ, ਘਿਰਣਾਂ ਦੀ ਜ਼ਹਿਰੀਲੀ ਪੁਤਲੀ ਬਣ ਗਈ ।'

'ਮੁੱਕ ਗਿਆ—ਅੱਜ ਤੋਂ ਮੇਰੇ ਜੀਵਨ ਦਾ ਇਹ ਨਾਟਕ ਮੁੱਕ ਗਿਆ ।' ਕਹਿ ਕੇ ਖਿੜਕੀ ਵਿਚੋਂ ਬਾਹਰ ਛਾਇਆ ਹਨੇਰਾ ਵੇਖਿਆ, ਮਹਿਲ ਵਿੱਚ ਸਭ ਪਾਸੇ ਚੁਪ ਛਾਈ

ਹੋਈ ਸੀ, ਬੈਠੀ ਬੈਠੀ ਉਠ ਖਲੋਤੀ, ਜਿਵੇਂ ਕੋਈ, ਫ਼ੈਸਲਾਂ ਕਰ ਲਿਆ ਹੋਵੇ ।

"ਤੇਰਾ ਦੁਖ ਸੰਕਟ ਮੈਂ ਸਭ ਸਮਝਦੀ ਹਾਂ, ਬੰਗਾਰੀ, ਮੈਂ ਇਥੇ ਹੀ ਹਾਂ, ਸਮਾਂ ਹੀ ਇਸ ਪੀੜ ਦੀ ਦਵਾ ਹੈ । ਬਿਨਾਂ ਕਿਸੇ ਸੋਚ ਦੇ ਲੰਮੀ ਪੈ ਜਾਹ ਮੇਰੀ ਪੁਤਰੀ—ਮੈਨੂੰ ਪਤਾ ਏ, ਤੈਨੂੰ ਨੀਂਦ ਨਹੀਂ ਆਉਣ ਲੱਗੀ—ਮੈਨੂੰ ਵੀ ਨੀਂਦ ਨਹੀਂ ਆ ਰਹੀ—ਤੂੰ ਇਥੇ ਲੰਮੀ ਪਈ ਰਹਿ, ਮੈਂ ਤੇਰੇ ਕੋਲ ਬਹਿਨੀ ਆਂ—"

ਹਨੇਰੇ ਵਿੱਚ ਨਿੰਗਵਾ ਦ੍ਰਿੜ ਪਰ ਕੋਮਲ ਹੁਕਮ ਦੇਣ ਦੇ ਲਹਿਜੇ ਵਿੱਚ ਹੌਲੀ ਜਿਹੀ ਬੋਲੀ । ਉਹ ਅਵਾਜ਼ ਸੁਣ ਕੇ ਬੰਗਾਰਵਾਨਾਗਤੀ ਦੇ ਹਿਰਦੇ ਵਿੱਚ ਦਬਿਆ ਦੁਖ ਜਿਵੇਂ ਭੜਕ ਉਠਿਆ । ਹਨੇਰੇ ਵਿੱਚ ਰਾਹ ਟਟੋਲਦੀ ਜਾ ਕੇ ਨਿੰਗਵਾ ਦੇ ਗਲੇ ਲੱਗ ਗਈ ।

"ਅੰਮਾ ਇਸ ਮਾਨਹੀਣ ਦੀ ਰਾਖ਼ੀ ਲਈ ਬੈਠੀਏਂ, ਅੰਮਾਂ ?" ਵਿਲਕਦੀ ਬੋਲੀ ।

"ਛੱਡ, ਮੈਨੂੰ ਮਰ ਜਾਣ ਦੇਹ, ਮੈਂ ਹੁਣ ਕਿਸੇ ਨੰ ਮੂੰਹ ਵਿਖਾਉਣ ਜੋਗੀ ਨਹੀਂ ਰਹੀ ।"

"ਮੈਨੂੰ ਪਤਾ ਸੀ ਤੂੰ ਇਹੋ ਜਿਹੀਆਂ ਪਾਗਲਾਂ ਵਾਲੀਆਂ ਗੱਲਾਂ ਕਰੇਂਗੀ । ਅਨਹੋਣੀ ਵਾਪਰ ਗਈ ਏ, ਪਰ ਹੁਣ ਚਿੰਤਾ ਕਰਨ ਦਾ ਕੋਈ ਲਾਭ ਨਹੀਂ । ਤੇਰਾ ਇਥੇ ਇਹ ਹਾਲ ਏ, ਸਵੇਰੇ ਘਰੋਂ ਗਿਆ ਮਦਕਰੀ ਹੁਣ ਤਾਂਈ ਨਹੀਂ ਮੁੜਿਆ, ਉਹ ਪਤਾ ਨਹੀਂ ਕਿਹੜੇ ਹਨੇਰੇ ਵਿੱਚ ਭਟਕਦਾ ਫਿਰਦਾ ਏ । ਉਸ ਦੇ ਆਉਣ ਤਾਂਈ ਤੂੰ ਮੇਰੇ ਅਧੀਨ, ਉਹ ਆ ਜਾਵੇ, ਫਿਰ ਬਾਕੀ ਦੀਆਂ ਗੱਲਾਂ । ਹੁਣ ਤੂੰ ਜਾ ਕੇ ਚੁਪ ਕਰਕੇ ਲੰਮੀ ਪੈ ਜਾਹ । ਮੈਨੂੰ ਪਤਾ ਏ, ਤੈਨੂੰ ਨੀਂਦ ਨਹੀਂ ਆਉਣੀ । ਪਰ ਲੰਮਿਆਂ ਪੈਣ ਨਾਲ ਮਨ ਨੂੰ ਭਾਵੇਂ ਸ਼ਾਂਤੀ ਨਾ ਮਿਲੇ, ਸਰੀਰ ਨੂੰ ਤਾਂ ਥੋਹੜਾ ਅਰਾਮ ਮਿਲੇਗਾ ।" ਨਿੰਗਵਾ ਬੋਲੀ ।

'ਮਨ, ਸ਼ਰੀਰ, ਸ਼ਾਂਤੀ ਨੀਂਦ, ਸਭ ਮੇਰਾ ਅੱਪਾ ਆਪਣੇ ਨਾਲ ਲੈ ਗਿਆ ਏ ਅੱਵਾ, ਹੁਣ ਤਾਂ ਮੇਰੇ ਲਈ ਰਹਿ ਗਿਐ, ਜਗਰਾਤਿਆਂ ਦਾ ਨਰਕ—ਬੱਸ ਇਹ ਨਰਕ ਭੋਗਣਾ ਹੀ ਮੇਰੇ ਭਾਗਾਂ ਵਿੱਚ ਰਹਿ ਗਿਐ—ਮੈਂ—ਮੈਂ ਤਾਂ ਉਹਨਾਂ ਨੂੰ ਰਾਜ ਦਾ ਵਾਰਸ ਇਕ ਪੁੱਤਰ ਵੀ ਨਾਂ ਦੇ ਸਕੀ—ਨਾਂ ਧੋਪ ਸਕਣ ਵਾਲਾ ਕਲੰਕ ਉਹਨਾਂ ਦੇ ਮੱਥੇ ਤੇ ਲਾ ਦਿੱਤਾ—ਇਹੋ ਬਸ ਮੇਰੇ ਪੇਕਿਆਂ ਵਲੋਂ ਮਿਲੀ ਸੁਗਾਤ— । ਹੁਣ ਤਾਂ ਮੈਨੂੰ ਲੋੜ ਏ, ਬੱਸ ਨੀਂਦ ਦੀ, ਸਦਾ ਦੀ ਨੀਂਦ—ਪਰ ਮੈਨੂੰ ਪਤਾ ਏ, ਮੇਰੇ ਵਰਗੇ ਪਾਪੀਆਂ ਦੇ ਮੌਤ ਵੀ ਨੇੜੇ ਨਹੀਂ ਆਉਂਦੀ ।" ਬੰਗਾਰੀ ਰੋਂਦੀ ਰੋਂਦੀ ਬੋਲ ਰਹੀ ਸੀ—

ਉਸ ਦੇ ਲਈ ਨਿੰਗਵਾ ਦਾ ਹਿਰਦਾ ਵੀ ਰੋ ਰਿਹਾ ਸੀ ।

ਦੁਰਗ ਵਿੱਚ ਕਈ ਹਿਰਦੇ ਜ਼ਾਰ ਜ਼ਾਰ ਰੋ ਰਹੇ ਸਨ—ਇਸ ਕਾਰਨ ਕਰਕੇ ਹੀ—ਹੈਦਰਅਲੀ ਦੇ ਡੇਰੇ ਵਿੱਚ, ਕਈ ਹਿਰਦਿਆਂ ਵਿੱਚ ਅਸਫ਼ਲਤਾ ਦੇ ਵਿਸ਼ ਤੇਲ ਦੀ ਅੱਗ ਸੁਲਗ ਰਹੀ ਸੀ—ਚਿਤਰ ਦੁਰਗ ਤੋਂ ਆਏ ਜਸੂਸ ਦੀ ਲਿਆਂਦੀ ਜਰੀਮਲੇ ਨਾਇਕ ਦੇ ਕਤਲ ਦੀ ਖ਼ਬਰ ਤੇ ਅਪਮਾਨ ਭਰੇ ਢੰਗ ਨਾਲ ਉਸਦੇ ਸਿਰ ਦਾ ਲੋਕਾਂ ਵਿੱਚ ਪ੍ਰਦਰਸ਼ਨ ਦੀ ਭਿਆਨਕ ਖ਼ਬਰ ।

ਇਸ ਸਭ ਤੋਂ ਵੀ ਵਧੇਰੇ ਆਪਣੇ ਧਾਨ ਕੁੱਟਣ ਵਾਲੇ ਮੋਹਲੇ ਨਾਲ ਹੈਦਰਅਲੀ ਦੇ ਚੋਰ ਹਮਲੇ ਤੋਂ ਚਿਤਰਦੁਰਗ ਨੂੰ ਬਚਾਉਣ ਵਾਲੀ ਵੀਰ ਰਮਣੀ ਉਬੱਵਾਨਾਗਤੀ ਨੂੰ ਸ਼ਿੰਗਾਰੇ ਹੋਏ ਘੋੜੇ ਤੇ ਬਿਠਾ ਕੇ, ਮਾਨ ਸਨਮਾਨ ਨਾਲ ਉਸਦਾ ਸਹਿਰ ਵਿੱਚ ਜਲੂਸ ਕਢਿਆ ਤੇ ਚਾਰੋ ਪਾਸੇ ਲੋਕੀ ਉਸਦੀ ਜੈ ਜੈ ਕਾਰ ਕਰ ਰਹੇ ਸਨ । ਉਬੱਵਾ ਮਾ ਨੂੰ ਨਮਸਕਾਰ—ਜਰੀਮਲੇ ਧ੍ਰੋਹੀ ਨੂੰ ਧਿਕਾਰ-ਉਬੱਵਾ ਜਿਸਦੀ ਬਹਾਦਰੀ ਤੇ ਸਮੇਂ ਅਨੁਸਾਰ ਉਚਿੱਤ ਸਾਹਸ ਤੋਂ ਉਤਸਾਹਿਤ ਹੋ ਕੇ 'ਦੇਸ਼ ਬਾਗ਼' ਇਸਤਰੀਆਂ ਨੇ ਦੁਰਗ ਦੀ ਰਖ਼ਿਆ ਲਈ ਇਸਤਰੀ ਸੈਨਾਂ ਤਿਆਰ ਕਰ ਲਈ ।

ਇਹ ਸਾਰੀਆਂ ਗੱਲਾਂ ਹੈਦਰਅਲੀ ਜਸੂਸ ਕੋਲੋਂ ਮੁੜ ਮੁੜ ਸੁਣ ਰਿਹਾ ਸੀ. ਆਪਣੇ ਕੋਲ ਬੈਠੇ, ਹਰਪਨਹੱਲੀ, ਰਾਏਦੁਰਗ ਦੇ ਸਰਦਾਰਾਂ ਤੇ ਜਰੀਮਲੇ ਦੇ ਰਾਜਕੁਮਾਰਾਂ ਵਲ ਇਸ ਤਰ੍ਹਾਂ ਵੇਖ ਰਿਹਾ ਸੀ ਜਿਵੇਂ ਉਹ ਕੂੜੇ ਦੇ ਢੇਰ ਹੋਣ । "ਤੁਸੀਂ ਮਰਦ ਹੋ, ਜਾਉ ਉਸ ਉਬੱਵਾ ਕੋਲ, ਮਰਦਾਨਗੀ ਕੀ ਚੀਜ ਏ, ਸਿਖਕੇ ਆਉ—ਤੁਹਾਡੇ ਵਰਗਿਆਂ ਦੀ ਥਾਂ, ਇਹੋ ਜਿਹੀ ਇਕ ਇਸਤਰੀ ਸਾਡੀ ਸੈਨਾਂ ਵਿੱਚ ਹੁੰਦੀ ਤਾਂ ਐਨੇ ਦਿਨ ਚਿਤਰਦੁਰਗ ਬਚਿਆ ਨਾਂ ਰਹਿੰਦਾ—ਦੁਰਗ ਕੀ ਉਸਦਾ ਨਾਂ ਨਿਸ਼ਾਨ ਵੀ ਨਾਂ ਬਚਦਾ ।" ਘਿਰਣਾ ਭਰੇ ਢੰਗ ਨਾਲ ਬੋਲਿਆ ।

"ਸਾਡੇ ਕੋਲੋਂ ਗਲਤੀ ਹੋ ਗਈ—ਮਦਕਰੀਨਾਇਕ ਨੇ ਜੋ ਸਜ਼ਾ ਆਪਣੇ ਸਹੁਰੇ ਨੂੰ ਦਿਤੀ, ਉਹੀ ਇਥੇ ਤੁਹਾਨੂੰ ਸਾਰਿਆਂ ਨੂੰ ਦਿੱਤੀ ਹੁੰਦੀ ਤਾਂ ਸਾਡੀ ਫੌਜ ਐਨੀਂ ਕਮਜ਼ੋਰ ਨਾ ਹੁੰਦੀ ।"

ਇਹ ਗੱਲ ਕਹਿ ਕੇ ਆਪਣੇ ਕੋਲ ਬੈਠੇ, ਮੋਹਿਉਦੀਨ ਸਾਹਿਬ, ਮੋਹ਼ਕਮ ਸਾਹਿਬ ਦਾ ਮੂੰਹ ਲਾਲ ਸੁਰਖ ਕਰ ਦਿੱਤਾ । ਫਿਰ ਨਿਰਾਸ਼ਾ ਭਰੀ ਅਵਾਜ਼ ਵਿੱਚ ਬੋਲੇ, "ਸਾਡੀ ਸੈਨਾਂ ਵਿੱਚ ਹਾਥੀ, ਘੋੜੇ, ਤੋਪਾਂ ਬੰਦੂਕਾਂ ਗੋਲਾ ਬਰੂਦ ਸਭ ਕੁੱਝ ਹੈ, ਪਰ ਮਰਦ ਕੋਈ ਨਹੀਂ, ਐਵੇਂ ਕਿਉਂ ਮੁੱਛਾਂ ਦਾ ਭਾਰ ਚੁੱਕ ਕੇ ਲੱਕ ਦੁਆਲੇ ਭਾਰੀ ਤਲਵਾਰਾਂ ਰਖ਼ੀ ਬੈਠੇ ਹੋ, ਇਹ ਸਭ ਲਾਹ ਕੇ ਉਸ ਤੀਵੀਂ ਉਬੱਵਾ ਦੇ ਨਾਂ ਦਾ ਜਾਪ ਕਰੋ । ਸ਼ਾਇਦ ਇਸ ਨਾਲ ਤੁਹਾਡੇ ਸ਼ਰੀਰ ਵਿੱਚ ਤਾਕਤ ਆ ਜਾਵੇ । ਉਸ ਦੇ ਡੰਡੇ ਤੋਂ ਆਪਣੀਆਂ ਸਰਦਾਰੀਆਂ, ਸਿਪਾਹਗੀਰੀਆਂ ਵਾਰ ਛੱਡੋ, ਉਸਦੀਆਂ ਜਾਹੜੀਆਂ ਧੋਵੋ, ਇਸ ਸਭ ਨਾਲ ਸ਼ਾਇਦ ਤੁਹਾਡੇ

ਵਿੱਚ ਮਰਦਾਨਗੀ ਆ ਜਾਵੇ ।" ਹਰ ਗੱਲ ਨਾਲ ਉਹਨਾਂ ਦੇ ਕੰਨਾਂ ਵਿੱਚ ਉਬਲਦਾ ਤੇਲ ਪਾ ਰਿਹਾ ਸੀ । ਇਹ ਗੱਲਾਂ ਸੁਨਣੀਆਂ ਉਹਨਾਂ ਲਈ ਅਸਹਿ ਹੋ ਰਹੀਆਂ ਸਨ, ਉਹਨਾਂ ਸਿਰ ਝੁਕਾ ਲਏ । ਸਾਹਿਬਜ਼ਾਦੇ ਟੀਪੂ ਦਾ ਚਿਹਰਾ ਤਪੇ ਹੋਏ ਤਾਂਬੇ ਵਰਗਾ ਤੇ ਅੱਖਾਂ ਲਾਲ ਸੁਰਖ ਹੋ ਗਈਆਂ, ਉਹ ਗੁੱਸੇ ਭਰੀ ਉੱਚੀ ਅਵਾਜ਼ ਵਿੱਚ ਬੋਲਿਆ ।

"ਅੱਬਾ ਹਜ਼ੂਰ ।" ਇਹ ਗੱਲ ਸੁਣਦਿਆਂ ਹੀ ਟੀਪੂ ਵੱਲ ਵੇਖਕੇ ਹੈਦਰਅਲੀ ਨੇ ਕਿਹਾ, "ਹੁਣ ਸਾਹਿਬਜ਼ਾਦੇ ਦੀ ਵਾਰੀ ਏ, ਤੁਸੀਂ ਕਿਹੜੀ ਮਰਦਾਨਗੀ ਦੀ ਗੱਲ ਕਰਕੇ ਵਖਾਈ ਏ ਅਜ ਤਕ । ਮਦਕਰੀਨਾਇਕ ਨੂੰ ਫੜਨ ਲਈ ਗਏ, ਬੇਇਜ਼ਤੀ ਕਰਵਾਕੇ ਆਏ—ਮੇਰੀ ਬੜੀ ਮਹਿਮਾ ਵਧਾਈ । ਹੁਣ ਕੀ ਕਰਨ ਦਾ ਇਰਾਦਾ ਏ ?" ਆਪਣੇ ਪਿਤਾ ਦੀ ਗੱਲ ਸੁਣਕੇ ਉਸਦਾ ਚਿਹਰਾ ਲਹੂ ਰੰਗਿਆ ਦਿੱਸਣ ਲੱਗਾ ।

"ਲੜਾਈ ਵਿੱਚ ਅਸੀਂ ਇਕ ਵਾਰੀ ਹਾਰ ਗਏ, ਇਹ ਸੱਚ ਹੈ, ਆਪਣੀ ਨਮਕਹਰਾਮ ਲੜਾਈ ਵਿੱਚ, ਇਹਨਾਂ ਨਾਮਰਦਾ ਤੇ ਭਰੋਸਾ ਕਰਕੇ ਤੁਸੀਂ ਕਿੰਨੀ ਸੈਨਾਂ ਦੀ ਬਲੀ ਦੇ ਚੁੱਕੇ ਹੋ, ਕਿੰਨੀ ਵਾਰੀ ਤੁਸੀਂ ਫਤਹਿ ਦਾ ਝੰਡਾ ਝੁਲਾਇਐ ਦਸੋ ?"

ਨਵਾਬ ਨੂੰ ਵੰਗਾਰਦਿਆਂ ਪੁੱਛਿਆ ।

ਸਰਦਾਰਾਂ ਨਾਲ ਭਰੀ ਹੋਈ ਸਭਾ ਵਿੱਚ, ਟੀਪੂ ਦੀ ਗੱਲ ਸੁਣਕੇ ਸਾਰਿਆਂ ਨੂੰ ਜਿਵੇਂ ਸੋਤਾ ਮਾਰ ਗਿਆ । ਹੈਦਰਅਲੀ ਦੇ ਪਿੱਛੇ ਚਾਬਕ ਫੜੀ ਖਲੋਤਾ ਹਬਸੀ ਉਡੀਕ ਰਿਹਾ ਸੀ, 'ਕੀ ਹੁਕਮ ਹੁੰਦੈ"—ਛੋਟੀ ਜਿਹੀ ਦਾਹੜੀ ਵਾਲੇ ਹੈਦਰਅਲੀ ਦੇ ਚਿਹਰੇ ਤੇ ਲਾਲ ਸਫੇਦ ਲਹਿਰ ਦੌੜ ਗਈ । ਗੰਭੀਰ ਅਵਾਜ਼ ਵਿੱਚ ਬੋਲਣ ਲੱਗੇ ?

"ਤੁਸੀਂ ਫਜ਼ੂਲ ਗੱਲਾਂ ਕਰਨੀਆਂ ਸਿੱਖੀਆਂ ਨੇ, ਉਹ ਛੱਡੋ, ਕੰਮ ਦੀ ਜੇ ਕੋਈ ਗੱਲ ਹੈ ਤਾਂ ਦੱਸੋ ।"

"ਦੱਸਣ ਵਾਲਾ ਕੀ ਏ । ਇਹ ਧੋਖੇ ਤੇ ਸਾਜ਼ਸ਼ਾਂ ਦੀਆਂ ਗੱਲਾਂ ਛੱਡ । ਮਦਕਰੀ ਜਮਾਂਦਰੂ ਬਹਾਦਰ ਸਿਪਾਹੀ ਹੈ । ਉਸਨੂੰ ਹਰਾਉਣ ਲਈ ਸਿਪਾਹੀ ਭੇਜੋ । ਇਹ ਨਾਮਰਦ ਲੂੰਮੜੀਆਂ ਨੂੰ ਡੇਰੇ ਵਿਚੋਂ ਬਾਹਰ ਕੱਢੋ । ਜਿੱਤੀਏ ਯਾਂ ਹਾਰੀਏ ਮਾੜਾ ਨਾਂ ਰਹਿ ਜਾਏਗਾ । ਦਿਨ ਰਾਤ ਇਹਨਾਂ ਡਰਪੋਕਾਂ ਦੇ ਮੂੰਹ ਵੇਖਣ ਦੇ ਅਪਸ਼ਗਨ ਤੋਂ ਤਾਂ ਬੱਚ ਜਾਵਾਂਗੇ ।"

ਬਿਨਾਂ ਰਤਾ ਭਰ ਵੀ ਡਰ ਝਿਜਕ ਦੇ ਟੀਪੂ ਬੋਲਿਆ, "ਤੁਸੀਂ ਸਾਡੇ ਮਿੱਤਰਾਂ ਦਾ ਅਪਮਾਨ ਕੀਤਾ ਹੈ ਸਾਹਿਬਜ਼ਾਦੇ ।"

"ਮਿੱਤਰ, ਇਹਨਾਂ ਨੂੰ ਮਿੱਤਰ ਕਹਿੰਦੇ ਹੋ, ਅੱਬਾ ਹਜ਼ੂਰ ? ਸ਼ੇਰ ਦੇ ਪਿੱਛੇ ਆਉਂਦੀ ਲੂੰਮੜੀਆਂ ਦੀ ਟੋਲੀ, ਨਾਂ ਇਹਨਾਂ ਦਾ ਕੋਈ ਦੀਨ ਹੈ ਨਾਂ ਈਮਾਨ, ਨਾ ਜਾਤ, ਨਾਂ ਭਗਵਾਨ, ਨਾਂ ਇਹਨਾਂ ਦੀ ਕੋਈ ਨੀਤੀ ਨਾਂ ਨੀਅਤ । ਅੱਜ ਤੁਹਾਡੇ ਹੱਥ ਮਜ਼ਬੂਤ ਹਨ, ਤਾਂ ਤੁਹਾਡੇ ਪਿੱਛੇ ਪੂਛ ਹਿਲਾਉਂਦੇ ਫਿਰਦੇ ਹਨ—ਕੱਲ੍ਹ ਤੁਸੀਂ ਹਾਰ ਗਏ ਤਾਂ ਤੁਹਾਨੂੰ ਮਦਕਰੀਨਾਇਕ ਨੂੰ ਸੌਂਪਕੇ ਆਪ ਯੁੱਧ-ਵਿਜੇਤਾ ਵੱਡੇ ਸਰਦਾਰਾਂ ਦੀ ਤਰ੍ਹਾਂ ਮੁੱਛਾਂ ਨੂੰ ਤਾਅ ਦਿੰਦੇ ਫਿਰਨਗੇ । ਅਜਿਹੇ ਨਮਕਹਰਾਮਾਂ ਦਾ ਯਕੀਨ ਨਾਂ ਕਰੋ । ਅੱਜ ਜੋ ਅਪਮਾਨ ਹੋਇਆ ਹੈ, ਉਹੀ ਬਥੇਰਾ ਏ । ਤੁਸੀਂ ਮੈਨੂੰ ਜਾਣ ਦਿਉ, ਮੈਂ ਯੁੱਧ ਕਰਾਂਗਾ । ਜਿੱਤ

ਗਏ ਤਾਂ ਦੁਰਗ ਸਾਡਾ ਨਹੀਂ ਤਾਂ, ਸਮਝੌਤਾ ਕਰ ਲਿਆ ਜੇ । ਇਹੋ ਜਿਹੇ ਹਜ਼ਾਰਾਂ ਨਾਲੋਂ ਮਦਕਰੀ ਵਰਗਾ ਇਕੋ ਮਿੱਤਰ ਹੀ ਬਥੇਰਾ ਹੈ । ਬਦਨਾਮੀ ਤਾਂ ਨਾਂ ਸਹਾਰਨੀ ਪੈਂਦੀ । ਪਿੱਛੇ ਜੋ ਬੀਤਿਆ, ਉਸਨੂੰ ਜ਼ਰਾ ਯਾਦ ਕਰੋ, ਅੱਬਾ ਹਜ਼ੂਰ ਮਦਕਰੀਨਾਇਕ ਜਦੋਂ ਸਾਡਾ ਮਿੱਤਰ ਸੀ ਤਾਂ ਅਸੀਂ ਕਿਸੇ ਯੁੱਧ ਵਿੱਚ ਵੀ ਨਹੀਂ ਸਾਂ ਹਾਰੇ, ਇਹਨਾਂ ਨੂੰ ਨਾਲ ਰਲਾ ਕੇ ਅਸੀਂ ਕਿਤੇ ਵੀ ਜਿੱਤੇ ਨਹੀਂ ।" ਤਲਵਾਰ ਬਾਜ਼ੀ ਕਰਨ ਵਾਂਗ ਬੋਲਿਆ ਟੀਪੂ ।

ਟੀਪੂ ਦੀ ਗੱਲ ਜਿੰਨੀ ਕਠੋਰ ਸੀ, ਉਨੀਂ ਹੀ ਸੱਚੀ ਸੀ । ਉਹ ਸੱਚੀਆਂ ਗੱਲਾਂ ਸੁਣ ਕੇ ਹੈਦਰਅਲੀ ਦੀਆਂ ਅੱਖਾਂ ਵਿਚੋਂ ਚੰਘਿਆੜੇ ਨਿਕਲਣੇ ਸ਼ੁਰੂ ਹੋ ਗਏ । ਚਿਹਰਾ ਗੰਭੀਰ ਹੋ ਗਿਆ । ਹੈਦਰਅਲੀ ਇਹਨਾਂ ਗੱਲਾਂ ਦਾ ਕੀ ਜੁਆਬ ਦਿੰਦਾ ਹੈ, ਉਥੇ ਕੱਠੇ ਹੋਏ ਸਰਦਾਰ ਪੀਲੇ ਭੂਕ ਚਿਹਰਿਆਂ ਨਾਲ ਨਵਾਬ ਵੱਲ ਵੇਖਣ ਲੱਗੇ ।

"ਸਾਹਿਬਜ਼ਾਦੇ ਕੁੱਝ ਚਿਰ ਲਈ ਸਭਾ ਵਿਚੋਂ ਬਾਹਰ ਚਲੇ ਜਾਣ ।" ਹੈਦਰਅਲੀ ਨੇ ਏਨਾਂ ਹੀ ਕਿਹਾ ।

"ਸਭਾ ਵਿਚੋਂ ਹੀ ਕਿਉਂ ਜਿਥੋਂ ਕਹੋ ਮੈਂ ਚਲਾ ਜਾਨਾਂ, ਅੱਬਾ ਹਜ਼ੂਰ । ਜਦੋਂ ਲੋੜ ਪਈ ਬੁਲਾ ਲਿਆ ਜੇ ।" ਕਹਿ ਕੇ ਟੀਪੂ ਨੇ ਹੈਦਰਅਲੀ ਨੂੰ ਝੁੱਕਕੇ ਸਲਾਮ ਕੀਤੀ ਤੇ ਡੇਰੇ ਵਿੱਚੋਂ ਬਾਹਰ ਚਲਾ ਗਿਆ ।

ਉਸਦੇ ਜਾਣ ਤੋਂ ਬਾਦ ਸਭਾ ਵਿੱਚ ਛਾਇਆ ਗੰਭੀਰ ਮੌਨ ਹਰ ਇਕ ਨੂੰ ਅੱਡ ਅੱਡ ਤਰ੍ਹਾਂ ਡਰਾਉਣ ਲੱਗਾ । ਕੁੱਝ ਚਿਰ ਚੁਪ ਰਹਿਣ ਮਗਰੋਂ, "ਸਾਹਿਬਜ਼ਾਦੇ ਦੀ ਕਹੀ ਗੱਲ ਨਾਂ ਨਿਗਲਿਆ ਜਾਣ ਵਾਲਾ ਮੱਘਦਾ ਚੰਗਿਆੜਾ ਹੈ—ਪਰ ਹੈ ਸੱਚ । ਤੁਹਾਡੇ ਤੇ ਵਿਸ਼ਵਾਸ ਕਰਕੇ ਅਸੀਂ ਸੈਨਾਂ ਤੇ ਇਜ਼ਤ ਦੋਵੇਂ ਗੁਆ ਬੈਠੇ ਹਾਂ । ਮਦਕਰੀਨਾਇਕ ਭਾਵੇਂ ਹੁਣ ਸਾਡਾ ਦੁਸ਼ਮਨ 'ਏ—ਪਰ ਹੈ ਹਰ ਇਕ ਕੋਲੋਂ ਸ਼ਾਬਾਸ਼ ਲੈਣ ਵਾਲਾ ਬਹਾਦਰ-ਤੁਹਾਡੇ ਵਿੱਚੋਂ ਕੋਈ ਵੀ ਇਸ ਕੀਰਤੀ ਦੇ ਲਾਇਕ ਨਹੀਂ—ਠੀਕ ਏ, ਇਹ ਅਖ਼ੀਰੀ ਮੌਕਾ ਏ—ਜਿੱਤ ਦਾ ਕੋਈ ਪੱਕਾ ਉਪਾਅ ਹੈ ਤਾਂ ਦਸੋ, ਨਹੀਂ ਤਾਂ ਮਦਕਰੀਨਾਇਕ ਦਾ ਵਿਚਾਰ ਸਾਡੇ ਤੇ ਛੱਡਕੇ ਇਥੋਂ ਚਲੇ ਜਾਓ । ਸਾਰਿਆਂ ਨੂੰ 'ਲੌਂਡੀ ਦਾ' ਕਹਿਣ ਵਾਲੇ ਅਸੀਂ ਹਾਰ ਕੇ ਕਲ ਨੂੰ ਲੋਕਾਂ ਦੇ ਮੂੰਹੋਂ ਇਹ ਗੱਲ ਆਪਣੇ ਬਾਰੇ' ਸੁਣਨ ਲਈ ਤਿਆਰ ਨਹੀਂ ।" ਉਥੇ ਸਾਰੇ ਕੱਠੇ ਹੋਇਆਂ ਦੇ ਸਿਰਾਂ ਤੇ ਤਲਵਾਰ ਲਟਕਾਕੇ ਕਿਹਾ ਹੈਦਰਅਲੀ ਨੇ । ਇਹ ਗੱਲ ਸੁਣਕੇ ਸਾਰੇ ਸਰਦਾਰਾਂ ਦੀਆਂ ਜੰਘਾਂ ਦਾ ਬਲ ਜਿਵੇਂ ਕਫ਼ੂਰ ਹੋ ਗਿਆ ।

ਕਿੰਨਾ ਚਿਰ ਚੁੱਪ ਰਹਿਣ ਮਗਰੋਂ ਜਰੀਮਲੇ ਦਾ ਮਲਿੱਕ ਅਰਜੁਨ ਨਾਇਕ ਬੋਲਿਆ—"ਮਿੱਠੇ ਪਾਣੀ ਦੇ ਤਲਾਅ ਵਾਲੀ ਥਾਂ ਕਿਲ੍ਹੇ ਵਿੱਚ ਬੜੀ ਕਮਜ਼ੋਰ ਜਗ੍ਹਾ ਏ । ਨਵਾਬ ਸਾਹਿਬ ਮੈਨੂੰ ਚੋਖੀ ਸਾਰੀ ਸੈਨਾਂ ਦੇਣ ਤਾਂ ਮੈਂ ਕਿਲ੍ਹਾ ਕਾਬੂ ਕਰ ਲਵਾਂਗਾ । ਨਹੀਂ ਤਾਂ ਤਲਾਅ ਵਿੱਚ ਲਾਸ਼ ਬਣਕੇ ਤੈਰਾਂਗਾ । ਮੇਰੇ ਅੱਪਾ ਦਾ ਸਿਰ ਕੱਟਣ ਵਾਲੇ ਦਾ ਸਿਰ ਲਿਆਏ ਬਿਨਾਂ ਵਾਪਸ ਨਹੀਂ ਆਉਣ ਲੱਗਾ ।" ਕੁੱਝ ਚਿਰ ਸੋਚਣ ਮਗਰੋਂ ਹੈਦਰਅਲੀ ਬੋਲਿਆ, "ਫਾਂਸੀ ਦੀ ਸਜ਼ਾ ਮਿਲਣ ਵਾਲੇ ਨੂੰ,'ਤੇਰੀ ਅਖ਼ੀਰਲੀ ਖਾਹਿਸ਼ ਕੀ ਹੈ ? ਅਸੀਂ

ਪੁੱਛਦੇ ਹਾਂ । ਤੈਨੂੰ ਵੀ ਉਹੀ ਪੁੱਛ ਰਹੇ ਹਾਂ । ਜਿੰਨੀ ਫੌਜ ਚਾਹੀਦੀ ਏ, ਲੈ ਜਾਉ, ਪਰ ਹਾਰ ਕੇ ਵਾਪਸ ਨਾਂ ਆਇਆ ਜੇ ।" ਸਭਾ ਨੂੰ ਬਰਖਾਸਤ ਕਰਦਿਆਂ ਕਿਹਾ ।

ਸਭਾ ਵਿੱਚੋਂ ਸਾਰੇ ਚਲੇ ਗਏ ਤਾਂ ਜਾਂਦੇ ਹੋਏ ਪੂਰਣੀਏ ਨੂੰ ਰੋਕ ਕੇ ਕਿਹਾ, "ਤੇਰਾ ਕੰਮ ਕਿੱਥੋਂ ਤੱਕ ਹੋਇਐ" ਬੋਹੜੀ ਜਿਹੀ ਝਿਜਕਦੀ ਅਵਾਜ਼ ਵਿੱਚ ਹੈਦਰਅਲੀ ਬੋਲੇ । "ਖਾਵੰਦ, ਫ਼ਿਕਰ ਨਾਂ ਕਰਨ, ਕੱਲੀਨਰਸਪਈਆ ਦੇ ਨਾਂ ਵਾਲਾ ਕਾਗਜ਼, ਜਿਸ ਜਿਸ ਨੂੰ ਪੁਚਾਉਣਾ ਸੀ, ਉਸਨੂੰ ਪਹੁੰਚ ਗਿਐ ।

"ਸਾਡੇ ਬੰਦੇ———ਸਰਦਾਰ—"

"ਕਲ੍ਹ ਮੁਹਰਮ ਦਾ ਅਖੀਰਲਾ ਦਿਨ ਹੈ । ਕਲ੍ਹ ਉਸਦਾ ਵੀ ਫੈਸਲਾ ਹੋ ਜਾਵੇਗਾ ।" ਪੂਰਣੀਏ ਨੇ ਆਤਮ ਵਿਸਵਾਸ ਭਰੀ ਅਵਾਜ਼ ਵਿੱਚ ਕਿਹਾ । "ਅਬਦੁੱਲ ਖਯੂਮ ਨੂੰ ਹਾਰਦਿਆਂ ਮੈਂ ਅੱਜ ਤਾਂਈ ਨਹੀਂ ਵੇਖਿਆ ।"

"ਸਾਰੀਆਂ ਗੱਲਾਂ, ਇਸ ਤੇ ਨਿਰਭਰ ਹਨ, ਸਾਡੇ ਨਸੀਬ, ਤੇਰਾ ਸਿਰ ਖਯੂਮ ਦੀ ਚਤੁਰਾਈ—ਵੇਖੀਏ ਤੁਹਾਡੀ ਚਾਲ, ਚਲਦੀ ਹੈ ਯਾਂ ਸਾਹਿਬਜ਼ਾਦੇ ਦੀ ਕਹੀ ਗੱਲ ਸੱਚੀ ਹੁੰਦੀ ਹੈ ।" "ਸਾਹਿਬਜ਼ਾਦੇ ਦੀ ਗੱਲ ਵਲ ਖਾਵੰਦ ਧਿਆਨ ਨਾਂ ਦੇਣ", ਪੂਰਣੀਏ ਨੇ ਢਾਰਸ ਦਿੰਦਿਆਂ ਕਿਹਾ ।

"ਸਾਹਿਬਜ਼ਾਦੇ ਦੀ ਗੱਲ ਝੂਠ ਨਹੀ, ਪੂਰਨੀਆ, ਜਿੱਤੇ ਯਾ ਹਾਰੇ, ਮਦਕਰੀਨਾਇਕ ਸਭ ਦੇ ਮਾਨ ਸਨਮਾਨ ਦਾ ਹੱਕਦਾਰ ਹੈ । ਦੁਸ਼ਮਨ ਰਹੇ ਯਾਂ ਮਿੱਤਰ, ਉਸਨੂੰ ਗੌਰਵਭਰੀ ਸਲਾਮ ਕਰਨ ਨੂੰ ਮਨ ਕਰਦਾ ਹੈ । ਵੇਖਦੇ ਹਾਂ—ਹੁਣ ਸਾਨੂੰ ਫਤਹਿ ਤੋਪਾਂ ਚਲਾਉਣੀਆਂ ਚਾਹੀਦੀਆਂ ਹਨ—ਨਾਇਕ ਉਪਰ ਜਿੱਤ ਦੀਆਂ ਵਿਜੈ ਤੋਪਾਂ—ਇਹਨਾਂ ਦੋਹਾਂ ਦੇ ਦਿਨ ਦੂਰ ਨਹੀਂ—"

"ਭਰਾ ਦੀ ਬਲੀ ਦੇਣ ਵਿੱਚ ਨਾਂ ਚੁਕਿਆ, ਸਹੁਰੇ ਦਾ ਸਿਰ ਕੱਟਣ ਵੇਲੇ ਉਸ ਅੱਗੇ ਪਿੱਛੇ ਨਾਂ ਵੇਖਿਆ । ਅਜਿਹਾ ਰਾਜਾ ਪੂਰਣੀਆਂ ਲੱਖਾਂ ਵਿੱਚ ਕੋਈ ਇਕ ਹੁੰਦਾ ਹੈ ।" ਮਦਕਰੀਨਾਇਕ ਦੇ ਨਾਂ ਦੀ ਮਸ਼ਾਲ ਫੜਨ ਦੇ ਢੰਗ ਨਾਲ ਕਿਹਾ ਹੈਦਰਅਲੀ ਨੇ ।

## 28

ਵਿਧੀ ਕਿਸ ਕਿਸ ਢੰਗ ਨਾਲ ਮੇਰੇ ਇਮਤਿਹਾਨ ਲੈ ਰਹੀ ਏ ? ਭਗਵਾਨ, ਧਰਮ, ਰਿਸ਼ਤੇਦਾਰੀ, ਮਿਤਰਤਾ, ਕਿਰਤਘਣਤਾ, ਮਨੁਖਤਾ, ਜਿੰਨਾਂ ਜਿੰਨਾਂ ਗੱਲਾਂ ਵਿੱਚ ਮਨੁਖ਼ ਨੂੰ ਵਿਸ਼ਵਾਸ ਕਰਨਾਂ ਚਾਹੀਦਾ ਹੈ, ਅਸਾਂ ਕੀਤਾ, ਕਿਸੇ ਨਾਲ ਧ੍ਰੋਹ ਨਹੀਂ ਕੀਤਾ । ਐਨਾਂ ਕੱਝ ਕਰਨ ਦੇ ਬਾਦ ਵੀ ਦੇਵੀ ਮਾਂ ਨੂੰ ਸਾਡੇ ਤੇ ਦਇਆ ਨਹੀਂ ਆਈ । ਅਜੇ ਵੀ ਕਸਵੱਟੀ ਤੇ ਚੜ੍ਹਾ ਕੇ ਪਰਖਨਾ ਚਾਹੁੰਦੀ ਹੈ । ਉਸਦੀ ਇਹੋ ਇੱਛਾ ਹੈ ਤਾਂ ਇਵੇਂ ਸਹੀ ।

ਹੜ੍ਹਾਂ ਦੇ ਪਾਣੀ ਵਿੱਚ ਡੁੱਬਦੇ ਜਾਂਦੇ ਵਿਅਕਤੀ ਵਾਂਗ ਬੋਲਿਆ ਮੱਦਕਰੀਨਾਇਕ ਤੇ ਪਰਸ਼ੂਰਾਮਨਾਇਕ ਉਸਦੀ ਗੱਲ ਸੁਣ ਰਿਹਾ ਸੀ ।

"ਮੈਂ ਇਕ ਗੱਲ ਕਹਿਣੀ ਚਾਹੁੰਨਾਂ, ਰਾਜਾ ਸਾਹਿਬ ।" ਦੋਵਾਂ ਭਰਾਵਾਂ ਦੀਆਂ ਗੱਲਾਂ ਚੁਪ ਕਰਕੇ ਬੈਠਾ ਸੁਣਦਾ ਸਰਦਾਰ ਖ਼ਾਨ ਕਹਿਣ ਲੱਗਾ ।

"ਦਸੋ" ਸਰਦਾਰਖ਼ਾਨ ਵੱਲ ਵੇਖਕੇ ਮਦਕਰੀਨਾਇਕ ਨੇ ਕਿਹਾ । "ਮੈਂ ਮੁਸਲਮਾਨ ਹਾਂ, ਮੈਨੂੰ ਇਸਲਾਮ ਧਰਮ ਵਿੱਚ, ਇਸ ਦੇ ਨਿਯਮਾਂ, ਅਸੂਲਾਂ ਵਿੱਚ ਮੈਨੂੰ ਪੂਰਾ ਵਿਸ਼ਵਾਸ ਹੈ । ਹਰ ਰੋਜ਼ ਠੀਕ ਵਕਤ ਤੇ ਨਮਾਜ਼ ਪੜ੍ਹਦਾ ਹਾਂ । ਮੈਂ ਕਾਜ਼ੀ ਨਹੀਂ, ਨਾਂ ਹੀ ਮੁੱਲਾਂ ਹਾਂ—ਕੁਰਾਨ ਸ਼ਰੀਫ਼ ਨੂੰ ਪੂਰਾ ਪੜ੍ਹਿਆ ਵੀ ਨਹੀਂ, ਪਰ ਜਿੰਨ੍ਹਾਂ ਨੇ ਪੜ੍ਹਿਆ ਹੈ, ਉਹਨਾਂ ਦੀਆਂ ਗੱਲਾਂ ਸੁਣੀਆਂ ਹਨ । ਮੁਹੱਰਮ ਦੇ ਬਾਹਰਵੇਂ ਦਿਨ 'ਪੰਜਾ ਧੋਣ' ਦਾ ਨਿਯਮ ਹੈ, ਪਰ ਉਸ ਦੇ ਲਈ ਕੋਈ ਖਾਸ ਤਲਾਅ ਯਾਂ ਖਾਸ ਦਰਿਆ ਹੋਣਾ ਜ਼ਰੂਰੀ ਨਹੀਂ । ਇਹ ਕਿਤੇ ਨਹੀਂ ਲਿਖਿਆ । ਨਾਲੇ ਇਸ ਤੋਂ ਇਲਾਵਾ ਇਹ ਯੁੱਧ ਦਾ ਸਮਾਂ ਹੈ । ਮੁੱਲਾਂਪੁਰ ਦਾ ਤਲਾਅ ਹੈ ਕਿਲ੍ਹੇ ਤੋਂ ਬਾਹਰ, ਨਵਾਬ ਦੇ ਡੇਰੇ ਕੋਲ, ਉਥੇ ਜਾ ਕੇ ਪੰਜਾ ਧੋਣ ਦੀ ਇਜਾਜ਼ਤ ਮੰਗਣੀ ਜਾਇਜ਼ ਗੱਲ ਨਹੀਂ । ਇਸ ਲਈ ਇਸ ਸਮੇਂ ਤੁਸੀਂ ਜ਼ਰਾ ਸਖ਼ਤੀ ਤੋਂ ਕੰਮ ਲਵੋ, ਢਿੱਲੇ ਨਾ ਪਵੋ ।"

ਉਸਦੀ ਗੱਲ ਸੁਣ ਕੇ ਮਦਕਰੀਨਾਇਕ ਕੁੱਝ ਚਿਰ ਸੋਚਕੇ ਬੋਲੇ—"ਇਸ ਵੇਲੇ ਦੁਰਗ ਵਿੱਚ ਸਾਡੇ ਖਿਲਾਫ਼ ਇਕ ਤਰ੍ਹਾਂ ਦਾ ਪਰਚਾਰ ਚਲ ਰਿਹਾ ਹੈ, ਤੁਹਾਨੂੰ ਪਤਾ ਹੀ ਹੋਣਾ ਏ ?" "ਉਹ ਸੁਣਕੇ ਮੈਂ ਆਪਣੇ ਕੰਨ ਗੰਦੇ ਨਹੀਂ ਕਰਨਾ ਚਾਹੁੰਦਾ ਰਾਜਾ ਸਾਹਿਬ । ਮੁਸਲਮਾਨਾਂ ਵਿੱਚ ਤੁਹਾਨੂੰ ਵਿਸ਼ਵਾਸ ਨਹੀਂ, ਇਹੋ ਗੱਲ ਹੈ ਨਾਂ ?"

"ਹਾਂ ਇਹੋ ਜਿਹਾ ਪਰਚਾਰ ਜਦੋਂ ਸਾਡੇ ਖਿਲਾਫ ਕੀਤਾ ਜਾ ਰਿਹਾ ਹੋਵੇ, ਤੁਸੀਂ ਮੇਰੀ ਥਾਂ ਹੁੰਦੇ ਤਾਂ ਕੀ ਕਰਦੇ ਸਰਦਾਰਖ਼ਾਨ ?"

ਮਦਕਰੀ ਨੇ ਪੁੱਛਿਆ ?

"ਕੀ ਕਰਦਾ, ਇਹਨਾਂ ਗੱਲਾਂ ਵੱਲ ਧਿਆਨ ਨਾਂ ਦੇ ਕੇ ਯੁੱਧ ਦੇ ਸਮੇਂ ਦੁਰਗ ਤੋਂ ਬਾਹਰ ਜਾਣ ਦੀ ਪੰਜਾ ਧੋਣ ਵਾਲਿਆਂ ਨੂੰ ਤਾਂ ਕੀ ਭਗਵਾਨ ਨੂੰ ਵੀ ਇਜਾਜ਼ਤ ਨਾਂ ਦਿੰਦਾ । ਏਨਾਂ ਹੀ ਨਹੀਂ ਨਾਲ ਇਹ ਵੀ ਪੁੱਛਦਾ ਕਿ ਹੈਦਰਅਲੀ ਨਵਾਬ ਕੀ ਮੁਸਲਮਾਨ ਨਹੀਂ, ਉਹਨਾਂ ਦੀ ਫ਼ੌਜ ਵਿਚਲੇ ਮੁਸਲਮਾਨ ਕੀ ਪੰਜਾ ਧੋਣ ਲਈ ਕਾਵੇਰੀ ਨਦੀ ਤੇ ਜਾ ਰਹੇ ਹਨ ? ਨਵਾਬ ਦੇ ਸੈਨਿਕਾਂ ਵਾਂਗ ਤੁਸੀਂ ਵੀ ਇਹ ਕਾਰਜ ਇਥੇ ਹੀ ਕਰ ਲਵੋ, ਇਹ ਕਹਿੰਦਾ । ਤੁਸੀਂ ਵੀ ਇਹੋ ਗੱਲ ਆਖਿਆ ਜੇ ।" ਬੜੇ ਸਪਸ਼ਟ ਸ਼ਬਦਾਂ ਵਿੱਚ ਕਿਹਾ ਸਰਦਾਰਖ਼ਾਨ ਨੇ ।

"ਨਵਾਬ ਤਾਂ ਮੁਸਲਮਾਨ ਹੈ, ਉਹ ਇਹ ਗੱਲ ਆਖੇ ਤਾਂ ਮੁਸਲਮਾਨ ਬੁਰਾ ਨਹੀਂ ਮਨਾਉਣ ਲੱਗੇ । ਪਰ ਮੈਂ ਹਿੰਦੂ ਹਾਂ, ਇਹਨਾਂ ਦੋ ਸਾਲਾਂ ਵਿੱਚ ਅਸੀਂ ਕੋਈ ਪੂਜਾ ਨਹੀਂ ਕੀਤੀ, ਕੋਈ ਤਿਉਹਾਰ ਨਹੀਂ ਮਨਾਇਆ । ਆਪਣੇ ਬਜ਼ੁਰਗਾਂ ਦਾ ਤਿਉਹਾਰ ਮਨਾਉਣ ਲਈ ਅਸੀਂ ਕਾਣੱਕੁੱਪੇ ਨਹੀਂ ਜਾ ਸਕੇ । ਪਰ ਸਾਡੇ ਲੋਕਾਂ ਨੇ ਕੋਈ ਸ਼ਕਾਇਤ ਨਹੀਂ

ਕੀਤੀ। ਦੁਰਗ ਦੇ ਦੇਵਤੇ ਦੀ ਪੂਜਾ ਨਾਲੋਂ ਘਰ ਦੇ ਦੇਵਤੇ ਦੀ ਪੂਜਾ ਕੀ ਵਧੇਰੇ ਮਹਤੱਤਾ-ਪੂਰਨ ਹੈ ? ਜਿਵੇਂ ਕਿਹਾ ਉਵੇਂ ਉਹ ਮੰਨ ਗਏ। ਪਰ ਇਹ ਗੱਲ ਦੂਜੇ ਧਰਮ ਵਾਲਿਆਂ ਨੂੰ ਕਿਵੇਂ ਆਖੀਏ ?" ਚਿੰਤਾ ਭਰੀ ਅਵਾਜ਼ ਵਿੱਚ ਮਦਕਰੀਨਾਇਕ ਨੇ ਪੁਛਿਆ।

"ਇਸ ਭਗਵਾਨ-ਧਰਮ ਨੂੰ ਅੱਗ ਲਾਉ, ਰਾਜਾ ਸਾਹਿਬ। ਇਸ ਦਾ ਮਾਰਿਆ, ਨਾਂ ਬੰਦਾ ਮਰਦੈ, ਨਾਂ ਜੀਣ ਜੋਗਾ ਰਹਿੰਦੈ। ਦੁਰਗ ਤੇ ਦੇਸ਼ ਨਾਲੋਂ ਇਹ ਵੱਡਾ ਹੈ ? ਇਹ ਮੁਲਾਹਜ਼ਾ ਛਡੋ ਆਪਣੇ ਸਹੁਰੇ ਦਾ ਸਿਰ ਕੱਟਣ ਵਾਂਗ ਹੀ ਇਹਨਾਂ ਮੁਸਲਮਾਨ ਸਰਦਾਰਾਂ ਨੂੰ ਵੀ ਕਹਿ ਦਿਉ। ਉਹ ਦੁਰਗ ਦਾ ਲੂਣ ਖ਼ਾ ਕੇ ਪਲੇ ਨੇ, ਜਿੰਨੀ ਕੁ ਪੂਜਾ ਇਥੇ ਕਰ ਸਕਦੇ ਨੇ ਠੀਕ ਏ, ਨਹੀਂ ਤਾਂ ਉਹਨਾਂ ਦੇ ਪੂਜਾ ਕਰਨ ਵਾਲੇ ਪੰਜੇ ਨੂੰ ਫਾਹੇ ਲਾ ਦਿਉ।"

ਗੁੱਸੇ ਵਿੱਚ ਆ ਕੇ ਸਰਦਾਰਖ਼ਾਨ ਬੋਲੇ।

"ਇਸ ਵਕਤ ਮੈਨੂੰ ਨਹੀਂ, ਤੁਹਾਨੂੰ ਦੁਰਗ ਦਾ ਨਾਇਕ ਹੋਣਾ ਚਾਹੀਦਾ ਸੀ।" ਮਦਕਰੀਨਾਇਕ ਨੇ ਖੋਖਲੀ ਜਿਹੀ ਅਵਾਜ਼ ਵਿੱਚ ਕਿਹਾ। "ਨਾਇਕ ਗਿਰੀ ਨਹੀਂ ਚਾਹੀਦੀ, ਦੋ ਦਿਨ, ਪ੍ਰਧਾਨਮੰਤਰੀ ਦੀ ਪਦਵੀ ਦੇ ਦਿਉ ਤਾਂ ਇਹਨਾਂ ਨੂੰ ਚੰਮੜੇ ਸਾਰੇ ਜਿੰਨ ਭੂਤ ਲਾਹ ਦਿਆਂ, ਤੁਹਾਨੂੰ ਸਿਰਫ਼ ਦੇਣ ਦਾ ਹੀ ਪਤਾ ਹੈ, ਲੈਣ ਦੀ ਤੁਸੀਂ ਆਦਤ ਹੀ ਨਹੀਂ ਪਾਈ। ਨਵਾਬ ਵੱਲ ਵੇਖੋ, ਅਜਿਹੇ ਮਾਮਲੇ ਵਿੱਚ ਉਸ ਕੋਲੋਂ ਤੁਹਾਨੂੰ ਸਬਕ ਸਿਖਣਾ ਚਾਹੀਦਾ ਹੈ। ਉਸ ਦੀ ਚਾਬਕ ਦੀ ਮਾਰ ਤੋਂ ਕਾਜ਼ੀ ਮੁੱਲਾਂ ਕੋਈ ਨਹੀਂ ਬਚਦਾ।"

"ਨਵਾਬ ਜੋ ਕੁੱਝ ਕਰਦੈ, ਉਹ ਅਸੀਂ ਸਿਖ਼ ਲੈਂਦੇ ਤਾਂ ਇਹ ਯੁੱਧ ਹੁੰਦਾ ਹੀ ਨਾਂ। ਪੈਰ ਛੱਡੋ, ਸਾਡਾ ਪ੍ਰਧਾਨਮੰਤਰੀ ਤੁਹਾਡੇ ਵਾਂਗ ਸਖ਼ਤ ਹੁਕਮ ਦੇਵੇ। ਹੁਣ ਧਰਮ ਦਾ ਵਿਸ਼ਾ ਸਾਡੇ ਬੂਹੇ ਤੇ ਆਣ ਖਲੋਤਾ ਹੈ। ਇਸ ਦਾ ਫ਼ੈਸਲਾ ਹੋ ਜਾਵੇ। ਤੁਹਾਡੀਆਂ ਦਸੀਆਂ ਗੱਲਾਂ ਮੈਂ ਆਪਣੇ ਸਰਦਾਰਾਂ ਨੂੰਆਖਾਂਗਾ, ਵੇਖੀਏ ਅੱਗੋਂ ਕੀ ਹੁੰਦਾ ਹੈ ? ਪਰਸੂਰਾਮ, ਸਰਦਾਰਾਂ ਨੂੰ ਮੇਰੇ ਕੋਲ ਭੇਜ।" ਮਦਕਰੀਨਾਇਕ ਨੇ ਕਿਹਾ।

ਚਿੱਟੇ ਸਾਰਸ ਵਾਂਗ ਦੁੱਧ ਚਿੱਟੇ ਕਪੜੇ ਪਾਈ ਸਿਰ ਤੇ ਉਸੇ ਰੰਗ ਦੀਆਂ ਟੋਪੀਆਂ ਰੱਖੀ ਕਾਜ਼ੀ ਜਮਾਲ ਸਾਹਿਬ, ਸਲਬੱਤਖਾਨ, ਕੁਤਬੂਦੀਨ, ਸਲਾਬਤ ਖਾਨ, ਮੋਹਿਊਦੀਨ, ਕਲਿਆਣ ਖ਼ਾਨ ਨਾਇਕ ਹੋਰਾਂ ਨੂੰ ਸਲਾਮ ਕਰਕੇ, ਨਿਯਮਿਤ ਜਗ੍ਹਾ ਤੇ ਬੈਠਕੇ ਨਾਇਕ ਵੱਲ ਵੇਖ਼ਣ ਲੱਗੇ।

"ਤੁਹਾਡੀ ਸਾਰੀ ਗੱਲਬਾਤ ਪ੍ਰਧਾਨਮੰਤਰੀ ਨੇ ਮੈਨੂੰ ਦੱਸੀ ਹੈ। ਉਹਨਾਂ ਨੇ ਤੁਹਾਡੇ ਫ਼ੈਸਲੇ ਤੇ ਇਸ ਫੈਸਲੇ ਦਾ ਕਾਰਨ ਵੀ ਦਸਿਆ ਹੈ। ਤੁਸੀਂ ਦੁਰਗ ਦੇ ਪ੍ਰਮੁੱਖ ਵਿਅਕਤੀ ਹੋ। ਅਸੀਂ ਬੜੇ ਕਠਿਨਾਈ ਭਰੇ ਸਮੇਂ ਵਿਚੋਂ ਗੁਜ਼ਰ ਰਹੇ ਹਾਂ। ਤੁਸੀਂ ਸਭ ਜਾਣਦੇ ਹੋ, ਇਸ ਸਮੇਂ ਵਿੱਚ ਕੀ ਕਰਨਾ ਚਾਹੀਦਾ ਹੈ, ਉਹ ਤੁਸੀਂ ਆਪ ਹੀ ਦਸੋ, ਮੈਂ ਇਸ ਬਾਰੇ ਕੀ ਦਸਾਂ ?" ਫੈਸਲਾ ਉਹਨਾਂ ਤੇ ਹੀ ਛੱਡਕੇ ਮਦਕਰੀਨਾਇਕ ਨੇ ਕਿਹਾ।

"ਗੱਲ ਸਾਰੀ ਮਾਲਕ ਨੂੰ ਪਤਾ ਹੈ, ਸਾਨੂੰ ਜਿੰਨੀ ਤੁਹਾਡੇ ਵਿੱਚ ਸ਼ਰਧਾ ਹੈ, ਤੁਹਾਡੇ ਤੇ ਨਿਸਚਾ ਹੈ, ਉਨੀਂ ਹੀ ਆਪਣੇ ਧਰਮ ਪ੍ਰਤੀ ਸ਼ਰਧਾ ਹੈ। ਇਹਨਾਂ ਦੋਹਾਂ ਪ੍ਰਤੀ ਮਾਲਕ

ਸਾਡੀ ਨੀਯਤ ਤੇ ਸੰਦੇਹ ਨਾਂ ਕਰਨ, ਬਸ ਏਨੀ ਸਾਡੀ ਬੇਨਤੀ ਹੈ ।" ਸਾਰਿਆਂ ਵਲੋਂ ਕਾਜ਼ੀ ਸਾਹਿਬ ਨੇ ਕਿਹਾ ।

"ਤੁਸੀਂ ਧਰਮ ਗੁਰੂ ਹੋ, ਤੁਹਾਡਾ ਇਸ ਤਰ੍ਹਾਂ ਕਹਿਣਾ ਠੀਕ ਹੋਵੇਗਾ । ਪਰ ਹਾਲਾਤ ਨੂੰ ਵੇਖਕੇ ਤੁਹਾਡੇ ਸਰਦਾਰ ਕੀ ਕਹਿੰਦੇ ਹਨ ?" "ਖਾਵੰਦ, ਸਾਨੂੰ ਮਾਫ਼ ਕਰਨ । ਰਾਜਨੀਤੀ ਦੇ ਵਿਸ਼ੇ ਵਿੱਚ ਤੁਹਾਡੀ ਗੱਲ ਸਾਡੇ ਲਈ ਅਖ਼ੀਰੀ ਗੱਲ ਹੈ, ਧਰਮ ਦੇ ਵਿਸ਼ੇ ਵਿੱਚ ਜੋ ਕਾਜ਼ੀ ਸਾਹਿਬ ਕਹਿਣ, ਸਾਡੇ ਲਈ ਅਖ਼ੀਰੀ ਗੱਲ ਹੈ । ਯੁੱਧ ਵਿੱਚ ਅਸੀਂ ਤੁਹਾਡੀ ਗੱਲ ਦਾ ਕਦੀ ਉਲੰਘਨ ਨਹੀਂ ਕਰਦੇ, ਧਰਮ ਦੇ ਵਿਸ਼ੇ ਵਿੱਚ ਵੀ ਉਵੇਂ ਹੀ ਹੈ ।" ਲਗਦਾ ਸੀ ਉਹ ਸਾਰੇ ਜਿਵੇਂ ਮਤਾ ਪਕਾ ਕੇ ਆਏ ਸਨ । ਆਪਣਾ ਫ਼ੈਸਲਾ ਉਹ ਸਲਬੱਤ ਖ਼ਾਨ ਦੇ ਮੂੰਹੋਂ ਕਢਵਾ ਰਹੇ ਸਨ, ਮੁਸਲਮਾਨ ਸਰਦਾਰ ।

"ਇਸ ਸਮੇਂ ਕਾਜ਼ੀ ਸਾਹਿਬ ਦੀ ਗੱਲ ਹੀ ਤੁਹਾਡੇ ਲਈ ਸਭ ਕੁੱਝ ਹੈ ਪਰ ਮੈਂ ਤੁਹਾਨੂੰ ਇਕ ਗੱਲ ਕਹਿਣੀ ਚਾਹੁੰਦਾ, ਬਾਹਰ ਨਵਾਬ ਵੀ ਤਾਂ ਮੁਸਲਮਾਨ ਹੈ, ਉਹਨਾਂ ਦੀ ਸੈਨਾਂ ਵਿੱਚ ਵੀ ਚੋਖੇ ਮੁਸਲਮਾਨ ਹਨ । ਇਸ ਸਮੇਂ ਉਹ ਕੀ ਕਰ ਰਹੇ ਹਨ ?" "ਜਿਵੇਂ ਉਹ ਕਰ ਰਹੇ ਹਨ, ਉਵੇਂ ਤੁਸੀਂ ਨਹੀਂ ਕਰ ਸਕਦੇ ?" ਤਿੱਖੇ ਚਾਕੂ ਨਾਲ ਉਹਨਾਂ ਦੀ ਛਾਤੀ ਖੋਹਲ ਕੇ, ਉਹਨਾਂ ਦੀ ਆਤਮਾ ਨੂੰ ਖਰੋਚਦਿਆਂ ਮਦਕਰੀਨਾਇਕ ਨੇ ਕਿਹਾ ।

"ਨਵਾਬ ਜਨਮ ਤੋਂ ਮੁਸਲਮਾਨ ਹਨ, ਅਚਾਰ ਤੋਂ ਨਹੀਂ, ਉਹ ਹਰ ਰੋਜ਼ ਨਮਾਜ਼ ਪੜ੍ਹਦੇ ਨੇ, ਪੁੱਛ ਕੇ ਵੇਖੋਂ, ਉਹਨਾਂ ਨੂੰ ਤਾਂ ਠੀਕ ਤਰ੍ਹਾਂ ਉਰਦੂ ਬੋਲਣਾ ਵੀ ਨਹੀਂ ਆਉਂਦਾ । ਇਸ ਲਈ ਅਸੀਂ ਉਹਨਾਂ ਦੇ ਪਿੱਛੇ ਨਹੀਂ ਲੱਗ ਸਕਦੇ । ਅਸੀਂ ਸੱਚੇ ਮੁਸਲਮਾਨ ਹਾਂ, ਅਸੀਂ ਇਥੇ ਰਹੀਏ ਯਾਂ ਕਿਤੇ ਹੋਰ, ਅਸੀਂ ਮੱਕੇ ਵੱਲ ਮੂੰਹ ਕਰਕੇ ਹੀ ਨਮਾਜ਼ ਪੜ੍ਹਦੇ ਹਾਂ । ਭਾਵੇਂ ਅਸੀਂ ਤੁਹਾਡੇ ਦੇਸ਼ ਵਿੱਚ ਰਹਿੰਦੇ ਹਾਂ, ਪਰ ਅਸੀਂ ਆਪਣੀ ਭਾਸ਼ਾ ਸਜਿਉਂ ਖੱਬੇ ਛੱਡਕੇ, ਤੁਹਾਡੇ ਵਾਂਗ ਖਬਿਉਂ ਸੱਜੇ ਤਾਂ ਲਿਖਣੀ ਨਹੀਂ ਸ਼ੁਰੂ ਕਰ ਦਿੱਤੀ । ਇਥੇ ਰਹਿੰਦਿਆਂ, ਸਾਡੀਆਂ ਇਸਤਰੀਆਂ ਨੇ ਬੁਰਕਾ ਪਾਉਣਾ ਛਡਿਐ ? ਇਸ ਲਈ ਅਸੀਂ ਆਪਣੇ ਧਰਮ ਪ੍ਰਤੀ ਬੜੇ ਪੱਕੇ ਹਾਂ । ਪੰਜਾ ਧੋਣ ਦੇ ਵਿਸ਼ੇ ਬਾਰੇ ਵੀ ਉਹੋ ਵਿਚਾਰ ਹੈ । ਸਾਡੇ ਧਰਮ ਗ੍ਰੰਥ ਵਿੱਚ ਜੋ ਦਸਿਆ ਹੈ, ਅਸੀਂ ਉਸ ਤਰ੍ਹਾਂ ਹੀ ਕਰਾਂਗੇ ।" ਧਰਮ ਦੇ ਵਿਸ਼ੇ ਬਾਰੇ ਕਾਜ਼ੀ ਸਾਹਿਬ ਨੇ ਆਪਣਾ ਅੱਟਲ ਫ਼ੈਸਲਾ ਸੁਣਾ ਦਿੱਤਾ ।

"ਪਰ ਇਸ ਵੇਲੇ ਤਾਂ ਮੁਲਾਂਪੁਰ ਦੇ ਕੋਲ ਨਵਾਬ ਦੀ ਸੈਨਾਂ ਹੈ ।" "ਹੋਵੇ ਪਈ, ਉਹਨਾਂ ਜੇ ਸਾਡੇ ਧਰਮ ਕਾਰਜ ਵਿੱਚ ਕੋਈ ਰੁਕਾਵਟ ਪਾਈ ਤਾਂ ਉਹਨਾਂ ਦੇ ਲਹੂ ਵਿੱਚ ਹੱਥ ਧੋ ਕੇ, ਮੁੱਲਾਂਪੁਰ ਵਿੱਚ ਹੀ ਪੰਜਾ ਧੋ ਕੇ ਵਾਪਸ ਆਵਾਂਗੇ । ਸਾਨੂੰ ਨਵਾਬ ਦਾ ਡਰ ਨਹੀਂ—ਤੁਹਾਡਾ ਹੁਕਮ ਚਾਹੀਦਾ ਹੈ ।" ਸਲਬੱਤ ਖ਼ਾਨ ਨੇ ਕਿਹਾ ।

"ਜੇ ਅਸੀਂ ਇਸ ਦੀ ਪਰਵਾਨਗੀ ਨਾਂ ਦੇਈਏ ਤਾਂ ?" "ਉਹ ਤਾਂ ਤੁਹਾਡੀ ਮਰਜ਼ੀ ਹੈ । ਜਿਵੇਂ ਕੈਦੀ ਨੂੰ ਹੋਰ ਕੋਈ ਸੁਤੰਤਰਤਾ ਨਹੀਂ, ਉਵੇਂ ਧਰਮ ਦੀ ਵੀ ਸੁਤੰਤਰਤਾ ਨਹੀਂ, ਅਸੀਂ ਆਪਣੇ ਆਪ ਨੂੰ ਤੁਹਾਡੇ ਸਰਦਾਰ ਨਹੀਂ, ਕੈਦੀ ਸਮਝਾਂਗੇ । ਆਪਣੀ ਤਲਵਾਰ ਤੁਹਾਡੇ ਚਰਨਾਂ ਵਿੱਚ ਰੱਖਕੇ ਕੈਦੀਆਂ ਵਾਂਗ ਦੁਰਗ ਵਿੱਚ ਹੀ ਰਹਾਂਗੇ । ਜੇ ਮਹਾਰਾਜ ਦੀ ਇਹੋ ਇੱਛਾ ਹੈ ਤਾਂ ਠੀਕ ਹੈ—"

"ਜੇ ਕਾਜੀ ਸਾਹਿਬ ਸਾਡੀ ਗੱਲ ਮੰਨ ਲੈਣ ਤਾਂ"— "ਪਾਪ-ਪੁੰਨ ਉਹਨਾਂ ਨੂੰ ਹੀ ਲੱਗੇਗਾ। ਧਰਮ ਦੇ ਵਿਸ਼ੇ ਵਿੱਚ ਉਹਨਾਂ ਕੋਲ ਹੀ ਮੁਖ਼ ਅਧਿਕਾਰ ਹਨ।" ਸਲਬੱਤਖ਼ਾਨ ਕਹਿਣ ਲੱਗਾ। "ਠੀਕ ਏ, ਫੈਸਲਾ ਉਹਨਾਂ ਤੇ ਛੱਡਦੇ ਹਾਂ, ਕਾਜ਼ੀ ਸਾਹਿਬ ਦੱਸਣ," ਤਿਖ਼ੀਆਂ ਨਜ਼ਰਾਂ ਨਾਲ ਕਾਜ਼ੀ ਸਾਹਿਬ ਵੱਲ ਵੇਖ਼ਦਿਆਂ ਮਦਕਰੀਨਾਇਕ ਨੇ ਕਿਹਾ।

"ਖਾਵੰਦ, ਧਰਮ ਦੇ ਮਾਮਲੇ ਵਿੱਚ ਹੇਰਾ-ਫੇਰੀ ਕਰਕੇ ਗੱਲ ਕਰਨ ਦਾ ਮੈਨੂੰ ਅਭਿਆਸ ਨਹੀਂ। ਹਮੇਸ਼ਾ ਇਕੋ ਹੀ ਗੱਲ ਕੀਤੀ ਹੈ। ਸਾਡਾ ਰੱਬ ਇਕ, ਪੈਗੰਬਰ ਇਕ, ਧਰਮਗ੍ਰੰਥ ਇਕ- ਗੱਲ ਵੀ ਇਕ—ਇਸ ਵਿਸ਼ੇ ਵਿੱਚ ਸਾਡੀ ਜ਼ਬਾਨ ਨਹੀਂ ਬਦਲ ਸਕਦੀ।" ਅਖ਼ੀਰੀ ਫੈਸਲਾ ਸੁਨਾਉਣ ਵਾਂਗ ਕਿਹਾ ਕਾਜ਼ੀ ਜਮਾਲ ਸਾਹਿਬ ਨੇ।

ਉਹਨਾਂ ਦੀ ਗੱਲ ਸੁਣ ਕੇ ਮਦਕਰੀਨਾਇਕ ਨੂੰ, ਅਜਿਹੇ ਧਰਮ ਪ੍ਰਸੰਗ ਵਿੱਚ ਸ਼੍ਰੀ ਮੁਰਗੀ ਸਵਾਮੀ ਕੂਡਲੀ ਸ੍ਰਿੰਗੇਰੀ ਮੱਠ ਦੇ ਪਰਮੁਖ ਗੁਰੂ ਦੀ ਕਹੀ ਗੱਲ ਯਾਦ ਆ ਗਈ ਤੇ ਨਾਲ ਹੀ 'ਦੇਵਤੇ, ਧਰਮ ਸਭ ਨੂੰ ਅੱਗ ਲਾਉ ਰਾਜਾ ਸਾਹਿਬ, ਦੇਸ਼ ਦਾ ਫ਼ਿਕਰ ਕਰੋ' ਸਰਦਾਰਖਾਨ ਦੀ ਕਹੀ ਗੱਲ ਯਾਦ ਆ ਗਈ। "ਪਰਮਾਤਮਾ ਧਰਮਸ਼ਾਸਤਰ, ਇਹ ਮਨੁੱਖ ਦੇ ਬਚਾਉ ਲਈ ਬਣੇ ਹਨ ਯਾਂ ਮਨੁੱਖ ਨੂੰ ਮਾਰਨ ਲਈ।" ਇਸ ਸਭ ਬਾਰੇ ਬੜਾ ਗੁੱਸਾ ਆਇਆ। ਅਜਿਹੀ ਗੱਲ ਕਰਕੇ ਹੀ ਸ੍ਰੀ ਗੁਰੂ ਮੁਰਗੀ ਸਵਾਮੀ ਨੇ ਰਾਜ ਤਿਆਗ ਕਰ ਦਿਤਾ ਸੀ, ਯਾਦ ਕਰਕੇ—ਸੱਪ ਨੂੰ ਫੜਿਐਂ ਨਾਂ ਉਸਨੂੰ ਛਡਿਆ ਜਾਂਦੈ ਨਾਂ ਫੜਿਆ ਜਾਂਦੈ, ਡਰ ਕੇ, ਕੀ ਕੀਤਾ ਜਾਵੇ, ਕੁੱਝ ਨਾਂ ਸੁਝੱਣ ਤੇ ਵਿਧੀ ਅੱਗੇ ਸਿਰ ਝੁਕਾ ਦਿੱਤਾ।

"ਠੀਕ ਏ ਤੁਸੀਂ ਆਪਣੇ ਧਰਮ ਅਨੁਸਾਰ ਹੀ ਚਲੋ। ਪਰਵਾਨਗੀ ਦੇਣ ਲਈ ਪ੍ਰਧਾਨਮੰਤਰੀ ਜੀ ਨੂੰ ਕਹਿ ਦਿੰਦਾ ਹਾਂ। ਅੱਜ ਦੇ ਲੋਕ ਹੀ ਨਹੀਂ, ਭਵਿੱਖ ਵਿੱਚ ਵੀ ਲੋਕੀ ਤੁਹਾਡੇ ਤੇ ਧਿਕਾਰ ਨਾਂ ਪਾਉਣ—ਇਸ ਤਰ੍ਹਾਂ ਦਾ ਕੰਮ ਕਰਿਆ ਜੇ।" ਕਹਿ ਕੇ ਮਦਕਰੀਨਾਇਕ ਉਠ ਖਲੋਤੇ।

"ਖੁਦਾ ਤੁਹਾਡਾ ਭਲਾ ਕਰੇ—ਆਪ ਸਦਾ ਸਲਾਮਤ ਰਹੋ।" ਕਹਿਕੇ ਹੱਥ ਉੱਚਾ ਕਰਕੇ ਅਸ਼ੀਰਵਾਦ ਦਿੱਤੀ ਕਾਜ਼ੀਜਮਾਲ ਸਾਹਿਬ ਨੇ।

ਇਹ ਗੱਲ ਮਦਕਰੀਨਾਇਕ ਦੇ ਕੰਨਾਂ ਨੇ ਸੁਣੀ—ਪਰ ਉਹਨਾਂ ਦਾ ਹਿਰਦਾ ਕਹਿ ਰਿਹਾ ਸੀ—'ਇਹ ਮੈਨੂੰ ਕਹੀ ਜਾ ਰਹੀ ਗੱਲ ਨਹੀਂ—ਮਨੁੱਖ ਦੇ ਮੂੰਹ ਵਿੱਚ ਡਿੱਗਾ ਧਰਮ, ਧਰਮ ਵੀ ਨਹੀਂ, ਰੰਡੀਪੁਣਾ ਕਰ ਰਹੀ ਵਫ਼ਾਦਾਰ ਪਤਨੀ—' ਉਥੋਂ ਉਠਕੇ ਮਦਕਰੀਨਾਇਕ ਮਹਿਲ ਵੱਲ ਚਲੇ ਗਏ।

## 29

ਉਦਾਸ ਚਿਹਰੇ ਨਾਲ ਭਾਰੀ ਕਦਮ ਰਖਦੇ ਆ ਰਹੇ, ਪੁੱਤਰ ਨੂੰ ਵੇਖਕੇ ਨਿੰਗਵਾ ਬੋਲੀ—"ਕੀ ਗੱਲ ਮਦਕਰੀ ਕੀ ਹੋਇਐ ? ਸਭਾ ਵਿੱਚ ਕੁੱਝ ਹੋਇਐ ?" ਫਿਕਰਮੰਦ

ਹੋ ਕੇ ਉਸ ਪੁੱਛਿਆ । "ਕੀ ਹੋਣੈ, ਜੋ ਨਹੀਂ ਸੀ ਹੋਣਾ ਚਾਹੀਦਾ, ਉਹ ਸਭ ਹੋ ਗਿਐ, ਜੋ ਹੁੰਦੈ, ਹੋਈ ਜਾਵੇ ।" ਹਰ ਚੀਜ਼ ਤੋਂ ਜਿਵੇਂ ਸਤਕੇ ਕਿਹਾ ਮਦਕਰੀਨਾਇਕ ਨੇਂ ।

ਪੁੱਤਰ ਦੀ ਗੱਲ ਸੁਣਕੇ ਨਿੰਗਵਾ ਨੂੰ ਲੱਗਾ ਜਿਵੇਂ ਕਿਸੇ ਨੇ ਉਸਦੀਆਂ ਆਂਦਰਾ ਕੁਤਰ ਦਿੱਤੀਆਂ ਹੋਣ ।

"ਪੁੱਤਰ, ਤੇਰੇ ਦਿਨ ਚੰਗੇ ਨਹੀਂ, ਹਰ ਰੋਜ਼ ਕੁੱਝ ਨਾ ਕੁੱਝ ਹੁੰਦਾ ਰਹਿੰਦੈ—ਪ੍ਰੋਹਿਤ ਨੂੰ ਬੁਲਾ ਕੇ ਪੁੱਛਣਾ ਚਾਹੀਦੈ ।"

"ਪ੍ਰੋਹਿਤ ਨੂੰ ਬੁਲਾ ਕੇ ਕੀ ਪੁਛੇਂਗੀ ਮਾਂ ?"

"ਤੇਰੀ ਜਨਮ ਕੁੰਡਲੀ ਵਿੱਚ ਕੀ ਲਿਖਿਐ ?"

"ਮੇਰੀ ਜਨਮ ਕੁੰਡਲੀ ਤਾਂ ਪ੍ਰੋਹਿਤ ਦੱਸ ਦੇਣਗੇ ਮਾਂ, ਪਰ ਦੁਰਗ ਦੀ ਜਨਮਪੱਤਰੀ ਦਸੱਣ ਵਾਲਾ ਵੀ ਕੋਈ ਹੈ, ਛੱਡ ਮਾਂ, ਇਹ ਧਰਮ ਸ਼ਾਸਤਰ ਕੁੱਝ ਨਹੀਂ ਚਾਹੀਦਾ—ਇਹਨਾਂ ਸਾਰਿਆਂ ਤੇ ਭਰੋਸਾ ਕੀਤਾ ਤੇ ਇਹ ਮੰਝਧਾਰ ਵਿੱਚ ਹੱਥ ਛੱਡ ਗਏ । ਭਾਵੇਂ ਪੱਥਰ ਹੀ ਏ, ਨਾਂ ਬੋਲਦੀ ਏ, ਉਹੋ ਦੇਵੀ ਮਾਂ ਠੀਕ ਏ । ਉਸ ਵੱਲ ਵੇਖਦਿਆਂ ਹੀ ਡੌਲਿਆਂ ਵਿੱਚ ਤਾਕਤ ਭਰ ਜਾਂਦੀ ਏ । ਇਹਨਾਂ ਡੌਲਿਆਂ ਵਿੱਚ ਤਾਕਤ ਰਹੀ ਤਾਂ ਦੁਰਗ ਰਹੇਗਾ, ਨਹੀਂ, ਤਾਂ ਨਹੀਂ ਰਹਿਣ ਲੱਗਾ । ਵੇਖਿਆ ਜਾਏ ਤਾਂ ਜਾਣ ਵਾਲੇ ਨੂੰ ਰੋਕਣਾ ਇਸ ਦੇਵੀ ਦੇ ਵੀ ਵੱਸ ਨਹੀਂ—ਇਹੋ ਉਸਦੀ ਇੱਛਾ ਹੈ । ਮੈਨੂੰ ਤਾਂ ਕੁੱਝ ਸਮਝ ਨਹੀਂ ਆਉਂਦੀ ।" ਕਹਿਕੇ ਫਿਰ ਪਤਾ ਨਹੀਂ ਕੀ ਖਿਆਲ ਆਇਆ । "ਅੱਵਾ ਉਸਦਾ ਕੀ ਹਾਲ ਏ ?"

"ਕਿਸਦਾ ?"

"ਜਰੀਮਲੇ ਵਾਲਿਆਂ ਦੀ ਧੀ ਦਾ ?"

ਅਗੋਂ ਕੁੱਝ ਕਹਿਣ ਵਾਲਾ ਸੀ ਮਦਕਰੀਨਾਇਕ, ਪਰ ਉਸਦੀ ਗੱਲ ਅੱਧ ਵਿਚਕਾਰੋਂ ਹੀ ਟੋਕ ਕੇ—"ਜਰੀਮਲੇ ਵਾਲਿਆਂ ਦੀ ਧੀ, ਬੰਗਾਰਵਾ ਨੂੰ ਇਸਤਰ੍ਹਾਂ ਬੁਲਾਉਣ ਵਾਲੇ ਦੇ ਮੂੰਹ ਵਿੱਚ ਕੀੜੇ ਪੈਣ, ਆਪਣੀਆਂ ਆਂਦਰਾ ਨੂੰ ਅੱਗ ਲਾ ਕੇ, ਆਪਣੇ ਪਿਉ ਨੂੰ ਤੇਰੇ ਹਵਾਲੇ ਕਰਨ ਲਈ ਰਾਜ਼ੀ ਹੋ ਗਈ । ਉਸਨੂੰ 'ਮੇਰੀ ਪਤਨੀ' ਕਹਿਣ ਵਿੱਚ ਤੈਨੂੰ ਸ਼ਰਮ ਕਿਉਂ ? ਕਿਹਾ ਪੁੱਤਰ ਜੰਮਿਆ ਏ ਮੇਰੇ ਢਿੱਡੋਂ । ਆਪਣੀ ਪਤਨੀ ਕਹਿ ਕੇ ਬੁਲਾਉਣ ਨੂੰ ਨਹੀਂ ਜੀਅ ਕਰਦਾ ਤਾਂ ਮੇਰੀ ਨੂੰਹ ਕਹਿਕੇ ਬੁਲਾ—ਸਿਰ ਤੇ ਤਾਜ ਰਖ਼ੇ ਜਾਣ ਜਿੰਨੀ ਖੁਸ਼ੀ ਮਿਲੇਗੀ ਮੈਨੂੰ । ਫਿਰ ਇਸ ਤਰ੍ਹਾਂ ਉਸ ਬਾਰੇ ਗੱਲ ਕਰੇਂਗਾ ?" ਗੁੱਸੇ ਵਿੱਚ ਆ ਕੇ ਨਿੰਗਵਾ ਬੋਲੀ ।

ਉਸਨੂੰ ਐਨਾਂ ਗੁੱਸੇ ਵਿੱਚ ਆਇਆਂ ਮਦਕਰੀਨਾਇਕ ਨੇ ਅੱਗੇ ਕਦੀ ਨਹੀਂ ਸੀ ਵੇਖਿਆ ।

"ਭੁੱਲ ਹੋ ਗਈ ਮਾਂ, ਮੇਰੇ ਕੋਲੋਂ ਭੁੱਲ ਹੋ ਗਈ, ਮੂੰਹੋਂ ਐਵੇਂ ਨਿਕਲ ਗਿਆ ।" ਪਸਚਾਤਾਪ ਭਰੀ ਅਵਾਜ਼ ਵਿੱਚ ਕਿਹਾ ਮਦਕਰੀਨਾਇਕ ਨੇ ।

"ਉਸ ਦਾ ਕੀ ਹਾਲ ਏ ?"

"ਮੈਨੂੰ ਪੁਛਣੈਂ ? ਭਖਦੇ ਕੋਲਿਆਂ ਤੇ ਡਿੱਗੇ ਫੁੱਲ ਦਾ ਕੀ ਹਾਲ ਹੁੰਦੈ—ਜਾ ਕੇ

ਵੇਖ । ਹਿੰਮਤ ਹੈ ਤਾਂ ਜਾ ਕੇ ਉਸਨੂੰ ਹੌਂਸਲਾ ਦੇਹ ਜਾ ਕੇ ।"

"ਤੂੰ ਠੀਕ ਕਹਿਨੀਂ ਏਂ ਅੰਮਾ, ਉਸ ਦਾ ਮੂੰਹ ਵੇਖ਼ਦਿਆਂ ਹੀ ਮੈਨੂੰ ਸ਼ਰਮ ਆਉਣ ਲੱਗ ਪੈਂਦੀ ਹੈ । ਕਾਤਲ ਦਾ ਚਿਹਰਾ ਲੈ ਕੇ, ਕਿਵੇਂ ਉਸ ਦੇ ਸਾਹਮਣੇ ਜਾਵਾਂ ।" ਦੁਖ਼ ਭਰੀ ਅਵਾਜ਼ ਵਿੱਚ ਕਿਹਾ ਮਦਕਰੀਨਾਇਕ ਨੇ । ਗੱਲ ਕਰਕੇ ਪੁੱਤਰ ਦੇ ਮੂੰਹ ਵੱਲ ਵੇਖਕੇ ਉਸਨੂੰ ਯਕੀਨ ਹੋ ਗਿਆ ਕਿ ਉਹ ਸੱਚਮੁੱਚ ਹੀ ਇਹ ਅਨੁਭਵ ਕਰ ਰਿਹਾ ਸੀ ।

"ਜੋ ਵੀ ਹੋਵੇ, ਤੂੰ ਹੀ ਜਾ ਕੇ ਉਸਨੂੰ ਵੇਖ, ਹੁਣ ਤੇਰੇ ਬਿਨਾਂ ਹੋਰ ਕੌਣ ਏ ਉਸਦਾ ?" ਨਿੰਗਵਾ ਬੋਲੀ ।

"ਮੈਂ ਤਾਂ ਜਾਨਾਂ, ਪਰ ਉਹ ਮੇਰੇ ਵੱਲ ਵੇਖੇਗੀ, ਮੇਰੇ ਵੱਲ ਵੇਖ ਕੇ ਉਸਨੂੰ ਨਫ਼ਰਤ ਹੋ ਜਾਏਗੀ—ਤੂੰ ਮੇਰੇ ਨਾਲ ਆ ਅੰਮਾ ।"

"ਊ ਹੂੰ ਤੂੰ ਆਪ ਜਾਹ ਤੇ ਗੱਲ ਕਰ, ਮੂੰਹ ਨਾਲ ਨਹੀਂ, ਦਿਲੋਂ, ਤੇ ਦੋ ਦਿਲਾਂ ਵਿਚਕਾਰ ਤੀਜੇ ਦਾ ਕੀ ਕੰਮ ਏ ?"

"ਕਿੱਥੇ ਏ ?"

"ਕੱਲ੍ਹ ਤਾਂਈ ਤਾਂ ਪਦਮਾ ਦੇ ਨਾਲ ਹੀ ਸੀ, ਅੱਜ ਆਪਣੇ ਰਾਣੀਵਾਸ ਵਿੱਚ ਚਲੀ ਗਈ ਏ । ਭਰੇ ਸ਼ਹਿਰ ਵਿੱਚ ਉਹ ਕੱਲੀ ਕਾਰੀ ਯਤੀਮ ਬਣ ਗਈ ਏ । ਅੱਜ ਕਿਸੇ ਤਰ੍ਹਾਂ ਕਹਿ ਕਹਿ ਕੇ ਉਸਨੂੰ ਰੋਟੀ ਖੁਆਈ ਏ, ਐਨੇਂ ਦਿਨ ਤਾਂ ਉਸ ਅੰਨ ਨੂੰ ਮੂੰਹ ਨਹੀਂ ਸੀ ਲਾਇਆ ।" ਅੱਖਾਂ ਵਿੱਚ ਹੰਝੂ ਭਰ ਕੇ ਨਿੰਗਵਾ ਬੋਲੀ, "ਹੇ ਦੇਵੀ ਮਾਂ, ਐਨੇਂ ਦੁਖ ਨਾਂ ਦੇਹ, ਜੇ ਦੇਣੇ ਨੇਂ ਤਾਂ ਨਾਲ ਪੱਥਰ ਵਰਗਾ ਹਿਰਦਾ ਵੀ ਦੇਹ ।"

ਮਾਂ ਦੀ ਕਹੀ ਗੱਲ ਆਪਣੇ ਮਨ ਵਿੱਚ ਦੁਹਰਾਂਦਾ, ਬੰਗਾਰਵਾ ਨਾਗਤੀ ਦੇ ਮਹਿਲ ਵੱਲ ਤੁਰ ਪਿਆ ਮਦਕਰੀਨਾਇਕ ।

ਮਦਕਰੀਨਾਇਕ, ਬੰਗਾਰਵਾ ਨਾਗਤੀ ਦੇ ਕਮਰੇ ਵਿੱਚ ਜਾ ਕੇ ਕੀ ਵੇਖਦੈ, ਬੰਗਾਰਵਾ ਨਾਗਤੀ, ਪਲੰਘ ਤੇ ਮੂਧੇ ਮੂੰਹ ਪਈ ਹੋਈ ਸੀ—ਪਲੰਘ ਦੇ ਇਕ ਪਾਸੇ ਲਟਕਦੀ ਬਾਂਹ, ਖਿਲੱਰੇ ਵਾਲ, ਢਿਲਕਦੇ ਕਪੜੇ, ਕੰਬਲ ਫ਼ਰਸ਼ ਤੇ ਡਿੱਗਾ ਪਿਆ, ਸਰਹਾਣਾ ਬਿਸਤਰੇ ਤੋਂ ਅੱਧਾ ਥੱਲੇ ਲਟਕ ਰਿਹਾ ਸੀ । ਖਿੜਕੀਆਂ ਦੇ ਪੜਦੇ ਅੱਗੇ ਕੀਤੇ ਹੋਣ ਕਾਰਨ, ਤਾਜ਼ੀ ਹਵਾ ਅੰਦਰ ਨਹੀਂ ਸੀ ਆ ਰਹੀ । ਕਮਰੇ ਵਿੱਚ ਹਨੇਰਾ ਤੇ ਸਾਹ ਘੁਟਵਾਂ ਜਿਹਾ ਵਾਤਾਵਰਣ ਸੀ । ਸਭ ਕੁੱਝ, ਜੜ੍ਹ ਨਿਰਜੀਵ ਤੇ ਮੂਕ, ਜਿਵੇਂ ਸਾਰਿਆਂ ਤੇ ਮਾਘ ਮਾਂਹ ਦੀ ਠੰਡ ਚੜੀ ਹੋਵੇ । ਲਗਦਾ ਸੀ, ਉਥੇ ਕੋਈ ਜੀਂਦੀ ਸ਼ੈਅ ਹੈ ਹੀ ਨਹੀਂ ਸੀ ।

ਇਸ ਵਾਤਾਵਰਣ ਵਿੱਚ ਸਾਹ ਲੈਣਾ ਔਖਾ ਹੋ ਰਿਹਾ ਸੀ । ਫ਼ਰਸ਼ ਤੇ ਵਿਛੇ ਧੂੜ ਭਰੇ ਗਲੀਚੇ ਤੇ ਉਹ ਇਸ ਤਰ੍ਹਾਂ ਪੈਰ ਰਖ਼ ਰਿਹਾ ਸੀ, ਜਿਵੇਂ ਫੁੱਲਾਂ ਤੇ ਤੁਰ ਰਿਹਾ ਹੋਵੇ । ਜਿਵੇਂ ਸੁੱਤੀ ਪਤਨੀ ਦੇ ਹਿਰਦੇ ਨੂੰ ਲਤਾੜ ਰਿਹਾ ਹੋਵੇ—ਬੜੇ ਪੋਲੇ ਪੋਲੇ ਪੈਰ ਰਖਦਾ ਉਹ ਪਲੰਘ ਵੱਲ ਵਧਿਆ । ਤਿੰਨਾਂ ਬੰਦਿਆਂ ਦੇ ਅਰਾਮ ਨਾਲ ਸੌਂ ਸਕਣ ਵਰਗੇ ਪਲੰਘ ਤੇ ਇਕ ਕੋਨੇਂ ਵਿੱਚ ਪਈ ਪਤਨੀ ਦੇ ਕੋਲ ਬੈਠ ਗਿਆ । ਉਸ ਦੇ ਆਉਣ ਦਾ ਬੰਗਾਰਵਾ ਨਾਗਤੀ ਨੂੰ ਪਤਾ ਨਹੀਂ ਸੀ ਲੱਗਾ । ਬੜੀ ਪੋਲੀ ਜਿਹੀ ਮਦਕਰੀਨਾਇਕ

ਨੇ ਆਪਣੀ ਪਤਨੀ ਨੂੰ ਛੂਹਿਆ—ਉਸਦਾ ਸਰੀਰ ਗਰਮ ਸੀ—ਪਰ ਛੂਹਣ ਨਾਲ ਉਹ ਹਿੱਲੀ ਨਹੀਂ। ਉਸ ਵੱਲ ਵੇਖਦਿਆਂ ਮਦਕਰੀਨਾਇਕ ਨੂੰ ਪਿਛਲੇ ਬੀਤੇ ਸਾਲਾਂ ਦਾ ਖ਼ਿਆਲ ਆ ਗਿਆ। ਇਸ ਦੰਦ ਖੰਡ ਰੰਗ ਦੇ ਸ਼ਰੀਰ ਨੇ ਉਸ ਨੂੰ ਕਿੰਨੇ ਸੁਖ਼ ਦਿਤੇ ਪਰ ਉਸਨੇ ਕੀ ਦਿੱਤਾ—ਸੋਚਦਿਆਂ, ਉਸ ਕੱਠੇ ਹੋ ਕੇ, ਉਸਦੀ ਪਿੱਠ ਤੇ ਸਿਰ ਰੱਖ ਦਿੱਤਾ। ਉਸ ਦੇ ਖਿਲਰੇ ਵਾਲਾਂ ਵਿੱਚ ਆਪਣਾ ਮੂੰਹ ਲੁਕਾ ਲਿਆ। ਉਸਦੀ ਪਿੱਠ ਭੱਖਦੀ ਪਈ ਸੀ। ਜਿਵੇਂ ਉਸ ਗਰਮੀ ਵਿੱਚ ਉਹ ਪਿਘਲ ਗਿਆ। ਉਸਦੀਆਂ ਅੱਖਾਂ ਵਿਚੋਂ ਵਗਦਾ ਪਾਣੀ, ਰੁੱਖੇ ਵਾਲਾਂ ਵਿਚੋਂ ਹੁੰਦਾ ਧੌਣ ਤੇ ਵੱਗ ਪਿਆ।

ਏਨੇਂ ਵਿੱਚ ਵੀ ਬੰਗਾਰਵਾ ਨਾਗਤੀ ਹਿੱਲੀ ਡੁੱਲੀ ਨਾਂ, ਉਸ ਆਪ ਉਠਕੇ, ਯਤਨ ਕਰਕੇ ਦੋਵੇਂ ਹੱਥਾਂ ਨਾਲ ਉਸਨੂੰ ਚੁੱਕ ਕੇ ਆਪਣੀ ਛਾਤੀ ਨਾਲ ਲਾ ਲਿਆ। ਉਸਨੂੰ ਆਪਣੀਆਂ ਬਾਂਹਵਾ ਵਿੱਚ ਭੀਚ ਲਿਆ—ਉਸਦੀਆਂ ਅੱਖਾਂ ਵਿੱਚ ਅੱਖਾਂ ਪਾ ਕੇ ਵੇਖਿਆ।

"ਮੈਨੂੰ ਮਾਫ਼ ਨਹੀਂ ਕਰੇਂਗੀ ਬੰਗਾਰੀ ?" ਜਿਵੇਂ ਗਲਤੀ ਕਰ ਬੈਠਾ ਬੱਚਾ, ਮਾਰ ਪੈਣ ਤੋਂ ਡਰਦਾ ਰੋਂਦਾ ਰੋਂਦਾ ਮਾਂ ਨੂੰ ਕਹਿੰਦਾ ਹੈ—

ਉਸ ਦੇਹ ਸਪਰਸ਼ ਨਾਲ ਜਿਵੇਂ ਉਸ ਵਿੱਚ ਜਾਨ ਆ ਗਈ ਹੋਵੇ। ਨਿਸਤੇਜ ਚਿਹਰੇ ਤੇ ਬੇ-ਰੌਣਕ ਅੱਖਾਂ ਨਾਲ ਆਪਣੇ ਪਤੀ ਵੱਲ ਵੇਖਦਿਆਂ, ਮਦਕਰੀਨਾਇਕ ਦੀਆਂ ਬਾਂਹਵਾਂ ਦੇ ਬੰਧਨ ਵਿਚੋਂ ਆਪਣੇ ਆਪ ਨੂੰ ਛੁਡਾਉਣ ਦਾ ਯਤਨ ਕਰਨ ਲੱਗੀ ਤਾਂ ਛੁਡਾ ਨਾਂ ਸਕੀ ਤਾਂ ਉਸਦੀਆਂ ਬਾਂਹਵਾਂ ਤੇ ਆਪਣੇ ਸ਼ਰੀਰ ਦਾ ਭਾਰ ਪਾ ਦਿੱਤਾ।

"ਇਸ ਪਾਪੀ ਸ਼ਰੀਰ ਨੂੰ ਛੂਹਕੇ ਆਪਣਾ ਸ਼ਰੀਰ ਗੰਦਾ ਨਾਂ ਕਰੋ-ਛੱਡ ਦਿਉਂ। ਇਵੇਂ ਸੜ ਸੜਕੇ ਮਰਨ ਲਈ ਮੈਨੂੰ ਛੱਡ ਦਿਉ।" ਬੰਗਾਰਵਾਨਾਗਤੀ ਬੋਲੀ।

ਇਹ ਗੱਲ ਸੁਣ ਕੇ ਮਦਕਰੀਨਾਇਕ ਨੇ ਉਸਨੂੰ ਹੋਰ ਆਪਣੇ ਨਾਲ ਘੁੱਟ ਲਿਆ।

"ਅਸਾਂ ਦੋਹਾਂ ਨੇ ਕਠਿਆਂ ਜਾਣ ਲਈ ਹੱਥ ਫੜੇ ਸਨ, ਕਲਿਆਂ ਜਾਣ ਦੀ ਗੱਲ ਕਰਕੇ ਮੈਨੂੰ ਨਾਂ ਕੋਹ।" ਮਦਕਰੀਨਾਇਕ ਨੇ ਕਿਹਾ। "ਅਜੇ ਵੀ ਐਨਾਂ ਕੁੱਝ ਹੋ ਜਾਣ ਦੇ ਬਾਦ ਵੀ—ਤੁਹਾਨੂੰ ਮੇਰਾ ਸਾਥ ਚਾਹੀਦਾ ਹੈ।"

"ਹਾਂ ਚਾਹੀਦਾ ਹੈ, ਅੱਗੇ ਤੋਂ ਵਧੇਰੇ ਚਾਹੀਦਾ ਹੈ, ਬੰਗਾਰੀ ਤੇਰੇ ਪਿਆਰ ਬਿਨਾਂ ਤਾਂ ਮੈਂ ਜੀਉਂਦਾ ਨਹੀਂ ਰਹਿ ਸਕਦਾ। ਤੇਰਾ ਖ਼ੂਨ ਪੀ ਕੇ ਵੀ ਤੇਰਾ ਪਿਆਰ ਮੰਗਣ ਵਾਲਾ ਘਾਤਕ ਹਾਂ ਮੈਂ। ਪਹਿਲਾਂ ਵਾਂਗ ਹੁਣ ਵੀ ਮੈਨੂੰ ਪਿਆਰ ਕਰੇਂਗੀ ਬੰਗਾਰੀ। ਰਾਜੇ ਦੇ ਤੌਰ ਤੇ ਮੈਂ ਜੋ ਅਪਰਾਧ ਕੀਤਾ ਹੈ, ਉਹ ਭੁੱਲ ਜਾਹ। ਉਸ ਦਿਨ ਮੈਂ ਤੇਰੇ ਕੋਲੋਂ ਉਹ ਕੁੱਝ ਮੰਗਿਆ, ਜੋ ਨਹੀਂ ਸੀ ਮੰਗਣਾ ਚਾਹੀਦਾ, ਤੂੰ ਦੇ ਦਿੱਤਾ—ਅੱਜ ਤੇਰਾ ਪਿਆਰ ਮੰਗਣ ਦਾ ਹੱਕ ਮੈਨੂੰ ਕੋਈ ਨਹੀਂ। ਮੈਂ ਰਾਜੇ ਦੇ ਅਧਿਕਾਰ ਨਾਲ ਤੇਰੇ ਕੋਲੋਂ ਪਿਆਰ ਨਹੀਂ ਮੰਗ ਰਿਹਾ, ਇਕ ਭਿਖਾਰੀ ਵਾਂਗ, ਨਾਂਹ ਕਰਕੇ ਮੇਰੀ ਬਾਕੀ ਦੀ ਜ਼ਿੰਦਗੀ ਨੂੰ ਬੋਝ ਨਾ ਬਣਾ ਦੇਈਂ ਬੰਗਾਰੀ। ਇਕ ਵਾਰੀ ਸਿਰਫ਼ ਇਕ ਵਾਰੀ ਹੋਰ ਉਦਾਰਤਾ ਦਿਖਾ ਦੇਹ ਬੰਗਾਰੀ। ਬਾਹਰ ਖਲੋਤੇ ਨੂੰ ਮੈਨੂੰ ਅੰਦਰ ਆਉਣ ਦੇਹ।" ਬੜੇ ਦੀਨ ਤੇ ਜਾਚਕ

ਹੋ ਕੇ ਕਿਹਾ ਮਦਕਰੀਨਾਇਕ ਨੇ ।

"ਮੈਂ ਕੀ ਕਰਾਂ ?" ਜਿਵੇਂ ਕੁੱਝ ਸੁੱਝਦਾ ਹੀ ਨਾਂ ਹੋਵੇ, ਇਸ ਤਰ੍ਹਾਂ ਬੋਲੀ ਉਹ ।

"ਮੈਂ ਤੇਰੇ ਕੋਲੋਂ ਬਹੁਤਾ ਕੁੱਝ ਨਹੀਂ ਮੰਗਦਾ । ਤੇਰੇ ਕੋਲ ਰੋਣ ਦਾ ਕਾਰਨ ਹੈ ਤਾਂ ਮੇਰੇ ਰੋਣ ਦੀ ਵੀ ਵਜ੍ਹਾ ਹੈ । ਦੂਰ ਹੋ ਕੇ ਨਾਂ ਰੋ । ਜਿਵੇਂ ਪਹਿਲੇ ਅਸੀਂ ਤਨ-ਮਨ ਸਾਂਝਾ ਕਰਦੇ ਰਹੇ ਹਾਂ, ਅੱਜ ਉਵੇਂ ਹੰਝੂ ਵੀ ਵੰਡ ਲਈਏ, ਇਸ ਦਾ ਮੌਕਾ ਦੇਵੇਂਗੀ ?"

"ਕਿਹੀ ਗੱਲ ਕਰ ਰਹੇ ਹੋ, ਮੈਂ ਤਾਂ ਆਪਣੇ ਸ਼ਰਮਨਾਕ ਪਿੱਛੇ ਤੇ ਰੋਂਦੀ ਹਾਂ, ਤੁਸੀਂ ਕਿਉਂ ਰੋਂਦੇ ਹੋ ?"

"ਤੇਰੇ ਲਈ ਨਹੀਂ ਆਪਣੇ ਲਈ, ਜਿਸਨੂੰ ਛੂਹਿਆ, ਸਾੜਕੇ ਸੁਆਹ ਕਰ ਦੇਣ ਵਾਲੀ ਆਪਣੀ ਲਾਟ ਵਰਗੀ ਜ਼ਿੰਦਗੀ ਲਈ—ਹਜ਼ਾਰਾਂ ਸੁਫਨੇ ਵੇਖੇ ਸਨ—ਪਰ ਪੱਲੇ ਪਏ ਸਿਰਫ ਹਉਕੇ ।" ਕਹਿ ਕੇ ਬੰਗਾਰਵਾਨਾਗਤੀ ਦੀ ਛਾਤੀ ਵਿੱਚ ਮੂੰਹ ਲੁਕਾ ਲਿਆ ਮਦਕਰੀਨਾਇਕ ਨੇ ।

ਹੰਝੂਆਂ ਨਾਲ ਭਿੱਜੇ ਆਪਣੇ ਸੀਨੇ ਨਾਲ ਉਸ ਮਦਕਰੀ ਦੇ ਚਿਹਰੇ ਨੂੰ ਘੁੱਟ ਲਿਆ ਤੇ ਬੋਲੀ—"ਸਿਰਫ਼ ਹਉਕਿਆਂ ਤੇ ਹੰਝੂਆਂ ਦੀ ਗੱਲ ਨਾਂ ਕਰੋ ਮੇਰੇ ਰਾਜਾ, ਇਸ ਦੁਰਗ ਨੂੰ ਲੋੜ ਹੈ, ਤੁਹਾਡੇ ਜਿੱਤ ਭਰੇ ਹੱਸਦੇ ਚਿਹਰੇ ਦੀ ।"

"ਉਹ ਦੁਰਗ ਨੂੰ ਦੇ ਸਕਣ ਦੀ ਸਕਤੀ ਅੱਜ ਸਿਰਫ ਤੇਰੇ ਵਿੱਚ ਹੀ ਹੈ, ਬੰਗਾਰੀ ।"

"ਉਹ ਸ਼ਕਤੀ ਮੇਰੇ ਵਿੱਚ ਕਿਥੇ ਹੈ ?"

"ਹੇ ਬੰਗਾਰੀ, ਤਿਆਗ ਤੋਂ ਬਿਨਾਂ ਭੋਗ ਵਿੱਚ, ਸਕਤੀ ਦੇਣ ਵਾਲੀ ਸਕਤੀ ਨਹੀਂ ਆਉਂਦੀ ਤੂੰ ਤਿਆਗ ਮੂਰਤੀ ਹੈ ।"

"ਇਹ ਸਭ ਵਡੀਆਂ ਗੱਲਾਂ ਮੇਰੀ ਸਮਝ ਤੋਂ ਬਾਹਰ ਹਨ—ਮੈਂ ਤਾਂ ਤੁਹਾਡੀ ਹਾਂ, ਤੁਹਾਡੀ ਹੀ ਰਹਾਂਗੀ, ਜੇ ਸਮਝੋ ਕਿ ਤੁਹਾਨੂੰ ਮੈਂ ਚਾਹੀਦੀ ਹਾਂ"—

"ਚਾਹੀਦੀ ਹੈ, ਚਾਹੀਦੀ ਹੈ, ਤੇਰੇ ਸਰੀਰ ਤੋਂ ਸ਼ਕਤੀ ਪ੍ਰਾਪਤ ਕਰਕੇ ਮੈਂ ਫਿਰ ਮਰਦ ਬਣ ਜਾਵਾਂਗਾ ।"

"ਜੋ ਚਾਹੀਦਾ ਹੈ, ਜੇ ਉਹ ਮੇਰੇ ਕੋਲ ਹੈ ਤਾ ਲੈ ਲਵੋ ।" ਬੰਗਾਰਵਾਨਾਗਤੀ ਬੋਲੀ—ਮਦਕਰੀਨਾਇਕ ਦੇ ਬੇਚੈਨ ਬੁਲ੍ਹਾਂ ਤੇ ਆਪਣੇ ਬੁਲ੍ਹ ਰੱਖ ਦਿੱਤੇ ।

ਉਸ ਘੜੀ ਦੋਹਾ ਦੀਆਂ ਅੱਖਾ ਵਿਚੋਂ ਵਹਿੰਦੇ ਪਾਣੀ ਨੇ ਉਹਨਾ ਦੇ ਹੋਠਾਂ ਨੂੰ ਇੰਜ ਜੋੜ ਦਿੱਤਾ ਕਿ ਉਹ ਕਦੀ ਅੱਡ ਨਾ ਹੋਣ ।

ਕੁੱਝ ਚਿਰ ਬਾਦ ਮਦਕਰੀਨਾਇਕ ਬੰਗਾਰਵਾਨਾਗਤੀ ਨੂੰ ਕਹਿਣ ਲੱਗਾ, "ਖਿੜਕੀਆਂ ਤੋਂ ਪਰਦੇ ਹਟਾ ਦੇਹ ਬੰਗਾਰੀ, ਨਵੀਂ ਰੋਸ਼ਨੀ, ਨਵੀਂ ਹਵਾ ਵੱਗੇ, ਸਾਡੇ ਦੋਹਾਂ ਦੀ ਜ਼ਿੰਦਗੀ ਵਿੱਚ"—ਉਸ ਦੇ ਕਹਿਣ ਅਨੁਸਾਰ ਬੰਗਾਰੀ ਨੇ ਖਿੜਕੀਆਂ ਦੇ ਪਰਦੇ ਹਟਾ ਦਿੱਤੇ । ਬਾਹਰੋਂ ਆਉਂਦੀ ਨਵੀਂ ਰੋਸ਼ਨੀ, ਨਵੀਂ ਸਵੇਰ ਦੇ ਸੂਰਜ ਦੀ ਲਾਲੀ ਉਸਦੀਆਂ ਹੰਝੂਆਂ ਨਾਲ ਘਰਾਲੀਆਂ ਗਲਾਂ ਤੇ ਪਈ ।

ਨਵਾਂ ਦਿਨ—ਨਵੀਂ ਚੇਤਨਾ ਦੀ ਨਵੀਂ ਚਮਕ ਲੋਚਦਾ ਦਿਨ-ਮਦਕਰੀਨਾਇਕ ਨੂੰ ਜੋ ਮਿਲੀ ਉਹ ਨਵੀਂ ਰੌਸ਼ਨੀ ਨਹੀਂ ਸੀ, ਸਭ ਰੌਸ਼ਨੀਆਂ ਨੂੰ ਨਿਗਲ ਜਾਣ ਵਾਲੀ ਕਾਲੀ ਹਨੇਰੀ ਖ਼ਬਰ-ਖੁਸ਼ੀ ਵਿੱਚ ਕੱਠੇ ਹੋਏ ਮਨਾਂ ਨੇ ਇਸ ਮਾਦਕਤਾ ਦਾ ਸੁਆਦ ਅਨੁਭਵ ਕਰਨਾ ਸ਼ੁਰੂ ਕੀਤਾ ਹੀ ਸੀ ਕਿ ਦੁਰਗ ਦੇ ਉੱਤਰੀ ਹਿੱਸੇ ਵਲੋਂ ਤੋਪਾਂ ਦੀ ਗੜਗੜਾਹਟ ਸੁਣਾਈ ਦਿੱਤੀ । ਅਕਾਸ਼ ਵਿੱਚ ਖੰਭ ਫੈਲਾ ਕੇ ਉੱਡ ਰਹੇ ਤੇ ਜਿਵੇਂ ਬਿਜਲੀ ਡਿੱਗ ਪਈ ਹੋਵੇ । ਉਤੇ ਲਈ ਕਪੜੇ ਸਮੇਤ ਹੀ, ਡਰੇ ਹੋਏ ਪੰਛੀ ਵਾਂਗ ਤੋਪ ਦੀ ਅਵਾਜ਼ ਸੁਣਕੇ ਡਰੀਆਂ ਹੋਈਆਂ ਅੱਖਾਂ ਨਾਲ ਵੇਖਦੀ ਬੰਗਾਰਵਾਨਾਗਤੀ ਨੂੰ ਹੌਸਲਾ ਦੇਣ ਲਈ, ਉਸ ਦੇ ਬੁਲ੍ਹਾਂ ਨੂੰ ਚੁੰਮਦਾ ਉਹ ਰਾਣੀਵਾਸ ਤੋਂ ਬਾਹਰ ਭੱਜ ਪਿਆ ।

ਕਿਲ੍ਹੇ ਤੋਂ ਬਾਹਰ ਚਲ ਰਹੀਆਂ ਤੋਪਾਂ ਦੀ ਗੜਗੜਾਹਟ, ਪਹਾੜੀਆਂ ਦੇ ਕੰਨਾਂ ਵਿੱਚ ਗੂੰਜ ਰਹੀ ਸੀ । ਜਲਦੀ ਜਲਦੀ ਇਸ਼ਨਾਨ ਕੀਤਾ, ਪੂਜਾ ਮੁਕਾ ਕੇ ਮੱਥੇ ਤੇ ਤਿਲਕ ਲਾਇਆ, ਪੁਸ਼ਾਕ ਪਾਈ, ਨਾਸ਼ਤੇ ਦੀ ਉਡੀਕ ਕੀਤੇ ਬਿਨਾਂ ਮਾਂ ਦਾ ਦਿੱਤਾ ਦੁੱਧ ਦਾ ਗਲਾਸ ਪੀਂਦਿਆਂ, ਨਾਸ਼ਤਾ ਕਰ ਰਿਹਾ ਪੁੱਤਰ ਭਰਮੱਣਾਨਾਇਕ ਦਿਸਿਆ ਤਾਂ ਉਹ ਗਰਮ ਹੋ ਗਏ—

"ਦਾਸੀਆਂ ਦੀਆਂ ਚੂੜੀਆਂ ਦੀ ਅਵਾਜ਼ ਵਿੱਚ ਤੈਨੂੰ ਬਾਹਰ ਚਲਦੀਆਂ ਤੋਪਾਂ ਦੀ ਅਵਾਜ਼ ਤਾਂ ਨਹੀਂ ਸੁਣਾਈ ਦਿੱਤੀ ਹੋਣੀ । ਸ਼ਤਰੂਆਂ ਨੂੰ ਗੋਲੀਆਂ ਖੁਆਉਣ ਦੇ ਸਮੇਂ, ਤੈਨੂੰ ਅਰਾਮ ਨਾਲ ਬੈਠ ਕੇ ਨਾਸ਼ਤਾ ਕਰਦਿਆ ਸ਼ਰਮ ਨਹੀਂ ਆਉਂਦੀ ਭਰਮੱਣਾ ? ਬਾਹਰ ਬੰਦੇ ਮਰ ਰਹੇ ਹਨ, ਇਥੇ ਤੂੰ ਹੌਲੀ ਹੌਲੀ ਸੁਆਦ ਲੈ ਕੇ ਖਾ ਰਿਹੈਂ ? ਉਠ ਮੇਰੇ ਕਪੜੇ ਪਾਉਣ ਤਾਂਈ ਤੂੰ ਘੋੜੇ ਤੇ ਚੜ੍ਹਿਆ ਤਿਆਰ ਹੋਣਾ ਚਾਹੀਦਾ ਹੈ ।" ਪੁੱਤਰ ਨੂੰ ਚਾਬਕ ਨਾਲ ਮਾਰਨ ਵਾਂਗ ਕਹਿ ਕੇ, ਯੁੱਧ ਦੇ ਵਸੱਤਰ ਪਾਉਣ ਲਈ ਜਲਦੀ ਜਲਦੀ ਤੁਰ ਪਏ ।

ਨਾਸ਼ਤਾ ਕਰ ਰਹੇ ਭਰਮਣਾਨਾਇਕ ਨੂੰ ਇਹ ਗੱਲ ਸੁਣਕੇ ਲੱਗਿਆ, ਜਿਵੇਂ ਉਬਲਦਾ ਪਾਣੀ ਕਿਸੇ ਨੇ ਉਸਦੇ ਉੱਤੇ ਪਾ ਦਿੱਤਾ ਹੋਵੇ । ਨਾਸ਼ਤਾ ਵਿੱਚੇ ਛੱਡ, ਉਹ ਉਥੋਂ ਭੱਜ ਪਿਆ, ਗੋਲੀ ਦੀ ਅਵਾਜ਼ ਸੁਣਕੇ ਦੌੜਦੇ ਹਿਰਨ ਵਾਂਗ ।

ਨਾਸ਼ਤਾ ਕਰਦੇ ਪੁੱਤਰ ਨੂੰ ਐਨਾਂ ਡਾਂਟਦਿਆਂ ਸੁਣਕੇ ਨਿੰਗਵਾ ਬੋਲੀ, "ਉਸਦੀ ਖਾਣ-ਪੀਣ ਦੀ ਵੱਧਣ ਦੀ ਉਮਰ ਏ । ਤੂੰ ਤਾਂ ਇੰਜ ਡਾਂਟ ਰਿਹੈ ਜਿਵੇਂ ਉਸ ਨੇ ਕੋਈ ਅਪਰਾਧ ਕਰ ਦਿੱਤਾ ਹੋਵੇ ।"

"ਸਾਰਿਆਂ ਨੂੰ ਨਿਗਲ ਜਾਣ ਵਾਲੇ ਇਸ ਯੁੱਧ ਦੇ ਆਉਣ ਤੇ ਵੀ ਖਾਣ ਦਾ ਸੁਆਦ ਰਹਿ ਸਕਦੈ ? ਕਲ ਦੁਰਗ ਤੇ ਰਾਜ ਕਰਨ ਵਾਲੇ ਨੂੰ ਜੀਭ ਦੇ ਸੁਆਦ ਨਹੀਂ ਵਧਾਉਣੇ ਚਾਹੀਦੇ । ਇਕੋ ਪੋਤਰਾ ਹੋਣ ਤੇ, ਲਾਡ ਕਰਕੇ, ਸਿੰਘਾਸਨ ਤੇ ਮਿੱਟੀ ਦਾ ਮਾਧੋ ਨਾਂ ਬਿਠਾਈਂ ਅੱਵਾ । ਦੁਰਗ ਦੇ ਨਾਇਕ ਦਾ ਪੁੱਤਰ ਤਾਂ ਤੋਪ ਦੇ ਗੋਲੇ ਵਰਗਾ ਹੋਣਾ ਚਾਹੀਦਾ

ਹੈ ।" ਮਾਂ ਨੂੰ ਜੁਆਬ ਦੇ ਕੇ ਕਪੜੇ ਪਾਉਣ ਚਲਾ ਗਿਆ ਮਦਕਰੀਨਾਇਕ । ਉਹ ਕਪੜੇ ਪਾ ਰਿਹਾ ਸੀ ਤਾਂ ਉਸਨੂੰ ਮਿਲਣ ਲਈ, ਯੁੱਧ ਲਈ ਤਿਆਰ ਹੋਇਆ ਪਰਸ਼ੂਰਾਮਨਾਇਕ ਆ ਗਿਆ । ਉਸਨੂੰ ਵੇਖਕੇ, "ਅੱਜ ਕੀ ਖ਼ਬਰ ਲਿਆਇਐਂ ਪਰਸ਼ੂਰਾਮ ?" ਪੁਛਿਆ ।

"ਖ਼ਬਰ ਕੀ ਲਿਆਨੀਂ ਏ, ਉਹ ਤਾਂ ਸੁਣਾਈ ਦੇ ਰਹੀ ਏ—" "ਤੋਪਾਂ ਦੀ ਅਵਾਜ਼, ਉਹ ਤਾਂ ਹੈ ਹੀ ਏ, ਸੁਣ ਸੁਣ ਕੇ ਕੁਤਿਆਂ ਦਾ ਭੌਂਕਣਾਂ ਸੁਣਨ ਵਾਂਗ ਕੰਨ ਪੱਕ ਗਏ ਹਨ । ਉਸ ਤੋਂ ਇਲਾਵਾ ਕੋਈ ਹੋਰ ਵੀ ਖ਼ਬਰ ਹੈ ?"

"ਖ਼ਬਰ ਹੀ ਏ, ਖ਼ਬਰ ਨਹੀਂ, ਖ਼ਬਰਾਂ । ਚਿਤਰਦੁਰਗ ਤਾਂ ਹੁਣ ਖ਼ਬਰਾਂ ਦਾ ਬਜ਼ਾਰ ਬਣ ਗਿਐ । ਐਨੀਆਂ ਖ਼ਬਰਾਂ ਫ਼ੈਲ ਰਹੀਆਂ ਨੇ ਕਿ ਕੰਨ ਡੌਰੇ ਹੋ ਜਾਂਦੇ ਹਨ—ਪਰ"

"ਪਰ ਕੀ—" ਅੱਧੀ ਗੱਲ ਦਾ ਅਰਥ ਨਾਂ ਸਮਝਦਿਆਂ ਮਦਕਰੀਨਾਇਕ ਨੇ ਪੁੱਛਿਆ ।

"ਇਹ ਦੱਸਣ ਵਾਲੀ ਖ਼ਬਰ ਨਹੀਂ, ਤੂੰ ਆਪੇ ਵੇਖ ਲੈ ਭਰਾ ।" ਥੱਕੀ ਭਾਰੀ ਅਵਾਜ਼ ਵਿੱਚ ਕਹਿ ਕੇ ਪਰਸ਼ੂਰਾਮਨਾਇਕ ਨੇ ਇਕ ਛੋਟਾ ਜਿਹਾ ਕਾਗਜ਼ ਦਾ ਟੋਟਾ ਮਦਕਰੀਨਾਇਕ ਦੇ ਹੱਥ ਫੜਾਇਆ । ਇੰਜ ਡਰਦਿਆਂ ਜਿਵੇਂ ਉਹ ਕੋਈ ਚੰਗਿਆੜਾ ਰੱਖ ਰਿਹਾ ਹੋਵੇ । ਉਸ ਕਾਗਜ਼ ਨੂੰ ਹੱਥ ਵਿੱਚ ਫੜਕੇ ਮਦਕਰੀਨਾਇਕ ਨੇ ਪੁਛਿਆ, "ਕੀ ਕਹਿੰਦੈ ਇਹ ਕਾਗਜ ?"

"ਇਸ ਤਰ੍ਹਾਂ ਲਗਦੈ, ਅਸੀਂ ਪੱਕੀ ਤਰ੍ਹਾਂ ਕਿਸੇ ਤੇ ਵੀ ਵਿਸ਼ਵਾਸ ਨਹੀਂ ਕਰ ਸਕਦੇ ।"

"ਕੀ ਮਤਲਬ—?"

"ਮੈਂ ਹੀ ਇਹ ਭੈੜੀ ਖਬਰ ਸੁਣਾਵਾਂ—ਭਰਾ ਇਹ ਚਿੱਠੀ ਲਿਖਣ ਵਾਲਾ ਹੈ, ਕੜੀਨਰਸਪਈਆ ।" ਮਰ ਚੁੱਕੇ ਨੂੰ ਜਿਵੇਂ ਸਾਹਮਣੇ ਖਲੋਤਾ ਵੇਖਣ ਵਰਗੀ ਹੈਰਾਨੀ ਨਾਲ ਪੁੱਛਿਆ ਮਦਕਰੀਨਾਇਕ ਨੇ ।

"ਕੜੀਨਰਸਪਈਆ, ਉਹ ਕਿਥੋਂ ਅਚਾਨਕ ਟਪਕ ਆਇਆ ?"

"ਨਵਾਬ ਦੀ ਜੇਲ੍ਹ ਦੇ ਨਰਕ ਤੋਂ ।"

"ਕੀ ਲਿਖਿਐ ?"

"ਇਹ ਕਿਸੇ ਖ਼ਾਸ ਵਿਅਕਤੀ ਲਈ ਨਹੀਂ, ਸਾਰਿਆਂ ਵਾਸਤੇ ਏ, ਜਿਹੜੇ ਮੈਨੂੰ ਜੀਂਦਿਆਂ ਵੇਖਣਾ ਚਾਹੁੰਦੇ ਹਨ, ਉਹ ਨਵਾਬ ਨਾਲ ਰੱਲ ਜਾਣ ।

"ਕਿਸ ਵਲ ਲਿਖਿਐ ?" ਝੱਟ ਆਕੜਕੇ ਪੁਛਿਆ ਮਦਕਰੀ ਨੇਂ ।

"ਕਿਸ ਨੂੰ ਲਿਖੀ ਏ, ਕਿੰਨੇ ਬੰਦਿਆਂ ਨੂੰ ਲਿਖੀ ਏ, ਇਹ ਚਿੱਠੀ ਹੁਣ ਤਾਂਈ, ਕਿਸ ਕਿਸ ਦੇ ਹੱਥ ਲੱਗੀ ਹੈ, ਰੱਬ ਹੀ ਜਾਣਦਾ ਹੈ ।"

"ਇਹ ਖ਼ਬਰ ਤੈਨੂੰ ਕਿਸ ਨੇ ਦਿੱਤੀ ?"

"ਸ਼੍ਰੀਪਤੀ ਰਾਏ ਦੇ ਘਰ ਇਹ ਕਾਗਜ਼ ਡਿੱਗਾ ਹੋਇਆ ਸੀ । ਅੱਜ ਸਵੇਰੇ ਉਸਨੂੰ ਵੇਖਦਿਆਂ ਹੀ ਉਹ ਦੜਵਾਈ ਕਾਸ਼ਣਾਨਾਇਕ ਕੋਲ ਲਿਆਇਆ ਇਹ ਚਿੱਠੀ । ਉਹਨਾਂ

ਮੈਨੂੰ ਦੇਣ ਲਈ ਕਿਹਾ, ਮੈਂ ਵੇਖਦਿਆਂ ਹੀ ਤੁਹਾਡੇ ਕੋਲ ਲੈ ਕੇ ਆਇਆ ।"

"ਅਰਥਾਤ ਕੜੀ ਨਰਸਪਈਆ ਦੁਰਗ ਲਈ ਨਰਸਰਪਈਆ ਬਣ ਗਿਆ । ਇਸ ਸੱਪ ਦਾ ਕੀ ਇਲਾਜ ਕਰ ਰਿਹਾ ਹੈ ਕਾਸ਼ਣਾਨਾਇਕ ?" ਪੈਰਾਂ ਹੇਠੋਂ ਜ਼ਮੀਨ ਖਿਸਕਦੀ ਜਾਪਣ ਵਾਂਗ ਪੁਛਿਆ ਮਦਕਰੀਨਾਇਕ ਨੇ ।

"ਲਿਆਉਣ ਵਾਲਾ ਕੌਣ ਸੀ, ਕਿਸ ਕਿਸ ਨੂੰ ਇਹ ਪੱਤਰ ਪੁੱਜਾ ਹੈ, ਪਤਾ ਹੋਵੇ ਤਾਂ ਕੁੱਝ ਕੀਤਾ ਜਾ ਸਕਦਾ ਹੈ । ਪਰ ਇਹ ਕੁੱਝ ਵੀ ਪਤਾ ਨਾਂ ਹੋਣ ਤੇ ਉਹ ਦੁਰਗ ਵਿੱਚ ਸਾਰਿਆਂ ਤੇ ਹੀ ਕਰੜੇ ਨਿਯਮ ਲਾਗੂ ਕਰਕੇ ਬੈਠਾ ਏ । ਉਹ ਤਾਂ ਏਨਾਂ ਹੀ ਕਰ ਸਕਦਾ ਹੈ । ਜਿਥੋਂ ਕਿਤੋਂ ਉੱਚੀ ਨੀਵੀਂ ਅਵਾਜ਼ ਸੁਣਾਈ ਦਿੰਦੀ ਏ, ਕੰਨ ਲਾ ਕੇ ਬਹਿ ਜਾਂਦਾ ਏ । ਇਸ ਤੋਂ ਵੱਧ ਹੋਰ ਕਰ ਵੀ ਕੀ ਸਕਦਾ ਏ ?" ਬੇਬਸੀ ਭਰੀ, ਥੱਕੀ ਹਾਰੀ ਅਵਾਜ਼ ਵਿੱਚ ਬੋਲਿਆ ਪਰਸ਼ੂਰਾਮਨਾਇਕ ।

"ਤੀਰਥ ਯਾਤਰਾ ਤੇ ਜਾਣ ਦੀ ਬਜਾਏ ਜੇ ਨਰਸਪਈਆ ਪਰਲੋਕ ਦੀ ਯਾਤਰਾ ਤੇ ਚਲਾ ਜਾਂਦਾ ਤਾਂ ਚੰਗਾ ਸੀ ।" ਕੜਵਾਹਟ ਭਰੀ ਅਵਾਜ਼ ਵਿੱਚ ਕਿਹਾ ਮਦਕਰੀਨਾਇਕ ਨੇ ।

"ਅਸੀਂ ਜੋ ਸੋਚਿਆ ਸੀ, ਉਹ ਤਾਂ ਨਹੀਂ ਹੋਇਆ, ਕੁੱਝ ਹੋਰ ਹੀ ਵਾਪਰ ਗਿਆ ਹੈ । ਜੋ ਹੋਣਾ ਚਾਹੀਦਾ ਸੀ, ਉਹ ਨਹੀਂ ਹੋਇਆ, ਅਨਹੋਣੀ ਵਾਪਰ ਗਈ ਹੈ ।"

"ਕੋਈ ਕੁੱਝ ਵੀ ਕਹੇ, ਅਜੇ ਵੀ ਮੈਨੂੰ ਨਰਸਪਈਆ ਦੇ ਧ੍ਰੋਹ ਕਰਨ ਤੇ ਵਿਸਵਾਸ਼ ਕਰਨਾ ਕਠਿਨ ਜਾਪਦੈ ।" ਸਿਰ ਹਿਲਾਂਦਿਆਂ ਪਰਸ਼ੂਰਾਮਨਾਇਕ ਬੋਲਿਆ ।

"ਤੂੰ ਮੰਨ ਯਾਂ ਨਾਂ ਮੰਨ ਇਸ ਥੋਹਰ ਦੀਆਂ ਸ਼ਾਖਾਂ ਕਿਥੋਂ ਤੱਕ ਫੈਲੀਆਂ ਨੇਂ, ਆਪਣੀ ਚਾਵੜੀ ਦੇ ਦਾਖਲਿਆਂ ਵਿੱਚ ਵੇਖਕੇ, ਉਹਨਾਂ ਨੂੰ ਕੱਟ ਦੇਹ । ਹੁਣ ਗੱਲਾਂ ਦਾ ਵੇਲਾ ਨਹੀਂ । ਯੁੱਧ ਦੀ ਚਿੰਤਾ ਮੇਰੇ ਤੇ ਅਤੇ ਦੜਵਾਈਆਂ ਤੇ ਛੱਡਕੇ ਤੂੰ ਤੇ ਕਾਸ਼ਣਾਨਾਇਕ ਇਸ ਕੰਮ ਵਿੱਚ ਲੱਗ ਜਾਉ । ਬਸ, ਇਸ ਵੇਲੇ ਨਿਆਂ, ਅਨਿਆਂ ਸ਼ਕ ਫ਼ੈਸਲਾ, ਤਕੜੀ ਵਿੱਚ ਰਖਕੇ ਤੋਲਣ ਦਾ ਕੰਮ ਛੱਡ ਦਿਉ । ਮਾੜਾ ਜਿਹਾ ਵੀ ਜਿਸਤੇ ਸ਼ਕ ਹੋਵੇ, ਉਸ ਦਾ ਸਿਰ ਲਾਹ ਦਿਉ । ਦੁਰਗ ਦੀਆਂ ਗਲੀਆਂ ਵਿੱਚ ਲਟਕਾ ਦਿਉ । ਦੁਰਗ ਨੂੰ ਬਚਾਉਣ ਦਾ ਹੁਣ ਇਹੋ ਤਰੀਕਾ ਰਹਿ ਗਿਆ ਹੈ । ਮੈਂ ਹੁਣ ਇਸ ਬਾਰੇ ਕੀ ਕਰ ਸਕਦਾ ਹਾਂ । ਇਸ ਲਈ ਮੇਰੇ ਕੋਲ ਇਹ ਮਸਲੇ ਨਾਂ ਲਿਆਉ । ਕਾਸ਼ਣਾਨਾਇਕ ਨੂੰ ਕਹਿ ਦੇਣਾ, ਇਹ ਮੇਰਾ ਹੁਕਮ ਹੈ । ਇਹ ਗੱਲਾਂ ਛੱਡੋ, ਯੁੱਧ ਦੀ ਕੀ ਖ਼ਬਰ ਏ ?"

"ਉਧਰੋਂ ਕੋਈ ਚਿੰਤਾਜਨਕ ਖ਼ਬਰ ਨਹੀਂ ਆਈ । ਪਰ ਦੁਰਗ ਵਿੱਚ ਚਾਰੇ ਪਾਸੇ ਡਰ, ਭੈਅ ਫੈਲ ਗਿਆ ਏ । ਕੀ ਕੀ ਗੱਲਾਂ ਸੁਣਨ ਵਿੱਚ ਆ ਰਹੀਆਂ ਹਨ । ਪਰ ਉਸ ਬਾਰੇ ਤੁਹਾਨੂੰ ਚਿੰਤਾ ਕਰਨ ਦੀ ਕੋਈ ਲੋੜ ਨਹੀਂ—ਕਾਸ਼ਣਾਨਾਇਕ ਦੇ ਹੁੰਦਿਆਂ ।" ਪਰਸ਼ੂਰਾਮਨਾਇਕ ਨੇ ਕਿਹਾ ।

ਦੋਵੇਂ ਭਰਾ ਇਹ ਗੱਲਾਂ ਕਰ ਰਹੇ ਸਨ ਕਿ ਨਾਇਕ ਦੇ ਅੰਗ ਰਖ਼ਿਅਕਾਂ ਦੀ ਟੁਕੜੀ ਦਾ ਮੁਖੀ ਗੁੱਦਗਤੀ ਭੱਜਾ ਭੱਜਾ ਆਇਆ, ਹਫ਼ਦਿਆਂ ਹਫ਼ਦਿਆਂ ਬੋਲਿਆ, "ਮਹਾਂਸਵਾਮੀ, ਬਰਬਾਦ ਹੋ ਗਏ—ਕਤਲ ਹੋ ਗਿਆ ।" ਇਹ ਗੱਲ ਕਰਦਿਆਂ ਉਸਦਾ ਚਿਹਰਾ ਪੀਲਾ

ਭੂਕ ਹੋਇਆ ਸੀ, ਅਵਾਜ਼ ਕੰਬ ਰਹੀ ਸੀ । ਜਿਵੇਂ ਭੂਤਾਂ ਦਾ ਨਾਚ ਵੇਖਿਆ ਹੋਵੇ, ਇਸਤਰ੍ਹਾਂ ਡਰੇ ਗੁੱਦਗਤੀ ਦਾ ਰੰਗ ਫੱਕ, ਪਸੀਨਾਂ ਚੋਅ ਰਿਹਾ, ਵੇਖਕੇ ਮਦਕਰੀਨਾਇਕ ਤੇ ਪਰਸ਼ੂਰਾਮ ਨਾਇਕ ਦੋਹਾਂ ਦੇ ਹੱਥਾਂ ਦੇ ਤੋਤੇ ਉੱਡ ਗਏ ।

"ਕੀ ਹੋ ਗਿਆ ਗੁੱਦਗਤੀ ?"

ਦੋਹਾਂ ਦੇ ਮੂੰਹੋ ਕੱਠਾ ਨਿਕਲਿਆ ।

"ਸਰਬਨਾਸ਼ ਹੋ ਗਿਆ, ਮਹਾਂਸਵਾਮੀ-ਕਾਸ਼ਣਾਨਾਇਕ ਦਾ ਕਤਲ ਹੋ ਗਿਆ ।"

"ਹੈਂ, ਕੀ ਕਿਹਾ ਈ ?" ਬਿਨਾਂ ਵੇਖੇ, ਸੱਪ ਨੂੰ ਲਤਾੜ ਕੇ ਪੁੱਠੇ ਡਿੱਗਣ ਵਾਂਗ ਪੁਛਿਆ ਮਦਕਰੀਨਾਇਕ ਨੇ । ਇਹ ਖ਼ਬਰ ਸੁਣਨ ਵਾਲੇ ਕੰਨਾਂ ਨੂੰ ਯਕੀਨ ਨਹੀਂ ਸੀ ਹੋ ਰਿਹਾ । ਬੁੱਤ ਬਣੀ ਵੇਖ਼ ਰਿਹਾ ਸੀ ਪਰਸੂਰਾਮਨਾਇਕ ।

"ਇਹ ਸੱਚ ਏ, ਮਹਾਂਸਵਾਮੀ—ਕਾਸ਼ਣਾਨਾਇਕ ਹੋਰਾਂ ਦਾ ਕਤਲ ਹੋ ਗਿਐ ।"

"ਕਿੱਥੇ-ਕਦੋਂ-ਕਿਵੇਂ ?"

ਕੱਠੇ ਹੀ ਦੋਵੇਂ ਭਰਾ ਪੁੱਛਣ ਲੱਗੇ ।

"ਹੁਣੇ ਅੱਧਾ ਕੁ ਘੰਟਾ ਪਹਿਲਾਂ ।"

"ਕਿੱਥੇ ?"

"ਬੁਰਜਨ ਹੱਟੀ ਦੇ ਕੁਰਬਾਂ ਦੇ ਮੁਹੱਲੇ ਦੇ ਇਕ ਖਾਲੀ ਘਰ ਵਿੱਚ ।"

"ਉੱਥੇ ਕੀ ਕਰਨ ਗਏ ਸੀ, ਕਾਸ਼ਣਾਨਾਇਕ ?"

"ਕੜੀ ਨਰਸਪਈਆ ਦੀ ਚਿੱਠੀ ਵੰਡਣ ਵਾਲਿਆਂ ਨੂੰ ਫੜਨ ਲਈ ।"

"ਰਾਹ ਕਿਸ ਸੁਝਾਇਆ ?"

"ਸ੍ਰੀਪਤੀ ਰਾਏ ਨੇਂ ।"

"ਸ਼੍ਰੀਪਤੀ ਰਾਏ ਹੁਣ ਕਿਥੇ ਏ ?"

"ਕਾਸ਼ਣਾਨਾਇਕ ਨਾਲ ਉਹਨਾਂ ਨੂੰ ਵੀ ਮਾਰ ਦਿੱਤਾ ਗਿਆ ਏ ।"

"ਇਹ ਗੱਲ ਏ—ਤਾਂ ਇਹ ਖ਼ਬਰ ਦਿੱਤੀ ਕਿਸ ਨੇ ?"

"ਕਾਸ਼ਣਨਾਇਕ ਸ਼੍ਰੀਪਤੀ ਰਾਏ ਦੀ ਦਿੱਤੀ ਚਿਠੀ ਪ੍ਰਧਾਨਮੰਤਰੀ ਨੂੰ ਦੇ ਕੇ ਕੋਤਵਾਲ ਚਾਵੜੀ ਵਿੱਚ ਆਏ ਤਾਂ ਸ੍ਰੀਪਤੀ ਰਾਏ ਨੇ ਆ ਕੇ ਦਸਿਆ ਕਿ ਬੁਰਜਨਹੱਟੀ ਵਿੱਚ ਕੁਰਬਾਂ ਦੇ ਮਹੱਲੇ ਦਾ ਇਕ ਘਰ ਹੈਦਰਅਲੀ ਦੇ ਜਸੂਸਾਂ ਦਾ ਅੱਡਾ ਏ—ਉਥੇ ਜਾ ਕੇ ਲਭਿਆ ਜਾਏ ਤਾਂ ਅਪਰਾਧੀ ਦਾ ਪਤਾ ਲੱਗ ਸਕਦਾ ਏ । ਇਹ ਕੰਮ ਕਿਸੇ ਹੋਰ ਨੂੰ ਸੌਂਪਣ ਦੀ ਬਜਾਏ ਖੁਦ ਕਾਸ਼ਣਾਨਾਇਕ ਸ੍ਰੀਪਤੀ ਰਾਏ ਨੂੰ ਨਾਲ ਲੈ ਕੇ ਉਥੇ ਚਲੇ ਗਏ । ਆਪਣੀ ਚਾਵੜੀ ਵਾਲਿਆਂ ਨੂੰ ਕਹਿ ਗਏ ਕਿ ਕੁੱਝ ਚਿਰ ਪਿਛੋਂ ਉਸ ਥਾਂ ਤੇ ਆ ਜਾਇਆ ਜੇ, ਤੁਹਾਡੀ ਲੋੜ ਪੈ ਸਕਦੀ ਹੈ ।"

"ਉਹਨਾਂ ਦੇ ਕਹੇ ਅਨੁਸਾਰ ਕੋਤਵਾਲੀ ਦੇ ਸਿਪਾਹੀ ਕੁੱਝ ਚਿਰ ਬਾਦ ਆਪਣੇ ਦਫ਼ਵਾਈ ਦੇ ਦਸੇ ਘਰ ਵਿੱਚ ਗਏ । ਘਰ ਦੇ ਬੂਹੇ ਸਾਰੇ ਟੁੱਟੇ ਹੋਏ ਸਨ, ਅੰਦਰ ਜਾ ਕੇ ਵੇਖਿਆ, ਲਹੂ ਦੇ ਤਲਾਅ ਵਿੱਚ ਕਾਸ਼ਣਾਨਾਇਕ ਦਾ ਧੜ ਪਿਆ ਸੀ । ਸ਼੍ਰੀਪਤੀ ਰਾਏ ਦੀ ਲਾਸ਼ ਵੀ ਦਿੱਸੀ । ਹੁਣ ਕੋਤਵਾਲੀ ਵਾਲਿਆਂ ਨੇ ਸਾਰੇ ਇਲਾਕੇ ਨੂੰ ਘੇਰਿਆ ਹੋਇਆ ਹੈ ।

ਇਹ ਖ਼ਬਰ ਆਪ ਦੋਨਾਂ ਤਕ ਪੁਚਾਉਣ ਲਈ ਛੇਤੀ ਨਾਲ ਬੰਦਾ ਭੇਜਿਆ । ਇਹ ਖ਼ਬਰ ਸੁਣਦਿਆਂ ਹੀ ਮੈਂ ਇਥੇ ਭੱਜਾ ਆਇਆ ।"

ਇਹ ਗੱਲ ਸੁਣਨ ਲਈ ਬੜੀ ਮੁਸ਼ਕਿਲ ਨਾਲ ਚੁੱਪ ਰਹੇ ਮਦਕਰੀਨਾਇਕ ਭਰਾ ਵੱਲ ਵੇਖਕੇ ਬੋਲੇ—"ਚੱਲ ਉਧਰ, ਆਪ ਚਲਕੇ ਵੇਖਦੇ ਹਾਂ । ਕਾਸ਼ਣਨਾਇਕ ਦਾ ਕਾਤਲ ਭੱਜ ਨਾਂ ਪਾਏ । ਗੁੱਦਗੱਤੀ ਮੇਰਾ ਘੋੜਾ ਲਿਆਉਣ ਲਈ ਕਹਿ ।" ਕਹਿ ਕੇ ਮਦਕਰੀਨਾਇਕ ਮਹਿਲ ਤੋਂ ਚਲ ਪਏ । ਪਰਸ਼ੂਰਾਮਨਾਇਕ ਉਹਨਾਂ ਦੇ ਪਿੱਛੇ ਪਿੱਛੇ ਚਲ ਪਿਆ ।

ਬੁਰਜਨਹੱਟੀ ਦੇ ਨਾਲ ਨਾਲ ਜੁੜੇ ਘਰਾਂ ਵਿਚਕਾਰ ਇਕ ਤੰਗ ਗਲੀ ਨੂੰ ਕੁਰੂਬਗੇਰੀ ਕੋਤਵਾਲ ਚਾਵੜੀ ਦੇ ਸਿਪਾਹੀਆਂ ਨੇ ਘੇਰਾ ਪਾਇਆ ਹੋਇਆ ਸੀ । ਹਰ ਘਰ ਦੇ ਅੱਗੇ ਨੰਗੀਆਂ ਤਲਵਾਰਾਂ ਲੈ ਕੇ ਸਿਪਾਂਹੀ ਖੜੇ ਸਨ । ਲੋਕੀਂ ਘਰਾਂ ਦੇ ਬੂਹੇ ਬਾਰੀਆਂ ਬੰਦ ਕਰਕੇ ਅੰਦਰ ਬੈਠੇ ਸਨ । ਚਾਰੋ ਪਾਸੇ ਭਿਆਨਕ ਸਨੱਾਟਾ ਛਾਇਆ ਹੋਇਆ ਸੀ । ਹਰ ਘਰ ਦੇ ਅੱਗੇ ਨੰਗੀਆਂ ਤਲਵਾਰਾਂ ਲੈ ਕੇ ਪਹਿਰੇਦਾਰ ਖਲੋਤੇ ਸਨ । ਲੋਕਾਂ ਨੇ ਆਪਣੇ ਘਰਾਂ ਦੇ ਬੂਹੇ ਖਿੜਕੀਆਂ ਬੰਦ ਕੀਤੇ ਹੋਏ ਸਨ । ਗਲੀ ਵਿੱਚ ਭਿਆਨਕ ਚੁਪ ਛਾਈ ਹੋਈ ਸੀ । ਲੋਕਾਂ ਦੇ ਹੁੰਦਿਆਂ ਉਹ ਥਾਂ ਉਜਾੜ ਜਾਪ ਰਹੀ ਸੀ ।

ਗਲੀ ਦੇ ਸਿਰੇ ਤੇ ਕੋਤਵਾਲੀ ਦਾ ਦਫ਼ੇਦਾਰ ਸੂਰਨਾਇਕ ਖੜਾ ਸੀ । ਨਾਇਕ ਤੇ ਪ੍ਰਧਾਨਮੰਤਰੀ ਨੂੰ ਵੇਖਦਿਆਂ ਹੀ ਉਹ ਘੋੜੇ ਤੋਂ ਥੱਲੇ ਉਤਰ ਆਇਆ. ਉਹਨਾਂ ਨੂੰ ਪ੍ਰਣਾਮ ਕੀਤੀ ।

"ਉਹ ਘਰ ਕਿੱਥੇ ਏ ?" ਮਦਕਰੀਨਾਇਕ ਨੇ ਪੁੱਛਿਆ ।

ਬਿਨਾਂ ਕੁੱਝ ਕਹੇ, ਸੂਰਨਾਇਕ, ਨਾਇਕ ਤੇ ਪ੍ਰਧਾਨਮੰਤਰੀ ਦੋਹਾਂ ਨੂੰ ਉਧਰ ਲੈ ਤੁਰਿਆ ।

ਉਹ ਘਰ—ਉਪਰੋਂ ਛੱਤ ਉੱਡੀ ਹੋਈ ਸੀ—ਬਾਂਸ ਦੀਆ ਸੋਟੀਆ, ਥਾਂ ਥਾਂ ਤ੍ਰੇੜਾ ਪਈਆਂ ਕੰਧਾਂ ਤੇ ਰਖੀਆ ਹੋਈਆਂ ਸਨ । ਘਰ ਭਾਂਅ ਭਾਂਅ ਕਰਦਾ ਪਿਆ ਸੀ । ਬੂਹਾ ਵੀ ਟੁੱਟਾ ਹੋਇਆ ਸੀ । ਉਸ ਘਰ ਦੇ ਅੱਗੇ ਖਲੋਤੇ ਸੈਨਿਕਾ ਨੇ ਇਕ ਪਾਸੇ ਹੋ ਕੇ ਪ੍ਰਧਾਨਮੰਤਰੀ ਤੇ ਨਾਇਕ ਹੋਰਾਂ ਨੂੰ ਅੰਦਰ ਜਾਣ ਲਈ ਰਾਹ ਦਿੱਤਾ ।

ਘਰ ਦੇ ਅੱਗੇ ਖੰਭਿਆਂ ਦੇ ਸਹਾਰੇ ਖਲੋਤੇ ਬਰਾਡੇ ਨੂੰ ਲੰਘਕੇ ਅੰਦਰ ਵੜਦਿਆਂ ਹੀ ਖੇਸ ਬੁਨਣ ਲਈ ਲਗੀਆਂ ਖਡੀਆਂ ਵਾਲਾ ਛੋਟਾ ਜਿਹਾ ਦਲਾਨ ਸੀ, ਉਸ ਦੇ ਦੋਹੀਂ ਪਾਸੀਂ ਦੋ ਛੋਟੇ ਜਿਹੇ ਕਮਰੇ ਸਨ । ਉਸ ਦਲਾਨ ਦੇ ਪਿੱਛੇ ਰਸੋਈ. ਇਕ ਪਾਸੇ ਡੰਗਰਾਂ ਦਾ ਖਾਲੀ ਕੋਠਾ. ਦੂਜੇ ਪਾਸੇ ਖੇਸਾ ਦੇ ਧਾਗੇ ਵੱਟਣ ਵਾਲੇ ਚਰਖੇ. ਕੋਲ ਹੀ ਰੰਗਾਂ ਦੇ ਘੜੇ, ਰੰਗ ਉਬਾਲਣ ਲਈ ਚੁਲ੍ਹੇ, ਖੇਸਾ ਨੂੰ ਸੁਕਾਉਣ ਲਈ ਕਿੱਲੀਆਂ ਤੇ ਬਝੀਆਂ ਰਸੀਆਂ, ਘਰ ਵਿੱਚ ਘੁੱਪ ਹਨੇਰਾ । ਅੰਦਰ ਤਾਜ਼ੀ ਹਵਾ ਨਾਂ ਆਉਣ ਕਰਕੇ, ਬਦੂ ਦੀ ਬੋਅ ਭਰੀ ਹੋਈ । ਉਸ ਬੋਅ ਵਿੱਚ ਡੰਗਰਾਂ ਦੇ ਕੋਠੇ ਵਿੱਚ ਕਟੀਆਂ ਹੋਈਆਂ ਕਾਸ਼ਣਾਨਾਇਕ ਤੇ ਸ੍ਰੀਪਤੀ ਰਾਏ ਦੀਆਂ ਦੇਹਾਂ—ਦੋਹਾਂ ਦੇ ਸਿਰ ਅੱਡ ਪਏ ਸਨ । ਕਾਲੇ ਸਿਆਹ ਹੋਏ, ਲਹੂ ਵਿੱਚ ਲੱਥ ਪੱਥ ਹੋਏ ਪਏ ਸਨ । ਉਸ ਖ਼ੂਨ ਦੇ ਕੋਲ ਹੀ ਚਾਰ ਛੇ ਪੈਰਾਂ ਦੇ ਨਿਸ਼ਾਨ ਸਨ । ਦੋ ਲਹੂ ਨਾਲ ਭਰੀਆਂ ਪੀ ਕੇ ਸੁਟੀਆਂ ਚਿਲਮਾਂ

ਸਨ । ਇਕ ਦੋ ਲਹੂ ਦੇ ਦਾਗਾਂ ਨਾਲ ਭਰੇ ਖੇਸ—ਇਸ ਤੋਂ ਬਿਨਾਂ ਹੋਰ ਕੁਝ ਨਹੀਂ ਸੀ ਦਿਖਾਈ ਦਿੰਦਾ ।

ਇਹ ਸਭ ਕੁੱਝ ਇਕੋ ਨਜ਼ਰ ਵਿੱਚ ਵੇਖਕੇ ਮਦਕਰੀਨਾਇਕ ਨੇ ਇਕੋ ਸੱਟ ਨਾਲ ਲੱਥੇ ਸਿਰ ਵੱਲ ਵੇਖਿਆ—ਗੰਡਾਸੇ ਦੀ ਇਕੋ ਸੱਟ ਨਾਲ ਮੁੰਡ ਤੋਂ ਅੱਡ ਹੋਏ ਰੁੰਡ ਦੀ ਪੱਗ ਕਿੰਨੀਂ ਦੂਰ ਜਾ ਕੇ ਡਿੱਗੀ ਸੀ । ਸਿਰ ਦੇ ਅੱਧ ਚਿੱਟੇ ਵਾਲ ਖੁਲ੍ਹੇ ਹੋਏ, ਘਣੇ ਭਰਵੱਟਿਆਂ ਵਾਲਾ ਚੌੜਾ ਮੱਥਾ, ਕੁੰਡੀਆਂ ਮੁੱਛਾਂ, ਉਹਨਾਂ ਮੁੱਛਾਂ ਦੇ ਉਪਰ ਚੌੜੀਆਂ ਨਾਸਾਂ ਵਾਲਾ ਨੱਕ, ਗੋਲ ਗੱਲ੍ਹਾਂ, ਭਰਵੀਂ ਠੋਡੀ, ਇਸ ਸਭ ਨੂੰ ਚੁੱਕਣ ਲਈ ਮੋਟੀ ਭਰਵੀਂ ਧੌਣ, ਸਭ ਲਹੂ ਵਿੱਚ ਭਿੱਜੇ ਵਿਕਰਤਰੂਪ ਧਾਰਣ ਕਰ ਗਏ ਸਨ ।

'ਕਿੰਨੇ ਸਾਲਾਂ ਤੋਂ ਕਿੰਨੀ ਸ਼ਰਧਾ ਨਾਲ ਕਿੰਨੀ ਹੁਸਿਆਰੀ ਤੇ ਨੀਅਤ ਨਾਲ ਚੱਲਣ ਵਾਲਾ ਵਿਅਕਤੀ-ਉਸਦੀ ਅਜਿਹੀ ਮੌਤ !' ਇਹ ਸਭ ਯਾਦ ਕਰਕੇ ਮਦਕਰੀਨਾਇਕ ਦੀਆਂ ਅੱਖਾਂ ਵਿੱਚ ਪਾਣੀ ਭਰ ਆਇਆ । ਸਾਰਾ ਸ਼ਰੀਰ ਗੁੱਸੇ ਨਾਲ ਤਣ ਗਿਆ । ਆਪਣੇ ਕੋਲ ਖਲੋਤੇ ਕੋਤਵਾਲੀ ਦੇ ਦਫੇਦਾਰ ਨੂੰ ਕਹਿਣ ਲੱਗੇ, "ਕਾਤਲ ਕੌਣ ਸੀ, ਕੁੱਝ ਸੂਹ ਮਿਲੀ ਏ ?" ਗਰਜਕੇ ਪੁੱਛਿਆ ।

"ਨਹੀਂ, ਮਹਾਂਸਵਾਮੀ ।"

"ਕੀ ਮਤਲਬ ਇਸ ਘਰ ਵਿੱਚ ਕੋਈ ਨਹੀ ਸੀ ਰਹਿੰਦਾ ? ਇਹ ਕਿਸ ਦਾ ਘਰ ਏ ? ਇਥੇ ਜਮਦੂਤ ਤਾ ਨਹੀਂ ਰਹਿੰਦੇ ?"

"ਇਸ ਘਰ ਦਾ ਆਦਮੀ ਮਿੱਠੇ ਪਾਣੀ ਦੀ ਲੜਾਈ ਵਿੱਚ ਮਾਰਿਆ ਗਿਆ । ਉਸ ਦੀ ਪਤਨੀ ਨੇ ਨਾਇਕ ਹੱਟੀ ਦੇ ਇਕ ਸਿਪਾਹੀ ਨਾਲ ਵਿਆਹ ਕਰਵਾ ਲਿਆ ਤੇ ਉਸ ਦੇ ਨਾਲ ਹੀ ਚਲੀ ਗਈ । ਉਦੋਂ ਤੋਂ ਇਹ ਘਰ ਖਾਲੀ ਪਿਆ ਹੈ । ਦੋ ਕੁ ਦਿਨ ਪਹਿਲਾਂ ਇਥੇ ਭਿਖਿਆ ਲਈ ਆਏ ਦੋ ਗੁਸਾਈਂ ਠਹਿਰੇ, ਕਲ ਰਾਤੀਂ, ਅੱਜ ਸਵੇਰੇ ਵੀ ਇਥੇ ਸਨ— ਪਰ ਸਾਡੇ ਆਉਣ ਤਾਂਈ, ਇਥੇ ਕੋਈ ਵੀ ਨਹੀਂ ਸੀ—ਸਿਰਫ ਇਹ ਲਾਸ਼ਾਂ ਹੀ ਸਨ ।" ਦਫੇਦਾਰ ਸੂਰਨਾਇਕ ਨੇ ਖੁਸਕ ਅਵਾਜ਼ ਵਿੱਚ ਦਸਿਆ ।

"ਉਹਨਾਂ ਗੁਸਾਂਈਆਂ ਦੀ ਕੋਈ ਪਛਾਣ, ਆਸ ਪਾਸ ਦੇ ਘਰਾਂ ਵਾਲੇ ਕੀ ਦਸਦੇ ਹਨ ?"

"ਆਸ-ਪਸ ਦੇ ਘਰਾਂ ਵਾਲੇ ਕਹਿੰਦੇ ਹਨ, 'ਉਹ ਉਰਦੂ ਭਾਸ਼ਾ ਬੋਲਦੇ ਸਨ, ਚਿਹਰੇ ਤੇ ਵੱਡੀਆਂ-ਵੱਡੀਆਂ ਮੁੱਛਾਂ ਤੇ ਦਾਹੜੀ ਕਾਰਨ ਚਿਹਰੇ ਦੀ ਪਛਾਣ ਮੁਸ਼ਕਿਲ ਸੀ । ਪਰ ਅਵਾਜ਼ ਸੁਣਕੇ ਪਛਾਣ ਸਕਦੇ ਹਾਂ ।' ਉਹ ਆਪਣੀ ਮਾ ਦੇ ਖਸਮ ਮੇਰੇ ਹੱਥ ਲੱਗਣ ਸਹੀ—ਸਵੇਰੇ ਦੜਵਾਈ ਤੇ ਸ੍ਰੀਪਤੀ ਰਾਏ ਨੂੰ ਇਥੇ ਆਉਂਦਿਆਂ ਵੇਖਿਆ ਸੀ ।"

"ਮਾਰਨ ਲਗਿਆਂ ਲੋਕਾਂ ਨੇ ਕੋਈ ਰੌਲਾ ਵ' ਨਹੀਂ ਸੁਣਿਆ, ਘਰ ਐਨੇਂ ਨਾਲ ਨਾਲ ਨੇਂ ?"

"ਕਹਿੰਦੇ ਨੇ ਕੁੱਝ ਨਹੀਂ ਸੁਣਿਆ, ਮਹਾਸਵਾਮੀ ਇਹਨਾਂ ਦਾ ਮੂੰਹ ਖੁਲਵਾਣਾ ਪਏਗਾ । ਦੱਸ ਕੁ ਬੰਦੇ ਜਿੰਨ੍ਹਾਂ ਤੇ ਸ਼ੱਕ ਸੀ, ਆਸੇ ਪਾਸੇ ਦੇ, ਘਰਾਂ ਦੇ ਉਹਨਾਂ ਬੰਦਿਆਂ ਨੂੰ ਚਾਵੜੀ ਵਿੱਚ ਫੜਕੇ ਰਖਿਆ ਹੈ ।"

"ਛਡਿਆ ਜੇ ਨਾਂ, ਇਸ ਇਕ ਇਕ ਸਿਰ ਲਈ ਸੈਂਕੜੇ ਸਿਰ ਕੱਟਣੇ ਪੈਣ, ਕੋਈ ਪ੍ਵਾਹ ਨਹੀਂ ।" ਦੰਦਾਂ ਥੱਲੇ ਹੋਠ ਪੀਸਦਿਆਂ ਕਿਹਾ ਮਦਕਰੀਨਾਇਕ ਨੇ । "ਛਡਿਆ ਤਾਂ ਮੈਂ ਵੀ ਆਪਣੇ ਪਿਉ ਦਾ ਪੁੱਤਰ ਨਹੀਂ, ਕੌਣ ਏ ਪਤਾ ਲੱਗਣ ਦੀ ਦੇਰ ਏ । ਚਾਵੜੀ ਦੇ ਕੁੱਤੇ ਨਹੀਂ, ਮੈਂ ਉਹਨਾਂ ਦਾ ਖ਼ੂਨ ਪੀਆਂਗਾ, ਛੱਡਾਂਗਾ ਨਹੀਂ ।" ਕ੍ਰੋਧ ਭਰੀ ਅਵਾਜ਼ ਵਿੱਚ ਬੋਲਿਆ ਦਫ਼ੇਦਾਰ ਸੂਰਨਾਇਕ ।

ਇਸ ਤੋਂ ਵਧੇਰੇ ਕੁੱਝ ਕਹਿਣ ਵਾਲੀ ਕੋਈ ਹੋਰ ਗੱਲ ਉਸ ਕੋਲ ਵੀ ਨਹੀਂ ਸੀ— ਮਦਕਰੀਨਾਇਕ ਕੋਲ ਵੀ ਹੋਰ ਪੁੱਛਣ ਵਾਲੀ ਗੱਲ ਕੋਈ ਨਹੀਂ ਸੀ । ਚੁੱਪ ਕਰਕੇ ਸਿਰ ਨੀਵਾਂ ਕਰਕੇ ਉਥੋਂ ਬਾਹਰ ਨਿਕਲ ਆਏ । ਉਦੋਂ ਤਾਈਂ ਚੁਪ ਖਲੋਤਾ ਪਰਸ਼ੂਰਾਮਨਾਇਕ, "ਵਿਚਾਰਾ ਹਮਦਰਦੀ ਕਰਨ ਆਏ ਸ੍ਰੀਪਤੀ ਰਾਏ ਨੂੰ ਵੀ ਸਿਰ ਦੇਣਾ ਪਿਆ—ਉਸ ਦੀ ਪਤਨੀ ਬੱਚਿਆਂ ਦਾ ਕੀ ਦਸ਼ਾ ਹੋਏਗੀ ?" ਸ੍ਰੀਪਤੀ ਰਾਏ ਦੀ ਮੌਤ ਪ੍ਰਤੀ ਹਮਦਰਦੀ ਭਰੀ ਅਵਾਜ਼ ਵਿੱਚ ਬੋਲਿਆ, "ਨਰਸਪਈਏ ਦਾ ਇਕੋ ਇਕ ਪੁੱਤਰ ਸੀ ।"

"ਪਿਉ ਨੇ ਜੋ ਦੁਰਗ ਨਾਲ ਧ੍ਰੋਹ ਕੀਤਾ, ਰੱਬ ਨੇ ਉਸੇ ਦੀ ਹੀ ਸਜ਼ਾ ਦਿੱਤੀ ਇਹ— ਉਸਦੇ ਬਾਰੇ ਮੈਨੂੰ ਕੋਈ ਦੁੱਖ ਨਹੀਂ—ਹਜ਼ਾਰਾਂ ਹੋਰ ਸ੍ਰੀਪਤੀ ਰਾਏ ਲੱਭ ਸਕਦੇ ਨੇ—ਪਰ ਇਕ ਕਾਸ਼ਣਾਨਾਇਕ ਨਹੀਂ ਲੱਭ ਸਕਦਾ । ਉਸਦੇ ਮਰਨ ਨਾਲ ਸਾਡੀ ਸੱਜੀ ਬਾਂਹ ਭੱਜ ਗਈ ਹੈ । ਦਿਨ ਦਿਹਾੜੇ ਅੱਜ ਘੁੱਪ ਹਨੇਰਾ ਛਾ ਗਿਐ ।" ਕਹਿ ਕੇ ਮਦਕਰੀਨਾਇਕ ਜੁਲਾਹਿਆਂ ਦੇ ਲਹੂ ਭਰੇ ਘਰ ਵਿਚੋਂ ਬਾਹਰ ਨਿਕਲ ਆਏ ।

ਘਰ ਦੇ ਬਾਹਰ—ਅਕਾਸ਼ ਵਿਚੋਂ ਤੋਪਾਂ ਚੱਲਣ ਨਾਲ ਡਿੱਗ ਰਹੀ ਬਰੂਦ ਦੀ ਕਾਲਖ ਨਾਲ ਦਿਨ ਕਾਲਾ ਹੋ ਗਿਆ । ਅੰਦਰ ਬਾਹਰ—ਮਦਕਰੀਨਾਇਕ ਦੇ ਹਿਰਦੇ ਵਿੱਚ ਹਨੇਰਾ ਛਾ ਗਿਆ । ਹਨੇਰਾ ਛਾਇਆ ਵੇਖ, ਉਸਨੂੰ ਲੱਗਾ ਉਸਦੇ ਆਲੇ ਦੁਆਲੇ ਪਸਰੇ ਹਨੇਰੇ ਦੇ ਸਮੁੰਦਰ ਦੀਆਂ ਲਹਿਰਾਂ.ਉਸ ਵਲ ਵੱਧਦੀਆਂ ਆ ਰਹੀਆਂ ਸਨ—ਮਦਕਰੀਨਾਇਕ ਨੂੰ ਲੱਗਾ ਉਹ ਇਸ ਹਨੇਰੇ ਵਿੱਚ ਲੜਖੜਾ ਰਿਹਾ ਸੀ ।

## 31

ਨਿਸਤੇਜ, ਨਿਰਜੀਵ, ਲਾਸ਼ ਵਰਗਾ ਦਿਨ—

ਵਿਦ੍ਰੋਹ ਦਾ ਬੁਲਾਵਾ ਦੇਣ ਵਾਲਾ ਪਿਛਲਾ ਪ੍ਰਧਾਨਮੰਤਰੀ, ਕਤਲ ਹੋਇਆ ਕੋਤਵਾਲ ਚਾਵੜੀ ਦਾ ਦੜਵਾਈ—ਉਸਦੀ ਰੀੜ ਦੀ ਹੱਡੀ ਦੇ ਬਲ ਨੂੰ ਪਰਖਿਆ ਜਾ ਰਿਹਾ ਸੀ— ਕਿਹੀਆਂ ਅਣਕਿਆਸੀਆਂ ਘਟਨਾਵਾਂ—

ਇਹਨਾਂ ਦੁਰਘਟਨਾਵਾਂ ਦਾ ਭਾਰ ਚੁੱਕੀ, ਚਾਰੇ ਪਾਸੇ ਅੰਗਰਖ਼ਿਅਕਾਂ ਨਾਲ ਘਿਰੇ ਹੋਣ ਦੇ ਬਾਵਜੂਦ ਵੀ ਕੱਲੇ-ਉਹਨਾਂ ਵਾਂਗ ਹੀ ਡੌਰ ਭੌਰ ਹੋਇਆ ਨਾਲ ਨਾਲ ਤੁਰਿਆ ਆਉਂਦਾ ਪਰਸ਼ੂਰਾਮਨਾਇਕ—ਘਰਾਂ ਦੀਆਂ ਦਹਿਲੀਜ਼ਾਂ ਵਿਚੋਂ, ਖਿੜਕੀਆਂ ਵਿਚੋਂ, ਦੁਕਾਨਾਂ ਵਿੱਚ ਬੈਠੇ, ਵੇਖਦੇ ਤਾਂ ਉਠ ਖਲੋਂਦੇ, ਖਲੋਤੇ ਹੋਏ ਖਲੋਤਿਆਂ ਹੀ ਹੱਥ ਜੋੜ ਲੈਂਦੇ, ਸਿਦਈਆ ਪੇਟੇ

ਵਲੋਂ ਦੁਰਗ ਵਲ ਘੋੜੇ ਤੇ ਬਹਿਕੇ ਜਾ ਰਹੇ ਨੀਲਕੰਠ ਈਸ਼ਵਰ ਦੇ ਮੰਦਿਰ ਕੋਲੋਂ ਲੰਘ ਕੇ ਅੱਗੇ ਗਏ ਤਾਂ ਰੰਗ ਬਰੰਗੇ ਕਪੜੇ ਪਾਈ ਮੁਸਲਮਾਨ ਆਦਮੀ, ਬੱਚੇ ਦਿੱਸੇ, ਯਾਦ ਆਇਆ ਅੱਜ ਮੁਹੱਰਮ ਦਾ ਆਖ਼ਰੀ ਦਿਨ ਸੀ। "ਮੁੱਲਾਪੁਰ ਦੇ ਤਲਾਅ ਤੇ ਜਾ ਕੇ 'ਪੰਜਾ ਧੋਣ' ਲਈ ਇਜਾਜ਼ਤ ਲੈਣ ਆਏ ਮੁਸਲਮਾਨ ਸਰਦਾਰਾਂ ਨੂੰ ਮੁਲਾਂਪੁਰ ਜਾਣ ਦੀ ਇਜਾਜ਼ਤ ਦੇ ਦਿੱਤੀ ਏ ਪਰਸ਼ੂਰਾਮਨਾਇਕ ?"

"ਦੇ ਦਿੱਤੀ ਗਈ ਏ, ਪਰ ਇਸ ਨਾਲ ਸਾਡੀ ਫੌਜ ਦੇ ਦੜਵਾਈਆਂ ਨੂੰ ਬੜੀ ਨਰਾਜ਼ਗੀ ਹੋਈ ਏ। ਹੋਰ ਕੋਈ ਤਿਉਹਾਰ ਨਹੀਂ ਮਨਾ ਰਿਹਾ ਤਾਂ ਫਿਰ ਇਹ ਕਿਉਂ ਮਨਾ ਰਹੇ ਨੇਂ ? ਇਹਨਾਂ ਦਾ ਖ਼ਾਸ ਤਿਉਹਾਰ ਏ ? ਘਰ ਮੱਠ ਭਗਵਾਨ ਕੋਈ ਨਹੀਂ ਕੀ ?' ਕੀ ਜੁਆਬ ਦੇਈਏ, ਉਹ ਇਸ ਕਰਕੇ ਬੜੇ ਔਖੇ ਨੇਂ।" ਧੀਮੀ ਜਿਹੀ ਅਵਾਜ਼ ਵਿੱਚ ਪਰਸ਼ੂਰਾਮ ਨੇ ਕਿਹਾ।

"ਉਹਨਾਂ ਨੂੰ ਤਕਲੀਫ ਏ—ਉਹ ਕਿੱਥੇ ਜਾਣਾ ਚਾਹੁੰਦੇ ਨੇਂ ? ਜਾਣਾ ਚਾਹੁੰਦੇ ਨੇਂ ਤਾਂ ਉਹਨਾਂ ਨੂੰ ਵੀ ਰਾਹਦਾਰੀ ਦੇ ਕੇ ਭੇਜ ਦਿਉ। ਜਿੰਨ੍ਹਾਂ ਜਿੰਨ੍ਹਾਂ ਨੇ ਜਾਣਾ ਏ, ਉਹ ਚਲੇ ਜਾਣ—ਸਿਰਫ਼ ਸਾਨੂੰ ਹੀ ਇਸ ਦੁਰਗ ਤੋਂ ਜੀਂਦਿਆਂ ਜਾਣ ਦਾ ਹੁਕਮ ਨਹੀਂ—ਅਸੀਂ ਵੀ ਆਪਣੀ ਰਾਹਦਾਰੀ ਦੇਣ ਵਾਲੀ ਦੇਵੀ ਮਾਂ ਨੂੰ ਪੁੱਛੀਏ।"

ਬੋਲਦੀ ਜੀਭ, ਸੁਣਦੇ ਕੰਨ. ਸਭ ਵਿੱਚ ਕ੍ਰਿਤਿਣ ਹੀ ਭਰੀ ਹੋਈ ਸੀ। ਬੇਜਾਨ ਜਿਹੀ ਅਵਾਜ਼ ਵਿੱਚ ਕਹਿ ਕੇ ਘੋੜੇ ਨੂੰ ਅੱਗੇ ਵਧਾ ਦਿੱਤਾ, ਮਦਕਰੀਨਾਇਕ ਨੇ।

ਭਰਾ ਦੀ ਗੱਲ ਸੁਣਕੇ ਪਰਸ਼ੂਰਾਮਨਾਇਕ ਦੇ ਦਿਲ ਤੇ ਜਿਵੇਂ ਕੋਹਰਾ ਡਿੱਗ ਪਿਆ ਹੋਵੇ। ਗੱਲ ਜੀਭ ਤੇ ਆਉਣ ਦੀ ਥਾਂ ਉਸਦੇ ਮਨ ਵਿੱਚ ਹੀ ਘੁੰਮਦੀ ਰਹੀ।

ਦੋਵੇਂ ਚੁਪ ਚਾਪ ਅੱਗੇ ਵਧਦੇ ਗਏ।

ਦੂਰੋਂ ਉਤਸਵਾਂਬੇ ਦਾ ਮੰਦਿਰ ਦਿਸਿਆ।

ਚੂਨਾ ਤੇ ਰੰਗ ਸਭ ਲੱਥਾ ਹੋਇਆ, ਚਿੱਟਾ ਦੁੱਧ ਦਿਸਦਾ ਮੰਦਿਰ ਦਾ ਗੋਪੁਰ ਬਰੂਦ ਦੀ ਕਾਲਖ਼ ਨਾਲ ਭਰਿਆ ਪਿਆ ਸੀ—ਉਸ ਕਾਰਨ ਵੀ ਮਨ ਬੜਾ ਬੇਚੈਨ ਸੀ।

ਇਸ ਮੰਦਿਰ ਦੇ ਨਾਲ ਵਾਲੀ ਗਲੀ ਵਿੱਚ ਬਸਵਾਬਤੇਰੀ ਦੇ ਖੱਬੇ ਪਾਸੇ ਮੁੜੇ ਤਾਂ ਮੁਹੱਰਮ ਲਈ ਬਣਿਆ ਵੱਡਾ ਸਾਰਾ ਹਾਲ. ਜਿਥੇ ਮੁਸਲਮਾਨ ਕੱਠੇ ਹੁੰਦੇ। ਉਥੇ ਹਿੰਦੂ ਮੁਸਲਮਾਨ ਸਾਰੇ ਝੁੰਡਾਂ ਦੇ ਝੁੰਡ ਬਣਾਕੇ ਜਾ ਰਹੇ ਸਨ। ਗਲੀ ਦੇ ਬਾਹਰ ਖਲੋਤੇ ਮੁਸਲਮਾਨ ਸਰਦਾਰਾਂ ਨੇ ਨਾਇਕ ਨੂੰ ਗੌਰਵਪੂਰਣ ਢੰਗ ਨਾਲ ਸਲਾਮ ਕੀਤਾ। ਸਿਰ ਨਿਵਾਕੇ ਉਸਦਾ ਜੁਆਬ ਦੇ ਕੇ, ਨਾਇਕ ਅੱਗੇ ਵੱਧ ਗਏ।

ਉਤਸਵਾਂਬੇ ਮੰਦਿਰ ਦਾ ਮਹਾਂਦੁਆਰ 'ਆ' ਕਹਿੰਦਾ ਜਾਪਿਆ। ਉਥੇ ਮਹਾਂਦੁਆਰ ਦੇ ਬਾਹਰ ਹੀ ਖਲੋ ਕੇ ਘੋੜੇ ਤੋਂ ਉਤਰਕੇ, ਉਚਾਈ ਤੋਂ ਦਿਸਦੇ ਗਰਭਗ੍ਰਹਿ ਦੇ ਅੰਦਰ ਜਲ ਰਹੇ ਨੰਦਾ ਦੀਪ ਨੂੰ ਨਮਸਕਾਰ ਕੀਤੀ ਤੇ ਫਿਰ ਘੋੜੇ ਤੇ ਚੜ੍ਹਕੇ ਅੱਗੇ ਵੱਧ ਗਏ, ਗਾਰੇਦੁਆਰ ਵਲ।

ਉਥੋਂ ਅੱਗੇ ਦੋਨੋਂ ਪਾਸੇ ਦੁਰਗ ਦੀ ਫੌਜ ਦੇ ਪ੍ਰਤਿਨਿਧੀਆਂ ਦੇ ਘਰਾਂ ਵਾਲੀ ਗਲੀ, ਉਸ ਤੋਂ ਥੋਹੜਾ ਅੱਗੇ ਬਸਵਾਬਤੇਰੀ ਤੇ ਜਾਣ ਲਈ ਚੜ੍ਹਾਈ ਚੜ੍ਹਦਿਆਂ ਵਿਸ਼ਾਲ ਟਿੱਬੇ

ਤੇ ਬਣਿਆ ਏਕਨਾਥਈਸ਼ਵਰ ਦੇ ਮੰਦਿਰ ਅਗਲਾ ਵੱਡਾ ਸਾਰਾ ਬੜਾ ।

ਉਸਦੇ ਸਾਹਮਣੇ ਬਾਰਾਂ ਖੰਭਿਆਂ ਵਾਲੇ ਬਰਾਂਡੇ ਵਾਲਾ ਦੁਰਗ ਦੇ ਪਿਛਲੇ ਪ੍ਰਧਾਨਮੰਤਰੀ ਨਰਸਪਈਏ ਦਾ ਘਰ ।

ਉਸ ਘਰ ਵੱਲ ਵੇਖਦਿਆਂ ਹੀ ਮਦਕਰੀਨਾਇਕ ਨੂੰ ਉਤਸਵਾਂਬੇ ਮੰਦਿਰ ਦੇ ਸਾਹਮਣੇ ਖਲੋਕੇ, ਹੱਥ ਜੋੜ ਕੇ ਮਨ ਦੇ ਅੰਦਰ ਜੋ ਥੋਹੜੀ ਜਿਹੀ ਸ਼ਾਂਤੀ ਉਪਜੀ ਸੀ, ਉਹ ਧੁੱਪ ਵਿੱਚ ਪਈ ਤ੍ਰੇਲ ਵਾਂਗ ਉੱਡ ਗਈ । ਕੌੜੀਆਂ ਯਾਦਾਂ, ਕਾਲੇ ਪਰਛਾਂਵੇਂ ਉਸਦੇ ਪਿੱਛੇ ਪਿੱਛੇ ਆ ਗਏ । ਹੌਲੀ ਹੌਲੀ ਤੁਰੇ ਜਾਂਦੇ ਘੋੜੇ ਨੂੰ ਦੁੜਾਕੇ ਗਾਰਾਦੁਆਰ ਲੰਘਕੇ, ਦਰਵਾਜ਼ੇ ਤੋਂ ਬਾਹਰ ਪਹਾੜੀ ਚੜ੍ਹਦਿਆਂ ਪੱਥਰ ਦੇ ਖੰਭੇ ਤੇ ਖਲੋਤੇ ਇਕੋ ਪੱਥਰ ਵਿਚੋਂ ਘੜਕੇ ਬਣਾਏ ਬਸਵਾ-ਮੰਦਿਰ ਵਲ ਵੇਖਿਆ । ਪਹਾੜੀ ਤੇ ਨਾਲੋ ਨਾਲ ਪਈਆਂ ਚਟਾਨਾਂ ਦੀ ਪਿੱਠ ਭੂਮੀ ਵਿੱਚ ਖਲੋਤਾ ਕੱਲੇ ਪੱਥਰ ਦਾ ਬਸਵ ਮੰਦਿਰ-ਕੱਲੇ ਪੱਥਰ ਦਾ ਬਸਵੰਨਾ— ਉਸਨੂੰ ਵੇਖਕੇ ਮਦਕਰੀ ਨੂੰ ਲੱਗਾ ਭਰੇ ਹੋਏ ਦੁਰਗ ਵਿੱਚ ਉਹ ਵੀ ਕੱਲਾ ਕਾਰਾ ਹੀ ਸੀ ।

ਕੱਲਾ ਪੱਥਰ ਬਸਵੰਨਾਂ !

ਕੱਲਾ ਮਦਕਰੀਨਾਇਕ !

ਪ੍ਰਧਾਨਮੰਤਰੀ ਦਾ ਧ੍ਰੋਹ, ਕੋਤਵਾਲ ਚਾਵੜੀ ਦੇ ਦੜਵਾਈ ਦਾ ਕਤਲ, ਯੁੱਧ ਸਮੇਂ ਵਿੱਚ ਦੁਰਗ ਤੋਂ ਬਾਹਰ ਜਾ ਕੇ ਤਿਉਹਾਰ ਮਨਾਉਣਾ ਚਾਹੁੰਦੇ ਮੁਸਲਮਾਨ ਸੈਨਾਂ ਅਧਿਕਾਰੀ, ਨਰਾਜ਼ ਹੋਏ ਦੜਵਾਈ, ਬਾਹਰੋਂ ਕੁੱਝ ਨਾਂ ਕਹਿੰਦਾ, ਪਰ ਅੰਦਰੋਂ ਉਸਦੀ ਮੁਸਲਮਾਨ ਸਰਦਾਰਾਂ ਦੀ ਤਰਫ਼ਦਾਰੀ ਕਰਨ ਤੇ ਨਰਾਜ਼ ਭਰਾ ਪਰਸੂਰਾਮ, ਬੁਰਜ ਬਤੇਰੀਆਂ, ਕਿਲਿਆਂ ਦੀਆਂ ਕਤਾਰਾਂ, ਉਹਨਾਂ ਨੂੰ ਚੁੱਕਕੇ ਖਲੋਤੀਆਂ ਨਾਲੋਂ ਨਾਲ ਪਈਆਂ ਚੱਟਾਨਾਂ, ਗੁਫ਼ਾਵਾਂ—ਸਾਹਮਣੇ ਸੀ ਕੱਲੇਪੱਥਰ ਬਸਵੰਨਾਂ ਦਾ ਮੰਦਿਰ ! ਬਿਨਾਂ ਲਿੰਗ ਦੇ ਕੱਲਾ ਕਾਰਾ, ਇਕੋ ਪੈਰ ਤੇ, ਇਕੋ ਖੰਭੇ ਤੇ ਖਲੋਤਾ ਬਸਵੰਨੇ ਦਾ ਮੰਦਿਰ—ਆਲੇ ਦੁਆਲੇ ਅੰਗ ਰਖ਼ਿਅਕ, ਸੈਂਕੜੇ ਅੰਗ ਰਖ਼ਿਅਕਾਂ ਤੋਂ ਵੀ ਵੱਧ ਭਰਾ—ਉਹਨਾਂ ਸਾਰਿਆਂ ਦੇ ਵਿਚਕਾਰ ਵੀ—ਆਪਣੇ ਪੈਰਾਂ ਤੇ ਖਲੋਤਾ ਸੀ ਉਹ !

ਕੱਲਾ ਪੱਥਰ ਬਸਵੰਨਾ !

ਕੱਲਾ ਮਦਕਰੀਨਾਇਕ !

ਕਾਲੇ ਪਰਛਾਂਵੇਂ, ਅਸਪਸ਼ਟ, ਅਵਿੱਕਤ, ਡਰਾਉਣੀਆਂ ਘੁਸਰ ਘੁਸਰ ਕਰਦੀਆਂ ਅਵਾਜ਼ਾਂ, ਲਹੂ ਦੇ ਛਪੱੜ ਵਿੱਚ, ਅਨਾਥਾਂ ਵਾਂਗ ਪਿਆ, ਖੁਲ੍ਹੇ ਵਾਲਾਂ ਵਾਲਾ ਲਹੂ ਨਾਲ ਭਿੱਜਾ ਕਾਸ਼ਟਾਨਾਇਕ ਦਾ ਸਿਰ—

"ਮੈਨੂੰ ਜੀਂਦਾ ਵੇਖਣਾ ਚਾਹੁੰਦੇ ਹੋ ਤਾਂ ਦੁਰਗ ਨਾਲ ਧ੍ਰੋਹ ਕਰੋ—" ਅਸਿੱਧੇ ਢੰਗ ਨਾਲ ਕਹਿੰਦਾ, ਸਾਬਕ ਪ੍ਰਧਾਨਮੰਤਰੀ ਦਾ ਕਾਗਜ਼ ਦਾ ਟੋਟਾ !

ਪੈਰਾਂ ਦੇ ਅੰਗੂਠੇ ਤੋਂ ਲੈ ਕੇ ਸਿਰ ਦੀ ਚੋਟੀ ਤਾਂਈ, ਫ਼ਨ ਖਲਾਰ ਕੇ, ਤਣਬੇ ਖਲੋਤਾ, ਜ਼ਹਿਰ ਉਗਲਦੇ ਸੱਪ ਦਾ ਜਹਿਰ ਉਸਦੀ ਰੀੜ ਦੀ ਹੱਡੀ ਵਿਚੋਂ ਹੋ ਕੇ ਸਾਰੇ ਸ਼ਰੀਰ ਵਿੱਚ ਫ਼ੈਲ ਰਿਹਾ ਸੀ । ਰੋਸ਼ਨੀ ਦੇ ਬਦਲੇ ਕਾਲਖ਼ ਦੀ ਧੁੜ ਖਿਲਾਰ ਰਿਹਾ ਦਿਨ ਜਿਵੇਂ

ਉਸਦੇ ਅੰਦਰ ਵੱੜ ਰਿਹਾ ਸੀ—ਕੋਲ ਖਲੋਤੇ ਘੋੜੇ ਤੇ ਚੜਕੇ ਲਗਾਮ ਹੱਥ ਵਿੱਚ ਫੜਕੇ ਉਵੇਂ ਖਲੋਤਾ ਰਿਹਾ ਮਦਕਰੀਨਾਇਕ—

ਹਨੇਰੇ ਦੇ ਪਿੰਜਰੇ ਵਿੱਚ ਫਸੇ ਜੰਗਲੀ ਜਾਨਵਰ ਵਾਂਗ-ਛਾਤੀ ਵਿੱਚ ਕਠੀਆਂ ਹੋਈਆਂ ਦੁਖ਼ ਭਰੀਆਂ, ਕੌੜੀਆਂ ਭਾਵਨਾਵਾਂ ਨਾ ਪ੍ਰਗਟ ਕੀਤੀਆਂ ਜਾ ਸਕਦੀਆਂ ਸਨ, ਨਾਂ ਦਸੀਆਂ ਜਾ ਸਕਦੀਆਂ ਸਨ, ਨਾਂ ਸਹਾਰੀਆਂ ਜਾ ਸਕਦੀਆਂ ਸਨ । ਸੂਈ ਦੇ ਨੱਕੇ ਤੇ ਲਾਏ ਧਿਆਨ ਵਾਂਗ, ਉਸ ਕੋਸ਼ਿਸ ਕਰਕੇ ਆਪਣੀ ਨਜ਼ਰ ਬਸਵੇ ਮੰਦਿਰ ਤੋਂ ਪਰ੍ਹੇ ਹਟਾਈ ਉਸ ਕੋਲ ਹੋਰ ਉਧਰ ਨਾਂ ਵੇਖਿਆ ਗਿਆ । ਉਧਰ ਉਸ ਪਿੱਠ ਕਰ ਲਈ । ਦੂਜੇ ਪਾਸੇ ਵੇਖਣਾ ਸੁਰ ਕਰ ਦਿੱਤਾ ।

ਇਸ ਪਾਸੇ—ਬੜੇ ਸੋਹਣੇ ਢੰਗ ਨਾਲ ਬਣਾਏ ਕਮਾਨ ਵਰਗੇ ਛੱਪਰ ਤੇ ਚੰਬੇਲੀ ਦੀਆਂ ਵੇਲਾਂ ਚੜ੍ਹਾਈਆ ਹੋਈਆਂ ਸਨ, ਥੱਲੇ ਤੋਤਿਆ ਦੇ ਪਿੰਜਰੇ ਲਟਕ ਰਹੇ ਸਨ, ਗੁਲਾਬ ਦੇ ਫੁੱਲਾਂ ਦੇ ਗੁਛਿਆਂ ਵਾਲੇ ਬੂਟੇ, ਫੁੱਲਾ, ਫਲਾਂ ਦੇ ਰੁੱਖਾਂ ਦੇ ਉਹਲੇ ਦਿਸਦਾ ਦਿਆਵੰਮਾ ਦਾ ਮਹਿਲ—

ਹੁਣ ਉਹ ਦਿਆਵੰਮਾ ਦਾ ਮਹਿਲ ਨਹੀ ਸੀ—ਹੁਣ ਉਹ ਕਤੂਰੀ ਦਾ ਘਰ ਸੀ—ਨਾਇਕ ਦਾ ਵਿਲਾਸ ਘਰ—

ਉਸ ਘਰ ਦੇ ਅੰਦਰ—ਹਮੇਸ਼ਾ ਉਸਦੀਆ ਅੱਖਾਂ ਨੂੰ ਲੁਭਾਉਣ ਲਈ ਸਿੰਗਾਰ ਕਰਕੇ ਉਸਦੇ ਮਨੋਰੰਜਨ ਲਈ ਨਾਚ ਗਾਣੇ ਲਈ ਅੱਡ ਅੱਡ ਸਾਜ ਤਿਆਰ ਕਰਕੇ ਰੱਖੇ ਹੁੰਦੇ । ਸਾਰਾ ਦੁਰਗ ਜਦੋਂ ਸੜੇ ਹੋਏ ਬਰੂਦ ਦੀ ਬਦਬੂ ਨਾਲ ਭਰਿਆ ਪਿਆ ਸੀ, ਉਦੋਂ ਵੀ ਇਥੇ ਸੁਗੰਧੀਆਂ ਭਰੀਆਂ ਅਗਰਬੱਤੀਆਂ ਜਲਦੀਆਂ । ਸੌਣ ਲਈ, ਕਾਮ-ਕਲਾ-ਵਿਲਾਸ ਦੇ ਉਕਰੇ ਹੋਏ ਚਿਤਰਾਂ ਵਾਲਾ ਪਲੰਘ , ਉਸ ਤੇ ਚਿੱਟੇ ਦੁੱਧ ਰੇਸ਼ਮੀ ਵਿਛਾਉਣੇ ਵਿਛੇ ਹੋਏ, ਚਾਰੇ ਕੋਨਿਆਂ ਤੇ ਮਛਰਦਾਨੀ ਲਾਉਣ ਲਈ ਲੱਗੇ ਡੰਡਿਆਂ ਨੂੰ ਅਪਸਰਾਂ ਚੁਕੀ ਖਲੋਤੀਆਂ ਸਨ ।

ਅੱਖਾਂ ਵਿੱਚ ਛਾਏ ਅਜਿਹੇ ਘੁੱਪ ਹਨੇਰੇ ਸਮੇਂ ਵੀ ਪ੍ਰੇਮ ਦਾ ਚਾਨਣ ਲਈ, ਰੇਸ਼ਮੀ ਕਪੜੇ ਪਾਈ, ਨੌ ਰਤਨ, ਜੜਿਤ ਗਹਿਣਿਆਂ ਨਾਲ ਝਿਲਮਿਲ ਕਰਦੀਆਂ, ਜੋਬਨ ਦੇ ਨਸੇ ਵਿੱਚ ਮਦਹੋਸ਼, ਉਸਨੂੰ ਚਾਰ ਬਾਹਵਾ ਵਾਲੀ ਰਤੀ ਵਾਂਗ ਉਡੀਕ ਰਹੀਆਂ ਸਨ, ਕਤੂਰੀ ਤੇ ਨਾਗੀ—ਇਸ ਪਾਸੇ—ਉਸ ਲਈ ਫਨ ਚੁੱਕੀ ਇਕਲੱਤਾ ਦੇ ਪ੍ਰਤੀਕ ਵਾਂਗ ਖਲੋਤਾ ਕੱਲੇ ਪੱਥਰ ਬਸਵੰਨਾਂ ਦਾ ਮੰਦਿਰ—ਉਸ ਪਾਸੇ—ਉਸ ਲਈ ਖੁਸਬੂਆਂ ਖਿਲਾਰਦੇ, ਹਜ਼ਾਰਾਂ ਫੁਲ ਖਿੜਕੇ ਸਦਾ ਬਹਾਰ ਨੰਦਨ ਵਨ ਵਰਗਾ ਵਿਲਾਸ-ਗ੍ਰਹਿ ।

ਉਧਰ ਜਾਵਾਂ ਜਾਂ ਇਧਰ—?

ਉਧਰ ਜਾਂ ਇਧਰ—?

ਦਿਨ ਦਿਹਾੜੀ ਹੀ ਹਨੇਰੇ ਨਾਲ ਭਰੇ ਦੁਰਗ ਵੱਲ—

ਰਾਤ ਵਿੱਚ ਵੀ ਦਿਨ ਦੇ ਸਵੇਰੇ ਵਾਂਗ ਚਮਕਦੇ ਵਿਲਾਸ ਗ੍ਰਹਿ ਵਲ । ਉੱਧਰ—ਭੌਆਂ ਚੜ੍ਹਾਂ ਕੇ ਟੇਢੀਆਂ ਅੱਖਾਂ ਨਾਲ ਵੇਖਦਾ ਦੁਰਗ ਕਹਿੰਦਾ ਜਾਪਿਆ ਆਏਂਗਾ ਤਾਂ ਤੇਰੀ ਪਿੱਠ ਹੋਰ ਵੀ ਭਾਰ ਨਾਲ ਲੱਦ ਦਿਆਂਗਾ—

ਇਧਰ—ਥੱਕੇ ਹੋਏ ਸਰੀਰ ਤੇ ਮਨ ਨੂੰ ਫੁੱਲਾਂ ਵਾਂਗ ਹੌਲਾ ਕਰ ਦੇਣ ਵਾਲੀ ਫੁੱਲਾਂ ਦੀ ਸੇਜ ਤੇ ਸੁਆਵਾਂਗਾ—ਬੁਲ੍ਹਾਂ ਤੇ ਮਿਠੀ ਮਾਦਕ ਮੁਸਕਾਨ ਭਰਕੇ ਬੁਲਾ ਰਿਹਾ ਸੀ ਮਦਨ-ਮੰਦਿਰ—

ਉਧਰ-ਇਧਰ—ਘੁੰਮਦਾ ਦੋਵੇਂ ਪਾਸੇ ਵੇਖਿਆ, ਘੋੜੇ ਤੇ ਬੈਠੇ ਮਦਕਰੀਨਾਇਕ ਨੇ ਯਤਨਪੂਰਵਕ ਉਧਰ ਖਿੱਚੀਆਂ ਜਾਂਦੀਆਂ ਅੱਖਾਂ ਨੂੰ ਸਾਹਮਣੇ ਟਿਕਾਇਆ—ਸਾਹਮਣੇ ਘੋੜੇ ਤੇ ਖੜੇ ਹੋਏ ਬੁੱਤ ਵਾਂਗ ਸ਼ਸਤਰਧਾਰੀ ਅੰਗਰਖ਼ਿਅਕ ਫੌਜ ਦਾ ਨਾਇਕ ਗੁੱਦਗੱਤੀ—ਪਿੱਛੇ ਜਿਵੇਂ ਕਰਤੱਵ ਦਾ ਰੂਪ ਧਾਰਣ ਕਰੀ ਘੋੜੇ ਤੇ ਬੈਠਾ ਪ੍ਰਧਾਨਮੰਤਰੀ ਪਰਸ਼ੂਰਾਮਨਾਇਕ—ਦੋਵਾਂ ਨੂੰ ਵੇਖਕੇ ਡੂੰਘਾ ਹੌਕਾ ਭਰਿਆ। ਖਿੱਚਕੇ ਫੜੀ ਲਗਾਮ ਨੂੰ ਢਿੱਲਾ ਛਡਿਆ ਤੇ ਘੋੜਾ ਅਗਾਂਹ ਵਧਾ ਦਿੱਤਾ।

ਅੱਗੇ ਵੱਧਦੇ ਘੋੜੇ ਕਾਮਨ-ਦਰਵਾਜ਼ੇ ਵਿਚੋਂ ਦੁਰਗ ਵਿੱਚ ਦਾਖ਼ਲ ਹੋ ਗਏ। ਉਤੇ ਚੜ੍ਹਦਿਆਂ ਹੀ ਗੋਲਾ, ਬਰੂਦ ਬੰਦੂਕਾਂ ਤਿਆਰ ਕਰਨ ਦੇ ਕਾਰਖਾਨੇ ਦੇ ਨੇੜੇ ਆਉਂਦਿਆਂ ਹੀ ਭਾਂਤ ਭਾਂਤ ਦੇ ਲੋਹੇ ਦੇ ਸ਼ਬਦ ਸੁਣਾਈ ਦਿੱਤੇ—ਹਵਾ ਵਿੱਚ ਫ਼ੈਲੇ ਕੱਚੇ ਬਰੂਦ ਦੀ ਧੂੜ ਦੀ ਵਾਸ਼ਨਾ ਨੱਕ ਵਿਚ ਵੜੀ—'ਮੈਂ ਇੱਥੇ ਹੀ ਰਹਿੰਦਾ ਹਾਂ'—ਜਿਵੇਂ ਯੁੱਧ ਮਦਕਰੀਨਾਇਕ ਨੂੰ ਸਿਰ ਹਿਲਾ ਹਿਲਾ ਕੇ ਕਹਿ ਰਿਹਾ ਹੋਵੇ। "ਕਾਰਖਾਨਾ ਵੇਖਣ ਚਲੀਏ—" ਭਰਾ ਨੂੰ ਕਹਿਕੇ ਘੋੜੇ ਤੋਂ ਉਤਰ ਕੇ ਕਾਰਖ਼ਾਨੇ ਵੱਲ ਮੁੜ ਗਏ।

ਚਾਰੋ ਪਾਸੇ ਨੰਗੀਆਂ ਤਲਵਾਰਾਂ ਵਾਲੇ ਤੇ ਬੰਦੂਕਾਂ ਤਾਣੀ ਖਲੋਤੇ ਸੈਨਿਕਾਂ ਦੀ ਨਿਗਰਾਨੀ ਵਿੱਚ ਕੀੜਿਆਂ ਵਾਂਗ, ਇਕ ਖਿਨ ਵੀ ਅਰਾਮ ਕੀਤੇ ਬਿਨਾਂ ਬੰਦੂਕਾਂ ਤਲਵਾਰਾਂ, ਕਟਾਰੀਆਂ ਦੀ ਤਿਆਰੀ ਵਿੱਚ ਲੱਗੇ ਹੋਏ ਲੁਹਾਰ, ਸਾਣੀਗਾਰ, ਬੰਦੂਕਾਂ ਚੱਕ ਮੱਕ ਪੱਥਰਾਂ ਨੂੰ ਠੀਕ ਅਕਾਰ ਦੇ ਕੇ ਜੋੜਨ ਵਾਲੇ ਭਠੀਆਂ ਦੀਆਂ ਧੌਂਕਣੀਆਂ ਵਿੱਚ ਫੂਕਾਂ ਮਾਰਨ ਵਾਲੇ, ਪਿਘਲੀ ਧਾਤ ਨੂੰ ਢਾਲ ਕੇ ਤੋਪਾਂ ਦੇ ਸਾਂਚੇ ਵਿੱਚ ਪਾਉਣ ਲਈ ਵੱਡੀਆਂ ਵੱਡੀਆਂ ਭੱਠੀਆਂ, ਭੱਠੀਆਂ ਦੀ ਅੱਗ ਤੇਜ਼ ਕਰਨ ਵਾਲੇ ਬੰਦੇ, ਬਰੂਦ ਨੂੰ ਪੀਸਣ ਵਾਲੀਆਂ ਵੱਡੀਆਂ ਵੱਡੀਆਂ ਚੱਕੀਆਂ ਕੋਲ ਭਾਂਤ ਭਾਂਤ ਦੇ ਕੰਮਾਂ ਵਿੱਚ ਲੱਗੇ ਹੋਏ ਬੰਦੇ—ਸਾਰਿਆਂ ਨੂੰ ਵੇਖਕੇ ਕਾਰਖਾਨੇ ਦੇ ਬਖ਼ਸ਼ੀ ਕਾੜੇ ਜੀ ਤੇ ਦੜਵਾਈ ਕੁੰਭੀਪਾਲ ਨਾਇਕ ਕੋਲੋਂ ਹੋ ਰਹੇ ਕੰਮ ਬਾਰੇ ਸਾਰੀ ਜਾਣਕਾਰੀ ਲੈ ਕੇ, ਲੋੜੀਂਦੇ ਮਾਲ ਦਾ ਸੰਗ੍ਰਿਹ ਅੰਦਰ ਚੋਖਾ ਹੈ, ਸਭ ਪਤਾ ਕਰਕੇ ਕਿ ਕੰਮ ਤਸੱਲੀ ਬਖਸ਼ ਢੰਗ ਨਾਲ ਹੋ ਰਿਹਾ ਸੀ, ਮਹਿਲ ਵੱਲ ਤੁਰ ਪਿਆ ਮਦਕਰੀਨਾਇਕ।

ਅੰਗ ਰਖ਼ਿਅਕਾਂ ਦੀ ਟੁਕੜੀ ਨੂੰ ਬਾਹਰ ਛੱਡਕੇ, ਭਰਾ ਨਾਲ ਮਹਿਲ ਦੇ ਅੰਦਰ ਵੜੇ ਤਾਂ ਮਾਂ ਵੇਖਕੇ ਬੋਲੀ, "ਐਨੀਂ ਉਡੀਕ ਕਿਉਂ ਕਰਵਾਨਾਂ ਏਂ, ਕਪੜੇ ਬਦਲਕੇ, ਮੂੰਹ ਹੱਥ ਧੋ, ਕਾਜ਼ੀ ਸਾਹਿਬ ਨੇ ਪੀਰ ਦੀ ਦਰਗਾਹ ਦਾ ਪਰਸ਼ਾਦ ਭੇਜਿਐ, ਦੇਣੀ ਆਂ"—ਪੀਰ ਦੀ ਦਰਗਾਹ ਦਾ ਪਰਸ਼ਾਦ—

ਉਸ ਗੱਲ ਨਾਲ ਮਦਕਰੀਨਾਇਕ ਨੂੰ ਭੁਲਿਆ ਹੋਇਆ ਸਭ ਕੁੱਝ ਫਿਰ ਯਾਦ ਆ ਗਿਆ, ਥੋਹੜਾ ਢਿੱਲਾ ਹੋਇਆ ਚਿਹਰਾ ਫਿਰ ਤਣਿਆ ਗਿਆ, ਬੋਲਿਆ—"ਦੇਹ, ਜਿਹੜਾ ਜਿਹੜਾ ਦੇਵਤਾ, ਮੈਨੂੰ ਜੋ ਜੋ ਪਰਸ਼ਾਦ ਦਿੰਦੈ, ਦੇ ਲਵੇ—"

ਪੀਰ ਦੇਵਤੇ ਦੇ ਪਰਸ਼ਾਦ ਨੇ ਉਸ ਦਿਨ ਰਾਤੀਂ ਮਦਕਰੀਨਾਇਕ ਨੂੰ ਸੌਣ ਦਾ ਮੌਕਾ ਨਾਂ ਦਿੱਤਾ—ਅੱਧੀ ਰਾਤੀਂ ਰਾਣੀਵਾਸ ਵਿੱਚ ਸੁੱਤੇ ਨਾਇਕ ਨੂੰ ਜਗਾਉਣ ਲਈ ਲਗਾਈ ਘੰਟੀ ਨੂੰ ਵਜਾਉਣ ਦੀ ਥਾਂ ਆਮ ਸਾਧਾਰਣ ਬੰਦਿਆਂ ਦੇ ਬੂਹੇ ਵਾਂਗ ਰਾਣੀਵਾਸ ਦਾ ਬੂਹਾ ਠੱਕ ਠੱਕ ਖੜਕਦਾ ਸੁਣਕੇ ਨਾਗਤੀਆ ਨਾਲ ਸੁੱਤਾ ਮਦਕਰੀਨਾਇਕ ਘਬਰਾਕੇ ਉੱਠ ਖਲੋਤਾ, ਉਸਦੇ ਨਾਲ ਹੀ ਉਠ ਖਲੋਤੀਆਂ, ਨੀਂਦ ਤੇ ਡਰ ਨਾਲ ਭਰੀਆਂ ਅੱਖਾਂ ਨਾਲ ਆਪਣੇ ਵੱਲ ਵੇਖਦੀਆਂ ਨਾਗਤੀਆਂ, ਉਹਨਾਂ ਵਲ ਮੁੜਕੇ ਵੇਖੇ ਬਿਨਾਂ, ਉਹ ਕਾਹਲੀ ਕਾਹਲੀ ਉਠਕੇ ਬੂਹਾ ਖੋਹਲਕੇ ਵੇਖਣ ਲੱਗਾ ਕਿ ਇਸ ਅਸਭਿਅ ਰੌਲੇ ਦਾ ਕਾਰਨ ਕੀ ਸੀ—

ਬੂਹੇ ਸਾਹਮਣੇ ਪਰਸ਼ੂਰਾਮਨਾਇਕ ਦੀਆਂ ਲਾਲ ਅੱਖਾਂ ਤੇ ਕਠੋਰ ਚਿਹਰਾ ਵੇਖਕੇ ਖ਼ਤਰੇ ਦੀ ਸੂਚਨਾ ਦੇ ਨਗਾਰੇ ਗੂੰਜਦੇ ਸੁਣਾਈ ਦਿੱਤੇ । ਉਸਦੀ ਨਜ਼ਰ ਤੋਂ ਦਿੱਸ ਰਿਹਾ ਸੀ ਕਿ ਕੋਈ ਅਨਹੋਣੀ ਵਾਪਰ ਗਈ ਸੀ । ਸੋਚਦਿਆਂ ਹੀ ਨੀਂਦ ਅੱਖਾਂ ਵਿਚੋਂ ਇਸ ਤਰ੍ਹਾਂ ਉੱਡ ਗਈ ਜਿਵੇਂ ਬਰਫ ਵਰਗੇ ਪਾਣੀ ਨਾਲ ਨਹਾ ਲਿਆ ਹੋਵੇ—ਸੰਭਲਕੇ ਪੁੱਛਿਆ, "ਕੀ ਗੱਲ ਪਰਸੂਰਾਮ ?" ਪਿੱਠ ਪਿੱਛੇ ਖੁਲ੍ਹਾ ਰਾਣੀਵਾਸ ਦਾ ਬੂਹਾ ਬਾਹਰੋਂ ਹੀ ਬੰਦ ਕਰ ਦਿੱਤਾ ਤਾਂ ਕਿ ਗੱਲ-ਬਾਤ ਨਾਗਤੀਆਂ ਨੂੰ ਸੁਣਾਈ ਨਾ ਦੇਵੇ ।

"ਸਰਬਨਾਸ਼ ਹੋ ਗਿਆ, ਪੰਜਾ ਧੋਣ ਲਈ ਬਾਹਰ ਗਏ, ਮੁਸਲਮਾਨ ਵਾਪਸ ਨਹੀਂ ਆਏ ।" ਇਹ ਗੱਲ ਸੁਣਕੇ ਗੋਲੀ ਵੱਜਣ ਵਾਂਗ ਉਹ ਥਿੜਕ ਗਏ ।

"ਇਹ ਖ਼ਬਰ ਕਦੋਂ ਪਤਾ ਲੱਗੀ ?" ਮਦਕਰੀ ਨੇ ਪੁੱਛਿਆ ।

"ਸ਼ਾਮੀਂ ਪੰਜਾ ਧੋਣ ਲਈ ਮੁੱਲਾਂਪੁਰ ਗਏ ਤਾਂ ਰਾਤੀਂ ਹੇਠਲੇ ਦੁਰਗ ਦੇ ਕਿਲ੍ਹੇ ਦੇ ਦਰਵਾਜ਼ਿਆਂ ਤੇ ਜੰਦਰਾਂ ਮਾਰਨ ਤਾਂਈ ਉਹ ਵਾਪਸ ਨਾਂ ਮੁੜੇ ਤਾਂ ਕਿਲੇ ਦੇ ਪਹਿਰੇਦਾਰਾਂ ਦੇ ਦਫੇਦਾਰ ਨੇ ਚੱਪਚਾਵੜੀ ਵਾਲਿਆਂ ਨੂੰ ਖ਼ਬਰ ਦਿੱਤੀ । 'ਇਹ ਕੀ ਹੋ ਗਿਆ ?' ਉਹਨਾਂ ਚਾਵੜੀ ਵਿੱਚ ਛੋਟੇ ਮੋਟੇ ਸੈਨਿਕਾ ਨੂੰ ਬੁਲਾ ਕੇ ਗੱਲ ਕੀਤੀ ਤਾਂ ਪਤਾ ਲੱਗਾ ਕਿ ਮੁਸਲਮਾਨ ਸਰਦਾਰਾਂ ਦੇ ਜਾਣ ਤੋਂ ਬਾਦ, ਮੁਸਲਮਾਨ ਸੈਨਿਕ ਵੀ ਆਪਣੀ ਵਾਰੀ ਵੇਲੇ ਕੰਮ ਤੇ ਹਾਜ਼ਰ ਨਹੀਂ ਸਨ ਹੋਏ । ਇਹ ਗੱਲ ਪਤਾ ਲੱਗਣ ਤੇ ਘਰ ਬੈਠੇ ਸਿਪਾਹੀਆਂ ਨੂੰ ਧਰੂਹ ਕੇ, ਲਿਆ ਕੇ ਕੋਤਵਾਲੀ ਦੇ ਖੰਭੇ ਨਾਲ ਬੰਨ੍ਹਿਆ ਤਾਂ ਜਾਕੇ ਉਹਨਾਂ ਦਸਿਆ ਕਿ ਇਹ ਤਾਂ ਬਹਾਨਾ ਸੀ, ਸਾਰੇ ਸਰਦਾਰ ਜਾ ਕੇ ਹੈਦਰਅਲੀ ਨਾਲ ਰਲ ਗਏ ਸਨ । ਏਨਾਂ ਹੀ ਨਹੀਂ, ਕਿਲੇ ਵਿਚਲੇ ਮੁਸਲਮਾਨ ਸੈਨਿਕਾਂ ਨੇ ਵੀ ਹੈਦਰਅਲੀ ਦੇ ਵਿਰੁੱਧ ਤਲਵਾਰ ਨਾਂ ਚੁੱਕਣ ਦੀ ਸਹੁੰ ਖਾਧੀ ਹੈ ।"

"ਇਹ ਗੱਲ ਪਤਾ ਲੱਗਣ ਤੇ ਚੱਪੇਚਾਵੜੀ ਦੇ ਦਫ਼ਵਾਈ ਨੇ ਹੋਰ ਕੁੱਝ ਵਾਪਰਨ ਤੋਂ ਪਹਿਲਾਂ ਨਗਰ ਵਿਚਲੇ ਮੁਸਲਮਾਨ ਸੈਨਿਕਾਂ ਕੋਲੋਂ ਹਥਿਆਰ ਖੋਹਣ ਲਈ ਪੰਜ ਛੇ

ਸੌ ਬੰਦੇ ਲਾ ਦਿੱਤੇ । ਇਨ੍ਹਾਂ ਵਿੱਚ ਕਈ ਮਰਾਠੇ ਸੈਨਿਕ ਵੀ ਸਨ । ਉਹਨਾਂ ਨੇ ਵੀ ਆਪਣੇ ਹਥਿਆਰ ਦੇ ਦਿੱਤੇ । ਕਹਿਣ ਲੱਗੇ "ਨਾਂ ਠੀਕ ਤਨਖਾਹ ਮਿਲਦੀ ਏ, ਨਾਂ ਖਾਣ ਲਈ ਪੂਰਾ, ਸਾਰਾ ਦਿਨ ਥੱਕਣ ਤੋਂ ਬਾਦ, ਸੌਣਾ ਵੀ ਨਹੀਂ ਮਿਲਦਾ । ਇਹੋ ਜਿਹੀ ਨੌਕਰੀ ਦੀ ਸਾਨੂੰ ਕੋਈ ਲੋੜ ਨਹੀਂ ।"

ਇਕ ਸੱਟ ਤੋਂ ਬਾਦ ਦੂਜੀ ਸੱਟ ਮਾਰਦੇ ਚਾਬਕ ਦੀ ਮਾਰ ਨਾਲ ਕੰਨਾਂ ਵਿਚ ਅਪੜੀ ਇਸ ਵਿਦਰੋਹ ਦੀ ਖ਼ਬਰ ਸੁਣਕੇ ਮਦਕਰੀਨਾਇਕ ਦੀ ਨਸ-ਨਸ ਕੰਬ ਗਈ, ਪਾਗਲ ਬੇਕਾਬੂ ਉਂਗਲਾਂ ਤੇ ਪਾਈ ਮਿਜ਼ਰਾਬ ਵਾਂਗ ਕਦੀ ਵੀਣਾਂ ਦੀਆਂ ਤਾਰਾਂ ਨੂੰ ਖਿਚਦੀਆਂ ਤੇ ਕਦੀ ਢਿੱਲਾ ਛੱਡਦੀਆਂ ਕਦੀ ਚੰਗਿਆੜਿਆਂ ਦਾ ਮੀਂਹ, ਅਗਲੀ ਘੜੀ ਜਿਵੇਂ ਬਰਫ਼ ਨਾਲ ਘਿਰ ਗਏ ਹੋਣ, ਡੋਲਦੇ ਕੰਧ ਦੇ ਨਾਲ ਲੱਗ ਕੇ ਆਸਰਾ ਲਿਆ, ਕਿੰਨਾ ਚਿਰ ਚੁਪ ਰਹਿਣ ਤੋਂ ਬਾਦ, ਇੰਜ ਜਿਵੇਂ ਉਹ ਆਪ ਨਹੀਂ ਕੋਈ ਹੋਰ ਬੋਲ ਰਿਹਾ ਹੋਵੇ— "ਬਸ ਏਨਾਂ ਹੀ ਯਾਂ ਕੁੱਝ ਹੋਰ ਵੀ ਹੋਇਐ ?" ਮਦਕਰੀਨਾਇਕ ਨੇ ਪੁਛਿਆ ।

"ਇਸ ਤੋਂ ਵੱਧ ਕੁੱਝ ਹੋਰ ਹੋਣਾ ਚਾਹੀਦਾ ਸੀ ?"

"ਹੋ ਸਕਦਾ ਸੀ, ਕਿਲਾ ਢਹਿ ਜਾਂਦਾ, ਬਤੇਰੀਆਂ ਟੁੱਟ ਜਾਂਦੀਆਂ ਬੁਰਜੀਆਂ ਦੇ ਟੋਟੇ ਹੋ ਜਾਂਦੇ, ਕਿਲ੍ਹੇ ਦੀਆਂ ਦੀਵਾਰਾਂ ਦੁਰਗ ਦੀ ਧੌਣ ਦੁਆਲੇ ਫਾਹਾਂ ਬਣ ਜਾਂਦੀਆਂ, ਉਤਸਵਾਂਬੇ ਦੇ ਮਹਾਂਦੁਆਰ ਦੇ ਕਲਸ ਚੂਰ ਹੋ ਜਾਂਦੇ । ਸਿਡੀ ਖੰਭੇ ਵਿਚੋਂ ਚਿੰਗਾਰੀਆਂ ਨਿਕਲਕੇ ਸਾਰੇ ਸ਼ਹਿਰ ਨੂੰ ਸੁਆਹ ਕਰ ਦਿੰਦੀਆਂ । ਮੇਰੇ ਹੱਥਾਂ ਪੈਰਾਂ ਨੂੰ ਲਕਵਾ ਮਾਰ ਜਾਂਦਾ, ਅਕਾਸ਼ ਭੂਮੀ ਨਾਲ ਰਲ ਕੇ ਕੋਈ ਸਾਜ਼ਸ ਕਰ ਲੈਂਦਾ ਤੇ ਸਾਰਿਆਂ ਦੇ ਸਿਰ ਥੱਲੇ ਹੋ ਜਾਂਦੇ—ਅਜਿਹਾ ਤੇ ਕੁੱਝ ਵੀ ਨਹੀਂ ਹੋਇਆ । ਦਸ ਸਰਦਾਰਾਂ ਨੇ ਧ੍ਰੋਖਾ ਦੇ ਦਿੱਤਾ, ਦੋ ਤਿੰਨ ਹਜ਼ਾਰ ਏਨੀਂ ਕੁ ਹੋਵੇਗੀ ਸਾਡੇ ਮੁਸਲਮਾਨ ਸੈਨਿਕਾਂ ਦੀ ਗਿਣਤੀ, ਉਹ ਵੀ ਸਾਜ਼ਸ਼ ਵਿੱਚ ਰਲ ਗਏ, ਏਨੇਂ ਕੁੰ ਹੀ ਮਰਾਠਾ ਸਰਦਾਰਾਂ ਨੇ ਸ਼ਸਤਰ ਸੰਨਿਆਸ ਲੈ ਲਿਆ ਤਾਂ ਕੀ ਹੋ ਗਿਆ ? ਅਸੀਂ ਅਜੇ ਹੈਗੇ ਆਂ, ਤੂੰ ਹੈਂ, ਕਿਲਾ ਹੈ, ਅਸੀਂ ਅਜੇ ਮਰੇ ਨਹੀਂ, ਜੀਂਦੇ ਹਾਂ, ਠੀਕ ਏ ਮੈਂ ਕਪੜੇ ਪਾ ਕੇ ਚਾਵੜੀ ਵਿੱਚ ਆਉਨਾਂ ।"

ਚੰਗੀ ਤਰ੍ਹਾਂ ਅੱਗ ਵਿੱਚ ਢਾਲੇ, ਹਥੌੜੇ ਦੀਆਂ ਸਟਾਂ ਖਾ ਕੇ, ਠੰਡੇ ਪਾਣੀ ਵਿੱਚ ਡੁਬੋਏ, ਸਖ਼ਤ ਹੋਏ ਲੋਹੇ ਦੇ ਡੰਡੇ ਵਰਗੀ ਦ੍ਰਿੜ੍ਹ ਅਵਾਜ਼ ਵਿੱਚ ਬੋਲੇ ਮਦਕਰੀਨਾਇਕ—

ਇਸ ਗੱਲ ਦਾ ਕੋਈ ਜੁਆਬ ਦੇਣ ਜੋਗਾ ਨਾਂ ਛੱਡਿਆ । ਭਖਦਾ ਆਇਆ ਪਰਸ਼ੂਰਾਮਨਾਇਕ ਠੰਡਾ ਠਾਰ ਹੋ ਗਿਆ ।

ਭਰਾ ਨੂੰ ਏਨਾਂ ਕਹਿ ਕੇ ਰਾਣੀਵਾਸ ਦਾ ਬੂਹਾ ਖੋਹਲਿਆ, ਜਲਦੀ ਨਾਲ ਕਪੜੇ ਪਾਏ, ਡਰੀਆਂ ਅੱਖਾਂ ਨਾਲ ਆਪਣੇ ਵੱਲ ਵੇਖਦੀਆਂ ਨਾਗਤੀਆਂ ਨੂੰ ਕਿਹਾ, "ਡਰ ਵਾਲੀ ਕੋਈ ਗੱਲ ਨਹੀਂ, ਯੁੱਧ ਸਮੇਂ ਦੀ ਭੈੜੀ ਖ਼ਬਰ ਪਰਸ਼ੂਰਾਮਨਾਇਕ ਲੈ ਕੇ ਆਇਆ ਏ । ਚਾਵੜੀ ਵਿੱਚ ਹੋ ਕੇ ਆਉਣਾ, ਤੁਸੀਂ ਅਰਾਮ ਨਾਲ ਸੌਂ ਜਾਉ ।" ਹੌਂਸਲਾ ਦਿੰਦਿਆਂ ਮਦਕਰੀਨਾਇਕ ਬਾਹਰ ਨਿਕਲ ਆਇਆ । ਉਸਦੇ ਬਾਹਰ ਆਉਣ ਤਕ ਆਵਾਜ਼ ਸੁਣਕੇ ਜਾਗ ਪਈ ਨਿੰਗਵਾ ਵੀ ਉਥੇ ਆ ਗਈ ।

"ਕੀ ਗੱਲ ਪੁੱਤਰ, ਕੁਵੇਲੇ ਕਿਥੇ ਚਲਿਐ ?" ਪੁੱਛਣ ਲੱਗੀ । "ਰਾਜੇ ਲਈ ਵੇਲਾ

ਕੁਵੇਲਾ ਨਹੀਂ ਹੁੰਦਾ ਮਾਂ । ਨਵਾਬ ਇਹ ਵੇਖਣਾ ਚਾਹੁੰਦੇ ਕਿ ਤੂੰ ਜਿਸਨੂੰ ਜੰਮਿਐ, ਉਹ ਮਰਦ ਏ ਕਿ ਤੀਵੀਂ । ਲਗਦੈ ਉਸਨੇ ਕੋਈ ਸ਼ਰਤ ਲਾ ਲਈ ਏ । ਕੀ ਗੱਲ ਏ, ਵੇਖਕੇ ਆਉਨਾਂ । ਫ਼ਿਕਰ ਵਾਲੀ ਕੋਈ ਗੱਲ ਨਹੀਂ ।" ਮਾਂ ਨੂੰ ਹੌਂਸਲਾ ਦੇਕੇ, "ਚਲ ਪਰਸ਼ੂਰਾਮ ਚਲੀਏ, ਹੁਣ ਸਮੇਂ ਨਾਲ ਸਾਨੂੰ ਦੌੜ ਲਾਉਣੀ ਪੈਣੀਂ ਏਂ ।" ਕਹਿ ਕੇ ਕੋਲ ਖਲੋਤੇ ਪਰਸ਼ੂਰਾਮ ਨੂੰ ਖਿੱਚ ਕੇ ਤੁਰ ਪਿਆ ਮਦਕਰੀਨਾਇਕ । ਉਸ ਵੇਲੇ ਨਾਇਕ ਦੇ ਮਹਿਲ ਤੋਂ ਬਾਹਰ ਜਾਣ ਦੀ ਖ਼ਬਰ ਸੁਣਕੇ ਮਹਿਲ ਦੇ ਪਹਿਰੇਦਾਰਾਂ ਨੇ ਮਸ਼ਾਲਚੀਆਂ ਨੂੰ ਬੁਲਾਇਆ । ਨਾਇਕ ਦੇ ਘੋੜੇ ਨੂੰ ਮਹਿਲ ਦੇ ਅੱਗੇ ਲਿਆ ਖੜ੍ਹਾ ਕੀਤਾ । ਗੁੱਦਗੱਤੀ ਦੇ ਨਾਇਕਤੱਵ ਵਿਚ ਅੰਗ ਰਖਿਅਕਾਂ ਦੀ ਟੋਲੀ ਨਾਇਕ ਦੇ ਆਉਣ ਦੀ ਉਡੀਕ ਕਰਨ ਲੱਗੀ । ਅਜੇ ਦੋ ਪੌੜੀਆਂ ਹੋਰ ਲਹਿਣੀਆਂ ਰਹਿੰਦੀਆਂ ਸਨ, ਉਛਲਕੇ ਘੋੜੇ ਤੇ ਚੜ੍ਹ ਬੈਠੇ ਤੇ ਨੌਕਰ ਦੇ ਹੱਥੋਂ ਲਗਾਮ ਫੜਕੇ ਬੋਲੇ ਚੱਪੇਚਾਵੜੀ, ਕਹਿਕੇ ਘੋੜੇ ਦੀ ਪਿੱਠ ਥਾਪੜੀ ।

ਘੋੜਾ ਦੌੜ ਪਿਆ, ਉਸਦੇ ਅੱਗੇ ਗੁੱਦਗੱਤੀ ਦਾ ਘੋੜਾ, ਦੋਵੇਂ ਪਾਸੇ ਅੰਗਰਖਿਅਕ, ਪਿੱਛੇ ਪਰਸ਼ੂਰਾਮਨਾਇਕ ।

ਮਸ਼ਾਲਾਂ ਵਾਲੇ ਜਿਵੇਂ ਪੈਰਾਂ ਵਿੱਚ ਪਹੀਏ ਬੰਨੀ ਦੌੜ ਰਹੇ ਸਨ, ਉਹਨਾਂ ਦੇ ਹੱਥਾਂ ਵਿਚਲੀਆਂ ਮਸ਼ਾਲਾਂ ਦੀ ਰੋਸ਼ਨੀ, ਮਸਿਆ ਦੇ ਹਨੇਰੇ ਨੂੰ ਇਧਰ ਉਧਰ ਖਿੰਡਾ ਰਹੀ ਸੀ ।

ਚੱਪੇ ਚਾਵੜੀ ਵਿੱਚ—ਉਸ ਚਾਵੜੀ ਦੇ ਆਗੂ ਸਨਪਰਸ਼ੂਰਾਮਨਾਇਕ ਦੀ ਅਗੁਵਾਈ ਹੇਠਾਂ ਬਾਕੀ ਦੇ ਦਲਵਾਈ ਦੌੜਨ ਲਈ ਸਿਕਾਰੀ ਦੇ ਇਸਾਰੇ ਦੀ ਉਡੀਕ ਕਰ ਰਹੇ ਸਨ—ਬੇਸਬਰੀ ਨਾਲ ਆਪਣੀ ਗਰਦਨ ਵਿਚਲੀ ਜ਼ੰਜੀਰ ਖਿੱਚਦੇ, ਜੀਭ ਕੱਢਦੇ, ਗਰਮ ਗਰਮ ਸਾਹ ਛੱਡਦੇ, ਸਿਕਾਰੀ ਕੁੱਤਿਆਂ ਵਾਂਗ ਨਾਇਕ ਦੀ ਆਮਦ ਦੀ ਉਡੀਕ ਕਰ ਰਹੇ ਸਨ ।

ਹੱਥ ਵਿਚਲੀ ਲਗਾਮ ਨੂੰ ਇਕ ਪਾਸੇ ਸੁੱਟ ਰਕਾਬ ਵਿਚੋਂ ਪੈਰ ਕੱਢਕੇ, ਘੋੜੇ ਤੋਂ ਛਾਲ ਮਾਰ ਕੇ ਚਾਵੜੀ ਅੰਦਰ ਪ੍ਰਵੇਸ਼ ਕੀਤਾ । ਉਹਨਾਂ ਨੂੰ ਵੇਖਕੇ ਉਠਕੇ ਖਲੋਣ ਲੱਗੇ ਤਾਂ, "ਇਸ ਸਭ ਦੀ ਇਸ ਵੇਲੇ ਲੋੜ ਨਹੀਂ" ਕਹਿਕੇ ਆਪਣੇ ਲਈ ਰੱਖੇ ਆਸਣ ਤੇ ਬੈਠਕੇ ਸਨਪਰਸ਼ੂਰਾਮਨਾਇਕ ਵੱਲ ਮੁੜੇ—"ਪੁਰਾਣੀਆਂ ਖ਼ਬਰਾਂ ਸਭ ਪਤਾ ਲੱਗ ਗਈਆਂ ਨੇਂ, ਨਵੀਂ ਕੋਈ ਖ਼ਬਰ ਹੈ ਤਾਂ ਦਸੋ ?" ਮਦਕਰੀਨਾਇਕ ਨੇ ਪੁੱਛਿਆ । "ਨਵੀਂ ਖ਼ਬਰ ਤਾਂ ਸਿਰਫ਼ ਇਹੋ ਹੈ ਕਿ ਕਲ੍ਹ ਨਵਾਬ ਉਚੰਗਮਾ ਦੇ ਤਲਾਅ ਵਾਲੇ ਪਾਸੇ ਦੇ ਕਿਲ੍ਹੇ ਤੇ ਹਮਲਾ ਕਰਨ ਦੀ ਤਿਆਰੀ ਕਰ ਰਿਹਾ ਹੈ । ਤਰਖ਼ਾਣ ਮੋਰਚੇ ਮਜ਼ਬੂਤ ਕਰਕੇ ਉਪਰ ਤੋਪਾਂ ਰੱਖ ਰਹੇ ਹਨ । ਦਿਨ ਚੜ੍ਹਨ ਦੀ ਉਡੀਕ ਕਰਨਗੇ ਯਾਂ ਉਸਤੋਂ ਪਹਿਲਾਂ ਲੜਾਈ ਸ਼ੁਰੂ ਕਰ ਦੇਣਗੇ । ਬੜੀ ਤੇਜ਼ੀ ਨਾਲ ਕੰਮ ਚਲ ਰਿਹਾ ਹੈ, ਜਸੂਸਾਂ ਨੇ ਦਸਿਆ ਹੈ । ਉਧਰ ਬੁਰਜੀ ਦੇ ਉਪਰ ਆਪਣੀਆਂ ਤੋਪਾਂ ਤਿਆਰ ਰਖ਼ਣ ਲਈ, ਆਪਣੇ ਬੰਦਿਆਂ ਨੂੰ ਅਖਵਾ ਭੇਜਿਆ ਹੈ, ਤੁਹਾਡੀ ਉਡੀਕ ਕਰ ਰਹੇ ਸਾਂ ।" ਸਨਪਰਸ਼ੂਰਾਮਨਾਇਕ ਨੇ ਕਿਹਾ ।

"ਉਡੀਕ ਕਰਦਿਆਂ ਤੁਸੀਂ ਢਿੱਲ ਕਰ ਦਿੱਤੀ ਹੈ, ਉਹਨਾਂ ਦੇ ਮੋਰਚੇ ਪੱਕੇ ਕਰਦਿਆਂ ਹੀ ਸਾਨੂੰ ਤੋਪਾਂ ਚਲਾ, ਮੋਰਚੇ ਤੋੜ ਦੇਣੇ ਚਾਹੀਦੇ ਸਨ । ਚਲੋ ਅਜੇ ਦਿਨ ਨਹੀਂ ਚੜ੍ਹਿਆ, ਹੁਣ ਵੀ ਆਪਣੀ ਸੈਨਾਂ ਨੂੰ ਖ਼ਬਰ ਭਿਜਵਾ ਦਿਓ ।" ਕਹਿ ਕੇ ਚੱਪੇਚਾਵੜੀ ਦੇ ਦੜਵਾਈ, ਜਿੰਨਾਂ ਚਿਰ ਇਹ ਕੰਮ ਕਰਨ ਵਿੱਚ ਲੱਗੇ ਰਹੇ, ਮਦਕਰੀਨਾਇਕ ਮੌਨ ਰਹੇ । ਫਿਰ ਬੋਲੇ, "ਅਗਲੀ ਕੀ ਖ਼ਬਰ ਏ ?"

"ਕੀ ਦਸੀਏ, ਜਿੰਨਾਂ ਤੇ ਭਰੋਸਾ ਕੀਤਾ, ਉਹੀ ਸਾਨੂੰ ਧੋਖਾ ਦੇ ਗਏ । ਮੁਸਲਮਾਨ—" ਬਾਣ ਦੇ ਉਬੱਵਾਨਾਇਕ ਨੇ ਦੰਦ ਪੀਸਦਿਆਂ ਕਿਹਾ ।

"ਮੁਸਲਮਾਨ, ਕੜੀਨਰਸਪਈਆ ਕਿਹੜੀ ਜ਼ਾਤ ਦਾ ਏ ? ਇਸ ਤਰ੍ਹਾਂ ਵੇਖੀਏ ਤਾਂ ਮੁਸਲਮਾਨ ਹੀ ਚੰਗੇ ਰਹੇ—ਉਹਨਾਂ ਆਪਣੀ ਜ਼ਾਤ ਤੇ ਧਰਮ ਨਹੀਂ ਛੱਡਿਆ—ਸਾਡੇ ਬੰਦੇ ਤਾਂ ਉਹਨਾਂ ਤੋਂ ਵੀ ਨੀਚ ਨਿਕਲੇ । ਰਾਏਦੁਰਗ ਵਾਲੇ, ਹਰਪੱਨ ਹੱਲੀ ਵਾਲੇ, ਜਰੀਮਲੇ ਵਾਲੇ, ਕੜੀਨਰਸਪਈਆ, ਇਹ ਤਾਂ ਆਪਣੀ ਜੰਮਣ ਵਾਲੀ ਮਾਂ ਦੀ ਇਜ਼ਤ ਨੂੰ ਹੱਥ ਪਾਉਣ ਵਾਲੇ ਕਮੀਨੇ ਨਿਕਲੇ, ਇਹਨਾਂ ਦੀ ਗੱਲ ਨਾਂ ਛੇੜੋ—ਮਰਿਆਂ ਦਾ ਨਾਂ ਕੋਈ ਨਹੀਂ ਹੁੰਦਾ—ਆਪਣੀ ਗੱਲ ਕਰੋ—"

"ਸਾਡੀ ਗੱਲ—ਜਿੱਤ ਗਏ ਤਾਂ ਵਿਜੈ—ਮਰ ਗਏ ਤਾਂ ਸਵਰਗ—" ਸਨਪਰਸ਼ੂਰਾਮਨਾਇਕ ਨੇ ਤਿਖ਼ੀ ਅਵਾਜ਼ ਵਿੱਚ ਕਿਹਾ । "ਘਰੋਂ ਆਉਣ ਲੱਗਿਆਂ ਪਤਨੀ ਨੂੰ ਇਹ ਗੱਲ ਕਹਿ ਕੇ ਆਇਆ ਸਾਂ, ਕਲ੍ਹ ਦੇ ਯੁੱਧ ਦਾ ਫੈਸਲਾ ਹੋਣ ਤਾਂਈ ਘਰ ਨਹੀਂ ਆਉਣ ਲੱਗਾ ।"

"ਮੈਂ ਵੀ ਪਤਨੀ ਨੂੰ ਆਖ਼ਕੇ ਆਇਆਂ, ਅੱਜ ਲਾਇਆ ਸੰਧੂਰ ਪੂੰਝੀ ਨਾਂ, ਵਾਪਸ ਆ ਕੇ ਨਵੀਂ ਬਿੰਦੀ ਮੈਂ ਲਾਵਾਂਗਾ ।" ਬਾਣਦੇ ਉਬੱਵਾਨਾਇਕ ਨੇ ਕਿਹਾ ।

"ਤੁਸੀਂ ਸਾਰਿਆਂ ਬੜੀ ਚੁਸਤੀ ਤੋਂ ਕੰਮ ਲਿਐ, ਸਾਡੇ ਕੋਲੋਂ ਢਿੱਲ ਹੋ ਗਈ । ਠੀਕ ਏ, ਮੇਰੀਆਂ ਨਾਗਤੀਆਂ ਨੂੰ ਪਤਾ ਹੈ ਕਿ ਰਾਜੇ ਦਾ ਪਾਇਆ ਮੰਗਲਸੂਤਰ ਹਵਾ ਵਿੱਚ ਬਲਦਾ ਦੀਵਾ ਹੁੰਦਾ ਹੈ—ਉਹਨਾਂ ਨੂੰ ਇਕ ਵਾਰੀ ਫਿਰ ਦੱਸਕੇ ਆਉਨਾਂ ਤੁਸੀਂ ਤਿਆਰ ਰਹੋ ।" ਸਾਰੇ ਫੈਸਲੇ ਕਰਕੇ ਮਦਕਰੀਨਾਇਕ ਨੇ ਕਿਹਾ ।

"ਕਲ੍ਹ ਦਾ ਯੁੱਧ ਕਿਵੇਂ ਹੋਵੇਗਾ, ਸਾਨੂੰ ਕਿਸੇ ਨੂੰ ਵੀ ਪਤਾ ਨਹੀਂ । ਚੰਗਾ ਤਾਂ ਚੰਗਾ, ਭੈੜੇ ਲਈ ਵੀ ਤਿਆਰ ਰਹਿਣਾ ਚਾਹੀਦਾ ਹੈ । ਯੁੱਧ ਦਾ ਜੋ ਵੀ ਹੋਵੇ, ਦੁਰਗ ਦੀ ਸੰਪਤੀ ਸ਼ਤਰੂ ਦੇ ਹੱਥ ਵਿੱਚ ਨਾਂ ਆਵੇ । ਇਸ ਦਾ ਪ੍ਰਬੰਧ ਕਰਨ ਲਈ ਮੈਂ ਤੇ ਪ੍ਰਧਾਨਮੰਤਰੀ ਹੋਰੀ ਇਥੇ ਰਹਿੰਦੇ ਹਾਂ । ਮਹਾਂਸਵਾਮੀ ਕੁੱਝ ਚਿਰ ਅਰਾਮ ਕਰ ਲੈਣ । ਸਵੇਰ ਹੋਣ ਤਕ ਤੁਸੀਂ ਤਿਆਰ ਹੋ ਜਾਉ । ਤੁਹਾਡੀ ਖਾਸ ਸ਼ਿਕਾਰੀ ਫੌਜ ਨੂੰ ਖ਼ਬਰ ਭੇਜ ਦਿੱਤੀ ਹੈ ।" ਚੱਪੇਚਾਵੜੀ ਦੇ ਦੜਵਾਈ ਸਨਪਰਸ਼ੂਰਾਮਨਾਇਕ ਨੇ ਕਿਹਾ । "ਤਦ ਸਾਡਾ ਐਸ ਵੇਲੇ ਇਥੇ ਕੋਈ ਕੰਮ ਨਹੀਂ, ਅਸੀਂ ਮਹਿਲ ਵਿੱਚ ਜਾ ਕੇ ਤਿਆਰ ਹੁੰਦੇ ਹਾਂ ।" ਮਦਕਰੀਨਾਇਕ ਉੱਠੇ, ਬਿਨਾਂ ਕੁਝ ਕਹੇ, ਭਰਾ ਪਰਸ਼ੂਰਾਮਨਾਇਕ ਵਲ ਵੇਖਿਆ—

"ਤੁਸੀਂ ਦੇਹ—ਅਸੀਂ ਤੁਹਾਡੇ ਪਰਛਾਂਵੇਂ"—ਪਰਸ਼ੂਰਾਮਨਾਇਕ ਨੇ ਏਨਾਂ ਹੀ ਕਿਹਾ ।

"ਤੁਸੀਂ ਆਰਾਮ ਨਾਲ ਸੌਂ ਜਾਓ" ਮਦਕਰੀਨਾਇਕ ਆਪਣੀਆਂ ਪਤਨੀਆਂ ਤੇ ਮਾਂ ਨੂੰ ਕਹਿਕੇ ਗਏ ਸਨ । ਪਰ ਉਹਨਾਂ ਵਿੱਚੋਂ ਕੋਈ ਵੀ ਨਾਂ ਸੁੱਤਾ । ਉਸ ਦੇ ਉਲਟ— ਮਦਕਰੀਨਾਇਕ ਦੇ ਗੱਲ ਕਰਨ ਦੇ ਢੰਗ ਨਾਲ, ਉਹਨਾਂ ਦੀ ਨੀਂਦ ਉੱਡ ਗਈ । ਉਹ ਸਾਰੇ ਰਾਣੀਵਾਸ ਦੇ ਵਿੱਚ ਬਹਿ ਗਏ । ਕੁਮਾਰ ਭਰਮੱਣਾਨਾਇਕ ਨੂੰ ਵੀ ਜਗਾ ਕੇ ਆਪਣੇ ਕੋਲ ਬਿਠਾ ਲਿਆ । ਅਕਾਸ਼ ਵਿੱਚ ਬਾਜ਼ ਦੀ ਸੀਟੀ ਦੀ ਅਵਾਜ਼ ਸੁਣਕੇ ਆਪਣੇ ਆਲ੍ਹਣੇ ਵਿੱਚ ਲੁੱਕਕੇ ਬੈਠੇ ਕਬੂਤਰ ਵਾਂਗ ਮਦਕਰੀਨਾਇਕ ਦੇ ਆਉਣ ਦੀ ਉਡੀਕ ਕਰਨ ਲੱਗੇ ।

ਮਹਿਲ ਵਿੱਚ ਵਾਪਸ ਆ ਕੇ, ਆਪਣੇ ਲਈ ਉਡੀਕਦਿਆਂ ਨੂੰ ਵੇਖਕੇ, "ਅਜੇ ਤੇ ਬੜੀ ਰਾਤ ਪਈ ਏ, ਹੁਣੇ ਹੀ ਉਠਕੇ ਕਿਉਂ ਬਹਿ ਗਏ ਓ ? ਜਦੋਂ ਮੌਕਾ ਮਿਲੇ ਸੌਂ ਜਾਣਾ ਚਾਹੀਦੈ । ਦੇਖੋ ਮੈਨੂੰ ਇਹ ਮੌਕਾ ਕਿਤੇ ਮਿਲ ਰਿਹੈ ? ਇਹ ਤਾਂ ਸਾਰੇ ਅਨਜਾਣ ਨੇਂ, ਮਾਂ ਤੂੰ ਤਾਂ ਸਿਆਣੀ ਏਂ, ਇਹਨਾਂ ਨੂੰ ਸਮਝਾਉਣਆ ਸੀ । ਦਿਨ ਖਿੜਨ ਵਾਲਾ ਫੁੱਲ ਜੇ ਰਾਤੀਂ ਖਿੜ ਪਵੇ ਤਾਂ ਸਵੇਰ ਦੀ ਪੂਜਾ ਵੇਲੇ ਤਾਂਈ ਮੁਰਝਾ ਜਾਏਗਾ । ਸੂਰਜ ਚੜ੍ਹਨ ਤੋਂ ਪਹਿਲਾਂ ਖਿੜਕੇ ਡਿੱਗ ਪੈਂਦੇ, ਪਰਿਜਾਤ ਦੇ ਫੁੱਲ ਵਾਂਗ । ਮੁਰਝਾਏ ਹੋਏ ਫੁੱਲ ਨਾਂ ਪੂਜਾ ਦੇ ਕੰਮ ਆਉਂਦੇ ਨੇ ਤੇ ਨਾਂ ਵਾਲਾਂ ਵਿੱਚ ਟੰਗਣ ਦੇ ।" ਬੜੀ ਲਾਪ੍ਰਵਾਹੀ ਜਿਹੀ ਵਿੱਚ ਕਿਹਾ ਮਦਕਰੀਨਾਇਕ ਨੇ ।

"ਕਿਸਨੂੰ ਬੇਵਕੂਫ ਬਨਾਉਣ ਲਈ ਇਹ ਗੱਲਾਂ ਕਰ ਰਿਹੈਂ ? ਸਭ ਕੁੱਝ ਤਾਂ ਪਤਾ ਨਹੀਂ, ਤੂੰ ਜੋ ਗੱਲਾਂ ਕਰ ਰਿਹਾ ਸੈਂ, ਉਹਨਾਂ ਵਿੱਚੋਂ ਕੁੱਝ ਤਾਂ ਮੇਰੇ ਕੰਨੀਂ ਪਈਆਂ ਸਨ, ਉਹ ਇਹਨਾਂ ਨੂੰ ਦੱਸ ਦਿੱਤੀਆਂ ਨੇ, ਤੂੰ ਜੋ ਅਸਲੀ ਗੱਲ ਹੈ, ਉਹ ਦੱਸ ।" ਨਿੰਗਵਾ ਨੇ ਕਿਹਾ ।

ਇਹ ਗੱਲ ਸੁਣਕੇ ਮੰਦਕਰੀਨਾਇਕ ਸੋਚਣ ਲੱਗਾ ਮਾਂ ਨੂੰ ਕੀ ਜੁਆਬ ਦਿਆਂ ? ਕੁੱਝ ਚਿਰ ਸੋਚਕੇ ਉਸ ਫੈਸਲਾ ਕੀਤਾ ਕਿ ਸੱਚ ਸੱਚ ਦੱਸਣ ਤੋਂ ਸਿਵਾ ਹੋਰ ਕੋਈ ਚਾਰਾ ਨਹੀਂ ਸੀ ।

"ਅਵੱਾਂ ਤੇਰੇ ਸੌਣ ਦੀ ਗੱਲ ਮੈਂ ਤੇਰੇ ਤੇ ਹੀ ਛੱਡਦਾ ਹਾਂ—ਪਰ ਅੱਜ ਮੇਰੇ ਲਈ ਮਹਿਲ ਵਿੱਚ ਸੌਣਾ ਨਹੀਂ ਲਿਖਿਆ. ਕਲ ਇਥੇ ਦੁਰਗ ਵਿੱਚ ਹੋਵਾਂਗਾ ਜਾਂ ਕਿਤੇ ਹੋਰ, ਇਹ ਉਸ ਦੇਵੀ ਮਾਂ ਨੂੰ ਹੀ ਪਤੈ । ਮੈਂ ਹੁਣ ਤੇਰਾ ਅਸ਼ੀਰਵਾਦ ਲੈ ਕੇ ਯੁੱਧ ਭੂਮੀ ਵਿੱਚ ਜਾਣ ਲਈ ਆਇਆ ਹਾਂ ।" ਮਾਂ ਨੂੰ ਕਹਿਕੇ ਪੁੱਤਰ ਵੱਲ ਮੁੜਿਆ, "ਮੇਰੇ ਕਪੜੇ ਹਥਿਆਰ ਦੇਣ ਵਾਲੇ ਸੁੱਤੇ ਨੇਂ ਜਾਹ ਵੇਖ, ਉਹਨਾਂ ਨੂੰ ਜਗਾਕੇ ਕਪੜੇ ਤੇ ਹਥਿਆਰ ਲੈ ਕੇ ਆਉਣ ਲਈ ਕਹਿਕੇ ਆ ।" ਕਹਿਕੇ ਕੁਮਾਰ ਭਰਮੱਣੇ ਨੂੰ ਇਸ ਕੰਮ ਲਈ ਭੇਜ ਦਿੱਤਾ । ਇਹ ਗੱਲ ਸੁਣਕੇ ਦੋਵਾਂ ਨਾਗਤੀਆਂ ਦੇ ਚਿਹਰੇ ਸ਼ਾਮ ਵੇਲੇ ਦੇ ਕਮਲ ਫੁੱਲਾਂ ਵਾਂਗ ਮੁਰਝਾ ਗਏ । ਨਿੰਗਵਾ ਬੇਚੈਨ ਹੋ ਗਈ—"ਪੁੱਤਰ" ਕਹਿੰਦਿਆਂ ਉਸ

ਮਦਕਰੀਨਾਇਕ ਨੂੰ ਜੱਫੀ ਪਾ ਲਈ ।

"ਤੂੰ ਅੰਮਾਂ, ਬੜੇ ਚਿਰ ਬਾਦ ਅਜ ਇਸ ਤਰ੍ਹਾਂ ਜੱਫੀ ਪਾਈ ਏ, ਅੱਜ ਲਗਦੈ, ਮੈਂ ਫਿਰ ਛੋਟਾ ਬੱਚਾ ਬਣ ਗਿਆਂ ।" ਮਾਂ ਦੇ ਸਿਰ ਤੇ ਮਮਤਾ ਨਾਲ ਹੱਥ ਫੇਰਦਿਆਂ ਉਸ ਕਿਹਾ ।

"ਅੰਮਾਂ, ਤੂੰ ਇਥੇ ਸਾਰਿਆਂ ਤੋਂ ਵੱਡੀ ਏਂ, ਮੇਰੇ ਤੋਂ ਵੀ, ਅਜਿਹੇ ਯੁੱਧਾਂ ਵਿੱਚ ਮੈਂ ਕਿੰਨੀ ਵਾਰੀ ਹੋ ਕੇ ਆਇਆਂ, ਤੂੰ ਕਿੰਨੀ ਵਾਰੀ ਮੈਨੂੰ ਹੱਸਦਿਆਂ ਅਸ਼ੀਰਵਾਦ ਦੇ ਕੇ ਭੇਜਿਆ ਏ, ਅੱਜ ਇਸ ਤਰ੍ਹਾਂ ਕਿਉਂ ? ਕੁੱਝ ਨਹੀਂ ਹੋਣ ਲੱਗਾ—ਜੋ ਹੋਣੈ ਉਹ ਤਾਂ ਹੋਏ ਬਿਨਾਂ ਨਹੀਂ ਟਲਦਾ । ਦੜਵਾਈ ਮੈਨੂੰ ਉਡੀਕ ਰਹੇ ਹਨ, ਛੱਡ ਮੈਂ ਕਪੜੇ ਪਾ ਕੇ ਫਿਰ ਤੇਰੇ ਕੋਲ ਆਉਨਾਂ ।" ਕਹਿ ਕੇ, ਜਬਰਦਸਤੀ ਉਸਦੀਆਂ ਬਾਹਵਾਂ ਵਿੱਚੋਂ ਆਪਣੇ ਆਪ ਨੂੰ ਛੁਡਾ ਕੇ ਸੌਣ ਕਮਰੇ ਵਿੱਚ ਚਲਾ ਗਿਆ । ਨਿੰਗਵਾ ਉਥੇ ਹੀ ਢੇਰੀ ਹੋ ਗਈ ।

ਨਾਗਤੀਆਂ ਦੋਵੇਂ ਆਪਣੇ ਨਾਇਕ ਦੇ ਪਿੱਛੇ ਪਿੱਛੇ ਚਲੀਆਂ ਗਈਆਂ । ਪਰ ਸੌਣ ਕਮਰੇ ਵਿੱਚ ਇਹ ਤਿੰਨੋਂ ਕੱਠੇ ਹੋਕੇ ਕੀ ਗੱਲ ਕਰਨਗੇ, ਇਹ ਸੋਚਿਆ ਹੀ ਨਾਂ । ਐਵੇਂ ਓਪਰੀਆਂ ਓਪਰੀਆਂ ਗੱਲਾਂ ਕਰਕੇ ਮੌਨ ਦੇ ਗੋਲੇ ਨੂੰ ਤੋੜਨ ਨਾਲੋਂ ਤਾਂ ਚੰਗਾ ਸੀ, ਕਿ ਉਸਨੂੰ ਉਵੇਂ ਹੀ ਰਹਿਣ ਦਿੱਤਾ ਜਾਵੇ । ਸੋਚ ਕੇ ਮਦਕਰੀਨਾਇਕ ਚੁੱਪ ਹੀ ਰਿਹਾ । ਉਹਨਾਂ ਦੇ ਇਸ ਤਰ੍ਹਾਂ ਰਹਿੰਦਿਆਂ ਕੁਮਾਰ ਭਰਮੱਣਾਨਾਇਕ ਨੌਕਰ ਨਾਲ ਯੁੱਧ ਸਮੇਂ ਦੇ ਵਸੱਤਰ ਹਥਿਆਰ ਆਦਿ ਲੈਕੇ ਆ ਗਿਆ । "ਭਰਮੱਣਾ ਤੂੰ ਥੋਹੜਾ ਚਿਰ ਬਾਹਰ ਠਹਿਰ, ਮੈਂ ਕਪੜੇ ਪਾ ਕੇ ਤੈਨੂੰ ਬੁਲਾਉਣਾ ।" ਪੁੱਤਰ ਨੂੰ ਪ੍ਰਿਆਰ ਨਾਲ ਕਹਿ ਕੇ, ਉਸਦੇ ਨਾਲ ਹੀ ਨੌਕਰ ਨੂੰ ਬਾਹਰ ਭੇਜਕੇ, ਕਮਰੇ ਦਾ ਬੂਹਾ ਬੰਦ ਕਰ ਦਿੱਤਾ । ਮੌਨ ਧਾਰਨ ਕਰੀ ਬੈਠੀਆਂ ਪਤਨੀਆਂ ਨੂੰ ਕਿਹਾ—"ਬੰਗਾਰੀ, ਪਦਮਾ ਜੀ, ਐਨੇ ਦਿਨ ਨੌਕਰਾਂ ਦੇ ਹੱਥੀਂ ਤਿਆਰ ਹੋ ਕੇ ਅੱਕ ਗਿਆ, ਅੱਜ ਤੁਸੀਂ ਤਿਆਰ ਕਰੋ—ਇਸਤਰੀਆਂ ਦੇ ਹੱਥੋਂ ਤਿਆਰ ਹੋ ਕੇ ਬੰਦਾ ਸੋਹਣਾ ਬਣ ਸਕਦਾ ਹੈ ਕਿ ਨਹੀਂ—ਕਿਉਂ ਪਦਮਾ ਜੀ ?" ਥੋਹੜਾ ਹੱਸਦਿਆਂ ਮਦਕਰੀਨਾਇਕ ਨੇ ਕਿਹਾ ।

"ਤੁਸੀਂ ਸੁੰਦਰੀਆਂ ਹੋ, ਜਿਵੇਂ ਵੀ ਸ਼ਿੰਗਾਰ ਕਰੋ ਸੁੰਦਰ ਹੀ ਲਗਦੀਆਂ ਹੋ—ਪਰ ਮੈਨੂੰ ਪੱਥਰ ਦੀ ਸਖਤ ਮੂਰਤੀ ਵਰਗੇ ਨੂੰ ਤੁਸੀਂ ਜੇ ਸਜਾ ਕੇ, ਵੇਖਣ ਵਾਲਿਆਂ ਦੀਆਂ ਅੱਖਾਂ ਨੂੰ ਸੁੰਦਰ ਲੱਗਣ ਵਾਲਾ ਬਣਾ ਦਿਓ ਤਾਂ ਤੁਹਾਡੀ ਚਤੁਰਾਈ ਦਾ ਪਤਾ ਲੱਗੇਗਾ ।"

ਯੁੱਧ ਸਮੇਂ ਇਹ ਸ਼ਿੰਗਾਰ ਦੀ ਗੱਲ, ਮੌਕੇ ਦੇ ਉਲਟ, ਨਾਗਤੀਆਂ ਨੂੰ ਖੁਸ਼ੀ ਦੇਣ ਦੀ ਬਜਾਏ, ਉਹਨਾਂ ਦੀਆਂ ਆਂਦਰਾਂ ਨੂੰ ਠੰਡ ਪਾਉਣ ਦੀ ਬਜਾਏ, ਉਹਨਾਂ ਦੇ ਅੰਦਰ ਉਬਲ ਰਹੇ ਸੰਕਟ ਨੂੰ ਉਛਾਲਕੇ ਬਾਹਰ ਕੱਢ ਦਿੱਤਾ । ਸਮੇਂ ਦੀ ਭਿਆਨਕਤਾ ਨੂੰ ਹੋਰ ਵੀ ਤੀਖਣ ਤੇ ਅਸਹਿ ਬਣਾ ਦਿੱਤਾ । ਅੱਖਾਂ ਵਿੱਚ ਭਰ ਆਏ ਹੰਝੂਆਂ ਨੂੰ ਮਦਕਰੀ ਤੋਂ ਲੁਕਾਉਣ ਲਈ, ਹੱਥ ਵਿੱਚ ਫੜੇ ਕਪੜਿਆਂ ਦੇ ਉਹਲੇ, ਹੱਥਾਂ ਨਾਲ ਪੂੰਝਕੇ, ਚੁਪਚਾਪ ਕੰਮ ਕਰਨ ਲੱਗ ਪਈਆਂ ।

ਪੋਲੀ ਪੋਲੀ ਸੰਤਰੇ ਦੀਆਂ ਫਾੜੀਆਂ ਛਿੱਲਣ ਵਾਂਗ, ਬੰਗਾਰਵਾਨਾਗਤੀ ਨੇ ਨਾਇਕ

ਦੀ ਅੰਗਰੇਖਾ ਖੋਹਲੀ, ਤੇ ਉਸਦੇ ਨੰਗੇ ਸ਼ਰੀਰ ਨੂੰ ਵੇਖਿਆ—ਕਸਰਤ ਕਰਨ ਨਾਲ ਬੜੀ ਚੌੜੀ ਭਰਵੀਂ ਛਾਤੀ, ਚੌੜੀ ਛਾਤੀ ਦੇ ਬਰਾਬਰ ਝੁਕਦੀਆਂ ਬਾਂਹਵਾਂ, ਰਤੀ ਭਰ ਵੀ ਚਰਬੀ ਤੋਂ ਬਿਨਾਂ, ਕਸਰਤ ਨਾਲ ਕਮਾਏ ਹੋਏ ਮਜ਼ਬੂਤ ਮਾਸਖੰਡ, ਟੀਕ ਵਿੱਚੋਂ ਤਰਾਸ਼ੇ ਹੋਏ ਡੌਲੇ, ਇਸਤਰੀ ਦੇ ਲੱਕ ਨੂੰ ਮੁੱਠੀ ਵਿੱਚ ਫੜ ਲੈਣ ਵਾਲੇ ਸ਼ਸਤਰ ਅਭਿਆਸ ਨਾਲ ਖ਼ਰਵੇ ਹੋਏ ਹੱਥ, ਜਿੰਨਾਂ ਦੀਆਂ ਲੰਮੀਆਂ, ਅੰਗੂਠੀਆਂ ਨਾਲ ਸਜੀਆਂ ਉਂਗਲੀਆਂ ਤੇ ਸੋਹਣੇ ਚਮਕਦੇ ਨਹੁੰ ਸਨ । ਪਤਲੇ ਲੋਹੇ ਦੀ ਚਾਦਰ ਵਰਗਾ ਨਾਲ ਲੱਗਾ ਢਿੱਡ, ਅੱਖਾਂ ਖੋਹਲਕੇ ਕੀ, ਅੱਖਾਂ ਬੰਦ ਕਰਕੇ ਵੀ ਉਂਗਲਾਂ ਨਾਲ ਛੂਹਣ ਤੇ ਵੀ ਪਤਾ ਲੱਗ ਜਾਵੇ ਕਿ ਇਹ ਕਿਸੇ ਬਲਵਾਨ ਪੁਰਸ਼ ਦੀ ਦੇਹ ਹੈ । ਅੱਖਾਂ ਖੋਹਲਕੇ ਵੇਖਣ ਤੇ, ਉਸ ਸ਼ਰੀਰ ਤੇ ਲੱਗੇ ਤਾਜ਼ੇ ਜ਼ਖਮ ਦਸਦੇ ਸਨ ਕਿ ਇਹ ਸਿਰਫ਼ ਪੁਰਸ਼ ਹੀ ਨਹੀਂ ਯੋਧਾ ਵੀ ਹੈ ।

ਇਸ ਸ਼ਰੀਰ ਨੂੰ ਬੰਗਾਰਵਾਨਾਗਤੀ ਨੇਂ ਕਿੰਨੀ ਵਾਰੀ ਵੇਖਿਆ ਸੀ । ਇਸ ਮਿੱਠੇ ਗੰਨੇ ਦਾ ਰੱਸ ਉਸ ਕਿੰਨੀ ਵਾਰੀ ਚੂਸਿਆ ਸੀ । ਇਹ ਬਾਂਹਵਾਂ ਉਸ ਦਾ ਸਰਹਾਣਾ ਬਣੀਆਂ ਸਨ । ਇਹਨਾਂ ਹੱਥਾਂ ਦੀਆਂ ਉਂਗਲੀਆਂ ਉਸਦੇ ਵਾਲਾਂ ਵਿੱਚ ਖੇਡਦੀਆਂ ਰਹੀਆਂ ਸਨ, ਇਹ ਛਾਤੀ ਉਸ ਦੀ ਪ੍ਰੇਮ-ਖੇਡ ਦਾ ਵਿਹੜਾ ਰਹੀ ਸੀ । ਇਹ ਗੱਲ੍ਹਾਂ ਇਹ ਛਾਤੀ ਇਹ ਬੁੱਲ੍ਹ ਇਹ ਠੋਡੀ, ਇਸ ਦੇਹ ਦਾ ਐਸਾ ਕਿਹੜਾ ਅੰਗ ਸੀ, ਜਿਸ ਤੋਂ ਉਹ ਅਨਜਾਣ ਸੀ । ਉਦੋਂ ਕਿੰਨੀ ਵਾਰੀ ਇਹ ਦੇਹ ਉਸ ਦੀਆਂ ਉਂਗਲੀਆਂ ਦੀ ਖੇਡ ਬਣੀ ਸੀ । ਮੋਮ ਦੀ ਗੁੱਡੀ ਵਾਂਗ ਇਸ ਨੂੰ ਮੋੜਦੀ ਉਛਾਲਦੀ, ਉੱਤੇ ਥੱਲੇ ਕਰਦੀ ਸੀ । ਇਸ ਦੇਹ ਦੀ ਸਖ਼ਤੀ ਹੀ ਇਸ ਦੀ ਆਕਰਸ਼ਤਾ ਦਾ ਪ੍ਰਧਾਨ ਅੰਗ ਸੀ ।

ਉਦੋਂ ਇਸ ਤਰ੍ਹਾਂ ਦਿਸਦੀ ਇਸ ਦੇਹ ਵਿਚੋਂ, ਅੱਜ, ਸਭ ਮਾਦਕਤਾ ਲੋਪ ਹੋ ਗਈ ਸੀ, ਅੱਜ ਸਿਰਫ਼ ਉਸਦੀ ਮਜ਼ਬੂਤੀ, ਮਰਦਾਨਗੀ, ਇਸ ਦੇਹ ਦੀ ਇਕ ਇਕ ਰੇਖਾ ਵਿਚੋਂ, ਇਕ ਇਕ ਅੰਗ ਵਿਚੋਂ ਉਭਰ ਰਹੀ ਸੀ, ਇਹ ਤਿਆਰੀ ਕਾਮ ਕ੍ਰੀੜਾ ਲਈ ਨਹੀਂ, ਕੁਸ਼ਤੀ ਦੇ ਅਖਾੜੇ ਦੀ ਜਾਪਦੀ ਸੀ, ਹਿਰਦੇ ਵਿੱਚ ਉਤਪੰਨ ਹੋਈਆਂ ਸਾਹਸ ਤੇ ਮਰਦਾਨਗੀ ਦੀਆਂ ਭਾਵਨਾਵਾਂ ਦਾ ਰੂਪ ਸੀ—ਇਹ ਕੰਚਨ ਦੇਹ—

ਬੰਗਾਰਵਾਨਾਗਤੀ ਦੇ ਹਿਰਦੇ ਵਿੱਚ ਅਜਿਹੀਆਂ ਭਾਵਨਾਵਾਂ ਉਭਾਰਨ ਵਾਲੀ ਇਸ ਦੇਹ ਤੋਂ ਭਾਵੇਂ ਪਦਮਾਵਾਨਾਗਤੀ ਵੀ ਚਿਰਾਂ ਤੋਂ ਪਰਿਚਿਤ ਸੀ, ਪਰ ਅੱਜ ਉਸਦੇ ਹਿਰਦੇ ਵਿੱਚ ਵੀ ਇਹ ਨਵੀਆਂ ਭਾਵਨਾਵਾਂ ਪੈਦਾ ਕਰ ਰਹੀ ਸੀ । ਉਹ ਬੰਗਾਰਵਾਨਾਗਤੀ ਤੋਂ ਵਧੇਰੇ ਸੂਖਮ ਭਾਵਾਂ ਵਾਲੀ ਸੀ—ਇਸ ਦੇਹ ਦੀ ਸੁੰਦਰਤਾ ਉਸਦੇ ਹਿਰਦੇ ਵਿੱਚ ਇਕ ਦੀਵੇ ਵਾਂਗ ਟਿਮ ਟਿਮ ਕਰ ਰਹੀ ਸੀ—ਨਾਲ ਹੀ ਚਿਹਰੇ ਅਤੇ ਸ਼ਰੀਰ ਤੇ ਦਿਸਦੇ ਜ਼ਖਮਾਂ ਦੇ ਨਿਸ਼ਾਨ ਭਵਿੱਖ ਬਾਰੇ ਕਈ ਚਿੰਤਾਵਾਂ ਭਰ ਰਹੇ ਸਨ । ਆਪਣੇ ਹੱਥਾਂ ਨਾਲ ਉਹ ਇਹਨਾਂ ਜ਼ਖਮਾਂ ਦੇ ਨਿਸ਼ਾਨਾਂ ਨੂੰ ਛੂਹ ਰਹੀ ਸੀ ਤਾਂ ਉਸਦੇ ਹਿਰਦੇ ਵਿੱਚ ਵੀ ਇਹ ਨਵੀਆਂ ਭਾਵਨਾਵਾਂ ਪੈਦਾ ਕਰ ਰਹੀ ਸੀ । ਉਹ ਬੰਗਾਰਵਾਨਾਗਤੀ ਤੋਂ ਵਧੇਰੇ ਸੂਖਮ ਭਾਵਾਂ ਵਾਲੀ ਸੀ—ਇਸ ਦੇਹ ਦੀ ਸੁੰਦਰਤਾ ਉਸ ਦੇ ਹਿਰਦੇ ਵਿੱਚ ਇਕ ਦੀਵੇ ਵਾਂਗ ਟਿਮ ਟਿਮ ਕਰ ਰਹੀ ਸੀ—ਨਾਲ ਹੀ ਚਿਹਰੇ ਅਤੇ ਸ਼ਰੀਰ ਤੇ ਦਿਸਦੇ ਜ਼ਖਮਾਂ ਦੇ ਨਿਸ਼ਾਨ ਭਵਿੱਖ ਬਾਰੇ ਕਈ ਚਿੰਤਾਵਾਂ ਭਰ ਰਹੇ ਸਨ । ਆਪਣੇ ਹੱਥਾਂ ਨਾਲ ਉਹ ਇਹਨਾਂ ਜ਼ਖਮਾਂ ਦੇ ਨਿਸ਼ਾਨਾਂ

ਨੂੰ ਛੂਹ ਰਹੀ ਸੀ ਤਾਂ ਉਸਦੇ ਹਿਰਦੇ ਵਿੱਚ ਜਿਵੇਂ ਨਸ਼ਤਰ ਚੁੱਭ ਰਹੇ ਸਨ । ਕਿੰਨਾ ਰੋਕਣ ਦੇ ਬਾਵਜੂਦ ਵੀ ਉਸਦੀਆਂ ਅੱਖਾਂ ਭਰ ਆਈਆਂ ।

ਉਹ ਦੋਵੇਂ ਭਿੰਨ ਭਿੰਨ ਢੰਗਾਂ ਨਾਲ ਸੋਚ ਰਹੀਆਂ ਸਨ ਤਾਂ ਕਪੜੇ ਪਾ ਰਹੇ ਮਦਕਰੀਨਾਇਕ ਦਾ ਹਿਰਦਾ ਵੀ ਸੁੰਨ ਨਹੀਂ ਸੀ । ਉਸਦਾ ਹਿਰਦਾ ਵੀ ਪੁਰਾਣੀਆਂ ਮਿੱਠੀਆਂ ਯਾਦਾਂ ਦਾ ਮਖੀਰ ਬਣਿਆ ਪਿਆ ਸੀ । ਸੀਨੇ ਵਿੱਚ ਉਭਰੀਆਂ ਯਾਦਾਂ ਨੂੰ ਅੱਖਾਂ ਵਿਚੋਂ, ਚਿਹਰੇ ਤੋਂ ਪ੍ਰਗਟ ਕੀਤੇ ਬਿਨਾਂ ਅੰਦਰ ਮਿੱਠੇ ਜੱਲ ਵਾਲਾ ਪਰ ਬਾਹਰੋਂ ਸਖ਼ਤ ਲੱਕੜ ਵਰਗੇ ਨਾਰੀਅਲ ਵਰਗਾ ਬਣ ਗਿਆ । ਲੱਕ ਦੁਆਲੇ ਰੇਸ਼ਮੀ ਧੋਤੀ, ਉਪਰ ਜਰੀ ਦੀ ਤਾਰ ਦੀਆਂ ਬੂਟੀਆਂ ਵਾਲੀ ਹਲਕੇ ਹਰੇ ਰੰਗ ਦੀ ਅੰਗਰੇਖਾ ਪਾ ਕੇ ਮੋਤੀਆਂ ਦੇ ਬਟਨ ਬੰਦ ਕੀਤੇ । ਲੱਕ ਦੁਆਲੇ ਹਲਕੇ ਪੀਲੇ ਰੰਗ ਦਾ ਮੋਤੀਆਂ ਦੀ ਝਾਲਰ ਵਾਲਾ ਕਮਰਕੱਸਾ ਬੰਨ੍ਹਿਆ । ਸਿਰ ਤੇ ਮੋਤੀਆਂ ਦੀਆਂ ਲੜੀਆਂ ਦੀ ਬਣੀ ਪਗੜੀ ਦੀ ਥਾਂ ਲੋਹੇ ਦਾ ਸਿਰਤ੍ਰਾਣ ਰਖਿਆ । ਧੋਤੀ ਤੇ ਅੰਗਰੇਖਾ ਉਪਰ ਲੋਹੇ ਦਾ ਕਵਚ ਪਾਇਆ । ਲੱਕ ਦੇ ਦੋਵੇਂ ਪਾਸੇ ਲਟਕਦੀਆਂ ਮੱਖਮਲ ਦੀਆਂ ਮਿਆਨਾਂ ਵਿੱਚ ਸੋਨੇ ਦੀਆਂ ਹੱਥੀਆਂ ਵਾਲੀਆਂ ਕਟਾਰੀਆਂ ਰੱਖੀਆਂ । ਭੌਰਵਟਿੱਆਂ ਤੇ ਮੁੱਛਾਂ ਦੇ ਵਾਲਾਂ ਨੂੰ ਹੱਥਾਂ ਨਾਲ ਸੁਆਰਕੇ ਥੋਹੜਾ ਦੂਰ ਖਲੋਕੇ ਵੇਖਣ ਲੱਗੀਆਂ ।

"ਸ਼ਿੰਗਾਰ ਠੀਕ ਹੋ ਗਿਐ ?" ਮਦਕਰੀਨਾਇਕ ਵੱਲ ਵੇਖਦਿਆਂ ਪਦਮਾਨਾਗਤੀ ਤੇ ਬੰਗਾਰਨਾਗਤੀ ਨੇ ਪੁੱਛਿਆ ।

"ਸ਼ੀਸ਼ੇ ਵਿੱਚ ਵੇਖੇ ਬਿਨਾਂ ਕਿਵੇਂ ਦਸ ਸਕਨਾਂ ?" ਮਦਕਰੀਨਾਇਕ ਨੇ ਕਿਹਾ ।

"ਸ਼ੀਸ਼ਾ ਲਿਆਉਨੀਂ ਆਂ ਕਹਿਕੇ ਬੰਗਾਰਵਾਨਾਗਤੀ ਸੀਸਾ ਲੈਣ ਲਈ ਚਲੀ ਤਾਂ ਮਦਕਰੀਨਾਇਕ ਬੋਲਿਆ, "ਸ਼ੀਸ਼ਾ ਲੈਣ ਕਿੱਥੇ ਜਾ ਰਹੀ ਏਂ, ਬੰਗਾਰੀ, ਤੁਹਾਡਾ ਕੀਤਾ ਸ਼ਿੰਗਾਰ ਵੇਖਣ ਲਈ ਉਹ. ਸ਼ੀਸ਼ਾ ਨਹੀਂ ਚਾਹੀਦਾ, ਨੇੜੇ ਆਓ, ਇਕ ਨਹੀਂ ਤੁਹਾਡੇ ਚਾਰ ਨੈਣਾਂ ਦੀਆਂ ਸ਼ੀਸ਼ਿਆਂ ਵਿੱਚ ਵੇਖਾਂਗਾ ।" ਕਹਿਕੇ ਆਈਆਂ ਉਹਨਾਂ ਦੋਹਾਂ ਨੂੰ ਆਪਣੀਆ ਬਾਂਹਵਾਂ ਵਿੱਚ ਭਰ ਲਿਆ ਤੇ ਦੋਹਾਂ ਦੇ ਮੂੰਹਾਂ ਵਲ ਵੇਖਦਿਆਂ, ਵਾਰੀ ਵਾਰੀ ਦੋਹਾਂ ਨੂੰ ਚੁੰਮਣ ਦੇ ਦਿੱਤੇ ।

"ਸ਼ਿੰਗਾਰ ਪਸੰਦ ਆਇਐ ? ਮੇਰਾ ਤੋਹਫਾ ਪਸੰਦ ਆਇਐ ? ਇਹ ਕਾਫ਼ੀ ਏ ?" ਮਦਕਰੀ ਨੇ ਪੁੱਛਿਆ । "ਨਹੀਂ, ਇਹ ਚੋਖਾ ਨਹੀਂ ।" ਪਦਮਾਨਾਗਤੀ ਦੀ ਗੱਲ ਸੁਣਕੇ ਛਾਤੀ ਵਿਚੋਂ ਉਠ ਖਲੋਤੀ ਪੀੜ ਨੂੰ ਗੱਲਾਂ ਦਾ ਜੰਦਰਾ ਮਾਰ ਕੇ ਕਿਹਾ, 'ਚੰਗਾ ਫਿਰ ਆਪਣੀ ਮਰਜ਼ੀ ਨਾਲ, ਜਿੰਨਾ ਮਰਜ਼ੀ ਇਸ ਭੰਡਾਰ ਨੂੰ ਲੁੱਟ ਲਉ ।" ਮਦਕਰੀਨਾਇਕ ਨੇ ਆਪਣੇ ਅੰਦਰ ਉੱਭਰ ਆਈ ਪੀੜ ਨੂੰ ਇਹਨਾਂ ਗੱਲਾਂ ਪਿੱਛੇ ਲੁਕਾਉਣ ਦਾ ਯਤਨ ਕੀਤਾ ।

"ਭੈਣ ਠੀਕ ਕਹਿੰਦੀ ਏ, ਤੁਸੀਂ ਜੋ ਦਿੱਤੈ ਉਹ ਕਾਫ਼ੀ ਨਹੀਂ, ਅਗਲੀ ਕਿਸ਼ਤ ਯੁੱਧ ਵਿਚੋਂ ਜਿੱਤ ਕੇ ਆਕੇ ਦਿਆ ਜੇ ।" ਕਹਿਕੇ ਬੰਗਾਰਵਾਨਾਗਤੀ ਨੇ ਅੱਖਾਂ ਵਿੱਚ ਆਏ ਹੰਝੂ ਮਦਕਰੀਨਾਇਕ ਤੋਂ ਲੁਕਾਉਣ ਲਈ ਸਿਰ ਨੀਵਾਂ ਕਰ ਲਿਆ । ਇਹਨਾਂ ਗੱਲਾਂ ਦਾ ਭਾਵ ਤਲਵਾਰ ਵਾਂਗ ਮਦਕਰੀਨਾਇਕ ਦੇ ਹਿਰਦੇ ਵਿੱਚ ਖੁਭ ਗਿਆ ।

"ਕੱਲ੍ਹ ਤੇ ਇਹ ਗੱਲ ਕਾਹਦੇ ਲਈ ਛਡਨੀ ਏ, ਜਦੋਂ ਮੌਕਾ ਮਿਲੇ, ਉਦੋਂ ਲੁੱਟ ਮਚਾ ਲੈਣੀ ਚਾਹੀਦੀ ਏ । ਕਲ-ਕਲ ਮੈਂ ਕਿੱਥੇ, ਤੁਸੀਂ ਕਿਥੇ ? ਕੱਲ ਕਿਸਨੇ ਵੇਖਿਐ ? ਮੈਂ ਜਾ ਰਿਹਾ ਯੁੱਧ ਵਿੱਚ—" ਮੂੰਹ ਇਕ ਪਾਸੇ ਘੁਮਾਕੇ ਆਖਿਆ । ਇਹ ਗੱਲ ਸੁਣਕੇ ਪਦਮਾਨਾਗਤੀ ਢੇਰੀ ਹੋ ਗਈ—ਬੰਗਾਰਵਾਨਾਗਤੀ ਦਾ ਚਿਹਰਾ ਵੀ ਪੀਲਾ ਭੂਕ ਹੋ ਗਿਆ ।

"ਇਥੇ ਤਾਂ ਇਥੇ—ਨਹੀਂ ਤਾਂ ਜਿਥੇ ਤੁਸੀਂ ਹੋਵੋਗੇ, ਉਥੇ, ਸਵਰਗ ਦੀਆਂ ਬੁੱਢੀਆਂ ਵੇਸਵਾਵਾਂ ਨੂੰ ਤੁਹਾਡੇ ਪਿੰਡੇ ਨੂੰ ਹੱਥ ਨਹੀਂ ਲਾਉਣ ਦੇਣ ਲੱਗੀਆਂ—ਮੈਂ ਤੇ ਭੈਣ ਅਸੀਂ ਦੋਵੇਂ ਤੁਹਾਡੇ ਤੋਂ ਪਹਿਲਾਂ ਉਤੇ ਆਰਤੀ ਦੀ ਥਾਲੀ ਫ਼ੜੀ ਤੁਹਾਨੂੰ ਉਡੀਕਦੀਆਂ ਹੋਵਾਂਗੀਆਂ ।" ਬਰੀਕ ਲੋਹੇ ਦੀ ਤਾਰ ਵਰਗੀ ਅਵਾਜ਼ ਵਿੱਚ ਕਿਹਾ ਬੰਗਾਰਵਾਨਾਗਤੀ ਨੇ ।

"ਇਹ ਤਾਂ ਦੁਰਗ ਦੀ ਨਾਗਤੀ ਨੂੰ ਸੋਭਾ ਦਿੰਦੀ ਗੱਲ ਹੋਈ ਨਾਂ, ਤੈਨੂੰ ਵੀ ਬੰਗਾਰੀ ਵਾਂਗ ਹੋਣਾ ਚਾਹੀਦੈ ਪਦਮਾਂ । ਹੰਝੂ ਵਹਾਉਣ ਦਾ ਸਮਾਂ ਨਹੀਂ ਇਹ । ਤੇਰੇ ਹੰਝੂ ਮੈਨੂੰ ਥਿੜਕਾਕੇ, ਦੁਰਗ ਦੇ ਕਿਲ੍ਹੇ ਦੇ ਬੂਹਿਆ ਦੇ ਜੰਦਰੇ ਦੀ ਚਾਬੀ ਨਾ ਬਨ ਜਾਣ । ਉਠ ਮੈਨੂੰ ਹਸਦੀ ਹੋਈ ਨੂੰ ਭੇਜ । ਨਹੀਂ ਤਾ ਤੇਰਾ ਕੀਤਾ ਸਿੰਗਾਰ ਨਰਾਤਿਆਂ ਤੇ ਕੀਤਾ ਪੁਤਲਿਆਂ ਦਾ ਸਿੰਗਾਰ ਬਣ ਜਾਵੇਗਾ । ਉਠ ਮੈ ਜਿਸ ਨਾਗਤੀ ਦਾ ਹੱਥ ਫੜਿਆ, ਉਸ ਦੇ ਨਾਗਤੀਪਣ ਦਾ ਅਪਮਾਨ ਨਾ ਹੋ ਜਾਵੇ ।" ਰੁਖ਼ੀ ਅਵਾਜ ਵਿੱਚ ਕਿਹਾ ਮਦਕਰੀਨਾਇਕ ਨੇ ।

ਇਹ ਗੱਲ ਸੁਣਕੇ ਚਾਬਕ ਦੀ ਮਾਰ ਖਾਧੇ ਵਾਗ ਝੱਟ ਦੇਣੀ ਉਠ ਖਲੋਤੀ ਪਦਮਾਨਾਗਤੀ । "ਨਮਸਕਾਰ ਕਰਦੀ ਹਾ ।" ਪੈਰਾ ਤੇ ਝੁਕਕੇ ਬੋਲੀ । ਦੋਵੇਂ ਨਾਗਤੀਆਂ ਨੇ ਤੇਜ਼ ਮੀਂਹ ਨਾਲ ਭਿੱਜੀਆਂ, ਝੁਕੀਆਂ ਵੇਲਾ ਵਾਗ, ਆਪਣੇ ਨਾਇਕ ਨੂੰ ਨਮਸਕਾਰ ਕੀਤੀ । ਉਸਨੇ ਬਿਨਾ ਕੁੱਝ ਕਹੇ, ਉਹਨਾ ਦੇ ਸਿਰ ਪਲੋਸਕੇ ਅਸ਼ੀਰਵਾਦ ਦਿੱਤੀ ਤੇ ਉਠ ਖਲੋਤਾ । ਮਦਕਰੀਨਾਇਕ ਉਥੋਂ ਬਾਹਰ ਆਉਣ ਲੱਗਾ ਤਾ ਝੱਟ ਕੁੱਝ ਯਾਦ ਆ ਜਾਣ ਤੇ ਬੰਗਾਰਨਾਗਤੀ ਬੋਲੀ, "ਇਕ ਪਲ ਰੁਕਣਾ, ਮੱਥੇ ਤੇ ਕੁਮਕੁਮ ਲਾਉਣੀ ਤਾਂ ਭੁੱਲ ਹੀ ਗਈ" ਇਹ ਗੱਲ ਸੁਣਕੇ ਰੁੱਕ ਗਏ ਮਦਕਰੀਨਾਇਕ ਕੋਲ ਜਾ ਕੇ, ਲਹੂ ਨਿਕਲਣ ਤਾਈ ਆਪਣੇ ਹੋਠਾ ਨੂੰ ਦੰਦਾਂ ਨਾਲ ਕੱਟ ਕੇ, ਜੀਭ ਨਾਲ ਦੋਵਾਂ ਬੁਲ੍ਹਾਂ ਤੇ ਲਹੂ ਲਾ ਕੇ ਆਪਣੇ ਨਾਇਕ ਨੂੰ ਆਪਣੇ ਕੋਲ ਖਿਚਿਆ ਤੇ ਉਸਦਾ ਮੱਥਾ ਚੁੰਮ ਲਿਆ— "ਜਾਉ ਸਵਾਮੀ" । ਕਹਿਕੇ ਮਦਕਰੀਨਾਇਕ ਦੇ ਪੈਰ ਛੁਹਕੇ ਉਥੋਂ ਭੱਜ ਗਈ । ਮਦਕਰੀਨਾਇਕ ਯੋਧੇ ਦਾ ਬੁੱਤ ਬਣੀ, ਅੱਖੋਂ ਉਹਲੇ ਹੋ ਗਈ ਬੰਗਾਰਵਾਨਾਗਤੀ ਵੱਲ ਵੇਖਦਾ ਰਿਹਾ ।

ਪਦਮਾਨਾਗਤੀ ਭੌਰ ਭੌਰ ਹੋਈ ਬੋਲੀ, "ਮੈਨੂੰ ਮਾਫ ਕਰਨਾਂ ਸਵਾਮੀ, ਮੈਨੂੰ ਏਨੀਂ ਅਕਲ ਹੀ ਨਹੀਂ ਆਈ, ਇਸ ਵਿੱਚ ਮੇਰਾ ਵੀ ਹਿੱਸਾ ਹੈ ।" "ਠੀਕ ਏ, ਤੇਰੀ ਗੱਲ ਹੀ ਮੇਰੇ ਲਈ ਕੁਮਕੁਮ ਏ ।" ਕਹਿ ਕੇ ਭਰੇ ਹੋਏ ਦਿਲ ਨਾਲ, ਕਾਹਲੀ ਕਾਹਲੀ ਰਾਣੀਵਾਸ ਵਿਚੋਂ ਨਿਕਲ ਆਇਆ । ਪਦਮਾਨਾਗਤੀ ਬੇਹਾਲ ਹੋਕੇ ਬਹਿ ਗਈ । ਉਸਦੇ ਹੰਝੂ ਠੱਲੇ ਨਹੀਂ ਸਨ ਜਾ ਰਹੇ ।

ਮਦਕਰੀਨਾਇਕ ਰਾਣੀਵਾਸ ਵਿਚੋਂ ਬਾਹਰ ਨਿਕਲਿਆ ਤਾਂ ਉਸਨੂੰ ਉਡੀਕਦੀ ਨਿੰਗਵਾ ਦੀ ਨਜ਼ਰ ਸਭ ਤੋਂ ਪਹਿਲਾਂ ਉਸਦੇ ਮੱਥੇ ਤੇ ਲੱਗੀ ਰਕਤਮੁਦਰਾ ਤੇ ਪਈ—ਪਿਆਰੀਆਂ ਪਤਨੀਆਂ ਦੀ ਯੁੱਧ ਵਿੱਚ ਜਾ ਰਹੇ ਪਤੀ ਨੂੰ ਦਿੱਤੀ ਸੁਗਾਤ ਵੇਖਕੇ, ਨਿੰਗਵਾ ਦੇ ਹਿਰਦੇ ਵਿੱਚੋਂ ਉਛਲ ਉਛਲ ਪੈਂਦੇ ਦੁੱਖ ਨੇ ਸ਼ਰਮਾਕੇ ਮੂੰਹ ਲੁਕੋ ਲਿਆ। ਪੈਰਾਂ ਤੇ ਮੱਥਾ ਟੇਕ ਰਹੇ ਪੁੱਤਰ ਨੂੰ ਜੀਅ ਭਰਕੇ ਅਸ਼ੀਰਵਾਦ ਦਿੱਤਾ। "ਜਾਹ ਪੁੱਤਰ, ਦੋ ਗੱਲਾਂ ਕਹਿਣੀਆਂ ਚਾਹੁੰਦੀ ਸਾਂ—ਪਰ ਵਕਤ ਆਉਣ ਤੇ ਗੱਲਾਂ ਹੀ ਭੁੱਲ ਗਈ। ਠੀਕ ਏ, ਜਾਹ ਉਸ ਕੁੱਤੇ ਨਵਾਬ ਨੂੰ ਫੜਕੇ ਪਿੰਜਰੇ ਵਿੱਚ ਪਾਉਣ ਤੋਂ ਬਾਦ, ਹੁਣ ਜੋ ਕਹਿਣਾ ਚਾਹੁੰਦੀ ਸਾਂ, ਕਰਨਾ ਚਾਹੁੰਦੀ ਸਾਂ, ਆਖਾਂਗੀ ਤੇ ਨਾਲੇ ਕਰਾਂਗੀ। ਇਥੇ ਰਹੁ ਯਾਂ ਕਿਤੇ ਹੋਰ, ਜਿਥੇ ਵੀ ਰਹੁ, ਰਾਜਾ ਬਣਕੇ ਵੱਧ ਫੁੱਲ, ਆਪਣੇ ਅੱਪਾ ਦਾ ਨਾਂ ਰੋਸ਼ਨ ਕਰ।" ਕਹਿਕੇ ਆਪਣੇ ਹਿਰਦੇ ਭੰਡਾਰ ਦੀ ਸਾਰੀ ਮਮਤਾ, ਗੱਲਾਂ ਦੇ ਮੋਤੀਆਂ ਨਾਲ ਪੁੱਤਰ ਦੇ ਸਿਰ ਤੇ ਬਰਸਾ ਦਿੱਤੀ।

ਮਾਂ ਦੀ ਗੱਲ ਸੁਣਕੇ ਉਸਦੇ ਪੈਰਾਂ ਨੂੰ ਹੱਥ ਲਾ ਕੇ, ਉਪਰ ਉਠਿਆ ਮਦਕਰੀਨਾਇਕ। ਮਾਂ ਦੀਆਂ ਬਾਂਹਵਾਂ ਨੂੰ ਦੋਵਾਂ ਹੱਥਾਂ ਨਾਲ ਫੜਕੇ ਕਿੰਨਾ ਚਿਰ ਉਸਦੇ ਮੂੰਹ ਵੱਲ ਵੇਖਦਾ ਰਿਹਾ। "ਅੰਮਾ-ਅੰਮਾ-ਅੱਜ ਪਤਾ ਨਹੀਂ, ਕਿਉਂ ਮੈਨੂੰ ਵੀ ਤੇਰੇ ਵਾਂਗ ਜੋ ਗੱਲ ਕਹਿਨੀ ਚਾਹੁੰਨਾਂ, ਉਹ ਭੁੱਲੀ ਜਾਂਦੀ ਏ। ਖੈਰ ਭੁੱਲ ਗਈ ਤਾਂ ਠੀਕ ਏ, ਮੇਰਾ ਮਨ ਤਾਂ ਤੂੰ ਜਾਣਦੀ ਹੀ ਏਂ—ਮੈਂ ਜੇ ਤੇਰੇ ਨਾਲ ਠੀਕ ਤਰ੍ਹਾਂ ਨਾ ਵਰਤਿਆ ਹੋਵੇ ਤਾਂ ਮਾਫ਼ ਕਰ ਦੇਈਂ। ਮੇਰੀਆਂ ਭੁੱਲਾਂ ਮਾਫ਼ ਕਰ ਦੇਈਂ।" ਭਰੇ ਹੋਏ ਗਲੇ ਨਾਲ ਬੋਲਿਆ।

"ਪੁੱਤਰ, ਪੁੱਤਰ ਵਾਂਗੂ; ਰਾਜੇ ਵਾਂਗੂ ਤੂੰ ਕਦੀ ਕੋਈ ਭੁੱਲ ਨਹੀਂ ਕੀਤੀ।"

"ਏਨਾਂ ਕਹਿ ਦਿੱਤਾ ਈ ਬੱਸ, ਜਿਸ ਨਗਰ ਨੇ ਮੈਨੂੰ ਪਾਲਿਐ, ਜੇ ਉਹ ਵੀ ਏਨਾਂ ਕਹਿ ਦੇਵੇ ਤਾਂ ਮੈਂ ਸਵਰਗ ਨੂੰ ਜਿਤ ਲਵਾਂ।" ਉਸਨੂੰ ਲੱਗਾ ਜੇ ਕੁੱਝ ਚਿਰ ਹੋਰ ਉਹ ਇਥੇ ਖਲੋਤਾ ਰਿਹਾ ਤਾਂ ਬੰਨ ਲਾ ਕੇ ਰੋਕ ਕੇ ਰੱਖੇ ਭਾਵ ਸ਼ਾਇਦ ਬਾਹਰ ਆ ਜਾਣਗੇ। ਡਰਦਿਆਂ ਉਸ ਨਿੰਗਵਾ ਕੋਲੋਂ ਟਿੱਕਾ ਲੁਆਇਆ ਤੇ ਛੇਤੀ ਨਾਲ ਪਿਤਾ ਦੇ ਕਮਰੇ ਵਲ ਚਲਾ ਗਿਆ। ਅਫ਼ੀਮ ਦੀ ਗੋਲੀ ਦੇ ਨਸ਼ੇ ਵਿੱਚ ਪਤਾ ਨਹੀਂ ਕੋਈ ਭੈੜਾ ਸੁਫ਼ਨਾ ਵੇਖਕੇ ਉਸਦਾ ਪਿਤਾ —

"ਉਇ ਵੇਖੋ, ਗੰਨਿਆਂ ਦੇ ਖੇਤਾਂ ਵਿੱਚ ਸੂਰ ਵੜ ਆਏ ਨੇਂ, ਵੇਖ ਡਰਕੇ ਭੱਜ ਚਲਿਐ ਨਾਂਮਰਦ ਮੇਰਾ ਪੁੱਤਰ ਇਥੇ ਹੁੰਦਾ, ਤੈਨੂੰ ਸਾੜਕੇ ਸੁਆਹ ਕਰ ਦਿੰਦਾ। ਮੇਰੇ ਪੁੱਤਰ ਨੂੰ ਇਥੇ ਆਉਣ ਦੇਹ—ਨਵਾਬ ਦੇ ਹਮਲੇ ਦਾ ਮੂੰਹ ਤੋੜਵਾਂ ਜੁਆਬ ਦੇਵੇਗਾ। ਅਸਲੀ ਮਰਦ ਤੇ ਬਸ ਉਹੀ ਏ—ਮੁੱਛਾਂ ਵਾਲਾ ਮਰਦ ਨਹੀਂ—ਭੱਜ ਜਾਹ, ਝਾੜੂ ਫੇਰਾਂਗਾ ਤੇਰੇ ਮੂੰਹ ਤੇ।"

ਪਤਾ ਨਹੀਂ ਕੀ ਕੀ ਬੜ ਬੜਾ ਰਹੇ ਪਿਤਾ ਦੇ ਪੈਰਾਂ ਨੂੰ ਹੱਥ ਲਾਕੇ ਬਾਹਰ ਆ ਗਿਆ। ਜਾਂਦਿਆਂ ਜਾਂਦਿਆਂ ਸਭ ਨੂੰ ਕਹਿ ਗਿਆ। "ਪੁੱਤਰ ਨੂੰ ਲਾਡ ਕਰਕੇ ਬਣਾਈ ਨਾਂ ਰੱਖਿਆ ਜੇ, ਸਿਦੇਸ਼ਵਰ ਦੇ ਮੰਦਿਰ ਕੋਲ ਮੈਂ ਉਸਦਾ ਇੰਤਜ਼ਾਰ ਕਰਾਂਗਾ।" ਕਹਿਕੇ

ਚਲਾ ਗਿਆ । ਝੱਟ ਹੀ ਉਸਨੂੰ ਆਪਣੇ ਖਾਲੀ ਹੱਥ ਯਾਦ ਆਏ । ਮੰਦਿਰ ਵਿੱਚ ਮੂਰਤੀ ਅੱਗੇ ਪੂਜਾ ਕਰਕੇ ਰੱਖੇ ਪਰਿਘਾਇ ਨੂੰ ਚੁੱਕਿਆ ਹਥਿਆਰ ਫੜੇ ਹੱਥਾਂ ਨਾਲ ਉਤਸਵਾਂਬੇ ਦੇਵੀ ਨੂੰ ਮੱਥਾ ਟੇਕਿਆ ।

"ਹੇ ਦੇਵੀ ਮਾਂ, ਤੇਰੇ ਅਸ਼ੀਰਵਾਦ ਨਾਲ ਇਹ ਹਥਿਆਰ ਹਜ਼ਾਰਾਂ ਬਰਾਬਰ ਹੋ ਜਾਣ ।" ਬੇਨਤੀ ਕਰਕੇ ਬਾਹਰ ਆਏ । ਸੁੰਨੇ ਸੁੰਨੇ ਲਗਦੇ ਮਹਿਲ ਵੱਲ ਜਲਦੀ ਜਲਦੀ ਗਏ, ਤੇ ਬਾਹਰ ਆ ਗਏ । ਇਕ ਨੌਕਰ ਨੇ ਜੁੱਤੀ ਪਹਿਨਾਈ, ਦੂਜੇ ਨੇ ਪਿੱਠ ਤੇ ਢਾਲ ਬੰਨ ਦਿੱਤੀ ਤੇ ਉਹ ਆਪਣੇ ਘੋੜੇ ਕਾਟਮਲਿੰਗ ਤੇ ਚੜ੍ਹਕੇ, ਉਡੀਕ ਰਹੇ ਅੰਗਰਖ਼ਿਅਕਾਂ ਨਾਲ ਘੋੜੇ ਨੂੰ ਭਜਾ ਕੇ ਲੈ ਗਏ ।

ਭੱਜੇ ਜਾਂਦੇ ਘੋੜੇ ਤੇ ਮਹਿਲ ਦੇ ਕੋਲ ਪੱਥਰਾਂ ਦੇ ਪਿੰਜਰੇ ਦਾ ਪਿੰਜਰ ਦਿਖਾਈ ਦਿੱਤਾ, 'ਬਹੁਤਾ ਚਿਰ ਤੈਨੂੰ ਖ਼ਾਲੀ ਨਹੀਂ ਰਹਿਣ ਦਿੰਦਾ' ਕਹਿ ਕੇ ਸੰਪੀਗੇ ਸਿਦੇਸ਼ਵਰ ਦੇ ਮੰਦਿਰ ਵੱਲ ਘੋੜਾ ਮੋੜ ਲਿਆ । ਮਾਘ ਦੀ ਮੱਸਿਆ ਦੇ ਹਨੇਰੇ ਨਾਲ ਢਕੇ ਅਕਾਸ਼ ਵਿੱਚ ਦੁਰਗ ਦੇ ਦੇਵਤਿਆਂ ਦੇ ਹੰਝੂਆਂ ਵਾਂਗ ਤਾਰੇ ਚਮਕ ਰਹੇ ਸਨ ।

## 34

ਨਗਾਰਾ ਬਤੇਰੀ ਤੋਂ ਨਗਾਰ ਵਜਿਆ—ਉਸਦੀ ਅਵਾਜ਼ ਸੁਣਦਿਆਂ ਹੀ ਤਾਰਾ ਮੰਡਲ ਵਿੱਚ ਮਸ਼ਾਲਾਂ ਦੀ ਰੋਸ਼ਨੀ ਵਿੱਚ ਨਾਇਕ ਨੂੰ ਉਡੀਕਦੇ ਘੋੜਿਆਂ ਤੇ ਚੜ੍ਹੇ ਦੜਵਾਈਆਂ ਨੇ ਨਾਇਕ ਹੋਰਾਂ ਦੇ ਉਥੇ ਆਉਂਦਿਆ ਹੀ ਤਾਰਾ ਮੰਡਲ ਵਿੱਚ ਕੱਠੇ ਹੋਏ ਪੁਜਾਰੀਆਂ ਤੋਂ ਪਰਸ਼ਾਦ ਲਿਆ । ਤੇ ਫਿਰ ਹਰ ਕੋਈ ਨਾਇਕ ਹੋਰਾਂ ਦੀ ਦੱਸੀ ਦਿਸ਼ਾ ਵਲ ਚਲਾ ਗਿਆ । ਐਨਾਂ ਚਿਰ ਇਕੋ ਥਾਂ ਤੇ ਕੱਠੇ ਹੋਕੇ ਖਲੋਤੇ ਮਸ਼ਾਲਾਂ ਵਾਲੇ, ਅੱਡ ਅੱਡ ਦਿਸ਼ਾਵਾਂ ਵੱਲ ਭੱਜ ਪਏ । ਚੱਪੇ ਚਾਵੜੀ ਦੇ ਦੋ ਦੜਵਾਈ, ਨਾਇਕ ਦੇ ਪਿੱਛੇ ਪਿੱਛੇ ਆਉਣ ਲੱਗੇ ।

ਪੱਥਰੀਲੇ ਰਾਹ ਤੋਂ ਤੇਜ਼ੀ ਨਾਲ ਘੋੜੇ ਭਜਾ ਕੇ. ਉਹਨਾ ਦੀ ਖਾਸ ਸ਼ਿਕਾਰੀ ਟੋਲੀ ਦੇ ਸੈਨਿਕ, ਰਾਜੇ ਤੋਂ ਅੱਗੇ ਜਾ ਕੇ, ਸਿਰ ਦੇਣ ਦੀ ਸਹੁੰ ਚੁੱਕਣ ਵਾਲੇ ਪੁਰਭਯਾ ਸੈਨਿਕ ਟੋਲੀ ਦੇ ਸਰਦਾਰ ਜੋ ਉਤਸਵਾਂਬੇ ਮੰਦਿਰ ਦੇ ਸਾਹਮਣੇ ਵਾਲੇ ਚੌਂਕ ਵਿੱਚ ਕੱਠੇ ਹੋਏ ਸਨ—ਮਦਕਰੀਨਾਇਕ ਵੀ ਉਥੇ ਪੁੱਜ ਗਏ, ਘੋੜੇ ਤੋਂ ਉਤਰੇ, ਕਾਹਲੀ ਕਾਹਲੀ ਮੰਦਿਰ ਦੇ ਅੰਦਰ ਗਏ । ਪੁਜਾਰੀਆਂ ਕੋਲੋਂ ਮੰਗਲ ਆਰਤੀ ਦਾ ਪਰਸ਼ਾਦ ਲੈ ਕੇ, ਮੱਥੇ ਤੇ ਲਾਇਆ ਤੇ ਉਸੇ ਤੇਜ਼ੀ ਨਾਲ ਮੰਦਿਰ ਤੋਂ ਬਾਹਰ ਨਿਕਲ ਆਏ । ਘੋੜਿਆਂ ਤੇ ਚੜ੍ਹਨ ਹੀ ਲੱਗੇ ਸਨ ਕਿ ਰੰਗਈਆ ਦੇ ਦਰਵਾਜ਼ੇ ਵਲੋਂ ਸੈਂਕੜੇ ਤੋਪਾ ਕੱਠੀਆਂ ਹੀ ਚਲਣ ਦਾ ਭਿਆਨਕ ਧਮਾਕਾ ਸੁਣਾਈ ਦਿੱਤਾ । ਪੂਰਬ ਵਾਲੇ ਪਾਸਿਓਂ ਜ਼ਮੀਨ ਤੋਂ ਉੱਠੀਆਂ

ਹਜ਼ਾਰਾਂ ਲਾਟਾਂ ਦੀਆਂ ਜੀਭਾਂ ਅਕਾਸ਼ ਨੂੰ ਖ਼ਿਚਕੇ ਥੱਲੇ ਲਿਆ ਰਹੀਆਂ ਸਨ ।

ਇਹ ਕੀ ਹੋਇਆ ? ਵੇਖਦਿਆਂ ਹੀ ਰੰਗਈਆ ਦੁਆਰ ਵਲੋਂ ਇਕ ਘੋੜ ਸੁਆਰ ਭੱਜਾ ਆਇਆ । "ਨਵਾਬ ਦੇ ਸੈਨਿਕਾਂ ਨੇ ਖਾਈ ਦੇ ਥਲਿਓਂ ਸੁਰੰਗ ਪੁੱਟਕੇ ਉਸ ਵਿੱਚ ਬਰੂਦ ਭਰਕੇ ਅੱਗ ਲਾ ਦਿੱਤੀ । ਰੰਗਈਆ ਦੁਆਰ ਦੇ ਬੁਰਜ ਸਭ ਢਹਿ ਗਏ ਹਨ । ਸਾਡੇ ਸੈਂਕੜੇ ਬੰਦੇ, ਇਸ ਅੱਗ ਵਿੱਚ ਸੜਕੇ ਮਰ ਗਏ ਹਨ । ਬਾਕੀ ਦੇ ਕਿਲ੍ਹੇ ਦੇ ਬੂਹੇ ਨੂੰ ਬਚਾਉਣ ਲਈ ਲੜ ਰਹੇ ਹਨ ।" ਧਮਾਕੇ ਦੀ ਖ਼ਬਰ ਤੋਂ ਵੀ ਵੱਧ ਭਿਆਨਕ ਖ਼ਬਰ ਸੁਣਕੇ ਬੋਲੇ—'ਉਸ ਪਾਸੇ ਕਿਲ੍ਹੇ ਦੇ ਬਚਾਓ ਲਈ ਸੈਨਾਂ ਘੱਟ ਏ ।" ਇਹ ਖ਼ਬਰ ਸੁਣਕੇ ਮਦਕਰੀਨਾਇਕ ਨੇ ਪਿਛਲੇ ਪਾਸੇ ਉਤਸਵਾਂਬੇ ਮੰਦਿਰ ਵੱਲ ਵੇਖਕੇ ਬੋਲੇ—"ਅਜੇ ਵੀ ਪੱਥਰ ਬਣੀ ਬੈਠੀ ਹੈਂ ਮਾਂ, ਤੇਰੇ ਕੰਨਾਂ ਨੇਂ ਸੁਣੀ ਨਹੀਂ ਇਹ ਅਵਾਜ਼—ਉਠ ਖਲੋ ਰਣ ਦੁਰਗਾ—ਤੇਰਾ ਇਹ ਸੌਣ ਦਾ ਵੇਲਾ ਨਹੀਂ', ਮਨ ਵਿੱਚ ਹੀ ਕਹਿਕੇ ਕੋਲ ਖਲੋਤੇ ਚੱਪੇਚਾਵੜੀ ਦੇ ਦੜਵਾਈਆਂ ਨੂੰ ਕਹਿਣ ਲੱਗੇ, "ਰੰਗਈਆ ਦੁਆਰ ਦੀ ਰਖਿਆ ਲਈ ਲੋੜੀਂਦੀ ਸੈਨਾਂ ਭੇਜੋ, ਅਸੀਂ ਨਵਾਬ ਦੀਆਂ ਨਜ਼ਰਾਂ ਦਾ ਸਿਕਾਰ ਬਣੇ ਮਿੱਠੇ ਪਾਣੀ ਦੇ ਤਲਾਅ ਵਾਲੇ ਕਿਲ੍ਹੇ ਦੀ ਰਖਿਆ ਲਈ ਜਾ ਰਹੇ ਹਾਂ ।"

ਹੁਕਮ ਦੇ ਕੇ ਆਪਣੀ ਖਾਸ ਫੌਜ਼, ਸਿਰ ਦੀ ਬਾਜ਼ੀ ਲਾਉਣ ਵਾਲੇ ਸਰਦਾਰਾਂ ਨੂੰ ਨਾਲ ਲੈ ਕੇ ਤੇਜ਼ੀ ਨਾਲ ਉਚੰਗਮਾਂ ਦੇ ਦਰਵਾਜੇ ਵੱਲ ਘੋੜੇ ਦੁੜਾ ਦਿੱਤੇ । ਨਾਇਕ ਹੋਰੀ ਆਪਣੀ ਖਾਸ ਫੌਜ ਨਾਲ ਉਚੰਗਮਾਂ ਦੇ ਤਲਾਅ ਕੋਲ ਸ਼ੇਰਮੁੱਖ ਵਾਲੇ ਕਿਲ੍ਹੇਂ ਦੇ ਬੂਹੇ ਦੀ ਰਖ਼ਿਆ ਲਈ ਭੱਜੇ ਜਾ ਰਹੇ ਸਨ ਤਾਂ ਉਸ ਕਿਲ੍ਹੇ ਦੇ ਦਰਵਾਜੇ ਕੋਲ ਬਹੁਤ ਸਾਰੇ ਘੋੜ ਸਵਾਰ ਸੈਨਿਕਾਂ ਨਾਲ, ਲਹੂ ਨਾਲ ਲੱਥ ਪੱਥ ਹੋਏ ਕਪੜੇ, ਸਰੀਰ ਤੇ ਥਾਂ ਥਾਂ ਤੇ ਲੱਗੇ ਜ਼ਖਮਾਂ ਨਾਲ ਪਰਸ਼ੂਰਾਮਨਾਇਕ ਬੋਲਿਆ—

"ਭਰਾ, ਤੂੰ ਹੁਣ ਉਸ ਪਾਸੇ ਨਾਂ ਜਾਹ । ਉਸ ਕਿਲ੍ਹੇ ਦੇ ਦਰਵਾਜ਼ੇ ਦੀ ਰਖਿਆ ਕਰਨਾ ਹੁਣ ਸਾਡੇ ਭਾਗਾਂ ਵਿੱਚ ਨਹੀਂ । ਜ਼ਰੀਮਲੇ ਵਾਲਿਆਂ ਨੇ ਧੋਖਾ ਕੀਤਾ ਹੈ, ਰਾਤੋ ਰਾਤੀਂ ਹੇਬਲਕੱਲੂ ਰਸਤੇ ਰਾਹੀਂ ਬਾਰਾਂ ਹਜ਼ਾਰ ਸੈਨਿਕਾਂ ਤੇ ਵੀਹ ਤ਼ੋਪਾਂ ਨਾਲ ਆ ਕੇ ਕਿਲ੍ਹੇ ਨੂੰ ਤੋੜਕੇ ਅੰਦਰ ਵੜ ਆਏ ਨੇ । ਸਾਡੇ ਸੈਨਿਕ ਉਹਨਾਂ ਨੂੰ ਰੋਕਣ ਲਈ ਜਾਨ ਦੀ ਬਾਜ਼ੀ ਲਾ ਕੇ ਯਤਨ ਕਰ ਰਹੇ ਹਨ । ਤੁਹਾਡੇ ਹੁਣ ਉਧਰ ਜਾਣ ਦਾ ਕੋਈ ਲਾਭ ਨਹੀਂ । ਹੁਣ ਤਾਂ ਇਕ ਰਾਹ ਰਹਿ ਗਿਆ ਹੈ, ਹੇਠਲੇ ਕਿਲ੍ਹੇ ਦੀ ਉਮੀਦ ਛੱਡਕੇ, ਉਪਰਲੇ ਕਿਲ੍ਹੇ ਦੀ ਰਖਿਆ ਲਈ ਸ਼ਤਰੂ ਨੂੰ ਕੁਚਲਿਆ ਜਾਵੇ । ਉਪਰਲੇ ਦੁਰਗ ਦਾ ਆਸਰਾ ਰਹਿਣ ਤਾਂਈ ਹੈਦਰਅਲੀ ਨੂੰ ਹਰਾਉਣ ਦਾ ਮੌਕਾ ਹੈ । ਹੁਣ ਤੁਸੀਂ ਜੋਸ਼ ਵਿੱਚ ਆ ਕੇ ਅੱਗੇ ਚਲੇ ਗਏ ਤਾਂ ਆਪਣੇ ਹੱਥੀਂ ਦੁਰਗ ਨੂੰ ਸ਼ਤਰੂ ਦੇ ਹੱਥ ਸੌਂਪਣ ਵਾਲੀ ਗੱਲ ਹੋਵੇਗੀ ।" ਇਹ ਗੱਲ ਸੁਣਕੇ ਮਦਕਰੀਨਾਇਕ ਗੁੱਸੇ ਨਾਲ ਤਿਲਮਿਲਾ ਉਠੇ, "ਤੇਰਾ ਕੀ ਮਤਲਬ, ਮੈਂ ਦੁਸ਼ਮਨ ਨੂੰ ਪਿੱਠ ਦਿਖਾਕੇ ਭੱਜ ਜਾਵਾਂ ।" ਗਰਜ ਕੇ ਪੁੱਛਿਆ ।

"ਇਹ ਪਿੱਠ ਦਿਖਾਉਣ ਦੀ ਗੱਲ ਨਹੀਂ ਚੁੰਗੀ ਵਾਲੀ ਥਾਂ ਤੇ ਖਲੋਕੇ ਦੁਸ਼ਮਨ ਨੂੰ ਮਾਰਨ ਦਾ ਮੌਕਾ ਹੈ ਦਿਨ ਚੜਨ ਵਿੱਚ ਬਹੁਤਾ ਸਮਾਂ ਨਹੀਂ ਰਹਿ ਗਿਆ । ਤੁਸੀਂ ਗਾਰੇ ਦੁਆਰ ਦੇ ਪਿੱਛੇ ਖਲੋਕੇ ਸ਼ਤਰੂ ਦਾ ਸਾਹਮਣਾ ਕਰਨ ਲਈ ਤਿਆਰ ਹੋਵੋ । ਉਦੋਂ ਤਾਂਈ

ਦੁਸ਼ਮਨ ਨੂੰ ਰੋਕਣ ਦਾ ਕੰਮ ਮੇਰੇ ਤੇ ਛਡੋ । ਤੁਸੀਂ ਹੋ, ਤਾਂ ਦੁਰਗ ਹੈ । ਜ਼ਿੱਦ ਕਰਕੇ ਹਾਰ ਨੂੰ ਬੁਲਾਵਾ ਨਾਂ ਦਿਉ ।" ਬੇਨਤੀ ਕਰਦਿਆਂ ਪਰਸ਼ੂਰਾਮਨਾਇਕ ਨੇ ਕਿਹਾ ।

"ਹੇਠਲੇ ਦੁਰਗ ਦੀ ਰਖਿਆ ਕਰਨੀਂ ਛੱਡਕੇ, ਨਵਾਬ ਨੂੰ ਉਹ ਤੋਹਫ਼ੇ ਵਿੱਚ ਦੇ ਦੇਈਏ ?" "ਨਵਾਬ ਦੀ ਸੈਨਾਂ ਦੇ ਉਹ ਐਡੀ ਛੇਤੀ ਹੱਥ ਨਹੀਂ ਲਗਦਾ । ਕਿਰਪਾ ਕਰਕੇ ਤੁਸੀਂ ਪਿੱਛੇ ਹੋ ਜਾਉ । ਗਾਰੇ ਦੁਆਰ ਦੇ ਪਿੱਛੇ ਖਲੋ ਜਾਉ । ਹੇਠਲਾ ਦੁਰਗ ਆਪਣਿਆਂ ਦੀ ਸਾਜ਼ਸ਼ ਕਰਕੇ ਹੀ ਟੁੱਟ ਭੱਜ ਗਿਐ ।"

ਪਿੱਛੇ ਮੁੜੇ, ਅੱਗੇ ਵਧੇ, ਪਿੱਛੇ ਮੁੜਨ ਦਾ ਮਨ ਨਹੀਂ ਸੀ, ਅੱਗੇ ਵਧਣ ਲਈ ਪਰਸ਼ੂਰਾਮਨਾਇਕ ਰਾਹ ਨਹੀਂ ਸੀ ਛੱਡ ਰਿਹਾ—ਫੈਸਲਾ ਨਾਂ ਕਰ ਸਕਣ ਤੇ ਪਲ ਭਰ ਬੁੱਤ ਬਣੀ ਖਲੋਤੇ ਰਹੇ—ਹੱਥ ਵਿੱਚ ਫੜੇ, ਪਰਿਘਾ ਵੇਖਦੇ ਰਹੇ ।

'ਕੱਲ੍ਹ ਤੈਨੂੰ ਰਕਤ ਅਭਿਸ਼ੇਕ—' 'ਕਹਿਕੇ ਆਪਣੀ ਸੈਨਾ ਟੁਕੜੀ ਨਾਲ ਗਾਰੇ ਦੁਆਰ ਵੱਲ ਹੋ ਪਏ । ਮਦਕਰੀਨਾਇਕ ਦੀ ਟੁਕੜੀ ਗਾਰੇ ਦੁਆਰ ਨੂੰ ਟੱਪਕੇ ਪਿੱਛੇ ਹਟੀ ਹੀ ਸੀ ਕਿ ਸਿਦਈਆ ਦੁਆਰ ਵਲੋਂ ਤੋਪਾਂ ਦੀ ਅਵਾਜ ਸੁਣਾਈ ਦਿੱਤੀ—

"ਇਸ ਦੁਆਰ ਦੀ ਉਮਰ ਵੀ ਪੁੱਗ ਗਈ—ਹੁਣ ਦੁਰਗ ਨੂੰ ਸਿਰਫ ਦੇਵੀ ਉਤਸਵਾਬੇ ਹੀ ਬਚਾਏ ।" ਕਹਿਕੇ ਸਹਿਰ ਵਿਚਲੇ ਨਾਗਰਿਕਾਂ, ਇਸਤਰੀਆਂ ਬੱਚਿਆਂ ਨੂੰ ਯਾਦ ਕਰਕੇ ਲੰਬਾ ਹਉਕਾ ਭਰਿਆ ਮਦਕਰੀਨਾਇਕ ਨੇ ।

ਪਰ ਦੁਰਗ ਦੇ ਲੋਕ ਸਿਰਫ ਉਤਸਵਾਬੇ ਤੇ ਆਸ ਲਾਈ ਨਹੀਂ ਸਨ ਬੈਠੇ । ਅੰਤਿਮ ਫਲ ਉਸਤੇ ਛੱਡਕੇ, ਹਰ ਘਰ ਵਿਚੋਂ ਨਿਕਲਕੇ ਦੁਰਗ ਦੀਆਂ ਗਲੀਆਂ ਵਿੱਚ ਨਵਾਬ ਦੀ ਸੈਨਾਂ ਦਾ ਸਾਹਮਣਾ ਕਰਨ ਲਈ ਲੋਕੀਂ ਡੱਟ ਗਏ—

ਬੁਰਜਨਹੱਟੀ, ਕੋੜਗੋਟੇ, ਅਈਅਣ ਪੇਟੇ ਵਿਚਲੇ ਲੋਕ ਹੈਦਰਅਲੀ ਦੀ ਸੈਨਾਂ ਦਾ ਸਾਹਮਣਾ ਕਰਨ ਲਈ ਕਦਮ ਕਦਮ ਤੇ ਡੱਟ ਕੇ ਖਲੋ ਗਏ । ਆਪਣੇ ਘਰ ਦੀਆਂ ਕੀਮਤੀ ਵਸਤਾਂ, ਜ਼ੇਵਰ, ਨਕਦੀ ਘਰ ਦੇ ਦੇਵੀ ਦੇਵਤਿਆਂ ਨੂੰ ਸਤਰੂ ਦੀ ਛੋਹ ਨਾਲ ਕਲੰਕਿਤ ਹੋਣ ਤੋਂ ਪਹਿਲਾਂ ਹੀ ਆਸੇ-ਪਾਸੇ ਦੇ ਤਲਾਆਂ, ਘਰਾ ਵਿਚਲੇ ਖੂਹਾਂ ਵਿੱਚ, ਅਨਾਜ ਦੇ ਗੁਦਾਮਾਂ ਵਿੱਚ ਲੁਕਾ ਦਿੱਤਾ, ਰਾਹ ਕੱਟ ਦਿੱਤੇ, ਗਲੀਆਂ ਵਿੱਚ ਮੋਰੀਆ ਕਰਕੇ ਬਰੂਦ ਭਰ ਦਿੱਤਾ । ਕਈ ਬੰਦੇ ਉਸਨੂੰ ਅੱਗ ਲਾਉਣ ਲਈ ਤਿਆਰ ਖਲੋਤੇ ਸਨ । ਘਰ ਦੀਆਂ ਛੱਤਾਂ, ਵਿਚੋਂ ਸ਼ਤੀਰ ਖਿੱਚਕੇ ਹੋਰ ਜੋ ਹੱਥ ਲੱਗਾ ਫੜਕੇ ਦੁਸਮਨ ਨੂੰ ਮਾਰਨ ਦਾ ਫੈਸਲਾ ਕਰਕੇ ਸੋਟੇ, ਸਬੱਲ, ਦਾਤ, ਚਾਕੂ, ਆਰੇ, ਲੋਹੇ ਦੀਆਂ ਸੀਖਾਂ, ਹਥੌੜੇ, ਦਾਤਰੀਆਂ, ਚਾਕੂ, ਛੁਰੀਆਂ ਲੈ ਕੇ ਬਾਹਰ ਨਿਕਲ ਆਏ । ਘਰਾਂ ਦੇ ਚੁਬਾਰਿਆਂ ਵਿੱਚ ਉਬਲਦਾ ਪਾਣੀ, ਉਬਲ-ਉਬਲ ਨਵਾਬ ਦੀ ਸੈਨਾ ਨੂੰ ਉਡੀਕ ਰਿਹਾ ਸੀ । ਮੁੰਡਿਆਂ ਜੇਬਾਂ ਵਿੱਚ ਛੋਟੇ ਛੋਟੇ ਪੱਥਰ ਤੇ ਮਾਰਨ ਲਈ ਹੱਥ ਵਿੱਚ ਗੁਲੇਲਾਂ ਫੜੀਆਂ ਹੋਈਆਂ ਸਨ । ਮਰਦ, ਯੁਵਕ, ਬੱਚੇ, ਨਗਰ ਦੀ ਰਖਿਆ ਲਈ ਤਿਆਰ ਹੋ ਗਏ । ਇਸ ਕੰਮ ਵਿੱਚ ਇਸਤਰੀਆਂ ਵੀ ਪਿੱਛੇ ਨਾਂ ਰਹੀਆਂ । ਉਬੱਵਾ ਦਾ ਮੋਹਲਾ, ਪੀਸੱਣ ਵਾਲੇ ਪੱਥਰ, ਚੁੱਕਕੇ ਕਿੰਨੀਆਂ ਇਸਤਰੀਆਂ ਖਲੋ ਗਈਆਂ । ਇਹ ਨਹੀਂ ਤਾ ਇਸਤਰੀਆਂ ਨੇ ਘਰਾਂ ਵਿੱਚ ਪਈਆਂ ਮਿਰਚਾਂ ਦੀਆਂ ਡੱਬੀਆਂ ਫੜਕੇ ਨਵਾਬ ਦੇ ਸੈਨਿਕਾਂ ਨੂੰ ਮਿਰਚਾਂ ਨਾਲ

ਨਹਾਉਣ ਲਈ ਤਿਆਰ ਹੋ ਗਈਆਂ । ਗਲੀਆਂ ਮੁਹੱਲਿਆਂ ਵਿੱਚ ਬੈਲ-ਗੱਡੀਆਂ ਰਾਹ ਵਿੱਚ ਉਲਟਾਕੇ ਰੱਖ ਦਿੱਤੀਆਂ । ਟੁੱਟੀਆਂ ਹੋਈਆਂ ਜੁੱਤੀਆਂ, ਸਲੀਪਰ, ਗੁਰਗਾਬੀਆਂ ਦੇ ਤੋਰਣ ਬਣਾਕੇ, ਨਵਾਬ ਦੇ ਸੁਆਗਤ ਲਈ ਬੂਹਿਆਂ ਤੇ ਟੰਗ ਦਿੱਤੇ । ਘਰਾਂ ਦੇ ਬੂਹਿਆਂ ਅੱਗੇ, ਗਲੀਆਂ ਦੇ ਵਿਚਕਾਰ ਟੰਗ ਦਿੱਤੇ । ਮਲਮੂਤੱਰ ਦੇ ਭਰੇ ਮਟਕੇ ਵੀ ਨਵਾਬ ਦੀ ਸੈਨਾਂ ਦੀ ਆਰਤੀ ਲਈ ਰਖ ਲਏ ।

ਲੋਕਾਂ ਨੂੰ ਇਸ ਤਰ੍ਹਾਂ ਤਿਆਰ ਹੋਣ ਲਈ ਕਿਸੇ ਨੇ ਨਾਂ ਆਖਿਆ, ਨਾਂ ਕਿਸੇ ਨੇ ਕਿਸੇ ਨੂੰ ਕੁੱਝ ਕਰਨ ਲਈ ਮਨਾਇਆ । ਆਪੋ ਆਪਣੇ ਘਰਾਂ ਦੇ ਆਪ ਦਰਵਾਈ ਬਣ ਕੇ ਖਲੋ ਗਏ । ਕੁਸ਼ਤੀਵਾੜੇ ਦੇ ਜੁਆਨ ਮੁੰਡੇ, ਖੋਤਿਆਂ ਨੂੰ ਅੱਗੇ ਹੱਕ ਕੇ ਨਵਾਬ ਦੀ ਸੈਨਾਂ ਦਾ ਸੁਆਗਤ ਕਰਨ ਲਈ ਉਡੀਕਣ ਲੱਗੇ ।

ਇਕ ਪਾਸੇ ਇਹ ਤਿਆਰੀਆਂ ਹੋ ਰਹੀਆਂ ਸਨ—

ਦੂਜੇ ਪਾਸੇ ਦੁਰਗ ਦੇ ਯੁਵਕ ਵਿਦ੍ਰੋਹੀਆਂ ਦਾ ਪਤਾ ਲੱਗਣ ਤੇ ਹਿੰਦੂ, ਮੁਸਲਮਾਨ, ਮਰਾਠਾ ਕੋਈ ਵੀ ਹੋਵੇ, ਉਸਦਾ ਸਿਰ ਲਾਹ ਦਿੰਦੇ, ਉਸਦੇ ਘਰ ਨੂੰ ਅੱਗ ਲਾ ਦਿੰਦੇ । ਬਲਦੀਆਂ ਲੱਕੜਾਂ ਫੜਕੇ —

'ਦੁਰਗ ਵਿੱਚ ਆਇਆ ਨਵਾਬ
ਉਸਦੀ ਪਤਨੀਂ, ਬੱਚਿਆਂ ਦਾ ਹੋਵੇ ਨਾਸ਼
ਹਿੰਦੂ ਮੁਸਲਮਾਨ ਇਕ ਹਨ
ਹੈਦਰ ਸਭ ਦਾ ਦੁਸ਼ਮਨ ਹੈ ।'
ਗਉਂਦੇ, ਨਚਦੇ ।

ਉਚੰਗਮਾਂ ਦੇ ਕਿਲ੍ਹੇ ਦੇ ਦੁਆਰ, ਸਿਦਈਆ ਦੇ ਦਰਵਾਜੇ ਤੋੜ ਕੇ ਦੁਰਗ ਵਿੱਚ ਵੜ ਆਈ ਹੈਦਰਅਲੀ ਦੀ ਸੈਨਾਂ ਨੂੰ ਮਿਲਿਆ—ਇਹ ਨਾਗਰਿਕ ਸੁਆਗਤ—ਜਿੱਤ ਦੀ ਖੁਸ਼ੀ ਨਾਲ ਦੁਰਗ ਵਿੱਚ ਆਈ ਸੈਨਾਂ—ਤੋਪਾਂ, ਬੰਦੂਕਾਂ, ਤਲਵਾਰਾਂ, ਕਟਾਰਾਂ, ਭਾਲਿਆਂ ਨਾਲ ਸੁਸੱਜਿਤ ਸੈਨਿਕਾਂ ਦਾ ਸਾਹਮਣਾ ਕਰਨ ਵਿੱਚ ਮਾਹਿਰ ਹੈਦਰਅਲੀ ਦੀ ਸੈਨਾਂ ਨੇ ਕਦੀ ਪਹਿਲਾਂ ਅਜਿਹੇ ਸਾਮੂਹਿਕ ਹਮਲੇ ਦਾ ਸਾਹਮਣਾਂ ਨਹੀਂ ਸੀ ਕੀਤਾ ।

ਉਹ ਹੜਬੜਾ ਗਏ । ਹਰ ਕਦਮ ਤੇ ਅੜਚਨ, ਸਿਰ ਤੇ ਪੈਂਦਾ ਉਬਲਦਾ ਪਾਣੀ, ਗਰਮ ਭਖ਼ਦੇ ਕੋਲੇ, ਪੁਰਾਣੇ ਛਿੱਤਰ, ਮੱਲ ਮੂੱਤਰ ਦਾ ਅਭਿਸ਼ੇਕ—ਮਰਦ, ਯੁਵਕ ਹੱਥ ਵਿੱਚ ਜੋ ਵੀ ਆਇਆ, ਉਸ ਨਾਲ ਨਵਾਬ ਦੀ ਸੈਨਾਂ ਨੂੰ ਨਗਰ ਵਿੱਚ ਵੱੜ ਆਏ ਲੱਕੜਬੱਗੇ ਵਾਂਗ ਮਾਰਿਆ ।

ਕਦਮ ਕਦਮ ਤੇ ਘਰ ਘਰ ਅੱਗੇ ਤੀਵੀਆਂ, ਮਿਰਚਾਂ ਸੈਨਾਂ ਦੀਆਂ ਅੱਖਾਂ ਵਿੱਚ ਪਾਉਂਦੀਆਂ, ਅੱਖਾਂ ਮਲਦਿਆਂ ਨੂੰ ਕੁੱਝ ਦਿਸਦਾ ਨਾਂ ਤਾਂ ਮੋਹਲਿਆਂ ਨਾਲ ਮਾਰਦੀਆਂ, ਗਾਹਲਾਂ ਕੱਢਦੀਆਂ ਉਹਨਾਂ ਤੇ ਥੁਕਦੀਆਂ, ਸਭ ਤੋਂ ਉੱਤੇ, ਦਸਾਂ ਪਾਸਿਓਂ ਗੁਲੇਲਾਂ ਨਾਲ ਹੁੰਦੀ ਪੱਥਰਾਂ ਦੀ ਬਰਖਾ—

ਆਸੇ ਪਾਸੇ ਦੀਆਂ ਗਲੀਆਂ, ਮੁਹੱਲਿਆਂ ਵਿਚੋਂ ਹਨੇਰੀ ਵਾਂਗ ਭੱਜੇ ਆਉਂਦੇ, ਜੋ ਹੱਥ ਲਗਦਾ, ਉਸਨੂੰ ਸੁੱਟਕੇ ਹੱਥ ਪੈਰ ਤੋੜ ਦਿੰਦੇ । ਫਿਰ ਗਲੀ ਵਿੱਚ ਲੋਪ ਹੋ ਜਾਂਦੇ ਮੁੰਡੇ ।

ਘਰ ਘਰ ਅੱਗੇ ਗਲੀਆਂ ਵਿੱਚ ਟੰਗੇ ਝਾੜੂਆਂ ਜੁੱਤੀਆਂ ਦੇ ਤੋਰਣ-ਪਿਛਲੀਆਂ ਤਿੰਨ ਪੀਹੜੀਆਂ ਤੇ ਆਉਣ ਵਾਲੀਆਂ ਛੇ ਪੀਹੜੀਆਂ ਨੂੰ ਪੁੰਨ ਦੇਣ ਵਾਲੀਆਂ ਗਾਹਲਾਂ ਗਲੀਆਂ ਵਿੱਚ ਵਿਛਾਈ ਰਾਗੀ ਤੋਂ ਤਿਲਕ ਕੇ ਘੋੜੇ ਡਿੱਗਦੇ, ਰੂੰ ਰੂੰ ਕਰਕੇ ਆਉਂਦੀਆਂ ਬਲਦੀਆਂ ਲਾਟਾਂ, ਮੁੰਡਿਆਂ ਤੋਂ ਪਈ ਮਾਰ ਨਾਲ ਭੌਂਕਦੇ, ਕਰੀਚਦੇ ਸੈਨਾਂ ਵਿਚਕਾਰ ਭੱਜੇ ਫਿਰਦੇ ਕੁੱਤੇ, ਗਧੇ, ਸੂਰ—ਏਨਾਂ ਕੁੱਝ ਕਾਫ਼ੀ ਨਾਂ ਹੋਣ ਤੇ, ਸੈਂਕੜੇ ਗਲੀਆਂ ਵਿਚੋਂ

'ਦੁਰਗ ਵਿੱਚ ਆਇਆ ਨਵਾਬ
ਉਸਦੀ ਪਤਨੀ ਤੇ ਬੱਚਿਆਂ ਦਾ ਹੋਵੇ ਨਾਸ਼ ।'

ਸ਼ਰੀਰ ਦੇ ਖ਼ੂਨ ਨੂੰ ਜਮਾ ਦੇਣ ਵਾਲੇ ਯੁੱਧ-ਗੀਤ । ਇਹ ਸਭ ਭਾਂਤ ਭਾਂਤ ਦੇ ਅਣਕਿਆਸੇ ਹਮਲੇ ਨਾਲ ਹੈਦਰਅਲੀ ਦੀ ਵਿਜੈ ਸੈਨਾਂ ਦਾ ਬੁਰਾ ਹਾਲ ਹੋ ਗਿਆ । ਇਹ ਇਕ ਪਾਸਿਓਂ ਹੁੰਦਾ ਹਮਲਾ ਨਹੀਂ ਸੀ—ਇਕ ਤਰ੍ਹਾਂ ਦਾ ਹਮਲਾ ਨਹੀਂ ਸੀ—ਸਾਰੇ ਜੰਗਲ ਨੂੰ ਡਰਾਉਣ ਵਾਲੇ ਸ਼ੇਰ ਨੂੰ ਡਰਾ ਰਹੇ ਸਨ, ਆਸੇ ਪਾਸਿਉਂ, ਅੱਗੋਂ ਪਿੱਛੋਂ ਆਉਂਦੇ ਸ਼ਿਕਾਰੀ ਕੁੱਤਿਆਂ ਦੇ ਹਮਲੇ ਵਰਗਾ ਹਮਲਾ ।

ਇਹ ਪਤਾ ਨਹੀਂ ਸੀ ਲਗਦਾ ਇਹ ਹਮਲੇ ਕਿਹੜੇ ਪਾਸਿਓਂ ਹੋ ਰਹੇ ਸਨ । ਸੈਨਿਕ ਹੈਰਾਨ ਪਰੇਸ਼ਾਨ ਹੋਏ ਪਏ ਸਨ । ਸਭ ਤੋਂ ਪਹਿਲਾਂ ਦੁਰਗ ਵਿੱਚ ਦਾਖ਼ਲ ਹੋਣ ਲਈ ਹੱਠ ਕਰਨ ਵਾਲੇ ਮੋਹਿਉਦੀਨ ਸਾਹਿਬ ਦੀਆਂ ਅੱਖਾਂ ਤੇ ਨੱਕ ਵਿੱਚ ਮਿਰਚਾਂ ਪੈਣ ਨਾਲ, ਨਿੱਛਾਂ ਮਾਰਦਿਆਂ ਅੱਖਾਂ ਮਲਦਿਆਂ, ਪਿੰਡੇ ਤੇ ਡਿੱਗੇ ਗੰਦ ਨਾਲਉਹ ਜੰਗਲੀ ਸੂਰ ਵਾਂਗ ਭੁੜਕਣ ਲੱਗਾ । ਗੁਲੇਲਾਂ ਵਿਚੋਂ ਆਉਂਦੇ ਪੱਥਰਾਂ ਨਾਲ ਕੁੰਡਿਆਂ ਗਿਆ,"ਘਰ ਘਰ ਜਾਕੇ ਮਾਰੋ, ਜਾਤੀ ਮੱਤ, ਤੀਵੀਂ ਮਰਦ ਬੱਚਾ, ਬੁੱਢਾ ਕਿਸੇ ਨੂੰ ਨਾਂ ਛਡਿਆ ਜੇ, ਜੋ ਕਾਬੂ ਆਇਆ, ਉਸਨੂੰ ਮਾਰ ਦਿਉ । ਸਾਨੂੰ ਰੋਕਦੇ ਨੇ, ਦੁਰਗ ਦੀਆਂ ਗਲੀਆਂ ਵਿੱਚ ਲਹੂ ਦੀਆਂ ਨਦੀਆਂ ਵਹਾ ਦਿਉ ।" ਉਸ ਸੈਨਾਂ ਨੂੰ ਹੁਕਮ ਦਿੱਤਾ ।

ਸੈਨਾਂ ਘਰ ਘਰ ਵੜ ਗਈ, ਪਰ ਘਰਾਂ ਵਾਲੇ ਪਿਛਲੇ ਬੂਹਿਉਂ ਖਿਸਕ ਜਾਂਦੇ, ਉਹਨਾਂ ਦਾ ਪਿੱਛਾ ਕਰਦੇ ਸੈਨਿਕਾਂ ਦੇ ਨੱਕ ਵਿੱਚ ਦਮ ਕਰ ਦਿੰਦੇ । ਜੋ ਦਿਸਦਾ ਉਸਨੂੰ ਪਾਗਲ ਕੁੱਤੇ ਨੂੰ ਮਾਰਣ ਵਾਂਗ ਮਾਰਦੇ ਲੋਕੀ ।

ਕਦਮ ਕਦਮ ਤੇ ਹੋ ਰਹੇ ਗਲੀ ਯੁੱਧ ਵਿੱਚ—ਮਰਣ ਵਾਲਿਆਂ ਦਾ ਕੋਈ ਲੇਖਾ ਨਹੀਂ ਸੀ, ਕਿੰਨੇ ਨਾਗਰਿਕ ਮਰੇ ਸਨ, ਕਿੰਨੇ ਸੈਨਿਕ ਮਰੇ—

ਮੋਹਿਉਦੀਨ ਸਾਹਿਬ ਦੀ ਖਾਹਿਸ਼ ਅਨੁਸਾਰ ਦੁਰਗ ਦੀ ਗਲੀ ਗਲੀ ਵਿੱਚ ਖ਼ੂਨ ਦੀਆਂ ਨਦੀਆਂ ਵਹਿ ਤੁਰੀਆਂ । ਘਰ ਘਰ ਅੱਗੇ ਲਾਸ਼ਾਂ ਦੇ ਢੇਰ ਲੱਗ ਗਏ । ਜ਼ਖਮੀ ਗਧੇ ਤੇ ਕੁੱਤਿਆਂ ਦੇ ਨਾਲ, ਜ਼ਖਮੀ ਘੋੜੇ ਜੋ ਉਹਨਾਂ ਦੇ ਅੱਗੇ ਪਿੱਛੇ ਆਉਂਦਾ ਉਸਨੂੰ ਲਤਾੜਦੇ, ਹਿਣਕਦੇ ਪਾਗਲਾਂ ਵਾਂਗ ਅੱਗੇ ਪਿੱਛੇ ਭੱਜੀ ਫਿਰਦੇ ਸਨ ।

ਲਹਿਰਾਂ ਵਾਂਗ ਭੱਜੀ ਆਉਂਦੀ ਸੀ, ਦੁਰਗ ਵਿੱਚ ਹੈਦਰਅਲੀ ਦੀ ਸੈਨਾਂ । ਪਿੱਛੋਂ ਆਉਂਦੇ, ਅਗਲਿਆ ਨੂੰ ਧਕਦੇ ਤੇ ਧੱਕੇ ਲੱਗਣ ਨਾਲ ਕਈ ਮੂੰਹ ਭਾਰ ਡਿੱਗਦੇ ।

ਤੱਦ ਵੀ ਸੈਨਾਂ-ਪ੍ਰਵਾਹ ਨਾਗਰਿਕਾਂ ਦਾ ਸਾਹਮਣਾ ਕਰਦਾ, ਕੱਟਦਾ, ਵੱਢਦਾ, ਅੱਗੇ ਵੱਧਦਾ ਜਾ ਰਿਹਾ ਸੀ ਸ਼ਤਰੂ ਸੈਨਿਕਾਂ ਨੇ ਗੁੱਸੇ ਵਿੱਚ ਆ ਕੇ ਦੁਕਾਨਾਂ ਲੁੱਟ ਲਈਆਂ, ਘਰਾਂ ਵਿਚੋਂ ਭਾਂਡੇ, ਟੀਂਡੇ, ਚੁੱਕ ਕੇ ਬਾਹਰ ਵਗਾਹ ਮਾਰੇ । ਕਿੰਨੇਂ ਘਰਾਂ ਨੂੰ ਅੱਗ ਲਾ

ਦਿੱਤੀ । ਇਹ ਸਭ ਕੁੱਝ ਹੁੰਦਿਆਂ ਸਿਦਈਆਂ ਦੇ ਬੂਹਿਓਂ ਅੱਗੇ ਵੱਧ ਰਹੀ ਸੀ ਹੈਦਰਅਲੀ ਦੀ ਸੈਨਾਂ—ਘੋੜੇ, ਹਾਥੀ ਤੋਪਾਂ ਦੀਆਂ ਗੱਡੀਆਂ, ਸਮਾਨ ਦੀਆਂ ਗੱਡੀਆਂ ਮਰਿਆ ਨੂੰ, ਜ਼ਖਮੀਆਂ ਨੂੰ ਲਤਾੜਦੀਆਂ, ਉਤਸਵਾਂਬੇ ਮੰਦਿਰ ਨੂੰ ਲੰਘਕੇ, ਏਕਨਾਥਈਸ਼ਰ ਮੰਦਿਰ ਕੋਲ ਡੇਰਾ ਲਾ ਲਿਆ । ਗਾਰੇਦੁਆਰ ਦੇ ਉਪਰੋਂ ਚੱਲ ਰਹੀਆਂ ਤੋਪਾਂ ਨਾਲ ਡਰਦੀ ਘਬਰਾਂਦੀ ਸੈਨਾਂ ਉਥੇ ਬਹਿ ਗਈ ।

## 35

ਸ਼ਕਵਰਸ਼ 1800 ਹੇਵੜੰਬੀ ਸੰਮਤ ਵਿੱਚ ਮਾਘ ਮਹੀਨੇ ਦੇ ਸ਼ੁਕਰਵਾਰ—ਇਕ ਦਿਨ—ਉਸ ਦਿਨ—ਦਿਨ ਚੜ੍ਹਦਿਆਂ ਹੀ ਉਤਸਵਾਂਬੇ ਮੰਦਿਰ ਦੇ ਮਹਾਂਦੁਆਰ ਦੇ ਉਪਰ ਤਿੰਨ ਛੱਤੇ ਗੋਪੁਰ ਤੇ ਲਟਕਦਾ ਵੱਡੇ ਅਕਾਰ ਦਾ ਪਿੱਤਲ ਦਾ ਘੰਟਾ ਵੱਜ ਗਿਆ । ਨਾਇਕ ਦੇ ਕੁਲ ਦੇਵਤੇ, ਚਿਤਰਦੁਰਗ ਦੇ ਰਾਜਦੇਵਤੇ ਉਤਸਵਾਂਬੇ ਦੀ ਪੂਜਾ ਤੇ ਮੰਗਲ ਆਰਤੀ ਸ਼ਹਿਰ ਵਿੱਚ ਕਿਸੇ ਨੂੰ ਨਾਂ ਸੁਣਾਈ ਦਿੱਤੀ—ਉਸਦੇ ਉਲਟ ਤੋਪਾਂ ਦੀ ਗੜਗੜਾਹਟ, ਬੰਦੂਕਾਂ ਦੀ ਠਾਹ ਠਾਹ, ਭਾਂਤ-ਭਾਂਤ ਦੇ ਹਥਿਆਰਾਂ ਦੇ ਟਕਰਾਉਣ ਦੀ ਅਵਾਜ਼ ਜ਼ਖਮੀਆਂ ਦਾ ਚੀਕ -ਚਿਹਾੜਾ, ਜੇਤੂਆਂ ਦੇ ਜੈਕਾਰੇ, ਲੜਾਈ ਦੇ ਨਾਅਰੇ, ਘੋੜਿਆਂ ਦੇ ਪੈਰਾਂ ਵਿੱਚ ਬੱਝੇ ਘੁੰਗਰੂ, ਧੌਣਾਂ ਦੁਆਲੇ ਬਝੀਆਂ ਟਲੀਆਂ ਹਿਣਕਦੇ ਹਜ਼ਾਰਾਂ ਘੋੜਿਆਂ ਦੇ ਖੁਰਾਂ ਦੀ ਟੱਪ ਟੱਪ, ਠਾਠਾਂ ਮਾਰਦੇ ਸਮੁੰਦਰ ਦੀਆਂ ਲਹਿਰਾਂ ਜਿਵੇਂ ਆਪੋ ਵਿੱਚ ਟਕਰਾ ਰਹੀਆਂ ਹੋਣ । ਕਲੇਜਾ ਕੰਬਾ ਦੇਣ ਵਾਲੀਆਂ ਭਿਆਨਕ ਗੂੰਜਾਂ ਆਵਾਜ਼ਾਂ- ਸੜੇ ਹੋਏ ਬਰੂਦ, ਸੜੇ ਹੋਏ ਘਰਾਂ ਵਿਚੋਂ ਆ ਰਿਹਾ ਧੂੰਆਂ ਤੇ ਬੋਅ—ਭੱਜੀ ਆਉਂਦੀ ਸੈਨਾਂ ਦੀਆਂ ਹਜ਼ਾਰ ਤਰ੍ਹਾਂ ਦੀਆਂ ਅਵਾਜ਼ਾਂ ਦਾ ਮਿਲ ਗੋਭਾ, ਸ਼ਹਿਰ ਦੀ ਹਰ ਗਲੀ ਵਿੱਚ ਭਰ ਗਿਆ । ਪਹਾੜੀਆਂ ਦੀਆਂ ਚੱਟਾਨਾਂ ਨਾਲ ਟਕਰਾਕੇ ਗੂੰਜਣ ਲੱਗ ਪਿਆ । ਬਿਨਾਂ ਕਿਸੇ ਰੋਕ ਦੇ ਹੜਾਂ ਦੇ ਪਾਣੀਆਂ ਵਾਂਗ ਵਧਦੀ ਆ ਰਹੀ ਸੀ, ਦੁਸ਼ਮਨ ਦੀ ਸੈਨਾਂ—

ਗਾਰੇ ਦੁਆਰ ਦੇ ਉਪਰ ਤੋਪ ਨਾਲ ਢੋਅ ਲਾ ਕੇ ਖਲੋਤਾ ਮਦਕਰੀਨਾਇਕ ਅੱਗ ਉਗਲਦੀਆਂ ਅੱਖਾਂ ਨਾਲ ਇਸ ਸੈਨਾਂ-ਪ੍ਰਵਾਹ ਨੂੰ ਵੇਖ ਰਿਹਾ ਸੀ । ਸ਼ਹਿਰ ਵਲੋਂ ਭੱਜੇ ਆਉਂਦੇ ਸੈਨਿਕ ਛੋਟੇ ਦਰਵਾਜ਼ੇ ਵਿਚੋਂ ਘੁਸੜਕੇ, ਪਲ ਪਲ ਯੁੱਧ ਦੀ ਖ਼ਬਰ ਲਿਆਕੇ ਨਾਇਕ ਨੂੰ ਦੇ ਰਹੇ ਸਨ ।

ਸ਼ਤਰੂਸੈਨਾਂ ਦੀ ਮੁਹਲਿਆਂ ਵਿੱਚ ਵੜਨ ਦੀ ਖ਼ਬਰ ਸੁਣਕੇ ਮਦਕਰੀਨਾਇਕ ਦੀ ਦੇਹ ਕ੍ਰੋਧ ਨਾਲ ਐਨੀ ਤੱਪ ਗਈ ਕਿ ਹੱਥ ਲਾਉਣ ਵਾਲੇ ਨੂੰ ਸਾੜ ਛੱਡਦੀ । ਉਸਦੇ ਚਿਹਰੇ ਦੇ ਹਾਵ ਭਾਵ, ਦੋਵੇਂ ਅੱਖਾਂ ਕ੍ਰੋਧ ਦੀ ਦੁਨਾਲੀ ਬਣ ਗਈਆਂ, ਉਸਦਾ ਚਿਹਰਾ ਸ਼ਤਰੂ ਨੂੰ ਮਾਰਨ ਲਈ ਹੁਕਮ ਦੇਣ ਵਾਲੀ ਤੋਪ ਬਣ ਗਿਆ ।

ਸ਼ਤਰੂ ਸੈਨਾਂ ਉਤਸਵਾਂਬੇ ਮੰਦਿਰ ਦੇ ਕੋਲ ਆਉਂਦਿਆਂ ਹੀ ਨਾਇਕ ਨੇ ਬਸਵਨ ਬੁਰਜ ਦੇ ਉਪਰੋਂ ਤੋਪਾਂ ਨੂੰ ਅੱਗ ਦੇਣ ਦਾ ਹੁਕਮ ਦਿੱਤਾ । ਬਸਵੱਨ ਬੁਰਜ ਤੋਂ ਉਡੀਆਂ ਤੋਪਾਂ ਨੇ ਅੱਗ ਉਗਲੀ—ਸ਼ਹਿਰ ਵੱਲ ਨਹੀਂ, ਉਸਦੇ ਉਲਟ ਕਿਲੇ ਵੱਲ—ਪਹਾੜੀ ਤੇ

ਤੋਪ ਦਾ ਗੋਲਾ ਡਿੱਗਣ ਨਾਲ ਟੁੱਟਕੇ ਇਧਰ ਉਧਰ ਡਿੱਗੇ ਪੱਥਰਾਂ ਵੱਲ ਵੇਖਕੇ ਗੁੱਸੇ ਭਰੀਆਂ ਅੱਖਾਂ ਨਾਲ ਵੇਖਿਆ ਮਦਕਰੀਨਾਇਕ ਨੇ—

ਪੈਰਾਂ ਥੱਲੇ ਜ਼ਮੀਨ ਹੀ ਉਸਨੂੰ ਹਿੱਲਦੀ ਜਾਪੀ, ਹਰ ਘਰ ਯੁੱਧ ਦਾ ਮੁਕਾਬਲਾ ਕਰ ਰਿਹਾ ਸੀ, ਸੁਣਕੇ ਹੋਈ ਖੁਸ਼ੀ ਸਾਰੀ, ਆਪਣੀ ਹੀ ਤੋਪ ਦੀ ਚੋਟ ਖਾਧੀ ਲੋਹੇ ਦੀ ਚਾਦਰ ਵਾਂਗ ਹੋ ਗਿਆ ।

ਨਾਇਕ ਦੇ ਕੋਲ ਖਲੋਤੇ ਯੋਧਿਆਂ ਦਾ ਰਣ-ਜੋਸ਼ ਠੰਡਾ ਪੈ ਗਿਆ । ਆਪਣੇ ਵੱਲ ਆ ਰਹੀਆਂ ਤੋਪਾਂ ਦੀ ਅਵਾਜ਼ ਨਾਲ ਝੰਡਾ ਬਤੇਰੀ ਦੇ ਉੱਤੇ ਹਨੂਮਦ ਗਰੁਡ ਝੰਡਾ ਇਧਰ-ਉਧਰ ਡੋਲ ਰਿਹਾ ਸੀ, ਦੁਰਗ ਦੀ ਕਿਸਮਤ ਵਾਂਗ ।

ਉਸਨੂੰ ਵੇਖਕੇ ਮਦਕੀਰਨਾਇਕ ਨੇ ਆਪਣੇ ਆਲੇ-ਦੁਆਲੇ ਖਲੋਤਿਆਂ ਵੱਲ ਵੇਖਿਆ— ਸਭ ਦੇ ਚਿਹਰੇ ਨਿਸਤੇਜ ਸਭ ਦੀਆਂ ਅੱਖਾਂ ਕ੍ਰੋਧ ਦੀ ਅੱਗ ਨਾਲ ਬਲਦੀਆਂ ਮਸ਼ਾਲਾਂ ਸਨ—ਉਧਰ ਵੇਖਦਾ, ਸਾਰੀ ਜ਼ਮੀਨ ਨੂੰ ਢੱਕ ਲੈਣ ਵਾਲੇ ਬਾਸ ਦੇ ਬੂਟਿਆਂ ਵਾਂਗ, ਲਹੂ ਦੇ ਪਿਆਸੇ ਬਣੇ, ਉਪਰ ਉਠੇ ਲਿਸ਼ਕਦੇ ਲੱਖਾਂ ਸ਼ਸਤਰ ਅਸਤਰ—

ਨਗਰ ਦੀਆਂ ਸਾਰੀਆਂ ਅਵਾਜ਼ਾਂ ਨੂੰ ਨਿਗਲਕੇ, ਗਰਜ ਰਹੀ ਸ਼ਤਰੂ ਦੀ ਸੈਨਾਂ,ਅਜਿੱਤ, ਅਰੋਕ, ਹਰ ਜੀਂਦੀ ਸ਼ੈਅ ਨੂੰ ਲਤਾੜਕੇ ਅੱਗੇ ਵਧਦੇ ਜਾ ਰਹੇ ਮ੍ਰਿਤੂਰੱਥ ਵਾਂਗ, ਜੋ ਵੀ ਅੱਗੇ ਆਏ, ਉਸਨੂੰ ਮਾਰ ਕੇ, ਹੂੰਝ ਕੇ, ਮਲੀਆ ਮੇਟ ਕਰਕੇ ਆਪਣੇ ਨਾਲ ਸਭ ਕੁੱਝ ਵਹਾ ਕੇ ਲੈ ਜਾਣ ਵਾਲੇ ਹੜ੍ਹਾਂ ਦੇ ਪਾਣੀਆਂ ਵਾਂਗ—ਸਾਰੇ ਜੁਆਬੀ ਹਮਲਿਆਂ ਨੂੰ ਵਿਫ਼ਲ ਕਰਨ ਵਾਲੀ ਪ੍ਰਚੰਡ ਜੋਸ਼ੀਲੀ, ਆਪਣੀ ਜਿੱਤ ਦੇ ਖੁਮਾਰ ਵਿੱਚ ਆ ਰਹੀ ਸੈਨਾ ਵਾਹਿਨੀ—

ਦੂਰ ਸਿਦਈਆ ਦੁਆਰ ਤੇ ਝੂਲ ਰਿਹਾ ਹੈਦਰ ਅਲੀ ਦਾ ਝੰਡਾ, ਵਿਕੱਟ ਹਾਸਾ ਹੱਸਦਿਆਂ, ਮਦਕਰੀਨਾਇਕ ਨੂੰ ਚਿੜਾਕੇ ਕਹਿ ਰਿਹਾ ਸੀ, ਤੇਰਾ ਸਾਰਾ ਸਾਹਸ, ਤੇਰੀ ਸਾਰੀ ਬਹਾਦਰੀ ਵਿਅਰਥ ਗਈ ।

ਉਸਨੂੰ ਵੇਖਕੇ, ਵੇਖਦਿਆਂ ਉਸਦੀਆਂ ਅੱਖਾਂ ਭਰ ਆਈਆਂ, ਦਿਲ ਭਰ ਆਇਆ, ਰਾਹ ਵਿੱਚ ਆਈ ਹਰ ਰੁਕਾਵਟ ਨੂੰ ਸਾੜਕੇ ਸੁਆਹ ਕਰ ਦੇਣ ਵਾਲੀ ਨਿਰਾਸ਼ਾ ਗਰਮ ਪਾਣੀ ਬਣ ਵਹਿ ਤੁਰੀ—ਮਦਕਰੀਨਾਇਕ ਜਿਵੇਂ ਬੁੱਤ ਬਣ ਗਿਆ, ਸਾਰੀ ਸੁੱਧ ਬੁਧ ਭੁੱਲ ਗਈ—ਅਸਫਲ, ਰੋਸ, ਗੁੱਸਾ, ਬਦਲਾ, ਰਣ ਉਤਸਾਹ—ਯੁੱਧ ਦੀਆਂ ਤਿਆਰੀਆਂ ਸਭ ਅਸਫਲ, ਐਨੇਂ ਦਿਨਾਂ ਦੀ ਜਿੱਤ ਦੀ ਖੁਸ਼ੀ-ਸਾਰਾ ਜੀਵਨ ਅਸਫਲ ਹੋਣ ਵਰਗੀ ਭਾਵਨਾ, ਭਖਦੇ ਚੰਗਿਆੜੇ ਦੀ ਗਰਮੀ, ਸਭ ਉੱਡ ਜਾਣ ਮਗਰੋਂ ਰਹਿੰਦੀ ਸੁਆਹ, ਜਿਵੇਂ ਉਸ ਦੇ ਸ਼ਰੀਰ ਵਿੱਚ ਭਰ ਗਈ ਸੀ—

ਇਹ ਯੁੱਧ ਕਾਹਦੇ ਲਈ—ਜੀਣਾ ਕਾਹਦੇ ਲਈ—ਮਹਿਸੂਸ ਹੋਇਆ । ਹੁਣੇ ਹੀ ਚਿੱਟਾ ਝੰਡਾ-ਫੜ ਲਵਾਂ, ਜਿਹੜੇ ਮਰ ਗਏ ਉਹ ਤਾਂ ਗਏ, ਬਾਕੀ ਦੇ ਬੱਚ ਜਾਣ, ਉਹ ਹੀ ਬਹੁਤ ਹੈ, ਲਗਿਆ—

ਨਿਰਾਸ਼ਾ ਭਰੀਆਂ ਅੱਖਾਂ ਨਾਲ ਵੇਖਿਆ—ਸਿਦਈਆਂ ਦੁਆਰ ਤੇ ਉਸਦੀ ਜ਼ਿੰਦਗੀ ਨੂੰ ਮਿੱਧਦਾ ਹੋਇਆ ਉੱਡ ਰਿਹਾ ਜਿੱਤ ਦਾ ਝੰਡਾ- ਉਸ ਘੜੀ-ਮਦਕਰੀਨਾਇਕ ਦੇ ਦਿਮਾਗ ਵਿੱਚ ਜਿਵੇਂ ਨਵਾਂ ਕੁੱਝ ਫੁਰਿਆ—ਪਹਾੜੀ ਦੇ ਥਲਿਓਂ ਸਰ ਸਰ ਕਰਦੇ ਨਿਕਲਦੇ ਜਲ ਵਾਂਗ-ਕਦੋਂ ਦੀਆਂ ਪੁਰਾਣੀਆਂ ਯਾਦਾਂ—ਜਾਨਕੱਲੁ—ਜੈਕਾਰ—ਘਰ ਘਰ ਤੋਰਣ—ਰਾਜੇ ਲਈ

ਇਕ ਫੁੱਲਾਂ ਦੀ ਮਾਲਾ, ਉਹਨਾਂ ਦੇ ਵਿਚਕਾਰ—

ਦੋਵਾਂ ਪਾਸਿਆਂ ਦੇ ਲੋਕਾਂ ਨੂੰ ਪਿੱਛੇ ਧੱਕ ਕੇ ਰਾਹ ਬਨਾਉਂਦਾ ਨੇੜੇ ਆਇਆ। ਆਪਣੇ ਡੌਲਿਆਂ ਜਿੱਡਾ ਫੁੱਲਾਂ ਦਾ ਹਾਰ ਪਾ ਕੇ, ਹੱਥ ਵਿੱਚ ਦੋ ਨਿੰਬੂ ਫੜਾਏ—ਖੁਸ਼ੀ ਦੇ ਹੰਝੂਆਂ ਨਾਲ ਭਰੀਆਂ ਅੱਖਾਂ ਨਾਲ ਉਸ ਵਲ ਵੇਖਕੇ—"ਮਦਕਰੀ"—ਭਰੇ ਹੋਏ ਗਲੇ ਨਾਲ ਕਿਹਾ—ਉਸਨੂੰ ਕੁਸ਼ਤੀ ਸਿਖਾਉਂਦੇ ਬਜ਼ੁਰਗ ਪਹਿਲਵਾਨ ਨੇ ਕਿਹਾ।

"ਕੀ ਬਾਬਾ ?"

"ਮੈਨੂੰ ਗੱਲਾਂ ਨਹੀਂ ਕਰਨੀਆਂ ਆਉਂਦੀਆਂ, ਮੈਨੂੰ ਤਾਂ ਦੋ ਗੱਲਾਂ ਦਾ ਪਤੈ, ਉਹ ਕਹਿਣਾਂ, ਭੁੱਲੀ ਨਾਂ ਮਦਕਰੀ।"

"ਦੱਸ ਬਾਬਾ।"

"ਤੂੰ ਮੇਰਾ ਸ਼ਾਗਿਰਦ ਏਂ, ਦੁਰਗ ਦਾ ਰਾਜਾ ਬਣਕੇ ਜਾ ਰਿਹੈ; ਰਾਜੇ ਦਾ ਕੰਮ, ਰੋਜ਼ ਯੁੱਧ। ਇਹਨਾਂ ਲੜਾਈਆਂ ਵਿੱਚ ਤੂੰ ਦੁਸ਼ਮਨ ਨੂੰ ਪਿੱਠ ਨਾਂ ਦਿਖਾਈਂ। ਮਰੀਂ ਤਾਂ ਬਹਾਦਰ ਦੀ ਮੌਤ, ਜੀਵੀਂ ਵੀ ਉਵੇਂ। ਕਦੀ ਇਸ ਅਖਾੜੇ ਦੀ ਇਜ਼ਤ ਨਾਂ ਗੁਆਈਂ, ਮੈਂ ਏਨਾਂ ਹੀ ਤੇਰੇ ਕੋਲੋਂ ਮੰਗਨਾਂ। ਇਸ ਬੁੱਢੇ ਦੀਆਂ ਗੱਲਾਂ ਕਦੀ ਨਾਂ ਭੁਲਾਈਂ। ਜੇ ਭੁੱਲ ਗਿਆ ਤਾਂ ਤੇਰੇ ਗਲ ਪਿਆ ਹਾਰ, ਕੁੱਤੇ ਦੇ ਗਲ ਪਏ ਬਰਾਬਰ ਹੋ ਜਾਏਗਾ।" ਉਸਦੇ ਸਿਰ, ਪਿੱਠ, ਛਾਤੀ ਨੂੰ ਪਲੋਸਦਿਆਂ ਕਿਹਾ। "ਊਂ ਹੂੰ ਤੇਰੀ ਗੱਲ ਕਦੀ ਨਹੀਂ ਭੁਲਾਂਗਾ, ਬਾਬਾ, ਤੇਰੇ ਅਖਾੜੇ ਨੂੰ ਧੱਬਾ ਨਹੀਂ ਲੱਗਣ ਦਿੰਦਾ।"

"ਇਹ ਗੱਲ ਕਰਕੇ ਤੂੰ ਮੈਨੂੰ ਖੁਸ਼ ਕਰ ਦਿਤੈ, ਮਰਦ ਬਣਕੇ ਜੀਵੀਂ ਪੁੱਤਰ", ਉਸ ਯਾਦ ਦੇ ਨਾਲ—ਹੈਦਰਅਲੀ ਦੇ ਕਤਲ ਕੀਤੇ ਜਾਨਕੱਲੂ ਦੇ ਬੱਚੇ, ਬਿਰਧ, ਇਸਤਰੀਆਂ ਦੇ ਲਹੂ ਚੋਂਦੇ ਕੰਨ, ਨੱਕ, ਜੀਭਾਂ, ਪੀੜਾਂ ਭਰੇ ਹਉਕੇ ਲੈ ਕੇ ਕੁਰਲਾਉਂਦੇ ਸੈਂਕੜੇ ਢੰਗਾਂ ਨਾਲ ਕਹਿ ਰਹੇ ਜਾਪੇ—

ਥੱਕ ਹੋਏ ਜਿਸਮ ਵਿੱਚ ਝੱਟ ਹੀ ਨਵੀਂ ਚੇਤਨਾਂ ਜਾਗ ਪਈ, ਨਵੀਂ ਸ਼ਕਤੀ ਦਾ ਸੰਚਾਰ ਹੋ ਗਿਆ—ਆਪਣੇ ਆਪ ਨੂੰ ਕਹਿਣ 'ਨਹੀਂ ਹਾਰਾਂਗਾ, ਨਹੀਂ, ਸ਼ਤਰੂ ਤੋਂ, ਨਿਰਾਸ਼ਾ ਤੋਂ ਨਹੀਂ ਹਾਰਾਂਗਾ—ਉਸ ਚੋਭਾਂ ਮਾਰਦੇ ਲਹਿਰਾਂਦੇ ਹੈਦਰਅਲੀ ਦੇ ਝੰਡੇ ਨੂੰ ਕਿਹਾ—ਦੁਰਗ ਦੀ ਧਰਤੀ ਤੇ ਤੈਨੂੰ ਲਹਿਰਾਉਣ ਨਹੀਂ ਦਿਆਂਗਾ, ਆਪਣੇ ਜੀਂਦਿਆਂ ਜੀਅ ਇਹ ਨਹੀਂ ਹੋਣ ਦਿਆਂਗਾ-ਆਪਣੇ ਹਿਰਦੇ ਵਿੱਚ ਨਵੀਆਂ ਜਾਗੀਆਂ ਯਾਦਾਂ ਨੂੰ ਜਿਵੇਂ ਸੁਣਾਂਦਿਆਂ ਕਿਹਾ—

"ਮਾਫ਼ ਕਰੀਂ ਉਸਤਾਦ, ਤੇਰੇ ਕੁਸ਼ਤੀਪਾੜੇ, ਆਪਣੀ ਜਨਮਭੂਮੀ ਜਾਨਕੱਲੂ, ਸਿਰ ਤੇ ਤਾਜ ਰਖ਼ਣ ਵਾਲੇ ਦੁਰਗ ਨੂੰ ਜੀਂਦਿਆਂ ਕਲੰਕ ਨਹੀਂ ਲੱਗਣ ਦਿਆਂਗਾ"—ਆਲੇ-ਦੁਆਲੇ ਖਲੋਤਿਆਂ ਨੂੰ ਵੇਖਦਿਆਂ ਹੀ—ਥੋਹੜ ਦੂਰੀ ਤੇ ਦਿਸਦਾ ਦਿਆਵੰਮਾ ਨਾਗਤੀ ਦਾ ਮਹਿਲ ਵੇਖਕੇ ਹਉਕਾ ਭਰਿਆ, ਦੁਰਗ ਵੱਲ ਹੱਥ ਜੋੜੇ, ਹੱਥ ਵਿਚ ਫੜਿਆ ਪਰਿਘਾ—ਉੱਚਾ ਕੀਤਾ ਉਸਦੇ ਫ਼ਲ ਨੂੰ ਧੁੱਪ ਵਿੱਚ ਹਿਲਾਕੇ ਵੇਖਿਆ 'ਤੇਜ਼ ਹੀ ਸੀ' ਕਿ ਇਸ ਨੂੰ ਵੀ ਧ੍ਰੋਹ ਦਾ ਜੰਗ ਤਾਂ ਨਹੀਂ ਸੀ ਲੱਗ ਗਿਆ। ਫਿਕੀ ਜਿਹੀ ਧੁੱਪ ਵਿੱਚ ਵੀ ਉਹ ਲਿਸ਼ ਲਿਸ਼ ਕਰ ਉਠਿਆ। ਉਸਨੂੰ ਵੇਖਕੇ ਇਕ ਖ਼ਿਨ ਡੋਲਿਆ ਮਦਕਰੀਨਾਇਕ ਦਾ ਹਿਰਦਾ, ਪੱਥਰ ਦੇ ਖੰਭੇ ਵਰਗਾ ਅਡੋਲ ਹੋ ਗਿਆ, "ਜਿੰਨਾ ਚਿਰ ਸਵਰਗ ਨੂੰ ਜਿੱਤ ਨਹੀਂ ਲੈਂਦਾ, ਉਨਾਂ ਚਿਰ ਚਲਦਾ ਰਹੀਂ।' ਪਰਿਘ ਦੀ ਧਾਰ ਵਾਂਗ ਹੀ ਠੰਡੀ, ਤੇਜ਼

ਤਿਖੀ ਲਿਸ਼ਕਦੀ ਅਵਾਜ਼ ਵਿੱਚ ਕਿਹਾ ।

ਉਧਰ ਮਹਿਲ, ਸੈਂਕੜੇ ਬੰਦਿਆਂ ਦੇ ਹੁੰਦਿਆਂ ਵੀ ਉਜਾੜ, ਸੁੰਨਸਾਨ ਹੋਇਆ ਪਿਆ ਸੀ । ਲੋਕੀਂ ਇਧਰ-ਉਧਰ ਫਿਰ ਰਹੇ ਸਨ, ਪਰ ਉਹ ਬੰਦੇ ਨਹੀਂ, ਪਰਛਾਂਵੇਂ ਜਾਪਦੇ ਸਨ, ਸਭ ਦੀਆਂ ਅੱਖਾਂ ਜਿਵੇਂ ਧੂੰਆਂ ਪੈ ਜਾਣ ਨਾਲ ਸੜ ਰਹੀਆਂ ਹੋਣ, ਹੰਝੂਆਂ ਨਾਲ ਉਹਨਾਂ ਨੂੰ ਠੰਡਾ ਕਰਨਾ ਚਾਹੁੰਦੇ ਸਨ । ਪਰ ਨਿੰਗਵਾ ਨੇ—ਮਹਿਲ ਦੇ ਅਧਿਕਾਰੀਆਂ ਨੌਕਰ, ਦਾਸ ਦਾਸੀਆਂ ਸਭ ਨੂੰ ਸਖਤ ਹੁਕਮ ਦੇ ਦਿੱਤਾ ਸੀ, "ਕਿਸੇ ਦੀਆਂ ਅੱਖਾਂ ਵਿੱਚ ਵੀ ਹੰਝੂ ਦਿੱਸੇ, ਉਹ ਅੱਖਾਂ ਸਾੜ ਦਿਆਂਗੀਆਂ । ਹਉਕੇ ਲੈਣ ਵਾਲਿਆਂ ਨੂੰ ਚਾਬਕ ਨਾਲ ਮਾਰਿਆ ਜਾਵੇਗਾ ।"

ਅਜਿਹਾ ਹੁਕਮ ਦੇਣ ਵਾਲੀ ਦੇ ਹੱਥ ਮਸੀਨੀ ਢੰਗ ਨਾਲ, ਇਕ ਪਲ ਵੀ ਰੁਕੇ ਬਿਨਾਂ, ਫੁੱਲਾਂ ਦੇ ਹਾਰ ਪਰੋ ਰਹੇ ਸਨ ।

ਰਾਣੀਵਾਸ ਵਿੱਚ—ਦਸ ਬਾਰਾਂ ਦਾਸੀਆਂ, ਪਦਮਾਨਾਗਤੀ ਤੇ ਬੰਗਾਰਨਾਗਤੀ ਦਾ ਸ਼ਿੰਗਾਰ ਕਰ ਰਹੀਆਂ ਸਨ । ਲਿਸ ਲਿਸ਼ ਕਰਦੇ ਭਾਂਤ-ਭਾਂਤ ਦੀਆਂ ਮਣੀਆਂ, ਦੀਆਂ ਬਿੰਦੀਆਂ ਫੁੱਲਾਂ ਤਾਰਿਆਂ ਨਾਲ ਜੜੀ ਸੁਨਿਹਰੀ ਜਰੀ ਦੀ ਲਾਲ ਰੰਗ ਦੀ ਰੇਸਮੀ ਸਾਹੜੀ ਉਸੇ ਰੰਗ ਦਾ ਬਲਾਊਜ਼, ਕੰਨਾਂ ਵਿੱਚ, ਨੱਕ ਵਿੱਚ, ਗਲਾਂ ਤੇ ਗਰਦਨ ਦੁਆਲੇ ਜੇਵਰ, ਸਿਰ ਤੇ ਮੋਤੀਆਂ ਦੀ ਮਾਲਾ, ਕੰਗਣ—ਰਤਨ ਜੜਿਤ, ਜ਼ੇਵਰ, ਕਮਰ-ਦੁਆਲੇ ਸੋਨੇ ਦੀ ਪੇਟੀ, ਪੈਰਾਂ ਵਿੱਚ ਸੋਨੇ ਦੇ ਛੋਟੇ ਛੋਟੇ ਘੁੰਗਰੂਆਂ ਵਾਲਆ ਝਾਂਜਰਾ ਪਾਈ, ਪੈਰਾਂ ਦੀਆਂ ਉਂਗਲਾਂ ਵਿੱਚ, ਬਿਛੂਏ ਇਹਨਾ ਸਾਰੇ ਗਹਿਣਿਆਂ ਤੇ ਤਾਜ ਰਖਣ ਵਾਂਗ ਮੱਥੇ ਤੇ ਲੱਗਾ ਸੰਧੂਰ । ਅੱਖਾ ਵਿੱਚ ਦੀਵੇ ਬਾਲੀ, ਸੁਹਾਗਣਾਂ ਦੀ ਜੋੜੀ—ਸੋਨੇ ਦੀਆ ਮੂਰਤੀਆ ਵਾਂਗ ਗੰਭੀਰ, ਪੂਜਾ ਘਰ ਵਲ ਤੁਰ ਪਈਆਂ । ਚਾਦੀ ਦੀਆਂ ਚੌਕੀਆਂ ਤੇ ਬਹਿਕੇ, ਦੋਵੇਂ ਭੈਣਾ ਨੇ ਪੁਜਾਰੀ ਦੇ ਉਚਾਰਣ ਕੀਤੇ ਮੰਤਰ ਉਚਾਰੇ—ਸੈਂਕੜੇ ਦੀਵਿਆਂ ਦੀਆਂ ਲਾਟਾਂ ਨਾਲ ਝਿਲਮਿਲ ਕਰਦੀ ਸਵਰਣ ਅਲੰਕਾਰ ਨਾਲ ਸੁਸਜਿੱਤ, ਕੁਲ ਦੇਵਤੇ ਉਤਸੱਵਾਥੇ ਨੂੰ ਹਲਦੀ ਕੁੰਮਕੁਮ ਚੜ੍ਹਾਕੇ, ਸੁੱਚੇ ਮਨ ਨਾਲ ਪੂਜਾ ਕੀਤੀ-ਕਫੂਰ ਬਾਲਕੇ ਦੋ ਦੋ ਸੋਨੇਂ ਦੇ ਦੀਵਿਆਂ ਨਾਲ ਦੇਵੀ ਮਾ ਦੀ ਆਰਤੀ ਉਤਾਰੀ । ਉਸ ਤੋਂ ਬਾਦ ਉਥੇ ਕੱਠੀਆਂ ਹੋਈਆ ਸੁਹਾਗਣਾਂ ਨੂੰ ਜੰਪਰ ਦਾਨ ਦਿੱਤੇ ਤੇ ਫਿਰ ਉਹਨਾ ਨੂੰ ਨਮਸਕਾਰ ਕੀਤੀ । ਸੁਹਾਗਣਾਂ ਨੇ ਇਹਨਾ ਨੂੰ ਅਸੀਰਵਾਦ ਦਿੱਤੀ । ਪੁਰੋਹਿਤਾਂ ਦੇ ਦਿੱਤੇ ਪਰਸ਼ਾਦ ਨੂੰ ਮੱਥੇ ਤੇਂ ਲਾਇਆ ।

ਸੈਂਕੜੇ ਦੀਵਿਆ ਦੀ ਰੋਸਨੀ ਨਾਲ ਜਗਮਗਾਦੇ, ਅਗਰਬਤੀਆ ਦੀ ਖੁਸ਼ਬੂ ਨਾਲ ਮਹਿਕਦੇ, ਪੂਜਾ ਘਰ ਵਿਚੋ ਬਾਹਰ ਆਈਆਂ, ਉਦੋਂ ਤਾਂਈ ਮੰਗਲ ਆਰਤੀ ਦਾ ਪਰਸ਼ਾਦ ਲੈ ਰਹੇ, ਸੱਸ ਨਿੰਗਵਾ ਤੇ ਸਹੁਰਾ ਭਰਮੱਣਾਂ ਨਾਇਕ ਦੇ ਪੈਰ ਛੂਹੇ ! ਬੜਾ ਚਿਰ ਰੋਕ ਕੇ ਰੱਖੇ ਭਰਮੱਣਾਨਾਇਕ ਦੇ ਹੰਝੂ, ਵਹਿ ਤੁਰੇ, ਨਿੰਗਵਾ ਨੇ ਆਪਣੇ ਹੱਥਾਂ ਨਾਲ ਪਰੋਏ ਹਾਰ, ਨੂੰਹਾਂ ਦੇ ਵਾਲਾਂ ਵਿੱਚ ਟੁੰਗ ਦਿੱਤੇ, ਤੇ ਅਸ਼ੀਰਵਾਦ ਦਿੱਤੀ, 'ਦਸਾ ਜਨਮਾਂ ਵਿੱਚ ਸੁਹਾਗਣਾਂ ਰਹੋ' ਉਸ ਤੋਂ ਬਾਦ ਆਪਣੇ ਰਾਣੀਵਾਸ ਵਿੱਚ ਆਕੇ ਨਾਗਤੀਆਂ ਨੇ ਢੇਰਾਂ ਦੇ ਢੇਰ ਲਾ ਕੇ ਰਖੇ ਕਪੜੇ ਤੇ ਗਹਿਣਿਆਂ ਤੇ ਦੋ ਬੂੰਦਾਂ ਹੰਝੂਆਂ ਦੀਆਂ ਵਹਾਕੇ ਬੋਲੀਆਂ, "ਮਾਂ ਸਾਨੂੰ ਤ੍ਰਿਪਤੀ ਦੇਈਂ ਉਸ ਤੋਂ ਬਾਦ ਉਥੇ ਕੱਠੇ ਹੋਏ ਦਾਸ ਦਾਸੀਆਂ ਨੂੰ ਕਹਿਣ ਲੱਗੀਆਂ, ਤੁਸੀਂ ਸਾਰਿਆਂ ਨੇ ਸਾਡੇ ਤੇ ਬੜੇ ਉਪਕਾਰ ਕੀਤੇ ਸਾਡੀ ਸੇਵਾ ਕੀਤੀ—ਜੋ

ਕਿਸੇ ਨੂੰ ਚਾਹੀਦੇ, ਚੁੱਣ ਕੇ ਲੈ ਲਵੋ ।" ਬੜੇ ਸ਼ਾਂਤ ਸੁਰ ਵਿੱਚ ਕਿਹਾ ।

ਉਸ ਵੇਲੇ ਪਹਾੜੀ ਉਪਰਲੇ ਮੰਦਿਰ ਦੇ ਪੁਜਾਰੀਆਂ ਨੇ ਪਰਸ਼ਾਦ ਲਿਆ ਕੇ ਨਾਗਤੀਆਂ ਨੂੰ ਦਿੱਤਾ । ਨਾਗਤੀਆਂ ਦੇ ਦਿੱਤੇ ਤੁਹਫ਼ੇ ਲੈ ਕੇ ਉਹਨਾਂ ਨੂੰ ਅਸ਼ੀਰਵਾਦ ਦਿੱਤੀ । ਬਾਹਰ ਮੰਗਲ ਆਰਤੀ ਦੇ ਸੰਖ ਵਜਾਏ ਜਾ ਰਹੇ ਸਨ । ਹਲਦੀ, ਸੰਧੂਰ ਤੇ ਹੋਰ ਸਮਾਨ, ਸੋਨੇ ਦੀ ਥਾਲੀ ਵਿੱਚ ਰਖਕੇ ਪੰਗਤੀ ਬਣਾਈ ਇਸਤਰੀਆਂ ਖੜੀਆਂ ਸਨ । ਦਸ ਬਾਰਾਂ ਸੁਹਾਗਣਾਂ ਨੇ ਕਲਸ਼ ਤੇ ਸ਼ੀਸੇ ਫੜੇ ਹੋਏ ਸਨ, ਸਾਰੀਆਂ ਰਲ ਕੇ ਪ੍ਰਾਰਥਨਾ ਦੇ ਗੀਤ ਗਾ ਰਹੀਆਂ ਸਨ । ਨਾਗਤੀਆਂ ਨੇ ਵੀ ਹੱਥਾਂ ਵਿੱਚ ਚੁੱਕੇ ਸੋਨੇ ਦੇ ਥਾਲਾਂ ਵਿੱਚ ਬਲਦੇ ਦੀਵੇ ਤੇ ਸ਼ੀਸੇ ਰਖਕੇ ਸੱਜਾ ਪੈਰ ਪੁਟਿਆ ਤੇ ਮਹਿਲ ਵਿਚੋਂ ਬਾਹਰ ਨਿਕਲ ਆਈਆਂ ।

ਬਾਹਰ ਆਈਆਂ—

ਫਿਰ ਪਿੱਛੇ ਮੁੜਕੇ ਨਾਂ ਵੇਖਿਆ—

ਉਥੇ ਚਾਰੋ ਪਾਸੇ ਲੋਕੀਂ ਕੱਠੇ ਹੋ ਕੇ ਖਲੋਤੇ ਸਨ—ਪਰ ਕਿਸੇ ਨੇ ਜੈ ਜੈਕਾਰ ਨਾ ਕੀਤੀ—ਅੱਖਾਂ ਵਿੱਚੋਂ ਹੰਝੂ ਨਹੀਂ ਸਨ ਡਿੱਗ ਰਹੇ । ਮਹਿਲਾ ਵਿਚੋਂ ਤੁਰਿਆ ਸੁਹਾਗਣਾਂ ਦਾ ਪਰਿਵਾਰ ਹੌਲੀ ਹੌਲੀ, ਸ਼ਿੰਗਾਰਵਨ ਦੇ ਫੁਲਾਂ ਵਾਲੇ ਰਾਹ ਤੇ ਸੰਧੂਰ, ਹਲਦੀ ਖਿਲਾਰਦਾ, ਤੁਰਦਾ ਗਿਆ, ਗੁਪਾਲ ਸਵਾਮੀ ਤਲਾਅ ਲੰਘਕੇ ਗਰੁੜ ਤੇ ਹਨੂਮਾਨ ਦੁਆਰ ਤੋਂ ਹੁੰਦਾ ਅੱਗੇ ਵੱਧ ਗਿਆ । ਜੋੜੀ ਤਲਾਅ ਕੋਲ ਪੁੱਜ ਗਿਆ, ਉਥੇ ਕਠੀਆਂ ਜੰਮੀਆਂ ਭੈਣਾਂ ਵਾਂਗ ਦੋਹਾਂ ਨੇ ਇਕ ਦੂਜੇ ਨੂੰ ਜਫ਼ੀ ਪਾ ਲਈ ਫਿਰ ਅੱਡ ਅੱਡ ਹੋ ਗਈਆ । ਦੋਵਾਂ ਨੇ ਤਲਾਅ ਦੇ ਕੰਢੇ ਤੇ ਬੈਠਕੇ ਗੰਗਾ ਪੂਜਾ ਕੀਤੀ, ਫਿਰ ਉਠ ਖਲੋਤੀਆ, ਕਠੀਆਂ ਹੋਈਆਂ ਸੁਹਾਗਣਾਂ ਨੂੰ ਨਮਸਕਾਰ ਕੀਤੀ ਤੇ ਦੋਵੇਂ ਕਠੀਆ ਬੋਲ ਪਈਆਂ—"ਅਗਲੇ ਸਤਾਂ ਜਨਮਾਂ ਵਿੱਚ ਇਹੋ ਹੀ ਸਾਡਾ ਰਾਜਾ ਬਣੇ'—ਉਤਸਵਾਬੇ ਹੀ ਸਾਡਾ ਦੇਵਤਾ ।" ਹੱਥ ਜੋੜਕੇ ਬੇਨਤੀ ਕੀਤੀ, ਆਸੇ-ਪਾਸੇ ਦੀਆਂ ਪਹਾੜੀਆਂ, ਟਿੱਬਿਆਂ, ਬੁਰਜ, ਬਤੇਰੀਆਂ ਨੂੰ ਨਮਸਕਾਰ ਕਰਕੇ ਲੱਕ ਦੁਆਲੇ ਸਾਹੜੀ ਦਾ ਪੱਲੂ ਵਲ੍ਹੇਟਿਆ—

'ਗੰਗਾ ਮਾਂ ਤੇਰੇ ਚਰਨਾਂ ਵਿੱਚ ਆ ਰਹੀਆਂ ਹਾਂ' ਹੌਲੀ ਜਿਹੀ ਕਹਿਕੇ, ਇਕੋ ਵੇਲੇ ਬਿਜਲੀ ਦੀ ਵੇਲ ਵਾਂਗ ਚਮਕਦੀਆਂ ਦੋਵੇਂ ਭੈਣਾਂ ਨੇ ਖੂਹ ਵਿੱਚ ਛਾਲਾਂ ਮਾਰ ਦਿੱਤੀਆਂ ।

ਮੰਗਲ ਸਾਜ਼ ਗੂੰਜ ਉਠੇ ।

ਸੁਹਾਗਣਾਂ ਸੰਧੂਰ ਤੇ ਹਲਦੀ ਉਡਾ ਰਹੀਆਂ ਸਨ, ਉਹ ਭਾਤ ਭਾਂਤ ਦੇ ਰੰਗਾਂ ਦੇ ਬੱਦਲ ਬਣਕੇ ਹਵਾ ਵਿੱਚ ਰੱਲ ਗਏ । ਉਦੋਂ ਤਾਂਈ ਰੋਕ ਕੇ ਰਖਿਆ ਦੁਖ ਹਜ਼ਾਰਾਂ ਗਲਿਆਂ ਦੇ ਰੋਣ ਦੀ ਅਵਾਜ਼ ਬਣਕੇ ਬਾਹਰ ਨਿਕਲ ਆਇਆ, ਚਾਰੋ ਪਾਸੇ ਬੰਦੇ ਤਾਂ ਕੀ, ਪੱਥਰ, ਚੱਟਾਨਾਂ ਵੀ ਹੰਝੂ ਵਹਾ ਰਹੇ ਸਨ । ਉਥੇ ਖਲੋਤੀਆਂ ਇਸਤਰੀਆਂ ਕਹਿ ਰਹੀਆਂ ਸਨ—

"ਤੁਹਾਡਾ ਸੁਭਾਗ ਸਾਡੇ ਹਿੱਸੇ ਵੀ ਆਵੇ ।"

ਖੂਹ ਦੇ ਕੰਢੇ ਲੰਮੀਆਂ ਪੈ ਨਮਸਕਾਰ ਕਰ ਰਹੀਆਂ ਸਨ ।

ਦੋਵੇਂ ਨਾਗਤੀਆਂ ਨੂੰ ਨਿਗਲਕੇ ਪਾਣੀ ਹਲਦੀ ਤੇ ਲਾਲ ਰੰਗ ਦੀਆਂ ਲਹਿਰਾਂ ਨਾਲ ਤੇ ਫੁਲਾਂ ਦੇ ਢੇਰ, ਨਾਲ ਹਿੱਲ ਰਿਹਾ ਸੀ—

ਨਗਾਰੇ ਬਤੇਰੀ ਤੋਂ ਜੋੜੀ ਨਗਾਰੇ ਕੂਕੇ—ਸਵਰਗ ਵਿੱਚ ਸਤੀਆਂ ਦੇ ਆਗਮਨ ਦੀ ਖ਼ਬਰ ਪੁਚਾ ਦਿੱਤੀ।—

ਸਿਖ਼ਰ ਦੁਪਹਿਰ ਲੰਘਕੇ, ਸੂਰਜ ਪੱਛਮ ਵਲ ਬਹਿ ਰਿਹਾ ਸੀ—ਦੁਰਗ ਵਲੋਂ ਆਉਂਦੀ ਹਵਾ ਨੂੰ ਚੀਰਕੇ ਆਈ ਜੋੜੀ ਨਗਾਰੇ ਦੀ ਅਵਾਜ਼ ਨੇ ਦਿੱਤੀ ਖ਼ਬਰ, ਗਾਰੇਦੁਆਰ ਕੋਲ ਖਲੋਤੇ ਮਦਕਰੀ ਨੇ ਸੁਣੀ ਤਾਂ ਉਸ ਦਾ ਸਰੀਰ ਇਕ ਵਾਰੀ ਤਾਂ ਤੂਫ਼ਾਨ ਦੇ ਥਪੇੜੇ ਖਾਣ ਵਾਂਗ ਕੰਬ ਗਿਆ। ਫਿਰ ਸਥਿਰ ਹੋ ਕੇ ਲੋਹੇ ਦੇ ਖੰਭੇ ਵਾਂਗ ਖਲੋ ਕੇ ਬੋਲਿਆ—"ਮੇਰੇ ਨਾਲ ਆਉਣ ਵਾਲੇ ਤਿਆਰ ਹੋ ਜਾਣ, ਅਸੀਂ ਬਚ ਕੇ ਆ ਗਏ ਤਾਂ ਠੀਕ ਏ, ਨਹੀਂ ਤਾਂ ਕੁਮਾਰ ਭਰਮੱਣਾਨਾਇਕ ਨੂੰ ਤਖ਼ਤ ਤੇ ਬਿਠਾ ਦਿਆ ਜੇ। ਮੇਰੇ ਨਾਲ ਆਉਣ ਵਾਲਾ ਕੋਈ ਵੀ ਦੁਸ਼ਮਨ ਨੂੰ ਪਿੱਠ ਨਾਂ ਦਿਖਾਏ—ਸਾਡੀ ਇਹੋ ਅਖੀਰੀ ਖ਼ਾਹਿਸ਼ ਹੈ।" ਏਨਾਂ ਕਹਿ ਕੇ ਘੋੜੇ ਤੇ ਚੜ੍ਹ ਕੇ ਆਖ਼ਰੀ ਵਾਰ ਕਤੂਰੀ, ਨਿੰਗਵਾ ਨੂੰ ਯਾਦ ਕਰਦਿਆਂ ਦਇਅੰਮਾਂ ਨਾਗਤੀ ਦੇ ਮਹਿਲ ਵੱਲ ਵੇਖਿਆ—ਦੁਰਗ ਦੇ ਕਿਲੇ, ਬੁਰਜ ਬਤੇ-ਰੀਆਂ, ਝੰਡਾ ਬਤੇਰੀ ਉੱਤੇ ਲਹਿਰਾਂਦੇ ਹਨੂਮਦਗਰੁਡ ਝੰਡੇ ਨੂੰ ਨਮਸਕਾਰ ਕੀਤੀ—

"ਦਰਵਾਜ਼ੇ ਖੋਹਲ ਦਿਉ"—ਬੂਹੇ ਤੇ ਖਲੋਤੇ ਪਹਿਰੇਦਾਰਾਂ ਨੂੰ ਕਿਹਾ। ਜ਼ੋਰ ਦੀ ਘੁੱਟਕੇ, ਦਬਾਕੇ ਬੰਦ ਕੀਤਾ ਲੋਹੇ ਦਾ ਵੱਡਾ ਸਾਰਾ ਦੁਆਰ, ਵੀਹ ਬੰਦਿਆਂ ਨੇ ਰਲਕੇ ਖੋਹਲਿਆ—ਭਟਾਂ ਨੇ ਉੱਚੀ ਅਵਾਜ਼ ਵਿੱਚ ਗਾਣਾ ਸ਼ੁਰੂ ਕਰ ਦਿੱਤਾ—

ਜੈ ਜੈ ਜੈ ਹੋਵੇ ਸਭ ਸੰਸਾਰ ਵਿੱਚ
ਸਾਮਰਾਜ ਦਾ ਸਥਾਪਿਤ,
ਕਰੁਣਾ ਸਮੁੰਦਰ, ਪਰਸੈਨਾਨਾਸਕ,
ਵਰਕਾਮਕੇਤੀ ਵੰਸ਼ਚੰਦਰ ਕਲਯੁੱਗ ਦਾ ਸ਼੍ਰੀਰਾਮ ਚੰਦਰ,
ਤੇਰੀ ਵੀਰਤਾ ਦਾ ਸਾਨੀ ਨਾਂ ਕੋਈ,
ਰਣ ਰੰਗ ਮੱਲ, ਯੁੱਧ ਪ੍ਰਚੰਡ,
ਚਿੱਨਾਮੱਲਗਿਰੀਸ਼ ਚਿਨੀਗਵਿਲਾਸ,
ਘਰ ਘਰ ਦੀ ਸੋਭਾ
ਅਮਿੱਤ ਗੁਣਧਾਮ, ਨਿੱਸਯੁੱਧ ਪ੍ਰਵੀਨ—
ਗਾਦਰੀਮਲੇ ਸ਼ੇਰ, ਜੈ ਜੈ ਕਾਮਗੇਤੀ ਦਸਤੂਰੀ,
ਰਣ ਕੇਸਰੀ, ਨੰਗੀਆਂ ਤਲਵਾਰਾਂ ਦਾ ਭੂਪ,
ਸੂਰਜਸਮ ਪਰਤਾਪ, ਮਹਾਂਬੀਰ,
ਕਸਤੂਰੀ ਮਦਕਰੀਨਾਇਕ
ਵੀਰ ਮਹਾਂ ਵੀਰ
ਵੈਰੀਆਂ ਦਾ ਹਊਆ
ਚਾਰੋ ਦਿਸ਼ਾਵਾਂ ਵਿੱਚ
ਜੈ ਜੈ ਕਾਰ ਕਾਰ——
ਰੰਗ ਬਰੰਗੇ ਕਪੜੇ ਹਿਲਾਂਦੇ ਗਾ ਰਹੇ ਸਨ।

ਨਗਾਰੇ ਕੂਕੇ, ਨਗਾਰਿਆਂ ਦੀ ਗਰਜ ਨੇ ਅਕਾਸ਼ ਨੂੰ ਕੰਬਾ ਦਿੱਤਾ।

ਰਣ ਕੂਕਾਂ ਹਰ ਚੱਟਾਨ ਵਿਚੋਂ ਗੂੰਜ ਉਠੀਆਂ—

ਰਣਭੇਰੀਆਂ ਨੇ ਖ਼ੂਨ ਨੂੰ ਉਬਾਲਾ ਦੇ ਦਿੱਤਾ, ਘੋੜੇ ਤੇ ਚੜ੍ਹੇ ਮਦਕਰੀਨਾਇਕ ਨੇ ਆਪਣੇ ਚਿੱਟੇ ਰੰਗ ਦੇ ਘੋੜੇ ਦੀ ਪਿੱਠ ਥਾਪੜੀ, "ਉਤਸਵਾਂਬੇ ਦੀ ਜੈ ਹੋਵੇ" ਜ਼ੋਰ ਦੀ ਜੈਕਾਰਾ ਛਡਿਆ, ਰਕਾਬ ਵਿੱਚ ਪੈਰ ਅੜਾਇਆ ਤੇ ਲਗਾਮ ਢਿੱਲੀ ਛੱਡ ਦਿੱਤੀ—

ਘੋੜੇ ਨੇ ਵੀ ਜਿਵੇਂ ਜੈ ਜੈਕਾਰ ਕਰਦੇ ਨੇ ਧੌਣ ਇਧਰ ਉਧਰ ਹਿਲਾਈ ਤੇ ਹਿਣਕ ਕੇ ਅੱਗੇ ਵਧਿਆ—

ਅੱਗੇ ਗੁੱਦਗਤੀ—ਉਸਦੇ ਪਿੱਛੇ— ਰਾਜੇ ਤੋਂ ਪਹਿਲਾਂ ਮਰਨ ਦੀ ਜਿੰਨਾਂ ਸਹੁੰ ਚੁੱਕੀ ਸੀ—ਪੁਰਭਯਾ ਸਰਦਾਰ—ਉਹਨਾਂ ਵਿਚਕਾਰ ਮਦਕਰੀਨਾਇਕ—ਉਹਨਾਂ ਦੇ ਪਿੱਛੇ—ਗੰਡਾਸੇ ਵਾਲੇ ਵੀਰ, ਛਾਤੀ ਕੰਬਾ ਦੇਣ ਵਾਲੀ, ਡਰਾਉਣੀ ਅਵਾਜ਼ ਵਿੱਚ ਰਣਕੂਕਾਂ ਮਾਰਨ ਵਾਲੀ ਸ਼ਿਕਾਰ ਟੋਲੀ ਦੇ ਵੀਰ—ਹਿਰਨਾਂ ਦੀ ਟੋਲੀ ਦਾ ਸ਼ਿਕਾਰ ਕਰਨ ਲਈ ਚੀਤੇ ਵਾਂਗ ਅੱਗੇ ਵਧੇ ।

ਦੁਰਗ ਦੇ ਉਪਰ, ਲੋਕਾਂ ਦੇ ਹੁੰਦਿਆਂ, ਨਾਂ ਹੋਇਆਂ ਵਰਗੀ ਸੁੰਨਸਾਨ ਛਾਈ ਹੋਈ ਸੀ—ਵਿਸ਼ਾਲ ਉਦਾਸੀ ਤੇ ਵੀਰਾਨੀ ਦਾ ਖੂਹ ਬਣਿਆ, ਪੀੜਾ, ਕੁਰਲਾਹਟ, ਹਉਕਿਆਂ ਦੇ ਘਣੇ ਕਾਲੇ ਪਰਛਾਵੇਂ ਕੱਠੇ ਹੋ ਗਏ ਸਨ । ਬੇਬਸੀ ਦੇ ਪ੍ਰੇਤ, ਆਲੇ ਦੁਆਲੇ ਘੁੰਮਦੀਆਂ ਖਾਲੀ ਦੇਹਾਂ ਨੂੰ ਅਸਫ਼ਲਤਾ ਦੇ ਸੁੱਕੇ ਪਤਿਆਂ ਵਾਂਗ ਹੂੰਝੀ ਲਿਜਾਂਦੇ ਸਨ । ਭਾਂਅ ਭਾਂਅ ਕਰਦੇ ਮਹਿਲ ਵਿੱਚ "ਸਿਵਾ, ਸ਼ਿਵਾ, ਮਹਿਲ ਉੱਜੜ ਗਿਆ—" ਨਿੰਗਵਾ ਫੁਟ ਫੁਟ ਰੋ ਰਹੀ ਸੀ । "ਅਜਿਹੇ ਸਮੇਂ ਵਿੱਚ ਹੱਥ ਵਿੱਚ ਬੰਦੂਕ ਫੜਨ ਦੀ ਤਾਕਤ ਵੀ ਨਾਂ ਰਹਿਣ ਦਿੱਤੀ ਹੇ ਦੁਰਗਾ ਮਾਤਾ ।" ਥਥਲਾਂਦਿਆਂ ਉੱਚੀ ਉੱਚੀ ਰੋਂਦਿਆਂ ਬੋਲਿਆ ਭਰਮੱਟਾਨਾਇਕ ।

ਦੁਰਗ ਦੇ ਥੱਲਵੇਂ ਹਿੱਸੇ ਵਿੱਚ—

ਦਇਅੰਮਾ ਨਾਗਤੀਂ ਦੇ ਮਹਿਲ ਵਿੱਚ—

ਬਾਹਰ—ਪਿੰਜਰੇ ਦਾ ਬੂਹਾ ਬੰਦ ਹੋਣ ਕਰਕੇ, ਅਕਾਸ਼ ਵਿੱਚ ਉਡਦੀਆਂ ਗਿੱਧਾਂ ਦੀਆਂ ਚੀਰਵੀਆਂ ਅਵਾਜ਼ਾਂ ਸੁਣਕੇ, ਪਿੰਜਰੇ ਵਿੱਚ ਛਟਪਟਾ ਰਹੇ ਸਨ—ਡਰੇ ਹੋਏ ਤੋਤੇ ਤੇ ਕਬੂਤਰ, ਵੇਲਾਂ ਤੇ ਖਿੜੀਆਂ ਡੋਡੀਆਂ—ਵੇਲਾਂ ਆਪਣੀ ਅਸਫ਼ਲਤਾ ਤੇ ਹੰਝੂ ਵਹਾ ਵਹਾ ਮੁਰਝਾ ਗਈਆਂ ਸੀ । ਬੂਟਿਆਂ ਦੀਆਂ ਜੜ੍ਹਾਂ ਕੋਲ ਖਿਲਰੇ ਹੋਏ ਫੁੱਲ, ਰੋ ਰੋ ਕੇ ਬੇਹਾਲ ਹੋਏ ਸੁੱਕੇ ਪਏ ਫੁਹਾਰੇ, ਹਨੇਰੇ ਦਾ ਸੁਆਗਤ ਕਰਨ ਲਈ ਖੁਲ੍ਹੇ ਪਏ ਦਰਵਾਜ਼ੇ ਅੰਦਰ ਵਗਦੇ ਹੰਝੂਆਂ ਦੇ ਪਿੰਜਰ ਬਣੀਆਂ ਦਾਸੀਆਂ, ਲੁਕਕੇ ਬੈਠੀਆਂ ਕੋਨੇ ਵਿੱਚ ਪਏ ਤੰਬੂਰੇ, ਅਪਮਾਨਿਤ ਹੋਈਆਂ ਇਧਰ ਉਧਰ ਡਿੱਗੀਆਂ ਪਈਆਂ ਪੈਰਾਂ ਦੀਆਂ ਝਾਂਜਰਾਂ—ਰੌਸ਼ਨ ਕਰਨ ਵਾਲੇ ਹੱਥਾਂ ਨੂੰ ਉਡੀਕ ਉਡੀਕਕੇ ਉਦਾਸ ਹੋ ਗਏ ਦੀਵੇ—ਸ਼ਾਮ ਦੀ ਠੰਡੀ ਹਵਾ ਵਿੱਚ ਹੌਲੀ ਹੌਲੀ ਹਿਲੱਣ ਵਾਲੇ ਬੂਹਿਆਂ ਤੇ ਖਿੜਕੀਆਂ ਦੇ ਰੇਸ਼ਮੀ ਪਰਦੇ, ਬੇਜਾਨ ਹੋਏ ਸਨ । ਸਜਾਵਟ ਦੀਆਂ ਵਸਤਾਂ ਦੀ ਚਮਕ ਗੁਆਚ ਗਈ—ਪਹੁਫੁਟਾਲੇ ਦੇ ਹਨੇਰੇ ਦੇ ਪ੍ਰਤੀਬਿੰਬ ਬਣੇ ਸ਼ੀਸੇ— ।

ਉਹਨਾਂ ਵਿਚਕਾਰ ਕਡੂਰੀ, ਨਾਗੱਵਾ, ਵੱਡੀ ਭੈਣ, ਛੋਟੀ ਭੈਣ ਦੋਵੇਂ ਇਕ ਦੂਜੀ ਨੂੰ ਜੱਫੀ ਪਾ ਕੇ ਸੁੱਤੀਆਂ ਪਈਆਂ ਸਨ । ਸ਼ਰੀਰ ਤੇ ਜ਼ਹਿਰ ਚੜ੍ਹਿਆ ਹੋਇਆ ਸੀ, ਮੂੰਹ ਦੇ ਇਕ ਪਾਸਿਓਂ ਝੱਗ ਨਿਕਲ ਰਹੀ ਸੀ—ਪਲੰਘ ਦੇ ਇਕ ਪਾਸੇ ਡਿੱਗੀ ਪਈ ਸੀ ਜ਼ਹਿਰ

ਦੀ ਖਾਲੀ ਸ਼ੀਸੀ—ਖਾਲੀ ਹੋਏ, ਉਹਨਾਂ ਦੇ ਜੀਵਨ ਦੀ ਮੂਕ ਸਾਖ਼ੀ ਭਰ ਰਹੀ ਸੀ—

ਬਾਹਰ ਰਣਕਾਲੀ ਦਾ ਪਿਸ਼ਾਚਨਾਚ, ਵਿਕਰਾਲ ਹਾਸੇ ਨਾਲ ਤੇ ਪ੍ਰਚੰਡ ਤਾਂਡਵ ਵੇਗ ਨਾਲ ਚਲ ਰਿਹਾ ਸੀ । ਬਾਹਰ ਦਾ ਯੁੱਧ—ਆਪਣੇ ਡੇਰੇ ਵਿੱਚ ਨਿਸਤੇਜ ਅੱਖਾਂ ਨਾਲ ਦੁਰਗ ਵੱਲ ਵੇਖ ਰਹੇ ਸਰਦਾਰ ਖਾਨ ਦੇ ਹਿਰਦੇ ਵਿੱਚ ਚਲ ਰਿਹਾ ਸੀ । ਬਾਹਰ ਸੁਣਾਈ ਦੇ ਰਹੀ ਬੰਦੂਕਾਂ ਦੀ ਅਵਾਜ਼ ਸੁਣਕੇ ਸਰਦਾਰ ਖ਼ਾਨ ਇੰਜ ਉੱਛਲ ਰਿਹਾ ਸੀ, ਜਿਵੇਂ ਗੋਲੀਆਂ ਉਸ ਨੂੰ ਵੱਜ ਰਹੀਆਂ ਸਨ ।

"ਕੁੱਝ ਨਾਂ ਕਰ ਸਕਿਆ, ਮੈਨੂੰ ਜੀਵਨ ਦਾਨ ਦੇਣ ਵਾਲੇ ਲਈ ਮੈਂ ਕੁੱਝ ਨਾਂ ਕਰ ਸਕਿਆ"—ਨਿਰਾਸ਼ਾ ਦੀ ਪੀੜ ਸਭ ਪਾਸਿਓਂ ਆ ਕੇ ਉਸ ਦੇ ਹਿਰਦੇ ਨੂੰ ਚਾਬਕ ਮਾਰ ਰਹੀ ਸੀ ।

ਕੀ ਕੀਤਾ ਜਾਏ, ਹੁਣ ਕੀ ਕੀਤਾ ਜਾ ਸਕਦਾ ਸੀ ? ਸਰਦਾਰ ਖ਼ਾਨ ਇਸ ਚਿੰਤਾ ਵਿੱਚ ਸੀ ਤਾਂ ਉਸਦਾ ਮੁਸਲਮਾਨ ਨੌਕਰ ਅੰਦਰ ਆਇਆ ਤੇ ਹੌਲੀ ਜਿਹਾ ਕਹਿਣ ਲੱਗਾ— "ਖਾਵੰਦ, ਨਮਾਜ਼ ਦਾ ਵੇਲਾ ਹੋ ਗਿਆ ਹੈ ।"

ਨਮਾਜ਼, ਇਹ ਲਫ਼ਜ ਸੁਣਦਿਆਂ ਹੀ ਸਰਦਾਰਖ਼ਾਨ ਇਸ ਤਰ੍ਹਾਂ ਉਛਲਿਆ ਜਿਵੇਂ ਸੱਪ ਨੇ ਡੰਙ ਲਿਆ ਹੋਵੇ । "ਨਮਾਜ਼-ਨਮਾਜ਼ ਪੜ੍ਹਨ ਲਈ ਦੁਰਗ ਦੇ ਮੁਸਲਮਾਨਾਂ ਨੂੰ ਕਹਿ, ਮੇਰਾ ਤਾਂ ਮੇਰੇ ਖੁਦਾ ਰਾਜਾ ਸਾਹਿਬ ਨਾਲ ਮਰਨਾਂ ਹੀ ਨਮਾਜ਼ ਪੜ੍ਹਨਾ ਹੋਵੇਗਾ । ਖ਼ੁਦਾ ਉਹਨਾਂ ਦੀ ਮੌਤ ਮੈਨੂੰ ਦੇ ਦੇਵੇ, ਮੇਰੀ ਇਹੋ ਦੁਆ ਹੈ । ਦੁਰਗ ਨਾਲ ਧ੍ਰੋਹ ਕਰਨ ਵਾਲੇ ਜਿਹੜੀ ਨਮਾਜ਼ ਪੜ੍ਹਦੇ ਨੇਂ, ਮੈਂ ਉਹ ਨਹੀਂ ਪੜ੍ਹਨੀਂ ਚਾਹੁੰਦਾ । ਹੱਥ ਪੈਰ ਧੋਣ ਲਈ ਪਾਣੀ ਨਾ ਲਿਆਈਂ ਕਾਸਿਮ. ਮੇਰੀ ਤਲਵਾਰ ਲੈ ਕੇ ਆ । ਇਕ ਹੱਥ ਨਵਾਬ ਦੀ ਸੇਵਾ ਵਿੱਚ ਵਿਅਰਥ ਗਿਆ । ਦੂਜਾ ਹੱਥ ਤੇ ਸ਼ਰੀਰ ਰਾਜਾ ਸਾਹਿਬ ਦੇ ਲੇਖੇ ਲੱਗ ਜਾਵੇ ।" ਇੰਜ ਤੱਣ ਕੇ ਖਲੋ ਗਏ, ਜਿਵੇਂ ਅੰਤਿਮ ਫ਼ੈਸਲਾ ਕਰ ਲਿਆ ਹੋਵੇ ।

"ਹੋਰ ਜੋ ਵੀ ਕਰਨੈ ਕਰੋ, ਪਰ ਨਮਾਜ਼ ਪੜ੍ਹਕੇ ਜਾਉ—ਤੁਸੀਂ ਮੁਸਲਮਾਨ ਹੋ ।"

"ਛੀ, ਇਸ ਜ਼ਾਤੀ ਦਾ ਨਾਮ ਨਾਂ ਲੈ । ਧ੍ਰੋਹ ਦਾ ਦੂਜਾ ਨਾਮ ਹੈ ਜਾਤੀ ਭੇਦ । ਮੈਂ ਆਪਣੀ ਜਾਤ ਤੇ ਲੱਗੇ ਕਲੰਕ ਨੂੰ ਆਪਣੇ ਸਰੀਰ ਦੇ ਲਹੂ ਨਾਲ ਧੋਣਾ ਚਾਹੁੰਦਾ ਹਾਂ—ਮੁਸਲਮਾਨ ਹੋ ਕੇ ਮੈਂ ਇਹੋ ਕੰਮ ਕਰਨਾ ਚਾਹੁੰਦਾ ਹਾਂ । ਤੂੰ ਸੱਚਾ ਮੁਸਲਮਾਨ ਹੈਂ ਤਾਂ ਆ ਮੇਰੇ ਪਿੱਛੇ ਇਹ ਪਾਣੀ ਦਾ ਲੋਟਾ ਡੋਲ ਦੇਹ ਤੇ ਮੇਰੀ ਤਲਵਾਰ ਤੇ ਘੋੜਾ ਲੈ ਕੇ ਆ ਜਾਹ ।" ਕਹਿਕੇ ਉਦੋਂ ਤਾਂਈ ਨਿਰਜੀਵ ਬੈਠੇ ਸਰਦਾਰਖ਼ਾਨ ਵਿੱਚ ਜਿਵੇਂ ਨਵੀਂ ਜ਼ਿੰਦਗੀ ਭਰ ਗਈ । ਕਮਰੇ ਤੋਂ ਬਾਹਰ ਤੁਰ ਗਿਆ । 'ਖ਼ੁਦਾ ਜੇ ਤੂੰ ਸਚਮੁੱਚ ਹੈਂ ਤਾਂ ਮੇਰੀ ਇਹ ਆਖ਼ਰੀ ਪ੍ਰਾਰਥਨਾ ਮੰਨ ਲਈ ।' ਮਨ ਹੀ ਮਨ ਦੁਆ ਕਰਦਿਆਂ ਉਸ ਕਿਹਾ ।

## 36

"ਮਦਕਰੀਨਾਇਕ ਨੂੰ ਫੜਕੇ ਲਿਆਉ, ਜੀਂਦਾ ਯਾਂ ਮੁਰਦਾ" ਹੈਦਰਅਲੀ ਆਪਣੇ

ਬੰਦਿਆਂ ਨੂੰ ਹੁਕਮ ਦੇ ਰਿਹਾ ਸੀ ।

"ਤਿਖੀਆਂ ਤਲਵਾਰਾਂ ਹੱਥ ਵਿੱਚ ਲੈ ਕੇ
ਖੱਬੇ ਸੱਜੇ ਚਲਾਉ ਹਥਿਆਰ
ਲਭੋ ਲੱਭਕੇ ਟੋਟੇ ਕਰ ਦਿਉ ।
ਫੜਕੇ ਲਿਆਉ ਹੈਦਰਅਲੀ ਨੂੰ ।"

ਸੈਨਿਕਾਂ ਦੀ ਸ਼ਿਕਾਰੀ ਟੁਕੜੀ ਰਣਕੂਕਾਂ ਛੱਡਦੀ ਹੈਦਰਅਲੀ ਦਾ ਕਲੇਜਾ ਕੰਬਾ ਰਹੀ ਸੀ ।

ਚਾਰੋ ਪਾਸਿਓਂ ਸੈਂਕੜੇ ਤਲਵਾਰਾਂ, ਭੁੱਖੇ ਸੱਪਾਂ ਵਾਂਗ ਮਦਕਰੀਨਾਇਕ ਵੱਲ ਭੱਜੀਆਂ ਆ ਰਹੀਆਂ ਸਨ । ਬੰਦੂਕਾਂ ਦੀਆਂ ਗੋਲੀਆਂ ਚਾਰੋ ਪਾਸੇ ਲਾਲ ਰੰਗ ਦੇ ਕੀੜਿਆਂ ਵਾਂਗ ਉਡ ਰਹੀਆਂ ਸਨ । ਜਿਥੇ ਤਲਵਾਰਾਂ ਲਗੀਆਂ, ਗੋਲੀਆਂ ਲੱਗੀਆਂ ਖ਼ੂਨ ਵਹਿ ਰਿਹਾ ਸੀ—

ਤਲਵਾਰਾਂ ਗੋਲੀਆਂ ਲੱਗਣ ਤੇ ਦਸ ਬਾਰਾਂ ਥਾਵਾਂ ਤੇ ਜ਼ਖਮ ਹੋਏ ਲਹੂ ਨਿਕਲ ਰਿਹਾ ਸੀ—ਮਦਕਰੀਨਾਇਕ ਦਾ ਚਿੱਟਾ ਘੋੜਾ, ਲਾਲ ਘੋੜਾ ਬਣਿਆ, ਭਿਆਨਕ ਢੰਗ ਨਾਲ ਹਿਣਹਿਣਾਇਆ । ਪਰ ਮਦਕਰੀਨਾਇਕ ਨੂੰ ਕਿਸੇ ਦੀ ਵੀ ਪਰਵਾਹ ਨਹੀਂ ਸੀ ਰਹੀ—ਯੁੱਧ ਦੇ ਆਵੇਸ਼ ਵਿੱਚ ਆਇਆ ਮਦਕਰੀਨਾਇਕ ਕਲੇਜਾ ਕੰਬਾ ਦੇਣ ਵਾਲੀਆ ਰਣਕੂਕਾਂ ਛੱਡਦਾ, ਹੱਥ ਵਿੱਚ ਫੜੇ—ਪਰਿਘਾ ਨੂੰ ਚੱਕਰ ਵਾਂਗ ਘੁਮਾਉਂਦਾ ਚਾਰੋ ਪਾਸਿਓ, ਆਪਣੇ ਵੱਲ ਵਧਦੇ ਦੁਸ਼ਮਨ ਸੈਨਿਕਾਂ ਨੂੰ ਭੇਡਾਂ ਵਾਂਗ ਕੋਹਦਾ ਆਪਣੇ ਸ਼ਰੀਰ ਤੇ ਲੱਗੇ ਜ਼ਖ਼ਮਾਂ ਦੀ ਪ੍ਰਵਾਹ ਕੀਤੇ ਬਿਨਾਂ ਜੋ ਨੇੜੇ ਆਉਂਦਾ, ਉਸਨੂੰ ਮਾਰਦਾ ਹੱਥ ਪੈਰ ਕਟੱਦਾ, ਵਗਦੇ ਲਹੂ ਨਾਲ ਰਣ ਭੈਰੋਂ ਦੀ ਤਰ੍ਹਾਂ ਅੱਗੇ ਵੱਧਦਾ ਜਾਂਦਾ । ਜਿੰਨ੍ਹੀਆਂ ਸਰੀਰ ਤੇ ਸਟਾਂ ਲਗਦੀਆਂ, ਉਨਾਂ ਹੀ ਉਸਦਾ ਰਣ ਉਤਸ਼ਾਹ ਹੋਰ ਪ੍ਰਚੰਡ ਹੁੰਦਾ । ਅੱਗੇ ਕੌਣ ਡਿੱਗਾ, ਪਿੱਛੇ ਕੌਣ ਮਰਿਆ, ਬਿਨਾਂ ਦੇਖੇ ਰਕਤਸਰੋਵਰ ਵਿੱਚ, ਜਲ ਕ੍ਰੀੜਾ ਕਰਦੇ ਮਸਤ ਹਾਥੀ ਵਾਂਗ, ਬਿਨਾਂ ਸਾਹ ਲਏ ਕੱਟੀ ਵੱਢੀ ਜਾਂਦਾ ਸੀ । ਐਨੀਆਂ ਸੱਟਾਂ ਲੱਗੀਆਂ, ਪਰ ਉਸਨੂੰ ਕੋਈ ਥਕਾਵਟ ਨਹੀਂ ਸੀ ਮਹਿਸੂਸ ਹੋ ਰਹੀ । ਹੁੰਕਾਰੇ ਮਾਰਦਾ, ਜੋ ਵੀ ਸਾਹਮਣੇ ਆਇਆ, ਉਸਨੂੰ ਵੱਢਕੇ, ਆਸੇ ਪਾਸੇ ਵਾਲੇ ਦੇ ਟੋਟੇ ਕਰ ਕਰ ਸੁਟੱਦਾ । ਧੜੋਂ ਲੱਥੇ ਸਿਰ, ਕੱਟੀਆਂ ਹੋਈਆਂ ਲੱਤਾਂ, ਵਹਿੰਦੇ ਲਹੂ ਕਦਮ ਕਦਮ ਤੇ ਲਹੂ ਸ਼ਨਾਨ ਕਰਦਾ, ਤੂਫ਼ਾਨ ਵਾਂਗ ਚਲਦੇ ਪਰਿਘਾ ਦੇ ਅੱਗੇ ਤਲਵਾਰ ਸਮੇਤ ਹੱਥ-ਹੱਥ ਡਿੱਗ ਪੈਂਦੇ, ਪੈਰਾਂ ਅੱਗੇ ਡਿੱਗੇ ਰੁੰਡ-ਮੁੰਡ ਨੂੰ ਘੋੜ ਤੇ ਬੈਠਿਆਂ ਹੀ ਠੁਡੇ ਮਾਰਕੇ ਯੁੱਧ ਦੀ ਖੇਡ ਖੇਡਦਾ—ਬਿਨਾਂ ਕੁੱਝ ਵੇਖੇ, ਮੱਥੇ ਤੇ ਲੱਗੇ ਜ਼ਖ਼ਮ ਵਿਚੋਂ ਵਗੱਦਾ ਲਹੂ ਪੀਕੇ ਆਪਣੀ ਥਕਾਵਟ ਲਹੁੰਦਾ, ਚਾਰੋ ਪਾਸਿਉਂ ਆ ਰਹੀਆਂ ਦੁੱਖਾਂ ਤੇ ਪੀੜਾਂ ਦੀਆਂ ਅਵਾਜ਼ਾਂ ਵਲੋਂ ਬੇਪ੍ਰਵਾਹ ਅੱਖਾਂ ਵਿਚ ਖ਼ੂਨ ਪੈਣ ਕਰਕੇ ਉਸਨੂੰ ਕੁੱਝ ਦਿੱਸ ਨਹੀਂ ਸੀ ਰਿਹਾ—ਗੁੱਸੇ ਵਿੱਚ ਆਏ ਜਮਦੂਤ ਦੇ ਸੰਢੇ ਦੀ ਤਰ੍ਹਾਂ ਕਿੰਨੀਆਂ ਸੱਟਾਂ ਖਾ ਕੇ, ਚੀਤੇ ਦੀ ਤਰ੍ਹਾਂ ਜਿਧਰੋਂ ਸੱਟ ਲੱਗੀ, ਉਧਰ ਭੱਜਕੇ ਕਾਟਮਾਰ ਕਰਦਾ ਤੁਫਾਨ ਦੀ ਤਰ੍ਹਾਂ ਗਰਜਦਾ ਅੱਗੇ ਵੱਧ ਰਿਹਾ ਸੀ—

ਅੱਖਾਂ ਵਿੱਚ ਲਹੂ ਪੈਣ ਕਰਕੇ, ਉਸਨੂੰ ਦਿਖਾਈ ਨਹੀਂ ਸੀ ਦੇ ਰਿਹਾ, ਨੀਲਕੰਠੇਸ਼ਵਰ ਮੰਦਿਰ ਦੇ ਰਸਤਿਓਂ ਹੁੰਦਾ ਪਾਤਾਲਈਸ਼ਵਰ ਮੰਦਿਰ ਦੇ ਕੋਲ ਪੁਜੱਣ ਤਾਂਈ, ਸੈਂਕੜੇ ਸੱਟਾਂ

ਖਾ ਚੁੱਕਾ ਉਸਦਾ ਘੋੜਾ ਡਿੱਗ ਪਿਆ। ਘੋੜੇ ਤੋਂ ਛਾਲ ਮਾਰ ਕੇ ਅੱਗੇ ਵਧੇ ਮਦਕਰੀਨਾਇਕ ਨੂੰ ਸੈਂਕੜੇ ਸੈਨਿਕਾਂ ਨੇ ਘੇਰ ਲਿਆ। ਇਕ ਤੋਂ ਬਾਦ ਇਕ ਲਗਦੀ ਤਲਵਾਰ ਦੀ ਚੋਟ ਨਾਲ ਸੱਜੇ ਪਾਸੇ ਦਾ ਕਵੱਚ ਚੀਰਿਆ ਗਿਆ, ਸਰੀਰ ਦੇ ਕਈ ਪਾਸਿਆਂ ਤੋਂ ਲਹੂ ਦੇ ਫੁਹਾਰੇ ਚਲ ਰਹੇ ਸਨ। ਗੋਲੀਆਂ ਦਾ ਆਲ੍ਹਣਾ ਬਣ ਗਿਆ ਸੀ ਉਸ ਦਾ ਪੱਥਰ ਵਰਗਾ ਸ਼ਰੀਰ।

ਤੱਦ ਵੀ ਮਦਕਰੀਨਾਇਕ ਅੱਗੇ ਹੀ ਵੱਧਦਾ ਗਿਆ।

ਖੱਬੀ ਬਾਂਹ ਕੱਟੀ ਗਈ, ਲਹੂ ਨਾਲ ਭਿੱਜੀ ਥੱਲੇ ਡਿੱਗ ਪਈ ਥਾਂ ਥਾਂ ਤਲਵਾਰਾਂ ਲੱਗਣ ਨਾਲ ਸਰੀਰ ਵਿੰਨ੍ਹਿਆ ਪਿਆ ਸੀ—ਜ਼ਖ਼ਮੀ ਹੋਈਆਂ ਲੱਤਾਂ ਲੜਖੜਾ ਰਹੀਆਂ ਸਨ।

ਪਰ ਪਰਿਘਾ ਚਲਾਂਦਾ ਉਸਦਾ ਹੱਥ ਨਹੀਂ ਸੀ ਹਾਰਿਆ। ਤੁਫਾਨ ਵਿੱਚ ਫਸੇ ਵਾਂਗ ਘੁੰਮੀ ਜਾਂਦਾ ਸੀ। ਚਾਰੋ ਪਾਸੇ ਮੌਤ ਦੀਆਂ ਹਜ਼ਾਰਾਂ ਤਲਵਾਰਾਂ ਮੂੰਹ ਖੋਹਲਕੇ ਦੰਦ ਵਖਾ ਰਹੀਆਂ ਸਨ। ਪਰ ਮਦਕਰੀਨਾਇਕ ਨੂੰ ਇਕ ਹੀ ਚੀਜ਼ ਦਿਖਾਈ ਦੇ ਰਹੀ ਸੀ—ਸਿਦਈਆ ਦਰਵਾਜ਼ੇ ਤੇ ਲਹਿਰਾਂਦਾ ਹੈਦਰਅਲੀ ਦਾ ਝੰਡਾ—ਕੱਟਦਾ, ਵੱਢਦਾ, ਉਠਦਾ, ਢਹਿੰਦਾ, ਲਹੂ ਤੇ ਤਿਲਕਦਾ ਫ਼ਿਸਲਦਾ ਕੋਲ ਢੁਕਦਿਆਂ ਨੂੰ ਮਾਰਦਾ, ਪੌੜੀਆਂ ਚੜ੍ਹਦਾ, ਦਸਾਂ ਬੰਦਿਆਂ ਦੀ ਬਲੀ ਲੈ ਕੇ ਸਿਦਈਆ ਬੂਹੇ ਦੇ ਨਾਲ ਦੀਆ ਪੌੜੀਆ ਨੂੰ ਇਕ ਇਕ ਕਰਕੇ ਚੜ੍ਹਦਾ—ਉਸ ਵੇਲੇ ਉਸ ਦੀਆ ਲੱਤਾਂ ਵਿੱਚ ਉੱਕਾ ਹੀ ਤਾਕਤ ਨਹੀਂ ਸੀ ਰਹੀ—ਸੋ ਰਿੜ੍ਹਦਾ ਅੱਗੇ ਵੱਧਦਾ ਗਿਆ, ਸੱਟਾਂ ਲਗਦੀਆਂ ਰਹੀਆ, ਪਰ ਫੁੰਕਾਰ ਦੇ ਕਾਲੇ ਸੱਪ ਵਾਂਗ ਰੀਂਗਦਾ ਗਿਆ, ਰਿੜ੍ਹਦਾ ਗਿਆ, ਹਜ਼ਾਰਾ ਜ਼ਖਮਾ ਨਾਲ ਛਾਨਣੀ ਹੋਇਆ, ਲਹੂ ਵੱਗ ਜਾਣ ਨਾਲ, ਸਰੀਰ ਬਸ ਸਾਰਾ ਖਤਮ ਹੋ ਗਿਆ, ਪਰ ਦ੍ਰਿੜਨਿਸਚਾ ਛੱਡੇ ਬਿਨਾਂ, ਅੱਗੇ ਵੱਧਦਾ, ਸਿਦਈਆ ਦਰਵਾਜ਼ੇ ਤੇ ਚੜ੍ਹਕੇ ਹੈਦਰਅਲੀ ਦੇ ਉੱਡ ਰਹੇ ਝੰਡੇ ਦੇ ਕੋਲ ਜਾ ਕੇ ਆਪਣੇ ਸਰੀਰ ਵਿੱਚ ਰਹਿੰਦੀ ਖੂਹੰਦੀ ਸਾਰੀ ਤਾਕਤ ਕੱਠੀ ਕਰਕੇ ਪਰਿਘਾ ਦਾ ਨਿਸ਼ਾਨਾ ਲਾਕੇ ਮਾਰਿਆ।

ਉਸਦੇ ਪਰਿਘਾ ਦੇ ਨਿਸ਼ਾਨੇ ਨਾਲ ਝੰਡੇ ਦਾ ਖੰਭਾ ਟੁੱਟ ਗਿਆ। ਉੱਡਦਾ ਹੈਦਰਅਲੀ ਦਾ ਹਰਾ ਝੰਡਾ, ਖੰਭ ਕੱਟੇ ਪੰਛੀ ਵਾਗ ਥੱਲੇ ਡਿੱਗ ਪਿਆ। ਉਸ ਝੰਡੇ ਨੂੰ ਲਤਾੜਦਿਆਂ ਵਿਕਰਾਲ ਹਾਸਾ ਹਸਿਆ ਮਦਕਰੀਨਾਇਕ ਨੇ। ਚਾਰੋ ਦਿਸਾਵਾਂ ਤੋਂ ਸੈਂਕੜੇ ਗੋਲੀਆਂ ਦਾ ਉਹ ਨਿਸ਼ਾਨਾ ਬਣਿਆ, ਸੈਂਕੜੇ ਤਲਵਾਰਾਂ ਨੇ ਉਸਤੇ ਵਾਰ ਕੀਤਾ। ਸਰੀਰ ਵਿੱਚ ਜਾਨ ਰਹਿਣ ਤਕ ਲੜ ਰਹੇ ਮਦਕਰੀਨਾਇਕ ਦੀ ਛਾਤੀ ਵਿੱਚ ਇਕੋ ਵਾਰੀ ਦਸ ਬਾਰਾਂ ਗੋਲੀਆਂ ਵਜੀਆਂ। ਇਸ ਨਾਲ ਉਹ ਲੜਖੜਾਂਦਾ, ਦੁਰਗ ਦੀ ਵੀਰ ਭੂਮੀ ਨੂੰ ਆਪਣਾ ਲਹੂ ਭੇਟ ਕਰਦਾ, ਕਿਲ੍ਹੇ ਤੋਂ ਉਪਰ ਲੁੜਕਦੇ ਮਦਕਰੀਨਾਇਕ ਨੇ ਬਿਨਾਂ ਅਵਾਜ਼ ਵਾਲੇ ਗਲੇ ਵਿਚੋਂ—'ਉਤਸਵਾਂਬੇ ਦੀ ਜੈ ਹੋਵੇ' ਕਿਹਾ— ਲਾਸ਼ ਤੇ ਡਿਗਦੀਆਂ ਗਿੱਧਾਂ ਵਾਂਗ, ਜ਼ਮੀਨ ਤੇ ਡਿੱਗੇ ਮਦਕਰੀਨਾਇਕ ਦੀ ਦੇਹ ਤੇ ਡਿੱਗੀਆਂ— ਨਵਾਬ ਦੇ ਸੈਨਿਕਾਂ ਦੀਆ ਤਲਵਾਰਾਂ— ਮਾਂ ਦੀ ਝੋਲੀ ਵਿੱਚ ਸੋਣ ਵਾਂਗ ਦੁਰਗ ਦੀ ਧਰਤੀ ਤੇ ਲੰਮਾ ਪੈ ਗਿਆ—ਮਦਕਰੀਨਾਇਕ ਦੀ ਦੇਹ ਵਿਚੋਂ ਕਿੰਨੇ ਪਾਸਿਓਂ ਲਹੂ ਵਹਿ ਰਿਹਾ ਸੀ।

ਹੇਠਾਂ ਡਿੱਗੇ ਮਦਕਰੀਨਾਇਕ ਨੇ ਆਪਣੇ ਲਹੂ ਭਰੇ ਬੁਲ੍ਹਾ ਨਾਲ 'ਅੱਵਾ' ਕਹਿਕੇ

ਦੁਰਗ ਦੀ ਭੂਮੀ ਨੂੰ ਚੁੰਮ ਲਿਆ । ਫਿਰ ਉਸਦੀ ਦੇਹ ਨਾਂ ਹਿੱਲੀ—ਉਸਦਾ ਲਹੂ ਜ਼ਮੀਨ ਨੂੰ ਸਿੰਜ ਰਿਹਾ ਸੀ-'ਮੇਰੇ ਲਹੂ ਦੀ ਅਖੀਰਲੀ ਬੂੰਦ ਵੀ ਤੇਰੇ ਚਰਨਾਂ ਨੂੰ ਸਮਰਪਣ'—

ਹੋ-ਹੋ-ਹੋ-ਜੈਕਾਰੇ ਛੱਡਦੀ ਹੈਦਰਅਲੀ ਦੀ ਸੈਨਾਂ ਦੇ ਹਜ਼ਾਰਾਂ ਕੰਠਾਂ ਵਿੱਚੋਂ ਅਵਾਜ਼ ਆ ਰਹੀ ਸੀ ।

ਅਕਾਸ਼ ਨੂੰ ਢੱਕ ਰਹੇ, ਬਰੂਦ ਦੇ ਕਾਲੇ ਧੂੰਏਂ ਵਿੱਚ, ਪੱਛਮ ਵੱਲ ਉਤਰਦਾ ਸੂਰਜ, ਅੱਗ ਦੇ ਲਾਲ ਗੋਲੇ ਵਾਂਗ ਲੜਖੜਾਂਦਾ ਅੱਗੇ ਵੱਧ ਰਿਹਾ ਸੀ ।

ਮੁੜ ਮੁੜ ਜੈਕਾਰੇ ਸੁਣਾਈ ਦਿੰਦੇ—ਉਹ ਅਵਾਜ਼ ਖਤਮ ਹੋਣ ਤੇ ਫਿਰ ਚੁੱਪ ਛਾ ਜਾਂਦੀ — ਮਸਾਣਾਂ ਦੀ ਚੁੱਪ—

ਸਵੇਰ ਤੋਂ ਤੋਪਾਂ ਦੀ ਕੰਨ ਪਾੜਵੀਂ ਗੜਗੜਾਹਟ, ਢਣਕਾਰ, ਬੰਦੂਕਾਂ ਦੀ ਠਾਗ ਠਾਹ ਦੀ ਅਵਾਜ਼, ਸੈਨਿਕਾਂ ਦੀਆਂ ਰਣ-ਕੂਕਾਂ ਜੰਗੀ ਵਾਜਿਆਂ ਦੀ ਗੂੰਜ, ਜ਼ਖ਼ਮੀ ਸੈਨਿਕਾਂ ਦਾ ਚੀਤਕਾਰ, ਮੁਰਦਿਆਂ ਦੇ ਆਖ਼ਰੀ ਹਟਕੋਰੇ, ਜ਼ਖ਼ਮੀ ਘੋੜਿਆਂ, ਹਾਥੀਆਂ ਦਾ ਹਿਣਕਣਾ, ਚਿੰਘਾੜਨਾ ।

ਯੁੱਧ ਦੀਆਂ ਹਜ਼ਾਰਾਂ ਅਵਾਜ਼ਾਂ ਦਾ ਜਮਘੱਟ, ਇਕ ਚਟਾਨ ਤੋਂ ਹੁੰਦਾ ਦੂਜੀ ਚੱਟਾਨ ਨਾਲ ਜਾ ਟਕਰਾਂਦਾ, ਗੂੰਜਦਾ, ਫਿਰ ਥੱਕੇ ਹਾਰੇ ਵਾਗ ਚੁੱਪ ਹੋ ਜਾਂਦਾ, ਮਸਾਣਾਂ ਵਰਗੀ ਚੁੱਪ ਦੁਰਗ ਵਿੱਚ ਛਾ ਜਾਂਦੀ ।

ਇਸ ਮੌਨ ਤੋਂ ਡਰਕੇ ਲਹੂ ਦੀਆਂ ਪਿਆਸੀਆਂ ਇਲਾਂ ਤੇ ਕਾਂ ਡਰਕੇ ਅਕਾਸ਼ ਵੱਲ ਉੱਡਦੇ, ਪਰ ਅਕਾਸ ਵੀ ਖਿਲਾਅ ਬਣਿਆਂ ਪਿਆ ਸੀ, ਉਸ ਖਿਲਾਅ ਵਿੱਚ ਕਾਲੇ ਧੂੰਏ ਖਾਧੇ ਲਾਲ ਬੱਦਲ, ਅਨਾਥ ਪ੍ਰੇਤਾਂ ਵਾਂਗ ਤੈਰ ਰਹੇ ਸਨ । ਹਾਰੇ ਹੋਏ, ਲਹੂ ਨੁਚੜੇ ਸੈਨਿਕ ਦੀ ਦੇਹ ਵਾਂਗ, ਸੂਰਜ ਇਕ ਵਾਰੀ ਲਾਲ ਕਿਰਨਾ ਖਿਲਾਰਕੇ ਛੁੱਪ ਗਿਆ ।

ਸ਼ਾਮ ਦਾ ਧੁੰਦਲਾਪਨ, ਡੂੰਘੇ ਮੌਨ ਦਾ ਤਲਾਅ ਬਣ ਗਿਆ, ਇਥੇ ਉਥੇ ਸੁਣਾਈ ਦਿੰਦੀਆਂ ਅਵਾਜ਼ਾਂ ਚੁਪ ਦੀਆਂ ਕਮਜ਼ੋਰ ਲਹਿਰਾਂਦੀਆਂ ਅਵਾਜ਼ਾਂ ਵਰਗੀਆਂ ਸਨ ।

ਇਸ ਸਭ ਨੂੰ ਨਿਗਲਕੇ ਲਿਕੱਦੀ ਰਣਕਾਲੀ ਦੀ ਜੀਭ ਵਾਂਗ, ਸਾਮ ਦੇ ਅਕਾਸ਼ ਵਿੱਚ ਹੌਲੀ ਹੌਲੀ ਰੋਸ਼ਨੀ ਨੂੰ ਹੜੱਪ ਕਰਦੇ ਅਜੱਗਰ ਵਾਂਗ ਮਸਿਆ ਦਾ ਹਨੇਰਾ, ਟਾਂਵੇ ਟਾਂਵੇ ਬਲਦੇ ਦੀਵਿਆਂ ਨੂੰ ਡਰਾ ਕੇ ਅਕਾਸ਼ ਵਿੱਚ ਫੈਲ ਗਿਅ ।

ਰੋਸ਼ਨੀ ਨੂੰ ਹੜੱਪ ਕਰਦਾ ਹਨੇਰਾ, ਹਨੇਰੇ ਦੇ ਤਾਣੇ ਪੇਟੇ ਵਿੱਚ ਬੁਣੇ ਮੌਨ ਨੂੰ ਹੰਝੂਆਂ ਦੀ ਬੂੰਦ ਬੂੰਦ ਵਾਂਗ ਡਿਗਦੀਆਂ ਗੱਲਾਂ ਵਾਂਗ ਉਸ ਯੁੱਧ ਭੂਮੀ ਵਿਚੋਂ ਕਿਤੋਂ ਪਰਸ਼ੂਰਾਮਨਾਇਕ ਦੀ ਅਵਾਜ਼ ਆ ਰਹੀ ਸੀ—'ਭਰਾ-ਭਰਾ-ਮਦਕਰੀਭਰਾ—' ਵਾਜ ਮਾਰਕੇ ਜਿਵੇਂ ਪ੍ਰੇਤ ਵਾਂਗ ਹਿੱਲ ਰਿਹਾ ਹੋਵੇ—

ਦੁਰਗ ਦਾ ਹਿਰਦਾ ਵੀ ਉਦਾਸ ਹੋ ਗਿਆ—

ਉਸ ਅਵਾਜ਼ ਨੂੰ ਨਿਗਲਕੇ ਦੁਰਗ ਤੇ ਹਨੇਰੇ ਦਾ ਪਰਦਾ ਛਾ ਗਿਆ—

ਫ਼ਿਰ ਦਿਨ ਨਾਂ ਚੜ੍ਹਿਆ ।

ਤ. ਰਾ. ਸੁ (21.4.1920—10.4.84) ਹੋਰਾਂ ਦਾ ਪੂਰਾ ਨਾਮ ਸੁੱਬਾਰਾਓ ਤਰਕੂ ਰਾਮਸਵਾਮਈਆ ਸੀ । ਉਹਨਾਂ ਨੇ ਮੁੱਢਲੀ ਸਿੱਖਿਆ ਚਿਤਰਦੁਰਗ ਵਿੱਚ ਪ੍ਰਾਪਤ ਕੀਤੀ ਤੇ ਫਿਰ ਉੱਚੀ ਸਿੱਖਿਆ ਲਈ ਉਹ ਜਰਮਨੀ ਗਏ । ਤ. ਰਾ. ਸੁ. ਕਨੱੜ ਦੇ ਪ੍ਰਤਿਭਾਸ਼ਾਲੀ ਗਲਪਕਾਰ ਸਨ । ਉਹਨਾਂ ਦੀਆਂ ਤਕਰੀਬਨ ਸੌ ਦੇ ਕਰੀਬ ਰਚਨਾਵਾਂ ਮਿਲਦੀਆਂ ਹਨ । ਜਿੰਨ੍ਹਾਂ ਵਿਚੋਂ ਵਧੇਰੇ ਨਾਵਲ ਕੁੱਝ ਕਹਾਣੀ ਸੰਗ੍ਰਹਿ ਤੇ ਦੋ ਤਿੰਨ ਅਨੁਵਾਦ ਹਨ । 'ਮਸਣਦ ਹੂਵੂ' ਨਾਵਲ ਦੇ ਅਧਾਰ ਤੇ ਫ਼ਿਲਮ ਬਣਾਈ ਗਈ । ਚਿਤਰਦੁਰਗ ਤੇ ਰਾਜ ਕਰਨ ਵਾਲੇ ਅੱਡ ਅੱਡ ਸਾਮੰਤਾਂ ਤੇ ਰਾਜਿਆਂ ਬਾਰੇ ਉਹਨਾਂ ਬਹੁਤ ਸਾਰੇ ਇਤਿਹਾਸਕ ਨਾਵਲ ਲਿਖੇ । ਉਹਨਾਂ ਵਿਚੋਂ ਮੁਖ ਹਨ, ਕਸਤੂਰੀ ਕੰਕਣ (ਦੋ ਭਾਗਾਂ ਵਿੱਚ,) ਕੰਬਨੀਯ ਕੁਇਣੂ, ਰਾਜਦਾਹ, ਰਕਤਰਾਤਰੀ, ਤਿਰਗੁਬਾਣ, ਹੋਸਾ ਹਗਲੂ, 'ਵਿਜੈ ਉਤਸਵ' (ਦੋ ਭਾਗਾਂ ਵਿੱਚ) । ਇਸ ਲੜੀ ਦਾ ਅੰਤਲਾ ਨਾਵਲ ਹੈ ਦੁਰਗਾਸਥਮਾਨ, ਇਸ ਤੋਂ ਇਲਾਵਾ ਨ੍ਰਿਪਤੁੰਗ, ਸਿਡਿਲੂਮਰੀ, ਮੁਕਤੀ ਪੱਥ, ਕੀਰਤੀ ਨਰਾਇਣ, ਸ਼ਾਂਤਲਾ ਵਿਸਣੂਵਰਧਨ, ਸ਼ਿਲਪਾ ਸ੍ਰੀ ਆਦਿ । ਉਹਨਾਂ ਦੀ ਬਹੁ-ਪੱਖੀ ਪ੍ਰਤਿਭਾ ਨੂੰ ਰਾਜ ਸਾਹਿਤ ਅਕਾਦਮੀ ਕਨੜ ਸਾਹਿਤ ਪਰਿਸ਼ਦ, ਤੇ ਕੇਂਦਰੀ ਸਾਹਿਤ ਅਕਾਦਮੀ ਵਲੋਂ ਪੁਰਸਕਾਰਾਂ ਨਾਲ ਸਨਮਾਨਿਤ ਕੀਤਾ ਗਿਆ । ਉਹ ਰਾਜ ਸਾਹਿਤ ਅਕਾਦਮੀ ਦੇ ਮੈਂਬਰ ਸਨ । ਉਹਨਾਂ ਦੇ ਸਨਮਾਨ ਵਿੱਚ ਉਹਨਾਂ ਨੂੰ ਅਭਿਨੰਦਨ ਗ੍ਰੰਥ ਭੇਂਟ ਕੀਤਾ ਗਿਆ ।

**ਲਵਲੀਨ ਜੋਲੀ** (ਜਨਮ 10-8-40) ਪੰਜਾਬੀ ਤੇ ਅੰਗ੍ਰੇਜੀ ਵਿੱਚ ਐੱਮ.ਏ. । ਬੰਗਾਲੀ, ਹਿੰਦੀ, ਕੰਨੜ ਅਤੇ ਅੰਗ੍ਰੇਜ਼ੀ ਭਾਸ਼ਾਵਾਂ ਵਿੱਚੋਂ ਪੰਜਾਬੀ ਭਾਸ਼ਾ ਵਿਚ ਕਈ ਪ੍ਰਮੁੱਖ ਪੁਸਤਕਾਂ ਦਾ ਅਨੁਵਾਦ । ਸਾਹਿਤ ਅਕਾਦੇਮੀ ਵੱਲੋਂ ਅਨੁਵਾਦ ਦੀਆਂ ਕਈ ਪੁਸਤਕਾਂ ਪਕਾਸ਼ਿਤ ।